# PUNJAB VIDHAN SABHA

## DEBATES

*12th March, 1973*

Vol. I—No. 9

## OFFICIAL REPORT






## CONTENTS

*Monday, the 12th March, 1973.*



| | PAGE |
|---|---|
| Starred Questions and Answers .. | (9) 1 |
| Written Answers to Starred Questions laid on the Table of the House Under Rule 33 .. | (9)42 |
| Question of Privilege .. | (9)44 |
| Call Attention Notices Under Rule 66 .. | (9)46 |
| Statements laid on the Table of the House in reply to Call Attention Notices .. | (9)50 |
| Financial Business : | |
| Presentation of the Supplementary Estimates on the (Fourth Instalment) for the year 1972-73 .. | (9)54 |
| Presentation of the Report of the Committee on Estimates on the Supplementary Estimates (Fourth Instalment) for the year 1972-73 .. | (9)54 |
| Legislative Business : | |
| Bill(s) | |
| The Punjab Pre-Emption (Repeal)—, 1973 (Introduced) .. | (9)55 |
| The Punjab Custom (Power to Contest) Amendment—, 73 (Introduced) .. | (9)55 |
| General Discussion on the Budget (Resumption) .. | (9)56 |
| Walk out .. | (9)104 |
| General Discussion on the Budget (Resumption) .. | (9)104 |




Punjab Vidhan Sabha Secretariat, Chandigarh.

Price Rs : Rs

Rs. 28/30 P.

# *ERRATA*

TO

**Punjab Vidhan Sabha**

*Debates*

*12th March, 1973*

---

*Vol. I—No. 9*

---

| *Read* | *For* | *Page* | *Line* |
|---|---|---|---|
| Vidhan | Vidkh | (9) 1 | 3 |
| The Chief Medical Officer | The Chief Medical College | (9) 15 | 6th from below |
| consequences | causequences | (9) 19 | Last line |
| ਸ੍ਰੀ ਸਪੀਕਰ | ਸ੍ਰੀ ਸਪੀ ਹ | (9) 28 | 1 |
| ਸਕੀਮ | ਕੀਮ | (9) 38 | 12 |
| This | Thi | (9) 71 | 2 |
| ਸ੍ਰੀ ਪ੍ਰੇਮ ਗੁਪਤਾ | ਸ੍ਰੀ ਪ੍ਰਮ ਗੁਪਤਾਂ | (9) 92 | 1 |
| ਖੋਲ੍ਹੇ | ਲ੍ਹੇ ਖੋ | (9) 94 | 6th from below |
| ਬੰਦ ਹੋਣੀ | ਹੋਣੀ ਬੰਦ | (9) 96 | 16th from below |
| ਕੀਤਾ | ਕੀਤੀ | (9) 98 | 15th from below |
| ਵਿਚ | ਵਿਰ | (9) 99 | 4th from below |

# PUNJAB VIDHAN SABHA

---

*Monday, the 12th March, 1973.*

*The Vidhan Sabha met in the Punjab Vidhan Sabha Hall, Vidkh Bhavan, Sector-1, Chandigarh at 2-00 P.M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

---

**Minister for Develepment :** Where is the Marshal ?

ਸ਼੍ਰੀ ਸਪੀਕਰ : ਤੁਹਾਡੀ ਸਰਕਾਰ ਹੈ, ਤੁਹਾਡਾ ਅਫ਼ਸਰ ਹੈ, ਅਸੀਂ ਕੀ ਕਰ ਸਕਦੇ ਹਾਂ। (ਹਾਸਾ) ਬੜਾ ਪੀਸਫੁਲ ਹਾਊਸ ਹੈ, ਇਸ ਦੇ ਵਿਚ ਮਾਰਸ਼ਲ ਦੀ ਕੀ ਲੋੜ ਹੈ ? [It is your Government. He is your officer. What can I do. (Laughter) But the atmosphare in the House is very calm and peaceful, and there is no need of the Marshal.]

(Starred Question No. 1032)**

Mr. Speaker : Extension has been asked for in respect of Starred Question No. 1032.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਦੇ ਵਿਚ ਕਾਹਦੇ ਲਈ ਐਕਸਟੈਨਸ਼ਨ ਮੰਗੀ ਗਈਂ ਹੈ, ਇਸ ਦੇ ਲਈ ਇਥੋਂ ਹੀ ਆਰਡਰ ਹੁੰਦੇ ਹਨ.... । (ਵਿਘਨ)

ਸਿਖਿਆ ਮੰਤਰੀ : ਸਪੀਕਰ ਸਾਹਿਬ, ਆਰਡਰ ਟਾਈਮ ਟੂ ਟਾਈਮ ਹੁੰਦੇ ਰਹੇ ਹਨ, ਇਸ ਲਈ ਉਹ ਸਾਰਾ ਰਿਕਾਰਡ ਵੇਖਣਾ ਹੈ । ਉਸ ਦੇ ਲਈ ਟਾਈਮ ਚਾਹੀਦਾ ਹੈ ।

---

### RAISING AGE LIMIT FOR RECRUITMENT OF UNEMPLOYED TEACHERS

*1186 1. Sardar Ajaib Singh Sandhu
2. Sardar Prehlad Singh
3. Sardar Jasdev Singh Sandhu } Will the Minister for Education and Revenue be pleased to state whether the Government has decided to raise the age limit in the case of recruitment of unemployed teachers in the State; if so, the details thereof and date from which the said decision will be effective ?

---

**For starred question No. 1032 and reply thereto please see Punjab Vidhan Sabha Debate dated 28th March, 1973.

**Sardar Umrao Singh** : Yes. The upper age limit has been relaxed from thirty years to thirty two years in the case of Trained Graduates and from twenty seven to thirty years in the case of all categories of teachers. This decision is effective for the posts recently advertised by the Departmental Committee.

[ਪੰਜਾਬੀ ;

ਉਮਰ ਦੀ ਉਪਰਲੀ ਸੀਮਾਂ ਟ੍ਰੇਂਡ ਗਰੈਜੂਏਟਸ ਲਈ 30 ਸਾਲਾਂ ਤੋਂ 32 ਸਾਲ ਅਤੇ ਸਾਰੇ ਕੈਟਾਗਰੀ ਦੇ ਅਧਿਆਪਕਾਂ ਲਈ 27 ਤੋਂ 30 ਸਾਲ ਕਰ ਦਿਤੀ ਗਈ ਹੈ। ਇਹ ਫੈਸਲਾ ਵਿਭਾਗੀ ਕਮੇਟੀ ਵਲੋਂ ਹੁਣੇ ਇਸ਼ਤਿਹਾਰ ਕੀਤੀਆਂ ਗਈਆਂ ਆਸਾਮੀਆਂ ਤੇ ਲਾਗੂ ਹੋਵੇਗਾ।]

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਅਨਟਰੇਂਡ ਗਰੈਜੂਏਟਸ ਔਰ ਟੀਚਰਜ਼ ਦੀ ਤਾਦਾਦ ਪੰਜਾਬ ਵਿਚ ਬਹੁਤ ਜ਼ਿਆਦਾ ਹੈ। ਇਹ ਜਿਹੜੀਆਂ ਕਮੇਟੀਆਂ ਉਨ੍ਹਾਂ ਦੀ ਇੰਟਰਵਿਊ ਲੈਂਦੀਆਂ ਹਨ ਅਤੇ ਲਿਸਟਾਂ ਫ਼ਾਈਨਲ ਕਰਦੀਆਂ ਹਨ ਉਦੋਂ ਤਕ ਉਨ੍ਹਾਂ ਦੀ ਏਜ ਹੋਰ ਵਧ ਜਾਂਦੀ ਹੈ, ਕੀ ਉਨ੍ਹਾਂ ਦੀ ਏਜ 2-3 ਸਾਲ ਹੋਰ ਵਧਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਤਰ੍ਹਾਂ ਨਹੀਂ ਹੋਣ ਦਿਆ ਕਰਾਂਗੇ, ਅਸੀਂ ਠੀਕ ਪ੍ਰਬੰਧ ਕਰ ਦਿਆਂਗੇ, ਜਿਹੜੇ ਭਰਤੀ ਹੋਏ ਹਨ ਉਹ ਕੰਟੀਨਿਊ ਕਰਨਗੇ ਅਤੇ ਡਿਪਾਰਟਮੈਂਟਲ ਕਮੇਟੀਆਂ ਵੀ ਕੰਟੀਨਿਊ ਰਹਿਣਗੀਆਂ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਗਰੈਜੂਏਟਸ ਦੇ ਕੇਸ ਵਿਚ 32 ਸਾਲ ਉਮਰ ਕਰ ਦਿਤੀ ਹੈ, ਕੀ ਜੇ.ਬੀ.ਟੀ. ਵਾਸਤੇ ਵੀ 32 ਸਾਲ ਕਰ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਗਰੈਜੂਏਟਸ ਤਾਂ ਬੀ.ਏ. ਕਰਕੇ ਬੀ. ਐਡ ਕਰਦੇ ਹਨ ਉਸਦੇ ਲਈ ਜ਼ਿਆਦਾ ਸਮਾਂ ਲਗਦਾ ਹੈ, ਜੇ.ਬੀ.ਟੀ. ਦਸਵੀਂ ਤੋਂ ਬਾਅਦ ਜੇ.ਬੀ.ਟੀ. ਕਰਦੇ ਹਨ, ਇਸ ਲਈ ਇਕੋ ਜਿਹੀ ਉਮਰ ਰਖਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ।

ਕਾਮਰੇਡ **ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 70% ਲੋਕ ਅਨਪੜ੍ਹ ਹਨ ਅਤੇ ਹਜ਼ਾਰਾਂ ਟੀਚਰ ਪੰਜਾਬ ਵਿਚ ਬੇਕਾਰ ਹਨ। ਕੀ ਕੋਈ ਜਾਮਾ ਸਕੀਮ ਚਾਲੂ ਕਰਨਗੇ ਐਜੂਕੇਸ਼ਨ ਦੇ ਸਿਲਸਿਲੇ ਵਿਚ ਟੀਚਰਜ਼ ਅਬਜ਼ਾਰਵ ਹੋ ਜਾਣ ਅਤੇ ਇਹ ਜਿਸ ਤਰ੍ਹਾਂ 32 ਕਰ ਦਿਤੀ ਹੈ ਔਰ ਇਸੇ ਤਰ੍ਹਾਂ ਕਿਤੇ ਉਹ ਬੁਢੇ ਹੀ ਨਾ ਹੋ ਜਾਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਦਸਣਾ ਚਾਹੁੰਦਾ ਹਾਂ ਕਿ ਪ੍ਰਾਈਮਰੀ ਵਿਦਿਆ ਲਈ ਅਸੀਂ 70% ਤੋਂ 83% ਸਟੂਡੈਂਟਸ ਅੰਡਰਟੇਕ ਕਰ ਲਏ ਹਨ, ਜਿਹੜੇ ਬਾਕੀ 17% ਹਨ 6 ਸਾਲਾਂ ਤੋਂ 11 ਸਾਲਾਂ ਤਕ ਦੇ ਹਨ ਉਨ੍ਹਾਂ ਲਈ ਅਗਲੇ ਸਾਲ ਅਸੀਂ 95% ਅਤੇ ਉਸ ਤੋਂ ਅਗੇ ਅਸੀਂ 100% ਪ੍ਰਾਈਮਰੀ ਵਿਦਿਆ ਵਿਚ ਕਰ ਲਵਾਂਗੇ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਟੀਚਰਜ਼ ਔਰ ਮਾਸਟਰਜ਼ ਵਾਸਤੇ 1968 ਤੋਂ ਬਾਅਦ ਰਿਕਰੂਟਮੇਂਟ ਵਾਸਤੇ ਕੋਈ ਪਬਲੀਕੇਸ਼ਨ ਨਹੀਂ ਹੋਈ, ਜਿਹੜੇ ਲੋਕ ਇਸ ਕਰਕੇ ਓਵਰਏਜ ਹੋ ਗਏ ਹਨ ਉਨ੍ਹਾਂ ਨੂੰ ਕੋਈ ਹੋਰ ਰਿਲੈਕਸੇਸ਼ਨ ਦੇਣ ਲਈ ਸਰਕਾਰ ਤਿਆਰ ਹੈ ਤਾਂ ਕਿ ਉਹ ਟੈਕਨੀਕਲ ਗਰਾਊਂਡ ਤੇ ਅਨਐਮਪਲਾਇਡ ਨਾ ਰਹਿ ਜਾਣ ;

ਮੰਤਰੀ : ਇਸ ਬਾਰੇ ਇਹ ਹੈ ਕਿ ਜਿਹੜੇ ਟੀਚਰਜ਼ ਟੈਮਪਰੇਰੀ ਤੌਰ ਤੇ ਲਗੇ ਹੋਏ ਹਨ ਜਿਨ੍ਹਾਂ ਨੇ ਇਕ ਸਾਲ ਨੌਕਰੀ ਕਰ ਲਈ ਹੈ, ਉਨ੍ਹਾਂ ਨੂੰ ਪਕਾ ਕਰਨ ਲਈ ਵਿਚਾਰ ਕਰ ਰਹੇ ਹਾਂ । ਜਿਨ੍ਹਾਂ ਨੂੰ 5-6 ਸਾਲ ਟਰੇਨਿੰਗ ਲਏ ਹੋ ਗਏ ਹਨ ਉਨ੍ਹਾਂ ਨੂੰ ਤਾਂ ਦੋਬਾਰਾ ਕਾਲਜ ਵਿਚ ਟਰੇਨਿੰਗ ਲਈ ਭੇਜਣ ਦੀ ਲੋੜ ਹੈ ਕਿਉਂਕਿ ਇਨੇ ਚਿਰ ਤਕ ਤਾਂ ਉਹ ਸਭ ਕਝ ਭੁਲ ਜਾਂਦੇ ਹਨ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਗੌਰਮਿੰਟ ਆਫ਼ ਇੰਡੀਆ ਦੀਆਂ ਫਿਗਰਜ਼ ਦੇ ਮੁਤਾਬਿਕ ਪੰਜਾਬ ਵਿਚ ਕੋਈ 22 ਹਜ਼ਾਰ ਦੇ ਕਰੀਬ ਟੀਚਰਜ਼ ਬੇਕਾਰ ਹਨ, ਆਇਆ ਪੰਜਾਬ ਗੌਰਮਿੰਟ ਦੀ ਇਹੋ ਜਿਹੀ ਕੋਈ ਤਜਵੀਜ਼ ਜ਼ੇਰੇ ਗੌਰ ਹੈ ਕਿ ਉਨ੍ਹਾਂ ਨੂੰ ਅਨਐਮ-ਪਲਾਇਮੈਂਟ ਅਲਾਊਂਸ ਦਿਤਾ ਜਾਵੇ ।

ਮੰਤਰੀ : ਸਪੀਕਰ ਸਾਹਿਬ, ਸੁਆਲ ਤਾਂ ਟੀਚਰਜ਼ ਦੀ ਏਜ ਬਾਰੇ ਹੈ, ਚੌਧਰੀ ਸਾਹਿਬ ਪਤਾ ਨਹੀਂ ਕਿਧਰ ਨੂੰ ਲੈ ਗਏ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਭਰਤੀ ਹੋਣ ਲਈ ਦਰਖਾਸਤਾਂ ਦਿਤੀਆਂ ਜਾਂਦੀਆਂ ਹਨ ਅਤੇ ਉਸ ਤੋਂ ਬਾਅਦ ਇੰਟਰਵਿਊਜ਼ ਹੁੰਦੀਆਂ ਹਨ ਅਗਰ ਉਸ ਦੇ ਬਾਅਦ ਉਮਰ ਵਧ ਜਾਵੇ ਤਾਂ ਕੀ ਸਿਲੈਕਸ਼ਨ ਲਈ ਉਹ ਉਮਰ ਅਗੇ ਲਈ ਮੰਨੀ ਜਾਏਗੀ ?

**ਮੰਤਰੀ** : ਜਿਸ ਦਿਨ ਦਰਖਾਸਤਾਂ ਮੰਗਦੇ ਹਨ, ਉਸ ਦਿਨ ਤੋਂ ਏਜ ਗਿਣੀ ਜਾਂਦੀ ਹੈ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਸੁਆਲ ਇਹ ਹੈ ਕਿ ਇਕ ਟੀਚਰ ਐਡਹਾਕ ਬੇਸਿਜ਼ ਤੇ ਲਗ ਗਿਆ 2 ਸਾਲ ਜਾਂ 3 ਸਾਲ ਲਈ, ਉਸ ਦੇ ਬਾਦ ਉਹ ਰੇਗੂਲਰ ਹੋਣ ਦੇ ਕਾਬਲ ਹੋ ਜਾਂਦਾ ਹੈ, ਇਸ ਲਈ ਜਿਨ੍ਹਾਂ ਚਿਰ ਉਹ ਪਹਿਲਾਂ ਲਗਿਆ ਸੀ ਕੀ ਉਹ ਸਮਾਂ ਜਿਸ ਵਿਚ ਉਹ ਸਰਕਾਰ ਦੇ ਕੋਲ ਨੌਕਰ ਰਿਹਾ ਕੀ ਉਸ ਦਾ ਇਸ ਵਿਚ ਵਾਧਾ ਕੀਤਾ ਜਾਏਗਾ ?

ਮੰਤਰੀ : ਸਪੀਕਰ ਸਾਹਿਬ, ਮੈਂ ਅਗੇ ਜਵਾਬ ਦਿਤਾ ਹੈ ਕਿ ਜਿਹੜੇ ਟੈਂਪਰੇਰੀ ਤੌਰ ਤੇ ਲਗੇ ਹੋਏ ਹਨ ਉਨ੍ਹਾਂ ਨੂੰ ਪੱਕਾ ਕਰਨ ਬਾਰੇ ਵਿਚਾਰ ਕਰ ਰਹੇ ਹਾਂ ।

---

REPRESENTATION REGARDING ASSESMENT OF COMPENSATION FOR BORDER VILLAGE NARALI DISTRICT AMRITSAR

*1033 1. Comrade Satya Pal Dang
2. Comrade Dana Ram | Will the Minister for Education and Revenue be pleased to state :—

(a) whether any repesentation dated 26-7-72 by Shri Jagjit Singh and 20 other land owners of village Narali, District Amritsar was handed over to the Deputy Commissioner, Amritsar on 26-7-72, regarding irregularities in the matter of assessment of compensation for the said border village in connection with the Indo-Pakistan Conflict;

(b) if the answer to part (a) above be in the affirmative, the nature of the allegations made;

(c) whether any enquiry was ordered by the Deputy Commissioner in the matter; if so, the name of the Officer who conducted the enquiry;

(d) the extent to which the allegations made were found to be correct on enquiry;

(c) the action taken by the authorities in the matter and the result thereof ?

**Sardar Umrao Singh** : (a) Yes.

(b) It was alleged that the assessment of the compensation of the unsown land and crops damaged dueto Pakistan aggres sion was neither reasonable nor correct and that many deserving land owners of the said village were not paid compensations as their names were not entered in the list of claimants by the Patwari;

(c) Yes. Enquiry was entrusted to the Public Grievances Officer, Amritsar;

(d) It was found that the Patwari had not prepared the compensation list in accordance with the Girdawari of Rabi 1972 and consequently he got the payment made in excess of the claim to some persons. Some persons who were entitled to the crop compensation were also not included in the list.

(e) The Patwari has been suspended. Orders to recover the amount paid in excess of the lawful claims have been passed and action to make payments to those whose claims have been ignored, is being taken by the Deputy Commissioner, Amritsar.

[(ੳ) ਹਾਂ ਜੀ ।

(ਅ) ਇਹ ਦੋਸ਼ ਲਗਾਇਆ ਗਿਆ ਸੀ ਕਿ ਪਾਕਿਸਤਾਨ ਦੇ ਹਮਲੇ ਕਾਰਨ ਜੋ ਜ਼ਮੀਨ ਬੀਜੀ ਨਹੀਂ ਗਈ ਸੀ ਅਤੇ ਤਬਾਹ ਹੋਈਆਂ ਫਸਲਾਂ ਦੇ ਮੁਆਵਜ਼ੇ ਦਾ

ਨਿਰਧਾਰਣ ਨਾ ਤਾਂ ਜਾਇਜ਼ ਸੀ ਅਤੇ ਨਾ ਹੀ ਠੀਕ ਸੀ ਅਤੇ ਇਸ ਤਰ੍ਹਾਂ ਇਸ ਪਿੰਡ ਦੇ ਕਈ ਹੱਕਦਾਰ ਜ਼ਿਮੀਂਦਾਰਾਂ ਨੂੰ ਮੁਆਵਜ਼ਾ ਨਹੀਂ ਦਿਤਾ ਗਿਆ ਕਿਉਂਕਿ ਪਟਵਾਰੀ ਵਲੋਂ ਤਿਆਰ ਕੀਤੀ ਗਈ ਦਾਵੇਦਾਰਾਂ ਦੀ ਸੂਚੀ ਵਿਚ ਉਨ੍ਹਾਂ ਦੇ ਨਾਂਓ ਸ਼ਾਮਿਲ ਨਹੀਂ ਸਨ ।

(ੲ) ਹਾਂ ਜੀ । ਲੋਕ ਦੁਖਨਿਵਾਰਿਣ ਅਫਸਰ, ਅੰਮ੍ਰਿਤਸਰ ਨੂੰ ਇੰਨਕੁਆਰੀ ਸਪੁਰਦ ਕੀਤੀ ਗਈ ਸੀ ।

(ਸ) ਇਹ ਪਤਾ ਲਗਿਆ ਸੀ ਕਿ ਪਟਵਾਰੀ ਨੇ ਮੁਆਵਜ਼ਾ ਲਿਸਟਾਂ ਰੱਬੀ, 1972 ਦੀ ਗਿਰਦਾਵਰੀ ਮੁਤਾਬਿਕ ਨਹੀਂ ਸਨ ਤਿਆਰ ਕੀਤੀਆਂ ਜਿਸਦੇ ਫਲਸਰੂਪ ਉਸ ਨੇ ਕੁਝ ਲੋਕਾਂ ਨੂੰ ਉਨ੍ਹਾਂ ਦੇ ਬਣਦੇ ਮੁਆਵਜ਼ੇ ਤੋਂ ਵਧ ਰਕਮ ਦੀ ਅਦਾਇਗੀ ਕਰਵਾਈਂ ਅਤੇ ਕੁਝ ਲੋਕਾਂ ਨੂੰ ਜਿਹੜੇ ਕਿ ਫ਼ਸਲ ਦਾ ਮੁਆਵਜ਼ਾ ਲੈਣ ਦੇ ਹੱਕਦਾਰ ਸਨ, ਲਿਸਟ ਵਿਚ ਸ਼ਾਮਲ ਨਹੀਂ ਕੀਤਾ ਗਿਆ ਸੀ ।

(ਹ) ਪਟਵਾਰੀ ਨੂੰ ਮੁਅਤਲ ਕਰ ਦਿਤਾ ਗਿਆ ਹੈ । ਜ਼ਾਇਜ਼ ਕਲੇਮ ਤੋਂ ਵਧ ਰਕਮ ਦੀ ਕੀਤੀ ਗਈ ਅਦਾਇਗੀਂ ਵਾਪਸ ਲੈਣ ਬਾਰੇ ਹੁਕਮ ਦੇ ਦਿਤੇ ਗਏ ਹਨ ਅਤੇ ਜਿਨ੍ਹਾਂ ਦੇ ਕਲੇਮ ਰਹਿ ਗਏ ਸਨ ਉਨ੍ਹਾਂ ਦੀ ਅਦਾਇਗੀ ਕਰਨ ਬਾਰੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵਲੋਂ ਯੋਗ ਕਾਰਵਾਈ ਕੀਤੀ ਜਾ ਰਹੀ ਹੈ ।]

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ, ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਸ ਪਟਵਾਰੀ ਨੂੰ ਸਸਪੈਂਡ ਕੀਤਾ ਗਿਆ ਹੈ ਇਸ ਲਈ ਕਿ ਉਸਨੇ ਬਹੁਤ ਸਾਰੇ ਜਿਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੋਇਆ ਉਨ੍ਹਾਂ ਨੂੰ ਪੈਸੇ ਦਵਾ ਦਿਤੇ, ਅਤੇ ਜਿਨ੍ਹਾਂ ਦਾ ਨੁਕਸਾਨ ਹੋਇਆ ਉਨ੍ਹਾਂ ਨੂੰ ਪੈਸੇ ਨਹੀਂ ਦਵਾਏ । ਕੀ ਇਸ ਗਲ ਦੀ ਇਨਕੁਆਇਰੀ ਕੀਤੀ ਜਾਵੇਗੀ ਕਿ ਜਿਸ ਪਟਵਾਰੀ ਨੇ ਪੈਸੇ ਲਏ ਉਸ ਦੇ ਵਿਚ ਕਿਸ ਕਿਸ ਦਾ ਹੋਰ ਹੱਥ ਹੈ ?

**ਮੰਤਰੀ :** ਉਸ ਪਟਵਾਰੀ ਦੇ ਅਗੇਂਸਟ ਇਨਕੁਆਰੀ ਹੋ ਰਹੀ ਹੈ । ਜਿਹੜੇ ਉਸ ਦੇ ਖਿਲਾਫ ਐਲੀਗੇਸ਼ਨ ਲਗੇ ਸਨ ਅਗਰ ਡਾਂਗ ਸਾਹਿਬ ਪਾਸ ਕੋਈ ਹੋਰ ਫੈਕਟਸ ਹੋਣ ਤਾਂ ਉਹ ਦੇ ਦੇਣ ਅਸੀਂ ਉਹਨਾ ਨੂੰ ਵੀਂ ਮਦੇਨਜ਼ਰ ਰਖਾਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਵਲਟੋਹੇ ਵਿਚ ਤੂਰ ਮੈਜਿਸਟਰੇਟ ਸਾਹਿਬ ਨੇ 1.37 ਲਖ ਰੁਪਏ ਦਾ ਗਬਨ ਕੀਤਾ ਹੈ ਅਤੇ ਵਿਜਿਲੈਂਸ ਦੀ ਇਹ ਰਿਪੋਰਟ ਹੈ । ਬਾਵਜੂਦ ਪੰਚਾਂ ਸਰਪੰਚਾ ਦੇ ਕਹਿਣ ਤੇ ਵੀ ਉਹ ਉਥੇ ਰਖਿਆ ਹੋਇਆ ।

**ਮੰਤਰੀ :** ਇਹ ਸੁਆਲ ਤਾਂ ਇਸ ਵਿਚੋਂ ਉਠਦਾ ਨਹੀਂ । ਮੈਂ ਇਹ ਕਹਿੰਦਾ ਹਾਂ ਕਿ ਇਸ ਇੰਡੋ-ਪਾਕ ਵਾਰ ਵਿਚ 13 ਕਰੋੜ ਰੁਪਏ ਇਸ ਸਰਕਾਰ ਵਲੋਂ ਲੋਕਾਂ ਨੂੰ ਰਿਲੀਫ਼ ਦਿਤਾ ਗਿਆ ਹੈ । ਇਸ ਕੰਮ ਲਈ ਸਾਰੇ ਮੈਂਬਰ ਸਾਹਿਬਾਨ ਅਤੇ ਡਾਂਗ ਸਾਹਿਬ ਅਤੇ ਉਸ ਦੀ ਪਾਰਟੀ ਵਲੋਂ ਵੀ ਸ਼ਲਾਘਾ ਹੋਈ ਹੈ । ਜਿਥੇ ਕੋਈ ਗਲਤ ਕੇਸ ਮਿਲਦਾ ਹੈ ਉਸ ਦੀ ਤੁਰੰਤ ਇਨਕੁਆਇਰੀ ਕੀਤੀ ਜਾਂਦੀ ਹੈ ਅਤੇ ਜੋ ਸੱਜਣ ਜ਼ਿਮੇਂਵਾਰ ਹੋਣਗੇ ਉਨ੍ਹਾਂ ਨੂੰ ਸਜ਼ਾ ਦਿਤੀ ਜਾਏਗੀ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਐਵੇਂ ਆਪਣੇ ਆਪ ਸਰਟੀ-ਫਿਕੇਟ ਲਈ ਜਾਂਦੇ ਹਨ । ਮੈਂ ਤਾਂ ਇਹ ਕਿਹਾ ਸੀ ਕਿ 1965 ਦੇ ਮੁਕਾਬਲੇ ਵਿਚ 1971 ਵਿਚ ਜ਼ਿਆਦਾ ਰਿਲੀਫ ਮਿਲਿਆ ਹੈ । ਕੀ ਇਨ੍ਹਾਂ ਨੂੰ ਪਤਾ ਹੈ ਕਿ ਪਟਵਾਰੀਆਂ ਨੇ ਇਸ ਰਿਲੀਫ ਦੇ ਪੈਸੇ ਵਿਚੋਂ ਹੇਰਾ ਫੇਰੀ ਕਰਕੇ ਕਾਰਾਂ ਖਰੀਦ ਲਈਆ ?

(ਵਿਘਨ)

ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਹਕਦਾਰਾਂ ਨੂੰ ਪਟਵਾਰੀਆਂ ਨੇ ਪੈਸੇ ਨਹੀਂ ਲੈਣ ਦਿਤੇ, ਉਨ੍ਹਾਂ ਦੇ ਖਿਲਾਫ ਡੀ.ਸੀ. ਸਾਹਿਬ ਇਨਕੁਆਇਰੀ ਕਰ ਰਹੇ ਹਨ, ਉਨ੍ਹਾਂ ਨੂੰ ਕਦੋਂ ਤਕ ਪੈਸੇ ਮਿਲ ਜਾਣਗੇ, ਕੀ ਉਨ੍ਹਾਂ ਨੂੰ ਜਲਦੀ ਪੈਸੇ ਦਿਲਾਉਣ ਲਈ ਕੋਈ ਹਦਾਇਤਾਂ ਜਾਰੀ ਕਰਨਗੇ ?

ਮੰਤਰੀ : ਮੈਂ ਹਦਾਇਤ ਜਾਰੀ ਕਰ ਦਿਆਂਗਾ । ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕਿਹਾ ਹੈ ਕਿ ਕਈ ਪਟਵਾਰੀਆਂ ਨੇ ਰਿਲੀਫ ਦਾ ਪੈਸਾ ਖਾ ਕੇ ਕਾਰਾਂ ਖਰੀਦ ਲਈਆਂ ਹਨ । ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਮੈਨੂੰ ਲਿਸਟ ਦੇ ਦੇਣ । ਮੈਂ ਤੁਹਾਡੇ ਰਾਹੀਂ ਡਾਂਗ ਸਾਹਿਬ ਨੂੰ ਅਤੇ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਐਸਾ ਕੋਈ ਵੀ ਪਟਵਾਰੀ ਨਹੀਂ ਜਿਸ ਨੇ ਰਿਲੀਫ ਦਾ ਪੈਸਾ ਖਾਦਾ ਹੋਵੇ ਅਤੇ ਸਰਕਾਰ ਉਸਦੇ ਖਿਲਾਫ ਕਾਰਵਾਈ ਨਾ ਕਰੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਲਿਸਟ ਦੇ ਦਿਆਂਗਾਂ । ਖਾਸ ਕਰਕੇ ਜਿਨ੍ਹਾਂ ਅਫਸਰਾਂ ਦਾ ਮੈਂ ਨਾਂ ਮਲਿਆ ਹੈ ਅਤੇ ਇਲਜ਼ਾਮ ਲਗਾਇਆ ਹੈ, ਉਨ੍ਹਾਂ ਸਾਰਿਆਂ ਦੀ ਇਸ ਵਿਚ ਪੱਤੀ ਹੈ ।

---

## COMPLAINT AGAINST REVENUE PATWARI OF VILLAGE NARLI DISTRICT AMRITSAR

*1034 1. **Comrade Satya Pal Dang**
2. **Comrade Dana Ram** | Will the Minister for Education and Revenue be pleased to state :—

(a) whether Shri Manmohan Singh, Public Grievances Officer, Amritsar visited village Narli, District Amritsar on 26th August, 1972;

(b) whether Shri Jai Singh and several other farmers of the said village handed over a complaint alleging charges of bribe against the local Revenue Patwari to the aforesaid officer on the spot;

(c) if the answer to part (b) above be in the affirmative, whether any enquiry was held by him; if so, with what result;

(d) whether any final action has been taken in the matter by the authorities, if so, the nature of the action taken; if not, the reasons therefor ?

**Sardar Umrao Singh** : (a) No.

(b), (c) and (d) Question does not arise.

[(ੳ) ਜੀ ਨਹੀਂ

(ਅ), (ੲ) ਅਤੇ (ਸ) ਕੋਈ ਸਵਾਲ ਨਹੀਂ ਉਠਦਾ ।]

**ਮੰਤਰੀ** : ਸਪੀਕਰ ਸਾਹਿਬ, 26-8-1972 ਨੂੰ ਕੋਈ ਕੰਪਲੇਂਟ ਨਹੀਂ ਦਿਤੀ ਗਈ । ਇਕ ਕੰਪਲੇਂਟ 21-9-1972 ਨੂੰ ਦਿਤੀ ਗਈ ਸੀ ਅਤੇ ਕੁਝ ਸੱਜਣਾਂ ਨੇ ਇਹ ਇਲਜ਼ਾਮ ਉਸ ਵਿਚ ਲਾਇਆ ਸੀ ਕਿ ਪਟਵਾਰੀ ਨੇ ਪੈਸੇ ਖਾਦੇ ਹਨ । ਇਹ ਉਹੀ ਪਟਵਾਰੀ ਹੈ ਜਿਸ ਦੇ ਮੁਤਲਿਕ ਮੈਂ ਜਵਾਬ ਦੇ ਚੁਕਾ ਹਾਂ । ਉਹ ਸਸਪੈਂਡ ਹੋ ਚੁਕਾ ਹੈ ਅਤੇ ਇਨਕੁਆਇਰੀ ਹੋ ਰਹੀ ਹੈ ਅਤੇ ਉਸ ਦੇ ਮੁਤਾਬਿਕ ਉਸ ਨੂੰ ਯੋਗ ਸਜ਼ਾ ਦਿਤੀ ਜਾਵੇਗੀ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਇਹ ਸਾਧਾਰਣ ਸ਼ਿਕਾਇਤ ਨਹੀਂ ਸੀ । ਕਾਫੀ ਲੋਕਾਂ ਨੇ ਹਲਫੀਆ ਬਿਆਨ ਦਿਤੇ ਸਨ ਕਿ ਸਾਡੇ ਕੋਲੋਂ ਇਤਨੇ ਇਤਨੇ ਪੈਸੇ ਲਏ ਗਏ ਹਨ ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕੰਪਲੇਂਟ ਕੀਤੀ ਗਈ ਸੀ ਉਸ ਨੂੰ ਸਬਸਟਾਂਸ਼ੀਏਟ ਕਰਨ ਵਾਸਤੇ ਐਫੀਡੇਵਿਟ ਲਏ ਗਏ ਸਨ । ਇਹ ਐਫੀਡੇਵਿਟ ਲੈਣੇ ਜ਼ਰੂਰੀ ਸਨ । ਇਹ ਇਨਕੁਆਰੀ ਜਲਦੀ ਕੰਪਲੀਟ ਕਰ ਦਿਤੀ ਜਾਵੇਗੀ ।

---

## PAYMENT OF SALARIES TO CHOWKIDARS

*1232 Master Dalip Chand : Will the Minister for Education and Revenue be pleased to state :—

(a) whether it is fact that some villages which are inhabited only by Harijans have been exempted from the payment of the Chowkidara Tax and as such the Chowkidars are not paid their salaries; and

(b) if the answer to part (a) above be in the affirmative, whether there is any proposal under the consideration of the Government to pay the salaries to the said Chowkidars from the State Exchequer ?

ਸਰਦਾਰ ਨਸੀਬ ਸਿੰਘ ਗਿਲ (ਉਪ ਮੰਤਰੀ, ਗ੍ਰਹਿ ਅਤੇ ਉਦਯੋਗ) :

(ੳ) ਪੰਜਾਬ ਸਰਕਾਰ ਵਲੋਂ ਹਰੀਜਨ ਵਸੋਂ ਵਾਲੇ ਪਿੰਡਾਂ ਨੂੰ ਹੀ ਨਹੀਂ ਸਗੋਂ ਰਾਜ ਦੇ ਸਮੂਹ ਹਰੀਜਨਾਂ ਨੂੰ ਚੌਕੀਦਾਰਾ ਟੈਕਸ ਮੁਆਫ਼ ਕੀਤਾ ਹੋਇਆ ਹੈ । ਇਸ ਕਾਰਨ ਕੁਝ ਪਿੰਡਾਂ ਵਿਚ ਚੌਕੀਦਾਰਾਂ ਨੂੰ ਪੂਰੀ ਤਨਖਾਹ ਨਹੀਂ ਦਿਤੀ ਜਾ ਸਕੀ ।

(ਅ) ਚੌਕੀਦਾਰਾਂ ਨੂੰ ਸਰਕਾਰੀ ਖਜ਼ਾਨੇ ਜਾਂ ਕਿਸੇ ਹੋਰ ਢੰਗ ਨਾਲ ਪੂਰੀ ਤਨਖਾਹ ਦੇਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

ਮਾਸਟਰ ਦਲੀਪ ਚੰਦ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਹਰੀਜਨਾਂ ਦੇ ਨਾਲ ਦੋ ਚਾਰ ਘਰ ਜ਼ਿਮੀਂ-ਦਾਰਾਂ ਦੇ ਹਨ ਉਥੇ ਉਨ੍ਹਾਂ ਨੂੰ ਚੌਕੀਦਾਰ ਦੀ ਸਾਰੀ ਤਨਖਾਹ ਸਾਲ ਦੀ ਦੇਣੀ ਪੈਂਦੀ ਹੈ। ਕੀ ਸਰਕਾਰ ਇਸ ਗਲ ਤੇ ਵਿਚਾਰ ਕਰੇਗੀ ਕਿ ਉਨ੍ਹਾਂ ਤੋਂ ਇਹ ਵੀ ਹਟਾਇਆ ਜਾਵੇ।

**ਉਪ ਮੰਤਰੀ** : ਇਸ ਤੇ ਵੀ ਵਿਚਾਰ ਹੋ ਰਿਹਾ ਹੈ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਸ ਇਜਲਾਸ ਵਿਚ ਜਦ ਕਿ ਸਰਕਾਰ ਬਣੀ ਸੀ ਅਤੇ ਉਸ ਤੋਂ ਬਾਅਦ ਵੀ ਇਜਲਾਸ ਹੋਇਆ, ਦੋਨਾਂ ਇਜਲਾਸਾਂ ਵਿਚ ਇਹ ਸੁਆਲ ਆਇਆ ਸੀ ਅਤੇ ਇਹ ਜਵਾਬ ਦਿਤਾ ਗਿਆ ਕਿ ਇਹ ਜ਼ੇਰੇ ਗੌਰ ਹੈ। ਸਪੀਕਰ ਸਾਹਿਬ; ਹਜ਼ਾਰਾਂ ਚੌਕੀਦਾਰ ਭੁਖੇ ਮਰਦੇ ਹਨ। ਸਾਡਾ ਇਕ ਕੁੰਭਕਰਣ ਹੁੰਦਾ ਸੀ ਜਿਹੜਾ ਕਿ 6 ਮਹੀਨੇ ਸੁੱਤਾ ਰਹਿੰਦਾ ਸੀ। ਇਹ ਸਰਕਾਰ ਕਦੋਂ ਤਕ ਸੁੱਤੀ ਰਹੇਗੀ ਅਤੇ ਕਦ ਕਾਰਵਾਈ ਇਸ ਤੇ ਕਰੇਗੀ।

ਉਪ ਮੰਤਰੀ : ਇਸ ਬਾਰੇ ਕੁਝ ਆਂਕੜੇ ਡਿਪਟੀ ਕਮਿਸ਼ਨਰਾਂ ਤੋਂ ਇਕੱਠੇ ਕੀਤੇ ਜਾ ਰਹੇ ਹਨ। ਅੱਠ ਡਿਪਟੀ ਕਮਿਸ਼ਨਰਾਂ ਤੋਂ ਰਿਪੋਰਟਾਂ ਆ ਗਈਆਂ ਹਨ ਅਤੇ ਬਾਕੀ ਦੀਆਂ ਅਜੇ ਆਉਣੀਆਂ ਹਨ। ਇਹ ਰਿਪੋਰਟਾਂ ਆਉਣ ਤੋਂ ਬਾਅਦ ਫੈਸਲਾ ਕੀਤਾ ਜਾਵੇਗਾ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਦੋ ਸਾਲ ਤੋਂ ਕਈ ਚੌਕੀਦਾਰਾਂ ਨੂੰ ਤਨਖਾਹਾਂ ਨਹੀਂ ਮਿਲੀਆਂ ਹਨ। ਸਪੀਕਰ ਸਾਹਿਬ ਅਫਸਰ ਭੁਖੇ ਨਹੀਂ ਮਰਦੇ ਹਨ। ਭੁਖੇ ਤਾਂ ਗਰੀਬ ਹਰੀਜਨ ਮਰ ਰਹੇ ਹਨ। ਕੀ ਮਨਿਸਟਰ ਸਾਹਿਬ ਟਾਈਮ ਲਿਮਟ ਫਿਕਸ ਕਰਨਗੇ ਕਿ ਇਸ ਸਮੇਂ ਵਿਚ ਉਨ੍ਹਾਂ ਨੂੰ ਤਨਖਾਹਾਂ ਮਿਲ ਜਾਣਗੀਆਂ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਨੋਟਿਸ ਵਿਚ ਕੋਈ ਅਜਿਹੀ ਸੂਚਨਾ ਵੀ ਆਈ ਹੈ ਕਿ ਮਾਮਲਾ ਤਾਂ ਵਸੂਲ ਕੀਤਾ ਗਿਆ ਹੋਵੇ ਤੇ ਪਟਵਾਰੀ ਨੂੰ ਤਨਖਾਹ ਨਾ ਦਿਤੀ ਗਈ ਹੋਵੇ ਅਤੇ ਬਹਾਨਾ ਇਹ ਲਾਇਆ ਗਿਆ ਹੋਵੇ ਕਿ ਸਾਰਾ ਮਾਮਲਾ ਲੈਣ ਤੋਂ ਬਾਅਦ ਤਨਖਾਹ ਦਿਤੀ ਜਾਵੇਗੀ। ਇਸੇ ਤਰ੍ਹਾਂ ਅਜਿਹੇ ਚੌਕੀਦਾਰ ਵੀ ਹਨ ਜਿਨ੍ਹਾਂ ਨੂੰ ਕਿ ਦੋ ਦੋ ਸਾਲ ਤੋਂ ਤਨਖਾਹ ਨਹੀਂ ਮਿਲੀ ਪਰ ਉਹ ਕੰਮ ਕਰ ਰਹੇ ਹਨ। ਉਨ੍ਹਾਂ ਦੇ ਬਾਰੇ ਸਰਕਾਰ ਕੀ ਕਰੇਗੀ ?

**ਉੱਪ ਮੰਤਰੀ** : ਸਾਡੇ ਨੋਟਿਸ ਵਿਚ ਅਜਿਹੀ ਕੋਈ ਸ਼ਿਕਾਇਤ ਨਹੀਂ ਆਈ ਹੈ। ਸਾਨੂੰ ਸਪੈਸਿਫਿਕ ਇਨਸਟਾਂਸ ਦਸ ਦਿਉ, ਇਨਕੁਆਇਰੀ ਕਰਾ ਲਵਾਂਗੇ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਗਰੀਬ ਚੌਕੀਦਾਰ ਭੁਖੇ ਮਰ ਰਹੇ ਹਨ। ਇਹ ਕੋਈ ਟਾਈਮ ਲਿਮਟ ਫਿਕਸ ਕਰਨ ਕਿ ਇਸ ਸਮੇਂ ਦੇ ਅੰਦਰ ਅੰਦਰ ਤਨਖਾਹ ਉਨ੍ਹਾਂ ਨੂੰ ਦੇ ਦਿਤੀ ਜਾਵੇਗੀ।

ਉੱਪ ਮੰਤਰੀ : ਇਸ ਦਾ ਜਲਦੀ ਤੋਂ ਜਲਦੀ ਫੈਸਲਾਂ ਕਰ ਦਿਤਾ ਜਾਵੇਗਾ ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਹਰੀਜਨਾਂ ਦੀ ਬਹੁਤੀ ਅਬਾਦੀ ਹੈ ਅਤੇ ਜ਼ਿਮੀਂਦਾਰਾਂ ਦੇ ਇਕ ਦੋ ਘਰ ਹਨ । ਕੀ ਇਹ ਚੌਕੀਦਾਰਾ ਟੈਕਸ ਉਨ੍ਹਾਂ ਦੋਹਾਂ ਘਰਾਂ ਤੋਂ ਹੀ ਉਗਰਾਇਆ ਜਾਵੇਗਾ ਜਾਂ ਸਰਕਾਰ ਦੇਣ ਦਾ ਪ੍ਰਬੰਧ ਕਰੇਗੀ ।

ਉਪ ਮੰਤਰੀ : ਇਸ ਗਲ ਬਾਰੇ ਅਸੀਂ ਸੋਚ ਰਹੇ ਹਾਂ ਕਿ ਕਿਸੇ ਢੰਗ ਨਾਲ ਉਨ੍ਹਾਂ ਕਿਸਾਨਾਂ ਉਤੇ ਵਾਧੂ ਬੋਝ ਨਾ ਪਾਇਆ ਜਾਵੇ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਪੰਜਾਬ ਦੇ ਸਾਰੇ ਪਿੰਡਾਂ ਵਿਚ ਹਰੀਜਨਾਂ ਦੀ ਆਬਾਦੀ ਬਹੁਤ ਜ਼ਿਆਦਾ ਹੈ ਅਤੇ ਕਿਸਾਨਾਂ ਦੀ ਘੱਟ ਹੈ । ਇਸ ਨਾਲ ਬੜੀ ਟੈਨਸ਼ਨ ਫੈਲੀ ਹੋਈ ਹੈ ਕਿ ਉਸ ਪਿੰਡ ਵਿਚ ਇਹ ਮੁਆਫ ਹੋ ਗਿਆ ਹੈ ਅਤੇ ਇਸ ਪਿੰਡ ਵਿਚ ਨਹੀਂ ਹੋਇਆ । ਇਸ ਗਲ ਦੇ ਪੇਸ਼ੇਨਜ਼ਰ ਕੀ ਪੰਜਾਬ ਸਰਕਾਰ ਚੌਕੀਦਾਰਾਂ ਦੀ ਤਨਖਾਹ ਆਪਣੇ ਖਜ਼ਾਨੇ ਤੋਂ ਦੇਣ ਦਾ ਪ੍ਰਬੰਧ ਕਰੇਗੀ ?

ਉੱਪ ਮੰਤਰੀ : ਅਜਿਹੀ ਕੋਈ ਟੈਨਸ਼ਨ ਪੰਜਾਬ ਵਿਚ ਨਹੀਂ ਹੈ । ਅਸੀਂ ਇਸ ਗਲ ਬਾਰੇ ਵਿਚਾਰ ਕਰ ਰਹੇ ਹਾਂ ।

---

## THE APPOINTMENT OF REGISTRARS AND DEMONSTRATORS IN GOVERNMENT MEDICAL COLLEGES AT AMRITSAR AND PATIALA

***1088 1. Comrade Dana Ram**
**2. Comrade Satya Pal Dang** | Will the Minister for Finance be pleased to state :—

(a) whether in the month of September, 1972, the Director, Health Services, Punjab, issued a letter to the Principal, Medical College, Amritsar regarding "Appointment of Registrars and Demonstrators in the State Medical Colleges at Amritsar and Patiala; if so, a copy of the same be laid on the Table of the House; and

(b) the names and addresses of persons appointed as Registrars and Demonstrators after the issue of the said letter, stating the date of appointment in each case ?

**Shri Hans Raj Sharma** : (a) Yes, Sir. A copy of the circular is laid on the Table of the House at Annexure A.

(b) The requisite information is laid on the Table of the House at Annexures B & C.

(ੳ) ਹਾਂ ਜੀ । ਲੋੜੀਂਦੇ ਗਸ਼ਤੀ ਪੱਤਰ ਦੀ ਕਾਪੀ ਅਨੈਕਸਚਰ 'ਏ' ਦੁਆਰਾ ਸਦਨ ਦੀ ਮੇਜ਼ ਉਪਰ ਰਖੀ ਜਾਂਦੀ ਹੈ ।

(ਅ) ਲੋੜੀਂਦੀ ਸੂਚਨਾ ਅਨੈਕਸਚਰ 'ਬੀ' ਅਤੇ 'ਸੀ' ਦੁਆਰਾ ਸਦਨ ਦੀ ਮੇਜ਼ ਉਪਰ ਰਖੀ ਜਾਂਦੀ ਹੈ ।

---

[Finance Minister]

ANNEXURE A

OUT TODAY/DATE BOUND

No. 4EII-72/12525-13024.

*Dated Chandigarh the 14th September, 1972.*

FROM

The Director, Health Services, Punjab.

To

(i) All the Chief Medical Officers in the State.

(ii) All the Principal Medical Officers in the State.

(iii) All the Medical Superintendents of Hospitals in the State.

(iv) The Principal Medical College, Amritsar & Patiala.

(v) All the Senior Medical Officers in the State.

(vi) All Medical Officer-Incharge of Primary Health Centres in the State,

(vii) All Medical Officers-Incharge Civil/Rural Dispensaries in the State.

Subject :— Appointment of Registrars and Demonstrators in the State Medical Colleges at Amritsar and Patiala.

The following posts of Registrars/Demonstrators in the State Medical College, at Amritsar and Patiala which are at present lying vacant or likely to fall vacant are to be filled by selection from amongst serving P.C.M.S. II. Officers who are appointed on regular basis on the recommendations of the Punjab Public Service Commission :—

(a) Registrars in the Departments of Surgery, Plastic Surgery, Urology, Medicines, Gynae & Obst. Skin & V. D. ENT. Ophthalmology, Orthopaedics, Anaesthesis, Radiology, Paediatrics, Social & Preventive Medicine and Casualty.

(b) Demonstrators in the Department of Physiology, Anatomy, Pharmacology and Blood Transfusion.

(c) **Bacteriologist.**

(i) For each speciality, the candidates who have opted for that speciality and have put in atleast two years rural service will be considered in the first instance. Service on the Family Planning side. Demonstrators in the basic Department and Registrar, Radiology and Anaesthesis in the State Medical Colleges, will also be considered as rural service.

(ii) In Specialities, where requisite number of candidates with two years rural service and possessing minimum percentage of marks laid down by the selection committee are not available candidates who have not put in two years rural service will also be considered. Selection in this category will also be in order of merit, irrespective of the length of rural service put in by the various candidates. The candidates, who are selected from this category will, however, have to execute a bond to serve in rural area or on a Family Planning assignment for at least two years after completion of his tenure as Registrar or in default to pay to Government a sum of Rs 5,000 or 12 months pay whichever is more. This condition will, however, not apply to candidates selected as demonstrators in the basic subjects.

(iii) Candidates for the posts of Registrars must have done at least one year's house job (Internship or rotating house job shall not be considered) subsequent to passing M.B B.S. in a recognised teaching hospital, out of which at least six months shall be in the speciality concerned. In case of specialities where under the university regulations house job is an allied speciality is accepted for the purpose of post-graduation, person who have done house job for the requisite period in such allied speciality will also be considered but after the candidates having house job in the same speciality. No house job is necessary for the post of Demonstrator. In specialities where adequate number of candidates who have done house job and who passes the minimum percentage of marks prescribed by the Selection Committee are not forth-coming persons who do not fulfil the condition regarding house job will also be considered after the candidates fulfillin such conditions.

(iv) There would be no bar on candidates who have already done post-graduation to be considered for the posts of Registrars/Demonstrators. Their cases would also be considered on merits along-with those of others. In case of specialities such as Plastic Surgery where post-graduation in the main speciality (surgery in this case) is necessary only candidates possessing requisite post-graduate qualifications will be considered.

(v) Only those candidates who are regular members of the P. C. M. S. will be considered for selection. For specialities in which requisite number of candidates are not forth-coming, candidates selected by Public Service Commission may also be considered even if they have not yet joined P. C. M. S. Candidates appointed on *ad hoc* basis, will however, not be considered.

(vi) The candidates should have the University Medical Qualifications included in Part-I of II Schedule or II of III Schedule of the Indian Medical Act, 1956, with full academic record and must be registered with the Punjab Medical Council, Ludhiana.

(vii) Those who are already posted as Registrar will not be considered for another speciality before completing three years service as Registrar in the present speciality. Those who are already posted as Demonstrators will not be considered for the post of Registrar/Demonstrators in any other speciality before completing two year's service as Demonstrators in the present speciality.

(viii) The minimum percentage of marks laid down by the Selection Committee will not be relaxed in any case.

(ix) The normal tenure of Registrar/Demonstrator is three years but it may be extended by upto one year in exceptional circumstances.

(x) The P. C. M. S-II officers who are desirous of being considered for appointments as Registrars/Demonstrators in the above mentioned specialities should submit their applications on the prescribed form (specimen attached) in triplicate so as to reach this office not later than 3rd October, 1972. Applications received late will not be considered.

(xi) It may please be ensured that this circular is brought to the notice of all P. C. M. S, II Officers serving under you.

(For C.M.O.s only)

The doctors working in Jail/Police Hospitals may also be informed.
Please acknowledge receipt.

Director, Health Services, Punjab.

[Finance Minister]

No. 4E-72/13025-26 dated Chandigarh, the 14th December, 1972

COPY forwarded to the :—

1. Director, Health Services, Chandigarh Administration, Chandigarh.
2. Military Secretary to Governor of Punjab, Raj Bhawan, Chandigarh
3. All P.C.M.S.-II Officers working in the Directorate.

(For No. only)

This may kindly be brought to the notice of PCMS-II Officers who are on deputation from Punjab State.

(Sd.)........
Director, Health Services, Punjab.

---

No. 4E II-72/13027 dated Chandigarh, the

COPY forwarded to the Financial Commissioner and Secretary, to Government, Punjab, Health and Family Planning Department, Chandigarh, for information.

(Sd.)........
Director, Health Services, Punjab.

---

APPLICATION FORM FOR THE POST OF REGISTRARS/ DEMONSTRATORS

1. Name and Designation.
2. Present Place of Posting.
3. Date of joining PCMS-II.
4. Whether regular or *Ad hoc*
5. Seniority No.
6. Period of rural service done with name of place and date.
7. Date of birth
8. Date of Passing final M.B.B.S. examination showing the name of the college.
9. Carreer in the Medical College.

| Examination passed | Month and Year of passing the examination | Marks obtained | Position | No. of attempts availed. Whether passed in 1st attempt |
|---|---|---|---|---|
| 1. Professional | | | | |
| II. Professional | | | | |
| III. Professional | | | | |
| IV. Professional | | | | |

10. Merits, Scholarships, Honours, and medals, if any.

11. House job with period & department and name of the institution.

12. Post-graduate training and the period thereof.

13. **Research Work**—

    (i) Whether thesis approved.

    (ii) Research paper published.

14. Any special qualification.

15. Whether bonded to serve in rural areas, if so, specify the period left to serve.

16. In case of couples the name of spouse may be indicated. Whether he/she has also applied.

17. Order of preference for the Deptt. and for the Medical College.

I

II

III

Signature of candidate with date.

*Note* :—Application should be supported with attested copies of testimonials.

---

ANNEXURE B

ORDER OF THE GOVERNOR OF PUNJAB

The following posting and transfers are ordered with immediate effect :—

| Sr. No. | Name | Present posting | Transferred/Appointed as |
|---|---|---|---|
| 1. | Dr. Amrit Singh, Medical Officer | R. F. P. U. Amargarh (Sangrur) | Registrar, Ophthalmology, Medical College, Patiala |
| 2. | K. K, Duggal | Demonstrator, Anatomy, Medical College, Amritsar. | Registrar, E.N.T., Medical College, Amritsar. |
| 3. | Dr. S. S. Miglani | Deputy Medical Supdtt. Rajindra Hospital, Patiala. | Demonstrator Pathalogy, Medical College, Patiala. |
| 4. | Dr. Mohinder Partap Arora | Rural Dispensary, Raja Sansi, Amritsar. | ditto |
| 5. | Dr. Mrs. Phool Chandra | Primary Health Centre, Bharatgarh (Ropar) | ditto |
| 6. | Dr. Sukhdev Singh Sidhu | Medical Officer, Social Preventive Medicine, Med. College, Patiala. | Demonstrator, Anatomy, Medical College, Amritsar. |

[Finance Minister]

| 1 | 2 | 3 | 4 |
|---|---|---|---|
| 7. | Dr. Satnam Kaur | P.H.C. Gharaun (Distt. Patiala) | Demonstrator, Anatomy. Medical College, Patiala. |
| 8. | Dr. Inderjit Singh Gill | Medical Officer, P.H.C. Sudhar (Ludhiana) | Registrar, Surgery, Medical College, Patiala vice Dr. K. C. Modi, whose posting orders will follow. |
| 9, | Dr. Janak Kumari | M. O., D.H.C. Sudhar (Ludhiana) | Registrar, Anaesthesia, Medical College, Amritsar. |
| 10. | Dr, Narinder Singh | M. O., P.H.C. Sudhar (Ludhiana) | ditto |
| 11. | Dr. Barinder Kaur Pannu | M. O., Lady Dufferin. Hospital, Patiala | ditto Posting is— (subject to availability of post). She will first consult the Principal, Med. College, Amritsar. |
| 12. | Dr. Promodh Kumar Jindal | Epidemiologist, Bhatinda | Demonstrator, Pharmacology, Medical College, Amritsar. |
| 13. | Dr. Rajinder Singh | M. O. City Dispensary Patiala | Registrar, Social & Preventive Medicine, Medical College, Patiala. |
| 14. | Dr. Varinder Singh, Demonstrator. | Demonstrator, Medical College, Patiala. | Registrar, Paediatrics, Medical College, Patiala. |
| 15. | Dr. Sudesh Kumar Sharma, Medical Officer, T. B. Sanitorium, Amritsar | T. B. Sanitorium, Amritsar | Medical Officer, Deptt. of Paediatrics, Medical College, Amritsar. |
| 16, | Dr. Adarsj Chopra | Demonstrator, Pathologoy, M. C. Patiala | Registrar, Skin V. D. Medical College, Patiala |
| 17. | Dr. Raghunath Singla | Registrar, Radiology, Medical College, Patiala. | Registrar, Plastic Surgery, Medical College, Patiala. |

*Note*.—

1. Serial No. 2 will have to fill up a bond to serve in rural areas for two years before joining as Registrar.

2. Serial No. 16 will join as Registrar, Skin and V. D. on the completion of her tenure of two years as Demonstrator, Pathology.

PRITMOHINDER SINGH,

Dated Chandigarh, the 6th January, 1973.

Financial Commissioner and Secretary to Govt., Punjab, Health and Family Planning Department.

---

No. 300-4HBIII-73/612, dated Chandigarh, the 6th January, 1973.

A COPY is forwarded for information and necessary action to.—

1. Director, Health Services, Punjab, Chandigarh.

2. Principal, Medical College, Patiala/Amritsar.

3. Chief Medical Officer, Sangrur/Amritsar/Ropar/Patiala/Ludhiana/Bhatinda.

4. Medical Superintendent, Rajindra Hospital, Patiala/V. J. Hospital, Amritsar.

5. Doctors concerned.

R. C. AGGARWAL,

Deputy Secretary Health,
*for* Financial Commissioner and Secretary to Govt.
Punjab, Health and Family Planning Department.

---

ANNEXURE C

**(To be substituted for same number and date)**

ORDER OF THE GOVERNOR OF PUNJAB

In partial modification of orders issued—*vide* Punjab Government Endst. No. 300-4HBIII-73/612. dated the 6th January, 1972 following posting/transfers are ordered with immediate effect :—

| | Transfer as |
|---|---|
| 1. Dr. Chander Leka Sood, Medical Officer, Urban, Family Planning Clinic, Ferozepur | Registrar, Paediatrics, Medical College, Patiala. |
| 3. Dr. Inderjit Kaur, Medical Officer, Lady Dufferin Hospital, Patiala. | ditto |

III. Posting of Doctor Satnam Kaur, Medical Officer, P.H.C. Gharauan Distt. Patiala (S. No. 7) as Demonstrator, Anatomy, Medical College, Amritsar is cancelled.

IV. Posting of Doctor Mrs. Phool Chandra, Medical Officer, Primary Health Centre, Bharatgarh (Ropar) as Demonstrator, Medical College, Patiala is cancelled.

*Note.*— The appointment of Serial Nos. 1 and 2 is subject to the condition that they will have to fill up a bond to serve in rural area for a period of two years.

PRITMOHINDER SINGH,
Financial Commissioner and Secretary to Govt.,
Punjab, Health and Family Planning Department.

---

No. 1025—4HBIII-73/5427, dated Chandigarh, the

A COPY is forwarded for information and necessary action to :—

1. The Director, Health Services, Punjab.

2. The Accountant General, Punjab.

3. The Chief Medical College, Patiala/Amritsar.

4. The Principal, Medical College, Patiala/Amritsar.

5. Doctors concerned.

Under-Secretary (F. P.)
*for* Financial Commissioner and Secretary to Govt.
Punjab, Health and Family Planning Department.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਗਲ ਦੀ ਰੌਸ਼ਨੀ ਵਿਚ ਕਿ ਪਿਛਲੇ ਸਾਲਾਂ ਵਿਚ ਐਪਲੀਕੇਸ਼ਨਾਂ ਸਰਕੂਲਰ ਰਾਹੀਂ ਇਨਵਾਈਟ ਕੀਤੀਆਂ ਗਈਆਂ ਅਤੇ ਬਹੁਤ ਸਾਰੇ ਡਾਕਟਰ ਜਿਹੜੇ ਦੂਰ ਲਗੇ ਹੋਏ ਸਨ ਉਨ੍ਹਾਂ ਤਕ ਸਰਕੂਲਰ ਨਹੀਂ ਪਹੁੰਚਦਾ ਸੀ, ਕੀ ਮੈਂ ਮਨਿਸਟਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਇਸ ਸਰਕੂਲਰ ਤੋਂ ਇਲਾਵਾ ਡਿਮਾਂਸ-ਟਰੇਟਰ ਅਤੇ ਰਜਿਸਟਰਾਰ ਦੀਆਂ ਪੋਸਟਾਂ ਦੀ ਕਿਸੇ ਅਖ਼ਬਾਰ ਵਿਚ ਵੀ ਐਡਵਰਟਾਈਜ਼ਮੈਂਟ ਕੀਤੀ ਸੀ, ਜਾਂ ਨਹੀਂ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਪੋਸਟਾਂ ਦੀ ਐਡਵਰਟਾਈਜ਼ਮੈਂਟ ਕਦੇ ਨਹੀਂ ਹੋਈ । ਇਨ੍ਹਾਂ ਦੀ ਸੁਜੇਸ਼ਨ ਤੇ ਗੌਰ ਹੋ ਸਕਦਾ ਹੈ । ਅਸੀਂ ਸਾਰੀ ਜਗ੍ਹਾ ਸਰਕੂਲਰ ਕਰ ਦਿੰਦੇ ਹਾਂ ਕਿ ਜਿਨ੍ਹਾਂ ਡਾਕਟਰਾਂ ਨੇ ਅਪਲਾਈ ਕਰਨਾ ਹੈ ਉਹ ਕਰ ਲੈਣ । ਪੀ. ਸੀ. ਐਮ. ਐਸ. ਕਲਾਸ ਟੂ ਜਿਹੜੇ ਕਿ ਸਾਡੇ ਕੋਲ ਕੰਮ ਕਰਦੇ ਹਨ ਉਨ੍ਹਾਂ ਵਿਚੋਂ ਹੀ ਲਏ ਜਾਂਦੇ ਹਨ । ਜੇ ਆਮ ਪਬਲਿਕ ਨੂੰ ਬੁਲਾਉਣਾ ਹੋਵੇ ਜਿਹੜੇ ਡਾਕਟਰ ਕਿ ਸਾਡੇ ਕੋਲ ਨੌਕਰੀ ਨਹੀਂ ਕਰਦੇ ਤਾਂ ਉਹ ਡਾਂਗ ਸਾਹਿਬ ਦੀ ਮਰਜ਼ੀ ਹੈ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿਚ ਜਿੰਨੇ ਰਜਿਸਟਰਾਰ ਲਾਏ ਹਨ, ਕੀ ਇਹ ਠੀਕ ਹੈ ਕਿ ਸਰਕਾਰ ਨੇ ਕੋਈ ਸਰਕੂਲਰ ਨਹੀਂ ਕੀਤਾ ਅਤੇ ਨਾ ਕੋਈ ਐਡਵਰਟਾਈਜ਼ਮੈਂਟ ਕੀਤੀ ਹੈ । ਉਨ੍ਹਾਂ ਦੇ ਲਾਉਣ ਦਾ ਕਰਾਈਟੇਰੀਆ ਕੀ ਸੀ ? ਜਿਹੜੇ ਲਗਾ ਦਿੱਤੇ ਉਹ ਰਿਕੁਇਜ਼ਿਟ ਕੁਆਲੀਫੀਕੇਸ਼ਨ ਅਤੇ ਐਕਸਪੀਰੀਐਂਸ ਤੋਂ ਬਗੈਰ ਲਾਏ ਗਏ ਸਨ । ਉਨ੍ਹਾਂ ਦਾ ਕੀ ਪ੍ਰਬੰਧ ਕੀਤਾ ਹੈ ।

**ਮੰਤਰੀ** : ਇਹ ਠੀਕ ਹੈ ਕਿ ਕਈ ਕੇਸਿਜ਼ ਵਿਚ ਸਰਕੂਲਰ ਨਹੀਂ ਭੇਜਿਆ ਜਾਂਦਾ ਸੀ ਅਤੇ ਐਡਵਰਟਾਈਜ਼ਮੈਂਟ ਵੀ ਨਹੀਂ ਕੀਤੀ ਜਾਂਦੀ ਸੀ । ਅਸੀਂ ਹੁਣ ਕਿਹਾ ਹੈ ਕਿ ਹਰ ਇੱਕ ਡਾਕਟਰ ਕੋਲ ਸਰਕੂਲਰ ਚਲਾ ਜਾਵੇ ਅਤੇ ਜਿਹੜੇ ਅਪਲਾਈ ਕਰਨਾ ਚਾਹੁੰਦੇ ਹਨ ਉਹ ਕਰ ਦੇਣ । ਕਾਫ਼ੀ ਅਰਜ਼ੀਆਂ ਆਈਆਂ ਵੀ ਹਨ । ਜਿਹੜੀ ਡਿਪਾਰਟਮੈਂਟ ਸਿਲੈਕਸ਼ਨ ਕਮੇਟੀ ਲਾਈ ਹੈ ਉਹ ਉਸੇ ਨੂੰ ਸਿਲੈਕਟ ਕਰਦੀ ਹੈ ਜਿਹੜਾ ਕਿ ਕੁਆਲੀਫ਼ੀਕੇਸ਼ਨਜ਼ ਫੁਲਫਿਲ ਕਰਦਾ ਹੋਵੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਪਿਛਲੇ ਤਿੰਨਾਂ ਸਾਲਾਂ ਵਿਚ ਇਨ੍ਹਾਂ ਦਾ ਇਹ ਸਰਕੂਲਰ ਕਈ ਜ਼ਿਲ੍ਹਿਆਂ ਵਿਚ ਸੀ. ਐਮ. ਓ. ਦੇ ਦਫਤਰ ਦੇ ਵਿਚ ਹੀ ਪਿਆ ਰਹਿੰਦਾ ਸੀ ਅਤੇ ਡਾਕਟਰਾਂ ਨੂੰ ਨਹੀਂ ਭੇਜਿਆ ਜਾਂਦਾ ਸੀ । ਇਹੋ ਜਿਹੀਆਂ ਐਪਲੀਕੇਸ਼ਨਾਂ ਇਨ੍ਹਾਂ ਦੇ ਰਿਕਾਰਡ ਵਿਚ ਹਨ ਜਿਹੜੇ ਕਿ ਅਫਸਰਾਂ ਦੇ ਨਜ਼ਦੀਕ ਹਨ ਅਤੇ ਉਨ੍ਹਾਂ ਦੇ ਐਡਰਸ ਸੀ./ਔਫ.ਸੀ. ਐਮ. ਓ. ਲਿਖ ਦਿੱਤਾ ।

**ਮੰਤਰੀ** : ਸਪੀਕਰ ਸਾਹਿਬ, ਇਸ ਸੁਜੇਸ਼ਨ ਤੇ ਜ਼ਰੂਰ ਗੌਰ ਕਰਾਂਗੇ । ਅਸੀਂ ਹੁਣ ਐਸਾ ਸਿਸਟਮ ਬਣਾ ਦਿੱਤਾ ਹੈ ਜਿਸ ਨਾਲ ਹਰ ਇਕ ਡਾਕਟਰ ਨੂੰ ਇਤਲਾਹ ਮਿਲ ਜਾਵੇਗੀ। ਜਿਹੜੇ ਐਵੇਂ ਅਪਵਾਇੰਟ ਹੋਏ ਸਨ ਅਤੇ ਕੁਆਲੀਫੀਕੇਸ਼ਨਾਂ ਫੁਲਫਿਲ ਨਹੀਂ ਕਰਦੇ ਹਨ ਅਤੇ ਮੇਰੇ ਨੋਟਿਸ ਵਿਚ ਆਏ ਉਨ੍ਹਾਂ ਨੂੰ ਮੈਂ ਹੱਟਾ ਦਿੱਤਾ ਸੀ ।

---

## DISPENSARIES WITHOUT DOCTORS

***1141. Chaudhri Ram Singh** : Will the Minister for Finance be pleased to state :—

(a) the total number of Government dispensaries which are without Doctors at present, district-wise;

(b) the steps proposed to be taken by the Government for the appointment of Doctors in the said dispensaries?

**Shri Hans Raj Sharma** : (a) There are 44 dispensaries/Primary Health Centres without doctors at present. District-wise break up is laid on the Table of the House.

(b) Government is ensuring concrete steps to fill up the vacancies.

[(ੳ) ਇਸ ਵੇਲੇ 44 ਡਿਸਪੈਂਸਰੀਆਂ ਪ੍ਰਾਇਮਰੀ ਹੈਲਥ ਸੈਂਟਰ ਡਾਕਟਰਾਂ ਤੋਂ ਬਿਨਾਂ ਹਨ । ਜ਼ਿਲ੍ਹੇਵਾਰ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਸਰਕਾਰ ਖਾਲੀ ਥਾਵਾਂ ਭਰਨ ਲਈ ਠੋਸ ਕਦਮ ਉਠਾ ਰਹੀ ਹੈ ।]

**District-wise break up of dispensaries/Primary Health Centres without doctors :-**

| | | | |
|---|---|---|---|
| 1. | Ropar | .. | 2 |
| 2. | Patiala | .. | 6 |
| 3. | Sangrur | .. | 3 |
| 4. | Bhatinda | .. | 1 |
| 5. | Faridkot | .. | 2 |
| 6. | Ferozepur | .. | 2 |
| 7. | Hoshiarpur | .. | 7 |
| 8. | Jullundur | .. | 4 |
| 9. | Ludhiana | .. | 2 |
| 10. | Kapurthala | .. | 5 |
| 11. | Amritsar | .. | 6 |
| 12. | Gurdaspur | .. | 4 |
| | Total | .. | 44 |

ਡਾਕਟਰਾਂ ਤੋਂ ਬਿਨਾਂ ਡਿਸਪੈਂਸਰੀਆਂ/ਪ੍ਰਾਇਮਰੀ ਹੈਲਥ ਸੈਂਟਰਾਂ ਦਾ ਜ਼ਿਲ੍ਹੇਵਾਰ ਵੇਰਵਾ—

| | | | |
|---|---|---|---|
| 1. | ਰੋਪੜ | .. | 2 |
| 2. | ਪਟਿਆਲਾਂ | .. | 6 |
| 3. | ਸੰਗਰੂਰ | .. | 3 |
| 4. | ਬਠਿੰਡਾ | .. | 1 |
| 5. | ਫਰੀਦਕੋਟ | .. | 2 |

[ਵਿੱਤ ਮੰਤਰੀ]

| | | | |
|---|---|---|---|
| 6. | ਫਿਰੋਜ਼ਪੁਰ | .. | 2 |
| 7. | ਹੁਸ਼ਿਆਰਪੁਰ | .. | 7 |
| 8. | ਜਲੰਧਰ | .. | 4 |
| 9. | ਲੁਧਿਆਣਾ | .. | 2 |
| 10. | ਕਪੂਰਥਲਾ | .. | 5 |
| 11. | ਅੰਮ੍ਰਿਤਸਰ | .. | 6 |
| 12. | ਗੁਰਦਾਸਪੁਰ | .. | 4 |
| | ਜੋੜ | .. | 44 |

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਨਕਰੀਟ ਸਟੈਪਸ ਹਨ ਜਿਹੜੇ ਕਿ ਲਏ ਜਾ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਪਿਛਲੇ ਸਾਲ ਸਾਡੀ ਸਰਕਾਰ ਬਣਨ ਤੋਂ ਪਹਿਲਾਂ ਜਿਹੜੀਆਂ ਡਾਇਰੈਕਟਰ ਹੈਲਥ ਸਰਵਿਸਿਜ਼ ਨੇ ਅਰਜ਼ੀਆਂ ਮੰਗੀਆਂ ਸਨ ਉਨ੍ਹਾਂ ਵਿਚੋਂ ਸੀਲੈਕਟ ਕਮੇਟੀ ਨੇ 104 ਡਾਕਟਰ ਚੁਣੇ ਸਨ ਪਰ ਉਨ੍ਹਾਂ ਵਿਚੋਂ ਡਾਕਟਰਾਂ ਦੀ ਮੈਜਾਰਿਟੀ ਨੇ ਜੁਆਇਨ ਨਹੀਂ ਸੀ ਕੀਤਾ ਕਿਉਂਕਿ ਉਨ੍ਹਾਂ ਨੂੰ ਪਿੰਡਾਂ ਵਿਚ ਲਗਾਇਆ ਗਿਆ ਸੀ ਔਰ ਹੁਣ ਅਸੀਂ 149 ਦੇ ਕਰੀਬ ਵੈਕੰਸੀਆਂ ਹਨ ਜਿਨ੍ਹਾਂ ਨੂੰ ਐਡਵਰਟਾਈਜ਼ ਕੀਤਾ ਹੋਇਆ ਹੈ । ਅੱਜ ਕਲ ਇੰਟਰਵਿਊ ਹੁੰਦੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣੇ ਹੀ ਜਵਾਬ ਦਿੱਤਾ ਹੈ ਕਿ ਡਾਕਟਰ ਇਸ ਕਰਕੇ ਨਹੀਂ ਗਏ ਕਿਉਂਕਿ ਉਨ੍ਹਾਂ ਦੀ ਪੋਸਟਿੰਗ ਪਿੰਡਾਂ ਵਿਚ ਸੀ । ਜਿਹੜੀ ਇਹ ਹੁਣ ਸਿਲੈਕਸ਼ਨ ਕਰ ਰਹੇ ਹਨ ਜੇਕਰ ਉਨ੍ਹਾਂ ਡਾਕਟਰਾਂ ਨੇ ਵੀ ਪਿੰਡਾਂ ਵਿਚ ਜਾਣ ਤੋਂ ਇਨਕਾਰ ਕਰ ਦਿਤਾ ਤਾਂ ਇਹ ਕੀ ਇੰਤਜ਼ਾਮ ਕਰਨਗੇ ਕਿਉਂਕਿ ਇਹ ਮਸਲਾ ਪਿੱਛੇ ਤੋਂ ਹੀ ਚਲ ਰਿਹਾ ਹੈ ।

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਦਾ ਇਹ ਖਿਆਲ ਸੀ ਕਿ ਉਹ ਪਿੰਡਾਂ ਦੀਆਂ ਪੋਸਟਿੰਗਜ਼ ਕੈਂਸਲ ਕਰਵਾ ਕੇ ਸ਼ਹਿਰਾਂ ਵਿਚ ਆਰਡਰ ਕਰਵਾ ਲੈਣਗੇ ਲੇਕਿਨ ਉਨ੍ਹਾਂ ਨੇ ਛੇ ਮਹੀਨੇ ਫਿਰ ਫਿਰਾ ਕੇ ਵੇਖ ਲਿਆ ਪਰ ਪੋਸਟਿੰਗਜ਼ ਕੈਂਸਲ ਨਾ ਕੀਤੀਆਂ । ਹੁਣ ਸਾਨੂੰ ਪੂਰੀ ਉਮੀਦ ਹੈ ਕਿ ਉਹ ਹੁਣ ਚਲੇ ਜਾਣਗੇ । ਜਿਹੜੀ ਅਜ ਕੱਲ ਸਿਲੈਕਸ਼ਨ ਕਮੇਟੀ ਇੰਟਰਵਿਊ ਲੈ ਰਹੀ ਹੈ ਉਹ ਉਨ੍ਹਾਂ ਪਾਸੋਂ ਲਿਖ ਕੇ ਲੈ ਰਹੀ ਹੈ ਕਿ ਉਨ੍ਹਾਂ ਨੂੰ ਪਿੰਡਾਂ ਵਿਚ ਲਗਾਇਆ ਜਾਵੇਗਾ ਔਰ ਉਹ ਇਨਕਾਰ ਨਹੀਂ ਕਰਨਗੇ । ਇਕ ਗੱਲ ਸਪੀਕਰ ਸਾਹਿਬ, ਅਸੀਂ ਹੋਰ ਕੀਤੀ ਹੈ ਕਿ ਜਿਹੜੇ ਪਿਛਲੀ ਵੇਰ ਚੁਣੇਂ ਗਏ ਸਨ ਅਤੇ ਜਿਨ੍ਹਾਂ ਨੇ ਪਿੰਡਾਂ ਵਿਚ ਜਾਣ ਤੋਂ ਇਨਕਾਰ ਕਰ ਦਿਤਾ ਸੀ ਉਨ੍ਹਾਂ ਨੂੰ ਹੁਣ ਇੰਟਰਵਿਊ ਤੇ ਨਹੀਂ ਬੁਲਾਇਆ ਗਿਆ ।

ਸ੍ਰੀ ਸਰਦਾਰੀ ਲਾਲ ਕਪੂਰ : ਸਪੀਕਰ ਸਾਹਿਬ, ਜਦੋਂ ਡਾਕਟਰਾਂ ਦੀ ਪੜ੍ਹਾਈ ਵਾਸਤੇ ਦਾਖਲਾ ਹੁੰਦਾ ਹੈ ਤਾਂ ਉਸ ਸਮੇਂ ਹੀ ਉਨ੍ਹਾਂ ਪਾਸੋਂ ਇਹ ਲਿਖਵਾਇਆ ਜਾਂਦਾ ਹੈ ਕਿ ਉਹ ਦੋ ਸਾਲ ਲਾਜ਼ਮੀ ਤੌਰ ਤੇ ਪਿੰਡਾਂ ਵਿਚ ਸਰਵਿਸ ਕਰਨਗੇ । ਮੇਰਾ ਵਿਚਾਰ ਹੈ ਕਿ ਜਿਹੜੇ ਡਾਕਟਰ ਇਸ ਤਰ੍ਹਾਂ ਇਨਕਾਰ ਕਰਨ ਉਨ੍ਹਾਂ ਨੂੰ ਸਰਟੀਫੀਕੇਟ ਨਹੀਂ ਮਿਲਣਾ ਚਾਹੀਦਾ । ਕੀ ਵਜ਼ੀਰ ਸਾਹਿਬ ਇਸ ਉਪਰ ਗੌਰ ਕਰਨਗੇ ?

ਮੰਤਰੀ : ਇਸ ਤਰ੍ਹਾਂ ਤਾਂ ਮੁਕੱਦਮੇਬਾਜ਼ੀ ਕਰਨੀ ਪੈਂਦੀ ਹੈ ਔਰ ਸਾਡੀ ਕੋਸ਼ਿਸ਼ ਹੈ ਕਿ ਮੁਕੱਦਮੇਬਾਜ਼ੀ ਵਿਚ ਨਾ ਪਈਏ ।

---

## REPRESENTATION FROM GENERAL SECRETARY, TEXTILE MAZDOOR EKTA UNION (REGD.) AMRITSAR

***1089. 1. Comrade Dana Ram**
**2. Comrade Satya Pal Dang** : Will the Minister for Finance be pleased to state :—

(a) whether he received a representation dated 15th December, 1972 from the General Secretary, Textile Mazdoor Ekta Union (Regd.) Ekta Bhawan, Putlighar, Amritsar, about the working of the E.S.I. Hospital and Drug Stores; If so, a copy of the same be laid on the Table of the house;

(b) the action, if any taken, on the said representation ?

**Shri Hans Raj Sharma** : (a) Yes sir. A copy is laid on the Table of the House.

(b) No action is called for as the points raised in the representation are not supported by facts.

[(ੲ) ਹਾਂ ਜੀ । ਇਸ ਦੀ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਕਿਸੇ ਕਾਰਵਾਈ ਦੀ ਲੋੜ ਨਹੀਂ ਕਿਉਂਕਿ ਪ੍ਰਤੀਬੇਨਤੀ ਵਿਚ ਵਰਨਣ ਕੀਤੇ ਨੁਕਤਿਆਂ ਦੀ ਤੱਥ (ਫੈਕਟਸ) ਪਰੋੜ੍ਹਤਾ ਨਹੀਂ ਕਰਦੇ ।]

To

1. The Chief Minister, Punjab, Chandigarh.
2. The Labour Minister, Punjab, Chandigarh.
3. The Health Minister, Punjab, Chandigarh.

Subject :— Working of E.S.I. Hospital and Drug Stores.

Shriman ji,

This is to bring to your notice the following problems in connection with the working of E. S. I. Hospital and Drug Stores opened by the State Government.

1. In the E. S. I. Hospital, it is very strange and unheard of, that no doctor is on duty during night time, In case any patient is serious great difficulty is faced in bringing the doctor to attend the patient. It can result in serious causequences or even death.

(Minister for Finance)

Hence it is requested that immediate orders be issued to the Medical Superintendent that one doctor by turn must remain in the Hospital on night duty.

2. The working of Drug Stores is deteriorating rapidly although it has never been satisfactory. Most of the essential drugs are said to be not available. The doctors prescribe medicines to the workers or their families but the drug Store incharges generally refuse. The ailing persons have again to go back to the doctors who sometime express their inability to change the prescription keeping in view the natnre of the disease. Thus they have perforce to buy the medicines in the open market. Many times the disease gets aggravated when the workers are not able to buy the medicines in cash or when substitute medicines are given.

This, indeed, you will acknowledge is a serious state of affairs. The workers pay for their treatment every month out of their meagre earnings. If they cannot get proper treatment at the time of need, what is the use of the scheme.

In this situation it is requested that the system of panel chemists, be reintroduced along side the drug stores so that the workers or their families can get proper treatment at the time of need. Urgent action is requested in this behalf with information to the under signed.

Yours faithfully,

Sd/-

General Secretary,
Textile Mazdoor Ekta Union Road
Ekta Bhawan, Putlighar, Amritsar.

Dated 15th December, 1972.

Copy to—

Shri Satya Pal Dang M.L.A.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਚਿੱਠੀ ਵਿਚ ਜਿਹੜੇ ਇਲਜ਼ਾਮ ਸਨ ਉਹ ਫੈਕਟਸ ਨਾਲ ਸਪੋਰਟਿਡ ਨਹੀਂ ਸਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਰਕਾਰ ਵਿਚ ਹੇਰਾ ਫੇਰੀ ਹੁੰਦੀ ਹੈ ਉਸ ਵਿਚ ਅਫ਼ਸਰ ਵੀ ਨਾਲ ਮਿਲੇ ਹੋਏ ਹਨ ।

No doctor is on duty during night time.

2. Most of the essential drugs are not available. The doctors prescribe medicines to the workers or their families but the Drug Store Incharges refuses on the ground of non-availability.

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਫੈਕਟਸ ਨਹੀਂ ਹਨ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੋਰ ਫੈਕਟਸ ਕਿਹੜੇ ਹੋ ਸਕਦੇ ਹਨ । ਉਥੇ ਰਾਤ ਨੂੰ ਕੋਈ ਡਾਕਟਰ ਨਹੀਂ ਔਰ ਦਵਾਈਆਂ ਰੱਖੀਆਂ ਨਹੀਂ ਹਨ ।

**ਮੰਤਰੀ** : ਸਪੀਕਰ ਸਾਹਿਬ, ਮੇਰੀ ਤਾਂ ਇਹ ਇਤਲਾਹ ਹੈ ਕਿ ਰਾਤ ਨੂੰ ਕਮ-ਅਜ਼-ਕਮ ਇਕ ਡਾਕਟਰ ਡਿਊਟੀ ਉਪਰ ਹੁੰਦਾ ਹੈ । ਮੈਂ ਇਨ੍ਹਾਂ ਦੇ ਨਾਲ ਜਾਕੇ ਸਰਪਰਾਈਜ਼ ਵਿਜ਼ਿਟ ਕਰਨ ਵਾਸਤੇ ਤਿਆਰ ਹਾਂ । ਜਦੋਂ ਇਹ ਕਹਿਣ ਚਲ ਪੈਣ ਮੈਂ ਵੀ ਇਨ੍ਹਾਂ ਨਾਲ ਜਾਣ ਨੂੰ ਤਿਆਰ ਹਾਂ । ਜਿਹੜਾ ਕੈਮਿਸਟ ਸਿਸਟਮ ਸੀ ਉਹ ਸੋਚ ਵਿਚਾਰ ਕਰਕੇ ਐਬੋਲਿਸ਼ ਕੀਤਾ ਗਿਆ ਸੀ ਔਰ ਅਸੀਂ ਉਸ ਸਿਸਟਮ ਨੂੰ ਚਾਲੂ ਕਰਨ ਨੂੰ ਤਿਆਰ ਨਹੀਂ ਹਾਂ । ਸਪੀਕਰ ਸਾਹਿਬ, ਹੁਣ ਸਟੋਰਾਂ ਵਿਚ ਦਵਾਈਆਂ ਰਖੀਆਂ ਹਨ ਅਤੇ ਇਹ ਵੀ ਕਰ ਦਿੱਤਾ ਹੈ ਕਿ ਜੇਕਰ

ਕਿਸੇ ਸਮੇਂ ਦਵਾਈ ਸਟੋਰ ਵਿਚ ਨਾ ਹੋਵੇ ਉਹ ਵਿਅਕਤੀ ਬਾਹਰੋਂ ਖਰੀਦ ਸਕਦਾ ਹੈ ਅਤੇ ਰੀਇੰਬਰਸਮੈਂਟ ਕਰਨ ਦਾ ਆਰਡਰ ਵੀ ਕਰ ਦਿੱਤਾ ਗਿਆ ਹੈ। ਇਸ ਤਰ੍ਹਾਂ ਜਿਹੜੀ ਦਵਾਈ ਬਾਹਰੋਂ ਵੀ ਖਰੀਦੀ ਜਾਵੇਗੀ ਉਸ ਦੇ ਵੀ ਉਸ ਨੂੰ ਪੈਸੇ ਮਿਲ ਜਾਣਗੇ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਸਪਤਾਲਾਂ ਦਾ ਰੀਕਾਰਡ ਵੇਖਣ ਨੂੰ ਤਿਆਰ ਹਨ ਕਿ 15 ਦਸੰਬਰ, 1972 ਨੂੰ ਜਦੋਂ ਲੈਟਰ ਲਿਖਿਆ ਗਿਆ ਹੈ ਕਿ ਕੋਈ ਡਾਕਟਰ ਡਿਊਟੀ ਉਪਰ ਨਹੀਂ ਔਰ ਦਵਾਈਆਂ ਮਿਲਦੀਆਂ ਨਹੀਂ ਔਰ ਜੇਕਰ ਕੋਈ ਗਰੀਬ ਵਰਕਰ ਬਾਹਰ ਤੋਂ ਦਵਾਈ ਖਰੀਦ ਲੈਣ ਤਾਂ ਉਨ੍ਹਾਂ ਨੂੰ ਇਕ ਇਕ ਸਾਲ ਰੀਇੰਬਰਸਮੈਂਟ ਨਹੀਂ ਹੁੰਦੀ । ਕੀ ਇਹ ਇਸ ਚੀਜ਼ ਦੀ ਇਨਕੁਆਇਰੀ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਚੀਜ਼ ਦੀ ਦੁਬਾਰਾ ਇਨਕੁਆਇਰੀ ਕਰਾਵਾਂਗਾ । ਹੋ ਸਕਦਾ ਹੈ ਕਿ ਉਸ ਸਮੇਂ ਨਾ ਹੋਵੇ ਅਤੇ ਬਾਅਦ ਵਿਚ ਰਾਤ ਲਈ ਲਗਾ ਦਿਤਾ ਗਿਆ ਹੋਵੇ । ਬਾਕੀ ਅਸੀਂ ਟਾਈਮ ਫਿਕਸ ਕਰ ਦੇਵਾਂਗੇ ਰੀਇੰਬਰਸਮੈਂਟ ਦੀ ਕਿ ਦੋ ਮਹੀਨੇ ਦੇ ਅੰਦਰ ਅੰਦਰ ਰੀਇੰਬਰਸਮੈਂਟ ਮਿਲ ਜਾਵੇ ।

**ਸ਼੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਈ. ਐਸ. ਆਈ. ਹਸਪਤਾਲ ਵਿਚ ਇਕ ਵਾਰਡ ਖਾਲੀ ਪਿਆ ਹੈ । ਕੀ ਵਜ਼ੀਰ ਸਾਹਿਬ ਉਸ ਖਾਲੀ ਪਏ ਵਾਰਡ ਨੂੰ ਯੂਟੇਲਾਈਜ਼ ਕਰਨ ਲਈ ਵੀ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਕਈ ਸਾਲਾਂ ਤੋਂ ਇਹ ਮੰਗ ਸੀ ਕਿ ਸਿਰਫ ਮਜ਼ਦੂਰਾਂ ਦਾ ਹੀ ਇਲਾਜ ਇਸ ਹਸਪਤਾਲ ਵਿਚ ਨਾ ਕੀਤਾ ਜਾਵੇ ਸਗੋਂ ਉਨ੍ਹਾਂ ਦੀ ਫੈਮਿਲੀ ਨੂੰ ਵੀ ਇਖਤਿਆਰ ਹੋਵੇ ਕਿ ਉਹ ਵੀ ਆਪਣਾ ਇਲਾਜ ਇਸ ਹਸਪਤਾਲ ਵਿਚ ਕਰਵਾ ਸਕਣ । ਉਹ ਮੰਗ ਇਸ ਸਾਲ ਦੇ ਦੌਰਾਨ ਮੰਨ ਲਈ ਗਈ ਸੀ ਜਿਸ ਦੇ ਨਤੀਜੇ ਦੇ ਤੌਰ ਤੇ ਜਿਤਨੇ ਬੈਡਜ਼ ਖਾਲੀ ਰਹਿੰਦੇ ਸਨ ਉਹ ਇਸਤੇਮਾਲ ਵਿਚ ਆ ਗਏ ਔਰ ਹੁਣ ਤਾਂ ਸਿਰਫ ਨਾਰਮਲ ਹਾਲਤ ਵਿਚ ਹੀ ਬੈਡਜ਼ ਖਾਲੀ ਹੁੰਦੇ ਹਨ ਜਿਸ ਤਰ੍ਹਾਂ ਕਿ ਹਰ ਹਸਪਤਾਲ ਵਿਚ ਹੁੰਦੇ ਹਨ। ਸਪੀਕਰ ਸਾਹਿਬ, ਅਸੀਂ ਮਜ਼ਦੂਰਾਂ ਦੀ ਫੈਮਲੀਜ਼ ਨੂੰ ਇਸ ਹਸਪਤਾਲ ਵਿਚ ਇਲਾਜ ਕਰਾਉਣ ਦਾ ਇਖਤਿਆਰ ਦਿਤਾ ਹੈ ਅਤੇ ਸਾਰਾ ਖਰਚ ਆਪਣੇ ਤੇ ਪਾ ਲਿਆ ਹੈ ।

**ਸ਼੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਦਾ ਹਾਂ ਕਿ ਜਿਹੜਾ ਇਕ ਵਾਰਡ ਈ. ਐਸ. ਆਈ. ਹਸਪਤਾਲ ਵਿਚ ਬੰਦ ਪਿਆ ਹੈ ਕੀ ਵਜ਼ੀਰ ਸਾਹਿਬ ਉਸ ਦੀ ਵਰਤੋਂ ਕਰਾਉਣ ਲਈ ਵਿਚਾਰ ਕਰਨਗੇ ?

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ. ਮੈਂ ਭੰਡਾਰੀ ਸਾਹਿਬ ਨੂੰ ਦਸਦਾ ਹਾਂ ਕਿ ਉਥੇ ਕੋਈ ਵੀ ਵਾਰਡ ਖਾਲੀ ਨਹੀਂ ਹੈ ।

**ਮੰਤਰੀ** : ਸਪੀਕਰ ਸਾਹਿਬ, ਭੰਡਾਰੀ ਸਾਹਿਬ ਨੂੰ ਇਸ ਗਲ ਦਾ ਨਹੀਂ ਪਤਾ ਕਿ ਉਥੇ ਰਾਜ ਡਾਂਗ ਸਾਹਿਬ ਦਾ ਹੈ । ਉਥੇ ਇਨ੍ਹਾਂ ਨੂੰ ਨਹੀਂ ਜਾਣਾ ਚਾਹੀਦਾ । (ਹਾਸਾ)

**ਸ਼੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਮੈਂ ਉਥੇ ਰਿਹਾ ਹਾਂ ਮੈਨੂੰ ਉਥੇ ਦੇ ਮਜ਼ਦੂਰਾਂ ਨਾਲ ਬੜੀ ਹਮਦਰਦੀ ਹੈ ।

## PROPOSED CHANGES IN THE PROCEDURE AND SET UP OF EMPLOYMENT EXCHANGES IN THE STATE

***1142. Chaudhri Ram Singh :** Will the Minister for Finance be pleased to state—

(a) whether the Government is aware of the fact that needy and poor persons are facing great inconvenience in getting employment through the Employment Exchanges in the State in the present set up;

(b) whether there is any proposal under the consideration of the Government for changing the present procedure, set up and way of working of the Employment Exchanges in State with a view to ensure that the needy and unemployed persons may get employment easily and in shorter time ?

**Shri Hans Raj Sharma :** (a) No, Sir.

(b) No, Sir.

[(ੳ) ਨਹੀਂ ਜੀ ।

(ਅ) ਨਹੀਂ ਜੀ ।]

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਕੀ ਇਸ ਗਲ ਦਾ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਬਹੁਤ ਸਾਰੇ ਇੰਪਲਾਈਮੈਂਟ ਐਕਸਚੇਂਜ ਐਸੇ ਹਨ ਜਿਨ੍ਹਾਂ ਵਿਚ ਕਿ ਕੈਂਡੀਡੇਟ ਦਾ ਬੋਗਸ ਐਡਰੈਸ ਦਿਤਾ ਜਾਂਦਾ ਹੈ ਅਤੇ ਪਰਮਾਨੈਂਟ ਐਡਰੈਸ ਨਹੀਂ ਹੁੰਦਾ । ਇਸ ਤਰ੍ਹਾਂ ਦੇ ਨਾਲ ਜਿਹੜੇ ਬਾਹਰਲੇ ਲੋਕ ਹੁੰਦੇ ਹਨ ਉਹ ਤਾਂ ਰਹਿ ਜਾਂਦੇ ਹਨ ਅਤੇ ਜਿਹੜੇ ਕੇਅਰਆਫ ਕਰਕੇ ਉਸੇ ਹੀ ਸ਼ਹਿਰ ਦਾ ਐਡਰੈਸ ਦਿੰਦੇ ਹਨ ਉਹਨਾਂ ਨੂੰ ਨੌਕਰੀ ਮਿਲ ਜਾਂਦੀ ਹੈ ।

ਦੂਸਰੀ ਗਲ ਇਹ ਹੈ ਕਿ ਪਹਿਲਾਂ ਇਹ ਚੀਜ਼ ਹੁੰਦੀ ਸੀ ਕਿ ਕੋਈ ਵੀ ਬਾਹਰਲਾ ਆਦਮੀ ਆਪਣਾ ਨਾਉਂ ਦਰਜ ਨਹੀਂ ਕਰਵਾ ਸਕਦਾ ਪਰ ਜਨਸੰਘ ਅਤੇ ਅਕਾਲੀ ਸਰਕਾਰ ਨੇ ਇਹ ਕਰ ਦਿਤਾ ਹੈ ਕਿ ਬਾਹਰੋਂ ਵੀ ਨਾਉਂ ਦਰਜ ਕਰਵਾ ਸਕਦੇ ਹਨ ਜਿਸ ਨਾਲ ਕਿ ਕਈ ਵਾਰ ਬਾਹਰ ਦੇ ਲੋਕ ਨੌਕਰੀਆ ਲੈ ਜਾਂਦੇ ਹਨ । ਇਸ ਲਈ ਕੀ ਵਜ਼ੀਰ ਸਾਹਿਬ ਇਹ ਦੋ ਗੱਲਾਂ ਕਰਨ ਨੂੰ ਤਿਆਰ ਹਨ ਕਿ ਉਹਨਾਂ ਦੇ ਐਡਰੈਸ ਬੋਗਸ ਨਾ ਹੋਣ । ਕੇਅਰ ਆਫ ਕਰਕੇ ਨਾ ਦਿਤੇ ਹੋਏ ਹੋਣ ਸਗੋਂ ਉਹਨਾਂ ਦੇ ਪਰਮਾਨੈਂਟ ਐਡਰੈਸ ਹੋਣ ਅਤੇ ਦੂਸਰਾ ਬਾਹਰਲਿਆਂ ਉਪਰ ਪਾਬੰਦੀ ਲਗਾ ਦੇਣਗੇ ।

**ਮੰਤਰੀ :** ਸਪੀਕਰ ਸਾਹਿਬ, ਮੈਂ ਇੰਪਲਾਇਮੈਂਟ ਅਫਸਰਾਂ ਦੀ ਇਕ ਮੀਟਿੰਗ ਬੁਲਾ ਕੇ ਇਹ ਹਦਾਇਤ ਕਰ ਦਿਆਂਗਾ ਕਿ ਕੋਈ ਵੀ ਬੋਗਸ ਐਡਰੈਸ ਨਾ ਦੇਵੇ ।

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾ ਕਿ ਕੀ ਇਹ ਹਕੀਕਤ ਹੈ ਜਾਂ ਨਹੀਂ ਕਿ ਇੰਪਲਾਇਮੈਂਟ ਐਕਸਚੇਜਾਂ ਵਿਚ ਵਾਧੂ ਹੀ ਕੰਮ ਨੂੰ ਵਧਾਇਆ ਹੋਇਆ ਹੈ ਕਿਉਂਕਿ ਜਿਹੜੀਆਂ ਐਡਹਾਕ

ਐਪੁਆਇੰਟਮੈਂਟਸ ਹੁੰਦੀਆਂ ਹਨ ਜਿਹੜੇ ਆਦਮੀਆਂ ਨੂੰ ਲਗਾਇਆ ਜਾਂਦਾ ਹੈ ਉਹਨਾਂ ਨੂੰ ਹੀ ਫਿਰ ਬਰੇਕ ਪਾ ਕੇ ਲਗਾ ਲਿਆ ਜਾਂਦਾ ਹੈ ਅਤੇ ਉਸ ਦੇ ਨਾਉਂ ਦੁਧਾਰਾ ਭੇਜਣ ਵਾਲਾ ਸਿਸਟਮ ਹੋਣ ਕਾਰਨ ਕੰਮ ਵਧਿਆ ਹੋਇਆ ਹੈ। ਅਸਲ ਵਿਚ ਕੰਮ ਬਹੁਤ ਘਟ ਹੈ। ਕੀ ਵਜ਼ੀਰ ਸਾਹਿਬ ਇਸ ਪਾਸੇ ਧਿਆਨ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਹਕੀਕਤ ਨਹੀਂ ਹੈ।

**ਸ਼੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੱਛਣਾਂ ਚਾਹੁੰਦਾ ਹਾਂ ਕਿ ਕੀ ਇਹ ਗਲ ਠੀਕ ਨਹੀਂ ਹੈ ਕਿ ਇੰਪਲਾਇਮੈਂਟ ਐਕਸਚੇਂਜ ਵਿਚ ਜਿਹੜੇ ਆਦਮੀ ਪਹਿਲਾਂ ਹੀ ਨੌਕਰੀ ਉਪਰ ਲਗੇ ਹੋਏ ਹਨ ਉਨ੍ਹਾਂ ਦੀ ਅਤੇ ਜਿਹੜੇ ਆਦਮੀ ਬੇਕਾਰ ਹਨ ਉਨ੍ਹਾਂ ਦੀ ਇਕ ਸਾਂਝੀ ਲਿਸਟ ਹੁੰਦੀ ਹੈ ਜਿਸ ਨਾਲ ਜਿਹੜੇ ਆਦਮੀ ਪਹਿਲਾਂ ਨੌਕਰੀ ਉਪਰ ਹੁੰਦੇ ਹਨ ਉਨ੍ਹਾਂ ਨੂੰ ਹੀ ਅਗੇ ਨੌਕਰੀ ਮਿਲ ਜਾਂਦੀ ਹੈ ਪਰ ਦੂਸਰੇ ਰਹਿ ਜਾਂਦੇ ਹਨ। ਕੀ ਵਜ਼ੀਰ ਸਾਹਿਬ ਕੋਈ ਇਸ ਤਰਾਂ ਦਾ ਸਿਸਟਮ ਬਣਾਉਣ ਨੂੰ ਤਿਆਰ ਹਨ ਜਿਸ ਨਾਲ ਕਿ ਬੇਕਾਰਾਂ ਦੀ ਲਿਸਟ ਅੱਡ ਹੋਵੇ।

**ਮੰਤਰੀ** : ਸਪੀਕਰ ਸਾਹਿਬ, ਅਸਲ ਗੱਲ ਇਹ ਹੈ ਕਿ ਅਸਾਮੀਆਂ ਥੋੜੀਆਂ ਨੋਟੀਫਾਈ ਹੁੰਦੀਆਂ ਹਨ ਅਤੇ ਇੰਪਲਾਇਮੈਂਟ ਐਕਸਚੇਂਜ ਨੂੰ ਅਰਜ਼ੀਆਂ ਜ਼ਿਆਦਾ ਜਾਂਦੀਆਂ ਹਨ। ਅਤੇ ਜਿਸ ਜਗ੍ਹਾ ਤੋਂ ਰਿਕੁਵਾਇਰਮੈਂਟਸ ਆਉਂਦੀਆ ਹਨ ਉਨ੍ਹਾਂ ਲਈ ਐਮਪਲਾਇਮੈਂਟ ਅਫਸਰ ਨਾਂ ਪਹਿਲਾਂ ਆਏ ਦੇ ਪਹਿਲਾਂ ਦੇ ਅਸੂਲ ਤੇ ਭੇਜਦੇ ਹਨ ਅਤੇ ਪਿਛੋਂ ਆਏ ਦੇ ਪਿਛੇ ਭੇਜਦੇ ਹਨ ਮੈਰਿਟ ਦਾ ਖਿਆਲ ਰਖਦੇ ਹੋਏ ਅਗਰ ਕਿਸੇ ਨੂੰ ਛੇ ਮਹੀਨੇ ਤਕ ਜਗ੍ਹਾ ਨਹੀਂ ਸੀ ਮਿਲਦੀ ਅਤੇ ਦੁਬਾਰਾ ਕਾਰਡ ਬਣਵਾਉਣਾ ਪੈਂਦਾ ਸੀ, ਇਸ ਗਲ ਨੂੰ ਅਸੀਂ ਖਤਮ ਕਰ ਦਿਤਾ ਹੈ। ਅਤੇ ਹੁਣ ਕਾਰਡ ਉਸ ਦਾ ਲੈਪਸ ਨਹੀਂ ਹੋਵੇਗਾ। ਦੂਜਾ ਇਹਨਾਂ ਨੇ ਜਿਹੜੇ ਥਾਵਾਂ ਦੇ ਬਾਰੇ ਵਿਚ ਕਿਹਾ ਹੈ ਕਿ ਪਹਿਲਾਂ ਆਏ ਦਾ ਪਹਿਲਾਂ ਨਾਂ ਨਾ ਭੇਜਿਆ ਗਿਆ ਹੋਵੇ ਜੇਕਰ ਕਿਤੇ ਕੋਈ ਉਲੰਘਣਾ ਕੀਤੀ ਗਈ ਹੈ ਤਾਂ ਮੇਰੇ ਨੋਟਿਸ ਵਿਚ ਲਿਆਓ ਇਸ ਤਰਾਂ ਦੇ ਕੇਸ ਵਿਚ ਸਖਤ ਸਜ਼ਾ ਦਿਤੀ ਜਾਵੇਗੀ। ਅਸੂਲ ਇਹੋ ਹੀ ਹੈ ਕਿ ਫਸਟ ਕਮ ਫਸਟ ਸਰਵਡ।

**ਸਰਦਾਰ ਬਲਵਿੰਦਰ ਸਿੰਘ ਭੂੰਡਰ:** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਹਨਾਂ ਦਾ ਨਾਹਰਾ ਹੈ ਕਿ ਗਰੀਬੀ ਹਟਾਓ ਅਤੇ ਬੇਰੁਜ਼ਗਾਰੀ ਹਟਾਉ ਦਾ ਰੌਲਾ ਪਾਇਆ ਹੋਇਆ ਹੈ ਅਤੇ ਸਰਕਾਰ ਪਰਚਾਰ ਕਰਦੀ ਹੈ, ਕੀ ਇਹ ਠੀਕ ਨਹੀਂ ਕਿ ਲੋਕਾਂ ਨੂੰ ਨੌਕਰੀਆਂ ਦੇਣ ਵਾਲੇ ਮਹਿਕਮੇ ਵਿਚ ਕਈ ਜ਼ਿਲ੍ਹਿਆਂ ਵਿਚ ਇੰਪਲਾਇਮੈਂਟ ਅਫਸਰਾਂ ਦੀਆਂ ਅਸਾਮੀਆਂ ਖਾਲੀ ਪਈਆਂ ਹਨ ਕੀ ਸਰਕਾਰ ਦੀ ਨੀਤੀ ਅਤੇ ਕਰਨੀ ਵਿਚ ਫਰਕ ਨਹੀਂ।

ਮੰਤਰੀ : ਇਸ ਦਾ ਤਾਂ ਕੋਈ ਸਵਾਲ ਵਿਚ ਜ਼ਿਕਰ ਨਹੀਂ ਹੈ।

**ਕਾਮਰੇਡ ਸੱਤਪਾਲ ਡਾਂਗ:** ਕੀ ਵਜ਼ੀਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਜਿਹੜੇ ਇਖਤਿਆਰ ਇਹਨਾਂ ਨੇ ਇੰਪਲਾਇਮੈਂਟ ਅਫਸਰਾਂ ਨੂੰ ਦਿਤੇ ਹਨ ਕਿ ਜਦ ਵੈਕੰਸੀਆਂ ਨੋਟੀਫਾਈ ਹੋ ਜਾਣ ਤਾਂ ਫਸਟ ਕਮ ਫਸਟ ਸਰਵਡ ਦੇ ਬੇਸਿਜ਼ ਤੇ ਭੇਜ ਦਿਤੇ ਜਾਣ ਪਰ ਉਹ ਇੰਟਰਵਿਊ ਕਰਦੇ ਹਨ ਅਤੇ ਬੰਦੇ ਆਪ ਚੁਣ ਕੇ ਘਲਦੇ ਹਨ ਅਤੇ ਇਸ ਤਰ੍ਹਾਂ ਇਹ ਇਕ ਸੋਰਸ ਆਫ ਕੁਰੱਪਸ਼ਨ ਬਣ ਗਿਆ ਹੈ। ਕੀ ਇਸ ਦੀ ਥਾਂ ਇਹ ਨਹੀਂ ਕੀਤਾ ਜਾ ਸਕਦਾ ਕਿ ਜਿੰਨੀਆਂ ਨੌਕਰੀਆ ਨੋਟੀਫਾਈ ਕੀਤੀਆਂ ਜਾਣ ਉਹਨਾਂ ਦੇ ਅਗੇਂਸਟ 5-6-10 ਨਾਂ ਫਸਟ ਕਮ ਫਸਟ ਸਰਵਡ ਦੇ ਅਧਾਰ ਤੇ ਭੇਜ ਦਿਤੇ ਜਾਣ।

ਮੰਤਰੀ : ਸਪੀਕਰ ਸਾਹਿਬ, ਪੋਜ਼ੀਸ਼ਨ ਇਹ ਹੈ ਕਿ ਟਾਈਪਿਸਟਾਂ ਅਤੇ ਸਟੈਨੋਗਰਾਫਰਾਂ ਦੇ ਕੇਸ ਵਿਚ ਉਹਨਾਂ ਦੇ ਸਰਟੀਫਿਕੇਟ ਅਥੈਨਟਿਕ ਨਹੀਂ ਸਮਝ ਗਏ ਕਿਉਂਕਿ ਉਹ ਟਾਈਪ ਕਾਲਜਾਂ ਜਾਂ ਇਸ ਤਰਾਂ ਦੀ ਸਿਖਲਾਈ ਕਰਾਉਣ ਵਾਲੀਆਂ ਦੁਕਾਨਾਂ ਤੋਂ ਲੈ ਆਉਂਦੇ ਸਨ ਇਸ ਲਈ ਉਹਨਾਂ ਦਾ ਟੈਸਟ ਲੈ ਕੇ ਲਿਸਟ ਤਿਆਰ ਕੀਤੀ ਜਾਂਦੀ ਹੈ। ਜੇਕਰ ਡਾਂਗ ਸਾਹਿਬ ਕੋਈ ਹੋਰ ਤਰੀਕਾ ਦਸਣ ਅਤੇ ਸਲਾਹ ਦੇਣ ਤਾਂ ਉਸ ਤੇ ਵੀ ਗੌਰ ਕੀਤਾ ਜਾ ਸਕਦਾ ਹੈ।

ਸ੍ਰੀ **ਸਰਦਾਰੀ ਲਾਲ ਕਪੂਰ** : ਕੀ ਵਜ਼ੀਰ ਸਾਹਿਬ ਨੂੰ ਇਹ ਵਾਕਫੀਅਤ ਹੈ ਕਿ ਜਦ ਇੰਪਲਾਇਮੈਂਟ ਐਕਸਚੇਜਾਂ ਰਾਹੀਂ ਨਾਮ ਜਾਂਦੇ ਹਨ ਤਾਂ ਜੇਕਰ ਉਹਨਾਂ ਵਿਚ ਉਸ ਖਾਸ ਆਦਮੀ ਦਾ ਨਾਂ ਨਾ ਹੋਵੇ ਜਿਸ ਨੂੰ ਕਿ ਉਹ ਰਖਣਾ ਚਾਹੁੰਦੇ ਹੋਣ ਤਾਂ ਨਾ ਵਾਪਿਸ ਕਰ ਦਿਤੇ ਜਾਂਦੇ ਹਨ ਅਤੇ ਨਵੇਂ ਨਾਮ ਮੰਗ ਲਏ ਜਾਂਦੇ ਹਨ, ਕੀ ਇਸ ਨੂੰ ਰੋਕਣ ਲਈ ਕੋਈ ਕਾਰਵਾਈ ਕੀਤੀ ਜਾਵੇਗੀ।

ਮੰਤਰੀ : ਇਸ ਪ੍ਰੈਕਟਿਸ ਨੂੰ ਹੁਣ ਬੰਦ ਕਰ ਦਿਤਾ ਗਿਆ ਹੈ। ਹੁਣ ਇਹ ਕਰ ਦਿਤਾ ਹੈ ਕਿ ਜਿੰਨੀਆਂ ਜਗ੍ਹਾਂ ਦੀ ਗਿਣਤੀ ਹੋਵੇ ਉਸ ਤੋਂ ਦੋ ਚਾਰ ਨਾਂ ਵਧ ਭੇਜੇ ਜਾਂਦੇ ਹਨ ਇਹ ਨਹੀਂ ਹੋ ਸਕਦਾ ਕਿ ਸਾਡੇ ਨਾਵਾਂ ਵਿਚੋਂ ਕੋਈ ਨਾਂ ਰਖਿਆ ਜਾਵੇ ਜੇਕਰ ਸਾਰੇ ਹੀ ਰੀਜੈਕਟ ਕਰ ਦਿਤੇ ਜਾਣ ਤਾਂ ਉਹਨਾਂ ਨੂੰ ਦੁਬਾਰਾ ਵੇਟ ਕਰਨਾ ਪੈਂਦਾ ਹੈ ਅਤੇ ਦੁਬਾਰਾ ਪੋਸਟਾਂ ਦੇ ਬਾਰੇ ਵਿਚ ਨੋਟੀਫਾਈ ਕਰਨਾ ਪੈਂਦਾ ਹੈ।

---

## RULES FRAMED FOR CONFIRMATION OF TUBEWELL OPERATORS

*1092. **Master Chand Singh** : Will the Minister for Irrigation and Power be pleased to state—

(a) whether any rules have been framed by the Government for the confirmation of the Tubwell Operators in the State if so, the details thereof;

(b) the time by which Government propose to confirm the said Tubewell Operators ;

**Shri Gurmail Singh** ' (a) Service Rules of Tubewell Operators are being framed and are at final stage. Rule II(3) of these Rules provide :

"On the completion of the period of probation of a person the appointing authority may :—

(a) if he was appointed against a permanent vacancy confirm such person from the date of his appointment or from any date following appointment from which a permanent vacancy exists."

(b) Question of confirmtion of Tubewell Operators is being finalised shortly.

[(ਏ) ਟਿਊਬਵੈਲ ਓਪਰੇਟਰਾਂ ਦੇ ਸੇਵਾ ਨਿਯਮ ਬਣਾਏ ਜਾ ਰਹੇ ਹਨ ਅਤੇ ਇਹ ਅੰਤਿਮ ਅਵਸਥਾ ਵਿਚ ਹਨ। ਇਹਨਾਂ ਨਿਯਮਾਂ ਦਾ ਨਿਯਮ 11(3) ਇੰਝ ਹੈ :--

(ਓ) "ਪਰੋਬੇਸ਼ਨ ਸਮੇਂ ਦੇ ਖਤਮ ਹੋਣ ਤੇ ਨਿਯੁਕਤੀ ਅਧਿਕਾਰੀ ਕਿਸੇ ਵਿਅਕਤੀ ਨੂੰ ਪਕਿਆਂ ਕਰ ਦਵੇ ਉਸਦੀ ਨਿਯੁਕਤੀ ਦੀ ਮਿਤੀ ਤੋਂ ਜੋ ਉਸ ਦੀ ਨਿਯੁਕਤੀ ਕਿਸੇ ਹੋਰ ਪੱਕੀ ਅਸਾਮੀ ਦੇ ਵਿਰੁਧ ਹੋਈ ਹੋਵੇ ਜਾਂ ਕਿਸੇ ਹੋਰ ਮਿਤੀ ਤੋਂ ਜੋ ਉਸ ਨਿਯੁਕਤੀ ਤੋਂ ਪਿਛੋਂ ਜਦੋਂ ਕਿ ਪੱਕੀ ਅਸਾਮੀ ਹੋਂਦ ਵਿਚ ਆਈ ਹੋਵੇ।"

(ਬੀ) ਟਿਊਬਵੈਲ ਓਪਰੇਟਰਾਂ ਦੇ ਕਨਫਰਮੇਸ਼ਨ ਦੇ ਸਵਾਲ ਨੂੰ ਜਲਦੀ ਹੀ ਅੰਤਿਮ ਰੂਪ ਦਿਤਾ ਜਾ ਰਿਹਾ ਹੈ।]

ਸਰਦਾਰ ਬੇਅੰਤ ਸਿੰਘ : ਕੀ ਵਜ਼ੀਰ ਸਾਹਿਬ ਦਸਣਗੇ ਕਿ ਟਿਊਬਵੈਲ ਓਪਰੇਟਰ ਜਿਹੜੇ ਇਰੀਗੇਸ਼ਨ ਡੀਪਾਰਟਮੈਂਟ ਵਿਚ ਹਨ ਜਾਂ ਕੁਝ ਪਬਲਿਕ ਹੈਲਥ ਡੀਪਾਰਟਮੈਂਟ ਵਿਚ ਹਨ ਉਹਨਾਂ ਦੀਆਂ ਤਨਖਾਹਾਂ ਵਿਚ ਜਿਹੜਾ ਫਰਕ ਹੈ ਕੀ ਵਜ਼ੀਰ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਉਹਨਾਂ ਦੀਆਂ ਤਨਖਾਹਾਂ ਇਕੋ ਜਿੰਨੀਆਂ ਕਰ ਦਿਤੀਆਂ ਜਾਣਗੀਆਂ।

ਮੰਤਰੀ : ਇਸ ਤੇ ਵਿਚਾਰ ਕਰ ਲਵਾਂਗੇ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਕੀ ਵਜ਼ੀਰ ਸਾਹਿਬ ਦਸਣਗੇ ਕਿ ਗਿਆਨੀ ਜੀ ਦੀ ਸਰਕਾਰ ਬਾਰ ਬਾਰ ਇਹ ਕਹਿ ਰਹੀ ਹੈ ਕਿ ਅਸੀਂ ਸੋਸ਼ਲਿਜ਼ਮ ਦੀਆਂ ਨੀਹਾਂ ਪੱਕੀਆਂ ਕਰ ਰਹੇ ਹਾਂ ਤਾਂ ਕੀ ਇਹ ਜਿਹੜੇ ਟਿਊਬਵੈਲ ਓਪਰੇਟਰ ਹਨ ਜਿਨ੍ਹਾਂ ਨੂੰ ਐਨੇ ਸਾਲਾਂ ਤੋਂ ਕਚੇ ਹੀ ਰਖਿਆ ਆ ਰਿਹਾ ਹੈ, ਕੀ ਪੱਕਿਆਂ ਕਰ ਦਿਤਾ ਜਾਵੇਗਾ।

ਮੰਤਰੀ : ਇਹ 63 ਤੋਂ ਸਵਾਲ ਚਲਦਾ ਆ ਰਿਹਾ ਹੈ ਅਤੇ ਮੇਰੇ ਦੋਸਤ ਵੀ ਸਰਕਾਰ ਵਿਚ ਰਹੇ ਹਨ ਉਹਨਾਂ ਵੀ ਇਹਨਾਂ ਨੂੰ ਪਕਿਆਂ ਨਹੀਂ ਸੀ ਕੀਤਾ ਹੁਣ ਅਸੀਂ ਇਹ ਮਨ ਬਣਾ ਲਿਆ ਹੈ ਕਿ 4 ਮਹੀਨੇ ਦੇ ਅੰਦਰ ਅੰਦਰ ਇਸ ਨੂੰ ਕੰਪਲੀਟ ਕਰ ਦਿਤਾ ਜਾਵੇਗਾ। (ਪਰਸ਼ੰਸ਼ਾ)

ਕਾਮਰੇਡ ਅਰਜਨ ਸਿੰਘ ਮਸਤਾਨਾ : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਬਾਰਡਰ ਦੇ ਇਲਾਕੇ ਵਿਚ ਮੈਕੇਨੀਕਲ ਵਰਕਰ ਹਨ ਡਰੇਨਾਂ ਪੁਟਦੇ ਹਨ ਅਤੇ ਡਰਾਈਵਰ ਹਨ ਉਹਨਾਂ ਨੂੰ ਪਕਿਆਂ ਕਰਨ ਬਾਰੇ ਕੋਈ ਤਜਵੀਜ਼ ਹੈ। (ਵਿਘਨ)

ਸ੍ਰੀ ਸਪੀਕਰ : ਇਹ ਮੌਜੂਦਾ ਸਵਾਲ ਨਾਲ ਸਬੰਧਤ ਨਹੀਂ, ਇਸ ਦੀ ਆਗਿਆ ਨਹੀਂ ਦਿਤੀ ਜਾ ਸਕਦੀ। (This does not arise out of the main question. It cannot be allowed.

———

# LEGISLATIVE BUSINESS

## THE PUNJAB PRE-EMPTION (REPEAL) BILL 1973.

*(Introduced)*

**Education Minister** (Sardar Umrao Singh) : Sir, I beg to move for leave to introduce the Punjab Pre-emption (Repeal) Bill.

**Mr. Speaker** : Motion moved—

That leave be granted to introduce the Punjab Pre—emption (Repeal) Bill.

**Mr. Speaker** : Question is—

That leave be granted to introduce the Punjab Pre—emption (Repeal) Bill.

*The motion was carried*

**Education Minister** (Sardar Umrao Singh) : Sir, I beg to introduce the Punjab Pre-emption (Repeal) Bill.

## THE PUNJAB CUSTOM (POWER TO CONTEST) AMENDMENT BILL 1973.

*(Introduced)*

**Education Minister** : (Sardar Umrao Singh); Sir, I beg to move for leave to introduce the Punjab Custom (Power to Contest) Amendment Bill.

**Mr. Speaker** : Motion moved—

That leave be granted to introduce the Punjab Custom (Power to Contest) Amendment Bill.

**Mr. Speaker** : Question is—

That leave be granted to introduce the Punjab Custom (Power to Contest) Amendment Bill.

*The motion was carried*

**Education Minister** (Sardar Umrao Singh) : Sir, I beg to introduce the Punjab Custom (Power to Contest) Amendment Bill.

ਸ੍ਰੀ ਪ੍ਰੇਮ ਗੁਪਤਾ : X X X

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ। (This is no point of order. It should not be recorded).

---

*Not recorded as ordered by the Chair.

## GENERAL DISCUSSION OF THE BUDGET

(*Resumption*)

**Mr. Speaker** : Now the House will resume general discussion on the Budget for the year 1973—74. Sardar Karnail Singh Marhari was on his legs when the House adjourned on the 9th March 1973.- He will now please resume his speech,

**ਸਰਦਾਰ ਕਰਨੈਲ ਸਿੰਘ ਮਰੜ੍ਹੀ (ਜੰਡਿਆਲਾ, ਐਸ. ਸੀ.)**: ਸਪੀਕਰ ਸਾਹਿਬ, ਮੈਂ 9 ਤਰੀਕ ਨੂੰ ਬੱਜਟ ਤੇ ਬੋਲ ਰਿਹਾ ਸੀ ਅਤੇ ਜਿਹੜੇ ਹਰੀਜਨ ਸ਼ਹਿਰਾਂ ਵਿਚ ਰਹਿੰਦੇ ਹਨ ਉਨ੍ਹਾਂ ਦੀਆਂ ਬਸਤੀਆਂ ਬਾਰੇ ਕਹਿ ਰਿਹਾ ਸੀ । ਇਹ ਸਰਕਾਰ ਨੇ ਕਿਹਾ ਅਸੀਂ ਉਨ੍ਹਾਂ ਦੀ ਸਫਾਈ ਕਰਨੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਉਨ੍ਹਾਂ ਦੀ ਸਫਾਈ ਕਰਨੀ ਹੈ ਜਾਂ ਕਿ ਉਨ੍ਹਾਂ ਦੀਆਂ ਬਸਤੀਆਂ ਦੀ ਸਫਾਈ ਕਰਨੀ ਹੈ । ਉਹ ਤਾਂ ਇਨ੍ਹਾਂ ਦੀ ਸਫਾਈ ਕਰਦੇ ਹਨ । ਜੇ ਇਨ੍ਹਾਂ ਨੇ ਉਨ੍ਹਾਂ ਦੀ ਸਫਾਈ ਕਰਨੀ ਹੈ ਤਾਂ ਉਹ ਤਾਂ ਹੋਈ ਹੀ ਹੋਈ ਹੈ । ਕਿਉਂਕਿ ਇਤਨੀ ਮਹਿੰਗਾਈ ਵਿੱਚ ਉਨ੍ਹਾਂ ਨੂੰ ਖਾਣ ਲਈ ਰੋਟੀ ਨਹੀਂ ਮਿਲ ਰਹੀ । ਉਨ੍ਹਾਂ ਦਾ ਕੋਈ ਸਾਧਨ ਨਹੀਂ ਹੈ ਜਿਥੋਂ ਕਿ ਉਹ ਰੋਟੀ ਪ੍ਰਾਪਤੀ ਕਰ ਸਕਣ । ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਉਨ੍ਹਾਂ ਦੀ ਸਫਾਈ ਦੀ ਬਜਾਏ ਉਨ੍ਹਾਂ ਨੂੰ ਇੰਡਸਟਰੀ ਦਾ ਕੰਮ ਦੇਵੇ । ਉਹ ਇੰਡਸਟਰੀਜ਼ ਵਿਚ ਕੰਮ ਕਰਨ । ਉਹ ਇੰਡਸਟਰੀ ਵਿਚ ਮਾਹਿਰ ਹੋ ਜਾਣ ।

ਸਰਕਾਰ ਉਨ੍ਹਾਂ ਨੂੰ ਨੌਕਰੀਆਂ ਦੇਵੇ । ਤੁਹਾਨੂੰ ਪਤਾ ਹੈ ਕਿ ਸਰਕਾਰ ਨੇ ਮੰਨਿਆਂ ਹੈ ਕਿ ਪਿਛਲੇ ਸਾਲ ਨਾਲੋਂ 12 ਫੀਸਦੀ ਮਹਿੰਗਾਈ ਵੱਧੀ ਹੈ । ਸਰਕਾਰ ਦਾ ਕੰਮ ਹੈ ਅਤੇ ਸਰਕਾਰ ਬਣਦੀ ਹੀ ਇਸ ਵਾਸਤੇ ਹੈ ਕਿ ਉਹ ਹਰ ਗਲ ਤੇ ਕੰਟਰੋਲ ਕਰੇ । ਜਿਸ ਤਰ੍ਹਾਂ ਸਰਕਾਰ ਨੇ ਹੁਣ ਆਪ ਮੰਨਿਆ ਹੈ ਕਿ ਪਿਛਲੇ ਸਾਲ ਨਾਲੋਂ ਐਤਕੀ 12 ਫੀ ਸਦੀ ਮਹਿੰਗਾਈ ਵੱਧੀ ਹੈ, ਜੇ ਇਸੇ ਤਰ੍ਹਾਂ ਹਰ ਸਾਲ 12 ਫੀ ਸਦੀ ਮਹਿੰਗਾਈ ਵੱਧਦੀ ਗਈ ਤਾਂ ਤੁਸੀਂ ਦਸੋਂ ਇਸ ਗਰੀਬ ਜਨਤਾ ਦਾ ਕੀ ਬਣੇਗਾ ਅਤੇ ਇਸ ਦੁਨੀਆਂ ਵਿਚ ਉਨ੍ਹਾਂ ਦੀ ਕੀ ਹਾਲਤ ਹੋਵੇਗੀ । ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪਿੰਡਾਂ ਵਿਚ, ਸ਼ਹਿਰਾਂ ਵਿਚ ਡਿਪੂ ਰਾਸ਼ਨ ਦੇ ਖੋਲ੍ਹ ਦਿਤੇ ਹਨ । ਡਿਪੂ ਤਾਂ ਉਸ ਵੇਲੇ ਖੋਲ੍ਹੇ ਜਾਂਦੇ ਹਨ ਜਦੋਂ ਕਿ ਆਪਣੇ ਦੇਸ਼ ਵਿਚ ਕੋਈ ਚੀਜ਼ ਨਾ ਮਿਲੇ ਅਤੇ ਲੋਕਾਂ ਨੂੰ ਦੇਣ ਵਾਸਤੇ ਬਾਹਰਲੇ ਦੇਸ਼ਾਂ ਤੋਂ ਮੰਗਵਾਣੀ ਹੋਵੇ ਅਤੇ ਲੋਕਾਂ ਨੂੰ ਉਹ ਚੀਜ਼ ਡਿਪੂਆਂ ਰਾਹੀਂ ਦੇਣ ਦਾ ਸਵਾਲ ਪੈਦਾ ਹੁੰਦਾ ਹੈ । (ਵਿਘਨ) ਸਾਰੇ ਹਿੰਦੁਸਤਾਨ ਵਿਚ ਅਤੇ ਖਾਸ ਤੌਰ ਤੇ ਪੰਜਾਬ ਵਿਚ ਜਿਥੇ ਜਾਉ ਬਲੈਕ ਵਿਚ ਹਰ ਚੀਜ਼ ਮਿਲ ਜਾਂਦੀ ਹੈ । ਜੇ ਤੁਸੀਂ ਕੋਈ ਚੀਜ਼ ਬਲੈਕ ਵਿਚ ਲੈਣਾ ਚਾਹੋ ਤਾਂ ਜਿਤਨੇ ਮਰਜੀ ਟਰਕ ਲੱਦ ਲਓ, ਜਿਤਨੀਆਂ ਮਰਜ਼ੀ ਕਾਰਾਂ ਲੱਦ ਲਓ ਅਤੇ ਜਿੰਨੀ ਮਰਜ਼ੀ ਗੱਡੀਆਂ ਲੱਦ ਲਓ । ਇਸ ਸਰਕਾਰ ਨੇ ਜਿਹੜੇ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਡਿਪੂ ਖੋਲ੍ਹੇ ਹਨ ਉਥੇ ਆਮ ਦੇਖਿਆ ਹੈ ਕਿ ਥੋੜਾ ਬਹੁਤ ਆਟਾ ਜਾਂ ਖੰਡ ਦੇ ਕੇ ਕਹਿ ਦਿੰਦੇ ਹਨ ਕਿ ਰਾਸ਼ਨ ਖ਼ਤਮ ਹੋ ਗਿਆ ਹੈ, ਅਗਲੀਂ ਵਾਰੀ ਤੇ ਲੈ ਲੈਣਾ । ਇਸ ਤਰ੍ਹਾਂ ਉਹ ਦੁਕਾਨਦਾਰ ਥੋੜਾ ਬਹੁਤ ਰਾਸ਼ਨ ਵੇਚ ਕੇ ਬਾਕੀ ਦਾ ਬਲੈਕ ਵਿਚ ਵੇਚ ਦਿੰਦੇ ਹਨ । ਇਹ ਤਾਂ ਇਨ੍ਹਾਂ ਦੇ ਡਿਪੂਆਂ ਦਾ ਹਾਲ ਹੈ । (ਵਿਘਨ) (ਘੰਟੀ) ।

**ਸ੍ਰੀ ਸਪੀਕਰ** : ਮਰੜ੍ਹੀ ਸਾਹਿਬ, ਤੁਹਾਡੀ ਪਾਰਟੀ ਦਾ ਟਾਈਮ ਹੀ ਕਟਿਆ ਜਾਵੇਗਾ ਤੁਸੀਂ ਆਪਣੀ ਪਾਰਟੀ ਦਾ ਟਾਈਮ ਲੈ ਰਹੇ ਹੋ । (Marhari Sahib, the time which you are taking will be deducted from the time earmarked for your party.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਬਸ ਜੀ, ਦੋ ਮਿੰਟ । (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਸਕੀਮ ਇਹ ਬਣਾਈ ਹੈ ਕਿ ਹਰੀਜਨਾਂ ਦੇ ਬੱਚਿਆਂ ਨੂੰ 12.00 ਵਜੇ ਦਾ ਖਾਣਾ ਸਕੂਲਾਂ ਵਿਚ ਦਿੱਤਾ ਜਾਵੇਗਾ । ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਸਕੀਮ ਪਿਛੇ ਜਿਹੇ ਵੀ ਬਣਾਈ ਗਈ ਸੀ ਕਿ ਪਿੰਡਾਂ ਵਿੱਚ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨੂੰ, ਹਰੀਜਨਾਂ ਦੇ ਬੱਚਿਆਂ ਨੂੰ ਸਕੂਲਾਂ ਵਿਚ ਦੁੱਧ ਦਿੱਤਾ ਜਾਵੇ । ਜਿਹੜੇ ਸਕੂਲਾਂ ਦੇ ਟੀਚਰ ਹੁੰਦੇ ਸਨ ਅਤੇ ਬੀਬੀਆਂ ਹੁੰਦੀਆਂ ਸਨ ਉਹ ਬੀਬੀਆਂ ਰਸੀਦਾਂ ਕਟਣ ਬੈਠ ਜਾਂਦੀਆਂ ਸਨ ਅਤੇ ਬੱਚਿਆਂ ਨੂੰ ਟੀਚਰ ਕਹਿ ਦਿੰਦੇ ਸਨ ਕਿ ਬਾਲਣ ਲਿਆਓ ਅਤੇ ਦੁੱਧ ਗਰਮ ਕਰੋ । ਇਸ ਤਰ੍ਹਾਂ ਬੱਚਿਆਂ ਦੀ ਸਾਰੀ ਦਿਹਾੜੀ ਇਸ ਦੁੱਧ ਦੇ ਸਿਲਸਿਲੇ ਵਿੱਚ ਹੀ ਬੀਤ ਜਾਂਦੀ ਸੀ ਅਤੇ ਉਨ੍ਹਾਂ ਦੀ ਪੜ੍ਹਾਈ ਨਹੀਂ ਸੀ ਹੁੰਦੀ ਸਗੋਂ ਵਕਤ ਜ਼ਾਇਆ ਹੁੰਦਾ ਸੀ । ਹੁਣ ਇਨ੍ਹਾਂ ਨੇ ਇਹ ਹੋਰ ਸਕੀਮ ਚਲਾ ਦਿੱਤੀ ਹੈ ਕਿ ਬੱਚਿਆਂ ਨੂੰ 12.00 ਵਜੇ ਦਾ ਖਾਣਾ ਸਕੂਲਾਂ ਵਿਚ ਦਿੱਤਾ ਜਾਵੇਗਾ । ਇਸ ਦੇ ਨਾਲ ਵੀ ਬੱਚਿਆਂ ਦਾ ਟਾਈਮ ਜ਼ਾਇਆ ਹੋਵੇਗਾ ਅਤੇ ਪੜ੍ਹਾਈ ਦਾ ਨੁਕਸਾਨ ਹੋਵੇਗਾ । ਫਿਰ ਤੁਸੀਂ ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਾਂ ਵਿੱਚ ਜਾਉ ਤਾਂ ਤੁਹਾਨੂੰ ਪਤਾ ਲਗੇਗਾ ਕਿ ਮੱਕਈ ਦੇ ਮੋਟੇ ਆਟੇ ਦੀਆਂ ਰੋਟੀਆਂ ਜਿਹੜੀਆਂ ਕਿ ਕੱਚੀਆਂ ਘਾਹ ਹੁੰਦੀਆਂ ਹਨ ਉਹ ਗਰੀਬਾਂ ਦੇ ਬੱਚਿਆਂ ਨੂੰ ਦਿਤੀਆਂ ਜਾਂਦੀਆਂ ਹਨ ਅਤੇ ਜੇ ਤਾਂ ਪਾਣੀ ਹੋਵੇ ਤਾਂ ਉਹ ਅਗਾਂਹ ਲੰਘ ਜਾਂਦੀਆਂ ਹਨ ਅਤੇ ਜੇ ਪਾਣੀ ਨਾ ਹੋਵੇ ਤਾਂ ਸੰਘੀ ਵਿਚ ਹੀ ਫਸੀਆਂ ਰਹਿ ਜਾਂਦੀਆਂ ਹਨ । ਇਸ ਤਰ੍ਹਾਂ ਕਈ ਮੌਤਾਂ ਹੋ ਗਈਆਂ ਹਨ । ਇਸ ਦੇ ਨਾਲ ਕਈ ਬੱਚਿਆਂ ਦਾ ਨੁਕਸਾਨ ਹੋਇਆ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਮਰੜ੍ਹੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ ਬੱਚਿਆਂ ਦੀਆਂ ਮੌਤਾਂ ਦਾ ਜ਼ਿਕਰ ਕੀਤਾ ਹੈ, ਕਿੰਨੇ ਬੱਚਿਆ ਦੀਆਂ ਮੌਤਾਂ ਹੋ ਗਈਆਂ ਹਨ ? ਇਹ ਹਾਊਸ ਨੂੰ ਐਵੇਂ ਗੁੰਮਰਾਹ ਕਰ ਰਹੇ ਹਨ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਇਹ ਮੇਰੇ ਪਾਸ ਆ ਜਾਣ, ਮੈਂ ਇਨ੍ਹਾਂ ਨੂੰ ਦੱਸ ਦਿਆਂਗਾ ਕਿ ਕਿੰਨੀਆਂ ਮੌਤਾਂ ਹੋਈਆਂ ਹਨ । ਫਿਰ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਬੱਚਿਆਂ ਨੂੰ ਦੁਪਹਿਰ ਦਾ ਖਾਣਾ ਦਿਤਾ ਜਾਂਦਾ ਹੈ ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਬੱਚਿਆਂ ਦੀ ਪੜ੍ਹਾਈ ਵੀ ਐਵੇਂ ਹੀ ਜਾਵੇਗੀ । ਇਸ ਲਈ ਮੈਂ ਇਸ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬੱਚਿਆਂ ਨੂੰ ਖਾਣਾ ਦੇਣਾ ਹੈ ਇਸ ਦੀ ਥਾਂ ਉਨ੍ਹਾਂ ਦੇ ਵਾਰਸਾਂ ਨੂੰ ਨਕਦੀ ਦੀ ਥਾਂ ਪੈਸੇ ਮਿਲ ਜਾਣ ਤਾਂ ਕਿ ਉਹ ਬੱਚਿਆਂ ਨੂੰ ਘਰੋਂ ਹੀ ਰੋਟੀ ਪੱਕਾ ਕੇ ਨਾਲ ਦੇ ਦਿਆ ਕਰਨ । ਇਸ ਲਈ ਇਹ ਜਿਹੜੀ ਸਕੀਮ ਰੋਟੀ ਦੀ ਇਨ੍ਹਾਂ ਨੇ ਦੇਣ ਦੀ ਬਣਾਈ ਹੈ ਇਹ ਬੰਦ ਕਰਨੀ ਚਾਹੀਦੀ ਹੈ ਅਤੇ ਇਸ ਦੀ ਥਾਂ ਤੇ ਬੱਚਿਆਂ ਦੇ ਵਾਰਸਾਂ ਨੂੰ ਪੈਸੇ ਦਿੱਤੇ ਜਾਣੇ ਚਾਹੀਦੇ ਹਨ । (ਘੰਟੀ)

[ਸਰਦਾਰ ਕਰਨੈਲ ਸਿੰਘ ਮਰੜ੍ਹੀ]

ਸਪੀਕਰ ਸਾਹਿਬ, ਮੈਂ ਬਹੁਤਾ ਟਾਈਮ ਨਹੀਂ ਲੈਂਦਾ ਕਿਉਂਕਿ ਤੁਸੀਂ ਵੀ ਕਹਿੰਦੇ ਹੋ ਕਿ ਜਲਦੀ ਹੀ ਮੁਕਾ ਦਿਆਂ । ਇਕ ਗਲ ਮੈਂ ਦਸਣਾ ਚਾਹੁੰਦਾ ਹਾਂ ਕਿ ਤਰਨਤਾਰਨ ਦੇ ਇਲਾਕੇ ਦਾ ਇਕ ਚੇਅਰਮੈਨ ਹੈ । ਉਸ ਦਾ ਨਾਮ ਨਹੀਂ ਮੈਂ ਇਥੇ ਲੈਂਦਾ ਕਿਉਂਕਿ ਤੁਸੀਂ ਇਥੇ ਕਹਿ ਦਿੰਦੇ ਹੋ ਕਿ ਨਾਮ ਨਾ ਲਓ । ਦੋ ਸਾਲ ਇਸ ਚੇਅਰਮੈਨ ਨੂੰ ਹੋ ਗਏ ਹਨ । (ਵਿਘਨ) ਸਪੀਕਰ ਸਾਹਿਬ, ਸਿਧੂ ਸਾਹਿਬ ਉਸ ਦੇ ਘਰ ਗਏ ਅਤੇ ਉਥੇ ਚਾਹ ਵੀ ਪੀ ਕੇ ਆਏ । ਉਸ ਦੇ ਵਿਰੁਧ ਅਦਾਲਤ ਵਿਚ ਕੇਸ ਚਲਦਾ ਹੈ । ਪੁਲਿਸ ਉਸ ਨੂੰ ਫੜਦੀ ਨਹੀਂ । (ਵਿਘਨ) ਮੈਂ ਕਹਿੰਦਾ ਹਾਂ ਕਿ ਅਗਰ ਸਰਕਾਰ

3.30 P.M.

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਨੇ ਤਰੱਕੀ ਕਰਨੀ ਹੈ ਅਤੇ ਇਸ ਨੇ ਰਹਿਣਾ ਹੈ ਤਾਂ ਇਹ ਲੋਕਾਂ ਨਾਲ ਪੂਰਾ ਨਿਆਂ ਕਰੇ । ਜੇ ਇਹ ਸਰਕਾਰ ਨਿਆਂ ਨਹੀਂ ਕਰਦੀ ਅਤੇ ਪਾਰਟੀ ਬਾਜ਼ੀ ਨਾਲ ਕੰਮ ਕਰਨਾ ਹੈ ਤਾਂ ਇਹ ਸਰਕਾਰ ਅੱਜ ਵੀ ਗਈ, ਭਲਕੇ ਵੀ ਗਈ ਅਤੇ ਹੁਣ ਵੀ ਗਈ ਤੇ ਹੁਣੇ ਵੀ ਗਈ। (ਹਾਸਾ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੀ ਟਰਮ ਵਿਚ ਵੀ ਐਮ. ਐਲ. ਏ. ਸੀ ਅਤੇ ਵਜ਼ੀਰ ਵੀ ਰਿਹਾ ਹਾਂ । ਸਾਡੀ ਵਜ਼ਾਰਤ ਵੇਲੇ ਸਭ ਲੋਕ ਸੰਤੁਸ਼ਟ ਸਨ । ਪਰ ਇਨ੍ਹਾਂ ਦੇ ਵੇਲੇ ਹੁਣ ਸਾਰੀਆਂ ਪਾਰਟੀਆਂ ਦੇ ਬੰਦੇ ਚਾਹੇ ਕੋਈ ਕਾਂਗਰਸੀ ਹੈ, ਚਾਹੇ ਕੋਈ ਜਨ-ਸੰਘੀ ਹੈ ਤੇ ਚਾਹੇ ਕੋਈ ਅਕਾਲੀ ਹੈ ਕਿਸੀ ਵੀ ਪਾਰਟੀ ਦਾ ਬੰਦਾ ਇਨ੍ਹਾਂ ਤੋਂ ਸੰਤੁਸ਼ਟ ਨਹੀਂ ਹੈ । ਲੋਕ ਰਾਜ ਵਿਚ ਇਹ ਕੁਝ ਨਹੀਂ ਹੋਇਆ ਕਰਦਾ ਜਿਸ ਤਰ੍ਹਾਂ ਇਹ ਕਰਦੇ ਹਨ । ਇਹ ਤਾਂ ਡਾਂਗਾਂ ਨਾਲ ਰਾਜ ਕਰਦੇ ਹਨ । ਪੁਲਿਸ ਨਾਲ ਰਾਜ ਕਰਦੇ ਹਨ । ਇਹੋ ਜਿਹਾ ਤਾਂ ਅਸੀਂ ਲੋਕ ਰਾਜ ਕਦੇ ਵੀ ਨਹੀਂ ਦੇਖਿਆ । ਇਹ ਜੋ ਕੁਝ ਵੀ ਕੰਮ ਕਰਦੇ ਹਨ ਉਹ ਲੋਕ ਰਾਜ ਦੇ ਵਿਰੁਧ ਹੈ । ਇਸ ਰਾਜ ਵਿਚ ਕੋਈ ਬੰਦਾ ਐਪਲੀਕੇਸ਼ਨ ਨਹੀਂ ਦੇ ਸਕਦਾ, ਕੋਈ ਬੰਦਾ ਕਿਸੀ ਕਿਸਮ ਦੀ ਸ਼ਿਕਾਇਤ ਨਹੀਂ ਕਰ ਸਕਦਾ, ਕੋਈ ਡੈਪੂਟੇਸ਼ਨ ਇਨ੍ਹਾਂ ਨੂੰ ਨਹੀਂ ਮਿਲ ਸਕਦਾ, ਕੋਈ ਦੁਖ ਤਕਲੀਫ ਇਨ੍ਹਾਂ ਨੂੰ ਆਪਣੀ ਨਹੀਂ ਦੱਸ ਸਕਦਾ । ਪਰ ਇਹ ਕਹਿੰਦੇ ਹਨ ਕਿ ਸਾਡਾ ਰਾਜ ਬਹੁਤ ਚੰਗਾ ਹੈ ਅਤੇ ਕਿਸੇ ਨੂੰ ਕੋਈ ਦੁਖ ਤਕਲੀਫ ਨਹੀਂ । ਜੇ ਕਿਸੇ ਤਰ੍ਹਾਂ ਡਾਂਗਾਂ ਨਾਲ ਰਾਜ ਕਰਦੇ ਰਹੇ, ਪੁਲਿਸ ਦੇ ਜ਼ੋਰ ਨਾਲ ਰਾਜ ਕਰਦੇ ਰਹੇ ਤਾਂ ਮੈਂ ਸਮਝਦਾ ਹਾਂ ਕਿ ਇਹ ਕੁਝ ਦਿਨ ਦੇ ਹੀ ਮਹਿਮਾਨ ਹਨ । (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਬੱਜਟ ਲਿਆਂਦਾ ਹੈ, ਇਹ ਬੱਜਟ ਮੈਂ ਦੇਖਿਆ ਹੈ ਅਤੇ ਸਾਰਾ ਪੜ੍ਹਿਆ ਹੈ ਇਸ ਦੇ ਵਿਚੋਂ ਮਹਿੰਗਾਈ ਦੀ ਖਰਾਬੀ ਦੀ ਬੋ ਆ ਰਹੀ ਹੈ, ਇਸ ਬਜਟ ਵਿਚ ਕੁਨਬਾਪਰਵਰੀ ਦੀ ਬੋ ਆ ਰਹੀ ਹੈ, ਇਸ ਬਜਟ ਵਿਚ ਰਿਸ਼ਵਤ ਦੀ ਬੋ ਆ ਰਹੀ ਹੈ ਅਤੇ ਇਸ ਬੱਜਟ ਵਿਚ ਲਾਅ ਐਂਡ ਆਰਡਰ ਦੀ ਖਰਾਬੀ ਦੀ ਬੋ ਆ ਰਹੀ ਹੈ। ਇਹ ਜਿਹੜਾ ਬੱਜਟ ਪੇਸ਼ ਕੀਤਾ ਗਿਆ ਹੈ ਇਹ ਇਕ ਥੋਥਾ ਬੱਜਟ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਕਿਸੀ ਨੇ ਪੁਛਿਆ ਕਿ ਹਾਊਸ ਵਿਚ ਗਵਰਨਰ ਸਾਹਿਬ ਡਿਗ ਕਿਉਂ ਪਏ ਸੀ । ਮੈਂ ਕਿਹਾ ਕਿ ਡਿਗ ਇਸ ਕਰਕੇ ਪਏ ਹੋਣੇ ਹਨ ਕਿ ਉਹ ਪੰਜਾਬੀ ਘੱਟ ਪੜ੍ਹੇ ਹੋਏ ਹਨ ਅਤੇ ਉਹ ਸਮਝਦੇ ਸਨ ਕਿ ਅਗੇ ਪੰਜਾਬੀ ਜ਼ਿਆਦਾ ਪੜ੍ਹੇ ਲਿਖੇ ਬੈਠੇ ਹਨ, ਇਸ ਕਰਕੇ ਸ਼ਾਇਦ ਗਮ ਨਾਲ ਡਿਗ ਪਏ ਹੋਣ । ਉਹ ਕਹਿਣ ਲਗਾ ਕਿ ਨਹੀਂ ਕੋਈ ਹੋਰ ਗਲ ਹੋਣੀ ਹੈ । ਫਿਰ ਮੈਂ ਕਿਹਾ . . . .

**ਸ਼੍ਰੀ ਪ੍ਰੇਮ ਗੁਪਤਾ** : [* * * * *]

**Mr. Deputy Speaker.** Please resume your seat. This is no Point of Order.

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪੰਜਾਬੀ ਹੈ ਇਸ ਨੂੰ ਰਾਜਗਦੀ ਤੇ ਬਿਠਾਉਣ ਵਾਲੇ ਅਸੀਂ ਹਾਂ। ਸਰਦਾਰ ਲਛਮਣ ਸਿੰਘ ਗਿੱਲ ਨੇ ਅਤੇ ਮੈਂ ਉਨ੍ਹਾਂ ਦੇ ਨਾਲ ਸਾਂ ਜਦੋਂ ਅਸੀਂ ਪੰਜਾਬੀ ਨੂੰ ਰਾਜ ਭਾਸ਼ਾ ਕਰਾਰ ਦਿੱਤਾ ਸੀ। (ਵਿਘਨ) ਇਹ ਕਹਿੰਦੇ ਹਨ ਕਿ ਮੈਂ ਪੜ੍ਹਿਆ ਹੋਇਆ ਨਹੀਂ। ਮੈਂ ਕਹਿੰਦਾ ਹਾਂ ਕਿ ਜਦੋਂ ਅਸੀਂ ਸਰਕਾਰ ਚਲਾਈ ਤਾਂ ਉਦੋਂ ਪੰਜਾਬੀ ਨੂੰ ਪੂਰਾ ਸਨਮਾਨ ਦਿੱਤਾ ਅਤੇ ਜਿਹੜੇ ਅੰਗਰੇਜ਼ੀ ਪੜ੍ਹੇ ਲਿਖੇ ਸੀ ਉਨ੍ਹਾਂ ਨੂੰ ਅਨਪੜ੍ਹ ਕਰ ਦਿੱਤਾ ਅਤੇ ਜਿਹੜੇ ਗੁਰਮੁਖੀ ਪੜ੍ਹੇ ਹੋਏ ਸੀ ਉਹ ਪੜ੍ਹੇ ਲਿਖੇ ਬਣਾ ਦਿੱਤੇ। (ਵਿਘਨ)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਰੜ੍ਹੀ ਸਾਹਿਬ ਹੁਣ ਕਹਿੰਦੇ ਹਨ ਪੰਜਾਬੀ ਮੈਂ ਲਾਗੂ ਕੀਤੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਵੀ ਇਨ੍ਹਾਂ ਦੇ ਨਾਲ ਸੀ ਜਦੋਂ ਵੋਟਾਂ ਪਈਆਂ ਤਾਂ ਇਨ੍ਹਾਂ ਦੇ ਅਕਾਲੀਆਂ ਨੇ ਖਿਲਾਫ ਵੋਟਾਂ ਦਿੱਤੀਆਂ ਅਤੇ ਇਹ ਕਾਂਗਰਸੀ ਸਾਥੀ ਹਨ ਜਿਨ੍ਹਾਂ ਨੇ ਹੱਕ ਵਿਚ ਵੋਟਾਂ ਪਾਈਆਂ। ਇਸ ਲਈ ਇਹ ਝੂਠ ਕਹਿੰਦੇ ਹਨ। (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਇਹ ਸਾਡਾ ਸਾਥੀ ਸੀ। ਬੜਾ ਭਲਾਮਾਣਸ ਸੀ, ਇਹ ਪਤਾ ਨਹੀਂ ਕਿਸ ਤਰ੍ਹਾਂ ਇਧਰ ਵਿਚਾਰਾ ਫਸ ਗਿਆ (ਵਿਘਨ) ਇਹ ਜਦੋਂ ਸਾਡੇ ਨਾਲ ਆਇਆ ਤਾਂ ਕਹਿਣ ਲਗਾ ਪਹਿਲਾਂ 5 ਸਾਲ ਦਾ ਵਾਇਦਾ ਕਰੋ। ਮੇਰਾ ਖਰਚ ਪੂਰਾ ਕਰੋ। ਅਸੀਂ ਕਿਹਾ ਕਿ ਡਿਪਟੀ ਵਜ਼ੀਰ ਬਣਾ ਦਿੰਦੇ ਹਾਂ, ਕਹਿਣਾ ਲਗਾ ਕਿ ਨਹੀਂ ਮੁਸ਼ਕਲ ਹੈ। ਫਿਰ ਅਸੀਂ ਕਿਹਾ ਕਿ ਚਲ ਤੈਨੂੰ ਅਸੀਂ ਵਜ਼ੀਰ ਬਣਾ ਦਿੰਦੇ ਹਾਂ। ਜਦੋਂ ਸਾਡੀ ਵਜ਼ਾਰਤ ਟੁੱਟ ਗਈ ਤਾਂ ਅਸੀਂ ਕਿਹਾ ਕਿ ਗਲ ਸੁਣ ਕਿ ਹੁਣ ਅਸੀਂ ਰਲ ਕੇ ਚਲਣਾ ਹੈ, ਇਹ ਕਹਿਣ ਲਗਾ ਕਿ ਨਹੀਂ ਜੀ। ਅਸੀਂ ਹਾਥੀ ਤੇ ਚੜ੍ਹਾਇਆ ਹੁਣ ਇਹ ਡਾਂਗਾਂ ਥਲੇ ਆ ਗਿਆ ਹੈ। ਹੁਣ ਤਾਂ ਡਾਂਗ ਮਿਲਦੀ ਹੈ ਵਜ਼ਾਰਤ ਤਾਂ ਇਸ ਨੂੰ ਮਿਲਦੀ ਨਹੀਂ।

ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਇਸ ਤਰ੍ਹਾਂ ਸੌਦਾ ਹੋਇਆ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮਰੜ੍ਹੀ ਸਾਹਿਬ, ਤੁਹਾਡਾ ਟਾਇਮ ਹੋ ਗਿਆ.... (ਵਿਘਨ) (Marhari Sahib, your time is over.)

---

* Expunged as ordered by the Chair.

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਤਿੰਨ ਗਲਾਂ ਆਪਣੇ ਇਲਾਕੇ ਦੀਆਂ ਕਹਿ ਕੇ ਬੈਠ ਜਾਵਾਂਗਾ। ਡਿਪਟੀ ਸਪੀਕਰ ਸਾਹਿਬ, ਗੁਰੂਕੇ ਜੰਡਿਆਲਾ ਵਿਚ ਜਿਹੜੀ ਮੰਡੀ ਹੈ ਉਹ ਸ਼ਹਿਰ ਦੇ ਵਿੱਚ ਹੈ। ਜਦੋਂ ਜ਼ਿਮੀਂਦਾਰ ਬਾਹਰੋਂ ਆਉਂਦੇ ਹਨ ਅਤੇ ਸ਼ਹਿਰ ਵਿੱਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਬੜੀ ਤਕਲੀਫ਼ ਹੁੰਦੀ ਹੈ ਇਸ ਲਈ ਇਹ ਮੰਡੀ ਜੀ. ਟੀ. ਰੋਡ ਤੇ ਲਿਆਉਣੀ ਚਾਹੀਦੀ ਹੈ ਤਾਂ ਕਿ ਜ਼ਿਮੀਂਦਾਰ ਨੂੰ ਸਹੂਲਤ ਹੋਵੇ।

ਦੂਸਰੀ ਗਲ ਇਹ ਹੈ ਕਿ ਸਾਡੇ ਬੁਡਾਲ ਪਿੰਡ ਵਿਚ ਕੋਈ 3 ਹਜ਼ਾਰ ਵੋਟਾਂ ਹਨ। ਉਹ ਪਿੰਡ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ, ਮੈਂ ਬੇਨਤੀ ਕਰਦਾ ਹਾਂ ਕਿ ਉਥੇ ਦੇ ਸਕੂਲ ਨੂੰ ਲਾਜ਼ਮੀ ਤੌਰ ਤੇ ਅਪਗਰੇਡ ਕੀਤਾ ਜਾਏ ਕਿਉਂਕਿ ਇਲਾਕੇ ਦੇ ਲੋਕਾਂ ਦੀ ਮੰਗ ਹੈ। ਇਸ ਤੋਂ ਇਲਾਵਾ ਜਿਨ੍ਹੇ ਵੀ ਡਿਵੈਲਪਮੈਂਟ ਦੇ ਕੰਮ ਹਨ, ਸੜਕਾਂ ਹਨ ਜਾਂ ਹੋਰ ਚੀਜ਼ਾਂ ਹਨ ਉਥੇ ਘੱਟ ਹੋ ਰਹੀਆਂ ਹਨ ਔਰ ਉਹ ਇਸ ਕਰਕੇ ਕਿਉਂਕਿ ਉਥੇ ਦਾ ਐਮ. ਐਲ. ਏ. ਅਕਾਲੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਵਿਤਕਰਾ ਨਾ ਕਰੇ ਹਰ ਇਕ ਨੂੰ ਨਿਆਂ ਦੇਣ ਵਾਸਤੇ ਅਗਾਂਹ ਵਧੂ ਵਿਚਾਰ ਰਖੇ।

ਮੈਂ ਇਕ ਗਲ ਹੋਰ ਕਰਨੀ ਚਾਹੁੰਦਾ ਹਾਂ ਕਿ ਇਸ ਬੱਜਟ ਵਿਚੋਂ ਗਰੀਬਾਂ ਦੇ ਖੂਨ ਦੀ ਬੂ ਆ ਰਹੀ ਹੈ, ਰਿਸ਼ਵਤ ਦੀ ਬੂ ਆ ਰਹੀ ਹੈ, ਕੁਣਬਾ ਪ੍ਰਸਤੀ ਦੀ ਬੂ ਆ ਰਹੀ ਹੈ। ਮੈਂ ਹੁਣ ਤੁਹਾਡਾ ਸ਼ੁਕਰੀਆ ਅਦਾ ਕਰਕੇ ਬੈਠ ਜਾਂਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ) : ਡਿਪਟੀ ਸਪੀਕਰ ਸ਼ਾਹਿਬ, ਇਸ ਸਦਨ ਵਿੱਚ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਸ਼ਾਹਮਣੇ ਪੰਜਾਬ ਰਾਜ ਦਾ 1973-74 ਦਾ ਬੱਜਟ ਐਸਟੀਮੇਟ ਜ਼ੇਰੇ ਗੌਰ ਹੈ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਕਿੰਨ੍ਹਾਂ ਟਾਈਮ ਲਵੋਗੇ ? (Chaudhari Sahib, how much time will you take ?)

**ਚੌਧਰੀ ਦਰਸ਼ਨ ਸਿੰਘ** : ਮੈਂ ਤੁਹਾਡਾ ਜ਼ਿਆਦਾ ਟਾਈਮ ਨਹੀਂ ਲੈਣਾ, ਸਿਰਫ਼ 25 ਮਿੰਟ ਹੀ ਲਵਾਂਗਾ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ।(All right)

**ਚੌਧਰੀ ਦਰਸ਼ਨ ਸਿੰਘ** : ਪੰਜਾਬ ਸਰਕਾਰ ਨੇ 499 ਕਰੋੜ ਰੁਪਏ ਦਾ ਬੱਜਟ ਪੇਸ਼ ਕੀਤਾ ਹੈ। ਇਸ ਦੇ ਵਿਚ ਚੌਥੀ ਪੰਜ-ਸਾਲਾ ਯੋਜਨਾ ਦਾ ਆਖਰੀ ਸਾਲ ਹੈ।

(ਇਸ ਵਕਤ ਲਾਊਡ ਸਪੀਕਰ ਖਰਾਬ ਹੋ ਗਿਆ ਅਤੇ ਆਵਾਜ ਠੀਕ ਸੁਣਾਈ ਨਹੀਂ ਸੀ ਦਿੰਦੀ) 499 ਕਰੋੜ ਰੁਪਏ ਦੇ ਬਜਟ ਵਿਚ 37 ਕਰੋੜ ਰੁਪਏ ਦਾ ਖਸਾਰਾ ਹੈ। ਇਸ 37 ਕਰੋੜ ਦੇ ਖਸਾਰੇ ਵਿਚੋਂ 25.62 ਕਰੋੜ ਕੁਝ ਮਦਾਂ ਰਾਹੀਂ ਪੂਰਾ ਕਰਨ ਦਾ ਯਤਨ ਕੀਤਾ ਹੈ। ਸਾਰੇ ਹਿੰਦੁਸਤਾਨ ਵਿਚ ਇਹੋ ਜਿਹਾ ਕੋਈ ਹੋਰ ਸੂਬਾ ਨਹੀਂ ਮਿਲੇਗਾ ਕੋਈ ਵੀ ਤਰੱਕੀ ਕਰਨ ਵਾਲਾ ਮੁਲਕ, ਕੋਈ ਵੀ ਤਰੱਕੀ ਕਰਨ ਵਾਲਾ ਸੂਬਾ ਜਿਸ ਨੇ ਤਰੱਕੀ ਦੀਆਂ ਮੰਜ਼ਲਾਂ ਤੇ ਤੁਰਨਾ ਹੋਵੇ ਉਸ ਦਾ ਬੱਜਟ ਖਸਾਰੇ ਦਾ ਹੋਣਾ ਹੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਹਾਡਾ ਲਾਊਡ-ਸਪੀਕਰ ਖਰਾਬ ਲਗਦਾ ਹੈ । (Chaudhri Sahib, your microphone seems to be out of order)

**ਚੌਧਰੀ ਦਰਸ਼ਨ ਸਿੰਘ** : ਹੁਣ ਠੀਕ ਹੋ ਗਿਆ ਜਾਪਦਾ ਹੈ ਜੀ । ਇਹ 37 ਕਰੋੜ ਦੇ ਖਸਾਰੇ ਨੂੰ 7-8 ਮੱਦਾਂ ਰਾਹੀਂ 25.61 ਕਰੋੜ ਪੂਰਾ ਕਰਨ ਦਾ ਯਤਨ ਕੀਤਾ ਹੈ । ਇਨ੍ਹਾਂ ਮੱਦਾਂ ਵਿਚ 2-3 ਮੱਦਾਂ ਐਸੀਆਂ ਹਨ ਜ਼ਿਨ੍ਹਾਂ ਦਾ ਅਸਰ ਸਾਧਾਰਣ ਲੋਕਾਂ ਤੇ ਪੈਂਦਾ ਹੈ । ਜਿਵੇਂ ਸਟੈਂਪ ਡਿਊਟੀ ਹੈ, ਇਹ ਵੀ ਸਾਧਾਰਣ ਲੋਕਾਂ ਤੇ ਪੈਂਦੀ ਹੈ । ਬੰਗਲਾ ਦੇਸ਼ ਕਰ ਨੂੰ ਐਜੂਕੇਸ਼ਨ ਸੈਸ ਵਿਚ ਬਦਲ ਕੇ, ਇਹ ਵੀ ਆਮ ਸਾਧਾਰਣ ਆਦਮੀਆਂ ਤੇ ਪੈਂਦਾ ਹੈ । ਇਨ੍ਹਾਂ ਮੱਦਾਂ ਦੀ ਇਤਨੀ ਰਕਮ ਨੂੰ ਘਟਾਉਣਾ ਚਾਹੀਦਾ ਸੀ । ਇਤਨੀ ਸਟੈਂਪ ਡਿਊਟੀ ਸਾਡਾ ਕਿਸਾਨ ਬਰਦਾਸ਼ਤ ਨਹੀਂ ਕਰ ਸਕਦਾ । ਜਿਸਨੇ ਜ਼ਮੀਨ ਗਹਿਣੇ ਰਖਣੀ ਹੈ ਉਹ ਤੰਗ ਆਕੇ ਹੀ ਰਖੇਗਾ, ਇਸ ਲਈ ਉਸ ਦੇ ਵਾਸਤੇ ਇਤਨੀ ਸਟੈਂਪ ਡਿਊਟੀ ਦੇਣੀ ਮੁਸ਼ਕਲ ਹੈ । ਇਹ ਅਮਾਊਂਟ ਜ਼ਿਆਦਾ ਹੈ ।

ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਖਸਾਰਾ ਹੈ ਇਹ ਆਉਣਾ ਸੀ, ਕਿਉਂ ਆਉਣਾ ਸੀ, ਕਿਉਂਕਿ ਸਾਡਾ ਰਿਵਾਈਜ਼ਡ ਐਸਟੀਮੇਟ ਜਿਹੜਾ ਪਿਛਲੇ ਤਿੰਨ ਸਾਲਾਂ ਦਾ ਸੀ, ਜਿਹੜੀ ਫੋਰਥ ਪਲੈਣ ਹੈ ਉਸ ਦੇ ਵਿਚ ਕੁਲ 204 ਕਰੋੜ ਰੁਪਏ ਖਰਚ ਕੀਤੇ ਪਿਛਲੀਆਂ ਸਰਕਾਰਾਂ ਨੇ । ਚੌਥੇ ਸਾਲ ਵਿਚ 102 ਕਰੋੜ ਰੁਪਏ ਅਤੇ ਇਸ ਸਾਲ 123 ਕਰੋੜ ਰੁਪਏ ਪੰਜਾਬ ਦੀਆਂ ਤਰੱਕੀ ਦੀਆਂ ਸਕੀਮਾਂ ਤੇ ਖਰਚ ਕਰਨਾ ਹੈ ਤਾਂ ਨੈਚੁਰਲੀ ਪੰਜਾਬ ਦਾ ਬੱਜਟ ਖਸਾਰੇ ਤੋਂ ਬਿਨਾਂ ਨਹੀਂ ਸੀ ਬਣ ਸਕਦਾ । ਇਸ ਬੱਜਟ ਦੇ ਫਿਗਰਜ਼ ਵੇਖ ਕੇ ਪਤਾ ਲਗਦਾ ਹੈ ਕਿ ਪੰਜਾਬ ਵਿਚ ਵਸਣ ਵਾਲੇ ਲੋਕਾਂ ਦੀ 7.5% ਤਰੱਕੀ ਹੋਈ ਹੈ । ਤਰੱਕੀ ਦੀਆਂ ਗਲਾਂ ਬਾਰੇ ਵੀ ਕੁਝ ਦਸਿਆ ਹੈ ਕਿ ਫ਼ਰੀਡਮ ਫ਼ਾਈਟਰ ਨੂੰ ਸਹਾਇਤਾ ਦੇਣੀ ਹੈ, ਬੇਵਾਵਾਂ ਦੀ ਪੈਨਸ਼ਨ 20 ਰੁਪਏ ਤੋਂ 60 ਰੁਪਏ ਕਰ ਦਿੱਤੀ ਹੈ, ਇੰਡਸਟਰੀ ਦੇ ਪੱਧਰ ਤੇ ਦੱਸਿਆ ਹੈ ਕਿ 18 ਇੰਡੈਂਟ ਆਏ ਸਨ ਅਕਾਲੀ ਰਾਜ ਵੇਲੇ ਇਹ ਨਹੀਂ ਸੀ ਲਏ ਗਏ ਇਨ੍ਹਾਂ ਬਾਰੇ ਵੀ ਦਸਿਆ ਹੈ । ਉਸ ਦੇ ਨਾਲ ਵੀ ਫ਼ਰਕ ਪਿਆ ਹੈ । ਤਾਲੀਮ ਦੇ ਪੱਧਰ ਤੇ ਹਜ਼ਾਰਾਂ ਸਕੂਲਾਂ ਦਾ ਖੋਲ੍ਹਣਾ, 8 ਹਜ਼ਾਰ ਟੀਚਰਾਂ ਨੂੰ ਐਂਪਲਾਇਮੈਂਟ ਦੇਣੀ, ਸੜਕਾਂ ਬਣਾਉਣੀਆਂ, ਹਰੀਜ਼ਨਾਂ ਲਈ ਧਰਮਸ਼ਾਲਾਵਾਂ ਬਣਾਉਣੀਆਂ, ਇਹ ਤਰੱਕੀ ਦੇ ਕੰਮ ਪੰਜਾਬ ਸਰਕਾਰ ਨੇ ਕੀਤੇ ਹਨ ਜਿਸ ਦੇ ਕਾਰਣ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ । (ਥੰਪਿੰਗ)

ਇਹ ਗੱਲ ਪੰਜਾਬ ਦੀ ਹਿਸਟਰੀ ਵਿਚ ਪਹਿਲੀਂ ਵੇਰ ਹੋਈ ਹੈ ਕਿ ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਹੋਵੇ ਅਤੇ ਪੰਜਾਬ ਵਿਚ ਵੀ ਕਾਂਗਰਸ ਦੀ ਸਰਕਾਰ ਹੋਵੇ, ਗਿਆਨੀ ਜੀ ਨੇ ਬੜੇ ਖੁਲ੍ਹੇ ਦਿਲ ਨਾਲ ਫ਼ਿਨਾਂਸ ਕਮਿਸ਼ਨ ਦੇ ਸਾਹਮਣੇ ਪੰਜਾਬ ਦੇ ਕੇਸ ਨੂੰ ਪੁਟ ਕੀਤਾ, ਜਿਸ ਦੇ ਤਿੰਨ ਮੈਂਬਰ ਹਨ ਉਨ੍ਹਾਂ ਵਿਚ ਇਕ ਪੰਜਾਬੀ ਵੀ ਹੈ, ਸ੍ਰੀ ਬੀ. ਐਨ. ਮਿਨਹਾਸ । ਗਿਆਨੀ ਜੀ ਨੇ ਖੁਲ੍ਹ ਕੇ ਕਿਹਾ ਕਿ ਸੈਂਟਰ ਵਲੋਂ ਪੰਜਾਬੀ ਦੇ ਨਾਲ ਵਿਤਕਰਾ ਹੋ ਰਿਹਾ ਹੈ । ਫ਼ਾਰ ਦੀ ਫਸਟ ਟਾਈਮ ਕਾਂਗਰਸ ਸਰਕਾਰ ਨੇ (ਵਿਘਨ) ਉਨ੍ਹਾਂ ਮੈਂਬਰਾਂ ਨੂੰ ਕਿਹਾ ਕਿ 5600 ਕਰੋੜ ਰੁਪਏ ਦੀ ਇਨਵੈਸਟਮੈਂਟ ਵਿਚੋਂ ਪੰਜਾਬ ਵਿਚ ਕੇਵਲ 33 ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ, ਨੰਗਲ ਫੈਕਟਰੀ ਤੇ । ਇਸ ਨੰਗਲ ਫੈਕਟਰੀ ਵਿਚ

[ਚੌਧਰੀ ਦਰਸ਼ਨ ਸਿੰਘ]

ਵੀ ਪੰਜਾਬ ਦਾ ਕੇਵਲ ਨਾਮੀਨਲ ਹਿੱਸਾ 1/3 ਇਸ ਤੇ ਪੰਜਾਬ ਉਤੇ ਕਰੋੜਾਂ ਰੁਪਏ ਦੇ ਘਾਟੇ ਦਾ ਖਰਚ ਪੈ ਰਿਹਾ ਹੈ। ਕਹਿਣ ਦਾ ਭਾਵ ਇਹ ਹੈ ਕਿ ਸਿਰਫ 33% ਫ਼ਰਟਾ-ਲਾਈਜ਼ਰ ਨੰਗਲ ਦੀ ਪੰਜਾਬ ਨੂੰ ਮਿਲਦੀ ਹੈ ਅਤੇ ਬਾਕੀ ਸਾਰੀ ਦੂਜੀਆਂ ਸਟੇਟਾਂ ਨੂੰ ਚਲੀ ਜਾਂਦੀ ਹੈ। ਗਿਆਨੀ ਜੀ ਨੇ ਬੜੇ ਖੁਲ੍ਹੇ ਦਿਲ ਨਾਲ, ਬੜੇ ਹੌਂਸਲੇ ਨਾਲ ਫਾਈਨਾਂਸ ਕਮਿਸ਼ਨ ਅਗੇ ਆਪਣਾ ਕੇਸ ਪੁਟ ਕੀਤਾ ਹੈ। ਗਿਆਨੀ ਜੀ ਨੇ ਕਿਹਾ ਕਿ ਫੂਡ ਪ੍ਰੋਡਕਸ਼ਨ ਵਾਸਤੇ ਸੈਂਟਰ ਦੇ ਲੀਡਰ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਪੰਜਾਬ ਦੇ ਵਿਚ ਵਸਣ ਵਾਲੇ ਪੰਜਾਬੀ ਬਹੁਤ ਖੁਸ਼ਹਾਲ ਹਨ ਅਤੇ ਉਨ੍ਹਾਂ ਨੇ ਆਖਿਆ ਹੈ ਕਿ ਪੰਜਾਬ ਦੀ ਪਰ ਕੈਪਿਟਾ ਇਨਕਮ 945 ਹੈ। ਗਿਆਨੀ ਜੀ ਨੇ ਕਿਹਾ ਕਿ ਤੁਸੀਂ 945 ਕਿਹਾ ਹੈ, ਪਰ ਆਂਕੜੇ ਵੇਖੋ ਕਿ 42% ਸਬ-ਸਟੈਂਡਰਡ ਆਬਾਦੀ ਹੈ ਜਿਸ ਦੀ ਇਨਕਮ 37 ਰੁਪਏ ਦੇ ਕਰੀਬ ਐਨੁਅਲ ਆਉਂਦੀ ਹੈ। ਤੁਸੀਂ ਕਿਹਾ ਕਿ ਪੰਜਾਬ ਪ੍ਰੋਡਕਸ਼ਨ ਵਧਾਏ, ਪੰਜਾਬ ਦੇ ਕਿਸਾਨ ਨੇ ਵਧਾਈ। ਪਰ ਹਿੰਦੁਸਤਾਨ ਵਿਚ ਜਿੰਨੇ ਵੀ ਫ਼ਾਰਮ ਡੈਟ ਹਨ ਉਨ੍ਹਾਂ ਵਿਚੋਂ ਪੰਜਾਬ ਦੇ ਕਿਸਾਨ ਤੇ ਸਾਰਿਆਂ ਨਾਲੋਂ ਵੱਧ ਹਨ। ਪੰਜਾਬ ਦਾ ਕਿਸਾਨ ਇੰਨ ਡੈਟ ਹੈ। ਇਸ ਕਰਕੇ ਗਿਆਨੀ ਜੀ ਨੇ ਕਮਿਸ਼ਨ ਕੋਲ ਆਪਣਾ ਕੇਸ ਪੇਸ਼ ਕਰਦਿਆਂ ਕਿਹਾ ਕਿ ਸਾਨੂੰ ਸਪੈਸ਼ਲ ਟਰੀਟਮੈਂਟ ਦਿਓ। ਅਤੇ ਇਹ ਵੀ ਆਖਿਆ ਕਿ ਸਾਡੀ ਬਾਰਡਰ ਦੀ ਸਟੇਟ ਹੈ ਅਤੇ ਮੋਰ ਦੈਨ ਫਿਫਟੀ ਪਰਸੈਂਟ ਫੂਡ ਦਾ ਨੈਸ਼ਨਲ ਪੂਲ ਵਿਚ ਪੰਜਾਬ ਦਿੰਦਾ ਹੈ ਸਾਨੂੰ ਕੁਝ ਨਾ ਕੁਝ ਸਪੈਸ਼ਲ ਦਿਤਾ ਜਾਵੇ। ਇਹ ਜਿਹੜੇ 33 ਕਰੋੜ ਰੁਪਏ ਕਰਜ਼ ਵਜੋਂ ਦਿਤੇ ਹਨ ਇਸ ਦੇ ਨਾਲ ਪੰਜਾਬ ਦਾ ਕਿਸਾਨ ਖੁਸ਼ਹਾਲ ਨਹੀਂ ਹੋ ਸਕਦਾ। ਇਹ ਗਲ ਪੁਟ ਨਹੀਂ ਕਰ ਸਕੇ। ਮੈਂ ਫਿਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਸੈਂਟਰ ਨੂੰ ਹੋਰ ਪ੍ਰੈਸ ਕਰੋ ਅਤੇ ਅਸੀਂ ਸਾਰੇ ਇਸ ਹਾਊਸ ਦੇ ਮੈਂਬਰ ਇਸ ਕੰਮ ਲਈ ਤੁਹਾਡੇ ਨਾਲ ਹਾਂ। ਇਸ ਤੋਂ ਇਲਾਵਾ ਪੰਜਾਬ ਇਕ ਦਫ਼ਾ ਨਹੀਂ ਤਿੰਨ ਦਫ਼ਾ ਜੰਗ ਦੀ ਮਾਰ ਥਲੇ ਆ ਚੁਕਿਆ ਹੈ। 1947 ਤੋਂ ਬਾਅਦ ਇਸ ਦੇ ਉਪਰ ਤਿੰਨ ਬਰਨਜ਼ ਆਏ। ਹਰ ਮਾਰ ਨੂੰ ਪੰਜਾਬ ਨੇ ਹੱਸ ਕੇ ਝੱਲਿਆ। ਕਰੋੜਾਂ ਲੋਕ ਡਿਸਲੋਕੇਟ ਹੋ ਗਏ, ਲੇਕਿਨ ਪੰਜਾਬ ਦੇ ਵਸਨ ਵਾਲੇ ਪੰਜਾਬੀ ਭਾਵੇਂ ਸਿੱਖ ਹੋਣ ਭਾਵੇਂ ਹਿੰਦੂ ਹਿੰਮਤ ਨਹੀਂ ਹਾਰਦੇ। ਹਿੰਮਤ ਨਾਲ ਅਗੇ ਵੱਧਦੇ ਰਹੇ ਹਨ। ਕਿੰਨੀ ਸ਼ਾਰਟੇਜ ਆਈ ਇਲੈਕਟਰਿਸਿਟੀ ਦੀ, ਫ਼ਰਟੇਲਾਈਜ਼ਰ ਦੀ ਇਸ ਤੋਂ ਇਲਾਵਾ ਹੋਰ ਵੀ ਸਾਧਨ ਘੱਟ ਹੋਏ ਹਨ ਪਰ ਪੰਜਾਬ ਨੇ 56 ਲੱਖ ਟਨ ਦੇ ਟੀਚੇ ਨੂੰ 58 ਲੱਖ ਟਨ ਦੇ ਟੀਚੇ ਤਕ ਪੁਚਾਇਆ। ਉਸ ਨੂੰ ਕਿਹਾ ਕਿ ਆਪਣੇ ਟੀਚੇ ਨੂੰ ਘੱਟਣ ਨਹੀਂ ਦੇਣਾ। ਪੰਜਾਬ ਦੇ ਕਿਸਾਨ ਨੂੰ ਤੁਸੀਂ ਜਿੰਨੀ ਜ਼ਿਆਦਾ ਤੋਂ ਜ਼ਿਆਦਾ ਮਦਦ ਲਿਆ ਕੇ ਦੇ ਸਕਦੇ ਹੋ ਲੈ ਕੇ ਦਿਉ।

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ ਆਖਿਆ ਹੈ ਕਿ ਇਨਕਮ ਟੈਕਸ ਦਾ ਸੌ ਫੀ ਸਦੀ ਹਿੱਸਾ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਪਹਿਲਾਂ ਨਹੀਂ ਸੀ ਮਿਲਦਾ। ਜੇ ਪੰਜਾਬ ਸਰਕਾਰ ਸੈਂਟਰ ਤੇ ਪ੍ਰੈਸ ਕਰੇਗੀ ਤਾਂ ਕੋਈ ਵਜ੍ਹਾ ਨਹੀਂ ਕਿ ਪੰਜਾਬ ਨੂੰ ਸੈਂਟਰ ਤੋਂ ਜ਼ਿਆਦਾ ਇਮਦਾਦ ਨਾ ਮਿਲੇ। ਇਕ ਦੋ ਸੁਜੈਸ਼ਨਜ਼ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸ਼ਰਮਾ ਜੀ ਅੱਗੇ ਰਖਾਂਗਾ। ਇਨ੍ਹਾਂ ਨੇ ਬੜੇ ਚੰਗੇ ਢੰਗ ਨਾਲ ਆਪਣਾ ਕੇਸ ਫਾਈਨੈਂਸ ਕਮਿਸ਼ਨ ਅੱਗੇ ਪੁਟ ਕੀਤਾ ਹੈ। ਫਾਈਨੈਂਸ ਕਮਿਸ਼ਨ ਨੇ ਯਕੀਨ ਦਵਾਇਆ ਹੈ ਕਿ ਉਹ ਜਾ ਕੇ ਕੇਂਦਰ ਦੀ ਸਰਕਾਰ ਅੱਗੇ ਪੰਜਾਬ ਦਾ ਕੇਸ ਪੁਟ ਕਰੇਗਾ ਅਤੇ ਵੱਧ ਤੋਂ ਵੱਧ ਅਸਿਸਟੈਂਸ ਵੀ ਦਿਵਾਏਗਾ। ਡਿਪਟੀ ਸਪੀਕਰ ਸਾਹਿਬ, ਜਿਥੇ ਪੰਜਾਬ ਦੇ ਮੁੱਖ ਮੰਤਰੀ ਨੇ

ਇਸ ਗਲ ਨੂੰ ਮੰਨਿਆ ਹੈ ਕਿ ਪੰਜਾਬ ਵਿਚ ਵਸਣ ਵਾਲੀ 42 ਫੀ ਸਦੀ ਆਬਾਦੀ ਦੀ ਇਨਕਮ 37 ਰੁਪਏ ਸਾਲਾਨਾ ਹੈ, ਉਥੇ ਪੰਜਾਬ ਦੀ ਜੰਤਾ ਇਹ ਮੰਗ ਕਰਦੀ ਹੈ ਕਿ ਅਮੀਰ ਅਤੇ ਗਰੀਬ ਦੀ ਵਿੱਥ ਨੂੰ ਘਟਾਇਆ ਜਾਵੇ। ਪਰ ਇਹ ਬਜਾਏ ਘੱਟਣ ਦੇ ਜ਼ਿਆਦਾ ਹੋ ਰਹੀ ਹੈ। ਇਹ ਠੀਕ ਹੈ ਕਿ ਸੂਬੇ ਦੀ ਪਰ ਕੈਪੀਟਾ ਇਨਕਮ 945 ਰੁਪਏ ਹੈ ਲੇਕਿਨ 42 ਫੀ ਸਦੀ ਆਬਾਦੀ ਸਬ-ਸਟੈਂਡਰਡ ਤੇ ਰਹਿ ਰਹੇ ਹਨ, ਜਿਨ੍ਹਾਂ ਦੇ ਕੋਲ ਰਹਿਣ ਲਈ ਮਕਾਨ ਨਹੀਂ ਉਨ੍ਹਾਂ ਬਾਰੇ ਪੰਜਾਬ ਸਰਕਾਰ ਕੀ ਸੋਚ ਰਹੀ ਹੈ। ਤੁਸੀਂ ਜ਼ਰਾ ਪਰਾਈਸ-ਲਾਈਨ ਵੱਲ ਨਿਗਾਹ ਮਾਰੋ। ਪਿਛਲੇ ਸਾਲ ਇਹ 3.7 ਇਨਕਰੀਜ਼ ਹੋਇਆਂ ਅਤੇ ਇਸ ਸਾਲ ਇਹ ਹਿੰਦੁਸਤਾਨ ਵਿਚ ਤਾਂ 9.3 ਇਨਕਰੀਜ਼ ਹੋਇਆ ਹੈ ਪਰ ਪੰਜਾਬ ਵਿਚ ਇਹ 12.1 ਇਨਕਰੀਜ਼ ਹੋਇਆ ਹੈ। ਪਰਾਈਸ ਲਾਈਨ ਅਸੀਂ ਮੈਨਟੇਨ ਨਹੀਂ ਕਰ ਸਕੇ। ਤਿੰਨ ਕਰੋੜ ਪੰਜਾਹ ਲੱਖ ਰੁਪਏ ਗੌਰਮਿੰਟ ਇੰਪਲਾਈਜ਼ ਨੂੰ ਵ੍ਹੀਟ ਖਰੀਦਣ ਵਾਸਤੇ ਲੋਨ ਦੀ ਸ਼ਕਲ ਵਿਚ ਰਖਿਆ ਸੀ। ਇਸ ਗੌਰਮਿੰਟ ਨੇ ਇਹ ਪ੍ਰੋਮਿਜ਼ ਕੀਤਾ ਕਿ ਅਸੀਂ ਪਰਾਈਸ ਲਾਈਨ ਨੂੰ ਮੈਨਟੇਨ ਰਖਾਂਗੇ ਇਸ ਲਈ ਲੋਨ ਨਾ ਲਉ। ਪਰ ਇਸ ਪਰਾਈਸ ਲਾਈਨ ਨੂੰ ਸਰਕਾਰ ਮੈਨਟੇਨ ਨਹੀਂ ਕਰ ਸਕੀ ਅਤੇ ਪਰਾਈਸਿਜ਼ ਵਿਚ 12.1 ਫੀ ਸਦੀ ਇਨਕਰੀਜ਼ ਹੋਈ ਹੈ! ਹਿੰਦੁਸਤਾਨ ਦੇ ਵਿੱਤ ਮੰਤਰੀ ਨੇ ਕਿਹਾ ਹੈ ਕਿ ਅਸੀਂ ਬਲੈਕ ਮਨੀ ਨੂੰ ਅਨਅਰਥ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਡਿਪਟੀ ਸਪੀਕਰ ਸਾਹਿਬ ਪਿੱਛੇ ਜਿਹੇ ਕੁਝ ਆਂਕੜੇ ਨਿਕਲੇ ਸਨ ਕਿ 20 ਹਜ਼ਾਰ ਕਰੋੜ ਰੁਪਿਆ ਇਸ ਦੇਸ਼ ਵਿਚ ਟੇਂਟਿਡ ਮਨੀ ਹੈ।

This money is unaccounted. This money is not entered in any books. The Government how much strong it might be, cannot keep the price line at level. Suppose I have got the black money and the other man has got honest and hard-earned money, how can he compete with me.

ਵਾਂਚੂ ਕਮੇਟੀ ਦੀ ਰਿਪੋਰਟ ਦੇ ਮੱਦੇ ਨਜ਼ਰ ਚਵਾਨ ਸਾਹਿਬ ਨੇ ਬਿਆਨ ਦਿੱਤਾ ਕਿ ਅਸੀਂ ਲੈਜਿਸਲੇਸ਼ਨ ਲਿਆਈਏ ਤਾਂ ਕਿ ਇਹ ਬਲੈਕ ਮਨੀ ਘਟਾਈ ਜਾ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ ਕਿ ਅਮੀਰ ਅਤੇ ਗਰੀਬ ਦੀ ਵਿੱਥ ਨੂੰ ਘੱਟ ਨਹੀਂ ਕੀਤਾ ਜਾ ਸਕਦਾ। ਉਸ ਦਿਨ ਏਜ ਲਿਮਟ ਦਾ ਸੁਆਲ ਇਥੇ ਆਇਆ ਸੀ। ਇਹ ਮੰਗ ਕਿਉਂ ਕੀਤੀ ਜਾਂਦੀ ਹੈ? ਇਥੇ ਮੇਰੇ ਕਈ ਦੋਸਤਾਂ ਨੇ ਕਿਹਾ ਸੀ ਕਿ ਉਹ ਬੱਸਾਂ ਨੂੰ ਅੱਗ ਲਾਉਂਦੇ ਹਨ, ਉਹ ਇਨਡਿਸਿਪਲਿੰਡ ਹਨ, ਉਨ੍ਹਾਂ ਨੂੰ ਵੋਟ ਦਾ ਅਧਿਕਾਰ ਨਹੀਂ ਦੇਣਾ ਚਾਹੀਦਾ। ਪਿਛੇ ਜਿਹੇ ਬਿਆਨ ਦਿੱਤਾ ਸੀ ਕਿ ਪੰਜਾਬ ਵਿਚ 21,322 ਗਰੈਜੂਏਟਸ ਅਨ-ਇੰਪਲਾਇਡ ਹਨ।

Nearly 22,000 graduates are un-employed in Punjab. It includes three hundred Engineers. It includes one hundred doctors.

ਜਿਸ ਸੂਬੇ ਵਿਚ 22 ਹਜ਼ਾਰ ਦੇ ਕਰੀਬ ਗਰੈਜੂਏਟਸ ਅਨਇੰਪਲਾਇਡ ਹੋਣ ਤਾਂ ਉਹ ਬੱਸਾਂ ਨੂੰ ਅੱਗਾਂ ਨਹੀਂ ਲਾਉਣਗੇ ਤਾਂ ਹੋਰ ਕੀ ਕਰਨਗੇ। ਬੜੀ ਹਿੰਮਤ ਨਾਲ ਉਹ ਡਿਗਰੀਆਂ ਹਾਸਲ ਕਰਦੇ ਹਨ। ਦੂਸਰਿਆਂ ਬੱਚਿਆਂ ਦੇ ਮੂੰਹ ਵਿਚੋਂ ਰੋਟੀ ਕੱਢ ਕੇ ਜ਼ਿਮੀਂਦਾਰ ਉਸ ਨੂੰ ਕਿਤਾਬਾਂ ਲਈ ਪੈਸੇ ਦਿੰਦਾ ਹੈ ਅਤੇ ਨੰਗੇ ਪੈਰੀਂ ਜਾ ਕੇ ਉਸ ਨੂੰ ਫੀਸ ਦੇ ਕੇ ਆਉਂਦਾ

[ਚੌਧਰੀ ਦਰਸ਼ਨ ਸਿੰਘ]

ਹੈ । ਤੇ ਜਦੋਂ ਉਹ ਡਿਗਰੀ ਹਾਸਲ ਕਰ ਲੈਂਦਾ ਹੈ ਤਾਂ ਫਿਰ ਉਹ ਇਕ ਸਾਲ ਤਾਂ ਵਿਹਲਾ ਫਿਰਦਾ ਹੈ । ਫਿਰ ਕਨਵੋਕੇਸ਼ਨਾਂ ਹੁੰਦੀਆਂ ਹਨ । ਪਰ ਉਥੇ ਡਿਗਰੀਆਂ ਪਾੜ ਕੇ ਸੁੱਟ ਦਿਤੀਆਂ ਜਾਂਦੀਆਂ ਹਨ । ਉਹ ਕਹਿੰਦੇ ਹਨ :

We do not want degrees, we want something to eat, we want employment. Iqbal was not Naxalite. He was not a fool to write this couplet ;—

ਜਿਸ ਖੇਤ ਸੇ ਦਹਿਕਾਂ ਕੋ ਮੁਯੱਸਰ ਨਾ ਹੋ ਰੋਟੀ,
ਉਸ ਖੇਤ ਕੇ ਹਰ ਖੋਸ਼ਾਏ ਗੰਦਮ ਕੋ ਜਲਾ ਦੋ ।

ਗਰੈਜੂਏਟਸ ਨੂੰ ਅਨਇੰਪਲਾਇਮੈਂਟ ਅਲਾਊਂਸ ਜ਼ਰੂਰ ਦਿਉ ਅਤੇ ਇਸ ਲਈ ਪ੍ਰੋਵੀਜ਼ਨ ਕਰੋ ।

ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦੇ ਹੱਕ ਵਿਚ ਹਾਂ । ਸਰਕਾਰ ਉਨ੍ਹਾਂ ਸੋਸਾਇਟੀਆਂ ਨੂੰ ਪਰਮਿਟ ਦਿੰਦੀ ਹੈ ਜਿਹੜੀਆਂ ਕਿ ਕਦੇ ਰਜਿਸਟਰ ਵੀ ਨਹੀਂ ਹੋਈਆਂ ।

Haryana is minting money like anything. Haryana has nationalised the entire transport. Why can't Punjab do it ? We should nationalise the transport at once.

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸ਼ਰਮਾ ਜੀ ਨੂੰ ਸਿਨੇਮਿਆਂ ਬਾਰੇ ਅਰਜ਼ ਕਰਦਾ ਹਾਂ । ਸਾਨੂੰ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਨੈਸ਼ਨੇਲਾਈਜ਼ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਨ੍ਹਾਂ ਨੂੰ ਮੈਂ ਅਰਬਨ ਪਰਾਪਰਟੀ ਨਹੀਂ ਸਮਝਦਾ ।

Cinema is not part of the urban property. Urban property is to be acquired. Cinemas are to be nationalised. The acquired property is to be distributed among the people who have got less.

ਡਿਪਟੀ ਸਪੀਕਰ ਸਾਹਿਬ, ਇਹ ਉਸ ਦੇ ਥੱਲੇ ਨਹੀਂ ਆਉਂਦਾ । ਮੈਂ ਤੁਹਾਡੇ ਸਾਹਮਣੇ ਬੇਨਤੀ ਕਰਦਾ ਹਾਂ ਕਿ ਅਕਾਲੀ ਸਰਕਾਰ ਵੇਲੇ ਐਂਟਰਟੇਨਮੈਂਟ ਟੈਕਸ ਮੁਆਫ ਹੋਇਆ ਸੀ । ਇਹ ਸਾਨੂੰ ਨਹੀਂ ਕਰਨਾ ਚਾਹੀਦਾ । ਇਹ ਕੋਈ ਕਰੈਡਿਟ ਵਾਲੀ ਗਲ ਨਹੀਂ । ਇਹ ਸਟੇਟ ਨੂੰ ਲੱਖਾਂ ਰੁਪਿਆਂ ਦਾ ਲਾਸ ਹੈ । ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਅੰਮ੍ਰਿਤਸਰ ਦਾ ਇਕ ਸਿਨੇਮਾ ਇੱਕ ਮਹੀਨਾ ਫੁਲ ਹਾਊਸ ਚਲੇ ਅਤੇ ਜੇ ਐਂਟਰਟੇਨਮੈਂਟ ਟੈਕਸ ਮੁਆਫ ਹੋਵੇ ਤਾਂ ਸਟੇਟ ਨੂੰ 1.40 ਲੱਖ ਰੁਪਏ ਦਾ ਲਾਸ ਹੋਵੇਗਾ । ਇਕ ਪਿਕਚਰ ਜਿਸ ਦਾ ਕਿ ਐਂਟਰਟੇਨਮੈਂਟ ਟੈਕਸ ਮੁਆਫ ਹੋਇਆ ਇਹ 13 ਜਗ੍ਹਾਂ ਚਲੀ । ਹੁਣ ਤੁਸੀਂ ਆਪ ਅੰਦਾਜ਼ਾ ਲਗਾਓ ਕਿ ਸਟੇਟ ਨੂੰ ਕਿੰਨਾਂ ਨੁਕਸਾਨ ਹੋਇਆ । ਮੈਂ ਬੇਨਤੀ ਕਰਦਾ ਹਾਂ ਕਿ ਇਸ ਪਰੀਟੈਕਸਟ ਜਾਂ ਕਵਰ ਥੱਲੇ ਇਹ ਨਾ ਕਰੋ ਕਿ ਪੰਜਾਬੀ ਸਭਿਅਤਾ ਅਤੇ ਕਲਚਰ ਮੰਗ ਕਰਦੀ ਹੈ ਕਿ ਇਸ ਪਿਕਚਰ ਤੇ ਟੈਕਸ ਮੁਆਫ ਕੀਤਾ ਜਾਵੇ । ਮੈਂ ਇਕ ਪਿਕਚਰ "ਹੱਸਤੇ ਜ਼ਖਮ" ਵੇਖੀ ਜਿਸ ਦਾ ਕਿ ਟੈਕਸ ਮੁਆਫ ਸੀ । ਉਸ ਵਿਚ ਕਈ ਬੰਦੇ ਸਿਗਰਟਾਂ ਪੀਂਦੇ ਹਨ ਅਤੇ ਸਰਦਾਰ ਦੇ ਮੂੰਹ ਵੱਲ ਧੂੰਆਂ ਸੁਟਦੇ ਹਨ ।

It is a tax-free picture. We should make it a policy not to remit the tax of even one picture.

ਡਿਪਟੀ ਸਪੀਕਰ ਸਾਹਿਬ, ਮੈਂ ਅੱਗੇ ਵੀ ਸ਼ਰਮਾ ਜੀ ਨੂੰ ਬਿਜਲੀ ਦੇ ਸੰਕਟ ਬਾਰੇ ਅਰਜ਼ ਕੀਤੀ ਹੈ। ਡਾਕਟਰ ਰਾਉ ਨੇ ਚੰਗਾ ਸਰਟੀਫੀਕੇਟ ਦਿੱਤਾ ਹੈ ਕਿ 33% ਬਿਜਲੀ ਦੀ ਇਥੇ ਵੇਸਟੇਜ ਹੋਈ ਹੈ, ਜਿਹੜੀ ਕਿ ਦੇਸ਼ ਵਿਚ ਸਭ ਤੋਂ ਵੱਧ ਹੈ। ਬਿਜਲੀ ਦੀ ਸ਼ਾਰਟੇਜ ਬਾਸੀ ਸਾਹਿਬ ਵੇਲੇ ਵੀ ਸੀ। ਪਰ ਮੈਂ ਇਸ ਗੱਲ ਲਈ ਪੰਜਾਬ ਸਰਕਾਰ ਨੂੰ ਜ਼ਰੂਰ ਕਰੈਡਿਟ ਦਿੰਦਾ ਹਾਂ ਕਿ ਪੰਜਾਬ ਸਰਕਾਰ ਨੇ ਯਤਨ ਕੀਤੇ ਅਤੇ ਮੱਧ ਪ੍ਰਦੇਸ਼ ਦੌੜੇ ਦੌੜੇ ਗਏ। ਇੱਕ ਸਵਾਲ ਦੇ ਜਵਾਬ ਵਿਚ ਇਥੇ ਕਿਹਾ ਗਿਆ ਕਿ ਉਨ੍ਹਾਂ ਨਾਲ ਰਿਟਨ ਐਗਰੀਮੈਂਟ ਹੋਇਆ। ਬਿਜਲੀ ਮੰਤਰੀ ਰਾਜਸਥਾਨ ਨੇ ਪਿੱਛੇ ਜਿਹੇ ਬਿਆਨ ਦਿੱਤਾ ਸੀ ਕਿ ਸਾਡੇ ਨਾਲ ਕੋਈ ਐਗਰੀਮੈਂਟ ਨਹੀਂ ਹੋਇਆ ਅਤੇ ਮੈਨੂੰ ਪਤਾ ਨਹੀਂ ਕਿ ਬਿਜਲੀ ਦੀ ਕੇਬਲ ਲੱਗੀ ਵੀ ਹੈ ਜਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਮੱਧ ਪ੍ਰਦੇਸ਼ ਬਿਜਲੀ ਬੋਰਡ ਇਕ ਅਟਾਨੋਮਸ ਬੌਡੀ ਹੈ ਅਤੇ ਕਮਰਸ਼ਲ ਅਦਾਰਾ ਹੈ। ਜੇ ਉਸ ਨੇ ਬਿਜਲੀ ਵੇਚਨੀ ਹੈ ਤਾਂ ਉਸ ਨੂੰ ਤਾਰਾਂ ਦੀ ਜ਼ਿੰਮੇਂਵਾਰੀ ਵੀ ਲੈਣੀ ਹੈ ਜਿਨ੍ਹਾਂ ਵਲੋਂ ਬਿਜਲੀ ਪਹੁੰਚਣੀ ਹੈ ਅਤੇ ਵੇਸਟੇਜ ਦਾ ਜ਼ਿੰਮੇਂਵਾਰ ਉਹ ਹੋਵੇਗਾ। ਸਾਡੇ ਕੋਲ ਸਿਰਫ 2,57 ਹਜ਼ਾਰ ਯੂਨਿਟ ਆਏ ਹਨ ਜਿਥੇ ਕਿ 8 ਲੱਖ ਡੇਲੀ ਯੂਨਿਟਸ ਅਸੀਂ ਲੈਣੇ ਸਨ। ਸਾਨੂੰ ਸਿਰਫ ਢਾਈ ਮਹੀਨੇ, ਅਕਤੂਬਰ. ਨਵੰਬਰ ਅਤੇ ਦਸੰਬਰ ਵਿਚ ਬਿਜਲੀ ਆਈ। ਬਿਜਲੀ ਬੋਰਡ ਦੇ ਇਸ ਮੈਟਰ ਨੂੰ ਸੈਟਲ ਕਰੋ। ਮੈਂਬਰਜ਼ ਵਧਾਉਣ ਨਾਲ ਜ਼ਿਆਦਾ ਬਿਜਲੀ ਨਹੀਂ ਪੈਦਾ ਕੀਤੀ ਜਾ ਸਕਦੀ। ਮੇਰੀ ਤਾਂ ਇਹ ਬੇਨਤੀ ਹੈ ਕਿ ਬਿਜਲੀ ਬੋਰਡ ਦੀ ਸਾਰੀ ਵਰਕਿੰਗ ਨੂੰ ਚੈਕ-ਅਪ ਕਰਨ ਵਾਸਤੇ ਇੱਕ ਹਾਈਲੀ ਕਵਾਲੀਫਾਈਡ ਅਤੇ ਟੈਕਨੀਕਲ ਪਰਸਨਜ਼ ਦੀ ਤਿੰਨਾਂ ਬੰਦਿਆਂ ਦੀ ਕਮੇਟੀ ਬਣਾਉ।

ਇਹ ਕਮੇਟੀ ਬਿਜਲੀ ਬੋਰਡ ਦੇ ਕੰਮਾਂ ਨੂੰ ਚੈਕ ਅਪ ਕਰੇ। ਰੋਜ਼ ਅਖਬਾਰਾਂ ਵਿਚ ਖਬਰਾਂ ਦੇਖਦੇ ਹਾਂ। ਤਸਵੀਰਾਂ ਵੇਖਦੇ ਹਾਂ। They should rather be ashamed of their working, ਬਿਜਲੀ ਬੋਰਡ ਦੀ ਇਹ ਹਾਲਤ ਹੋਵੇ ਕਿ 15 ਕਰੋੜ ਰੁਪਿਆ ਹਰ ਸਾਲ ਇਨਟਰਸਟ ਦਿੰਦਾ ਹੋਵੇ ਫਿਰ ਵੀ we say that the work of the Board is very nice. ਤੁਹਾਡੇ ਅੱਗੇ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਕਮੇਟੀ ਫਾਰਮ ਕਰੋ ਜਿਸ ਵਿਚ ਕੁਆਲੀਫਾਈਡ ਸ਼ਖਸੀਅਤਾਂ ਹੋਣ। The Board is a commercial concern ਇਹ ਕਮਰਸ਼ਲ ਅਦਾਰਾ ਹੈ ਅਤੇ ਲੋਕਾਂ ਨੂੰ ਲੁਟੀ ਜਾ ਰਿਹਾ ਹੈ। ਪੰਜਾਬ ਦੀ ਜਨਤਾ ਦੀ ਬੁਰੀ ਹਾਲਤ ਹੈ। ਇਸ ਕਰਕੇ ਤੁਸੀਂ ਇਸ ਨੂੰ ਚੈਕ-ਅਪ ਕਰੋ। ਔਰ ਇਸ ਦੀ ਵਰਕਿੰਗ ਨੂੰ ਪ੍ਰਾਪਰ ਲਾਈਨਜ਼ ਤੇ ਸੈਟਅਪ ਕਰੋ।

ਤੁਹਾਡੇ ਅੱਗੇ ਇਹ ਬੇਨਤੀ ਕਰਾਂਗਾ ਕਿ It is wrong to say that public sector is a failure. ਅਕਾਲੀ ਸਰਕਾਰ ਵੇਲੇ 18 letters of intent ਲਏ ਸਨ। ਉਨ੍ਹਾਂ 18 ਵਿਚੋਂ ਪੰਜ ਚਾਲੂ ਕੀਤੇ ਗਏ ਔਰ ਜਾਇੰਟ ਸੈਕਟਰ ਵਿਚ ਕੀਤੇ ਗਏ। (ਥੰਪਿੰਗ) ਇਸ ਵਿਚ 26% share is invested by the Punjab Government 25% is invested by private persons and 2% is invested by those monopolists/monopoly houses who had been debarred, but had joined under different names, ਇਕ ਕਰੋੜ 60 ਲੱਖ ਦੇ ਕਰੀਬ ਰੁਪਿਆ ਅਸੀਂ ਉਨ੍ਹਾਂ ਨੂੰ ਦੇ

(ਚੌਧਰੀ ਦਰਸ਼ਨ ਸਿੰਘ)

ਦਿੱਤਾ ਉਨ੍ਹਾਂ ਨੇ 6 ਕਰੋੜ ਰੁਪਏ ਦੇ ਸੇਲ ਵੇਰੇ ਪਰ 30 ਲੱਖ ਰੁਪਏ ਦਾ ਕੋਈ ਹਿਸਾਬ ਕਿਤਾਬ ਹੀ ਨਹੀਂ । I am happy the Government is making enquiries into it. 30 ਲੱਖ ਰੁਪਿਆ ਕਿਤੇ ਵੀ count for ਨਹੀਂ ਹੋਇਆ। ਔਰ ਜਿਸ ਬੰਦੇ ਦਾ 25 ਫੀ ਸਦੀ ਹਿੱਸਾ ਹੈ He is the Managing Director. He is the Vice-President and he is the Secretary. Our Secretary for Industries is an *ex-officio* President. He is also *ex-officio* President of 100 such like concerns. Now the House can well imagine whether our Secretary can look into all dealings and accounts of those concerns ? He cannot do so.

ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸ਼ਰਮਾ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਬਟਵਾਰੇ ਤੋਂ ਪਹਿਲਾਂ ਬੀਫ਼ੋਰ 1966 ਦੋ ਕਰੋੜ ਰੁਪਏ ਪੰਜਾਬ ਸਰਕਾਰ ਨੇ 8 ਪ੍ਰਾਈਵੇਟ ਕਨਸਰਨ ਵਿਚ ਇਨਵੈਸਟ ਕੀਤੇ ਸਨ । ਜਿਸ ਵੇਲੇ ਇਨਵੈਸਟਮੈਂਟ ਹੋ ਗਈ ਔਰ ਪੰਜਾਬ ਦੀ ਡਿਵੀਜ਼ਨ ਹੋ ਗਈ ਤਾਂ ਚੂੰਕਿ ਉਹ ਕਨਸਰਨ ਹਰਿਆਣੇ ਵਿਚ ਬੇਸਡ ਸਨ ਇਸ ਲਈ ਰੌਲਾ ਪੈ ਗਿਆ ਕਿ who is the owner of this amount of rupees two crores. The matter was referred to the Government of India. ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਉਹ ਅਦਾਰੇ ਜਿਨ੍ਹਾਂ ਦੇ ਰਜਿਸਟਰਡ ਆਫਿਸਿਜ਼ ਦਿੱਲੀ ਵਿਚ ਸਨ, ਉਨ੍ਹਾਂ ਦੀ ਮਾਲਕ ਪੇਅਰੈਂਟ ਸਟੇਟ ਹੋਵੇਗੀ। ਉਸ ਦੋ ਕਰੋੜ ਰੁਪਏ ਉਪਰ ਪ੍ਰਾਫਿਟ ਵੀ ਹੋਣਾ ਹੈ, ਡਿਵੀਡੈਂਟ ਵੀ ਹੋਣਾ ਹੈ । ਜੇਕਰ ਅਸੀਂ 7% ਦੇ ਹਿਸਾਬ ਨਾਲ ਲਗਾਈਏ ਤਾਂ 14 ਲੱਖ ਰੁਪਏ ਇਕ ਸਾਲ ਦੇ ਬਣਦੇ ਹਨ । ਹੁਣ ਇਹ ਰੁਪਏ ਚੁੱਕਣ ਦਾ ਸਵਾਲ ਆਇਆ। ਹਰਿਆਣੇ ਦੇ ਚੀਫ਼ ਮਨਿਸਟਰ ਸਾਹਿਬ ਬੜੇ ਕਲੈਵਰ ਹਨ । ਦੋਹਾਂ ਡਾਇਰੈਕਟਰਾਂ ਦੇ ਦਰਮਿਆਨ ਮੀਟਿੰਗ ਹੋਈ । I do not know what has transpired between the two Directors. Very recently in the month of June our Director, Industries, without telling the Secretary of the Industries Department passed an order that the interest over this amount of Rs. 2 crores should be given to Haryana. The Haryana people pocketed the amount of the tune of Rs. 1 crore before it came to the notice of the Punjab Government. ਇਸ ਲਈ ਤੁਹਾਡੇ ਅਗੇ ਇਹ ਬੇਨਤੀ ਕਰਾਂਗਾ ਕਿ ਜਿਹੜੇ ਅਫ਼ਸਰ ਇਤਨੀ ਹਿੰਮਤ ਰਖਦੇ ਹਨ ਕਿ ਸੈਕਟਰੀ ਨੂੰ ਦੱਸਣ ਤੋਂ ਬਗੈਰ ਦੋ ਕਰੋੜ ਦੀ ਮਲਕੀਅਤ ਦੇ ਇਨਟਰੈਸਟ ਲਈ ਆਪ ਹੀ ਆਰਡਰ ਕਰ ਦਿੰਦੇ ਹਨ ਉਨ੍ਹਾਂ ਨੂੰ ਚੈਕ ਕਰਨਾ ਚਾਹੀਦਾ ਹੈ । ਜਦੋਂ ਗੌਰਮਿੰਟ ਦੇ ਨੋਟਿਸ ਵਿਚ ਇਹ ਚੀਜ਼ ਆਈ ਅਤੇ ਹਰਿਆਣੇ ਨੂੰ ਕਿਹਾ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਚੈਕ ਕੈਸ਼ ਕਰਵਾ ਲਿਆ ਹੈ । ਇਸ ਕਰਕੇ ਤੁਹਾਡੇ ਅਗੇ ਬੇਨਤੀ ਕਰਾਂਗਾ ਕਿ ਤੁਸੀਂ ਚੈਕ ਅਪ ਕਰੋ ਕੀ ਤੁਸੀਂ ਜਾਇੰਟ ਸੈਕਟਰ ਰਾਹੀਂ ਇੰਨਡਸਟਰੀ ਨੂੰ ਮਜ਼ਬੂਤ ਕਰਨ ਲਗੇ ਹੋ ਜਾਂ ਕਮਜ਼ੋਰ । ਪਰ ਮੈਂ ਕਹਿੰਦਾ ਹਾਂ ਕਿ ਜਿਤਨਾ ਚਿਰ ਤਕ ਤੁਹਾਡਾ ਆਪਣਾ ਐਮ.ਡੀ. ਨਹੀਂ, ਤੁਹਾਡਾ ਆਪਣਾ ਪ੍ਰੈਜ਼ੀਡੈਂਟ ਨਹੀਂ ਤੁਸੀਂ ਉਸ ਨੂੰ ਕੰਟਰੋਲ ਨਹੀਂ ਕਰ ਸਕਦੇ । Managing Director is the key post in every concern. ਇਸ ਕਰਕੇ ਤੁਹਾਡੇ ਅਗੇ ਬੇਨਤੀ ਕਰਦਾ ਹਾਂ ਕਿ ਜਾਇੰਟ ਸੈਕਟਰ ਨੂੰ ਇਸ ਤਰ੍ਹਾਂ ਸਟਰੈਂਗਥਨ ਕਰਨ ਦਾ ਯਤਨ ਨਾ ਕਰੋ । ਤੁਸੀਂ ਕਹਿੰਦੇ ਹੋ ਕਿ ਸਾਡੇ ਪਾਸ ਨੋ-ਹਾਉ ਨਹੀਂ

ਪਰ ਇਸ ਤੋਂ ਬਿਨਾਂ ਪਬਲਿਕ ਸੈਕਟਰ ਕਾਮਯਾਬ ਨਹੀਂ ਹੋ ਸਕਦਾ ਜਦ ਤੱਕ ਕਿ ਐਮ. ਡੀ. ਤੁਹਾਡਾ ਨਾ ਹੋਵੇ ਅਤੇ ਪ੍ਰੈਜ਼ੀਡੈਂਟ ਤੁਹਾਡਾ ਨਾ ਹੋਵੇ Joint sector shall be a fraud. The industrialists will utilise the entire money for their own ends ਔਰ ਤੁਹਾਡਾ ਦਾਅਵਾ ਕਿ ਪੰਜਾਬ ਵਿਚ 954 ਰੁਪਏ ਪਰ ਕੈਪਿਟਾ ਇਨਕਮ ਹੈ gives absolutely no confidence, no ਤਸੱਲੀ to the poor people.

ਆਖੀਰ ਵਿਚ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜਿਹੜੇ ਸੁਝਾਓ ਮੈਂ ਰਖੇ ਹਨ ਉਨ੍ਹਾਂ ਉਪਰ ਇਹ ਜ਼ਰੂਰ ਗੌਰ ਕਰਨ।

**ਡਾਕਟਰ ਅਮੀਰ ਸਿੰਘ ਕਲੱਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਜਿਹੜਾ ਬੱਜਟ ਪੇਸ਼ ਹੋਇਆ ਹੈ ਮੈਂ ਉਸ ਦੀ ਤਾਰੀਫ ਕਰਨ ਲਈ ਖੜਾ ਹੋਇਆ ਹਾਂ। ਮੈਂ ਕਈ ਸਾਲਾਂ ਦਾ ਬੱਜਟ ਵੇਖਿਆ ਹੈ। (ਵਿਘਨ)

**Mr. Deputy Speaker** : Order please.

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਇਹ ਬੱਜਟ ਹੈ ਜਿਸ ਵਿਚ ਕਿ ਸਰਕਾਰ ਦੀ ਸਾਰੀ ਪਾਲਿਸੀ ਨੂੰ ਦਿੱਤਾ ਗਿਆ ਹੈ ਇਹ ਸਾਡੇ ਸਾਹਮਣੇ ਹੀ ਹੈ। ਇਹ ਲੋਕ ਕਹਿੰਦੇ ਹਨ ਕਿ ਇਹ ਗਰੀਬ ਮਾਰੂ ਬੱਜਟ ਹੈ, ਗਰੀਬਾਂ ਦਾ ਕਚੂਮੱਰ ਕੱਢਣ ਵਾਲਾ ਬੱਜਟ ਹੈ। ਇਸ ਤਰ੍ਹਾਂ ਕਹਿ ਦੇਣ ਨਾਲ ਹੀ ਗਲ ਨਹੀਂ ਬਣਦੀ। ਡਿਪਟੀ ਸਪੀਕਰ ਸਾਹਿਬ, ਸਰਕਾਰ ਦੇ ਇਨ੍ਹਾਂ ਦਿੱਤੇ ਹੋਏ ਫੈਕਟਸ ਨੂੰ ਭੁਲਾਇਆ ਨਹੀਂ ਜਾ ਸਕਦਾ। ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਹ ਬੱਜਟ ਜਿਹੜਾ ਕਿ ਸਰਕਾਰ ਨੇ ਪੇਸ਼ ਕੀਤਾ ਹੈ ਇਹ ਭਾਈ ਲਾਲੋ ਦੀ ਸਰਕਾਰ ਦਾ ਬੱਜਟ ਹੈ, ਜਿਹੜੀ ਕਿ ਵਰਕਰਾਂ ਦੀ ਸਰਕਾਰ ਹੈ, ਜਿਹੜੀ ਕਿ ਅਵਾਮ ਦੀ ਨੁਮਾਇੰਦਾ ਹੈ। ਜਿਹੜਾ ਸਾਡਾ ਨਾਹਰਾ ਸੀ ਗਰੀਬੀ ਹਟਾਓ ਦਾ ਜਾਂ ਹੋਰ ਅਵਾਮ ਨਾਲ ਵਾਇਦੇ ਕੀਤੇ ਹੋਏ ਸਨ ਉਨ੍ਹਾਂ ਨੂੰ ਪੂਰਾ ਕਰਨ ਦਾ ਇਸ ਵਿਚ ਯਤਨ ਕੀਤਾ ਗਿਆ ਹੈ। (ਵਿਘਨ) ਸਰਦਾਰ ਸੁਰਜੀਤ ਸਿੰਘ ਬਰਨਾਲਾ ਵਲੋਂ ਕਿਹਾ ਗਿਆ ਸੀ ਕਿ ਇਸ ਬੱਜਟ ਵਿਚ ਕੋਈ ਵੀ ਨਵੀਂ ਚੀਜ਼ ਨਹੀਂ ਹੈ। ਇਨ੍ਹਾਂ ਨੇ ਬਿਲਕੁਲ ਗਲਤ ਕਿਹਾ ਹੈ। ਇਸ ਬੱਜਟ ਨੂੰ ਬਣਾ ਕੇ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਵਧਾਈ ਦੀ ਪਾਤਰ ਹੈ। ਇਨ੍ਹਾਂ ਨੇ ਗੋਬਿੰਦ ਮਾਰਗ ਜਿਹੇ ਪਵਿੱਤਰ ਕੰਮ ਕੀਤੇ ਹਨ। ਇਸ ਦੇ ਰਾਹੀਂ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਹਿਸਟਰੀ ਅਤੇ ਉਨ੍ਹਾਂ ਦੀ ਲਾਈਫ ਨੂੰ ਡੀਪਿਕਟ ਕੀਤਾ ਗਿਆ ਹੈ। ਇਹ ਇਕ ਬਹੁਤ ਹੀ ਸ਼ਲਾਘਾਯੋਗ ਕੰਮ ਹੈ ਜਿਹੜਾ ਕਿ ਇਸ ਕਾਂਗਰਸ ਦੀ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਕੀਤਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਕਾਂਗਰਸ ਚੋ ਜੋ ਅਸੀਂ ਵਰਕਰ ਹਾਂ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਬਚਿੱਤਰ ਨਾਟਕ ਨੂੰ ਸਿੱਧ ਕੀਤਾ ਹੈ। ਇਹ ਵੀ ਗਲ ਸਿੱਧ ਕੀਤੀ ਹੈ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਅਸਲੀ ਸਿੱਖ ਹਾਂ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਸਿੱਖੀ ਦੀ ਠੇਕੇਦਾਰੀ ਸਿਰਫ ਇਨ੍ਹਾਂ ਅਕਾਲੀ ਭਰਾਵਾਂ ਕੋਲ ਹੀ ਨਹੀਂ ਅਸਲੀ ਠੇਕੇਦਾਰੀ ਇਧਰਲੇ ਪਾਸੇ ਹੈ।

ਸਰਦਾਰ ਸਵਰਨ ਸਿੰਘ ਮਹਾਨ ਸਿੱਖ ਹਨ ਜਿਨ੍ਹਾਂ ਨੇ ਸਿੱਖਾਂ ਦਾ ਨਾਮ ਸਾਰੀ ਦੁਨੀਆਂ ਵਿਚ ਰੌਸ਼ਨ ਕਰ ਦਿੱਤਾ ਹੈ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਡਰ** : ਜੇਕਰ ਇਸ ਤਰ੍ਹਾਂ ਦੀਆਂ ਗਲਾਂ ਹੀ ਇਨ੍ਹਾਂ ਕਰਨੀਆਂ ਹਨ ਤਾਂ ਇਨ੍ਹਾਂ ਨੂੰ ਕਹੋ ਕਿ ਸਿੱਖਾਂ ਤੇ ਹੀ ਬੋਲੀ ਜਾਣ ਬਜਟ ਤੇ ਨਾ ਬੋਲਣ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਸਿੱਖਾਂ ਦੀ ਸਹੀ ਨੁਮਾਇੰਦਗੀ ਗਿਆਨੀ ਜ਼ੈਲ ਸਿੰਘ ਜੀ ਨੇ ਕੀਤੀ ਹੈ ਅਤੇ ਜਿਨ੍ਹਾਂ ਸਿੱਖਾਂ ਦੀ ਸਹੀ ਨੁਮਾਇੰਦਗੀ ਕੀਤੀ ਹੈ ਉਹ ਇਨ੍ਹਾਂ ਵੱਲ ਨਹੀਂ, ਸਾਡੇ ਪਾਸੇ ਬੈਠੇ ਹਨ ਸਿੱਖਾਂ ਦੇ ਠੇਕੇਦਾਰ ਇਹ ਨਹੀਂ ਕਹਾ ਸਕਦੇ । (ਵਿਘਨ) ਸਿੱਖਾਂ ਦੇ ਨੁਮਾਇੰਦੇ ਹਨ, ਸਰਦਾਰ ਗੁਰਦਿਆਲ ਸਿੰਘ ਢਿਲੋਂ, ਸਪੀਕਰ, ਲੋਕ ਸਭਾ, ਅਤੇ ਸਰਦਾਰ ਦਰਬਾਰਾ ਸਿੰਘ ਸਾਡੇ ਪੰਜਾਬ ਵਿਧਾਨ ਸਭਾ ਦੇ ਸਪੀਕਰ । ਮੈਂ ਇਸ ਗਲ ਨੂੰ ਸਿੱਧ ਕਰਾਂਗਾ ਕਿ ਸਿੱਖਾਂ ਦੇ ਠੇਕੇਦਾਰ ਇਹ ਆਪਣੇ ਆਪ ਨੂੰ ਨਹੀਂ ਕਹਿ ਸਕਦੇ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਪੁਆਇੰਟ ਆਫ਼ ਆਰਡਰ, ਸਰ : ਮੈਂ ਬੋਲ ਰਹੇ ਮੈਂਬਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਾਂਗਰਸ ਤਾਂ ਸੈਕੂਲਰਇਜ਼ਮ ਦਾ ਨਾਹਰਾ ਦਿੰਦੀ ਹੈ। ਇਹ ਕਦ ਤੋਂ ਸਿੱਖਾਂ ਦੇ ਠੇਕੇਦਾਰ ਬਣ ਗਏ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕਲੱਕਟ ਸਾਹਿਬ, ਇਹ ਸਿੱਧ ਨਾ ਕਰੋ ਕਿ ਠੇਕੇਦਾਰ ਕੌਣ ਹਨ ਸਗੋਂ ਬੱਜਟ ਤੇ ਬਹਿਸ ਕਰੋ ਅਤੇ ਇਸ ਕੰਟ੍ਰੋਵਰਸੀ ਵਿਚ ਨਾ ਪਓ (Kalkat Sahib, you may not try to establish the real representatives of Sikhs. Please avoid this controversy and confine yourself to the discussion on the Budget.)

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਗੁਰੂ ਗੋਬਿੰਦ ਸਿੰਘ ਮਾਰਗ ਇਕ ਮਹਾਨ ਕੰਮ ਹੈ ਅਤੇ ਓਰਿਜਨਲ ਚੀਜ਼ ਹੈ ਜਿਹੜੀ ਕਿ ਗਿਆਨੀ ਜੀ ਦੀ ਸਰਕਾਰ ਨੇ ਪੰਜਾਬ ਦੀ ਜਨਤਾ ਦੇ ਸਾਹਮਣੇ ਪੇਸ਼ ਕੀਤੀ ਹੈ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦਾ ਧਿਆਨ ਇਸ ਗਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮਾਰਗ ਪਹਿਲਾਂ ਹੀ ਬਣਿਆ ਹੋਇਆ ਸੀ ਅਤੇ ਅਸੀਂ ਇਸ ਤੇ ਖਰਚ ਵੀ ਕੀਤਾ ਸੀ । ਇਸ ਲਈ ਇਨ੍ਹਾਂ ਨੂੰ ਆਪ ਇਸ ਗਲ ਦਾ ਕਰੈਡਿਟ ਨਹੀਂ ਲੈਣਾ ਚਾਹੀਦਾ ਕਿ ਇਨ੍ਹਾਂ ਨੇ ਬਣਾਇਆ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲੱਕਟ** : ਇਹ ਮਾਰਗ 600 ਕਿਲੋ ਮੀਟਰ ਲੰਬਾ ਹੈ । ਇਸ ਦਾ ਕਰੈਡਿਟ ਮੌਜੂਦਾ ਸਰਕਾਰ ਨੂੰ ਜਾਂਦਾ ਹੈ (ਵਿਘਨ) ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਉਹ ਕੰਮ ਕੀਤਾ ਹੈ ਜਿਹੜਾ ਕਿ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਵਿਚ ਵੀ ਨਹੀਂ ਸੀ ਕੀਤਾ ਜਾ ਸਕਿਆ । ਇਸ ਮਹਾਨ ਮਾਰਗ ਤੇ ਗਿਆਨੀ ਜੀ ਆਪ ਯਾਤਰਾ ਸ਼ੁਰੂ ਕਰ ਰਹੇ ਹਨ 23 ਮਾਰਚ ਤੋਂ ਅਤੇ ਬਠਿੰਡੇ ਤੱਕ ਜਾ ਰਹੇ ਹਨ ਇਹ ਇਕ ਨਾਵਲ ਕੰਮ ਹੈ ਜਿਹੜਾ ਕਿ ਅਸਾਡੇ ਚੀਫ ਮਨਿਸਟਰ ਸਾਹਿਬ ਕਰ ਰਹੇ ਹਨ ਅਤੇ ਇਸ ਦੀ ਮਿਸਾਲ ਨਹੀਂ ਮਿਲਦੀ । (ਵਿਘਨ)

**Mr Deputy Speaker**: No interruptions, please. Order, please.

**ਡਾਕਟਰ ਅਮੀਰ ਸਿੰਘ ਕਲੱਕਟ** : ਇਨ੍ਹਾਂ ਨੂੰ ਤਾਂ ਡਿਪਟੀ ਸਪੀਕਰ ਸਾਹਿਬ, ਇਸ ਗਲ ਨੂੰ ਜਾਣ ਕੇ ਦੁੱਖ ਮਹਿਸੂਸ ਹੋ ਰਿਹਾ ਹੈ ਕਿ ਸਾਡੀ ਸਰਕਾਰ ਇਸ ਤਰ੍ਹਾਂ ਦੇ ਨਾਵਲ ਕੰਮ ਕਰ ਰਹੀ ਹੈ। ਇਨ੍ਹਾਂ ਦਾ ਆਪਣਾ ਫਯੂਚਰ ਤਾਰੀਕ ਨਜ਼ਰ ਆ ਰਿਹਾ ਹੈ । ਕਿਉਂਕਿ ਇਨ੍ਹਾਂ ਨੂੰ ਦਿਸਦਾ ਪਿਆ ਹੈ ਕਿ ਕਿੰਨੀ ਤੇਜ਼ੀ ਨਾਲ ਇਹ ਸਰਕਾਰ ਡਿਵੈਲਪਮੈਂਟ ਕਰ ਰਹੀ ਹੈ । ਇਨ੍ਹਾਂ ਵਲੋਂ ਬੋਲਦੇ ਹੋਏ ਕਈ ਮੈਂਬਰ ਸਾਹਿਬਾਨ ਨੇ ਇਸ ਚੀਜ਼ ਦਾ ਕਰੈਡਿਟ ਲੈਣ ਦਾ ਜ਼ਿਕਰ ਕੀਤਾ ਕਿ ਇਨ੍ਹਾਂ ਮਾਡਲ ਵਿਲੇਜ ਸਕੀਮ ਚਾਲੂ ਕੀਤੀ, ਲਿੰਕ ਰੋਡਜ਼ ਦਾ ਪਰੋਗਰਾਮ ਸ਼ੁਰੂ ਕੀਤਾ ਅਤੇ ਗਰੀਨ ਰੈਵੋਲਿਯੂਸ਼ਨ ਲਿਆਂਦਾ ਪਰ ਇਹ ਸਭ [* * *] ਹੈ । ਗਰੀਨ ਰੈਵੋਲਿਯੂਸ਼ਨ (ਵਿਘਨ) ਤਾਂ 64 ਵਿਚ ਸ਼ੁਰੂ ਕੀਤਾ ਗਿਆ ਸੀ । ਜਦ ਕਿ ਨਵੇਂ ਬੀਜਾਂ ਨੂੰ ਚਾਲੂ ਕੀਤਾ ਗਿਆ, ਕਲਿਆਨ ਸੋਨਾ ਆਦਿ ਇੰਪਰੂਵਡ ਸੀਡ ਸਪਲਾਈ ਕੀਤੇ ਗਏ ਅਤੇ 67 ਤੋਂ ਪਹਿਲਾਂ ਪਹਿਲਾਂ ਇਹ ਬੀਜ ਵੰਡੇ ਜਾ ਚੁਕੇ ਸਨ । (ਵਿਘਨ)

**Mr. Deputy Speaker**: The word * * Should not be recorded.

**ਡਾਕਟਰ ਅਮੀਰ ਸਿੰਘ ਕਲੱਕਟ** : ਅਤੇ ਪੈਦਾਵਾਰ ਵਧਾਈ ਗਈ ਹੈ ਮੈਂ ਆਪ ਵੀ ਵਡਾ ਜ਼ਿਮੀਂਦਾਰ ਹਾਂ ਅਤੇ ਜਾਣਦਾ ਹਾਂ (ਵਿਘਨ) ਇਨ੍ਹਾਂ ਨੂੰ ਗਰੀਨ ਰੈਵੋਲਿਯੂਸ਼ਨ ਦਾ ਕਰੈਡਿਟ ਨਹੀਂ ਦਿੱਤਾ ਜਾ ਸਕਦਾ । ਕਿਉਂਕਿ ਉਸ ਸਰਕਾਰ ਨੇ ਜਿਹੜੀ ਕਿ ਕਾਂਗਰਸ ਦੀ ਸਰਕਾਰ ਸੀ ਅਰਬਾਂ ਰੁਪਏ ਇਸ ਪੱਖ ਵਿਚ ਖਰਚ ਕੀਤੇ, ਗਰੀਨ ਰੈਵੋਲਿਯੂਸ਼ਨ ਲਿਆਣ ਵਿਚ ।

ਜਿਥੋਂ ਤੱਕ ਇਨ੍ਹਾਂ ਦਾ ਇਹ ਦਾਅਵਾ ਹੈ ਕਿ ਲਿੰਕ ਰੋਡਾਂ ਇਨ੍ਹਾਂ ਬਣਵਾਈਆਂ ਇਸ ਦੇ ਬਾਰੇ ਵਿਚ ਬੇਨਤੀ ਹੈ ਕਿ ਇਹ ਸਦਾਕਤ ਹੈ ਕਿ ਕਾਮਰੇਡ ਰਾਮ ਕਿਸ਼ਨ ਵੇਲੇ ਦੀ ਸਰਕਾਰ ਨੇ ਇਸ ਕੰਮ ਨੂੰ ਸ਼ੁਰੂ ਕੀਤਾ ਅਤੇ ਗਿੱਲ ਸਰਕਾਰ ਨੇ ਇਸ ਨੂੰ ਵਧਾਨ ਦਾ ਯਤਨ ਕੀਤਾ ਅਤੇ ਇਸ ਕੰਮ ਵਿਚ ਕੁਰੱਪਸਨ ਇਨ੍ਹਾਂ ਵੇਲੇ ਐਨੀ ਵੱਧ ਗਈ ਕਿ ਇਹ ਕੰਮ ਸਿਰੇ ਨਾ ਚੜ੍ਹ ਸਕਿਆ । (ਵਿਘਨ) ਇਹ ਭੁਖਲਾਏ ਹੋਏ ਹਨ ਇਸ ਲਈ ਇਸ ਤਰ੍ਹਾਂ ਦੀਆਂ ਗਲਾਂ ਕਹਿੰਦੇ ਹਨ ਪਰ ਲੋਕ ਇਨ੍ਹਾਂ ਨੂੰ ਬੁਰਾ ਕਹਿੰਦੇ ਹਨ ਅਤੇ ਕਾਂਗਰਸ ਨੂੰ ਚੰਗਾ ਕਹਿੰਦੇ ਹਨ । ਮੇਰੇ ਆਪਣੇ ਹਲਕੇ ਵਿਚ ਇੰਦਰਾ ਮਾਰਗ ਕਾਇਮ ਕੀਤਾ ਗਿਆ ਹੈ (ਵਿਘਨ) ਅਤੇ ਇਸ ਦਾ ਉਦਘਾਟਨ ਸ੍ਰੀ ਗੁਰਮੇਲ ਸਿੰਘ ਸਿੰਜਾਈ ਮੰਤਰੀ ਜੀ ਨੇ ਕੀਤਾ ਹੈ। ਇਹ ਸ਼ਾਹਪੁਰ ਤੋਂ ਲੁਬਾਣਿਆਂ ਦੇ ਪਿੰਡ ਤੱਕ ਮਾਰਗ ਹੈ ਅਤੇ ਉਹ ਇਲਾਕਾ ਹੈ ਜਿਥੇ ਕਿ 90% ਲੋਕੀ ਡਾਕਟਰ ਜਗਜੀਤ ਸਿੰਘ ਨੂੰ ਅਤੇ ਇਨ੍ਹਾਂ ਨੂੰ ਵੋਟ ਪਾਂਦੇ ਸਨ (ਵਿਘਨ) ਹੁਣ 5% ਵੀ ਇਨ੍ਹਾਂ ਦੇ ਨਾਲ ਨਹੀਂ ਰਹੇ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : [ × × × × ] †

**Mr. Deputy Speaker** : Order please, This is no point of order.

---

* Not recorded as ordered by the Chair.

† Expunged as ordered by the Chair.

**ਡਾਕਟਰ ਅਮੀਰ ਸਿੰਘ ਕਲੱਕਟ** : ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਨਤੀ ਗ੍ਰਾਮ ਬਨਾਉਣ ਦੀ ਸਕੀਮ ਚਾਲੂ ਕੀਤੀ ਹੈ । ਇਹ ਇਕ ਚੰਗਾ ਕਦਮ ਹੈ । ਮੈਂ ਇਸ ਸਬੰਧ ਵਿਚ ਅਰਜ਼ ਕਰਦਾ ਹਾਂ ਕਿ ਇਸ ਵਿਚ 10 ਹਜ਼ਾਰ ਪਿੰਡਾਂ ਵਾਲਿਆਂ ਤੋਂ ਲਿਆ ਗਿਆ ਅਤੇ 90 ਹਜ਼ਾਰ ਸਰਕਾਰ ਨੇ ਆਪ ਦਿੱਤਾ ਪਰ ਇਸ ਤੇ 50 ਹਜ਼ਾਰ ਵੀ ਖਰਚ ਨਹੀਂ ਕੀਤਾ ਗਿਆ । ਇਸ ਸਕੀਮ ਦਾ ਆਈਡੀਆ ਇਹ ਸੀ ਕਿ ਪਿੰਡਾਂ ਦੀ ਡਿਵੈਲਪਮੈਂਟ ਕੀਤੀ ਜਾਵੇ ਇਹ ਸਰਕਾਰ ਦਾ ਇਕ ਵੱਡਾ ਕੰਮ ਹੈ ਅਤੇ ਇਸ ਨੂੰ ਪੂਰਾ ਕਰਨਾ ਅਸਾਡਾ ਫ਼ਰਜ਼ ਹੈ । ਇਸ ਲਈ ਮੈਂ ਇਹ ਜ਼ਰੂਰ ਕਹਾਂਗਾ ਕਿ ਮਾਡਲ ਗਰਾਮਾਂ ਦੀ ਸਕੀਮ ਵਿਚ ਜਿਥੇ ਕੁਰੱਪਸ਼ਨ ਅਤੇ ਹੇਰਾਫੇਰੀ ਦੇ ਅੱਡੇ ਬਣ ਗਏ ਸਨ ਇਸ ਪੱਖ ਵੱਲ ਧਿਆਨ ਰਖਕੇ ਇਸ ਸਕੀਮ ਨੂੰ ਸਿਰੇ ਚੜ੍ਹਾਇਆ ਜਾਵੇ ਤਾਂ ਕਿ ਇਸ ਤਰ੍ਹਾਂ ਦੀ ਕੋਈ ਗਲ ਨਾ ਹੋਵੇ । (ਵਿਘਨ)

ਡਿਪਟੀ ਸਪੀਕਰ ਸਾਹਿਬ, ਗਿਆਨੀ ਜੀ ਨੇ ਇਕ ਨਾਵਲ ਚੀਜ਼ ਹੋਰ ਕੀਤੀ ਹੈ ਜਿਹੜੀ ਕਿ ਕੈਰੋਂ ਸਾਹਿਬ ਨੇ ਜਿਨ੍ਹਾਂ ਨੂੰ ਸ਼ੇਰੇ ਪੰਜਾਬ ਦਾ ਲਕਬ ਹਾਸਿਲ ਸੀ ਉਹ ਵੀ ਨਹੀਂ ਸੀ ਕਰ ਸਕੇ ਅਤੇ ਉਨ੍ਹਾਂ ਦੇ ਧਿਆਨ ਵਿਚ ਇਹ ਗਲ ਨਹੀਂ ਸੀ ਆ ਸਕੀ । ਗਿਆਨੀ ਜੀ ਨੇ ਉਹ ਵੀ ਕਰ ਵਿਖਾਈ ਹੈ ਕਿ ਆਪਣੇ ਉਨ੍ਹਾਂ ਇਨਸਾਨਾਂ ਨੂੰ ਸਨਮਾਨ ਦਿਤਾ ਜਿਨ੍ਹਾਂ ਨੇ ਸ਼ਹੀਦਾਂ ਨੂੰ ਜਨਮ ਦਿਤਾ । ਇਹ ਉਹ ਸ਼ਹੀਦ ਹਨ ਜਿਨ੍ਹਾਂ ਦੀ ਬਦੋਲਤ ਅਸੀਂ ਅੱਜ ਇਥੇ ਬੈਠੇ ਹਾਂ; ਅੱਜ ਇਸ ਡੈਮੋਕਰੇਸੀ ਦੇ ਮੰਦਰ ਵਿਚ ਬੈਠ ਕੇ [ × ] ਸਕਦੇ ਹਾਂ ਅਤੇ ਸਰਕਾਰ ਦੀ ਹਰ ਪਾਲੇਸੀ ਨੂੰ ਕੰਡੈਮ ਕਰ ਸਕਦੇ ਹਾਂ । ਇਥੇ ਫਰੀਡਮ ਆਫ਼ ਸਪੀਚ ਮਿਲੀ ਹੋਈ ਹੈ ਉਨ੍ਹਾਂ ਮਹਾਨ ਸ਼ਹੀਦਾਂ ਦੇ ਕਾਰਨ (ਵਿਘਨ)

**ਸ੍ਰੀ ਡਿਪਟੀ ਸਪੀਕਰ** : × × ਸ਼ਬਦ ਰੀਕਾਰਡ ਨਾ ਕੀਤੇ ਜਾਣ । (ਵਿਘਨ)
(The words × × should not be recorded.)

**ਡਾਕਟਰ ਅਮੀਰ ਸਿੰਘ ਕਲੱਕਟ** : ਸ਼ਹੀਦ ਭਗਤ ਸਿੰਘ ਦੀ ਮਾਤਾ ਜੀ ਨੂੰ ਇਸ ਸਰਕਾਰ ਨੇ ਸਨਮਾਨ ਦਿੱਤਾ ਹੈ ਇਹ ਬਹੁਤ ਸ਼ਲਾਘਾਯੋਗ ਕਦਮ ਹੈ । ਇਸ ਦੇ ਨਾਲ ਹੀ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਕੂਕੇ ਜਿਨ੍ਹਾਂ ਨੇ ਮਲੇਰਕੋਟਲੇ ਵਿਚ ਤੋਪਾਂ ਦੇ ਗੋਲਿਆਂ ਅਗੇ ਸ਼ਹੀਦੀਆਂ ਦਿੱਤੀਆਂ । ਇਹ 76 ਕੂਕੇ ਸਨ ਜਿਨ੍ਹਾਂ ਨੂੰ ਉਡਾਇਆ ਗਿਆ । ਇਨ੍ਹਾਂ ਦੇ ਪਿੰਡ ਵਿਚ ਇਕ ਯਾਦਗਾਰ ਕਾਇਮ ਕੀਤੀ ਜਾਣੀ ਚਾਹੀਦੀ ਹੈ । ਇਥੇ ਇਨ੍ਹਾਂ ਦੀ ਯਾਦ ਵਿਚ ਇਕ ਨੈਸ਼ਨਲ ਪਾਰਕ ਬਣਾ ਦੇਣਾ ਚਾਹੀਦਾ ਹੈ ਕਿਉਂਕਿ ਕੂਕਿਆਂ ਦਾ ਹਿੱਸਾ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਅਹਿਮ ਹੈ । ਜਿਸ ਵੇਲੇ ਕਿ ਖੂਨ ਦੇਣ ਵਾਲੇ ਸ਼ਹੀਦ ਪੈਦਾ ਨਹੀਂ ਸਨ ਹੋਏ ਉਸ ਸਮੇਂ ਇਨ੍ਹਾਂ ਨੇ ਕੁਰਬਾਨੀ ਦਿੱਤੀ । ਇਸ ਲਈ ਇਨ੍ਹਾਂ ਦੀ ਮਹਾਨ ਕੁਰਬਾਨੀ ਸਦਕਾ ਇਨ੍ਹਾਂ ਦੇ ਪਿੰਡ ਵਿਚ ਨੈਸ਼ਨਲ ਪਾਰਕ ਕਾਇਮ ਕੀਤਾ ਜਾਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਥੇ ਕਿੰਨੇ ਹੀ ਦਿਨ ਇਹ ਮਸਲਾ ਡਿਸਕਸ ਹੁੰਦਾ ਰਿਹਾ ਕਿ ਜਿਹੜਾ ਰੈਜ਼ੋਲੀਊਸ਼ਨ ਇਕ ਪੋਲੀਟੀਕਲ ਪਾਰਟੀ ਨੇ ਪਾਸ ਕੀਤਾ ਇਹ ਇਨ੍ਹਾਂ ਦੇ ਲੀਡਰਾਂ ਪਾਸੋਂ ਮੈਂ ਕਹਾਂਗਾਂ ਕਿ ਹਿਮਾਲੀਅਨ ਬਲੰਡਰ ਹੋਈ ਹੈ ਅਤੇ ਅੱਜ ਕੋਈ ਵੀ ਜਿਸ ਨੂੰ ਦੇਸ਼ ਨਾਲ ਪਿਆਰ ਹੈ ਅਤੇ ਦੇਸ਼ ਦਾ ਧਿਆਨ ਹੈ ਇਸ ਮਤੇ ਦੀ ਪਰੋੜਤਾ ਨਹੀਂ ਕਰ ਸਕਦਾ ਅਤੇ ਇਨ੍ਹਾਂ ਨੂੰ ਵੀ ਆਪਣੀ ਗਲਤੀ ਮੰਨ ਲੈਣੀ ਚਾਹੀਦੀ ਸੀ । (ਵਿਘਨ)

---

* Not recorded as ordered by the Chair.

**ਸਰਦਾਰ ਬਲਵਿੰਦਰ ਸਿੰਘ** ਭੂੰਡਰ : × × × (ਵਿਘਨ)

**Mr. Deputy Speaker** Thi is no point of order.

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਅਸੀਂ ਡੱਟ ਕੇ ਪਾਕਿਸਤਾਨ ਦਾ ਮੁਕਾਬਲਾ ਕੀਤਾ ਅਤੇ ਹੁਣ ਵੀ ਹਰ ਤਰ੍ਹਾਂ ਨਾਲ ਤਿਆਰ ਹਾਂ। ਸਾਡਾ ਰਾਜ ਸਥਿਰ ਹੈ। ਪਾਕਿਸਤਾਨ ਨੇ ਹੁਣ ਫੇਰ ਜਿਹੜਾ ਰੌਲਾ ਪਾਇਆ ਹੋਇਆ ਹੈ, ਮੇਰੀ ਸਰਕਾਰ ਇਸ ਨੂੰ ਸਮਝ ਰਹੀ ਹੈ। ਅੱਜ ਫੇਰ ਉਹ ਅਮਰੀਕਾ ਅਤੇ ਚਾਈਨਾ ਰਾਹੀਂ ਪਿੱਠ ਠੋਕਨ ਕਰਕੇ ਤਿਆਰੀਆਂ ਕਰਦਾ ਹੈ। ਕਦੇ ਕਸ਼ਮੀਰ ਤੇ ਹਮਲਾ ਕਰਨ ਦੀਆਂ ਗਲਾਂ ਆਉਂਦੀਆਂ ਹਨ ਪਰ ਉਹ ਅਜੇਹਾ ਜੇ ਕਰੇਗਾ ਤਾਂ ਮੂੰਹ ਦੀ ਖਾ ਕੇ ਬੈਠੇਗਾ....

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਇਕ ਇੰਟਰਨੈਸ਼ਨਲ ਮੁਆਮਲਾ ਹੈ, ਪਰ ਇਥੇ ਗਲਾਂ ਕਰਨ ਨਾਲ ਇਹ ਮਸਲਾ ਹਲ ਨਹੀਂ ਹੋਣਾ। ਜੇ.... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਜਿਹੜੀਆਂ ਗਲਾਂ ਅਪੋਜ਼ੀਸ਼ਨ ਦੇ ਲੀਡਰ ਨੇ ਕਹੀਆਂ ਸੀ, ਉਨ੍ਹਾਂ ਦਾ ਜਵਾਬ ਦੇ ਰਹੇ ਹਨ। (He is replying to the points made by the leader of the Opposition.)

**ਡਾਕਟਰ ਅਮੀਰ ਸਿੰਘ ਕਲੱਕਟ** : ਉਨ੍ਹਾਂ ਨੇ ਇਸ ਤਰ੍ਹਾਂ ਦੀ ਗਲ ਕਰਕੇ ਇਕ ਗਲਤੀ ਕੀਤੀ ਹੈ। ਮੈਂ ਅਰਜ਼ ਕਰਾਂ ਕਿ ਸਿੱਖ ਅਵਾਮ ਮੁਲਕ ਦੇ ਲਾਇਲ ਹਨ। ਅਕਾਲੀ ਵਰਕਰ ਵੀ ਲਾਇਲ ਹਨ, ਮੈਂ ਮੰਨਦਾ ਹਾਂ ਪਰ ਚੰਦ ਇਕ ਪੁਲੀਟੀਕਲ ਲੀਡਰ ਬੁਖਲਾਹਟ ਵਿਚ ਆਕੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ, ਉਹ ਸਮਝਦੇ ਹਨ ਕਿ ਇਸ ਤਰ੍ਹਾਂ ਦੀਆਂ ਗਲਾਂ ਕਰਕੇ ਆਪਣੀ ਲੀਡਰੀ ਚਮਕਾ ਸਕਦੇ ਹਨ .... (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਬੜੇ ਠੋਸ ਕੰਮ ਕੀਤੇ ਹਨ। ਉਨ੍ਹਾਂ ਰਾਹੀਂ ਅਵਾਮ ਦਾ ਭਲਾ ਹੋਇਆ ਹੈ ਅਤੇ ਉਹ ਖੁਸ਼ ਹਨ, ਰਾਜ਼ੀ ਹਨ। ਜਿਹੜੀ ਗਲ ਅਪੋਜ਼ੀਸ਼ਨ ਦੇ ਵਲੋਂ ਲਾਅ ਐਂਡ ਆਰਡਰ ਦੀ ਛੇੜੀ ਗਈ ਹੈ। ਮੈਂ ਕਹਿੰਦਾ ਹਾਂ ਕੋਈ ਐਸੀ ਗਲ ਨਹੀਂ ਹੋਈ ਜਿਸ ਦੇ ਨਾਲ ਕਿਹਾ ਜਾ ਸਕਦਾ ਹੋਵੇ ਕਿ ਲਾਅ ਐਂਡ ਆਰਡਰ ਠੀਕ ਨਹੀਂ।

ਇਕ ਮਾਨਯੋਗ ਮੈਂਬਰ : ਪਟਿਆਲੇ ਦੇ ਦੋ ਬੰਦੇ ਮਾਰੇ ਗਏ ਪਰਸੋਂ, ਤੁਸੀਂ ਕਹਿੰਦੇ ਹੋ ਲਾਅ ਐਂਡ ਆਰਡਰ ਠੀਕ ਹੈ....

**ਸਰਦਾਰ ਪ੍ਰਹਿਲਾਦ ਸਿੰਘ** : ਪੁਆਇੰਟ ਆਫ ਆਰਡਰ ਸਰ। × ×

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਸ੍ਰੀ ਪ੍ਰੇਮ ਗੁਪਤਾ** : × × ×

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

---

* Expunged as ordered by the Chair.

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਵਿਗਾੜਨ ਦੀ ਜ਼ਿਮੇਵਾਰੀ ਸਰਕਾਰ ਦੇ ਇਨ੍ਹਾਂ ਕਾਂਗਰਸੀ ਐਮ.ਐਲ.ਏਜ਼. ਤੇ ਹੈ, ਇਸ ਸਰਕਾਰ ਤੇ ਹੈ, ਹੋਰ ਕਿਸੇ ਤੇ ਨਹੀਂ....(ਸ਼ੋਰ)

**ਡਾਕਟਰ ਅਮੀਰ ਸਿੰਘ ਕਲੱਕਟ** : ਮੈਂ ਕਹਿੰਦਾ ਹਾਂ ਸਰਕਾਰ ਨੇ ਬੜੇ ਚੰਗੇ ਕੰਮ ਕੀਤੇ ਹਨ ਜੇਕਰ ਇਹ ਸਾਰੇ ਹੀ ਅਸੀਂ ਲਿਖੀਏ ਤਾਂ ਇਨ੍ਹਾਂ ਦੀ ਇਕ ਇਨਸਾਈਕਲੋਪੀਡੀਆ ਬਣ ਸਕਦੀ ਹੈ। ਮੈਂ ਕੰਡੀ ਦੇ ਏਰੀਆ ਦੀ ਮਿਸਾਲ ਦੇਂਦਾ ਹਾਂ। 25 ਸਾਲ ਹੋਏ ਹਨ ਇਸ ਮੁਲਕ ਨੂੰ ਆਜ਼ਾਦ ਹੋਇਆਂ, ਕਿਸੇ ਨੇ ਇਸ ਇਲਾਕੇ ਨੂੰ ਹੁਣ ਤਾਈਂ ਤਕਿਆ ਨਹੀਂ ਸੀ। ਹੁਣ ਵੇਖੋ ਉਥੇ ਜਾਕੇ ਉਸ ਇਲਾਕੇ ਨੂੰ ਆਬਾਦ ਕਰਨ ਲਈ ਇਕ ਹਾਈ ਪਾਵਰ ਕਮੇਟੀ ਬਣੀ ਹੋਈ ਹੈ। ਸੜਕਾਂ ਬਣ ਰਹੀਆਂ ਹਨ, ਪੁਲ ਬਣ ਰਹੇ ਹਨ, ਵਾਟਰ ਸਪਲਾਈ ਸਕੀਮਾਂ ਚਾਲੂ ਹੋ ਰਹੀਆਂ ਹਨ। ਪਰ ਇਹ ਲੋਕ ਖਾਹਮਖਾਹ ਬੁਖਲਾਉਂਦੇ ਹਨ। ਕੀ ਗਲਾਂ ਕਰਦੇ ਹੋ ਐਤਕੀ ਆ ਗਏ, ਅੱਗੇ ਨੂੰ ਕਿਸੇ ਨੇ ਤੁਹਾਨੂੰ ਏਥੇ ਆਉਣ ਵੀ ਨਹੀਂ ਦੇਣਾ। ਮੈਂ ਐਥੇ ਲਾਅ ਐਂਡ ਆਰਡਰ ਦੀ ਗਲ ਕਰ ਰਿਹਾ ਸੀ, ਮੋਗੇ ਕਾਂਡ ਵਿਚ ਤਾਂ ਜੋ ਹੋਇਆ, ਮੈਂ ਤੁਹਾਨੂੰ ਟਾਂਡੇ ਦੀ ਗਲ ਸੁਣਾਉਣਾ ਚਾਹੁੰਦਾ ਹਾਂ। ਉਥੇ ਸਟੂਡੈਂਟਸ ਨੇ ਸਟਰਾਈਕ ਕੀਤੀ। ਮੈਂ ਜਦੋਂ ਜਾ ਕੇ ਉਨ੍ਹਾਂ ਨੂੰ ਸਾਰੀ ਗਲ ਸਮਝਾਈ ਤਾਂ ਉਹ ਆਪੋ ਆਪਣੇ ਘਰੋ ਘਰੀ ਚਲੇ ਗਏ। ਦੂਸਰੇ ਦਿਨ ਉਨ੍ਹਾਂ ਅਕਾਲੀ ਵਰਕਰਾਂ ਨੇ ਮੁੰਡਿਆਂ ਨੂੰ ਉਕਸਾਇਆ ਆਪ ਜਾ ਕੇ ਮੁੰਡਿਆਂ ਨਾਲ ਮਿਲਕੇ ਸਟੂਡੈਂਟਸ ਬਣ ਕੇ ਇਨ੍ਹਾਂ ਨੇ ਅੱਗਾਂ ਲਵਾਈਆਂ। ਤੁਸੀਂ ਹੁਣ ਆਉਂਦੀਆਂ ਚੋਣਾਂ ਵਿਚ 4 ਸਾਲ ਤਾਈਂ ਅਪੋਜ਼ੀਸ਼ਨ ਵਿਚ ਵੀ ਨਹੀਂ ਬੈਠ ਸਕਣਾ। (ਸ਼ੋਰ) ਇਨ੍ਹਾਂ ਨੇ ਸਰਦਾਰ ਸਵਰਨ ਸਿੰਘ ਤੱਕ ਜਾ ਕੇ ਕਿਹਾ ਕਿ ਸਾਡੀ ਪਾਰਟੀ ਦੇ ਵਿਚ ਫ਼ੁਟ ਹੈ, ਮੈਂ ਉਨ੍ਹਾਂ ਨੂੰ ਦਸਾਂ ਕਿ ਸਾਡੀ ਪਾਰਟੀ ਦੇ ਵਿਚ ਕੋਈ ਫੁਟ ਨਹੀਂ। ਸਾਡਾ ਲੀਡਰ ਗਿਅਨੀ ਜ਼ੈਲ ਸਿੰਘ ਹੈ ਅਤੇ ਉਹ ਰਹੇਗਾ ਵੀ ਪੰਜ ਸਾਲ ਤੱਕ। ਉਨ੍ਹਾਂ ਨੂੰ ਇਹ ਆਸ ਛੱਡ ਦੇਣੀ ਚਾਹੀਦੀ ਹੈ ਕਿ ਮੁੜ ਗਦੀਆਂ ਮਿਲਣਗੀਆਂ ਇਹ ਸੁਫਨੇ ਲੈਣੇ ਉਹ ਛਡ ਹੀ ਦੇਣ। ਜੇ ਲਾਅ ਐਂਡ ਆਰਡਰ ਦੀ ਹਾਲਤ ਖਰਾਬ ਹੈ ਤਾਂ ਉਹ ਸਿਰਫ ਤੁਹਾਡੇ ਲੋਕਾਂ ਕਰਕੇ ਹੀ ਹੈ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : × × ×

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਡਾਕਟਰ ਅਮੀਰ ਸਿੰਘ ਕਲੱਕਟ** : ਇਹ ਕਹਿੰਦੇ ਹਨ ਕਿ ਲਾਅ ਐਂਡ ਆਰਡਰ ਦੀ ਹਾਲਤ ਖਰਾਬ ਹੈ। ਹੁਸ਼ਿਆਰਪੁਰ ਦੀ ਮੈਂ ਗਲ ਕਹਾਂ ਕਿ....(ਵਿਘਨ)

ਮੈਂ ਆਮ ਤੌਰ ਤੇ 10-11 ਵਜੇ ਰਾਤ ਨੂੰ ਜਾਂਦਾ ਹਾਂ, ਸਾਨੂੰ ਤਾਂ ਕਦੇ ਕੋਈ ਟਕਰਿਆ ਨਹੀਂ, ਪਰ ਇਨ੍ਹਾਂ × × ਮੈਂ ਤਾਂ ਕਹਿੰਦਾ ਹਾਂ ਕਿ ਇਹ ਸਾਰਾ ਪ੍ਰਾਪੇਗੰਡਾ ਹੀ ਹੈ ਹੋਰ ਕੋਈ ਗਲ ਨਹੀਂ....(ਸ਼ੋਰ) ਇਹ ਤਾਂ ਗਰੀਬਾਂ ਦੀ ਇਮਦਾਦ ਲਈ ਸਰਕਾਰ ਹੈ। ਇਹ ਕਹਿੰਦੇ ਹਨ ਕਿ ਬਦਲਾ ਲਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਚੰਦ ਇਕ ਅਖਬਾਰ ਨਵੀਸ ਜਿਹੜੇ ਪੁਲਿਸ ਅਫਸਰਾਂ ਦੇ ਨਾਲ ਹਨ........(ਵਿਘਨ)

* Expunged as ordered by the Chair.

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਏਥੇ ਆਨਰੇਬਲ ਮੈਂਬਰ ਨੇ ਆਪੋਜ਼ੀਸ਼ਨ ਦੀਆਂ ਜ਼ਨਾਨੀਆਂ ਦੇ ਮੁਤਾਲਿਕ ਕਈ ਸ਼ਬਦ ਕਹੇ ਹਨ। ਇਹ ਡਿਬੇਟ ਵਿਚੋਂ ਕੱਢੇ ਜਾਣ।

**ਡਿਪਟੀ ਸਪੀਕਰ** : ਜਿਹੜੇ ਸ਼ਬਦ ਆਨਰੇਬਲ ਮੈਂਬਰ ਨੇ ਜ਼ਨਾਨੀਆਂ ਦੇ ਮੁਤਾਲਿਕ ਕਹੇ ਹਨ ਉਹ ਐਕਸਪੰਜ ਕੀਤੇ ਜਾਣ। (Words spoken by the hon. Member about the ladies should be expunged.)

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਮੈਂ ਅਜੇ ਬਹੁਤ ਕੁਝ ਕਹਿਣਾ ਹੈ ਤੁਸੀਂ ਘਟ ਤੋਂ ਘਟ ਮੈਨੂੰ ਇਕ ਘੰਟਾ ਬੋਲਣ ਦਾ ਸਮਾਂ ਜ਼ਰੂਰ ਦੇਓ। ਮੈਂ ਅਰਜ਼ ਕਰਾਂਗਾ ਕਿ ਮੇਰੇ ਹਲਕੇ ਦੀ ਡੀਵੈਲਪਮੈਂਟ ਦੇ ਲਈ ਇਕ ਇਮਪਰੂਵਮੈਂਟ ਟਰਸਟ ਬਣਾਇਆ ਜਾਵੇ। ਮੈਂ ਅਰਜ਼ ਕਰਾਂ ਕਿ ਦਸੂਹਾ ਅਤੇ ਟਾਂਡੇ ਦੇ ਇਲਾਕੇ ਤੱਦ ਹੀ ਆਬਾਦ ਹੋ ਸਕਦੇ ਹਨ ਜੇ ਕੋਈ ਦੂਸਰੇ ਇਲਾਕਿਆਂ ਦੀ ਤਰ੍ਹਾਂ ਡੀਵੈਲਪਮੈਂਟ ਦੇ ਲਈ ਕੋਈ ਇਮਪਰੂਵਮੈਂਟ ਟਰਸਟ ਦਿਤਾ ਜਾਵੇ। ਮੈਨੂੰ ਪਤਾ ਹੈ ਕਿ ਸਰਕਾਰ ਬੜੀ ਸਪੀਡੀ ਹੈ ਅਤੇ ਇਨ੍ਹਾਂ ਦੇ ਐਕਸ਼ਨ ਹਮੇਸ਼ਾ ਸੁਪਰਸਾਨਿਕ ਹੁੰਦੇ ਹਨ। ਇਥੇ ਬਹੁਤ ਕੁਝ ਕਿਹਾ ਗਿਆ ਕਿ ਸਰਕਾਰ ਨੇ ਕਝ ਨਹੀਂ ਕੀਤਾ ਪਰ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰਾਂ ਕਿ ਇਹ ਸਰਕਾਰ ਜੋ ਕੁਝ ਕਹਿੰਦੀ ਹੈ ਉਹ ਕਰਕੇ ਹੀ ਹਟਦੀ ਹੈ। ਸਿਨਮੇ ਹਨ, ਕੋਲਡ ਸਟੋਰੇਜ ਹਨ, ਇਨ੍ਹਾਂ ਦੇ ਮੁਤਾਲਿਕ ਕਿਸੇ ਨੂੰ ਭੁਲੇਖਾ ਨਹੀਂ ਰਹਿਣਾ ਚਾਹੀਦਾ ਇਹ ਨੈਸ਼ਨਲਾਈਜ਼ ਹੋਕੇ ਹੀ ਰਹਿਣੇ ਹਨ, ਇਹ ਮੈਂ ਇਸ ਲਈ ਕਹਿੰਦਾ ਹਾਂ ਕਿਉਂਕਿ ਸਾਨੂੰ ਵਿਸ਼ਵਾਸ਼ ਹੈ ਕਿ ਅਸੀਂ ਸੁਪਰਸੋਸ਼ਲਿਸਟ ਹਾਂ। (ਵਿਘਨ) ਅਸੀਂ ਨਕਲ ਕਰਨ ਵਾਲੇ ਨਹੀਂ ਹਾਂ (ਵਿਘਨ) ਜੋ ਕੁਝ ਕਹਿੰਦੇ ਹਾਂ ਕਰ ਕੇ ਦਿਖਾਉਂਦੇ ਹਾਂ। ਇਥੇ ਸਿਨਮੇ ਵੀ ਨੈਸ਼ਨੇਲਾਈਜ਼ ਹੋਣਗੇ ਔਰ ਕੋਲਡ ਸਟੋਰੇਜ਼ ਵੀ ਨੈਸ਼ਨੇਲਾਈਜ਼ ਹੋਣਗੇ। (ਵਿਘਨ) ਅਰਬਨ ਪ੍ਰਾਪਰਟੀ ਤੇ ਸੀਲਿੰਗ ਵੀ ਲਗੇਗੀ ਕਿਉਂਕਿ ਇਥੇ ਹੁਣ ਗਿਆਨੀ ਜ਼ੈਲ ਸਿੰਘ ਦੀਂ ਸਰਕਾਰ ਹੈ (ਸ਼ੋਰ) ਇਕ ਗਰੀਬ ਕਿਸਾਨ ਦੀ ਸਰਕਾਰ ਹੈ।

**ਸ਼੍ਰੀ ਡਿਪਟੀ ਸਪੀਕਰ** : ਬੜੀਆਂ ਚੰਗੀਆਂ ਗਲਾਂ ਕਹਿ ਰਹੇ ਹਨ ਜ਼ਰਾ ਹੌਂਸਲੇ ਨਾਲ ਸੁਣੋ। (The hon. Member is speaking well. Please listen to him patiently.)

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਗੁਲਸ਼ਨ ਜੀ ਨੇ ਇਕ ਗੱਲ ਕਹੀ, ਇਕ ਦ੍ਰਿਸ਼ ਖਿਚਿਆ ਸੀ ਕਿ ਇਕ ਬਾਲਮੀਕੀ ਲੜਕੀ ਆਪਣੇ ਸਿਰ ਤੇ ਗੰਦ ਚੁਕੀ ਜਾ ਰਹੀ ਹੈ ਅਤੇ ਇਕ ਅਮੀਰ ਘਰਾਣੇ ਦੀ ਲੜਕੀ ਆਪਣੇ ਆਦਮੀ ਨਾਲ ਸੈਰ ਕਰਨ ਜਾ ਰਹੀ ਹੈ ਬਾਗ ਵਿਚ, ਇਸ ਬਾਰੇ ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਜ਼ਰੂਰ ਕੁਝ ਕਰਨਾ ਚਾਹੀਦਾ ਹੈ ਅਤੇ ਇਹ ਜੋ ਨਾਈਟ ਸੁਆਇਲ ਹੈ ਇਹ ਸਿਰ ਤੇ ਨਾ ਚੁਕਿਆ ਜਾਵੇ। ਫਿਰ ਮੈਂ ਅਰਜ਼ ਕਰਾਂ ਕਿ ਹੁਸ਼ਿਆਰਪੁਰ ਵਿਚ ਇਕ ਲੀਡਰ ਨੇ ਇਸ ਤਰ੍ਹਾਂ ਇਕ ਲੜਕੀ ਤੋਂ ਝਗੜਾ ਛੇੜ ਲਿਆ ਸੀ ਕਿ ਸ਼ਾਇਦ ਮੈਂ ਕੁਝ ਖੱਟ ਜਾਵਾਂ ਪਰ ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਹੁਣ ਇਥੇ ਨਹੀਂ ਹੋ ਸਕਦਾ ਕਿਉਂਕਿ ਇਥੇ ਹੁਣ ਇੰਦਰਾ ਗਾਂਧੀ ਦਾ ਰਾਜ ਹੈ, ਉਸ ਦੇਵੀ ਦਾ ਰਾਜ ਹੈ ਜਿਸ ਨੇ

[ ਡਾਕਟਰ ਅਮੀਰ ਸਿਘ ਕਲੱਕਟ ]

ਪਾਕਿਸਤਾਨ ਨੂੰ ਸ਼ਿਕਸਤ ਦਿਤੀ ਹੈ । ਉਸ ਨੇ ਅਜਿਹੇ ਵਹਿਦ ਕੰਮ ਕੀਤੇ ਹਨ ..(ਵਿਘਨ) (ਸ਼ੋਰ) ਉਸ ਨੇ ਭਾਰਤ ਦੀ ਇਜ਼ਤ ਨੂੰ ਸਿਖਰ ਤੇ ਪਹੁੰਚਾ ਦਿਤਾ ਹੈ । ਬਹਾਦਰੀ ਦੀ ਸਿਖਰ ਤੇ ਪਹੁੰਚਾ ਦਿੱਤਾ ਹੈ । ਹੁਣ ਹਿੰਦੁਸਤਾਨੀਆਂ ਦੀ ਵੀ ਕਦਰ ਹੋਣ ਲਗ ਪਈ ਹੈ ਨਹੀਂ ਤਾਂ ਪਹਿਲਾਂ ਹਿੰਦੁਸਤਾਨੀਆਂ ਅਤੇ ਕੁੱਤਿਆਂ ਨੂੰ ਹੋਟਲਾਂ ਵਿਚ ਵੜਨ ਦੀ ਇਜਾਜ਼ਤ ਨਹੀਂ ਸੀ, ਉਸ ਨੇ ਪਾਕਿਸਤਾਨ ਨੂੰ ਅਜਿਹੀ ਹਾਰ ਦਿਤੀ ਹੈ .. (ਵਿਘਨ) (ਸ਼ੋਰ)

**ਸਰਦਾਰ ਕਰਨੈਲ ਸਿੰਘ ਮਰੜੀ** : × × ×

**ਸ਼੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਬੈਠ ਜਾਓ । (It is not a point of order. Please resume your seat.)

**ਸ਼੍ਰੀ ਪ੍ਰਤਾਪ ਚੰਦ ਭੰਡਾਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਇਸ ਤਰ੍ਹਾਂ ਇੰਟਰਪਸ਼ਨਾਂ ਕਰਕੇ ਜੋ ਵਕਤ ਖਰਾਬ ਕੀਤਾ ਜਾ ਰਿਹਾ ਹੈ ਉਹ ਉਸ ਪਾਰਟੀ ਦੇ ਟਾਈਮ ਵਿਚੋਂ ਕੱਟਿਆ ਜਾਣਾ ਚਾਹੀਦਾ ਹੈ, ਜਿਹੜੀ ਕਿ ਇੰਟਰਪਸ਼ਨਾਂ ਕਰ ਰਹੀ ਹੈ ।

**ਡਾਕਟਰ ਅਮੀਰ ਸਿੰਘ ਕਲੱਕਟ** : ਡਿਪਟੀ ਸਪੀਕਰ ਸਾਹਿਬ, ਇਥੇ ਮੇਰੇ ਭਾਈ ਦਾ ਜ਼ਿਕਰ ਕੀਤਾ ਗਿਆ । × × (ਵਿਘਨ) (ਸ਼ੋਰ) । ਹੁਣ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਸਿੱਖਾਂ ਵਿਚ ਕਾਨਫੀਡੈਂਸ ਬਹਾਲ ਕਰੇਗੀ । (ਵਿਘਨ)

**Mr Deputy Speaker** : These words should be expunged from the proceedings,

**ਸਰਦਾਰ ਰਣਧੀਰ ਸਿੰਘ ਚੀਮਾ** : × × ×

**ਸ਼੍ਰੀ ਡਿਪਟੀ ਸਪੀਕਰ** : ਜੋ ਕੁਝ ਚੀਮਾਂ ਸਾਹਿਬ ਬਿਨਾਂ ਇਜਾਜ਼ਤ ਤੋਂ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member Shri Cheema is speaking without the permission of the Chair should not be recorded.)

**ਸਰਦਾਰ ਹਰਚੰਦ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਧਿਆਨ ਵਿਚ ਇਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਹੁਣੇ ਡਾਕਟਰ ਸਾਹਿਬ ਨੇ ਬੋਲਦੇ ਹੋਏ ਇਕ ਜਰਨੈਲ ਦਾ ਜ਼ਿਕਰ ਕੀਤਾ ਹੈ, ਉਹ ਜ਼ਿਕਰ ਰਿਕਾਰਡ ਵਿਚ ਨਹੀਂ ਆਉਣਾ ਚਾਹੀਦਾ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਹੁਣੇ ਪਤਾ ਕਰ ਲੈਂਦਾ ਹਾਂ । (I will find out just now.)

---

* Not recorded as ordered by the Chair.

* Expunged as ordered by the Chair.

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਥੇ ਇਕ ਜਰਨੈਲ ਦਾ ਰੈਫਰੈਂਸ ਆਇਆ ਹੈ, ਉਹ ਰੈਫਰੇਂਸ ਕਾਰਵਾਈ ਵਿਚੋਂ ਕੱਢ ਦੇਣੇ ਚਾਹੀਦੇ ਹਨ (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਮੈ ਉਸ ਬਾਰੇ ਰਿਪੋਰਟ ਮੰਗਾਂ ਰਿਹਾ ਹਾਂ। ਹੁਣੇ ਦੇਖ ਲੈਂਦੇ ਹਾਂ (I have sent for the proceedings; let me examine it.)

**ਸਰਦਾਰ ਰਣਧੀਰ ਸਿੰਘ ਚੀਮਾ** : ਇਕ ਜਰਨੈਲ ਨਾਲ ਵਿਤਕਰਾ ਕੀਤਾ ਗਿਆ ਹੈ, ਸੈਂਟਰ ਦੀ ਸਰਕਾਰ ਵਲੋਂ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਰਿਪੋਰਟ ਮੰਗਾ ਰਿਹਾ ਹਾਂ (I have sent for the report.)

**ਸਰਦਾਰ ਰਣਧੀਰ ਸਿੰਘ ਚੀਮਾ** : X X X

**ਸ੍ਰੀ ਡਿਪਟੀ ਸਪੀਕਰ** ; ਜੋ ਕੁਝ ਚੀਮਾ ਸਾਹਿਬ ਬਿਨਾਂ ਇਜਾਜ਼ਤ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। (Whatever the hon. Member is speaking without the permission of the Chair should not be recorded.)

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਡਾਕਟਰ ਅਮੀਰ ਸਿੰਘ ਕਲਕੱਟ ਵਲੋਂ ਕਹੇ ਸ਼ਬਦਾਂ ਬਾਰੇ ਸਬੰਧਤ ਰਿਪੋਰਟਰ ਤੋਂ ਪੁਛ ਪੜਤਾਲ ਕੀਤੀ।)

**ਸ੍ਰੀ ਡਿਪਟੀ ਸਪੀਕਰ**: ਜੋ ਕੁਝ ਡਾਕਟਰ ਸਾਹਿਬ ਨੇ ਜਰਨੈਲ ਬਾਰੇ ਕਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (Whatever has been said about a General by Dr. Amir Singh Kalkat should not be recorded.)

**ਸਰਦਾਰ ਰਣਧੀਰ ਸਿੰਘ ਚੀਮਾ**: X X X

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever the hon. Member is speaking, should not be recorded.)

**ਡਾਕਟਰ ਅਮੀਰ ਸਿੰਘ ਕਲਕੱਟ** : ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਫ੍ਰੇਪੀਨੈਂਸਲ ਕਾਰਪੋਰੇਸ਼ਨ ਦੇ ਬਾਰੇ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ ਕਿਉਂਕਿ ਇਥੇ ਪਿਛਲੀ ਸਰਕਾਰ ਦੇ ਡਾਕਟਰ ਭਗਤ ਸਿੰਘ ਜੀ ਨੇ ਬੜੀਆਂ ਗਲਾਂ ਕਹੀਆਂ ਕਿ ਅਸੀਂ ਹਰੀਜਨਾਂ ਲਈ ਇਹ ਕਰ ਦਿਤਾ ਅਤੇ ਉਹ ਕਰ ਦਿੱਤਾ ਪਰ ਦਿੱਤਾ ਵਿਚੋਂ ਸਿਰਫ ਇਕ ਕਰੋੜ ਰੁਪਿਆ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਸ ਕਾਰਪੋਰੇਸ਼ਨ ਨੂੰ ਹੋਰ ਪੈਸਾ ਦਿਤਾ ਜਾਵੇ ਤਾਂ ਕਿ ਗਰੀਬ ਹਰੀਜਨਾਂ ਦਾ ਭਲਾ ਹੋ ਸਕੇ। ਫਿਰ ਇਥੇ ਫਾਰਮਰਜ਼ ਸੋਸਾਇਟੀਆਂ ਬਣੀਆਂ ਹਨ, ਇਹ ਬੜੀਆਂ ਫਾਇਦੇਮੰਦ ਹਨ।

---

* Not recorded as ordered by the Chair.

[ਡਾਕਟਰ ਅਮੀਰ ਸਿੰਘ ਕਲਕੱਟ]

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੇ ਬਾਰੇ ਵਿਚ ਅਰਜ਼ ਕਰਾਂਗਾ ਕਿ ਸਾਨੂੰ ਇਸ ਸਬੰਧੀ ਹਰਿਆਣੇ ਵਾਲੀ ਨੀਤੀ ਅਪਨਾਉਣੀ ਚਾਹੀਦੀ ਹੈ । ਉਸ ਨੇ ਪੀ.ਸੀ.ਐਸ. ਦੇ ਕੇਡਰ ਦੇ ਬੰਦੇ ਡਿਪੂਆਂ ਤੇ ਲਾਏ ਹਨ ਤਾਂ ਕਿ ਪ੍ਰਬੰਧ ਚੰਗਾ ਹੋਵੇ, ਅਸੀਂ ਇਸ ਤਰ੍ਹਾਂ ਕਰੀਏ ਤਾਂ ਸਾਡੇ ਡਿਪੂਆਂ ਦਾ ਪਰਬੰਧ ਚੰਗਾ ਹੋ ਸਕਦਾ ਹੈ । ਫਿਰ ਜਿਥੋਂ ਤੱਕ ਟਰਾਂਸਪੋਰਟ ਦੀ ਸਰਵਿਸ ਦਾ ਸਬੰਧ ਹੈ ਸਾਨੂੰ ਗੁਜਰਾਤ ਪੈਟਰਨ ਅਪਣਾਉਣਾ ਚਾਹੀਦਾ ਹੈ । ਉਸ ਸੂਬੇ ਵਿਚ ਇਸ ਤਰ੍ਹਾਂ ਹੈ ਕਿ ਜਿਹੜਾ ਵੀ ਪਿੰਡ 3,000 ਤੋਂ 5000 ਦੀ ਅਬਾਦੀ ਵਾਲਾ ਹੈ ਉਥੋਂ ਬਸਾਂ ਉਸ ਇਲਾਕੇ ਦੇ ਸੈਂਟਰ ਤਕ ਚਲਦੀਆਂ ਹਨ ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਬੈਠ ਜਾਓ । (Please resume your seat now.)

**ਡਾਕਟਰ ਅਮੀਰ ਸਿੰਘ ਕਲਕੱਟ** : ਬਸ, ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਗੱਲ ਕਹਿ ਕੇ ਬੈਠ ਜਾਵਾਂਗਾ । ਇਥੇ ਉਸ ਦਿਨ ਗਵਰਨਰ ਐਡਰੈਸ ਤੇ ਬੋਲਦੇ ਹੋਏ ਗਿਆਨੀ ਜ਼ੈਲ ਸਿੰਘ ਜੀ ਨੇ ਇਕ ਤਕਰੀਰ ਕੀਤੀ ਇਤਨੀ ਤਕੜੀ ਤਕਰੀਰ ਅੱਜ ਤਕ ਕਿਸੇ ਵੀ ਸਾਡੇ ਲੀਡਰ ਨੇ ਨਹੀਂ ਸੀ ਕੀਤੀ । ਪਰ ਇਥੇ ਬੋਲਦੇ ਹੋਏ ਸਰਦਾਰ ਸੁਰਜੀਤ ਸਿੰਘ ਨੇ ਕਿਹਾ ਕਿ ਇਸ ਤਰ੍ਹਾਂ ਲਗਦਾ ਸੀ ਕਿ ਗਿਆਨੀ ਜ਼ੈਲ ਸਿੰਘ ਮਜਮੇ ਵਿਚ ਬੋਲ ਰਹੇ ਹੋਣ । ਮੈਂ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ ਇਹੋ ਹੀ ਬੋਲ ਸਕਦਾ ਹੈ ਜਿਸਦੇ ਅੰਦਰ ਸਟਰੇਨ ਹੋਵੇ, ਸਚਾਈ ਹੋਵੇ । ਮੈਨੂੰ ਯਾਦ ਹੈ ਕਿ ਇਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤਕਰੀਰਾਂ ਕਰਦੇ ਹੁੰਦੇ ਸੀ, ਉਨ੍ਹਾਂ ਦੀਆਂ ਤਕਰੀਰਾਂ ਸਰਦਾਰ ਗੁਰਨਾਮ ਸਿੰਘ ਤੀਰ ਲਿਖਕੇ ਲਿਆਉਂਦਾ ਹੁੰਦਾ ਸੀ ਅਤੇ ਉਹ ਇਥੇ ਇਕ ਮਸ਼ੀਨ ਦੀ ਤਰ੍ਹਾਂ ਬੋਲ ਦਿੰਦੇ ਸੀ । ਗਿਆਨੀ ਜ਼ੈਲ ਸਿੰਘ ਅਤੇ ਪ੍ਰਕਾਸ਼ ਸਿੰਘ ਬਾਦਲ ਦਾ ਕੀ ਮੁਕਾਬਲਾ ਕੀਤਾ ਜਾ ਸਕਦਾ ਹੈ ।

ਮੈਂ ਵਧਾਈ ਦਿਆਂਗਾ ਲੀਡਰ ਆਫ਼ ਦੀ ਹਾਊਸ ਨੂੰ ਕਿ ਜਿਸ ਤਰ੍ਹਾਂ ਨਾਲ ਹੁਣ ਸ਼ਾਨ-ਦਾਰ ਤਰੀਕੇ ਨਾਲ ਸਰਕਾਰ ਕੰਮ ਕਰ ਰਹੀ ਹੈ ਇਸੇ ਤਰ੍ਹਾਂ ਹੀ ਇਹ ਕੰਮ ਕਰਦੀ ਰਹੇ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤਸ਼ਰੀਫ ਰਖੋ । (Please resume your seat.)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਜਾਪਦਾ ਇੰਞ ਹੈ ਕਿ ਇਹ ਜਿਹੜਾ ਮਹਿਕਮੇ ਨੇ ਬਜਟ ਬਣਾਇਆ ਹੈ ਇਹ ਰਿਵਾਜੀ ਤੌਰ ਤੇ ਤਿਆਰ ਕਰ ਦਿਤਾ ਹੈ ਅਤੇ ਵਜ਼ੀਰ ਸਾਹਿਬ ਨੇ ਪੇਸ਼ ਕਰ ਦਿਤਾ ਹੈ । ਇਹ ਬਜਟ ਆਤਮ ਨਿਰਭਰਤਾ ਅਤੇ ਬਰਾਬਰੀ ਨੂੰ ਇਕ ਪਾਸੇ ਰਖਕੇ ਬਣਾਇਆ ਗਿਆ ਹੈ । (ਵਿਘਨ) ਅਤੇ ਇਸ ਵਿਚ ਆਤਮ ਨਿਰਭਰ ਅਤੇ ਸੋਸਲਿਜ਼ਮ ਦੀ ਸ਼ਤਾਬਦਵਲੀ ਵੀ ਨਹੀਂ ਹੈ ।

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰਜ਼ ਦੀ ਇੰਟ੍ਰਪਟ ਕਰਨ ਦੀ ਆਦਤ ਵੱਧ ਰਹੀ ਹੈ । (The habit of the Hon. Members to cause interruption, is on the increase)

**ਮਾਸਟਰ ਚੰਦ ਸਿੰਘ** : ਇਹ ਬਜਟ ਸਰਮਾਇਦਾਰੀ ਦੇ ਪਰਬੰਧ ਨੂੰ ਮਜ਼ਬੂਤ ਕਰਦਾ ਹੈ ਅੱਜ ਸਾਡੇ ਰਾਜ ਵਿਚ ਜਨਤਾ ਮਹਿੰਗਾਈ, ਬੇਕਾਰੀ ਅਤੇ ਕਟੌਤੀ, ਬੇਦਖਲੀਆਂ ਤੋਂ ਬਹੁਤ ਤੰਗ ਹੈ । ਬਜਟ ਵਿਚ ਇਸਨੂੰ ਹਲ ਕਰਨ ਦੀ ਕੋਈ ਪਰੋਵੀਜ਼ਨ ਨਹੀਂ ਹੈ । ਕੀਮਤਾਂ ਦੇ ਸਵਾਲ ਤੇ ਵਜ਼ੀਰ ਸਾਹਿਬ ਨੇ ਬੜੇ ਅਵੇਸਲੇਪਨ ਦਾ ਇਜ਼ਹਾਰ ਕੀਤਾ ਹੈ ਅਤੇ ਕਿਹਾ ਹੈ ਕਿ ਥੋਕ ਦੀਆਂ ਕੀਮਤਾਂ ਵਿਚ 12.1% ਦਾ ਵਾਧਾ ਹੋਇਆ ਹੈ । ਇਹਦੇ ਵਿਚ ਪਰਚੂਨ ਦੀ ਕੀਮਤਾਂ ਬਾਰੇ ਇਹ ਗਲ ਕਹਿ ਕੇ ਟਾਲਿਆ ਹੈ ਕਿ ਪਰਚੂਨ ਦੀਆਂ ਕੀਮਤਾਂ ਵਿਚ ਆਮ ਵਰਤੋਂ ਦੀਆਂ ਪਰਚੂਨ ਦੀਆਂ ਚੀਜ਼ਾਂ ਵਿਚ ਇਹ ਝੁਕਾਉ ਹੈ (ਵਿਘਨ) ਸ਼ਾਇਦ ਵਜ਼ੀਰ ਸਾਹਿਬ ਨੂੰ ਬਾਜ਼ਾਰ ਜਾਣ ਦੀ ਲੋੜ ਨਹੀਂ ਪੈਂਦੀ ਹੈ । ਅੱਜ ਖੰਡ 2 ਰੁਪਏ ਤੋਂ 4 ਰੁਪਏ ਕਿਲੋ ਤੱਕ ਵਿਕ ਰਹੀ ਹੈ, ਕੀ ਇਹ ਝੁਕਾਉ ਹੈ ? ਇਸੇ ਤਰ੍ਹਾਂ ਨਾਲ ਕਣਕ 75 ਰੁਪਏ ਕੁਇੰਟਲ ਦੇ ਹਿਸਾਬ ਨਾਲ ਕਿਸਾਨ ਤੋਂ ਲੈਕੇ ਹੁਣ ਇਹ 110 ਰੁਪਏ ਕੁਇੰਟਲ ਦੇ ਹਿਸਾਬ ਨਾਲ ਵਿਕ ਰਹੀ ਹੈ । ਕੀ ਇਹ ਝੁਕਾਉ ਹੈ ? ਦਾਲਾਂ ਦਾ ਭਾਅ ਹਰ ਰੋਜ਼ ਵੱਧਦਾ ਜਾ ਰਿਹਾ ਹੈ (ਵਿਘਨ) ਇਹ ਪਰਚੂਨ ਦੀਆਂ ਕੀਮਤਾਂ ਵਿਚ ਬਹੁਤ ਵਾਧਾ ਹੋਇਆ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, ਇਹਦੇ ਹਲ ਵਾਸਤੇ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਪੰਜਾਬ ਦੇ ਹਰ ਪਿੰਡ ਵਿਚ 7,000 ਸਹਿਕਾਰੀ ਸਭਾਵਾਂ ਰਾਹੀਂ ਆਟਾ ਵੇਚਣ ਦਾ ਕੰਮ ਸ਼ੁਰੂ ਕਰ ਦਿਤਾ ਹੈ । ਮੈਂ ਵਜ਼ੀਰ ਸਾਹਿਬ ਨੂੰ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁਛਦਾ ਹਾਂ ਕਿ ਪੰਜਾਬ ਵਿਚ 12,000 ਪਿੰਡ ਹਨ ਅਤੇ ਇਥੇ ਕਿਹਾ ਗਿਆ ਹੈ ਕਿ 7,000 ਪਿੰਡਾਂ ਵਿਚ ਸਹਿਕਾਰੀ ਸਭਾਵਾਂ ਰਾਹੀਂ ਆਟਾ ਵੇਚਣ ਦਾ ਕੰਮ ਸ਼ੁਰੂ ਕਰ ਦਿੱਤਾ ਹੈ । (ਵਿਘਨ) ਪਰ ਮੈਨੂੰ ਇਹ ਡਿਪੂ ਕਿਤੇ ਨਜ਼ਰ ਨਹੀਂ ਆਉਂਦੇ ਹਨ । ਘੱਟ ਤੋਂ ਘੱਟ ਇਕ ਪਿੰਡ ਨੂੰ ਛੱਡ ਕੇ ਦੂਜੇ ਪਿੰਡ ਵਿਚ ਇਹ ਡਿਪੂ ਹੋਣਾ ਚਾਹੀਦਾ ਸੀ । ਮੇਰਾ ਹਲਕਾ ਸ਼ੇਰਪੁਰ ਹੈ ਪਰ ਇਥੇ ਵੀ ਕੋਈ ਡਿਪੂ ਨਹੀਂ ਹੈ । (ਵਿਘਨ) ਇਹ ਆਪਣੇ ਮੂੰਹ ਮੀਆਂ ਮਿੱਠੂ ਬਣਨ ਵਾਲੀ ਗਲ ਕਰਦੇ ਹਨ । ਇਨ੍ਹਾਂ ਨੇ ਫੋਕੇ ਨਾਅਰੇ ਮਾਰੇ ਹਨ ਕਿ ਐਨੇ ਡਿਪੂ ਖੋਲ ਦਿਤੇ ਹਨ । ਇਹਦੇ ਨਾਲ ਹੀ ਇਹ ਵੀ ਕਿਹਾ ਗਿਆ ਹੈ ਕਿ ਸਾਰੀਆਂ ਹਰੀਜਨ ਬਸਤੀਆਂ ਵਿਚ ਡਿਪੂ ਖੋਲ੍ਹ ਦਿਤੇ ਹਨ । ਪਰ ਇਸ ਸਬੰਧੀ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਦਸਦਾ ਹਾਂ ਕਿ ਜਿਥੇ ਵੀ ਹਰੀਜਨ ਬਸਤੀਆਂ ਹਨ, ਇਹ ਚੀਜ਼ ਮੈਂ ਦਾਹਵੇ ਨਾਲ ਕਹਿੰਦਾ ਹਾਂ, ਕਿ ਕਿਤੇ ਹਰੀਜਨ ਬਸਤੀ ਵਿਚ ਵੀ ਇਹ ਡਿਪੂ ਨਹੀਂ ਖੋਲ੍ਹੇ ਗਏ ਹਨ । ਇਹ ਇਨ੍ਹਾਂ ਦੀ ਗਲਤ-ਬਿਆਨੀ ਹੈ (ਵਿਘਨ) ਇਥੇ ਕਿਹਾ ਗਿਆ ਹੈ ਕਿ ਸੂਤੀ ਧਾਗੇ ਦਾ ਕੰਟਰੋਲ ਸਰਕਾਰ ਨੇ ਆਪਣੇ ਹੱਥਾਂ ਵਿਚ ਲੈ ਲਿਆ ਹੈ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗਲਾਂ ਕਹੀਆਂ ਗਈਆਂ ਹਨ ਇਹ ਧੋਖਾ ਨਹੀਂ ਤਾਂ ਹੋਰ ਕੀ ਹੈ । ਸਰਕਾਰ ਨੇ ਆਪਣੇ ਆਪ ਆਪਣੇ ਲਫਜ਼ਾਂ ਵਿਚ ਕਿਹਾ ਹੈ ਕਿ ਅਸੀਂ ਕੀਮਤਾਂ ਤੇ ਕੰਟਰੋਲ ਕਰ ਲਿਆ ਹੈ ਪਰ ਜਨਤਾ ਵਿਚ ਹਾਹਾਕਾਰ ਮਚੀ ਹੋਈ ਹੈ । ਮਹਿੰਗਾਈ ਐਨੀ ਵੱਧ ਗਈ ਹੈ ਕਿ ਜਨਤਾ ਕਰਾਹ ਕਰਾਹ ਕਰ ਰਹੀ ਹੈ । ਅਤੇ ਇਸ ਬਾਰੇ ਮੇਰੀ ਪਾਰਟੀ ਵਲੋਂ ਘੋਲ ਲੜਨਾ ਸ਼ੁਰੂ ਹੋ ਗਿਆ ਹੈ । ਇਹਨਾਂ ਨੇ ਕਿਹਾ ਕਿ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਆਟਾ ਮਿਲ ਰਿਹਾ ਹੈ ਪਰ ਇਹ ਨਹੀਂ ਮਿਲ ਰਿਹਾ ਹੈ ਸੂਤੀ ਕਪੜਾ ਵੀ ਨਹੀਂ ਮਿਲ ਰਿਹਾ ਹੈ । ਕੰਟਰੋਲ ਰੇਟ ਤੇ ਕਿਸੇ ਨੂੰ ਕੋਈ ਚੀਜ਼ ਨਹੀਂ ਮਿਲ ਰਹੀ ਅਤੇ ਚਾਰੇ ਪਾਸੇ ਬਲੈਕ ਹੀ ਬਲੈਕ ਹੋ ਰਹੀ ਹੈ ।

ਅਨਾਜ ਦੇ ਥੋਕ ਵਿਪਾਰ ਬਾਰੇ ਸਰਕਾਰ ਨੇ ਆਪਣੇ ਹੱਥ ਵਿੱਚ ਲੈਣ ਦੀ ਗਲ ਕੀਤੀ ਹੈ । ਇਸ ਬਾਰੇ ਮੈਂ ਕਹਾਂਗਾ ਕਿ ਅਨਾਜ ਦਾ ਥੋਕ ਵਿਪਾਰ ਉਦੋਂ ਤਕ ਮੁਕੰਮਲ ਤੌਰ ਤੇ ਨਹੀਂ ਹੋ ਸਕਦਾ ਜਦੋਂ ਤੱਕ ਵੱਡੇ ਮਾਲਕਾਂ ਤੋਂ ਜਬਰੀ ਤੌਰ ਤੇ ਉਨ੍ਹਾਂ ਤੋਂ ਕਣਕ ਜਾਂ ਅਨਾਜ ਵਸੂਲ

[ਮਾਸਟਰ ਚੰਦ ਸਿੰਘ]

ਨਹੀਂ ਕੀਤਾ ਜਾਂਦਾ (ਵਿਘਨ) (ਥੰਪਿੰਗ) ਕਿਉਂਕਿ ਗਰੀਬ ਕਿਸਾਨ ਆਪਣੀਆਂ ਮੰਗਾਂ ਪੂਰੀਆਂ ਕਰਨ ਵਾਸਤੇ ਅਨਾਜ ਮੌਕੇ ਤੇ ਹੀ ਵੇਚ ਦਿੰਦੇ ਹਨ ਪਰ ਵੱਡੇ ਜਗੀਰਦਾਰ ਅਨਾਜ ਜਮ੍ਹਾਂ ਕਰਕੇ ਰਖਦੇ ਹਨ ।

ਬੇਕਾਰੀ ਦਾ ਮਸਲਾ ਹਰ ਰੋਜ਼ ਵਧਦਾ ਜਾ ਰਿਹਾ ਹੈ । ਇਹ ਬੜਾ ਅਹਿਮ ਮਸਲਾ ਹੈ । ਸਰਕਾਰ ਇਸ ਵੇਰ ਬੜਾ ਇਕਰਾਰ ਕਰਦੀ ਹੈ ਅਤੇ ਕਹਿੰਦੀ ਹੈ ਕਿ ਅਸੀਂ ਬੇਕਾਰੀ ਦੂਰ ਕਰ ਦਿਆਂਗੇ । ਸਾਡੇ ਪੰਜਾਬ ਵਿਚ 20,000 ਦੇ ਲਗ-ਭਗ ਅਧਿਆਪਕ, ਡਾਕਟਰ ਤੇ ਹੋਰ ਮਜ਼ਦੂਰ ਵੇਹਲੇ ਫਿਰਦੇ ਹਨ । ਬਾਕੀ ਜਿਹੜੇ, ਡਿਪਟੀ ਸਪੀਕਰ ਸਾਹਿਬ, ਕੰਮ ਤੇ ਲਗੇ ਹੋਏ ਹਨ ਉਨ੍ਹਾਂ ਮਜ਼ਦੂਰਾਂ ਨੂੰ ਛਾਂਟੀ ਦੇ ਤਰੀਕੇ ਨਾਲ ਨੌਕਰੀ ਤੋਂ ਵੱਖ ਕੀਤਾ ਜਾ ਰਿਹਾ ਹੈ । ਇਨ੍ਹਾਂ ਦੀ ਸਰਵਿਸ ਨੂੰ ਸੁਰੱਖਿਤ ਰੱਖਣ ਵਾਸਤੇ ਕੋਈ ਪਰੋਵੀਜ਼ਨ ਨਹੀਂ ਹੈ । ਡਿਪਟੀ ਸਪੀਕਰ ਸਾਹਿਬ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਵੇਹਲੇ ਫਿਰਦੇ ਹਨ ਉਨ੍ਹਾਂ ਨੂੰ ਬੇ-ਰੁਜ਼ਗਾਰੀ ਅਲਾਊਂਸ ਮਿਲਣਾ ਚਾਹੀਦਾ ਹੈ । ਜਿਹੜੇ ਮਜ਼ਦੂਰਾਂ ਦੀ ਛਾਂਟੀ ਕੀਤੀ ਜਾਂਦੀ ਹੈ, ਇਸਨੂੰ ਬੰਦ ਕਰਨਾ ਚਾਹੀਦਾ ਹੈ ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਬਿਜਲੀ ਦੀ ਕਟੌਤੀ ਦੇ ਬਾਰੇ (ਵਿਘਨ) ਇਸ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਪੁੱਛਦਾ ਹਾਂ ਕਿ ਤੁਹਾਡੀਆਂ ਜਿਹੜੀਆ ਪਲੈਨਾਂ ਸਨ ਬਿਜਲੀ ਪੈਦਾ ਕਰਨ ਦੀਆਂ ਉਹ ਕਿਥੇ ਗਈਆਂ । ਕੀ ਕਦੇ ਕੋਈ ਬਿਜਲੀ ਪਰਾਜੈਕਟ ਮੀਂਹ ਤੇ ਨਿਰਭਰ ਕਰਦਾ ਹੁੰਦਾ ਹੈ, ਕਦੇ ਨਹੀਂ । ਇਹਦੇ ਵਾਸਤੇ ਵੱਡੇ ਵੱਡੇ ਪਲੈਨ ਬਣਾਏ ਜਾਂਦੇ ਹੁੰਦੇ ਹਨ । (ਵਿਘਨ) ਬਿਆਸ ਪਰਾਜੈਕਟ ਦਾ ਪਾਣੀ (ਵਿਘਨ) ਗੋਬਿੰਦ ਸਾਗਰ ਵਿਚ ਸੁਟਣਾ ਸੀ । ਇਸ ਤਰ੍ਹਾਂ ਕਿਉਂ ਨਹੀਂ ਕੀਤਾ ਗਿਆ । ਥਰਮਲ ਪਲਾਂਟ ਵਕਤ ਸਿਰ ਚਾਲੂ ਕਰਨ ਤੋਂ ਕਿਉਂ ਅਸਮਰਥ ਹੋਏ । ਇਹ ਗਲਤੀ ਤੇ ਗਲਤੀ ਕਰਦੇ ਰਹੇ । ਇਸ ਲਈ ਸਮੇਂ ਸਿਰ ਇਨ੍ਹਾਂ ਨੂੰ ਚਾਲੂ ਨਹੀਂ ਕਰ ਸਕੇ । ਵਿੱਤ ਮੰਤਰੀ ਜੀ ਨੇ 1973-74 ਵਿਚ 20,000 ਟਿਊਬਵੈਲਾਂ ਨੂੰ ਬਿਜਲੀ ਦੇਣ ਦੀ ਗੱਲ ਕੀਤੀ ਹੈ ਅਤੇ ਦੂਜੇ ਪਾਸੇ ਇਹ ਕਹਿੰਦੇ ਹਨ ਕਿ ਬਿਜਲੀ ਮਿਲ ਨਹੀਂ ਰਹੀ (ਵਿਘਨ) ਦੂਜੇ ਪਾਸੇ ਨਵੇਂ ਇਕਰਾਰ ਕਰੀ ਜਾ ਰਹੇ ਹਨ। ਇਨ੍ਹਾਂ ਨੇ ਪਤਾ ਨਹੀਂ ਕਿਉਂ ਅਨ੍ਹੇਰ ਪਾਇਆ ਹੋਇਆ ਹੈ । ਕਿਸਾਨਾਂ ਨੂੰ ਬਿਜਲੀ ਫਲੈਟ ਰੇਟ ਤੇ ਦਿਤੀ ਜਾਂਦੀ ਹੈ ਜਦ ਕਿ ਉਨ੍ਹਾਂ ਨੂੰ ਬਿਜਲੀ ਕਟੌਤੀ ਨਾਲ ਮਿਲਦੀ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਹਿਸਾਬ ਨਾਲ ਕਿਸਾਨਾਂ ਨੂੰ ਬਿਜਲੀ ਕਟੌਤੀ ਨਾਲ ਮਿਲਦੀ ਹੈ, ਉਸੇ ਹਿਸਾਬ ਨਾਲ ਹੀ ਫਲੈਟ ਰੇਟ ਵਿਚ ਵੀ ਕਟੌਤੀ ਹੋਣੀ ਚਾਹੀਦੀ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਵਾਸਤੇ ਜਿਹੜੇ ਬੇਘਰ ਹਨ ਪਲਾਟ ਦੇਣ ਲਈ ਸਕੀਮ ਚਾਲੂ ਕੀਤੀ ਗਈ ਹੈ । ਸਰਕਾਰ ਨੇ ਇਹ ਇਕਰਾਰ ਕੀਤਾ ਹੈ ਕਿ ਅਗਸਤ, 1973 ਤੱਕ ਡੇਢ ਲੱਖ ਟੱਬਰਾਂ ਨੂੰ ਮਕਾਨਾਂ ਵਾਸਤੇ ਪਲਾਟ ਦਿਤੇ ਜਾਣਗੇ (ਵਿਘਨ) ਪਰ ਸਰਕਾਰ ਨੇ ਇਨ੍ਹਾਂ ਵਾਸਤੇ ਪੈਸੇ ਕੱਠੀ ਨਹੀਂ ਰੱਖੇ। ਇਹ ਕਿਹਾ ਗਿਆ ਹੈ ਕਿ ਇਹ ਸੈਂਟਰ ਦੀ ਸਕੀਮ ਹੈ ਅਤੇ ਇਸ ਲਈ ਸੈਂਟਰ ਤੋਂ ਪੈਸੇ ਲੈਣੇ ਹਨ । ਜੇ ਡੇਢ ਲੱਖ ਪਰਿਵਾਰਾਂ ਨੂੰ ਜ਼ਮੀਨ ਦੇਣੀ ਸੀ ਰਿਹਾਇਸ਼ੀ ਪਲਾਟ ਵਾਸਤੇ (ਵਿਘਨ) ਇਸ ਵਾਸਤੇ ਜਿਹੜੀ ਸਕੀਮ ਅਧੀਨ ਪਲਾਟਾਂ ਦੀ ਮਨ-ਜ਼ੂਰੀ ਦੀ ਸੈਂਟਰ ਨੂੰ ਰੇਫਰ ਕੀਤੀ ਹੈ ਕਿ 30805 ਪਲਾਟ ਹਨ (ਵਿਘਨ) ਜਿਹੜੀ ਪੰਜਾਬ ਸਰਕਾਰ

ਨੇ ਸਿਫਾਰਿਸ਼ ਕੀਤੀ ਹੈ ਨਾ ਹੀ ਹੁਣ ਤਕ ਮਨਜ਼ੂਰੀ ਆਈ ਹੈ। 1½ ਬੇ-ਘਰਿਆਂ ਨੂੰ ਅਗਸਤ 1973 ਤੀਕ ਇਕਰਾਰ ਕਿਸਤਰ੍ਹਾਂ ਪੂਰਾ ਹੋਵੇਗਾ ਅਤੇ ਇਸ ਸਪੀਡ ਨਾਲ ਇਹ ਇਸ ਕੰਮ ਨੂੰ 20 ਸਾਲਾਂ ਵਿਚ ਵੀ ਪੂਰਾ ਨਹੀਂ ਕਰ ਸਕਣਗੇ । |

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਖੇਤ ਮਜ਼ਦੂਰਾਂ ਦੀ ਗਲ ਕਰਦਾ ਹਾਂ । ਖੇਤ ਮਜ਼ਦੂਰਾਂ ਦੀ ਬੜੀ ਤਰਸਯੋਗ ਹਾਲਤ ਹੈ । ਖੇਤ ਮਜ਼ਦੂਰਾਂ ਵਾਸਤੇ ਸਰਕਾਰ ਨੇ ਐਲਾਨ ਕੀਤਾ ਸੀ ਕਿ ਉਨ੍ਹਾਂ ਦੀ ਦਿਹਾੜੀ ਸਾਢੇ 6 ਰੁਪਏ ਹੋਵੇਗੀ ਪਰ ਉਸ ਨੂੰ ਲਾਗੂ ਕਰਨ ਵਾਸਤੇ ਕੋਈ ਮਸ਼ੀਨਰੀ ਇਸ ਵਕਤ ਤਜਵੀਜ਼ ਨਹੀਂ ਕੀਤੀ ਗਈ ਅਤੇ ਨਾ ਹੀ ਕੋਈ ਪੈਸਾ ਰੱਖਿਆ ਗਿਆ ਹੈ । ਇਸ ਕਰਕੇ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਖੇਤ ਮਜ਼ਦੂਰਾਂ ਦੀ ਜਿਹੜੀ ਘੱਟੋ ਘੱਟ ਉਜਰਤ ਹੈ ਉਸਨੂੰ ਲਾਗੂ ਕਰਨ ਵਾਸਤੇ ਮਸ਼ੀਨਰੀ ਰੱਖੀ ਜਾਵੇ ਅਤੇ ਇਸ ਵਾਸਤੇ ਪੈਸੇ ਰੱਖੇ ਜਾਣ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਵਰਕ ਚਾਰਜ ਕਾਮਿਆਂ ਬਾਰੇ ਕਹਿਣਾ ਚਾਹੁੰਦਾ ਹਾਂ । ਵਜ਼ੀਰ ਸਾਹਿਬ ਨੇ ਬੱਜਟ ਵਿਚ ਕਿਹਾ ਹੈ ਕਿ ਜਿਸ ਵਰਕ ਚਾਰਜ ਕਾਮੇ ਦੀ 10 ਸਾਲ ਦੀ ਸਰਵਿਸ ਹੋ ਜਾਵੇਗੀ ਉਸਨੂੰ ਪੱਕਾ ਕਰ ਦਿੱਤਾ ਜਾਵੇਗਾ । ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੋ ਜਿਹਾ ਸਮਾਜਵਾਦ ਹੈ ਕਿ ਜਿਸਦੀ 10 ਸਾਲ ਦੀ ਸਰਵਿਸ ਹੋਵੇਗੀ ਉਸਨੂੰ ਪੱਕਾ ਕੀਤਾ ਜਾਵੇਗਾ । ਜਿਸ ਦੀ ਸੌ ਸਾਲ ਦੀ ਉਮਰ ਹੈ ਉਸਦਾ ਇਹ ਦਸਵਾਂ ਹਿੱਸਾ ਬਣਦੀ ਹੈ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਹ 10 ਸਾਲ ਦੀ ਸਰਵਿਸ ਵਾਲਿਆਂ ਨੂੰ ਪੱਕੇ ਕਰਨ ਵਾਲੀ ਗੱਲ ਨਹੀਂ ਹੋਣੀ ਚਾਹੀਦੀ ਹੈ ਸਗੋਂ ਜਿਸਦੀ ਇਕ ਸਾਲ ਦੀ ਸਰਵਿਸ ਹੋ ਜਾਂਦੀ ਹੈ ਉਸਨੂੰ ਪੱਕਾ ਹੋਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਜ਼ਿੰਦਗੀ ਨੂੰ ਚੰਗੀ ਤਰ੍ਹਾਂ ਬਸਰ ਕਰ ਸਕਣ ਅਤੇ ਅੱਛੇ ਤਰੀਕੇ ਨਾਲ ਰਹਿ ਸਕਣ । ਇਸਦੇ ਨਾਲ ਹੀ ਮੈਂ ਇਹ ਵੀ ਮੰਗ ਕਰਾਂਗਾ ਕਿ ਜਿਹੜੇ ਵਰਕ ਚਾਰਜ ਕਾਮੇ ਹਨ ਉਨ੍ਹਾਂ ਦੀ ਜਿਹੜੀ ਡੇਲੀ ਵੇਜਿਜ਼ ਹੈ, ਉਨ੍ਹਾਂ ਨੂੰ 4 ਰੁਪਏ ਰੋਜ਼ ਦੇ ਮਿਲਦੇ ਹਨ ਜਦਕਿ ਸਰਕਾਰ ਸਾਢੇ ਛੇ ਰੁਪਏ ਮੰਨ ਚੁਕੀ ਹੈ । ਪਰ ਫਿਰ ਵੀ 4 ਰੁਪਏ ਦੇਕੇ 10 ਸਾਲ ਕੱਚੇ ਰਖਦੇ ਹਨ । ਮੈਂ ਪੁਛਦਾ ਹਾਂ ਕਿ ਇਹ ਕਿਧਰ ਦਾ ਸਮਾਜਵਾਦ ਹੈ । ਇਹ ਤੁਹਾਡੇ ਸਮਾਜਵਾਦ ਦਾ ਜਲੂਸ ਨਿਕਲ ਰਿਹਾ ਹੈ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਜ਼ਮੀਨ ਦੇ ਸੁਧਾਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਰਕਾਰ ਕਹਿੰਦੀ ਹੈ ਕਿ ਅਸੀਂ ਜ਼ਮੀਨੀ ਸੁਧਾਰ ਬਾਰੇ ਬੜੇ ਚੰਗੇ ਕਦਮ ਚੁਕੇ ਹਨ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹਨਾਂ ਵਜ਼ੀਰਾਂ ਨੂੰ ਪੁੱਛਣਾ ਚਹੁੰਦਾ ਹਾਂ ਕਿ ਜ਼ਮੀਨੀ ਸੁਧਾਰ ਲਾਗੂ ਕਰਨ ਵੇਲੇ ਉਹਨਾਂ ਕੋਲ ਕਿੰਨੀ ਵਾਧੂ ਜ਼ਮੀਨ ਸੀ । ਅਤੇ ਜਿਹੜੀ ਵਾਧੂ ਜ਼ਮੀਨ ਸੀ ਉਹ ਕਿਸ ਤਰ੍ਹਾਂ ਸਾਂਭੀ ਗਈ । (ਘੰਟੀ) ਇਸਦੇ ਵਿਚੋਂ ਕੁਝ ਨਹੀਂ ਨਿਕਲਣਾ । ਇਹ ਸਭ ਫੋਕੇ ਨਾਹਰੇ ਵੋਟਾਂ ਲੈਣ ਦੀ ਖਾਤਰ ਹਨ ਕਿ ਅਸੀਂ ਜ਼ਮੀਨੀ ਸੁਧਾਰ ਕਰ ਦਿੱਤਾ ਹੈ । ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੁਜ਼ਾਰਿਆਂ ਦੀ ਗੱਲ ਹੈ ।

**Mr Deputy Speaker** : Please wind up now.

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਅੱਜ ਕੱਲ ਕਾਂਗਰਸ ਸਰਕਾਰ ਦੇ ਰਾਜ ਵਿਚ ਬੇਟ ਦੇ ਇਲਾਕੇ ਵਿਚ ਮੁਜ਼ਾਰਿਆਂ ਨੂੰ ਬੜਾ ਬੇਦਖਲ ਕੀਤਾ ਜਾ ਰਿਹਾ ਹੈ ਅਤੇ ਵੀਹ ਗੁਣਾਂ ਉਨ੍ਹਾਂ ਕੋਲੋਂ ਮਾਮਲਾ ਉਗਰਾਹਿਆ ਜਾ ਰਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਬੋਲੀ ਦੇ ਕੇ ਜ਼ਮੀਨ

[ਮਾਸਟਰ ਚੰਦ ਸਿੰਘ]

ਹਰੀਜਨਾਂ ਨੂੰ ਦੇ ਦਿਆਂਗੇ । (ਵਿਘਨ) ਮੈਂ ਕਹਿੰਦਾ ਹਾਂ ਕਿ ਉਹ ਜ਼ਮੀਨ ਕਿਸਨੇ ਲੈਣੀ ਹੈ । ਇਹ ਕਾਂਗਰਸ ਵਰਕਰਾਂ ਨੂੰ ਦੇਣਗੇ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਦੀਆਂ ਬੇਦਖਲੀਆਂ ਰੋਕੀਆਂ ਜਾਣ ਅਤੇ ਜਿਹੜੇ ਜਾਗੀਰਦਾਰ ਉਂਝ ਹੀ ਜ਼ਮੀਨ ਮੱਲੀ ਬੈਠੇ ਹਨ ਉਨ੍ਹਾਂ ਕੋਲੋਂ ਜ਼ਮੀਨ ਲੈਕੇ ਜਿਹੜੇ ਬੇਜ਼ਮੀਨੇ ਹਨ, ਉਨ੍ਹਾਂ ਵਿਚ ਵੰਡੀ ਜਾਵੇ ।

ਹੁਣ ਮੈਂ ਸਨਅੱਤੀ ਮਜ਼ਦੂਰਾਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਰਾਜਪੁਰੇ ਦੇ ਸਨੱਅਤੀ ਮਜ਼ਦੂਰਾਂ ਨੇ ਆਪਣੀਆਂ ਮੰਗਾਂ ਮਨਵਾਉਣ ਲਈ ਜਦੋਂ ਜਹਿਦ ਕੀਤੀ । ਉਨ੍ਹਾਂ ਨੇ ਆਪਣੀ ਸੇਵਾ ਦੀ ਸੁਰੱਖਿਆ ਲਈ ਜੱਦੋ ਜਹਿਦ ਸ਼ੁਰੂ ਕਰ ਦਿੱਤੀ । ਉਨ੍ਹਾਂ ਨੇ ਮਾਲਕ ਦਾ ਘੇਰਾਉ ਕਰ ਲਿਆ । ਪਰ ਸਰਕਾਰ ਨੂੰ ਪਤਾ ਨਹੀਂ ਖਤਰਾ ਪੈਦਾ ਹੋ ਗਿਆ ਤੇ ਕਿਹਾ ਕਿ ਉਥੇ ਲਾਅ ਐਂਡ ਆਰਡਰ ਖ਼ਰਾਬ ਹੋ ਜਾਵੇਗਾ (ਵਿਘਨ) ਇਹ ਸਭ ਚੀਜ਼ਾਂ ਕਿਉਂ ਕਰਦੇ ਹਨ ? ਇਹ ਸਰਕਾਰ ਸਰਮਾਏਦਾਰਾਂ ਦੀ ਸਰਕਾਰ ਹੈ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਸੂਤੀ ਕਪੜੇ ਦੀ ਮਿੱਲ ਵਿਚ ਜਿਹੜੇ ਕਾਮੇ ਹਨ ਉਨ੍ਹਾਂ ਦੀਆਂ ਮੰਗਾਂ ਪਰਵਾਨ ਕਰ ਲੈਣ ਅਤੇ ਜਿਹੜੇ ਜੇਲ੍ਹ ਵਿਚ ਕਾਮੇ ਦਿੱਤੇ ਹੋਏ ਹਨ ਉਨ੍ਹਾਂ ਨੂੰ ਬਾਹਿਰ ਕੱਢਿਆ ਜਾਵੇ ।

ਇਸ ਤੋਂ ਅੱਗੇ ਮੈਂ ਟੈਕਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਟੈਕਸ ਦਾ ਬੜਾ ਅਹਿਮ ਮਸਲਾ ਹੈ । ਜੋਕਿ ਗਰੀਬ ਜਨਤਾ ਤੇ ਭਾਰ ਹਨ ਇਸ ਸਰਕਾਰ ਨੇ ਜਿਹੜੇ ਟੈਕਸ ਲਾਏ ਹਨ ਉਹ ਕਿਸ ਤੇ ਪੈਂਦੇ ਹਨ ? ਉਹ ਗਰੀਬ ਤੇ ਲੱਗਦੇ ਹਨ । ਚਾਰ ਕਰੋੜ ਛੇ ਲੱਖ ਦੇ ਟੈਕਸ ਹਨ । ਇਨ੍ਹਾਂ ਵਿਚੋਂ ਮੁੱਖ ਟੈਕਸ ਬੰਗਲਾ ਦੇਸ਼ ਦਾ ਟੈਕਸ ਹੈ । ਇਹ ਹੁਣ ਐਜੂਕੇਸ਼ਨ ਟੈਕਸ ਵਿਚ ਬਦਲ ਦੇਣਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਟੈਕਸ ਕਿਸ ਤੇ ਪੈਂਦਾ ਹੈ ? ਇਸ ਟੈਕਸ ਦਾ ਭਾਰ ਗਰੀਬਾਂ ਤੇ ਪੈਣਾ ਹੈ । ਬੱਸਾਂ ਵਿਚ ਗਰੀਬ ਸਫਰ ਕਰਦੇ ਹਨ । ਪਰ ਵੱਡੇ ਵੱਡੇ ਆਦਮੀ ਤਾਂ ਕਾਰਾਂ ਵਿਚ ਜਾਂਦੇ ਹਨ । ਇਸ ਲਈ ਇਸ ਟੈਕਸ ਦਾ ਭਾਰ ਗਰੀਬਾਂ ਤੇ ਪੈਣਾ ਹੈ । ਇਸ ਟੈਕਸ ਨੂੰ ਐਜੂਕੇਸ਼ਨ ਦੇ ਵਿਚ ਬਦਲ ਦੇਣਾ ਹੈ ਇਸਦਾ ਅਸਰ ਗ਼ਰੀਬਾਂ ਤੇ ਹੋਵੇਗਾ ।

ਇਸ ਤੋਂ ਅੱਗੇ ਮੈਂ ਅਸ਼ਟਾਮ ਡਿਊਟੀ ਦੀ ਗੱਲ ਕਰਦਾ ਹਾਂ । ਇਨ੍ਹਾਂ ਅਸ਼ਟਾਮਾਂ ਦਾ ਅਸਰ ਛੋਟੇ ਕਿਸਾਨ ਤੇ ਪੈਣਾ ਹੈ ਜ਼ਿਹੜਾ ਕਿ ਜ਼ਮੀਨ ਨੂੰ ਗਹਿਣੇ ਰੱਖਦਾ ਹੈ । ਉਹ ਤੰਗ ਹੋਕੇ ਆਪਣੀ ਜ਼ਮੀਨ ਗਹਿਣੇ ਰੱਖਦਾ ਹੈ । ਇਸ ਲਈ ਇਸਦਾ ਅਸਰ ਵੀ ਗਰੀਬ ਵਰਗ ਤੇ ਹੀ ਪੈਂਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਪਲੀਜ਼ ਰਿਜ਼ਿਊਮ ਯੂਅਰ ਸੀਟ ਤੁਹਾਡੇ ਹਿੱਸੇ ਸਾਢੇ ਛੇ ਮਿੰਟ ਆਉਂਦੇ ਹਨ । ਤੁਹਾਨੂੰ ਸਾਢੇ ਛੇ ਮਿੰਟ ਦੀ ਬਜਾਏ 15 ਮਿੰਟ ਦੇ ਦਿੱਤੇ ਹਨ । (Please resume your seat; 15 minutes have been given to you against your share of 6½ minutes )

**ਮਾਸਟਰ ਚੰਦ ਸਿੰਘ** : ਬੱਸ ਜੀ ਮੈਂ ਦੋ-ਤਿੰਨ ਮਿੰਟ ਹੀ ਹੋਰ ਲਵਾਂਗਾ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਘਾਟੇ ਦਾ ਬੱਜਟ ਹੈ ਇਹ ਕਿਥੋਂ ਪੂਰਾ ਕਰਨਾ ਹੈ ? ਇਹ ਟੈਕਸਾਂ ਤੋਂ ਪੂਰਾ ਕਰਨਾ ਹੈ ਜਾਂ ਫਿਰ ਸੈਂਟਰ ਸਰਕਾਰ ਤੋਂ ਲੈਕੇ ਜਾਂ ਬੈਂਕਾਂ ਤੋਂ ਕਰਜ਼ਾ ਲੈ ਕੇ ਇਹ ਘਾਟਾ ਪੂਰਾ ਕਰਨਾ ਹੈ । ਬੈਂਕਾਂ ਤੋਂ 8 ਕਰੋੜ ਦਾ ਕਰਜ਼ਾ ਲੈਣਾ ਹੈ 1972-73

ਵਿਚ-9 ਫ਼ਰਵਰੀ ਦੀ ਟ੍ਰਿਬਿਊਨ ਅਖਬਾਰ ਵਿਚ ਇਹ ਆਇਆ ਸੀ ਕਿ ਸਾਡੇ ਪੰਜਾਬ ਦੇ ਸਿਰ 1972-73 ਦੇ ਅਖੀਰ ਤੱਕ 313 ਕਰੋੜ 27 ਲੱਖ ਦਾ ਕਰਜਾ ਹੋ ਜਾਵੇਗਾ। ਪਿਛਲੇ ਸਾਲ ਇਹ ਕਰਜ਼ਾ 278 ਕਰੋੜ 38 ਲੱਖ ਸੀ । ਹੁਣ 11 ਕਰੋੜ 6 ਲੱਖ ਦਾ ਘਾਟਾ ਹੈ ਇਹ ਘਾਟਾ ਸੈਂਟਰ ਤੋਂ ਲੈਕੇ ਪੂਰਾ ਕਰਨਾ ਹੈ (ਵਿਘਨ) ਜਾਂ ਫਿਰ ਟੈਕਸ ਲਾ ਕੇ ਪੂਰਾ ਕੀਤਾ ਜਾਵੇਗਾ। ਇਹ ਬਜਟ ਸਰਮਾਏਦਾਰੀ ਢਾਂਚੇ ਨੂੰ ਪਾਲਦਾ ਹੈ । (ਘੰਟੀ) ਅੰਤ ਵਿਚ ਮੈਂ ਆਪਣੇ ਹਲਕੇ ਦੇ ਬਾਰੇ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ ।(ਘੰਟੀ) ਮੇਰੇ ਹਲਕੇ ਜ਼ਿਲ੍ਹਾ ਸੰਗਰੂਰ ਵਿਚ ਕੋਈ ਇੰਡਸਟਰੀ ਨਹੀਂ ਹੈ । ਉਥੇ ਕੋਈ ਪਲਾਂਟ ਨਹੀਂ ਹੈ । ਜਿਹੜੀਆਂ ਸਕੀਮਾਂ ਚਾਲੂ ਹੁੰਦੀਆਂ ਹਨ ਉਹ ਹੋਰ ਸਾਰੇ ਜ਼ਿਲ੍ਹਿਆਂ ਵਿਚ ਚਾਲੂ ਹੋ ਜਾਂਦੀਆਂ ਹਨ ਉਥੇ ਕੋਈ ਚਾਲੂ ਨਹੀਂ ਹੁੰਦੀ। ਪਤਾ ਨਹੀਂ ਇਸ ਕਰਕੇ ਕਿ ਉਥੇ ਕੋਈ ਵਜ਼ੀਰ ਨਹੀਂ ਹੈ। ਇਸ ਕਰਕੇ ਉਥੇ ਕੋਈ ਸਕੀਮ ਲਾਗੂ ਨਹੀਂ ਕੀਤੀ ਜਾਂਦੀ । ਉਥੇ ਉਹੀ ਰਾਜੇ ਮਹਾਰਾਜਿਆਂ ਦੇ ਵੇਲੇ ਦਾ ਢਾਂਚਾ ਤੁਰਿਆ ਆਉਂਦਾ ਹੈ । ਉਸ ਪਛੜੇ ਇਲਾਕੇ ਨੂੰ ਅੱਗੇ ਲਿਆਉਣ ਲਈ ਕੁਝ ਨਹੀਂ ਕੀਤਾ ਜਾ ਰਿਹਾ । ਜ਼ਿਲ੍ਹਾ ਸੰਗਰੂਰ ਵਿਚ ਮੇਰੇ ਹਲਕੇ ਸ਼ੇਰਪੁਰ ਵਿਚ ਕੋਈ ਨਵੀਂ ਸਕੀਮ ਚਾਲੂ ਕੀਤੀ ਜਾਵੇ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਿਨਮਿਆਂ ਦੀ ਨੈਸ਼ਨੇਲਾਈਜ਼ੇਸ਼ਨ ਦੇ ਬਾਰੇ ਗੱਲ ਕੀਤੀ ਹੈ । ਇਸ ਦੇ ਬਾਰੇ ਵਿਚ ਮੈਂ 2 ਮਿੰਟ ਲੈਂਦਾ ਹਾਂ । (ਵਿਘਨ)ਸਿਨੇਮਾ ਨੈਸ਼ਨੇਲਾਈਜ਼ੇਸ਼ਨ ਦੇ ਬਾਰੇ ਅਖਬਾਰਾਂ ਵਿਚ ਬੜੇ ਬਿਆਨ ਦਿੱਤੇ ਗਏ ਇਹ ਨੈਸ਼ਨੇਲਾਈਜ਼ ਕਰ ਦਿਆਂਗੇ ਮੋਟਰਾਂ ਨੈਸ਼ਨੇਲਾਈਜ਼ ਕਰ ਦਿਆਂਗੇ ਪਰ ਕੀਤਾ ਕੁਝ ਨਹੀਂ । ਪਤਾ ਨਹੀਂ ਇਸਤਰ੍ਹਾਂ ਕਿਉਂ ਹੈ ? (ਵਿਘਨ) ਵਜ਼ੀਰ ਨੇ ਪੈਸੇ ਲੈ ਕੇ ਜੇਬਾਂ ਇਸਤੋਂ ਭਰ ਲਈਆਂ ਅਤੇ ਕੌਮੀਕਰਨ ਦੀ ਗੱਲ ਠੱਪ ਕਰ ਦਿਤੀ ਇਸ ਤੋਂ ਅੱਗੇ ਮੈਂ ਪੁਲਿਸ ਦੇ ਬਾਰੇ ਬੋਲਣਾ ਚਾਹੁੰਦਾ ਹਾ ।

**ਸ੍ਰੀ ਡਿਪਟੀ ਸਪੀਕਰ :** ਬਹੁਤ ਟਾਈਮ ਹੋ ਚੁਕਾ ਹੈ। ਹੁਣ ਤੁਸੀਂ ਬੈਠ ਜਾਉ। (you have already taken much time. Please resume your seat.)

**ਮਾਸਟਰ ਚੰਦ ਸਿੰਘ :** X X X

**ਸ੍ਰੀ ਡਿਪਟੀ ਸਪੀਕਰ :** ਇਹ ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (Whatever the Hon. Member is saying without the permission of the Chair, should not be recorded.)

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਬੱਜਟ ਤੇ ਬੋਲਣ ਲਈ ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ । ਤੁਹਾਨੂੰ ਯਾਦ ਹੋਵੇਗਾ ਕਿ ਗਵਰਨਰ ਦੇ ਐਡਰਸ ਤੇ ਤਾਂ ਮੈਂ ਬੈਠਕਾਂ ਹੀ ਕੱਢਦਾ ਰਿਹਾ ਪਰ ਇਸ ਵੇਲੇ ਤੁਸੀਂ ਮੇਰੇ ਤੇ ਕਿਰਪਾ ਕੀਤੀ ਹੈ ਤਾਂਕਿ ਮੈਂ ਬੱਜਟ ਤੇ ਆਪਣੇ ਵਿਚਾਰ ਦਸ ਸਕਾਂ । ਹਾਊਸ ਨੂੰ ਯਾਦ ਹੈ ਕਿ ਗਵਰਨਰ ਦੇ ਐਡਰੈਸ ਦੇ ਵਿਚ ਇਕ ਗੱਲ ਇਹ ਸਰਕਾਰ ਨੇ ਸਾਫ਼ ਕੀਤੀ ਸੀ ਕਿ ਸਾਡੀ ਸਰਕਾਰ ਸਮਾਜਵਾਦ ਦੀਆਂ ਲੀਹਾਂ ਤੇ ਚਲਦੀ ਆਈ ਹੈ ਪਿਛਲੇ ਇਕ ਸਾਲ ਤੋਂ ਅਤੇ ਆਉਣ ਵਾਲੇ ਸਾਲਾਂ ਵਿਚ ਵੀ ਚਲਦੀ ਰਹੇਗੀ । ਇਸ ਗੱਲ ਦਾ ਸਾਰੇ ਪੰਜਾਬ ਦੇ

---

*Not recorded as ordered by the Chair.

[ਸ੍ਰੀ ਪ੍ਰੇਮ ਗੁਪਤਾ]

ਵਿਚ ਸਵਾਗਤ ਹੋਇਆ ਹੈ । ਸਾਰੇ ਲੋਕਾਂ ਨੇ ਇਸ ਗੱਲ ਦੀ ਪ੍ਰਸ਼ੰਸਾ ਕੀਤੀ ਹੈ ਕਿ ਗਿਆਨੀ ਜੀ ਦੀ ਸਰਕਾਰ ਨੇ ਚੋਣਾਂ ਦੇ ਵਿਚ ਲੋਕਾਂ ਨਾਲ ਜੋ ਵਾਇਦੇ ਕੀਤੇ ਸਨ ਅਤੇ ਇਨ੍ਹਾਂ ਦਾ ਜੋ ਮੈਨੀਫੈਸਟੋ ਸੀ ਉਸ ਦੀ ਪੂਰਤੀ ਵਾਸਤੇ ਇਸਨੇ ਅਮਲੀ ਤੌਰ ਤੇ ਪ੍ਰੋਗਰਾਮ ਬਣਾਏ ਹਨ । ਡਿਪਟੀ ਸਪੀਕਰ ਸਾਹਿਬ, ਇਹ ਬਜਟ ਤੁਹਾਡੇ ਸਾਹਮਣੇ ਹੈ, ਹਾਊਸ ਦੇ ਸਾਹਮਣੇ ਹੈ ਜੋ ਸਾਡੇ ਫ਼ਾਈਨੈਂਸ ਮਨਿਸਟਰ ਸਾਹਿਬ ਨੇ 1973-74 ਦਾ ਜੋ ਪੰਜਾਬ ਦੇ ਲਈ ਬਜਟ ਦਿਤਾ ਹੈ ਉਨ੍ਹਾਂ ਨੂੰ ਮੈਂ ਇਸ ਗੱਲ ਦੀ ਵਧਾਈ ਦਿਤੇ ਬਗੈਰ ਨਹੀਂ ਰਹਿ ਸਕਦਾ ਕਿ ਇਸਦੇ ਵਿਚ ਉਹ ਪ੍ਰੋਗਰੈਸਿਵ ਗੱਲਾਂ ਦਸੀਆਂ ਹਨ ਜਿਨ੍ਹਾਂ ਦੇ ਬਾਰੇ ਸਮੇਂ ਸਮੇਂ ਸਰਕਾਰ ਨੇ ਲੋਕਾਂ ਨਾਲ ਵਾਇਦੇ ਕੀਤੇ ਹੋਏ ਹਨ । ਉਨ੍ਹਾਂ ਵਾਇਦਿਆਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਬਜਟ ਦੇ ਵਿਚ ਕੁਝ ਟੈਕਸ ਵੀ ਲਗੇ ਹਨ । ਇਸ ਗਲ ਤੋਂ ਕੋਈ ਵੀ ਬੰਦਾ ਇਨਕਾਰ ਨਹੀਂ ਕਰ ਸਕਦਾ ਕਿ ਕੋਈ ਵੀ ਸਰਕਾਰ ਟੈਕਸਾਂ ਤੋਂ ਬਗੈਰ ਆਪਣਾ ਕੰਮ ਨਹੀਂ ਚਲਾ ਸਕਦੀ । ਲੇਕਿਨ ਸਮਾਜਵਾਦੀ ਸਰਕਾਰ ਇਸ ਗਲ ਦਾ ਧਿਆਨ ਰਖਦੀ ਹੈ ਕਿ ਇਹ ਟੈਕਸ ਕਿੰਨਾਂ ਲੋਕਾਂ ਤੇ ਲਗਾਏ ਜਾਣ ਅਤੇ ਕਿਥੇ ਲਗਾਏ ਜਾਣ ਜਿਸ ਨਾਲ ਕਿ ਆਮ ਲੋਕਾਂ ਤੇ ਇਸ ਦਾ ਭਾਰ ਨਾ ਪਵੇ । ਮੈਂ ਇਸ ਗਲ ਦੀ ਵਧਾਈ ਆਪਣੇ ਫ਼ਾਈਨੈਂਸ ਮਨਿਸਟਰ, ਸ਼ਰਮਾ ਸਾਹਿਬ ਨੂੰ ਦਿਤੇ ਬਿਨਾ ਨਹੀਂ ਰਹਿ ਸਕਦਾ ਕਿ ਜਿਥੇ ਮਜਮੂਈ ਤੌਰ ਤੇ ਤਕਰੀਬਨ 37 ਕਰੋੜ ਰੁਪਏ ਦਾ ਇਹ ਬਜਟ ਘਾਟੇ ਦਾ ਆਇਆ ਹੈ ਉਥੇ ਉਨ੍ਹਾਂ ਨੇ ਇਸ ਘਾਟੇ ਨੂੰ ਪੂਰਾ ਕਰਨ ਦੇ ਲਈ ਕਿਸ ਸੁਚੱਜੇ ਢੰਗ ਨਾਲ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਪੰਜਾਬ ਦੇ ਆਮ ਲੋਕਾਂ ਤੇ ਕੋਈ ਬਹੁਤਾ ਟੈਕਸ ਨਾ ਲਾਉਣਾ ਪਵੇ, ਉਨ੍ਹਾਂ ਤੇ ਟੈਕਸਾਂ ਦਾ ਕੋਈ ਭਾਰ ਨਾ ਪਾਇਆ ਜਾਵੇ । ਮੈਂ ਡਿਪਟੀ ਸਪੀਕਰ ਸਾਹਿਬ, ਇਸ ਬਜਟ ਨੂੰ ਇਕ ਬੈਲੈਂਸਡ ਬਜਟ ਮੰਨਦਾ ਹਾਂ। ਹਰ ਸੂਬੇ ਦੇ ਲਈ, ਹਰ ਸਰਕਾਰ ਦੇ ਲਈ ਨਾ ਘਾਟੇ ਦਾ ਬਜਟ ਅਤੇ ਨਾ ਹੀ ਵਾਧੇ ਦਾ ਬਜਟ ਚੰਗਾ ਹੁੰਦਾ ਹੈ ਬਲਕਿ ਇਕ ਬੈਲੈਂਸਡ ਬਜਟ ਚੰਗਾ ਹੁੰਦਾ ਹੈ । ਇਹ ਇਕ ਬੈਲੈਂਸਡ ਬਜਟ ਹੈ । ਜਿਹੜਾ ਘਾਟਾ ਰਹਿ ਵੀ ਗਿਆ ਹੈ ਉਸ ਦੇ ਬਾਰੇ ਆਪਣੇ ਕਨਕਲੂਡਿੰਗ ਪੈਰੇ ਵਿਚ ਇਹ ਵਿਸ਼ਵਾਸ਼ ਦਿਵਾਇਆ ਹੈ ਕਿ ਕੇਂਦਰ ਦੀ ਸਰਕਾਰ ਤੋਂ ਏਡ ਲੈਕੇ ਜਾਂ ਕਿਸੇ ਹੋਰ ਤਰ੍ਹਾਂ ਬੱਜਤ ਕਰਕੇ ਇਹ ਘਾਟਾ ਪੂਰਾ ਕੀਤਾ ਜਾਵੇਗਾ ।

ਦੂਸਰਾ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਕਰਕੇ ਵੀ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਬੰਗਲਾ ਦੇਸ਼ ਟੈਕਸ ਸੀ ਉਸਨੂੰ ਇਨ੍ਹਾਂ ਨੇ ਐਜੂਕੇਸ਼ਨ ਸੈਸ ਵਿਚ ਕਨਵਰਟ ਕਰਕੇ ਇਕ ਚੰਗਾ ਕੰਮ ਕੀਤਾ ਹੈ । ਅੱਜ ਤਕ ਸਾਰੇ ਹਿੰਦੁਸਤਾਨ ਵਿਚ, ਸਾਰੇ ਪੰਜਾਬ ਵਿਚ ਇਸ ਗੱਲ ਦੀ ਚਰਚਾ ਹੀ ਹੁੰਦੀ ਰਹੀ ਹੈ ਕਿ ਹਮੇਸ਼ਾਂ ਐਜੂਕੇਸ਼ਨ ਵਾਸਤੇ ਬਜਟ ਘੱਟ ਰਖਿਆ ਜਾਂਦਾ ਹੈ । ਜਿੰਨੀਆਂ ਵੀ ਐਜੂਕੇਸ਼ਨ ਕਾਨਫਰੰਸਾਂ ਹੁੰਦੀਆਂ ਰਹੀਆਂ ਹਨ ਉਨ੍ਹਾਂ ਸਭ ਵਿਚ ਇਹ ਮੰਗ ਹੁੰਦੀ ਰਹੀ ਹੈ ਕਿ ਬਜਟ ਦਾ ਬਹੁਤ ਜ਼ਿਆਦਾ ਹਿੱਸਾ ਐਜੂਕੇਸ਼ਨ ਤੇ ਖ਼ਰਚ ਕੀਤਾ ਜਾਵੇ ਕਿਉਂਕਿ ਐਜੂਕੇਸ਼ਨ ਇਕ ਕਰੀਏਟਿਵ ਐਕਟਿਵਿਟੀ ਹੈ । ਇਸ ਦੇ ਨਾਲ ਹੀ ਬੱਚਾ ਬਚਪਨ ਵਿਚ ਹੀ ਜੀਵਨ ਦੀਆਂ ਸਭ ਗਲਾਂ ਸਿਖਦਾ ਹੈ । ਇਸ ਲਈ ਇਸ ਤੇ ਵੱਧ ਤੋਂ ਵੱਧ ਪੈਸਾ ਖ਼ਰਚ ਕਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਹ ਸ਼ਰਮਾ ਜੀ ਨੇ ਇਕ ਬਹੁਤ ਚੰਗਾ ਕਦਮ ਚੁਕਿਆ ਹੈ ਅਤੇ ਇਸਦੇ ਨਾਲ ਐਜੂਕੇਸ਼ਨ ਵਿਚ ਬਹੁਤ ਤਰੱਕੀ ਹੋਵੇਗੀ । ਡਿਪਟੀ ਸਪੀਕਰ ਸਾਹਿਬ, ਬੰਗਲਾ ਦੇਸ਼ ਟੈਕਸ ਸਾਰੇ ਹਿੰਦੁਸਤਾਨ ਵਿਚ ਲਗਿਆ ਹੋਇਆ ਸੀ । ਇਹ ਟੈਕਸ ਹਿੰਦੁਸਤਾਨ ਵਿਚ ਉਦੋਂ ਲਗਿਆ ਸੀ ਜਦੋਂ ਬੰਗਲਾ ਦੇਸ਼ ਦੀ

ਲੜਾਈ ਹੋ ਰਹੀ ਸੀ ਅਤੇ ਉਥੋਂ ਦੇ ਲੋਕਾਂ ਨੂੰ ਕੁਚਲਿਆ ਜਾ ਰਿਹਾ ਸੀ ਤਾਂ ਹਿੰਦੁਸਤਾਨ ਦੀ ਇਸ ਮਹਾਨ ਨੇਤਾ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਸਾਡੇ ਲੋਕਾਂ ਨੂੰ ਲਲਕਾਰਿਆ ਸੀ ਕਿ ਦੁਨੀਆਂ ਵਿਚ ਅਮਨ ਕਾਇਮ ਰਖਣ ਵਾਸਤੇ, ਲੋਕਾਂ ਦੀ ਅਜ਼ਾਦੀ ਕਾਇਮ ਰਖਣ ਵਾਸਤੇ, ਇਨ੍ਹਾਂ ਅਜ਼ਾਦੀ ਪਸੰਦ ਲੋਕਾਂ ਨੂੰ ਜੋ ਮਜ਼ਲੂਮ ਹਨ ਅਤੇ ਡਿਕਟੇਟਰਸ਼ਿਪ ਦਾ ਸ਼ਿਕਾਰ ਹਨ ਉਨ੍ਹਾਂ ਦੀ ਮਦਦ ਕਰੋ । ਇਹ ਮਦਦ ਕਰਨ ਲਈ ਬੰਗਲਾ ਦੇਸ਼ ਟੈਕਸ ਦੇ ਨਾਮ ਤੇ ਸਾਡੇ ਤੇ ਟੈਕਸ ਲਗਿਆ ਅਤੇ ਅਸੀਂ ਬੜੇ ਖਿੜੇ ਮੱਥੇ ਦਿਤਾ । ਅੱਜ ਉਹੀ ਟੈਕਸ ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਬਚਿਆਂ ਦੀ ਐਜੂਕੇਸ਼ਨ ਲਈ ਐਜੂਕੇਸ਼ਨ ਸੈਸ ਦੇ ਨਾਮ ਤੇ ਟੈਕਸ, ਨੂੰ ਕਨਵਰਟ ਕਰ ਦਿਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਵਿਚ ਐਜੂਕੇਸ਼ਨ ਦੀ ਤਰੱਕੀ ਹੋਵੇਗੀ । ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਦੇ ਲਈ ਜਿਹੜਾ ਇਤਰਾਜ਼ ਹੁੰਦਾ ਸੀ ਕਿ ਐਜੂਕੇਸ਼ਨ ਵਾਸਤੇ ਪੈਸੇ ਘੱਟ ਰਖੇ ਜਾਂਦੇ ਹਨ ਇਸ ਟੈਕਸ ਦੀ ਕਨਵਰਸ਼ਨ ਨਾਲ ਇਹ ਇਤਰਾਜ਼ ਨਹੀਂ ਪੂਰਾ ਹੋ ਜਾਂਦਾ, ਇਸ ਦੇ ਲਈ ਹੋਰ ਪੈਸੇ ਦੀ ਜ਼ਰੂਰਤ ਹੈ । ਇਹ ਗੱਲ ਵੀ ਠੀਕ ਹੈ ਕਿ ਇਸ ਬੱਜਟ ਵਿਚ ਪਿਛਲੇ ਬੱਜਟ ਨਾਲੋਂ 8 ਕਰੋੜ ਰੁਪਿਆ ਵੱਧ ਐਜੂਕੇਸ਼ਨ ਤੇ ਖ਼ਰਚ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ ਹੈ । ਇਹ ਇਕ ਬੜਾ ਸ਼ਲਾਘਾ ਯੋਗ ਕਦਮ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੋ ਚਾਰ ਗਲਾਂ ਵੱਲ ਹਾਊਸ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ । ਬਜੱਟ ਤੇ ਆਪੋਜ਼ੀਸ਼ਨ ਬੈਂਚਾਂ ਵਲੋਂ ਬੋਲਦੇ ਹੋਏ 2-4 ਦੋਸਤਾਂ ਨੇ ਬੱਜਟ ਦੇ ਬਾਰੇ ਵਿਚ ਬਹੁਤ ਕੁਝ ਕਿਹਾ ਹੈ । ਇਹ ਠੀਕ ਹੈ ਕਿ ਤਹਿਰੀਰ ਅਤੇ ਤਕਰੀਰ ਦੀ ਹਰ ਕਿਸੇ ਨੂੰ ਅਜ਼ਾਦੀ ਹੈ । ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤਹਿਰੀਰ ਕਰਨ ਵੇਲੇ, ਤਕਰੀਰ ਕਰਨ ਵੇਲੇ ਜਾਂ ਕਿਸੇ ਚੀਜ਼ ਤੇ ਕੋਈ ਕੁਮੈਂਟਰੀ ਕਰਨ ਵੇਲੈ ਚਾਹੇ ਕੋਈ ਆਪੋਜ਼ੀਸ਼ਨ ਦਾ ਮੈਂਬਰ ਹੋਵੇ ਤੇ ਚਾਹੇ ਕੋਈ ਸਰਕਾਰੀ ਪਾਰਟੀ ਨਾਲ ਤਅੱਲੁਕ ਰਖਦਾ ਹੋਵੇ ਤਾਂ ਉਸ ਨੂੰ ਅੱਖਾਂ ਤੇ ਪੱਟੀ ਬੰਨ੍ਹ ਕੇ ਕੁਮੈਂਟਰੀ ਨਹੀਂ ਕਰਨੀ ਚਾਹੀਦੀ । ਆਮ ਤੌਰ ਤੇ ਜਦੋਂ ਬਜੱਟ ਪੇਸ਼ ਕੀਤਾ ਜਾਂਦਾ ਹੈ ਤਾਂ ਆਪੋਜ਼ੀਸ਼ਨ ਇਕੋ ਇਹੀ ਗਲ ਕਹੀ ਜਾਂਦੀ ਹੈ, ਚਾਹੇ ਕਿਸੇ ਨੇ ਬਜਟ ਪੜ੍ਹਿਆ ਹੋਵੇ ਜਾਂ ਨਾ ਪੜ੍ਹਿਆ ਹੋਵੇ, ਅਤੇ ਉਹ ਸਮਝਦੇ ਹਨ ਕਿ ਸ਼ਾਇਦ ਉਨ੍ਹਾਂ ਦੀ ਇਹੋ ਡਿਊਟੀ ਹੈ ਕਿ ਉਹ ਕਹੇ ਕਿ ਇਹ ਬਜੱਟ ਕਿਸਾਨ ਮਾਰੂ ਬਜੱਟ ਹੈ, ਖ਼ੂਨ ਨਾਲ ਲਿਖਿਆ ਹੋਇਆ ਇਹ ਬਜੱਟ ਹੈ, ਇਹ ਬਜੱਟ ਗਰੀਬ ਮਾਰੂ ਬਜੱਟ ਹੈ, ਇਹ ਬਜੱਟ ਮਜ਼ਦੂਰਾਂ ਦਾ ਕਚੂਮਰ ਕਢ ਕੇ ਦੇਣ ਵਾਲਾ ਬਜੱਟ ਹੈ ਜਾਂ ਇਹ ਬਜੱਟ ਰਿਐਕਸ਼ਨਰੀ ਬਜੱਟ ਹੈ । ਇਹੋ ਜਿਹੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ।

**ਸਰਦਾਰ ਕਰਨੈਲ ਸਿੰਘ ਮਰਜ਼ੀ** : * X X X

**ਸ਼੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । This should not be recorded. (This is no point of order. This should not be recorded.)

**ਸ਼੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਮੇਰਾ ਕੋਈ ਕਸੂਰ ਨਹੀਂ ਜੇ ਪੰਜਾਬ ਦੀਆਂ ਸੜਕਾਂ ਤੇ ਲੋਕਾਂ ਨੂੰ ਪੱਥਰ ਤੇ ਕੰਮ ਕਰਦੇ ਹੋਏ ਮਜ਼ਦੂਰ ਨਜ਼ਰ ਨਹੀਂ ਆਉਂਦੇ ਤਾਂ ਇਸ ਦੇ ਵਿਚ ਮੇਰਾ ਕੋਈ ਕਸੂਰ ਨਹੀਂ । ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ

*Not recorded as ordered by the Chair.

[ਸ੍ਰੀ ਪ੍ਰੇਮ ਗੁਪਤਾ]

ਕਿ ਕਿਸੇ ਵੀ ਗਲ ਤੇ ਕੋਈ ਕੁਮੈਂਟਰੀ ਅਗਰ ਕਰਨਾ ਚਾਹੋ ਤਾਂ ਅੱਖਾਂ ਤੋਂ ਪੱਟੀ ਖੋਹਲ ਕੇ ਕਰਨੀ ਚਾਹੀਦੀ ਹੈ । (ਵਿਘਨ) ਇਸ ਸਰਕਾਰ ਨੇ ਸੜਕਾਂ ਚੌੜੀਆਂ ਕਰਨ ਵਾਸਤੇ ਅਤੇ ਨਵੀਆਂ ਬਣਾਉਣ ਵਾਸਤੇ.. ..

**ਇਕ ਅਵਾਜ਼ :** *X X X

**ਸ੍ਰੀ ਡਿਪਟੀ ਸਪੀਕਰ :** ਜਿਹੜੇ ਮੈਂਬਰ ਸਾਹਿਬਾਨ, ਬੈਠੇ ਬੋਲਦੇ ਹਨ, that should not be recorded. (Whatever the hon. Members is speaking while seated should not be recorded.)

**ਸਰਦਾਰ ਗੁਰਦੇਵ ਸਿੰਘ ਬਾਦਲ :** *X X X

**Mr. Deputy Speaker :** This is no point of order.

**ਸ੍ਰੀ ਪ੍ਰੇਮ ਗੁਪਤਾ :** ਤੋ ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੇ ਸੜਕਾਂ ਨੂੰ ਬਣਾਉਣ ਵਾਸਤੇ, ਸੜਕਾਂ ਨੂੰ ਚੌੜਾ ਕਰਨ ਵਾਸਤੇ ਸੜਕਾਂ ਤੇ ਜੋ ਪੱਥਰ ਗਿਰਾਏ ਹੋਏ ਹਨ ਜੇ ਕੋਈ ਬੰਦਾ ਦੇਖ ਕੇ ਨਹੀਂ ਚਲੇਗਾ ਸਮਝ ਕੇ ਨਹੀਂ ਚਲੇਗਾ ਤਾਂ ਇਨ੍ਹਾਂ ਪੱਥਰਾਂ ਤੋਂ ਠੋਕਰ ਖਾਣ ਦਾ ਖ਼ਤਰਾ ਹੈ । ਇਸ ਲਈ ਮੇਰੀ ਇਹ ਸੁਜੇਸ਼ਨ ਹੈ ਕਿ ਕਿਸੇ ਵੀ ਗੱਲ ਤੇ ਕੁਮੈਂਟਰੀ ਵੇਲੇ ਅੱਖਾਂ ਤੇ ਪੱਟੀ ਲਾਕੇ ਕਰਨੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਬਹੁਤੀਆਂ ਗੱਲਾਂ ਵਿਚ ਨਾ ਜਾਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ 123 ਕਰੋੜ ਰੁਪਏ ਦਾ ਪਲੈਨ ਬਣਾ ਕੇ ਇਕ ਬੜਾ ਸ਼ਲਾਘਾ ਯੋਗ ਕੰਮ ਕੀਤਾ ਹੈ । ਇਹ ਪਲੈਨ ਜੋ ਬਣਾਇਆ ਗਿਆ ਹੈ ਇਹ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਬਣਾਇਆ ਗਿਆ ਹੈ । ਇਸ ਪਲਾਨ ਨਾਲ ਪੰਜਾਬ ਦੀ ਹੋਰ ਡਿਵੈਲਪਮੈਂਟ ਹੋਣੀ ਹੈ ਅਤੇ ਜਿਤਨੀ ਪਿਛਲੇ ਸਾਲ ਡਿਵੈਲਪਮੈਂਟ ਹੋਈ ਹੈ ਉਸ ਨਾਲੋਂ ਵੀ ਹੁਣ ਹੋਰ ਵੱਧ ਡਿਵੈਲਪਮੈਂਟ ਹੋਣੀ ਹੈ । ਸਟੇਟ ਦੇ ਐਕਸਪੈਂਡੀਚਰ ਵਿਚ ਇਨਕਰੀਜ਼ ਕੀਤੀ ਗਈ ਹੈ । ਪਹਿਲਾਂ 84 ਕਰੋੜ ਰੁਪਏ ਦਾ ਬਜਟ ਸੀ, 92 ਕਰੋੜ ਰੁਪਏ ਦਾ ਫਿਰ 110 ਕਰੋੜ ਰੁਪਏ ਦਾ ਅਤੇ ਇਸ ਵੇਲੇ 123 ਕਰੋੜ ਰੁਪਏ ਦਾ ਸਾਡੇ ਸਾਹਮਣੇ ਲਿਆਂਦਾ ਹੈ । ਇਹ ਗਲ ਸਿਧ ਕਰਦੀ ਹੈ ਕਿ ਜਿਹੜੀਆਂ ਸਮਾਜਵਾਦੀ ਨੀਤੀਆਂ ਹਨ ਉਹ ਇਹ ਸਰਕਾਰ, ਸਾਡੇ ਸ਼ੇਰੇ ਪੰਜਾਬ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਲਾਗੂ ਕਰਨਾ ਚਾਹੁੰਦੀ ਹੈ ਅਤੇ ਸਾਡੇ ਸੂਬੇ ਦੀ ਡਿਵੈਲਪਮੈਂਟ ਵਾਸਤੇ ਵੱਧ ਤੋਂ ਵੱਧ ਯਤਨ ਕਰਨਾ ਚਾਹੁੰਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਦਾ ਧਿਆਨ ਤੁਹਾਡੇ ਰਾਹੀਂ ਦੁਆਉਣਾ ਚਾਹੁੰਦਾ ਹਾਂ ਕਿ ਨਾ ਸਿਰਫ ਇਹ ਕਾਂਗਰਸ ਦੀ ਸਰਕਾਰ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਹੀ ਯਤਨ ਕਰ ਰਹੀ ਹੈ ਬਲਕਿ ਇਸ ਸਰਕਾਰ ਨੇ ਲੈਂਡ ਸੀਲਿੰਗ ਦਾ ਬਿਲ ਇਸ ਹਾਊਸ ਵਿਚ ਖ਼ਾਸ ਕਰਵਾਈਆਂ ਅਤੇ ਇਹ ਸਰਕਾਰ ਅਰਬਨ ਸੀਲਿੰਗ ਕਰਨ ਵਾਸਤੇ ਵੀ ਜਾ ਰਹੀ

*Not recorded as ordered by the Chair.
*Expenged as ordered by the Chair.

ਹੈ । ਇਸ ਅਰਬਨ ਪ੍ਰਾਪਰਟੀ ਦੀ ਸੀਲਿੰਗ ਕਰਨ ਵਾਸਤੇ ਇਕ ਸਿਲੈਕਟ ਕਮੇਟੀ ਬਣੀ ਹੋਈ ਹੈ ਅਤੇ ਉਸ ਦੀ ਰਿਪੋਰਟ ਆਉਣ ਤੇ ਇਹ ਸਰਕਾਰ ਅਰਬਨ ਸੀਲਿੰਗ ਕਰਨ ਵਾਸਤੇ ਕਮਿਟਿਡ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਜਦੋਂ ਲੈਂਡ ਸੀਲਿੰਗ ਦਾ ਬਿਲ ਇਥੇ ਆਇਆ ਸੀ ਤਾਂ ਉਸ ਦੇ ਪਾਸ ਕਰਨ ਤੋਂ ਪਹਿਲਾਂ ਅਕਾਲੀਆਂ ਵਲੋਂ ਇਹ ਦਾਅਵਾ ਕੀਤਾ ਗਿਆ ਸੀ ਕਿ ਇਹ ਬਿਲ ਪਾਸ ਨਹੀਂ ਹੋਣ ਦੇਣਾ। ਸਾਡੇ ਚੀਫ ਮਨਿਸਟਰ ਸਾਹਿਬ ਗਿਆਨੀ ਜ਼ੈਲ ਸਿੰਘ ਜੀ ਨੇ ਇਹ ਲਲਕਾਰ ਕੇ ਕਿਹਾ ਸੀ ਕਿ ਇਹ ਬਿਲ ਪਾਸ ਹੋਵੇਗਾ ਅਤੇ ਜ਼ਰੂਰ ਹੋਵੇਗਾ, ਜਿਸ ਦੀ ਤਾਕਤ ਹੈ ਉਹ ਭਾਵੇਂ ਮੋਰਚਾ ਲਾ ਕੇ ਰੋਕ ਲਵੇ ਔਰ ਉਨ੍ਹਾਂ ਨੇ ਇਹ ਬਿਲ ਇਸ ਹਾਊਸ ਵਿਚ ਪਾਸ ਕਰਕੇ ਦਿਖਾਇਆ, ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਤੁਹਾਡੇ ਸਾਹਮਣੇ ਹੀ ਹਨ ਕਿ ਕਿਸ ਤਰ੍ਹਾਂ ਇਸ ਗੱਲ ਦੀਆਂ ਧਮਕੀਆਂ ਦਿਤੀਆਂ ਗਈਆਂ ਸਨ ਅਤੇ ਪੰਜਾਬ ਦੀ ਜਨਤਾ ਨੂੰ ਪਤਾ ਹੈ ਕਿ ਜੋ ਮੋਰਚੇ ਦਾ ਐਲਾਨ ਕੀਤਾ ਗਿਆ ਸੀ, ਮੋਰਚਾ ਇਥੇ ਨਹੀਂ ਹੋਇਆ ਅਤੇ ਨਾ ਹੀ ਕੋਈ ਐਸੀ ਗਲ ਨਜ਼ਰ ਆਈ । ਇਨ੍ਹਾਂ ਗੱਲਾਂ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਪੰਜਾਬ ਦੀ ਜਨਤਾ ਉਨ੍ਹਾਂ ਲੋਕਾਂ ਨੂੰ ਅੱਗੇ ਨਹੀਂ ਆਉਣ ਦੇਵੇਗੀ ਜਿਹੜੇ ਲੋਕ ਪੰਜਾਬ ਦੀ ਤਰੱਕੀ ਦੇ ਰਸਤੇ ਵਿਚ ਰੁਕਾਵਟ ਪਾਉਣਗੇ ਮੈਨੂੰ ਇਸ ਗੱਲ ਤੇ ਬੜੀ ਹਾਸੀ ਆਉਂਦੀ ਹੈ ।

ਡਿਪਟੀ ਸਪੀਕਰ ਸਾਹਿਬ, ਅਸੀਂ ਜਿਹੜੇ 68 ਮੈਂਬਰ ਬੈਠੇ ਹਾਂ, ਸਾਨੂੰ ਜਨਤਾ ਨੇ ਹੀ ਬਿਠਾਇਆ ਹੈ ਤਾਂ ਹੀ ਬੈਠੇ ਹਾਂ । ਜਿਹੜਾ ਵੀ ਸਵਾ ਲੱਖ ਬੰਦਾ ਆਉਂਦਾ ਹੈ ਉਹੀ ਕਹਿੰਦਾ ਹੈ ਕਿ ਮੈਂ ਵੀ ਜਨਤਾ ਦਾ ਨੁਮਾਇੰਦਾ ਹਾਂ (ਵਿਘਨ) ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਅਸੀਂ ਜਿਹੜੇ ਬੈਠੇ ਹਾਂ ਕੀ ਅਸੀਂ ਜਨਤਾ ਦੇ ਨੁਮਾਇੰਦੇ ਨਹੀਂ ਹਾਂ । (ਵਿਘਨ)

**ਮਾਸਟਰ ਚੰਦ ਸਿੰਘ** : *X X X

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । ਤੁਸੀਂ ਤਸ਼ਰੀਫ ਰਖੋ । (ਵਿਘਨ) (This is no point of order. Please resume your seat) (*Interruption*)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : *X X X

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order)

**ਸ਼੍ਰੀ ਸਰਦਾਰੀ ਲਾਲ ਕਪੂਰ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹੁਣੇ ਇਕ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਮਨਿਸਟਰ ਨੂੰ ਕਲ ਇਟਾਂ ਪਈਆਂ (ਵਿਘਨ) ।

**ਸ਼੍ਰੀ ਡਿਪਟੀ ਸਪੀਕਰ** : ਉਹ ਮੈਂ ਕਹਿ ਦਿਤਾ ਹੈ ਕਿ ਰਿਕਾਰਡ ਨਾ ਕਰੋ (ਵਿਘਨ) ਤੁਸੀਂ ਤਸ਼ਰੀਫ ਰਖੋ (ਵਿਘਨ) (I have already ordered that should not be recorded. (*Interruption*) Please resume your seat (*Interruption*)

*Expunged as ordered by the Chair

ਸ੍ਰੀ ਸਰਦਾਰੀ ਲਾਲ ਕਪੂਰ : ਮੈਂ ਤਾਂ ਇਹ ਕਹਿੰਦਾ ਹਾਂ ਕਿ ਕਿਨਾਂ ਘਟੀਆਪਣ ਹੈ (ਵਿਘਨ) ।

**ਸ੍ਰੀ ਡਿਪਟੀ ਸਪੀਕਰ** : ਕਪੂਰ ਸਾਹਿਬ, ਤਸ਼ਰੀਫ ਰਖੋ (ਵਿਘਨ) (Kapur Sahib, Please resume your seat (*Interruption*)

ਸ੍ਰੀ ਪਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਅਰਜ਼ ਕਰ ਰਿਹਾ ਸੀ ਅਤੇ ਮੈਨੂੰ ਇੰਟਰਪਟ ਕਰਦੇ ਹੋਏ ਮੇਰੇ ਆਪੋਜ਼ੀਸ਼ਨ ਦੇ ਇਕ ਆਨਰੇਬਲ ਮੈਂਬਰ ਨੇ ਇਟਾਂ ਦਾ ਜ਼ਿਕਰ ਕੀਤਾ, ਮੈਂ ਸਮਝਦਾ ਹਾਂ ਕਿ ਜਿਥੇ ਮੈਂ ਹੋਰ ਗਲਾਂ ਦਾ ਜ਼ਿਕਰ ਕਰਨਾ ਹੈ ਉਥੇ ਅਗਰ ਇੱਟਾਂ ਦਾ ਜ਼ਿਕਰ ਕਰਾਂ ਤਾਂ ਮੁਨਾਸਬ ਹੀ ਹੋਵੇਗਾ (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਸਾਲ ਜਿਹੜਾ ਹੈ ਅਸੀਂ ਦੇਸ਼ ਦੀ ਆਜ਼ਾਦੀ ਦੀ 25ਵੀਂ ਵਰ੍ਹੇ ਗੰਢ ਮਨਾ ਰਹੇ ਹਾਂ, ਇਸ ਦੇ ਵਿਚ ਸਾਡੀ ਸਰਕਾਰ ਬੜੇ ਚੰਗੇ ਕੰਮ ਕਰ ਰਹੀ ਹੈ । ਮੈਂ ਸਮਝਦਾ ਹਾਂ ਕਿ ਕਿਸੇ ਵੀ ਬੰਦੇ ਨੂੰ ਸਭ ਨਾਲੋਂ ਜਿਹੜੀ ਜ਼ਰੂਰੀ ਚੀਜ਼ ਚਾਹੀਦੀ ਹੈ ਉਹ ਹੈ ਰਹਿਣ ਵਾਸਤੇ ਮਕਾਨ । ਇਸ ਸਰਕਾਰ ਨੇ ਇਕ ਪਲਾਨ ਸਕੀਮ ਬਣਾਈ ਕਿ 15 ਅਗਸਤ 1972 ਤੋਂ ਲੈ ਕੇ 15 ਅਗਸਤ 1973 ਤਕ ਪੰਜਾਬ ਦੇ ਵਿਚ ਜਿੰਨੇ ਵੀ ਬੇਘਰ ਪਿੰਡਾਂ ਵਿਚ ਹਨ ਤਕਰੀਬਨ 1 ਲਖ 75 ਹਜ਼ਾਰ ਉਨ੍ਹਾਂ ਨੂੰ ਹਾਉਸਿੰਗ ਸਾਈਟਸ ਦਿਆਂਗੇ, ਪਲਾਟ ਦਿਆਂਗੇ । ਪੰਜਾਬ ਦੀ ਸਰਕਾਰ ਆਪਣੀ ਇਸ ਸਕੀਮ ਨੂੰ ਇੰਪਲੀਮੈਂਟ ਕਰਨ ਵਾਸਤੇ ਆਪਣੇ ਬਜਟ ਵਿਚੋਂ ਪੂਰਾ ਕਰਨ ਵਾਸਤੇ ਬੜੀ ਤੇਜ਼ੀ ਨਾਲ ਜਾ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਇਸ ਦੌਰਾਨ ਵਿਚ ਇਸ ਸਬੰਧ ਵਿਚ....(ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ *XXX ।

ਸ੍ਰੀ ਡਿਪਟੀ ਸਪੀਕਰ : ਇਹ ਰਿਕਾਰਡ ਨਾ ਕੀਤਾ ਜਾਵੇ । (It should not be recorded)

ਕਾਮਰੇਡ ਜੰਗੀਰ ਸਿੰਘ ਜੋਗਾ : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ..

ਸ੍ਰੀ ਡਿਪਟੀ ਸਪੀਕਰ : ਤੁਸੀਂ ਪਹਿਲਾਂ ਆਪਣੀ ਸੀਟ ਤੇ ਜਾਉ (ਵਿਘਨ) (Please go to your own seat first) (*Interruption*)

ਸਰਦਾਰ ਗੁਰਦੇਵ ਸਿੰਘ ਬਾਦਲ : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ (ਵਿਘਨ) ।

ਸ੍ਰੀ ਡਿਪਟੀ ਸਪੀਕਰ : ਅਗਰ ਮੈਂਬਰ ਸਾਹਿਬਾਨ ਇਸ ਤਰ੍ਹਾਂ ਇੰਟਰਪਟ ਕਰਦੇ ਰਹੇ ਤਾਂ ਮੈਨੂੰ ਕਿਸੇ ਮੈਂਬਰ ਸਾਹਿਬ ਨੂੰ ਨੇਮ ਕਰਨਾ ਪਏਗਾ (ਵਿਘਨ) If the hon. Members go on interrupting like this then I shall have to name some one (*Interruption*)

ਕਾਮਰੇਡ ਜੰਗੀਰ ਸਿੰਘ ਜੋਗਾ : *XXX

---

*Not recorded as ordered by the Chair.

*Expunged as ordered by the Chair.

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । ਤੁਸੀਂ ਤਸ਼ਰੀਫ਼ ਰਖੋ । (This is no point of order. Please take your seat.)

ਸ੍ਰੀ ਪ੍ਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਮੇਰੇ ਲਾਊਡ-ਸਪੀਕਰ ਵਿਚ ਖ਼ਰਾਬੀ ਹੈ ਅਤੇ ਇਹ ਮੈਨੂੰ ਕਰੰਟ ਮਾਰਦਾ ਹੈ (ਵਿਘਨ)

ਸ੍ਰੀ ਡਿਪਟੀ ਸਪੀਕਰ : ਤੁਸੀਂ ਇਸ ਨੂੰ ਹੱਥ ਨਾ ਲਾਓ । (ਵਿਘਨ) (Please do not touch it.) (*Interruption*)

ਸ੍ਰੀ ਪ੍ਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ 1 ਲੱਖ 75 ਹਜ਼ਾਰ ਬੰਦਿਆਂ ਨੂੰ ਪੰਜਾਬ ਵਿਚ ਹਾਊਸਿੰਗ ਸਾਈਟ ਦੇਣ ਬਾਰੇ ਤਾਂ ਕਿਸੇ ਦਾ ਕੀ ਪ੍ਰੋਗਰਾਮ ਹੋਣਾ ਸੀ, ਕਿਸ ਨੇ ਸੋਚਿਆ ਤਕ ਨਹੀਂ ਸੀ .... (ਵਿਘਨ)

(ਇਸ ਵਕਤ ਸਰਦਾਰ ਹਰਚੰਦ ਸਿੰਘ ਜੀ ਬੋਲਣ ਲਈ ਖੜ੍ਹੇ ਹੋਏ)

ਸ੍ਰੀ ਡਿਪਟੀ ਸਪੀਕਰ : ਸਰਦਾਰ ਹਰਚੰਦ ਸਿੰਘ ਜੇ ਤੁਸੀਂ ਬੋਲਣਾ ਹੈ ਤਾਂ ਆਪਣੀ ਸੀਟ ਤੇ ਜਾ ਕੇ ਬੋਲੋ । (ਵਿਘਨ) (Sardar Harchand Singh, if you want to speak, then please go to your own seat.)

(*Interruption*)

ਸ੍ਰੀ ਪ੍ਰੇਮ ਗੁਪਤਾ: ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਮਕਾਨ ਮਿਲਣੇ ਹਨ ਉਹ ਗਰੀਬ ਬੰਦਿਆਂ ਨੂੰ ਮਿਲਣੇ ਹਨ, ਹਰੀਜਨਾਂ ਨੂੰ ਮਿਲਣੇ ਹਨ ਬੇਘਰਿਆਂ ਨੂੰ ਮਿਲਣੇ ਹਨ । ਇਹ ਪਲਾਟ ਉਹ ਦੇ ਸਕਦੇ ਹਨ ਜਿਹੜੇ ਗਰੀਬਾਂ ਦੇ ਨੁਮਾਇੰਦੇ ਹੋਣ ਸੋਸ਼ਲਿਸਟ ਹੋਣ ਜਾਂ ਡੈਮੋਕਰੇਟਿਕ ਹੋਣ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਈ ਪਾਰਟੀਆਂ ਖਾਸ ਤੌਰ ਤੇ ਅਕਾਲੀ ਪਾਰਟੀ ਇਹ ਜਗੀਰਦਾਰਾਂ ਦੀ ਨੁਮਾਇੰਦਗੀ ਕਰਦੀ ਹੈ, ਗਰੀਬਾਂ ਦਾ ਭਲਾ ਸੋਚਣਾ ਤਾਂ ਇਕ ਪਾਸੇ ਸੁਣ ਵੀ ਨਹੀਂ ਸਕਦੀ (ਵਿਘਨ) ਮੇਰੇ ਪਾਸ ਸਬੂਤ ਹਨ ਜੇ ਇਜਾਜ਼ਤ ਦਿਓ ਤਾਂ ਮੈਂ ਹਾਊਸ ਦੇ ਟੇਬਲ ਤੇ ਰਖ ਸਕਦਾ ਹਾਂ । ਪੰਚਾਇਤਾਂ ਦੇ ਇਲੈਕਸ਼ਨ ਗਿਆਨੀ ਜੀ ਦੀ ਸਰਕਾਰ ਨੇ ਦਸ ਸਾਲਾਂ ਬਾਦ ਕਰਾਏ ਅਤੇ ਉਨ੍ਹਾਂ ਵਿਚ ਨਵੀਂ ਜਨਰੇਸ਼ਨ ਪੰਚਾਂ ਅਤੇ ਸਰਪੰਚਾਂ ਦੇ ਰੂਪ ਵਿਚ ਆਈ । ਜਿਥੇ ਅਕਾਲੀ ਪਾਰਟੀ ਦੇ ਦੋਸਤਾਂ ਦੇ ਸਮਰਥਨ ਦੀਆਂ ਪੰਚਾਇਤਾਂ ਬਣੀਆਂ ਉਥੇ ਗਰੀਬਾਂ ਵਾਸਤੇ ਹਰੀਜਨਾਂ ਦੇ ਮਕਾਨਾਂ ਵਾਸਤੇ ਪੰਚਾਇਤਾਂ ਤੋਂ ਜ਼ਮੀਨਾਂ ਲੈਣੀਆਂ ਸਨ ਉਥੇ ਉਨ੍ਹਾਂ ਨੇ ਰੁਕਾਵਟਾਂ ਪਾਈਆਂ ਅਤੇ ਕਿਹਾ ਕਿ ਅਸੀਂ ਪੰਚਾਇਤਾਂ ਦੀ ਜ਼ਮੀਨ ਵਿਚੋਂ ਹਰੀਜਨਾਂ ਅਤੇ ਗਰੀਬਾਂ ਦੇ ਮਕਾਨਾਂ ਵਾਸਤੇ ਜ਼ਮੀਨ ਨਹੀਂ ਦੇਣੀ । ਲੇਕਿਨ ਸਾਡੀ ਸਰਕਾਰ ਨੇ ਹੋਰ ਢੰਗ ਅਪਨਾ ਕੇ ਉਥੋਂ ਜ਼ਮੀਨਾਂ ਲੈ ਕੇ ਗਰੀਬਾਂ ਨੂੰ ਦਿਤੀਆਂ ਜਾ ਰਹੀਆਂ ਹਨ । ਮੈਂ ਇਨ੍ਹਾਂ ਗਲਾਂ ਦੀਆਂ ਗਵਾਹੀਆਂ ਪੇਸ਼ ਕਰ ਸਕਦਾ ਹਾਂ । ਇਹ ਇਥੇ ਬੜੀਆਂ ਤਕਰੀਰਾਂ ਕਰਦੇ ਹਨ । ......(ਵਿਘਨ)

Sardar Gurdev Singh Badal : X X X

Mr. Deputy Speaker : This is no point of order. This should not be recorded. (*Interruption*) If you rise on a point of order again and again like this, I will have to name you.

---

*Not recorded as ordered by the Chair.

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਦੀ ਇਨਫ਼ਰਮੇਸ਼ਨ ਵਾਸਤੇ ਕਹਿਣਾ ਚਾਹੁੰਦਾ ਹਾਂ ਕਿ ਮੈਂ ਗਲ ਤਾਂ ਪਿੰਡਾਂ ਦੀ ਕਰ ਰਿਹਾ ਸੀ ਕਿ 15 ਅਗਸਤ, 1973 ਤਕ ਇਹ ਪਲਾਟ ਦੇਣੇ ਹਨ ਪਿੰਡਾਂ ਵਾਲਿਆਂ ਨੂੰ ਪਰ ਮੈਂ ਉਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਪੁਆਇੰਟ ਆਫ ਆਰਡਰ ਸ਼ਹਿਰਾਂ ਵਾਸਤੇ ਕਿਥੋਂ ਆ ਗਿਆ (ਵਿਘਨ)

ਮੈਂ ਅਰਜ਼ ਕਰਾਂ ਕਿ ਇਨ੍ਹਾਂ ਨੂੰ ਗਵਰਨਰ ਐਡਰਸ, ਬਜਟ ਅਤੇ ਅਖਬਾਰਾਂ ਆਦਿ ਪੜ੍ਹ ਲੈਣੀਆਂ ਚਾਹੀਦੀਆਂ ਹਨ । (ਵਿਘਨ)

**Sardar Dhanna Singh Gulshan** : X X X (Interruption)

**Mr. Deputy Speaker** : This is no point of order. This should not be recorded.

**ਸਰਦਾਰ ਹਰਬੰਸ ਸਿੰਘ ਜਲਾਲ** : ਡਿਪਟੀ ਸਪੀਕਰ ਸਾਹਿਬ, ਹਾਊਸ ਦੀ ਕਾਰਜ-ਵਿਧੀ ਦੇ ਰੂਲ 105 ਅਨੁਸਾਰ ਕੋਈ ਵੀ ਹਾਊਸ ਦੀ ਕਾਰਵਾਈ ਨਾਲ ਸਬੰਧਤ ਪੁਆਇੰਟ ਆਫ ਆਰਡਰ ਰੇਜ਼ ਕੀਤਾ ਜਾ ਸਕਦਾ ਹੈ । ਇਹ ਗਲ ਵਖਰੀ ਹੈ ਕਿ ਜਨਾਬ ਬੋਲਣ ਦਾ ਹੱਕ ਨਾ ਦੇਣਾ ਚਾਹੁੰਣ ।

**ਸ੍ਰੀ ਡਿਪਟੀ ਸਪੀਕਰ** : ਪੁਆਇੰਟ ਆਫ਼ ਆਰਡਰ ਕੋਈ ਪੁਆਇੰਟ ਆਫ ਇਨਫਰ-ਮੇਸ਼ਨ ਨਹੀਂ ਹੁੰਦਾ । ਤੁਸੀਂ ਤਾਂ ਰੂਲਜ਼ ਦੀ ਰੈਫਰੈਂਸ ਦੇ ਕੇ ਕਹਿ ਸਕਦੇ ਹੋ ਕਿ ਫਲਾਣੇ ਰੂਲ ਦੀ ਉਲੰਘਣਾ ਹੋ ਰਹੀ ਹੈ। ਤੁਸੀਂ ਡਿਸਕਸ ਨਹੀਂ ਕਰ ਸਕਦੇ (A Point of order is not a point of information. You can only say that some particular rule is being violated. You can't raise a discussion through a point of order.)

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਜਿਹੜੇ ਪਿਡਾਂ ਵਿਚ ਅਕਾਲੀ ਪਾਰਟੀ ਦੇ ਸਰਪੰਚ ਸਨ ਉਨ੍ਹਾਂ ਨੇ ਇਸ ਇਨਕਲਾਬੀ ਪ੍ਰੋਗਰਾਮ ਨੂੰ ਲਾਗੂ ਕਰਨ ਵਿਚ ਕਈ ਰੁਕਾਵਟਾਂ ਪਾਈਆਂ । ਇਹ ਇਥੇ ਮਗਰਮੱਛ ਦੇ ਹੰਝੂ ਵਹਾਈ ਜਾਂਦੇ ਹਨ ਕਿ ਗਰੀਬ ਨੂੰ ਮਕਾਨ ਕਿਉਂ ਨਹੀਂ ਦਿਤਾ । ਡਿਪਟੀ ਸਪੀਕਰ ਸਾਹਿਬ ਜਦੋਂ ਪੰਜਾਬ ਵਿਚ ਅਕਾਲੀ ਪਾਰਟੀ ਦਾ ਰਾਜ ਸੀ ਤਾਂ ਸਾਰੇ ਹਾਊਸ ਨੂੰ ਪਤਾ ਹੈ ਕਿ ਪਿੰਡਾਂ ਵਿਚ ਹਰੀਜਨਾਂ ਦੀ ਕਿੰਨੀ ਨਾਕਾਬੰਦੀ ਹੋਈ । ਹਰੀਜ਼ਨਾਂ ਦੇ ਵੇਹੜਿਆਂ ਤੇ ਵਾੜਾਂ ਲਾਈਆਂ ਗਈਆਂ । ਦਰਅਸਲ ਗਵਰਨਰ ਐਡਰਸ ਅਤੇ ਬੱਜਟ ਤੇ ਇਨ੍ਹਾਂ ਨੂੰ ਮਾਯੂਸੀ ਇਸ ਗੱਲ ਦੀ ਹੈ ਕਿ ਇਹ ਜਿਹੜੀ ਇਥੇ ਗੁੰਡਾਗਰਦੀ ਸੀ ਇਹ ਪੰਜਾਬ ਵਿਚ ਇਸ ਸਰਕਾਰ ਨੇ ਚਲਣ ਨਹੀਂ ਦੇਣੀ ਅਤੇ ਇਹ ਮਨ ਮਾਨੀ ਚਲਣ ਨਹੀਂ ਦੇਣੀ । ਇਸ ਕਰਕੇ ਇਹ ਦੁਖੀ ਹਨ ।

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ ਪੰਜਾਬ ਆਨ ਦੀ ਮਾਰਚ, 1973 ਵਿਚ ਅਤੇ ਆਪਣੀ ਬਜੱਟ ਸਪੀਚ ਵਿਚ ਇਕ ਗਲ ਦਾ ਜ਼ਿਕਰ ਕੀਤਾ ਹੈ ਜਿਹੜੀ ਕਿ ਬੜੀ ਪ੍ਰਸ਼ੰਸਾ ਯੋਗ ਹੈ । ਇਥੇ ਛੋਟੇ ਸਰਕਾਰੀ ਕਰਮਚਾਰੀਆਂ ਨੂੰ ਤਿੰਨ ਦਫਾ ਪਿਛਲੇ ਸਾਲ ਵਿਚ ਇਨਟੈਰਿਮ ਰੀਲੀਫ ਦਿਤਾ ਗਿਆ ਅਤੇ ਪੇ ਕਮਿਸ਼ਨ ਦੀ ਇਨਟੈਰਿਮ ਰਿਪੋਰਟ ਲਾਗੂ ਕੀਤੀ ।

*Expunged as ordered by the chair.

*Not recorded as ordered by the Chair.

ਜੇ ਸੈਂਟਰ ਦੀ ਸਰਕਾਰ ਨੇ ਆਪਣੇ ਕਰਮਚਾਰੀਆਂ ਦਾ ਡੀ. ਏ. ਵੱਧਾਇਆ ਤਾਂ ਪੰਜਾਬ ਦੀ ਸਰਕਾਰ ਨੇ ਵੀ ਆਪਣੇ ਕਰਮਚਾਰੀਆਂ ਦਾ ਡੀ. ਏ. ਵਧਾਇਆ । ਇਸ ਦੇ ਨਾਲ ਹੀ 1 ਕਰੋੜ ਰੁਪਏ ਦੀ ਗਰਾਂਟ, ਪ੍ਰਾਈਵੇਟ ਕਾਲਜਾਂ ਵਿਚ ਕੰਮ ਕਰਦੇ ਟੀਚਰਾਂ ਅਤੇ ਨਾਨ-ਟੀਚਿੰਗ ਮੁਲਾਜ਼ਮਾਂ ਦੀ ਤਨਖ਼ਾਹ ਸਰਕਾਰੀ ਪੱਧਰ ਤੇ ਲਿਆਉਣ ਵਾਸਤੇ ਦਿਤੀ । ਇਸ ਦੇ ਨਾਲ ਹੀ 18 ਲੱਖ ਰੁਪਏ ਪ੍ਰਾਈਵੇਟ ਕਾਲਜਾਂ ਦੀ ਮੈਨੇਜਮੈਂਟ ਨੂੰ ਉਨ੍ਹਾਂ ਦੇ ਅਧਿਆਪਕਾਂ ਦੇ ਵੇਤਨ ਨੂੰ ਇਮਪਰੂਵ ਕਰਨ ਵਾਸਤੇ ਦਿਤੇ ਤਾਂ ਕਿ ਉਹ ਸਰਕਾਰੀ ਅਧਿਆਪਕਾਂ ਦੀ ਬਰਾਬਰੀ ਤੇ ਆ ਸਕਣ । ਹੋਰ ਵੀ ਬੜੀਆਂ ਗਰਾਂਟਾਂ ਇਸ ਸਰਕਾਰ ਨੇ ਦਿਤੀਆਂ ਹਨ । ਬਾਰਡਰ ਏਰੀਆ ਮੁਲਾਜ਼ਮਾਂ ਨੂੰ ਹਾਊਸ ਰੈਂਟ ਦੇਣ ਬਾਰੇ ਫੈਸਲਾ ਕੀਤਾ । ਫ਼ਾਈਨਾਂਸ ਮਨਿਸਟਰ ਸਾਹਿਬ ਨੇ ਪਿਛੇ ਕਿਹਾ ਸੀ ਕਿ ਅਧਿਆਪਕਾਂ ਦੀਆਂ ਹੋਰ ਮੰਗਾਂ ਤੇ ਵੀ ਸਰਕਾਰ ਹਮਦਰਦੀ ਨਾਲ ਗੌਰ ਕਰੇਗੀ । ਮੇਰੇ ਆਨਰੇਬਲ ਦੋਸਤ ਸਰਦਾਰ ਸੁਰਜੀਤ ਸਿੰਘ ਬਰਨਾਲਾ ਇਸ ਵੇਲੇ ਹਾਊਸ ਵਿਚ ਨਹੀਂ ਹਨ ਨੇ ਕਿਹਾ ਸੀ ਕਿ 1970 ਵਿਚ ਜਦੋਂ ਬਾਦਲ ਸਾਹਿਬ ਚੀਫ ਮਨਿਸਟਰ ਸੀ ਤਾਂ ਉਨ੍ਹਾਂ ਨੇ ਅਧਿਆਪਕਾਂ ਨਾਲ ਇਕ ਸਮਝੌਤਾ ਕੀਤਾ ਸੀ । ਉਹ ਸਮਝੌਤਾ ਇਹ ਸਰਕਾਰ ਲਾਗੂ ਕਰੇ । ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਤਾਰੀਖ 1-11-1970 ਦਿਤੀ ਸੀ । ਬਾਦਲ ਸਾਹਿਬ ਦੀ ਸਰਕਾਰ ਦਾ ਭੋਗ 13 ਜੂਨ, 1971 ਨੂੰ ਪਿਆ ਸੀ। ਅੱਠ ਮਹੀਨੇ ਦੇ ਇਸ ਅਰਸੇ ਵਿਚ ਸਰਦਾਰ ਸੁਰਜੀਤ ਸਿੰਘ ਦੇ ਰਸਤੇ ਵਿਚ ਜਾਂ ਬਾਦਲ ਸਾਹਿਬ ਦੇ ਰਸਤੇ ਵਿਚ ਕਿਹੜੀ ਰੁਕਾਵਟ ਸੀ ਜਿਸ ਕਾਰਣ ਉਹ ਉਸ ਸਮਝੌਤੇ ਨੂੰ ਲਾਗੂ ਨਹੀਂ ਕਰ ਸਕੇ ਸਨ । ਲੇਕਿਨ ਉਸਦੇ ਉਲਟ ਕੀ ਗੱਲ ਹੋਈ । ਉਸ ਸਾਲ ਦਿਵਾਲੀ ਆਈ। ਡਿਪਟੀ ਸਪੀਕਰ ਸਾਹਿਬ, ਦਿਵਾਲੀ ਹਿੰਦੁਸਤਾਨ ਵਿਚ ਸਭ ਤੋਂ ਪਵਿੱਤਰ ਤਿਉਹਾਰ ਹੈ । ਹਰ ਬੰਦਾ ਸਮਝਦਾ ਹੈ ਕਿ ਮੈਂ ਆਪਣੇ ਘਰ ਜਾਵਾਂ । ਪਰ ਇਨ੍ਹਾਂ ਨੇ ਅਧਿਆਪਕਾਂ ਨੂੰ ਅੰਬਾਲੇ ਦੀ ਜੇਲ ਵਿਚ ਬੰਦ ਕਰਕੇ ਰੱਖਿਆ । ਲੇਕਿਨ ਅਕਾਲੀ ਰਾਜ ਵਿਚ ਉਨ੍ਹਾਂ ਅਧਿਆਪਕਾਂ ਨੂੰ ਜਿਹੜੇ ਕਿ ਸੈਕਰੇਟੇਰਿਅਟ ਦੇ ਸਾਹਮਣੇ ਧਰਨਾ ਮਾਰਦੇ ਸਨ ਤਾਂ ਉਨ੍ਹਾਂ ਨੂੰ ਅੰਬਾਲੇ ਦੀ ਜੇਲ੍ਹ ਵਿਚ ਦਿਵਾਲੀ ਵਾਲੇ ਦਿਨ ਬੰਦ ਰਖਿਆ । ਮੈਂ ਇਹ ਗਲ ਬੜੀ ਜ਼ਿਮੇਂਦਾਰੀ ਨਾਲ ਕਹਿੰਦਾ ਹਾਂ ਕਿ ਅਕਾਲੀ ਪਾਰਟੀ ਨੇ ਉਸ ਵੇਲੇ ਕੋਈ ਸਮਝੌਤਾ ਨਹੀਂ ਕੀਤਾ ਸੀ ਅਤੇ ਨਾ ਹੀ ਕੋਈ ਮੰਗ ਮੰਨੀ ਸੀ । ਲੇਕਿਨ ਇਨ੍ਹਾਂ ਨੇ ਕੋਈ ਮੰਗ ਨਹੀਂ ਮੰਨੀ। ਜੇ ਮੰਨੀ ਹੁੰਦੀ ਤਾਂ ਰਿਕਾਰਡ ਤੇ ਕੁਝ ਹੁੰਦਾ । ਜੇ ਮੰਨੀ ਸੀ ਤਾਂ ਰਿਕਾਰਡ ਘਰ ਨੂੰ ਕਿਉਂ ਚੁਕ ਕੇ ਲੈ ਗਏ। ਜੇ ਅਧਿਆਪਕਾਂ ਨੇ ਕਿਹਾ ਕਿ ਸਾਡੀ ਮੰਗ ਨੂੰ ਲਾਗੂ ਕਰੋ ਤਾਂ ਬਾਦਲ ਸਾਹਿਬ ਦੀ ਕੈਬਨਿਟ ਨੇ ਇਕ ਸ਼ਾਹੀ ਫ਼ਰਮਾਨ ਕੀਤਾ ਕਿ ਪੰਜਾਬ ਦੇ 25 ਹਜ਼ਾਰ ਅਧਿਆਪਕਾਂ ਨੂੰ ਆਪਣੇ ਘਰਾਂ ਤੋਂ ਬਦਲ ਕੇ ਦੂਜੇ ਜ਼ਿਲ੍ਹਿਆਂ ਵਿਚ ਭੇਜੋ, ਉਜਾੜੋ ਅਤੇ ਖ਼ਾਨਾ ਬਦੋਸ਼ ਬਣਾ ਦਿਉ । ਤਾਂ ਕਿ ਕੋਈ ਸੁਖ ਦਾ ਸਾਹ ਨਾ ਲੈ ਸਕੇ । ਇਕ ਫਰਸ਼ਟਰੇਟਿਡ ਗੌਰਮਿੰਟ ਜਿਹੜੀ ਡਿਗ ਰਹੀ ਹੋਵੇ ਉਹ ਕਈ ਕਿਸਮ ਦੀਆਂ ਗਲਤ ਗਲਾਂ ਦਾ ਆਸਰਾ ਲੈ ਕੇ ਬਚਣਾ ਚਾਹੁੰਦੀ ਹੈ । ਲੇਕਿਨ ਦੇਸ਼ ਦੀ ਜੰਤਾ ਅੱਜ 25 ਸਾਲ ਦੀ ਅਜ਼ਾਦੀ ਦੇ ਬਾਦ ਉਨ੍ਹਾਂ ਨੂੰ ਸਪੇਅਰ ਨਹੀਂ ਕਰ ਸਕਦੀ । ਅਕਾਲੀ ਪਾਰਟੀ ਦੀ ਅੰਦਰੂਨੀ ਫੁਟ ਵੀ ਇਸ ਗਲ ਲਈ ਜ਼ਿਮੇਵਾਰ ਹੋਵੇਗੀ । ਇਸ ਲਈ ਅਧਿਆਪਕਾਂ ਨੂੰ ਬਦਲ ਦਿਤਾ ਗਿਆ । 25 ਹਜ਼ਾਰ ਅਧਿਆਪਕ ਬੇਘਰ ਕੀਤੇ ਗਏ । ਹਾਈ ਕੋਰਟ ਨੇ ਅਧਿਆਪਕਾਂ ਦੀ ਬਦਲੀ ਦਾ ਆਰਡਰ ਰੋਕ ਦਿਤਾ । ਲੇਕਿਨ ਉਦੋਂ ਦੀ ਸਰਕਾਰ ਉਸ ਵੇਲੇ ਕਹਿੰਦੀ ਰਹੀ ਕਿ ਇਹ ਇੰਪਿਊਨਡ ਆਰਡਰ ਹੈ । ਇਹ ਇਨ੍ਹਾਂ ਦੀ ਸਮਝ ਵਿਚ ਨਹੀਂ ਆਇਆ ਕਿ ਹਾਈ ਕੋਰਟ ਦੇ ਆਰਡਰ ਨਾਲ ਸਾਰੇ ਅਧਿਆਪਕਾਂ ਦੇ ਬਦਲੀ ਦੇ ਆਰਡਰ ਰੁਕ ਗਏ ਹਨ। ਜੇਕਰ ਇਨ੍ਹਾਂ

[ਸ੍ਰੀ ਪ੍ਰੇਮ ਗੁਪਤਾ]

ਨੂੰ ਅੰਗਰੇਜ਼ੀ ਆਉਂਦੀ ਹੁੰਦੀ ਜਾਂ ਫਿਰ ਕਿਸੇ ਮਹਿਕਮੇ ਤੋਂ ਇਸ ਦੀ ਇਨਟਰਪਰੇਟੇਸ਼ਨ ਲੈ ਲਈ ਹੁੰਦੀ ਤਾਂ ਫਿਰ ਇਕੱਲਾ ਇਕੱਲਾ ਅਧਿਆਪਕ ਹਾਈ ਕੋਰਟ ਵਿਚ ਨਾ ਜਾਂਦਾ। ਇਸ ਸਰਕਾਰ ਦਾ ਭੋਗ ਪਿਆ ਅਤੇ ਅਧਿਆਪਕ ਵਾਪਸ ਆਪਣੇ ਘਰ ਆ ਗਏ। ਅੱਜ ਜੇ ਇਸ ਹਾਊਸ ਵਿੱਚ ਇਸ ਪਾਰਟੀ ਵਲੋਂ ਕੋਈ ਉਸ ਸੈਕਸ਼ਨ ਨਾਲ ਹਮਦਰਦੀ ਦੀ ਗੱਲ ਕਰਦਾ ਹੈ ਤਾਂ ਮੈਨੂੰ ਬੜਾ ਅਫਸੋਸ ਹੁੰਦਾ ਹੈ। ਅਜ ਦੇ ਜ਼ਮਾਨੇ ਵਿਚ ਕੋਈ ਵੀ ਲੋਕਾਂ ਨੂੰ ਬੇਵਕੂਫ ਨਹੀਂ ਬਣਾ ਸਕਦਾ। ਪਿਛਲੇ ਦਿਨਾਂ ਵਿਚ ਅਧਿਆਪਕਾਂ ਨੇ ਇਥੇ ਜਲੂਸ ਕਢਿਆ ਅਕਾਲੀ ਪਾਰਟੀ ਦੇ ਮੇਰੇ ਕਈ ਦੋਸਤ ਹਮਦਰਦੀ ਵਿਖਾਉਣ ਵਾਸਤੇ ਗਏ ਤਾਂ ਉਨ੍ਹਾਂ ਨੇ ਇਨ੍ਹਾਂ ਦਾ ਕੀ ਹਾਲ ਕੀਤਾ ਇਹ ਖੁਦ ਹੀ ਦਸ ਦੇਣਗੇ। ਇਸ ਲਈ, ਡਿਪਟੀ ਸਪੀਕਰ ਸਾਹਿਬ, ਜੇ ਅੱਜ ਕੋਈ ਕਹੇ ਕਿ ਛੋਟੇ ਕਰਮਚਾਰੀਆਂ ਵਾਸਤੇ ਕੁਝ ਵੀ ਨਹੀਂ ਕੀਤਾ ਗਿਆ ਛੋਟੇ ਕਰਮਚਾਰੀ ਨੂੰ ਕੁਚਲ ਕੇ ਰੱਖ ਦਿਤਾ ਹੈ ਅਤੇ ਇਹ ਬਜੱਟ ਮਜ਼ਦੂਰ ਕੁਸ਼ ਹੈ ਤਾਂ ਮੈਂ ਪੁੱਛਦਾ ਹਾਂ ਕਿ ਕੀ ਇਹ ਤਿੰਨ ਇਨਟੈਰਿਮ ਰੀਲੀਫ਼ ਬਾਦਲ ਸਾਹਿਬ ਦੇ ਗਏ ਸਨ। ਸੈਂਟਰ ਦੀ ਗੌਰਮਿੰਟ ਨੇ ਕਿਹੜੀ ਡੇਟ ਤੋਂ ਦਿਤੇ ਸਨ ਅਤੇ ਉਸ ਤੋਂ ਬਾਅਦ ਅਕਾਲੀ ਪਾਰਟੀ ਨੇ ਕਿੰਨਾ ਚਿਰ ਰਾਜ ਕੀਤਾ। ਇਸ ਸਰਕਾਰ ਨੇ ਕਰਮਚਾਰੀਆਂ ਨੂੰ ਇਨਟੇਰਿਮ ਰੀਲੀਫ ਦੇਣ ਤੋਂ ਬਾਅਦ ਇਥੇ ਰਾਜ ਕੀਤਾ। ਪਰ ਅਕਾਲੀ ਸਰਕਾਰ ਨੇ ਇਸ ਦੇ ਉਲਟ ਹਰ ਇਕ ਬੰਦੇ ਨੂੰ ਜੇਲ੍ਹ ਵਿਚ ਸੁਟ ਦਿਤਾ। ਅੱਜ ਇਹ ਕਹਿੰਦੇ ਹਨ ਕਿ ਅਸੀਂ ਸੋਸ਼ਲਿਸਟ ਹਾਂ। ਲੋਕਾਂ ਦੀ ਭਲਾਈ ਦੀਆਂ ਗੱਲਾਂ ਕਰਦੇ ਹਨ। ਮੈਂ ਸਵਤੰਤਰ ਪਾਰਟੀ ਦਾ ਕਦਰ ਕਰਦਾ ਹਾਂ। ਉਹ ਕਹਿੰਦੇ ਹਨ ਕਿ ਅਸੀਂ ਰਾਜਿਆਂ ਦੇ ਹਾਮੀਂ ਹਾਂ। ਇਹ ਇਥੇ ਖੁਲ ਕੇ ਕਹਿਣ ਕੇ ਅਸੀਂ ਜਾਗੀਰਦਾਰਾਂ ਦੇ ਹੱਕ ਬਚਾਉਣੇ ਹਨ। ਜੇ ਤੁਹਾਡੀ ਗਲ ਲੋਕ ਮੰਨ ਲੈਣ ਤਾਂ ਸਾਨੂੰ ਕੀ ਇਤਰਾਜ਼ ਹੈ। ਇਸ ਸਮੇਂ ਕੋਈ ਵੀ ਪਾਰਟੀ ਧਰਮ ਦਾ ਨਾਂ ਲੈ ਕੇ ਧੋਖਾ ਲੋਕਾਂ ਨੂੰ ਨਹੀਂ ਦੇ ਸਕਦੀ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਇਹ ਗਲ ਦਸਦਾ ਹਾਂ ਕਿ ਜਿਥੇ ਟੀਚਰਜ਼ ਦੀਆਂ ਮੰਗਾਂ ਨੂੰ ਸਰਕਾਰ ਨੇ ਹਮਦਰਦੀ ਨਾਲ ਗੌਰ ਕਰਨਾ ਹੈ ਉਥੇ ਕਨਟੈਂਟ ਆਫ ਐਜੂਕੇਸ਼ਨ ਵਿਚ ਵੀ ਵਾਧਾ ਕੀਤਾ ਹੈ। ਜਿਸ ਤਰ੍ਹਾਂ ਪਿਛਲੇ ਸਾਲ ਸਰਕਾਰ ਨੇ ਸਕੂਲ ਖੋਲ੍ਹੇ ਹਨ ਇਸ ਸਾਲ ਵੀ ਸਕੂਲ ਖੋਲ੍ਹਣ ਦਾ ਨਾ ਸਿਰਫ ਵਾਅਦਾ ਕੀਤਾ ਹੈ ਬਲਕਿ ਬਜੱਟ ਵਿਚ ਪ੍ਰੋਵੀਜ਼ਨ ਵੀ ਕੀਤਾ ਹੈ। ਇਸ ਨਾਲ ਸਾਡੀ ਫਿਊਚਰ ਜੈਨਰੇਸ਼ਨ ਚੰਗੀ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਡਿਪਾਰਟਮੈਂਟ ਵਿਚ ਬੜੀਆਂ ਡਰਾਸਟਿਕ ਚੇਂਜਿਜ਼ ਦੀ ਲੋੜ ਹੈ। ਮੈਂ ਇਕ ਗੱਲ ਦੀ ਵਧਾਈ ਇਸ ਸਰਕਾਰ ਨੂੰ ਦਿੰਦਾ ਹਾਂ ਕਿ ਜਿਥੇ ਪਿਛੇ ਅਧਿਆਪਕਾਂ ਨੂੰ ਹਰ ਵੇਲੇ ਆਪਣੇ ਗੱਲ ਵਿਚ ਟਰਾਂਸਫਰ ਦੀ ਲਟਕਦੀ ਤਲਵਾਰ ਨਜ਼ਰ ਆਉਂਦੀ ਸੀ. ਪਿਛਲੇ ਸਾਲ ਵਿਚ ਕੋਈ ਵੀ ਅਧਿਆਪਕ ਬਦਲ ਕੇ ਕਿਸੇ ਨੂੰ ਅਡਜਸਟ ਨਹੀਂ ਕੀਤਾ ਗਿਆ। ਸਰਕਾਰ ਨੇ ਇਹ ਬੜੀ ਚੰਗੀ ਨੀਤੀ ਅਪਣਾਈ ਹੈ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਸਰਕਾਰ ਨੇ ਇਹ ਰੀਅਲਾਈਜ਼ ਕੀਤਾ ਹੈ ਕਿ ਲੋਕਾਂ ਦੀ ਸੈਟਿਸਫੈਕਸ਼ਨ ਇਜ਼ ਆਵਰ ਪ੍ਰਾਇਮਰੀ ਡਿਊਟੀ। ਇਸ ਲਈ ਕੋਈ ਵੀ ਤਬਕਾ ਹੋਵੇ ਉਸ ਨੂੰ ਸੈਟਿਸਫਾਈ ਰਖਣਾ ਸਾਡੀ ਪ੍ਰਾਇਮਰੀ ਡਿਊਟੀ ਹੈ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਇਹ

ਵੀ ਕਹਾਂਗਾ ਕਿ ਜਿਥੇ ਸਕੂਲ ਖੋਲ੍ਹੇ ਜਾ ਰਹੇ ਹਨ ਪਿੰਡਾਂ ਅਤੇ ਸ਼ਹਿਰਾਂ ਵਿਚ ਉਥੇ ਨਾਲ ਦੀ ਨਾਲ ਹੀ ਜਿਹੜੀ ਉਵਰ-ਕਰਾਊਡਿੰਗ ਹੈ, ਬਿਲਡਿੰਗਜ਼ ਘੱਟ ਹਨ ਉਸ ਨੂੰ ਦੂਰ ਕਰਨ ਲਈ ਕਦਮ ਉਠਾਉਣੇ ਚਾਹੀਦੇ ਹਨ ।

ਇਸ ਤੋਂ ਅੱਗੇ ਮੈਂ ਇੰਨਡਸਟਰੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਬਾਰਸ਼ ਘੱਟ ਪਈ, ਗੋਬਿੰਦ ਸਾਗਰ ਵਿਚ ਪਾਣੀ ਘੱਟ ਜਮ੍ਹਾਂ ਹੋਇਆ ਫਿਰ ਵੀ ਪੰਜਾਬ ਦੀ ਸਰਕਾਰ ਨੇ ਯਤਨ ਕੀਤਾ ਕਿ ਬਿਜਲੀ ਪੂਰੀ ਮਿਲ ਸਕੇ । ਇਸ ਦੇ ਨਾਲ ਹੀ ਇੰਨਡਸਟਰੀ ਦੀ ਡਿਵੈਲਪਮੈਂਟ ਵਾਸਤੇ ਨਵੇਂ ਕਾਰਖਾਨੇ ਲਗਾਏ । ਇਥੇ ਸਕੇਟਰਡ ਇੰਨਡਸਟਰੀ ਲਗਾਉਣੀ ਹੈ, ਫੋਕਲ ਪੁਆਇੰਟਸ ਹੋਰ ਬਣਾਉਣੇ ਹਨ ਤਾਂਕਿ ਲੋਕਾਂ ਨੂੰ ਇਸ ਕੰਮ ਵਿਚੋਂ ਉਤਸ਼ਾਹ ਮਿਲੇ ।

ਸ੍ਰੀ ਡਿਪਟੀ ਸਪੀਕਰ : ਗੁਪਤਾ ਸਾਹਿਬ ਤੁਸੀਂ ਪੰਜਾਂ ਮਿੰਟਾਂ ਵਿਚ ਵਾਈਂਡ ਅੱਪ ਕਰ ਦਿਓ । (Gupta Ji, please wind up within five minutes)

ਸ੍ਰੀ ਪ੍ਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਜਿਤਨਾ ਮੇਰਾ ਟਾਈਮ ਪੁਆਇੰਟ ਆਫ਼ ਆਰਡਰਾਂ ਨਾਲ ਘੱਟ ਹੋਇਆ ਹੈ ਉਸ ਨੂੰ ਕੰਪੈਨਸੇਟ ਕਰ ਦਿਉ । ਇਹ ਰਿਕੁਐਸਟ ਮੈਂ ਬੜੇ ਅਦਬ ਨਾਲ ਕਰਦਾ ਹਾਂ । ਮੈਂ ਦੋ ਚਾਰ ਗਲਾਂ ਹੋਰ ਕਰਨੀਆਂ ਹਨ । ਇਸ ਲਈ ਬੜੇ ਅਦਬ ਨਾਲ ਹੋਰ ਸਮਾਂ ਮੰਗਦਾ ਹਾਂ । ਡਿਪਟੀ ਸਪੀਕਰ ਸਾਹਿਬ, ਪੁਲੀਸ ਡੈਮੋਕਰੇਸੀ ਵਿਚ ਬੜੀਂ ਹੀ ਜ਼ਰੂਰੀ ਹੈ ਲਾਅ ਐਂਡ ਆਰਡਰ ਨੂੰ ਠੀਕ ਰਖਣ ਲਈ, ਲੋਕਾਂ ਦੀ ਜਾਨ ਅਤੇ ਮਾਲ ਦੀ ਰਾਖੀ ਕਰਨਾ ਪੁਲਿਸ ਦਾ ਫ਼ਰਜ਼ ਹੈ । ਇਸ ਦੇ ਨਾਲ ਹੀ ਇਹ ਲੋਕਾਂ ਵਿਚ ਵਿਸ਼ਵਾਸ ਵੀ ਪੈਦਾ ਕਰਦੀ ਹੈ । ਪੰਜਾਬ ਆਨ ਦੀ ਮਾਰਚ, 1970, ਵਿਚ ਜ਼ਿਕਰ ਕੀਤਾ ਗਿਆ ਹੈ ਕਿ ਪੰਜਾਬ ਸਰਕਾਰ ਨੇ ਕਦਮ ਚੁਕੇ ਹਨ ਅਤੇ ਕਰਾਈਮਜ਼ ਫਿਗਰ ਡਿਕਰੀਜ਼ ਹੋਇਆ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਚੋਰੀਆਂ ਵੀ ਇਸ ਢੰਗ ਨਾਲ ਹੁੰਦੀਆਂ ਹਨ ਕਿ ਚੋਰਾਂ ਦੇ ਢੰਗ ਬਦਲ ਗਏ ਹਨ । ਜੀ.ਟੀ. ਰੋਡ ਉਤੇ ਚੋਰ ਕਾਰ ਵਿਚ ਹਨ ਅਤੇ ਉਨ੍ਹਾਂ ਨੂੰ ਏ. ਐਸ. ਆਈ. ਸਾਈਕਲ ਉਪਰ ਕਿਵੇਂ ਫੜ ਸਕਦਾ ਹੈ । ਉਹ ਚੋਰਾਂ ਨੂੰ ਨਹੀਂ ਫੜ ਸਕਦਾ । ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਸਟੂਡੈਂਟਸ ਐਜੀਟੇਸ਼ਨ ਹੋਈ ਹੈ । ਇਸ ਤਰ੍ਹਾਂ ਹੋਰ ਕਈ ਐਜੀਟੇਸ਼ਨਜ਼ ਹੁੰਦੀਆਂ ਹਨ । ਪੁਲੀਸ ਦੀ ਐਕਸਪੈਨਸ਼ਨ ਜ਼ਰੂਰੀ ਹੈ । ਪੁਲੀਸ ਦੀ ਐਕਸਪੈਨਸ਼ਨ ਨਾਲ ਹੀ ਪੰਜਾਬ ਵਿਚੋਂ ਚੋਰੀਆਂ ਡਾਕਿਆ ਨੂੰ ਰੋਕਿਆ ਜਾ ਸਕਦਾ ਹੈ । ਦੂਸਰੀ ਗਲ ਇਹ ਹੈ ਕਿ ਪੰਜਾਬ ਵਿਚ ਹਰ ਕਿਸਮ ਦਾ ਕਮਪਲੈਕਸ ਹੈ । ਇਥੇ ਕਈ ਬੰਦੇ ਅਜੇਹੇ ਹਨ, ਕਈ ਪਾਰਟੀਆਂ ਅਜੇਹੀਆਂ ਹਨ ਜਿਹੜੀਆਂ ਕਿ ਆਪਣੀ ਰਿਸਪਾਂਸੇਬਿਲਟੀ ਟੂਵਰਡਜ਼ ਪੀਪਲ ਨਹੀਂ ਸਮਝਦੇ । ਉਹ ਤਾਂ ਸਿਰਫ਼ ਇਕ ਗੱਲ ਉਪਰ ਹੀ ਟਰੱਸਟ ਕਰਦੇ ਹਨ ਕਿ ਕਿਸੇ ਤਰ੍ਹਾਂ ਪੰਜਾਬ ਵਿਚ ਗੜਬੜ ਫਲਾਈ ਰਖੀਏ ਜੇਕਰ ਅਜੇਹੇ ਬੰਦੇ ਕਿਸੇ ਅਪੀਲ ਨਾਲ ਨਾ ਮੰਨਣ, ਪਰਸੂਏਸ਼ਨ ਨਾਲ ਨਾ ਮੰਨਣ ਤਾਂ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਉਨ੍ਹਾਂ ਬੈਡ ਐਲੀਮੈਂਟਸ ਦਾ ਉਨ੍ਹਾਂ ਗੁੰਡਿਆਂ ਦਾ ਹੋਰ ਕੀ ਇਲਾਜ ਹੋ ਸਕਦਾ ਹੈ । ਉਨ੍ਹਾਂ ਐਂਟੀ-ਸ਼ੋਸ਼ਲ ਐਲੀਮੈਂਟਸ ਦਾ ਇਲਾਜ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਇਥੇ ਤਿੰਨ-ਚਾਰ ਸਾਲ ਇਸ ਤਰ੍ਹਾਂ ਦੇ ਹਾਲਾਤ ਰਹੇ ਹਨ ਕਿ ਵਜ਼ੀਰ ਵੀ ਦੇਸ਼ ਪ੍ਰਤੀ ਆਪਣੀ ਜ਼ਿਮਾਵਾਰੀ ਨੂੰ ਪਛਾਣਦੇ ਨਹੀਂ ਰਹੇ । ਕੌਮੀ ਝੰਡੇ ਦੀ ਬਹੁਰਮਤੀ ਹੁੰਦੀ ਰਹੀ । ਵਜ਼ੀਰ ਝੰਡਾ ਲਹਿਰਾਉਣ ਤੋਂ ਇਨਕਾਰ

[ਸ੍ਰੀ ਪ੍ਰੇਮ ਗੁਪਤਾ]

ਕਰਦੇ ਰਹੇ । ਸਟੂਡੈਂਟਸ ਦੀ ਅਜੀਟੇਸ਼ਨ ਹੋਈ । ਮੋਗੇ ਦੀ ਘਟਨਾ ਹੋਈ । ਠੀਕ ਹੈ ਕਿ ਸਾਨੂੰ ਦੁਖ ਹੋਇਆ । ਪਰ ਇਥੇ ਦੀ ਸਰਕਾਰ ਨੇ ਹਮਦਰਦੀ ਦੇ ਨਾਲ ਸਟੂਡੈਂਟਸ ਨੂੰ ਸੈਟਿਸਫਾਈ ਕੀਤਾ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਉਸ ਘਟਨਾ ਵਲ ਦਿਵਾਉਣਾ ਚਾਹੁੰਦਾ ਹਾਂ ਜਿਹੜੀ ਕਿ ਮੋਗੇ ਵਿਚ ਹੋਈ । ਉਹ ਇਕ ਸਾਲੇਟਰੀ ਇੰਸੀਡੈਂਟ ਸੀ ਔਰ ਹਰ ਪੰਜਾਬੀ ਨੂੰ ਉਸ ਉਪਰ ਅਫ਼ਸੋਸ ਹੋਇਆ । ਲੇਕਿਨ ਉਸ ਇਨਸੀਡੈਂਟ ਵਿਚ ਨਕਾਬਪੋਸ਼ ਆ ਗਏ । ਕਿਥੋਂ ਆਏ ? ਇਹ ਨਹੀਂ ਪਤਾ । ਪਰ ਸਟੂਡੈਂਟਸ ਤਾਂ ਕੋਈ ਨਕਾਬਪੋਸ਼ ਨਹੀਂ ਸਨ । ਸਟੂਡੈਂਟਸ ਨਾਹਰੇ ਲਗਾਉਂਦੇ ਸਨ । ਸਿਰਫ਼ ਸੜਕਾਂ ਉਪਰ । ਨਕਾਬਪੋਸ਼ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਕਿਹਾ ਹੈ ਕਿ ਕਿਥੋਂ ਆਏ ਪਤਾ ਨਹੀਂ ਪਰ ਇਹ ਚੀਜ਼ ਜ਼ਰੂਰ ਸੀ । ਉਹ ਇਹ ਕਿ ਜਦੋਂ ਅਕਾਲੀ ਪਾਰਟੀ ਦੇ ਹੱਥਾਂ ਵਿਚੋਂ ਪੰਜਾਬ ਦੀ ਵਾਗਡੋਰ ਗਈ, ਜਦੋਂ ਲੋਕਾਂ ਨੇ ਉਨ੍ਹਾਂ ਨੂੰ ਰੀਜੈਕਟ ਕੀਤਾ ਉਸ ਵੇਲੇ ਲੋਕਾਂ ਨੇ ਇਕ ਸਮਾਜਵਾਦੀ ਸਰਕਾਰ ਬਣਾਈ, ਗਰੀਬਾਂ ਦੀ ਸਰਕਾਰ ਬਣਾਈ । ਮੈਂ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ 15/20 ਦਿਨਾਂ ਤੋਂ ਖ਼ਾਸ ਤੌਰ ਉਪਰ ਜਦੋਂ ਕਿ ਅਸੈਂਬਲੀ ਦਾ ਸੈਸ਼ਨ ਸ਼ੁਰੂ ਹੋਇਆ ਏ ਉਸ ਸਮੇਂ ਤੋਂ ਕਤਲਬਾਜ਼ੀ, ਚੋਰੀਆਂ ਲਾ-ਕਾਨੂੰਨੀ, ਛੁਰੇ ਬਾਜ਼ੀ ਕਾਫ਼ੀ ਵਧੀ ਹੈ । ਇਹ ਇਕ ਟੈਂਪਰੇਰੀ ਫੇਜ਼ ਹੈ । ਇਹ ਇਕ ਉਨ੍ਹਾਂ ਲੋਕਾਂ ਦੀ ਸਾਜ਼ਿਸ਼ ਹੈ ਜਿਹੜੇ ਕਿ ਮੈਂ ਸਮਝਦਾ ਹਾਂ ਪਿਛਲੀਆਂ ਚੋਣਾਂ ਵਿਚ ਅਨਸਕਸੈਸਫੁਲ ਹੋਏ ਹਨ, ਜਿਹੜੇ ਕਿ ਮਾਯੂਸ ਹੋ ਗਏ ਹਨ । ਇਸ ਲਈ ਮੁਕਾਬਲਾ ਚਲ ਰਿਹਾ ਹੈ ਕਿ ਚਾਹੇ ਕਿਸੇ ਦੀ ਜਾਨ ਚਲੀ ਜਾਵੇ, ਕਿਸੇ ਦੇ ਮਾਲ ਦਾ ਨੁਕਸਾਨ ਹੋ ਜਾਵੇ, ਉਨ੍ਹਾਂ ਨੇ ਸਰਕਾਰ ਨੂੰ ਬਦਨਾਮ ਜ਼ਰੂਰ ਕਰਨਾ ਹੈ । ਇਸ ਤਰ੍ਹਾਂ ਹਰ ਭੈੜੇ ਤੋਂ ਭੈੜਾ ਐਕਸ਼ਨ ਵੀ ਕੀਤਾ ਜਾਂਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਮਜ਼ਬੂਤੀ ਦੇ ਨਾਲ ਜਿਹੜੇ ਇਸ ਤਰ੍ਹਾਂ ਦੇ ਐਲੀਮੈਂਟਸ ਹਨ ਉਨ੍ਹਾਂ ਨੂੰ ਸਨੱਬ ਕਰਨਾ ਚਾਹੀਦਾ ਹੈ ਤਾਂਕਿ ਪੰਜਾਬ ਦੇ ਲੋਕਾਂ ਨੂੰ ਜੋ ਵਿਸ਼ਵਾਸ਼ ਹੈ ਜੋ ਸੈਟਿਸਫ਼ੈਕਸ਼ਨ ਹੈ ਕਿ ਉਨ੍ਹਾਂ ਦੇ ਜਾਨ ਔਰ ਮਾਲ ਦੀ ਰਾਖੀ ਇਹ ਸਰਕਾਰ ਕਰ ਸਕਦੀ ਹੈ ਉਹ ਹੋਰ ਵੀ ਵਧੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਮੈਨੂੰ ਖ਼ਾਹ ਮਖ਼ਾਹ ਇਨਟਰੱਪਟ ਕਰਨ ਦੀ ਕੋਸ਼ਿਸ਼ ਕਰਦੇ ਹਨ । ਇਥੇ ਇੱਟਾਂ ਦਾ ਜ਼ਿਕਰ ਕੀਤਾ ਗਿਆ ਕਿ ਇੱਟਾਂ ਨਹੀਂ ਮਿਲਦੀਆਂ, ਇਹ ਗਲ ਮੈਂ ਬਾਅਦ ਵਿਚ ਕਰਾਂਗਾ । ਲੇਕਿਨ ਜੋ ਲੁਧਿਆਣਾ ਦਾ ਇਨਸੀਡੈਂਟ ਹੋਇਆ ਹੈ ਉਸ ਦਾ ਜ਼ਿਕਰ ਪਹਿਲਾਂ ਜ਼ਰੂਰ ਕਰਨਾ ਚਾਹੁੰਦਾ ਹਾਂ । (ਵਿਘਨ) ਆਪੋਜ਼ੀਸ਼ਨ ਪਾਰਟੀ ਨੇ ਸਾਡੇ ਬਾਰੇ ਕੁਝ ਕਿਹਾ ਜਾਂ ਨਹੀਂ ਇਸ ਗਲ ਵਿਚ ਨਹੀਂ ਜਾਂਦਾ । ਇਕ ਰੈਜ਼ੋਲਿਊਸ਼ਨ ਆਇਆ ਅਕਾਲੀ ਪਾਰਟੀ ਦਾ ਬੜੀ ਡੀਫੈਂਸ ਵਿਖਾਈ ਇਨ੍ਹਾਂ ਨੇ ਕਿ ਬਹੁਤ ਖਰਚ ਹੁੰਦਾ ਹੈ ਕੈਦੀਆਂ ਨੂੰ ਰਖਕੇ । ਡਿਪਟੀ ਸਪੀਕਰ ਸਾਹਿਬ, ਮੈਂ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਦੋਸਤਾਂ ਨੇ ਗਲਤੀ ਕੀਤੀ ਹੈ ਅਤੇ ਇਕ ਗਲਤੀ ਨੂੰ ਛੁਪਾਉਣ ਲਈ ਇਨ੍ਹਾਂ ਨੇ ਜਨੇਵਾ ਕਨਵੈਨਸ਼ਨ ਦੀ ਆੜ ਲਈ ਹੈ ਲੇਕਿਨ ਇਨ੍ਹਾਂ ਦੋਸਤਾਂ ਨੂੰ ਇਕ ਗਲ ਨਹੀਂ ਭੁਲਣੀ ਚਾਹੀਦੀ ਕਿ ਜਦੋਂ ਜੰਗੀ ਕੈਦੀ ਪਾਕਿਸਤਾਨ ਨੂੰ ਜਾਣਗੇ ਉਨ੍ਹਾਂ ਦਾ ਸਾਰਾ ਖ਼ਰਚ ਜਿਹੜਾ ਹੋ ਰਿਹਾ ਹੈ ਉਹ ਉਨ੍ਹਾਂ ਤੋਂ ਲਿਆ ਜਾਵੇਗਾ । ਉਹ ਖ਼ਰਚ ਪਾਕਿਸਤਾਨ ਨੂੰ ਦੇਣਾ ਪਵੇਗਾ ।

ਸਰਦਾਰ ਹਰਬੰਸ ਸਿੰਘ ਜਲਾਲ : *XXX

**Mr. Deputy Speaker** : This is no point of order.

---

*Expunged as ordered by the Chair.

**ਸ੍ਰੀ ਪ੍ਰੇਮ ਗੁਪਤਾ :** ਡਿਪਟੀ ਸਪੀਕਰ ਸਾਹਿਬ ਮੈਂ ਜਨੇਵਾ ਕਨਵੈਨਸ਼ਨ ਦੀ ਗਲ ਕਰ ਰਿਹਾ ਹਾਂ । ਵਿਚਾਰ ਵਟਾਂਦਰਾ ਹੋਇਆ । ਅਕਾਲੀ ਪਾਰਟੀ ਸਮਝਦੀ ਹੈ ਕਿ ਗਲਤੀ ਹੋਈ ਹੈ ਕਿਉਂਕਿ ਉਸ ਵਿਚ ਕਈ ਅਜੇਹੇ ਬੈਡ ਐਲੀਮੈਂਟਸ ਹਨ ਜਿਨ੍ਹਾਂ ਨੇ ਗਲਤੀ ਕਰਵਾ ਲਈ ਹੈ । ਮੈਂ ਮੰਨਦਾ ਹਾਂ ਕਿ ਅਕਾਲੀ ਪਾਰਟੀ ਦੇਸ਼ ਭਗਤਾਂ ਦੀ ਪਾਰਟੀ ਹੈ ।

Mr. Deputy Speaker: Please wind up now.

**ਸ੍ਰੀ ਪ੍ਰੇਮ ਗੁਪਤਾ :** ਠੀਕ ਹੈ ਜੀ, ਮੈਂ ਪੰਜ ਮਿਨਟ ਹੋਰ ਲਵਾਂਗਾ । ਅੱਜ ਅਕਾਲੀ ਕਹਿੰਦੇ ਹਨ ਕਿ ਅਸੀਂ ਸਿੱਖਾਂ ਦੇ ਠੇਕੇਦਾਰ ਹਾਂ । ਉਹ ਨਾ ਹਿੰਦੂਆਂ ਦੇ ਠੇਕੇਦਾਰ ਹਨ ਔਰ ਨਾ ਸਿੱਖਾਂ ਦੇ ਠੇਕੇਦਾਰ ਹਨ, ਇਨ੍ਹਾਂ ਸਭ ਦੇ ਠੇਕੇਦਾਰ ਇਹ ਲੋਕ ਹਨ । ਲੇਕਿਨ ਇਥੇ ਕੋਈ ਗੱਲ ਕਹੀ ਜਾਵੇ ਅਕਾਲੀ ਪਾਰਟੀ ਦੇ ਬਾਰੇ ਤਾਂ ਉਸ ਨੂੰ ਐਕਸਪਲਾਇਟ ਇਸ ਢੰਗ ਨਾਲ ਕੀਤਾ ਜਾਵੇ ਕਿ ਇਹ ਕਮਿਉਨਲ ਨੇ ਇਨ੍ਹਾਂ ਨੇ ਕਨਡੈਮ ਕੀਤਾ ਹੈ ਸਿੱਖਾਂ ਨੂੰ ਮੈਂ ਸਮਝਦਾ ਹਾਂ ਕਿ ਉਸ ਬਹਾਦਰ ਸਿੱਖ ਕੌਮ ਨਾਲ ਗਦਾਰੀ ਹੈ । ਪੁਲੀਟੀਕਲ ਪਾਰਟੀਆਂ ਇਕ ਦੂਜੇ ਬਾਰੇ ਕਮੈਂਟਰੀ ਦੇ ਸਕਦੀਆਂ ਹਨ ਲੇਕਿਨ ਉਸ ਨੂੰ ਐਕਸਪਲਾਇਟ ਨਹੀਂ ਕਰਨਾ ਚਾਹੀਦਾ । ਮੈਂ ਸਮਝਦਾ ਹਾਂ ਕਿ ਲੁਧਿਆਣੇ ਵਿਚ ਜੋ ਘਟਨਾ ਹੋਈ ਹੈ । (ਵਿਘਨ) ਵਜ਼ੀਰ ਸਾਹਿਬ ਦੇ ਬਾਰੇ ਕਿਹਾ ਕਿ ਇਸ ਨੇ ਸਿੱਖਾਂ ਦੇ ਖਿਲਾਫ ਤਕਰੀਰ ਕੀਤੀ ਹੈ ਹਾਊਸ ਵਿਚ ; ਡਿਪਟੀ ਸਪੀਕਰ ਸਾਹਿਬ, ਸਾਰੀ ਹਾਊਸ ਦੀ ਪ੍ਰੋਸੀਡਿੰਗ, ਤੁਹਾਡੇ ਸਾਹਮਣੇ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਜਿਹੜੀ ਗਲ ਕਹਿ ਰਹੇ ਹਨ ਇਹ ਗਲਤ ਹੈ ਉਥੇ ਅਕਾਲੀਆਂ ਨੇ ਕੋਈ ਗਲ ਨਹੀਂ ਸੀ ਕੀਤੀ ਡਿਪੂਆਂ ਤੇ ਸਾਰਾ ਸਾਰਾ ਦਿਨ ਖੋਲ੍ਹਣ ਵਾਲਿਆਂ ਜਿਨ੍ਹਾਂ ਨੂੰ ਆਟਾ ਨਹੀਂ ਸੀ ਮਿਲਦਾ ਇਹ ਗੱਲ ਕੀਤੀ ਸੀ ਇਸ ਲਈਂ ਇਨ੍ਹਾਂ ਨੂੰ ਸਾਰੇ ਵਾਕਿਆਤ ਬਿਆਨ ਕਰਨੇ ਚਾਹੀਦੇ ਹਨ, ਅਕਾਲੀਆਂ ਦਾ ਨਾਂ ਨਹੀਂ ਲੈਣਾ ਚਾਹੀਦਾ (ਵਿਘਨ)

**ਸ੍ਰੀ ਪ੍ਰੇਮ ਗੁਪਤਾ :** ਅਕਾਲੀ ਪਾਰਟੀ ਨੇ ਡਿਪਟੀ ਸਪੀਕਰ ਸਾਹਿਬ, ਸ਼ਾਇਦ ਅਖ਼ਬਾਰਾਂ ਵਲ ਧਿਆਨ ਨਹੀਂ ਦਿਤਾ ਕਿ ਉਨ੍ਹਾਂ ਵਿਚ ਇਸ ਘਟਨਾ ਦੇ ਬਾਰੇ ਵਿਚ ਕੀ ਛਪਿਆ ਹੈ (ਵਿਘਨ) ਮੈਂ ਤਾਂ ਇਹ ਕਹਾਂਗਾਂ ਕਿ ਇਨ੍ਹਾਂ ਨੇ ਜਿਹੜੀ ਵੀ ਗਲ ਕੀਤੀ ਹੈ ਜਾਂ ਜਿਸ ਨੇ ਵੀ ਇਸ ਤਰ੍ਹਾਂ ਦੀ ਹਰਕਤ ਕੀਤੀ ਹੈ ਮਾੜਾ ਕੰਮ ਕੀਤਾ ਹੈ ਅਤੇ ਇਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ । ਭਾਵੇਂ ਇਹ ਡਿਪੂਆਂ ਤੇ ਖਲੋਣ ਵਾਲਿਆਂ ਕੀਤੀ ਹੈ ਜਾਂ ਲੋਕਾਂ ਨੇ ਕੀਤੀ ਹੈ, ਚੰਗੀ ਗਲ ਨਹੀਂ ਕੀਤੀ । (ਵਿਘਨ)

Mr. Deputy Speaker : No interruptions please. Order please.

**ਸ੍ਰੀ ਪ੍ਰੇਮ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਇਸ ਤਰ੍ਹਾਂ ਪਰੈਸ਼ਰਾਈਜ਼ ਕਰਨਾ ਠੀਕ ਨਹੀਂ ਅਤੇ ਇਸ ਦੇ ਵਿਰੁੱਧ ਜਨਤਾ ਦੀ ਸਰਕਾਰ ਕਾਰਵਾਈ ਕਰੇਗੀ ਅਤੇ ਇਸ ਤਰ੍ਹਾਂ ਦੀ ਕਾਰਵਾਈ ਨੂੰ ਨਹੀਂ ਚਲਣ ਦੇਵੇਗੀ । ਫਿਰ ਇਨ੍ਹਾਂ ਨੇ ਕਿਹਾ ਕਿ ਸੋਸ਼ਲਿਜ਼ਮ ਦੀ ਤਿਨਕਾ ਵੀ ਇਸ ਸਰਕਾਰ ਦੀਆਂ ਕਾਰਵਾਈਆਂ ਵਿਚ ਨਜ਼ਰ ਨਹੀਂ ਆਉਂਦਾ । ਮੈਂ ਇਸ ਦੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਕ ਦੋ ਗਲਾਂ ਵੱਲ ਇਸ਼ਾਰਾ ਕਰਨਾ ਚਾਹੁੰਦਾ ਹਾਂ । ਇਸ ਸਰਕਾਰ ਨੇ ਇਸ ਸਾਲ ਤੋਂ ਚਾਵਲ ਅਤੇ ਕਣਕ ਦੀ ਹੋਲ-ਸੇਲ ਦੀ ਤਜਾਰਤ ਨੂੰ ਟੇਕ ਓਵਰ ਕਰਨ ਦਾ ਫ਼ੈਸਲਾ ਕੀਤਾ ਹੈ । ਪਰ ਨਾਲ ਹੀ ਇਸ ਗੱਲ

[ਸ੍ਰੀ ਪ੍ਰੇਮ ਗੁਪਤਾ]

ਵਲ ਧਿਆਨ ਰਖਿਆ ਹੈ ਕਿ ਜਿਹੜਾ ਰੀਅਲ ਵਰਕਰ ਹੈ ਉਹ ਅਨਇੰਪਲਾਇਡ ਨਾ ਹੋ ਜਾਵੇ। ਜੇਕਰ ਤਜਾਰਤ ਨੂੰ ਹੱਥ ਵਿਚ ਲੈਣਾ ਸੋਸ਼ਲਿਜ਼ਮ ਨਹੀਂ ਤਾਂ ਹੋਰ ਸੋਸ਼ਲਿਜ਼ਮ ਕੀ ਹੋ ਸਕਦਾ ਹੈ। ਇਹ ਸਰਕਾਰ ਗ੍ਰੈਜੂਅਲ ਕਦਮ ਚੁੱਕ ਰਹੀ ਹੈ ਅਤੇ ਇਸ ਪੱਖ ਵਿਚ ਹੋਰ ਵੀ ਕਾਰਵਾਈ ਕਰੇਗੀ ਇਹ ਅਸਾਨੂੰ ਆਸ ਹੈ।

ਫਿਰ ਇਥੇ ਵਿਰੋਧੀ ਪਾਰਟੀ ਵਲੋਂ ਜ਼ਿਕਰ ਕੀਤਾ ਗਿਆ ਹੈ ਕਿ ਆਟੇ ਦੀ ਕਮੀ ਹੈ ਜਾਂ ਸੀਮਿੰਟ ਦੀ ਕਮੀ ਹੈ। ਪਰ ਇਸ ਦੀ ਅਨੈਲਿਸਿਜ਼ ਇਨ੍ਹਾਂ ਨੇ ਨਹੀਂ ਕੀਤੀ ਕਿ ਅਸਲ ਵਿਚ ਗੱਲ ਕੀ ਹੈ। ਉਸ ਰੀਏਲਿਟੀ ਨੂੰ ਇਗਨੋਰ ਨਹੀਂ ਕੀਤਾ ਜਾ ਸਕਦਾ ਕਿ ਜੋ ਸ਼ਿਕਸਤ ਫ਼ਿਰਕਾਪਰਸਤਾਂ ਨੂੰ ਰਜਵਾੜਾ ਸ਼ਾਹੀ ਨੂੰ ਅਤੇ ਜ਼ਖ਼ੀਰਾਖੋਰਾਂ ਨੂੰ ਪਿਛਲੀ ਇਲੈਕਸ਼ਨ ਵਿਚ ਹੋਈ ਹੈ ਅਤੇ ਉਹ ਸਿਆਸੀ ਫਰੰਟ ਤੇ ਬੜੇ ਮਾਯੂਸ ਹੋਏ ਹਨ ਉਨ੍ਹਾਂ ਨੇ ਇਹ ਕਾਰਵਾਈ ਸ਼ੁਰੂ ਕੀਤੀ ਕਿ ਅਕਾਨੋਮੀ ਨੂੰ ਨੁਕਸਾਨ ਪਹੁੰਚਾਇਆ ਜਾਵੇ ਅਤੇ ਆਰਟੀਫੀਸ਼ਲ ਸਕੇਅਰਸਿਟੀ ਪੈਦਾ ਕੀਤੀ ਜਾਵੇ ਕੀਮਤਾਂ ਵਧਾਈਆਂ ਜਾਣ ਤਾਂ ਕਿ ਲੋਕਾਂ ਵਿਚ ਮੌਜੂਦਾ ਸਰਕਾਰ ਦਾ ਕਰੈਡਿਟ ਘੱਟ ਜਾਵੇ। ਇਸ ਲਈ ਜਿਹੜੇ ਡਿਫਾਲਟਰ ਹਨ ਉਹ ਜ਼ਖ਼ੀਰਾਦਾਰ ਹਨ। ਇਹ ਜਨਤਾ ਜਾਣਦੀ ਹੈ ਕਿ ਉਹ ਕਿਹੜੇ ਹਨ ਬਿਰਲਾ ਟਾਟਾ ਹਨ ਅਤੇ ਕਿਹੜੀਆਂ ਤਾਕਤਾਂ ਹਨ ਜਿਹੜੀਆਂ ਕਿ ਕਾਂਗਰਸ ਦੀ ਸਰਕਾਰ ਦੇ ਇਮੇਜ ਨੂੰ ਖ਼ਰਾਬ ਕਰਨਾ ਚਾਹੁੰਦੀਆਂ ਹਨ। ਇਸ ਤਰ੍ਹਾਂ ਕੀਮਤਾਂ ਨੂੰ ਵਧਾ ਕੇ ਅਤੇ ਜ਼ਖ਼ੀਰਾਬਾਜ਼ੀ ਕਰਕੇ। ਇਸ ਪੱਖ ਵਿਚ ਮੈਂ ਬੇਨਤੀ ਕਰਾਂਗਾ ਕਿ ਜੋ ਕਦਮ ਸਪਲਾਈਜ਼ ਨੂੰ ਵਧਾਣ ਦੇ ਪੰਜਾਬ ਵਿਚ ਇਸ ਸਰਕਾਰ ਨੇ ਚੁਕੇ ਹਨ ਉਨ੍ਹਾਂ ਨੂੰ ਹੋਰ ਤੇਜ਼ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਰਾਹਿਤ ਮਿਲੇ। ਤਾਂ ਕਿ ਇਸ ਤਰ੍ਹਾਂ ਦੀਆਂ ਫਿਰਕਾਪਰਸਤ ਤਾਕਤਾਂ ਸਿਚੂਏਸ਼ਨ ਨੂੰ ਐਕਸਪਲਾਇਟ ਨਾ ਕਰ ਸਕਣ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਕੇ ਖ਼ਤਮ ਕਰਾਂਗਾ ਅਤੇ ਸਰਕਾਰ ਦਾ ਧਿਆਨ ਇਸ ਪਾਸੇ ਵਲ ਲਿਆਉਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਇਨ੍ਹਾਂ ਨੇ ਸ਼ਲਾਘਾਯੋਗ ਕਦਮ ਚੁਕੇ ਹਨ ਡਿਵੈਲਪਮੈਂਟ ਬੋਰਡ ਅਤੇ ਇੰਪਰੂਵਮੈਂਟ ਬੋਰਡ ਕਾਇਮ ਕਰ ਦਿਤੇ ਗਏ ਹਨ ਇਹ ਚੰਗਾ ਕਦਮ ਹੈ ਅਤੇ ਜਿਹੜਾ ਪਲਾਨ ਇਨ੍ਹਾਂ ਨੇ ਅਗਲੇ ਪੰਜ ਸਾਲ ਲਈ ਦਿਤਾ ਹੈ ਜਿਹੜਾ ਅਗਲੇ ਸਾਲ ਤੋਂ ਸ਼ੁਰੂ ਹੋਵੇਗਾ ਉਸ ਵਿਚ ਇਹ ਜਿਹੜਾ ਟੁਟਿਆ ਪੰਜਾਬ ਹੈ ਇਹ ਇਕ ਮਾਡਲ ਪੰਜਾਬ ਬਣ ਜਾਵੇਗਾ। ਇਸ ਲਈ ਜਿਹੜੀ ਪੇਸ਼ ਆਫ਼ ਡਿਵੈਲਪ-ਮੈਂਟ ਹੈ ਅਤੇ ਜਿਹੜਾ ਸਲਮਜ਼ ਨੂੰ ਕਲੀਅਰ ਕਰਨ ਦਾ ਮਸਲਾ ਹੈ ਇਸ ਵੱਲ ਤੇਜ਼ੀ ਨਾਲ ਧਿਆਨ ਦੇਣ ਦੀ ਲੋੜ ਹੈ। ਸਰਕਾਰ ਪਹਿਲਾਂ ਹੀ ਇਸ ਪਾਸੇ ਕਦਮ ਚੁਕ ਰਹੀ ਹੈ। ਬੇਕਾਰੀ ਦੇ ਖੇਤਰ ਵਿਚ ਇਸ ਸਰਕਾਰ ਨੇ ਇਹ ਦਸਿਆ ਹੈ ਕਿ 38 ਹਜ਼ਾਰ ਬੰਦਿਆਂ ਨੂੰ ਪਿਛਲੇ ਸਾਲ ਰੋਜ਼ਗਾਰ ਦਿਤਾ ਗਿਆ ਅਤੇ ਜਿਹੜੇ ਟੀਚਰ ਅਤੇ ਟੈਕਨੋਕਰੇਟਸ ਹਨ ਉਨ੍ਹਾਂ ਨੂੰ ਰੋਜ਼ਗਾਰ ਮੁਹਈਆ ਕਰਨ ਲਈ ਉਨ੍ਹਾਂ ਲਈ ਜਿਹੜੀ ਸਕੀਮ ਸਰਕਾਰ ਨੇ ਬਣਾਈਆਂ ਅਤੇ ਸ਼ਰਮਾ ਸਾਹਿਬ ਨੇ ਦਸਿਆ ਹੈ ਕਿ ਐਨੇ ਸਕੂਲ ਖੁੱਲ੍ਹ ਰਹੇ ਹਨ ਉਥੇ ਮਾਸਟਰਾਂ ਨੇ ਹੀ ਲਗਣਾ ਹੈ ਕੋਈ ਜਥੇਦਾਰ ਨੇ ਤਾਂ ਨਹੀਂ ਲਗਣਾ (ਹਾਸਾ) ਇਸ ਤਰ੍ਹਾਂ ਪੰਜਾਬ ਆਉਣ ਵਾਲੇ ਸਾਲਾਂ ਵਿਚ ਇਕ ਆਡੀਅਲ ਸਟੇਟ ਬਣ ਜਾਵੇਗੀ (ਵਿਘਨ) :

Mr. Deputy Speaker : Order Please.

**ਸ੍ਰੀ ਪ੍ਰੇਮ ਗੁਪਤਾ** : ਇਹ ਮੇਰੇ ਸਾਹਮਣੇ ਬੈਠੇ ਵੀਰ ਆਪ ਹੀ ਵੇਖ ਲੈਣਗੇ ਕਿ ਕਿਸ ਤਰ੍ਹਾਂ ਕਿਸੇ ਰਾਜ ਨੂੰ ਸਮਾਜਵਾਦੀ ਲੀਹਾਂ ਤੇ ਚਲਾਇਆ ਜਾਂਦਾ ਹੈ ਸਰਕਾਰ ਜਿਹੜੇ

ਵਚਨ ਲੋਕਾਂ ਨੂੰ ਦੇ ਕੇ ਆਈ ਹੈ ਉਸ ਤੇ ਤੇਜ਼ੀ ਨਾਲ ਅਮਲ ਕਰ ਰਹੀ ਹੈ ਅਤੇ ਜਿਨ੍ਹਾਂ ਗੱਲਾਂ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਆਇਆ ਹੈ ਮੈਨੂੰ ਵਿਸ਼ਵਾਸ ਹੈ ਸਰਕਾਰ ਬਾਵਜੂਦ ਫਿਰਕਾਪਰਸਤ ਤਾਕਤਾਂ ਦੇ ਪਰੈਸ਼ਰ ਦੇ ਜਨਤਾ ਦੇ ਸਹਿਯੋਗ ਨਾਲ ਪੰਜਾਬ ਦੀ ਸਹੀ ਅਰਥਾਂ ਵਿਚ ਸੇਵਾ ਕਰੇਗੀ ਅਤੇ ਪੰਜਾਬ ਤਰੱਕੀ ਕਰੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਜੀ ਦਾ ਧੰਨਵਾਦ ਕਰਦਾ ਆਪਣੀ ਸਪੀਚ ਖ਼ਤਮ ਕਰਦਾ ਹਾਂ (ਪਰਸੰਸਾ)

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : (ਜਲਾਲਾਬਾਦ) ਡਿਪਟੀ ਸਪੀਕਰ ਸਾਹਿਬ, ਇਸ ਬਜਟ ਦੇ ਆਉਣ ਤੋਂ ਪਹਿਲਾਂ ਪੰਜਾਬ ਦੀ ਜਨਤਾ ਤਾਂਘਾਂ ਲਗਾਈ ਬੈਠੀ ਸੀ ਅਤੇ ਉਡੀਕਾਂ ਵਿਚ ਸੀ ਕਿ ਜਿਹੜਾ ਨਾਹਰਾ ਕਾਂਗਰਸ ਦੇ ਰਹੀ ਸੀਂ ਗਰੀਬੀ ਹਟਾਉ ਅਤੇ ਬੇਰੁਜ਼ਗਾਰੀ ਦੂਰ ਕਰੋ ਉਸ ਦੇ ਬਾਰੇ ਵਿਚ ਇਸ ਬਜੱਟ ਵਿਚ ਕੋਈ ਰੌਸ਼ਨੀ ਦੀ ਕਿਰਨ ਨਜ਼ਰ ਆਵੇਗੀ। ਪਰ ਜਦ ਬਜੱਟ ਸਾਹਮਣੇ ਆ ਗਿਆ ਤਾਂ ਇਹ ਊਣਾ ਅਤੇ ਖਾਲੀ ਨਜ਼ਰ ਆਇਆ । ਇਸ ਵਿਚ ਜਨਤਾ ਦੀ ਤਰੱਕੀ ਦੀ ਕੋਈ ਗਲ ਨਜ਼ਰ ਨਹੀਂ ਆਈ । ਇਹ ਕਿਹਾ ਕਰਦੇ ਸਨ ਕਿ ਅਸੀਂ ਜਨਤਾ ਲਈ ਕੁਝ ਕਰਾਂਗੇ ਮੁਲਾਜ਼ਮਾਂ ਲਈ ਕੁਝ ਕਰਾਂਗੇ ਅਤੇ ਦੇਸ਼ ਦੀ ਤਰੱਕੀ ਅਤੇ ਹਰ ਇਲਾਕੇ ਦੀ ਤਰੱਕੀ ਵਲ ਧਿਆਨ ਦਿਤਾ ਜਾਵੇਗਾ ਪਰ 72 ਵਿਚ ਜੋ ਹੋਇਆ ਉਸ ਵਿਚ ਇਨ੍ਹਾਂ ਨੇ ਕਿਹਾ ਕਿ ਸਰਕਾਰੀ ਮੁਲਾਜ਼ਮਾਂ ਲਈ ਕੁਝ ਕਰਾਂਗੇ ਪਰ ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਪੰਜਾਬ ਦੇ ਢਾਈ ਲੱਖ ਮੁਲਾਜ਼ਮਾਂ ਨੂੰ ਕੋਈ ਰੀਲੀਫ ਨਹੀਂ ਦਿਤਾ ਗਿਆ ਜਦ ਕਿ ਪਿਛਲੇ ਬਜੱਟ ਵਿਚ 3 ਕਰੋੜ 35 ਲੱਖ ਦੀ ਰਕਮ ਮੁਲਾਜ਼ਮਾਂ ਨੂੰ ਵਹੀਟ ਲੋਨ ਦੇ ਤੌਰ ਤੇ ਰਖਿਆ ਗਿਆ ਸੀ । ਇਸ ਸਾਲ ਉਹ ਵੀ ਨਹੀਂ ਦਿਤਾ ਗਿਆ। ਹੁਣ ਇਹ ਰਕਮ ਜਿਹੜੀ ਪਿਛਲੇ ਬਜਟ ਵਿਚ ਪ੍ਰੋਵਾਈਡ ਕੀਤੀ ਗਈ ਸੀ, ਨਹੀਂ ਦਿਤੀ ਗਈ ਅਤੇ ਇਹ ਸਰਕਾਰ ਨੇ ਕਿਹਾ ਕਿ ਇਸ ਦੀ ਜ਼ਰੂਰਤ ਨਹੀਂ ਕਿਉਂ ਕਿ ਸਰਕਾਰ ਗਰੰਟੀ ਦਿੰਦੀ ਹੈ ਕਿ ਕਣਕ ਦਾ ਭਾਅ ਵਧਣ ਨਹੀਂ ਦਿਤਾ ਜਾਵੇਗਾ । ਪਰ ਜੋ ਹੋਇਆ ਆਪ ਸਭਦੇ ਸਾਹਮਣੇ ਹੈ ਕਿ ਕਣਕ ਦਾ ਭਾਅ 110 ਰੁਪਏ ਹੈ ਇਨ੍ਹਾਂ ਨੇ ਨਾ ਤਾਂ ਵ੍ਹੀਟ ਲੋਨ ਦਿਤਾ ਅਤੇ ਨਾ ਹੀ ਕਣਕ ਦਾ ਭਾਅ ਇਕਸਾਰ ਰਹਿਣ ਦਿਤਾ ਤਾਂ ਕਿ ਮੁਲਾਜ਼ਮ ਪੇਟ ਭਰ ਰੋਟੀ ਖਾ ਸਕੇ ।

ਫਿਰ ਸਰਕਾਰ ਨੇ ਆਪ ਮੰਨਿਆ ਹੈ ਅਤੇ ਖੁਦ ਸ਼ਰਮਾ ਸਾਹਿਬ ਨੇ ਮੰਨਿਆ ਹੈ ਕਿ ਮਹਿੰਗਾਈ ਦਾ ਇੰਡੈਕਸ ਵੱਧ ਗਿਆ ਹੈ 12½% ਪਰ ਇਨ੍ਹਾਂ ਨੇ ਮਹਿੰਗਾਈ ਰਕਮ ਨਹੀਂ ਵਧਾਈ ਅਤੇ ਕੋਈ ਰਿਲੀਫ ਨਹੀਂ ਦਿਤਾ ਜਦ ਕਿ ਵ੍ਹੀਟ ਲੋਨ ਦੀ ਰਕਮ 3 ਕਰੋੜ 56 ਲੱਖ ਰਖ ਲਈ ਕਿ ਭਾਅ ਨਹੀਂ ਵਧਣ ਦਿਤਾ ਜਾਵੇਗਾ । ਪਰ ਜਦ ਭਾਅ ਵਧੇ ਆਪ ਮੰਨਦੇ ਹੋਣ ਤਾਂ ਵੀ ਰਿਲੀਫ ਇਕ ਪੈਸੇ ਦਾ ਨਹੀਂ ਦਿਤਾ । ਇਨ੍ਹਾਂ ਗਲਾਂ ਨੂੰ ਵੇਖ ਕੇ ਜਨਤਾ ਦੀਆਂ ਤਾਂਘਾਂ ਮਿੱਟੀ ਵਿਚ ਮਿੱਲ ਗਈਆਂ । ਅਸਾਡੀ ਪਾਰਟੀ ਦਾ ਤਾਂ ਅਸੂਲ ਹੈ ਕਿ ਚੰਗੀ ਗੱਲ ਦੀ ਹਰ ਵਕਤ ਪਰਸੰਸਾ ਕਰਨ ਨੂੰ ਤਿਆਰ ਹਾਂ ਅਤੇ ਕਰਿਟੇਸਿਜ਼ਮ ਕਰਦੇ ਹਾਂ ਤਾਂ ਵੀ ਉਸਾਰੂ ।

ਫਿਰ ਡਿਪਟੀ ਸਪੀਕਰ ਸਾਹਿਬ, ਬਾਰਡਰ ਦੇ ਇਲਾਕੇ ਲਈ ਪਿਛਲੀ ਸਰਕਾਰ ਨੇ 12½ % ਹਾਊਸ ਰੈਂਟ ਦੇਣਾ ਮੁਕੱਰਰ ਕੀਤਾ ਸੀ ਪਰ ਹੁਣ ਇਹ ਲੋਕਲ ਬਾਡੀਜ਼ ਦੇ ਕਰਮਚਾਰੀਆਂ ਨੂੰ ਨਹੀਂ ਮਿਲਦਾ ਹਾਲਾਂ ਕਿ ਇਹ ਦੇਣਾ ਚਾਹੀਦਾ ਸੀ ਅਤੇ ਆਪਣੇ ਵਲੋਂ ਦਿਤੀ ਐਸ਼ੋਰੈਂਸ ਨੂੰ ਪੂਰਾ ਕਰਨਾ ਚਾਹੀਦਾ ਸੀ । ਜੇਕਰ ਨਵੀਂ ਪਲਾਨਿੰਗ ਵਿਚ ਇਸ ਦਾ ਪਰਬੰਧ ਕੀਤਾ ਜਾਵੇ ਤਾਂ ਅਸੀਂ ਜੀ ਆਇਆ ਕਹਿਣ ਨੂੰ ਤਿਆਰ ਹਾਂ ।

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਫਿਰ ਨਿਕਾਸੀ ਜ਼ਮੀਨ ਦਾ ਮਸਲਾ ਹੈ ਇਸ ਸਬੰਧ ਵਿਚ ਸਰਕਾਰ ਨੇ ਕੋਈ ਚੰਗਾ ਕਦਮ ਨਹੀਂ ਚੁਕਿਆ । ਭਾਰਤ ਸਰਕਾਰ ਪਾਸੋਂ ਇਨ੍ਹਾਂ ਨੂੰ 38,467 ਏਕੜ ਬੰਜਰ ਜ਼ਮੀਨ ਨਿਕਾਸੀ ਮਿਲੀ ਹੈ ਪਰ ਇਸ ਸਬੰਧ ਵਿਚ ਸ਼ਲਾਘਾਯੋਗ ਕਦਮ ਨਹੀਂ ਚੁਕਿਆ ਗਿਆ ।

ਇਹ ਜ਼ਮੀਨ ਪੰਜਾਬ ਸਰਕਾਰ ਨੇ ਸੈਂਟਰ ਤੋਂ 1/- ਤੋਂ ਲੈ ਕੇ 100/- ਦੇ ਹਿਸਾਬ ਨਾਲ ਖਰੀਦੀ । ਇਹ ਇਸ ਲਈ ਗਈ ਸੀ ਕਿ ਗਰੀਬ ਹਰੀਜਨਾਂ ਨੂੰ, ਬੇਜ਼ਮੀਨੇ ਲੋਕਾਂ ਨੂੰ ਸਸਤੇ ਰੇਟ ਤੇ ਵੰਡੀ ਜਾਵੇ । ਪੰਜਾਬ ਸਰਕਾਰ ਨੇ ਕਸਟੋਡੀਅਨ ਦੇ ਮਹਿਕਮੇ ਤੋਂ ਸਸਤੇ ਰੇਟ ਤੇ ਲਈ ਇਸ ਲਈ ਇਹ ਜ਼ਮੀਨ ਲਈ ਸੀ ਕਿ ਉਨਾਂ ਨੇ ਗਰੀਬ ਅਤੇ ਬੇਜ਼ਮੀਨੇ ਲੋਕਾਂ ਨੂੰ ਦੇਣੀ ਹੈ । ਪਰ ਇਹ ਜਦੋਂ ਅਕਾਲੀਆਂ ਦੀ ਸਰਕਾਰ ਸੀ ਬਜਾਏ ਇਸ ਦੇ ਕਿ ਉਨ੍ਹਾਂ ਲੋਕਾਂ ਨੂੰ ਸਸਤੇ ਰੇਟ ਦੇ ਦਿਤੀ ਜਾਵੇ ਨੀਲਾਮੀ ਰਾਹੀਂ ਦੇਣ ਦਾ ਫੈਸਲਾ ਹੋਇਆ । ਅਸੀਂ ਇਸ ਦੇ ਖ਼ਿਲਾਫ਼ ਮੋਰਚੇ ਲਾਏ, ਜੇਲ੍ਹਾਂ ਕਟੀਆਂ ਅਤੇ ਪੁਲੀਸ ਦੀਆਂ ਡਾਂਗਾਂ ਖਾਧੀਆਂ ਕਿ ਇਸ ਤਰ੍ਹਾਂ ਅਸੀਂ ਨਹੀਂ ਹੋਣ ਦੇਵਾਂਗੇ । ਉਸ ਵੇਲੇ ਇਨ੍ਹਾਂ ਕਾਂਗਰਸੀ ਵੀਰਾਂ ਦੀ ਸਾਡੇ ਨਾਲ ਹਮਦਰਦੀ ਸੀ ਭਾਵੇਂ ਕਿਸੇ ਤਰ੍ਹਾਂ ਇਸ ਗਲ ਵਿਚ ਸਾਡੇ ਨਾਲ ਸ਼ਾਮਲ ਨਹੀਂ ਹੋਏ । ਪਰ ਇਹ ਕਹਿੰਦੇ ਸਨ ਉਸ ਵੇਲੇ ਕਿ ਇਹ ਬੇਜ਼ਮੀਨੇ ਲੋਕਾਂ ਵਿਚ ਵੰਡੀ ਜਾਣੀ ਚਾਹੀਦੀ ਹੈ । ਹਮਦਰਦੀ ਜ਼ਰੂਰ ਸੀ, ਪਰ ਜਦੋਂ ਗਵਰਨਰੀ ਰਾਜ ਆਇਆ ਸਰਕਾਰ ਨੇ ਇਹ ਜ਼ਮੀਨਾਂ ਨੀਲਾਮ ਕੀਤੀਆਂ, ਫੇਰ ਕਾਂਗਰਸ ਰਾਜ ਆਇਆ ਇਹੀ ਲੋਕ ਜਿਹੜੇ ਹਮਦਰਦੀ ਵਿਖਾਉਂਦੇ ਸਨ ਇਹ ਵੀ ਨਿਲਾਮੀਆਂ ਰਾਹੀਂ ਜ਼ਮੀਨਾਂ ਦੇਣੀਆਂ ਚਾਹੁੰਦੇ ਹਨ । ਪਹਿਲੀਆਂ ਗਲਾਂ ਇਨ੍ਹਾਂ ਦੀਆਂ ਬਿਲਕੁਲ ਫੋਕੀਆਂ ਹੀ ਨਿਕਲੀਆਂ । ਇਕ ਪਾਸੇ ਇਹ ਸਮਾਜਵਾਦ ਦੀ ਰਟ ਲਾਉਂਦੇ ਹਨ, ਦੂਸਰੇ ਪਾਸੇ ਇਹ ਕਹਿੰਦੇ ਹਨ ਕਿ ਅਸੀਂ ਮੁਨਾਫਾ ਕੱਢਣਾ ਹੈ ਇਨ੍ਹਾਂ ਗਰੀਬਾਂ ਨੂੰ ਜ਼ਮੀਨ ਨਹੀਂ ਲੈਣ ਦੇਣੀ । ਇਸੇ ਤਰ੍ਹਾਂ ਤਾਂ ਸਮਾਜਵਾਦ ਕਦੇ ਉੱਨਤ ਨਹੀਂ ਹੋ ਸਕਦਾ । ਜਦੋਂ ਤਾਈਂ ਕਿ ਸਮਾਜਵਾਦ ਦੇ ਰਾਹ ਤੇ ਹੀ ਨਾ ਚਲਿਆ ਜਾਵੇ ਅੱਜ ਸਾਰੇ ਲੋਕ ਇਸ ਗਲ ਦੇ ਹੱਕ ਵਿਚ ਹਨ ਕਿ ਜ਼ਮੀਨਾਂ ਦੀ ਖੁਲ੍ਹੇ ਆਮ ਨਿਲਾਮੀ ਹੋਣੀ ਬੰਦ ਚਾਹੀਦੀ ਹੈ । ਇਹ ਜ਼ਮੀਨ ਮਹਿਜ਼ ਗਰੀਬ ਹਰੀਜਨਾਂ ਵਾਸਤੇ ਹੈ, ਇਹ ਉਨ੍ਹਾਂ ਵਿਚ ਵੰਡੀ ਜਾਣੀ ਚਾਹੀਦੀ ਹੈ । ਪਰ ਜਦੋਂ ਨਿਲਾਮੀ ਹੁੰਦੀ ਹੈ ਭਾਵੇਂ ਹਰੀਜਨ ਦੇ ਨਾਉਂ ਹੀ ਬੋਲੀ ਟੁੱਟਦੀ ਹੈ ਪਰ ਉਸ ਦੇ ਪਿਛੇ ਲੈਣ ਵਾਲੇ ਵੱਡੇ ਵੱਡੇ ਹੁੰਦੇ ਹਨ ਬੋਲੀ ਦੇ ਕੇ ਹਰੀਜਨ ਇਕ ਮਰਲਾ ਵੀ ਜ਼ਮੀਨ ਨਹੀਂ ਖ਼ਰੀਦ ਸਕਦਾ । ਉਨ੍ਹਾਂ ਦੇ ਨਾਉਂ ਤੇ ਅੱਜ ਤਾਈਂ ਬੇਨਾਮੀਆਂ ਨੇ ਨਿਲਾਮੀ ਦੇ ਵਿਚ ਜ਼ਮੀਨਾਂ ਖ਼ਰੀਦੀਆਂ ਹਨ, ਬੜੇ ਬੜੇ ਆਫੀਸਰ, ਐਸ. ਡੀ. ਓ. ਅਤੇ ਹੋਰ ਲੋਕ ਜਿਨ੍ਹਾਂ ਦਾ ਮੈਂ ਏਥੇ ਨਾਉਂ ਨਹੀਂ ਲੈਣਾ ਚਾਹੁੰਦਾ, ਸਰਕਾਰ ਦਾ ਕੀਮਤੀ ਵਕਤ ਵੀ ਖ਼ਰਾਬ ਨਹੀਂ ਕਰਨਾ ਚਾਹੁੰਦਾ ਕਿਉਂਕਿ ਉਨ੍ਹਾਂ ਬੋਗਸ ਲੋਕਾਂ ਦੇ ਰਿਕਾਰਡ ਪਹਿਲਾਂ ਸਰਕਾਰ ਦੇ ਪਾਸ ਪਹੁੰਚ ਚੁਕੇ ਹਨ । ਮੈਂ ਇਸ ਗੱਲ ਤੇ ਹੀ ਜ਼ੋਰ ਦੇਵਾਂਗਾ ਕਿ ਸਰਕਾਰ ਇਸ ਪਾਸੇ ਤੁਰੰਤ ਧਿਆਨ ਦੇਵੇ । ਜਿਤਨੀਆਂ ਵੀ ਅਜੇ ਤੱਕ ਜ਼ਮੀਨਾਂ ਖ਼ਾਲੀ ਪਈਆਂ ਹਨ ਮੈਂ ਕਹਾਂਗਾ ਕਿ ਮੀਟਰ ਸਿਸਟਮ ਅਨੁਸਾਰ ਉਨ੍ਹਾਂ ਨੂੰ ਹਰੀਜਨਾਂ ਦੇ ਵਿਚ ਵੰਡਿਆ ਜਾਵੇ ਨਿਲਾਮ ਨਾ ਕੀਤੀ ਜਾਵੇ । ਜਿਹੜੀਆਂ ਜ਼ਮੀਨਾਂ ਨਿਲਾਮ ਹੋਈਆਂ ਹਨ, ਉਹ ਵੱਡੇ ਵੱਡੇ ਲੈਂਡ ਲਾਰਡਾਂ ਨੇ ਹਰੀਜਨਾਂ ਨੂੰ ਅਗੇ ਕਰਕੇ ਆਪਣੇ ਫ਼ਾਰਮ ਬਣਾ ਲਏ ਹਨ । ਸਰਕਾਰ ਨੇ ਸਾਡੇ ਬਾਵਜੂਦ ਕਹਿਣ ਦੇ ਵੀ ਉਨ੍ਹਾਂ ਲੋਕਾਂ ਦਾ ਕੋਈ ਧਿਆਨ ਨਹੀਂ ਰਖਿਆ ਜਿਹੜੇ ਇਹ ਜ਼ਮੀਨਾਂ ਨੂੰ ਆਬਾਦ ਕਰਨ ਵਿਚ ਮਰਦੇ ਰਹੇ ਖਪਦੇ ਰਹੇ । ਸਰਕਾਰ ਇਸ ਪਾਸੇ ਧਿਆਨ ਦੇਵੇ, ਮੈਂ ਇਨ੍ਹਾਂ ਦਾ ਧੰਨਵਾਦੀ ਹੋਵਾਂਗਾ ।

ਜਿਥੋਂ ਤੱਕ ਸੋਸ਼ਲਿਜ਼ਮ ਦਾ ਸਵਾਲ ਹੈ, ਮੈਂ ਉਨ੍ਹਾਂ ਦੀ ਵਾਕਫ਼ੀਅਤ ਲਈ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਮੇਰੇ ਆਪਣੇ ਜਲਾਲਾਬਾਦ ਦੇ ਹਲਕੇ ਵਿਚ ਨਾ ਕੋਈ ਅਜੇ ਤੱਕ ਸੜਕ ਬਣੀ ਹੈ ਨਾ ਕੋਈ ਸਕੂਲ ਹੀ ਅਪ-ਗਰੇਡ ਕੀਤਾ ਹੈ । ਇਹ ਠੀਕ ਹੈ ਕਿ ਪੰਜਾਬ ਵਿਚ ਹੋਰ ਬਹੁਤ ਥਾਈਂ ਸੜਕਾਂ ਬਣੀਆਂ ਪਰ ਮੇਰੇ ਹਲਕੇ ਦੀ ਵਾਰੀ ਨਹੀਂ ਆਈ। ਭਾਵੇਂ ਉਸ ਇਲਾਕੇ ਦੇ ਨੁਮਾਇੰਦੇ ਇਸ ਸਰਕਾਰ ਵਿਚ ਹਨ, ਮਨਿਸਟਰ ਹਨ ਪਰ ਇਨ੍ਹਾਂ ਦਾ ਖਿਆਲ ਅਜੇ ਤੱਕ ਏਧਰ ਨਹੀਂ ਆਇਆ ਇਸ ਹਲਕੇ ਵਿਚ ਉਹੀ ਚੀਜ਼ਾਂ ਹਨ ਜੋ 1957 ਵਿੱਚ ਸਨ । ਬਾਦਲ ਸਾਹਿਬ ਵੀ ਇਸ ਹਲਕੇ ਵਿਚੋਂ ਆਕੇ ਹਕੂਮਤ ਕਰਦੇ ਰਹੇ, ਉਨ੍ਹਾਂ ਨੇ ਵੋਟ ਲੈਣ ਤੋਂ ਬਾਅਦ ਇਸ ਹਲਕੇ ਵਿਚ ਪੈਰ ਰਖਣ ਦੀ ਖੇਚਲ ਨਹੀਂ ਕੀਤੀ। ਫੇਰ ਸਰਦਾਰ ਗੁਰਮੀਤ ਸਿੰਘ ਹੋਰੀਂ ਵੀ ਕਿਸੇ ਵੇਲੇ ਸਰਕਾਰ ਚਲਾਉਣ ਵਿਚ ਆਪਣਾ ਹੱਥ ਵਟਾਉਂਦੇ ਰਹੇ ਪਰ ਉਨ੍ਹਾਂ ਜਿਸ ਹਲਕੇ ਜਲਾਲਾਬਾਦ ਦੇ ਵਿਚੋਂ ਆਉਂਦੇ ਰਹੇ ਉਨ੍ਹਾਂ ਨੇ ਵੀ ਆਪਣੇ ਹਲਕੇ ਦਾ ਕਦੇ ਸੋਚਿਆ ਹੀ ਨਹੀਂ । ਅਸਲ ਗੱਲ ਇਹ ਹੈ ਕਿ ਜਾਗੀਰਦਾਰ ਆਉਂਦੇ ਗਰੀਬਾਂ ਦੀਆਂ ਵੋਟਾਂ ਨਾਲ ਤਾਂ ਹਨ ਪਰ ਭਲਾ ਉਨ੍ਹਾਂ ਤੋਂ ਵੱਡਿਆਂ ਵੱਡਿਆਂ ਦਾ ਹੀ ਹੁੰਦਾ ਹੈ । ਇਸ ਹਲਕੇ ਵਿਚ ਨਾ ਕੋਈ ਸਕੂਲ ਹੈ ਉਚੀ ਪੱਧਰ ਦੀ ਤਾਲੀਮ ਦਾ ਅਤੇ ਨਾ ਹੀ ਕੋਈ ਪੜ੍ਹਿਆ ਲਿਖਿਆ ਬੰਦਾ ਇਮਦਾਦ ਹੀ ਕਰਦਾ ਹੈ ਕਿ ਕਿਵੇਂ ਗਰਾਂਟ ਦੀ ਸ਼ਕਲ ਦੇ ਵਿਚ ਕੁਝ ਇਮਦਾਦ ਕਰਾ ਦੇਵੇ । ਸਮਾਜ-ਵਾਦ ਲਈ ਇਹ ਇਲਾਕਾ ਵੀ ਇਸ ਮੁਲਕ ਦਾ ਇਕ ਅੰਗ ਹੈ, ਇਨ੍ਹਾਂ ਦੀਆਂ ਵੀ ਉਹੀ ਜ਼ਰੂਰਤਾਂ ਹਨ ਜੋ ਦੂਸਰੇ ਇਲਾਕੇ ਦੀਆਂ ਹਨ । ਇਨ੍ਹਾਂ ਨੂੰ ਵੀ ਉਹੀ ਤਕਨੀਕੀ ਵਿਦਿਆ ਮਿਲਣੀ ਚਾਹੀਦੀ ਹੈ ਜੋ ਦੂਸਰੇ ਹਾਸਲ ਕਰ ਰਹੇ ਹਨ ਪਰ ਏਧਰ ਕੋਈ ਖਿਆਲ ਨਹੀਂ । ਲੰਬੀ ਦੇ ਇਲਾਕੇ ਵਿਚ 30 ਕਿਲੋਮੀਟਰ ਬਾਰਡਰ ਦਾ ਇਲਾਕਾ ਹੈ ਜਿਥੇ ਕੋਈ ਸਕੂਲ ਪ੍ਰਾਇਮਰੀ ਤੋਂ ਵੱਧ ਨਹੀਂ । ਅਮੀਰ ਦੇ ਬੱਚੇ ਲੁਧਿਆਣੇ, ਫਿਰੋਜ਼ਪੁਰ, ਅੰਮ੍ਰਿਤਸਰ ਦੇ ਸਕੂਲਾਂ ਦੇ ਵਿਚ ਆਪਣੇ ਬੱਚੇ ਭੇਜ ਕੇ ਤਾਲੀਮ ਦਵਾ ਲੈਂਦੇ ਹਨ ਪਰ ਗਰੀਬ ਵਿਚਾਰੇ ਕੀ ਕਰਨ । 10-15 ਮੀਲ ਦੇ ਫ਼ਾਸਲੇ ਤੋਂ ਘੱਟ ਕੋਈ ਹਾਈ ਸਕੂਲ ਨਹੀਂ, ਪਰਾਇਮਰੀ ਸਕੂਲ ਹਨ, ਜਿਨ੍ਹਾਂ ਨੂੰ ਅਪਗਰੇਡ ਕਰਨ ਦੀ ਖਾਤਰ ਕਦੇ ਕਿਸੇ ਨੇ ਸੋਚਿਆ ਤਕ ਨਹੀਂ । ਇਹ ਪਛੜੀਆਂ ਸ਼੍ਰੇਣੀਆਂ ਨੂੰ ਜਾਣ ਬੁਝ ਕੇ ਮੌਜੂਦਾ ਸਮਾਜਵਾਦ ਨੇ ਪਛਾੜਿਆ ਹੋਇਆ ਹੈ । ਇਨ੍ਹਾਂ ਨੂੰ ਇਹ ਸਮਾਜਵਾਦ ਨੇ ਹੀ ਬੈਕਵਰਡ ਕਰਾਰ ਦਵਾਇਆ ਹੈ । ਅਜੇ ਤੱਕ ਕਿਸੇ ਨੂੰ ਇਸ ਇਲਾਕੇ ਦੇ ਲੋਕਾਂ ਨੂੰ ਉੱਚਾ ਚੁਕਣ ਦੀ ਜ਼ਰੂਰਤ ਹੀ ਨਹੀਂ ਪਈ, ਇਹ ਸਾਰੀਆਂ ਗੱਲਾਂ ਮੈਂ ਆਪ ਜੀ ਦੇ ਨੋਟਿਸ ਵਿਚ ਇਸ ਲਈ ਲਿਆਂਦੀਆਂ ਹਨ ਤਾਂ ਜੋ ਕਿਵੇਂ ਲੋਕਾਂ ਦਾ ਭਲਾ ਹੋ ਸਕੇ । ਜਿਥੋਂ ਤਕ ਪੁਲੀਸ ਦੇ ਸਲੂਕ ਦਾ ਇਨ੍ਹਾਂ ਲੋਕਾਂ ਬਾਰੇ ਮੇਰੇ ਵਿਚਾਰ ਹਨ ਕਿ ਪੁਲਿਸ ਦਾ ਕੁਟਾਪਾ ਇਸ ਇਲਾਕੇ ਵਿਚ ਦਿਨੋਂ ਦਿਨ ਵਧਦਾ ਹੀ ਜਾ ਰਿਹਾ ਹੈ । ਇਹ ਸ਼ਰਕਾਰ ਜੇ ਕੁਝ ਹੋਰ ਨਹੀਂ ਕਰ ਸਕਦੀ ਤਾਂ ਘੱਟ ਤੋਂ ਘੱਟ ਪੁਲਿਸ ਨੂੰ ਹੀ ਸਮਝਾਏ ਤਾਂ ਜੋ ਇਹ ਲੋਕ ਸੁਖੀ ਰਹਿ ਸਕਣ । ਇਨ੍ਹਾਂ ਲਫ਼ਜ਼ਾਂ ਨਾਲ, ਡਿਪਟੀ ਸਪੀਕਰ, ਸਾਹਿਬ, ਮੈਂ ਆਪਦਾ ਧੰਵਾਦ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜੱਟ ਅੱਜ ਹਾਊਸ ਦੇ ਵਿਚ ਪੇਸ਼ ਹੈ, ਇਹ ਦੇ ਪੜ੍ਹਨ ਤੋਂ ਬਾਅਦ ਇਉਂ ਪਤਾ ਲਗਦਾ ਹੈ ਕਿ ਜਿਹੜੀਆਂ ਇਸ ਬਾਰੇ ਲੋਕਾਂ ਦੀਆਂ ਆਸਾਂ ਉਮੀਦਾਂ ਸਨ ਕਿ ਕਾਂਗਰਸ ਦੀ ਬਹੁ ਸੰਮਤੀ ਹੋਣ ਤੋਂ ਬਾਅਦ, ਇਹ ਗਰੀਬੀ ਹਟਾਉਣਗੇ, ਬੇਰੋਜ਼ਗਾਰੀ ਦੂਰ ਕਰਨਗੇ,

(ਸਰਦਾਰ ਬਲਵਿੰਦਰ ਸਿੰਘ ਭੂੰਦੜ)

ਮਹਿੰਗਾਈ ਬੰਦ ਹੋਵੇਗੀ, ਕੁਰੱਪਸ਼ਨ ਰੁਕੇਗੀ, ਗਵਰਨਰ ਸਾਹਿਬ ਦੇ ਐਡਰੈਸ ਤੋਂ ਬਾਅਦ ਹੁਣ ਤਾਂ ਇਸ ਬਜਟ ਦੇ ਆਉਣ ਨਾਲ ਲੋਕਾਂ ਦੀਆਂ ਆਸਾਂ ਉਮੀਦਾਂ ਤੇ ਬਿਲਕੁਲ ਹੀ ਪਾਣੀ ਫਿਰ ਗਿਆ ਹੈ। ਸਾਨੂੰ ਇਸ ਬਜਟ ਤੋਂ ਇਹ ਅਨੁਭਵ ਹੁੰਦਾ ਹੈ ਕਿ ਡਾਇਰੈਕਟਲੀ ਪਿਛੇ ਰਹੇ ਲੋਕਾਂ ਦੇ ਹਿਤਾਂ ਦੇ ਵਿਰੁਧ ਹੈ, ਕਿਸਾਨ ਮਾਰੂ ਹੈ, ਲੋਕਰਾਜ ਦੀਆਂ ਵਿਰੋਧੀ ਨੀਤੀਆਂ ਨੂੰ ਬੜ੍ਹਾਵਾ ਦੇਣਾ ਇਸ ਦੇ ਕੁਝ ਅੰਗ ਹਨ। ਇਸ ਸਮੇਂ ਮੈਂ ਇਸ ਤੇ ਅਜੇ ਬਹੁਤਾ ਕੁਝ ਨਹੀਂ ਕਹਿਣਾ ਚਾਹੁੰਦਾ। ਮੈਂ ਖ਼ੇਤੀ ਬਾੜੀ ਦਾ ਮਹਿਕਮਾ ਹੀ ਲੈਂਦਾ ਹਾਂ ਜਿਸ ਬਾਰੇ ਸਰਕਾਰ ਨੇ ਬਹੁਤ ਕੁਝ ਕਿਹਾ ਹੈ ਕਿ ਅਸੀਂ ਇਸ ਪਾਸੇ ਬਹੁਤ ਕੁਝ ਕਰ ਰਹੇ ਹਾਂ। ਮੈਂ ਇਕ ਸਵਾਲ ਕੀਤਾ ਸੀ, ਸਿੰਚਾਈ ਮੰਤਰੀ ਨੇ ਮੇਰੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਖੇਤੀ ਵਿਚ ਸੈਂਟਰ ਨੂੰ 150 ਕਰੋੜ ਰੁਪਏ ਦਾ ਘਾਟਾ ਪਿਆ ਹੈ ਅਤੇ ਪੰਜਾਬ ਨੂੰ 5 ਲੱਖ ਟਨ ਅਨਾਜ ਦਾ ਘਾਟਾ ਪਿਆ ਹੈ ਇਹ ਸਾਰਾ ਬਿਜਲੀ ਦੀ ਥੋੜ ਦੇ ਕਾਰਣ ਹੀ ਹੈ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਕਿਸਾਨ ਦੇਸ਼ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ। ਸਾਰਾ ਹਿੰਦੁਸਤਾਨ ਹੀ ਇਕ ਤਰ੍ਹਾਂ ਨਾਲ ਕਿਸਾਨਾਂ ਦਾ ਦੇਸ਼ ਹੈ। ਇਥੇ 80% ਲੋਕ ਪਿੰਡਾਂ ਵਿਚ ਰਹਿੰਦੇ ਹਨ। ਉਹ ਕਿਸਾਨ ਹਨ। ਕਿਸਾਨ ਦੇ ਨਾਲ ਹੀ ਕਿਸਾਨ ਮਜ਼ਦੂਰ ਵੀ ਸ਼ਾਮਲ ਹੈ। ਜੇ ਕਿਸਾਨ ਖੁਸ਼ਹਾਲ ਹੋਵੇਗਾ ਤਾਂ ਕਿਸਾਨ ਮਜ਼ਦੂਰ ਵੀ ਖੁਸ਼ਹਾਲ ਹੋਵੇਗਾ ਜੇ ਕਿਸਾਨ ਡਾਊਨ ਹੋਵੇਗਾ ਤਾਂ ਕਿਸਾਨ ਮਜ਼ਦੂਰ ਵੀ ਡਾਊਨ ਹੋਵੇਗਾ, ਜੇ ਕਿਸਾਨ ਡਾਊਨ ਹੋਵੇਗਾ ਤਾਂ ਦੇਸ਼ ਵੀ ਡਾਊਨ ਹੋਵੇਗਾ। ਇਸ ਲਈ ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਇਹ ਦਲੇਰੀ ਦੇ ਨਾਲ ਕਿਸਾਨ ਦੀ ਭਲਾਈ ਲਈ ਕਦਮ ਚੁਕੇ। ਜੇ ਕਿਸਾਨ ਤਰੱਕੀ ਕਰੇਗਾ ਤਾਂ ਹੀ ਸਾਡਾ ਦੇਸ਼ ਵੀ ਤਰੱਕੀ ਕਰੇਗਾ ਅਤੇ ਦੇਸ਼ ਦੀ ਜਨਤਾ ਵੀ ਖੁਸ਼ਹਾਲ ਹੋਵੇਗੀ। ਪਰ ਇਥੇ ਹੋ ਕੀ ਰਿਹਾ ਹੈ। ਇਥੇ ਬਿਜਲੀ ਦਾ ਬੜਾ ਘਾਟਾ ਪਿਆ। ਪਰ ਕਾਰਖ਼ਾਨੇਦਾਰਾਂ ਨੂੰ 25% ਬਿਜਲੀ ਰਿਆਇਤੀ ਦਰਾਂ ਤੇ ਦਿਤੀ ਗਈ ਹੈ ਪਰ ਇਸ ਬਾਰੇ ਕਿਸਾਨਾਂ ਲਈ ਕੁਝ ਨਹੀਂ ਕੀਤੀ ਗਿਆ। ਫ਼ਲੈਟ ਰੇਟ ਵੀ ਖ਼ਤਮ ਨਹੀਂ ਕੀਤਾ ਗਿਆ। ਕਿਸਾਨ ਦੇਸ਼ ਦਾ ਕੀਮਤੀ ਹਿੱਸਾ ਹੈ। ਇਨ੍ਹਾਂ ਦੀ ਤਰੱਕੀ ਲਈ ਇਨ੍ਹਾਂ ਨੂੰ ਵੀ ਰਿਆਇਤੀ ਬਿਜਲੀ ਦੇਣੀ ਚਾਹੀਦੀ ਹੈ। ਇਥੇ ਅਜ਼ਾਦੀ ਆਏ ਨੂੰ 25 ਸਾਲ ਹੋ ਗਏ ਹਨ ਪਰ ਇਥੇ ਕਿਸਾਨ ਨਾਲ ਕੀ ਸਲੂਕ ਹੋ ਰਿਹਾ ਹੈ, ਇਹ ਮੈਂ ਤੁਹਾਡੇ ਨੋਟਿਸ ਵਿਚ ਲਿਆਉਂਦਾ ਹਾਂ। ਬੈਂਕ ਕਰਜ਼ਾ ਦਿੰਦੇ ਹਨ ਪਰ ਜਿਥੇ ਇੰਡਸਟਰੀ ਨੂੰ ਇਹ ਕਰਜ਼ਾ 3% ਤੇ ਦਿੱਤਾ ਜਾਂਦਾ ਹੈ ਉਥੇ ਕਿਸਾਨਾਂ ਨੂੰ 8%, 9%, 10% ਔਰ 12% ਵਿਆਜ ਤੇ ਦਿੱਤਾ ਜਾਂਦਾ ਹੈ। ਇਹ ਗੱਲ ਅੱਜ ਅਜ਼ਾਦੀ ਦੇ 25 ਸਾਲਾਂ ਬਾਅਦ ਵੀ ਹੋ ਰਹੀ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਹੁਣ ਇਹ ਵਿਤਕਰਾ ਖ਼ਤਮ ਕਰ ਦੇਣਾ ਚਾਹੀਦਾ ਹੈ ਤਾਂ ਹੀ ਦੇਸ਼ ਤਰੱਕੀ ਵਲ ਪਲਾਂਘਾਂ ਪੁਟ ਸਕਦਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਆਪਣਿਆਂ ਆਂਕੜਿਆਂ ਤੋਂ ਹੀ ਪਤਾ ਲਗਦਾ ਹੈ ਕਿ ਮਹਿੰਗਾਈ ਬਹੁਤ ਵੱਧ ਗਈ ਹੈ। ਪਰ ਜਿਸ ਵੇਲੇ ਕਿਸਾਨ ਆਪਣੀ ਕਣਕ ਕੱਢਦਾ ਹੈ ਤਾਂ ਉਸ ਵੇਲੇ ਉਸ ਦਾ ਭਾਅ 75 ਰੁਪਏ ਨੀਅਤ ਕੀਤਾ ਹੁੰਦਾ ਹੈ ਪਰ ਜਦੋਂ ਉਸ ਦੀ ਖ਼ਰੀਦਣ ਦੀ ਵਾਰੀ ਆਉਂਦੀ ਹੈ ਜਾਂ ਹੋਰ ਖਪਤਕਾਰਾਂ ਦੇ ਖਰੀਦਣ ਦੀ ਵਾਰੀ ਆਉਂਦੀ ਹੈ ਤਾਂ ਇਸ ਕਣਕ ਦਾ ਭਾਅ 175 ਰੁਪਏ ਕੁਇੰਟਲ, 140 ਰੁਪਏ ਕੁਇੰਟਲ ਹੋ ਜਾਂਦਾ ਹੈ ਅਤੇ ਅਜੇ ਕਲ ਹੀ ਮੈਂ ਇਸ ਨੂੰ ਮੰਡੀ ਵਿਚ 120 ਰੁਪਏ ਵਿਕਦੀ ਦੇਖ ਕੇ ਆਇਆ ਹਾਂ

ਜਦੋਂ ਕਿ ਇਹ ਸਰਕਾਰ ਦਾਅਵਾ ਕਰਦੀ ਹੈ ਕਿ ਇਸ ਨੇ ਕਣਕ ਦੀਆਂ ਕੀਮਤਾਂ ਤੇ ਕਾਬੂ ਪਾ ਲਿਆ ਹੈ। ਰਿਸ਼ਵਤ ਦਾ ਇਹ ਹਾਲ ਹੈ ਕਿ....

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਵਰਦੀ ਮੈਂਬਰ ਨੇ ਇਹ ਕਿਹਾ ਹੈ ਕਿ 175 ਰੁਪਏ ਕਣਕ ਵਿਕਦੀ ਰਹੀ ਹੈ ਮੈਂ ਇਨ੍ਹਾਂ ਨੂੰ ਆਫ਼ਰ ਕਰਦਾ ਹਾਂ ਕਿ ਇਹ 1000 ਕਵਿੰਟਲ ਕਣਕ ਮੇਰੇ ਤੋਂ 75 ਰੁਪਏ ਹਿਸਾਬ ਨਾਲ ਲੈ ਜਾਣ।

**ਸ੍ਰੀ ਡਿਪਟੀ ਸਪੀਕਰ** : ਭੂੰਦੜ ਸਾਹਿਬ 175 ਦਾ ਭਾਅ ਤਾਂ ਕਿਤੇ ਵੀ ਨਹੀਂ ਹੈ। (Bhunder Sahib, wheat is not being sold @ Rs. 175 per quental anywhere.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਿਸੇ ਕ੍ਰਿਟੇਸਿਜ਼ਮ ਕਰਕੇ ਨਹੀਂ ਆਖੀ। ਮੈਂ ਹੁਣੇ ਦਸਦਾ ਹਾਂ ਕਿ ਬੰਬਈ ਵਿਚ ਕਣਕ 175 ਰੁਪਏ ਕੁਵਿੰਟਲ ਵਿਕਦੀ ਰਹੀ ਹੈ, ਦਿੱਲੀ ਵਿਚ 140 ਰੁਪਏ ਵਿਕਦੀ ਰਹੀ ਹੈ ਅਤੇ ਪੰਜਾਬ ਵਿੱਚ ਅਜੇ ਕਲ੍ਹ ਮੈਂ ਸਰਦੂਲਗੜ੍ਹ ਵਿਚ ਇਹ 120 ਰੁਪਏ ਕੁਵਿੰਟਲ ਵਿਕਦੀ ਵੇਖੀ ਹੈ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਆਨ ਏ ਪੁਆਇੰਟ ਆਫ਼ ਆਰਡਰ, ਸਰ ਡਿਪਟੀ ਸਪੀਕਰ ਸਾਹਿਬ, ਹੁਣੇ ਹੁਣੇ ਡਾਕਟਰ ਸਾਹਿਬ ਨੇ 1000 ਕੁਵਿੰਟਲ ਕਣਕ ਦੀ ਆਫ਼ਰ ਦਿੱਤੀ ਹੈ ਪਰ ਇਨ੍ਹਾਂ ਦੇ ਆਪਣੇ ਕਾਨੂੰਨ ਅਨੁਸਾਰ ਤਾਂ 500 ਕੁਇੰਟਲ ਤੋਂ ਵੱਧ ਕੋਈ ਸਟੋਰ ਹੀ ਨਹੀਂ ਕਰ ਸਕਦਾ। ਇਹ ਇਨ੍ਹਾਂ ਤੇ ਹੁਣ ਐਕਸ਼ਨ ਲੈਣ। (ਵਿਘਨ)

**ਵਿਕਾਸ ਮੰਤਰੀ** : ਜ਼ਿਮੀਦਾਰ ਤੇ ਇਹ ਕੋਈ ਰਿਸਟ੍ਰਿਕਸ਼ਨ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਕਿਸਾਨਾਂ ਬਾਰੇ ਨੀਤੀ ਠੀਕ ਨਹੀਂ ਹੈ। ਇਹ ਠੀਕ ਢੰਗ ਨਾਲ ਕੰਟਰੋਲ ਨਹੀਂ ਕਰ ਸਕਦੀ। ਪ੍ਰੋਡੀਉਸਰ ਨੂੰ ਵੀ ਤੇ ਖਪਤਕਾਰ ਨੂੰ ਵੀ ਇਹ ਕਣਕ ਮਹਿੰਗੀ ਮਿਲਦੀ ਹੈ। ਇਹ ਸਰਕਾਰ ਵਪਾਰੀਆਂ ਦਾ ਜ਼ਿਆਦਾ ਖਿਆਲ ਰਖਦੀ ਹੈ। ਉਨ੍ਹਾਂ ਨੂੰ ਖੁਲ੍ਹੀ ਛੁੱਟੀ ਦਿੱਤੀ ਹੋਈ ਹੈ। ਇਹ ਗੱਲ ਠੀਕ ਨਹੀਂ ਹੈ। ਮੈਂ ਇਥੇ ਲੁਧਿਆਣੇ ਦੀ ਐਗਰੀਕਲਚਰਲ ਯੂਨੀਵਰਸਿਟੀ ਦੇ ਵਾਇਸ-ਚਾਂਸਲਰ ਦੀ ਰਿਪੋਰਟ ਵਿਚੋਂ ਇਥੇ ਕੁਝ ਦੀ ਦਸਣਾ ਚਾਹੁੰਦਾ ਹਾਂ। ਉਨ੍ਹਾਂ ਨੇ ਇਕ ਕਮੇਟੀ ਬਣਾਈ ਸੀ ਪਿੰਡਾਂ ਵਿਚ ਕਿਸਾਨਾਂ ਦੀ ਹਾਲਤ ਜਾਣਨ ਲਈ। ਉਸ ਕਮੇਟੀ ਨੇ ਇਹ ਰਿਪੋਰਟ ਦਿੱਤੀ ਹੈ ਕਿ ਪਿੰਡਾਂ ਦੇ ਵਿਚ 78% ਕਿਸਾਨ ਕਰਜ਼ਦਾਈ ਹਨ ਅਤੇ ਇਨ੍ਹਾਂ ਕਿਸਾਨਾਂ ਵਿੱਚ ਕਿਸਾਨ ਮਜ਼ਦੂਰ ਵੀ ਸ਼ਾਮਲ ਹਨ। ਫਿਰ ਇਸ ਵਿਰ 50 % ਕਰਜ਼ਾ ਐਸਾ ਹੈ ਜਿਸ ਦਾ ਕਿਸਾਨ ਨੂੰ 50% ਸੂਦ ਦੇਣਾ ਪੈਂਦਾਂ ਹੈ। ਇਹ ਅੱਜ ਪਿੰਡਾਂ ਦੇ ਲੋਕਾਂ ਦੀ ਹਾਲਤ ਹੈ।। ਇਸ ਲਈ ਮੈਂ ਕਹਾਂਗਾ ਕਿ ਉਹ ਕੰਮ ਕੀਤੇ ਜਾਣ, ਉਹ ਕਦਮ ਪੁਟੇ ਜਾਣ,ਜਿਸ ਨਾਲ ਕਿਸਾਨ ਦੀ ਹਾਲਤ ਠੀਕ ਹੋਵੇ। ਪਿੰਡਾਂ ਦੇ ਲੋਕਾਂ ਦੀ ਹਾਲਤ ਠੀਕ ਹੋਵੇ। ਇਹ ਹੀ ਨੀਤੀ ਦੇਸ਼ ਦੇ ਲੈਵਲ ਤੇ ਅਪਣਾਉਣੀ

(ਸਰਦਾਰ ਬਲਵਿੰਦਰ ਸਿੰਘ ਭੂੰਦੜ)

ਚਾਹੀਦੀ ਹੈ ਅਤੇ ਇਹ ਹੀ ਨੀਤੀ ਪੰਜਾਬ ਦੇ ਲੈਵਲ ਤੇ ਅਪਨਾਉਣੀ ਚਾਹੀਦੀ ਹੈ । ਉਨ੍ਹਾਂ ਨੂੰ ਖਾਦ, ਦਵਾਈਆਂ ਅਤੇ ਹੋਰ ਸੁਖ ਦਾ ਸਮਾਨ ਮੁਹੱਈਆ ਕਰਨਾ ਚਾਹੀਦਾ ਹੈ ਤਾਂ ਹੀ ਸਾਡਾ ਸੂਬਾ ਅਤੇ ਸਾਡਾ ਦੇਸ਼ ਤਰੱਕੀ ਦੀਆਂ ਪੁਲਾਘਾਂ ਪੁਟ ਸਕੇਗਾ । ਉਪਰਲੇ ਕੰਮਾਂ ਦੇ ਦਾਅਵਿਆਂ ਦਾ ਕੋਈ ਫ਼ਾਇਦਾ ਨਹੀਂ ਹੈ । ਫਿਰ ਇਥੇ ਸਹਿਕਾਰੀ ਸੰਸਥਾਵਾਂ ਦਾ ਜ਼ਿਕਰ ਕੀਤਾ ਜਾਂਦਾ ਹੈ । ਹੁਣ ਇਥੇ ਐਫ. ਸੀ. ਆਈ. ਦੇ ਨਾਲ ਨਾਲ ਸੀ. ਸੀ. ਆਈ. ਦੀ ਸੰਸਥਾ ਵੀ ਚਾਲੂ ਹੋਈ ਹੈ । ਪਰ ਇਨ੍ਹਾਂ ਦਾ ਕਿਸਾਨ ਨੂੰ ਕੋਈ ਫ਼ਾਈਦਾ ਨਹੀਂ ਹੋਇਆ ਹੈ । ਇਨ੍ਹਾਂ ਨੇ ਪਹਿਲਾਂ ਫੈਡਰੇਸ਼ਨ ਦੀ ਬੜੀ ਸਿਫਤ ਕੀਤੀ ਕਿ ਉਹ ਬੜਾ ਕੰਮ ਕਰ ਰਹੀ ਹੈ, ਘਰ ਘਰ ਖਾਦ ਪਹੁੰਚਾ ਰਹੀ ਹੈ । ਦਵਾਈਆਂ ਪਹੁੰਚਾ ਰਹੀ ਹੈ । ਹੁਣ ਇਸ ਦੀਆਂ ਦੋ ਹੋਰ ਭੈਣਾ ਐਫ. ਸੀ. ਆਈ. ਅਤੇ ਸੀ. ਸੀ. ਆਈ. ਨੇ ਵੀ ਪੰਜਾਬ ਵਿਚ ਕੰਮ ਸ਼ੁਰੂ ਕਰ ਦਿੱਤਾ ਹੈ । ਪਰ ਜੇ ਇਨ੍ਹਾਂ ਦੇ ਕੰਮ ਦੀਆਂ ਰਿਪੋਰਟਾਂ ਦੇਖੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਸਹਿਕਾਰਤਾ ਦੇ ਨਾਂ ਤੇ ਕਲੰਕ ਲਗਾ ਦਿੱਤਾ ਹੈ । ਇਨ੍ਹਾਂ ਤਿੰਨਾਂ ਫਰਮਾਂ ਦਾ ਅਸਲੀ ਮਕਸਦ ਤਾਂ ਸੀ ਲੋਕਾਂ ਦੀ ਸੇਵਾ ਕਰਨਾ । ਪਰ ਅਮਲੀ ਤੌਰ ਤੇ ਇਨ੍ਹਾਂ ਦਾ ਕੰਮ ਠੀਕ ਨਹੀਂ ਸੀ । ਮੈਂ ਮਿਸਾਲ ਵਜੋਂ ਦਸਣਾ ਚਾਹੁੰਦਾ ਹਾਂ ਕਿ ਐਫ. ਸੀ. ਆਈ. ਨੇ ਇਥੇ ਕਣਕ 75 ਰੁਪਏ ਖਰੀਦ ਕੇ ਬੰਬੇ ਵਿਚ 90-95 ਰੁਪਏ ਕਵਿੰਟਲ ਵੇਚੀ ਹੈ । ਜਿਤਨੀ ਕਣਕ ਇਸ ਨੇ ਖਰੀਦ ਕੇ ਵੇਚੀ ਹੈ । ਉਸ ਦੇ ਮੁਤੱਲਕ ਤਾਂ ਇਸ ਨੂੰ ਸਾਢੇ ਅੱਠ ਕਰੋੜ ਦਾ ਫ਼ਾਇਦਾ ਹੋਣਾ ਚਾਹੀਦਾ ਸੀ ਪਰ ਇਸ ਨੇ ਆਪਣੇ ਕੰਮ ਵਿਚ ਘਾਟਾ ਦਿਖਾਇਆ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ 20-25 ਰੁਪਏ ਕੁਵਿੰਟਲ ਪਿਛੇ ਪ੍ਰਾਫ਼ਿਟ ਕਮਾ ਕੇ ਵੀ ਉਸ ਨੂੰ ਘਾਟਾ ਕਿਸ ਤਰ੍ਹਾਂ ਪੈ ਗਿਆ ਹੈ । ਫਿਰ ਸੀ. ਸੀ. ਆਈ. ਦਾ ਕੰਮ ਲਓ । ਇਹ ਨਵੀਂ ਬਣੀ ਹੈ । ਪਿਛਲੇ ਸਾਲ ਇਥੇ ਬੜਾ ਰੌਲਾ ਪਿਆ ਕਿ ਕਿਸਾਨ ਦੀ ਕਪਾਹ ਖ਼ਰਾਬ ਹੋ ਰਹੀ ਹੈ ਅਤੇ ਉਸ ਦਾ ਭਾਅ ਬਹੁਤ ਗਿਰ ਗਿਆ ਹੈ । ਕਿਸਾਨ ਦੀ ਸਹੂਲੀਅਤ ਲਈ ਇਹ ਸੀ. ਸੀ. ਆਈ. ਨੇ ਇਹ ਫ਼ੈਸਲਾ ਕੀਤਾ ਕਿ ਕਪਾਹ ਕਿਸਾਨ ਤੋਂ ਹੀ ਖਰੀਦੀ ਜਾਵੇਗੀ । ਪਰ ਅਸਲ ਵਿਚ ਹੋਇਆ ਕੀ ਡਿਪਟੀ ਸਪੀਕਰ ਸਾਹਿਬ ਕਿ ਇਸ ਦੇ ਨਾਲ ਕਿਸਾਨ ਨੂੰ ਸਗੋਂ ਹੈਰਾਨੀ ਹੋਈ । ਇਸ ਨੇ ਐਫ. ਸੀ. ਆਈ. ਦਾ ਰਿਕਾਰਡ ਵੀ ਤੋੜ ਦਿੱਤਾ ਕੁਰੱਪਸ਼ਨ ਵਿਚ । ਜਿਹੜੇ ਇਸ ਦੇ ਸੀਲੈਕਟਿਰ ਸੀ ਉਹ ਕਾਰਖਾਨੇਦਾਰਾਂ ਦੀ ਸਹੂਲੀਅਤ ਲਈ ਕੰਮ ਕਰਦੇ ਸੀ । ਉਹ ਮੰਡੀ ਵਿਚ ਆਈ ਕਪਾਹ ਦੇ 2 ਢੇਰ ਕਰ ਦਿੰਦੇ ਸੀ ਕਿ ਇਕ 242 ਰੁਪਏ ਕੁਵਿੰਟਲ ਵਾਲਾ ਹੈ ਅਤੇ ਦੂਜਾ 220 ਰੁਪਏ ਕੁਵਿੰਟਲ ਵਾਲਾ । ਫਿਰ ਜੇ ਉਨ੍ਹਾਂ ਨੇ ਐਵਰੇਜ ਖਰੀਦ ਰੇਟ 240 ਕੱਢਣਾ ਹੈ ਤਾਂ ਇਕ ਢੇਰ 260 ਦਾ ਲੈ ਲੈਣਗੇ ਅਤੇ ਦੂਜਾ 220 ਰੁਪਏ ਦਾ । ਜਿਹੜਾ ਉਨ੍ਹਾਂ ਦੇ ਨਾਲ ਮਿਲ ਜਾਂਦਾ ਸੀ ਉਸ ਦਾ ਢੇਰ 260 ਰੁਪਏ ਦਾ ਵਿਕ ਜਾਂਦਾ ਸੀ ਅਤੇ ਜਿਹੜਾ ਨਹੀਂ ਸੀ ਮਿਲਦਾ ਉਸ ਦਾ 220 ਰੁਪਏ । ਇਸ ਤਰ੍ਹਾ ਕੁਰੱਪਸ਼ਨ ਦੀ ਉਥੇ ਹੱਦ ਹੋ ਗਈ । ਫਿਰ ਇਸ ਤੇ ਨਾ ਪੰਜਾਬ ਸਰਕਾਰ ਦਾ ਕੰਟਰੋਲ ਅਤੇ ਨਾ ਜ਼ਿਲ੍ਹਾ ਅਧਿਕਾਰੀਆਂ ਦਾ ਕੰਟਰੋਲ । ਉਹ ਇਸ ਕਰਕੇ ਕਿਸੇ ਦੀ ਪਰਵਾਹ ਨਹੀਂ ਸੀ ਕਰਦੇ । ਸਾਡੇ ਇਕ ਪੁਰਾਣੀ ਕਹਾਵਤ ਕਹੀ ਜਾਂਦੀ ਹੈ ਕਿ :

"ਰਾਜ ਦੇਖਿਆ ਲਬਾਣੇ ਦਾ ਇਕੋ ਭਾਉ ਆਟੇ ਦਾਣੇ ਦਾ ।"

ਗਵਾਰਾ ਇਕ ਜਿਨਸ ਹੁੰਦਾ ਹੈ, ਡਿਪਟੀ ਸਪੀਕਰ ਸਾਹਿਬ, ਤੁਸੀਂ ਸ਼ਾਇਦ ਇਹ ਨਾ ਜਾਣਦੇ ਹੋਵੋ (ਹਾਸਾ) ਅਸੀਂ ਜੱਟ ਲੋਕ ਹਾਂ ਅਸੀਂ ਜਾਣਦੇ ਹਾਂ ਇਹ ਸਿਰਫ ਚਾਰੇ ਦੇ ਕੰਮ ਆਉਂਦਾ ਹੈ। ਉਸ ਦਾ ਭਾਅ 130 ਰੁਪਏ ਕੁਵਿੰਟਲ ਅਤੇ ਕਪਾਹ ਦਾ ਭਾਅ 170-75 ਰੁਪਏ ਕਵਿੰਟਲ ਕਿਉਂਕਿ ਸੀ. ਸੀ. ਆਈ. ਵਾਲੇ ਕਹਿ ਦੇਂਦੇ ਸੀ ਕਿ ਜਿਹੜੀ ਕਪਾਹ 11 ਵਜੇ ਤਕ ਮੰਡੀ ਵਿਚ ਆ ਗਈ ਹੈ ਉਹ ਹੀ ਖਰੀਦੀ ਜਾਵੇਗੀ । ਬਾਕੀ ਜੋ ਕਪਾਹ ਕਿਸਾਨ ਲੈ ਕੇ ਆਉਂਦਾ ਸੀ ਉਹ ਉਸ ਨੂੰ ਸਸਤੀ ਵੇਚਣੀ ਪੈਂਦੀ ਸੀ ।

ਕਪੜਾ ਅਸੀਂ ਬਾਹਰ ਭੇਜਦੇ ਹਾਂ । ਸਾਡੇ ਦੇਸ਼ ਵਿਚ ਮੋਟੇ ਕਪੜੇ ਦੀ ਵੀ ਬੜੀ ਜ਼ਰੂਰਤ ਹੈ ਪਰ ਉਹਦੀ ਹਾਲਤ ਇਹ ਹੈ ਕਿ ਇਹ ਬੜਾ ਮਹਿੰਗਾ ਮਿਲ ਰਿਹਾ ਹੈ । ਇਸ ਤਰ੍ਹਾਂ ਨਾਲ ਸਾਡੀਆਂ ਦਿੱਕਤਾਂ ਕਿਸ ਤਰ੍ਹਾਂ ਦੂਰ ਹੋਣਗੀਆਂ । ਬਿਜਲੀ ਅਤੇ ਪਾਣੀ ਦੇ ਸਬੰਧ ਵਿਚ ਇਨ੍ਹਾਂ ਨੇ ਕਿਹਾ ਕਿ ਨਵਾਂ ਪਰਾਜੈਕਟ ਚਾਲੂ ਕਰ ਰਹੇ ਹਾਂ, ਫਲਾਨਾਂ ਡੈਮ ਬਣਾ ਰਹੇ ਹਾਂ। (ਵਿਘਨ) ਮੈਂ ਇਸ ਚੀਜ਼ ਤੋਂ ਅੰਦਾਜ਼ਾ ਲਗਾਇਆ ਹੈ ਕਿ ਗੁਰੂ ਨਾਨਕ ਥਰਮਲ ਪਲਾਂਟ ਜਿਹੜਾ ਕਿ ਅਕਤੂਬਰ, 1972 ਵਿਚ ਪੂਰਾ ਹੋਣਾ ਸੀ ਉਹ ਹੁਣ ਅਕਤੂਬਰ, 1973 ਵਿਚ ਪੂਰਾ ਹੋਣ ਦਾ ਇਨ੍ਹਾਂ ਨੇ ਟੀਚਾ ਮਿਥਿਆ ਹੈ । ਪਹਿਲਾਂ ਜਿਹੜੀ 428 ਮੈਗਾਵਾਟ ਬਿਜਲੀ ਦੀ ਕਮੀ ਸੀ ਉਹ ਹੁਣ ਹੋਰ ਵੱਧ ਜਾਵੇਗੀ । ਇਹ ਇਨ੍ਹਾਂ ਦੇ ਮਿਥੇ ਟੀਚੇ ਕਦੀ ਪੂਰੇ ਨਹੀਂ ਹੋਣ ਵਾਲੇ ਹਨ । ਜੇ ਇਸ ਤਰ੍ਹਾਂ ਨਹੀਂ ਹੋਵੇਗਾ ਤਾਂ ਇਹ ਬਿਜਲੀ ਅਤੇ ਪਾਣੀ ਦੀ ਕਮੀ ਕਿਸ ਤਰ੍ਹਾਂ ਦੂਰ ਹੋਵੇਗੀ ।

ਥੀਨ ਡੈਮ ਦੇ ਬਾਰੇ ਮਸਲਾ ਹੈ । ਇਸ ਸਬੰਧੀ 100 ਕਰੋੜ ਰੁਪਏ ਦਾ ਪਾਣੀ ਅਸੀਂ ਕਿਸੇ ਹੋਰ ਮੁਲਕ ਨੂੰ ਦੇ ਬੈਠੇ ਹਾਂ ਅਤੇ ਉਸ ਮੁਲਕ ਨੂੰ ਦਿੱਤਾ ਹੈ ਜਿਹੜਾ ਕਿ ਸਾਡੇ ਮੁਲਕ ਤੇ ਹਮਲਾ ਕਰਦਾ ਰਹਿੰਦਾ ਹੈ । ਟੀਚੇ ਦੇ ਮੁਤਾਬਿਕ ਇਹ ਡੈਮ 1970 ਵਿਚ ਬਣ ਜਾਣਾ ਚਾਹੀਦਾ ਸੀ ਪਰ ਇਸ ਦੀ ਹਾਲਤ ਇਹ ਹੈ ਕਿ ਹਾਲੇ ਸਕੀਮਾਂ ਹੀ ਬਣ ਰਹੀਆਂ ਹਨ ਅਤੇ ਪਿਛੇ ਜਿਹੇ ਵਜ਼ੀਰ ਸਾਹਿਬ ਨੇ ਦਸਿਆ ਸੀ ਕਿ ਇਸ ਦੀ ਕੰਮਪਲੀਸ਼ਨ ਲਈ ਤਕਰੀਬਨ ਛੇ ਸਾਲ ਦਾ ਅਰਸਾ ਹੋਰ ਦਰਕਾਰ ਹੈ । ਜੇ ਇਸੀ ਤਰ੍ਹਾਂ ਹੀ ਬਿਜਲੀ ਅਤੇ ਪਾਣੀ ਦੀ ਹਾਲਤ ਰਹੀ ਤਾਂ ਇਥੋਂ ਦੀ ਆਰਥਕਤਾ ਜੋ ਕਿ ਖੇਤੀ ਬਾੜੀ ਤੇ ਨਿਰਭਰਤਾ ਹੈ ਉਹ ਖ਼ਤਮ ਹੋ ਜਾਵੇਗੀ । ਇਸ ਤਰ੍ਹਾਂ ਨਾਲ ਦੇਸ਼ ਅਤੇ ਖਾਸ ਕਰਕੇ ਪੰਜਾਬ ਇਸ ਤਰ੍ਹਾਂ ਨਾਲ ਤਰੱਕੀ ਕਰੇਗਾ । ( ਵਿਘਨ )

**ਸਰਦਾਰ ਕਰਨੈਲ ਸਿੰਘ ਮਰਹੜੀ :** × × ×

**ਸ੍ਰੀ ਡਿਪਟੀ ਸਪੀਕਰ :** ਇਹ ਰਿਕਾਡ ਨਾ ਕੀਤਾ ਜਾਵੇ । (It should not be recorded.)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਇਥੇ ਬਜੱਟ ਵਿਚ ਲਿਖਿਆ ਹੈ ਕਿ ਇਤਨੇ ਸਕੂਲ ਖੋਲ੍ਹੇ ਜਾਣੇ ਹਨ, ਇਤਨੇ ਅਪਗਰੇਡ ਕੀਤੇ ਜਾਣੇ ਹਨ ਆਦਿ । ਇਹ ਜਿਹੜੀਆਂ ਸਰਕਾਰ ਦੀਆਂ ਸਕੀਮਾਂ ਹਨ ਇਨ੍ਹਾਂ ਬਾਰੇ ਸਰਦਾਰ ਸੁਰਜੀਤ ਸਿੰਘ (ਬਰਨਾਲਾ) ਨੇ ਬੋਲਦੇ ਹੋਏ ਸਭ ਚੀਜ਼ਾਂ ਦਾ ਜ਼ਿਕਰ ਕੀਤਾ ਹੈ ਅਤੇ ਵਕਤ ਦੀ ਕਮੀ ਹੋਣ ਕਰਕੇ ਮੈਂ ਦੁਹਰਾਂਦਾ ਨਹੀਂ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਕਹਿਣਾ

*Not recorded as ordered by the Chair.

[ਸਰਦਾਰ ਬਲਵਿੰਦਰ ਸਿਘ ਭੂੰਦੜ]

ਚਾਹੁੰਦਾ ਹਾਂ ਕਿ ਜੇ ਸਹੀ ਮਾਇਨਿਆਂ ਵਿਚ ਵਿਦਿਆ ਨੂੰ ਤਰੱਕੀ ਦੇਣੀ ਚਾਹੁੰਦੇ ਹੋ ਤਾਂ ਮੈਂ ਸਰਕਾਰ ਦਾ ਧਿਆਨ ਇਸ ਵੱਲ ਆਕਰਸ਼ਤ ਕਰਾਂਗਾ ਕਿ ਜੋ ਵਿਦਿਆ ਦੇਣ ਵਾਲੇ ਹਨ ਉਨ੍ਹਾਂ ਨੂੰ ਸੰਤੁਸ਼ਟ ਕਰੋ । ਜੋ ਉਨ੍ਹਾਂ ਦੀਆਂ ਮੰਗਾਂ ਹਨ ਅਤੇ ਜਾਇਜ਼ ਮੰਗਾਂ ਹਨ ਉਨ੍ਹਾਂ ਨੂੰ ਪੂਰਾ ਕੀਤਾ ਜਾਵੇ । 1970 ਦੇ ਅਧਾਰ ਤੇ ਉਨ੍ਹਾਂ ਦੀ ਜੋ ਮੰਗ ਹੈ ਉਹ ਪੂਰੀ ਹੋਣੀ ਚਾਹੀਦੀ ਹੈ । ਉਨ੍ਹਾਂ ਦੇ ਗਰੇਡਾਂ ਦਾ ਸਪੈਨ ਘੱਟ ਹੋਣਾ ਚਾਹੀਦਾ ਹੈ । ( ਵਿਘਨ ) ਦਿੱਲੀ ਪੈਟਰਨ ਤੇ ਗਰੇਡ ਮਨਜ਼ੂਰ ਹੋਣੇ ਚਾਹੀਦੇ ਹਨ । ਇਹ ਅਜੀਬ ਗੱਲ ਦੇਖੀ ਹੈ ਕਿ ਸਮਾਜਵਾਦ ਦਾ ਨਾਅਰਾ ਲਗਾਉਣ ਵਾਲੀ ਸਰਕਾਰ ਵੀ ਇਹ ਗਲਾਂ ਮੰਨ ਨਹੀਂ ਰਹੀ ਹੈ । (ਵਿਘਨ) ਇਕ ਹੋਰ ਗਲ ਬੜੀ ਵਧੀਕੀ ਵਾਲੀ ਹੈ ਉਹ ਇਹ ਕਿ ਜੇ ਵਿਦਿਆ ਦੇ ਮਹਿਕਮੇ ਵਿਚ ਜੇ ਕਿਸੇ ਨੇ ਛੁੱਟੀ ਲੈਣੀ ਹੋਵੇ ਭਾਵੇਂ ਦੀਵਾਲੀ ਦੀ ਛੁੱਟੀ ਲੈਣੀ ਹੋਵੇ ਤਾਂ ਉਸਨੂੰ। ਇਹ ਛੁੱਟੀ ਲੈਣ ਤੋਂ ਪਹਿਲਾਂ ਇਕ ਮਹੀਨੇ ਦੀ ਬੀਮਾਰੀ ਦੀ ਛੁੱਟੀ ਤੇ ਰਹਿਣਾ ਪੈਂਦਾ ਹੈ । ਜੇ ਉਹ ਇਸ ਤਰ੍ਹਾਂ ਕਰੇਗਾ ਤਾਂ ਉਸ ਨੂੰ ਛੁੱਟੀ ਮਿਲੇਗੀ ਨਹੀਂ ਤਾਂ ਨਹੀਂ ਮਿਲੇਗੀ । (ਵਿਘਨ) ਅਤੇ ਬਦਲੇ ਦੀ ਭਾਵਨਾ ਨਾਲ ਟਰਾਂਸਫਰਜ਼ ਜਾਂ ਹੋਰ ਐਕਸ਼ਨ ਨਹੀਂ ਚਾਹੀਦਾ ਹੈ । ਕਾਲਜਾਂ ਦੇ ਸਿਲਸਲੇ ਵਿਚ ਵੇਖ ਲਵੋ । ਇਨ੍ਹਾਂ ਨੇ ਗੱਲ ਮੰਨੀ ਸੀ ਕਿ ਇਨ੍ਹਾਂ ਦੀ ਸਿਕਿਉਰਿਟੀ ਆਫ਼ ਸਰਵਿਸ ਕਰਾਂਗੇ ਪਰ ਹਾਲੇ ਤੱਕ ਅਜਿਹਾ ਬਿਲ ਇਥੇ ਨਹੀਂ ਲਿਆਂਦਾ ਗਿਆ ਹੈ । 18 ਲੱਖ ਰੁਪਏ ਦੀਆਂ ਗਰਾਂਟਾਂ ਜੋ ਇਨ੍ਹਾਂ ਨੂੰ ਦੇਣੀਆਂ ਸਨ ਉਹ ਵੀ ਨਹੀਂ ਦਿਤੀਆਂ ਗਈਆਂ ਹਨ । ਇਸ ਲਈ ਲੋਕਾਂ ਦੇ ਦਿਲਾਂ ਵਿਚ ਇਹ ਭਾਵਨਾ ਪੈਦਾ ਹੋ ਰਹੀ ਹੈ ਕਿ ਸਰਕਾਰ ਕੀਤੇ ਵਾਅਦੇ ਪੂਰੇ ਨਹੀਂ ਕਰਦੀ ਹੈ । ( ਘੰਟੀ )

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਟਰਾਂਸਪੋਰਟ ਦੇ ਬਾਰੇ ਵੀ ਚਾਹੁੰਦਾ ਹਾਂ । ਇਨ੍ਹਾਂ ਟਰਾਂਸਪੋਰਟ, ਸਿਨੇਮਿਆਂ ਅਤੇ ਕੋਲਡ ਸਟੋਰੇਜ ( ਵਿਘਨ ) ਆਦਿ ਨੂੰ ਨੈਸ਼ਨੇਲਾਈਜ਼ੇਸ਼ਨ ਕਰਨ ਵਾਸਤੇ ਬਿਲ ਲਿਆਉਣੇ ਚਾਹੀਦੇ ਹਨ । ਇਹ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦੇ ਕੌਮੀਕਰਨ ਬਾਰੇ ਕਹਿੰਦੇ ਰਹੇ ਹਨ ਪਰ ਪਤਾ ਨਹੀਂ ਇਨ੍ਹਾਂ ਨੇ ਕੌਮੀਕਰਨ ਦਾ ਲਫ਼ਜ਼ ਬਾਰ ਬਾਰ ਕਹਿ ਕੇ ਇਸ ਲਫ਼ਜ਼ ਦੀ ਮਹੱਤਤਾ ਖ਼ਤਮ ਕਰ ਦਿੱਤੀ ਹੈ । ਜੇ ਟਰਾਂਸਪੋਰਟ ਨੂੰ ਕਿਸੇ ਅੱਛੇ ਪਰਬੰਧਕ ਹੇਠ ਚਲਾਇਆ ਜਾਏ ਤਾਂ ਸਰਕਾਰ ਨੂੰ ਕਰੋੜਾਂ ਰੁਪਏ ਦੀ ਆਮਦਨ ਹੋਵੇ । ਕਲ੍ਹ ਮੈਂ ਇਕ ਅਕਾਊਂਟਸ ਕਮੇਟੀ ਦੀ ਰਪੋਰਟ ਪੜ੍ਹੀ ਸੀ ਜਿਹੜੀ ਕਿ ਸਰਕਾਰ ਕਹਿ ਰਹੀ ਹੈ ਕਿ 60:40 ਦੀ ਰੇਸ਼ੋ ਨਾਲ ਬੱਸਾਂ ਚਲ ਰਹੀਆਂ ਹਨ, ਇਹ ਬਿਲਕੁਲ ਗਲਤ ਹੈ । ਇਹ ਇਸ ਕਰਕੇ ਇਸ ਤਰ੍ਹਾਂ ਹੋ ਰਿਹਾ ਹੈ ਕਿ ਇਨ੍ਹਾਂ ਕੋਲ ਬਾਡੀਜ਼ ਖਰੀਦਣ ਵਾਸਤੇ ਪੈਸੇ ਨਹੀਂ ਹਨ, ਜਾਂ ਟਾਇਰ ਨਹੀਂ ਹਨ । ਇਹਦੇ ਵਿਚ ਸੁਧਾਰ ਲਿਆਉਣ ਦੀ ਲੋੜ ਹੈ । ਇਨ੍ਹਾਂ ਨੇ ਜੋ ਆਪਣੀ ਨੀਤੀ ਬਣਾਈ ਹੋਈ ਹੈ ਅਤੇ ਜਿਸ ਨੀਤੀ ਦਾ ਇਹ ਬਾਰ ਬਾਰ ਐਲਾਨ ਕਰਦੇ ਹਨ ਉਸੇ ਨੀਤੀ ਤੇ ਇਨ੍ਹਾਂ ਨੂੰ ਚਲਣਾ ਚਾਹੀਦਾ ਹੈ । (ਵਿਘਨ) ਮੈਂ ਕਹਿ ਰਿਹਾ ਸੀ ਕਿ ਕਿਤੇ ਟਰਾਂਸਪੋਰਟ ਬਾਰੇ ਵੀ ਉਹੀ ਹਸ਼ਰ ਨਾ ਹੋਵੇ ਜਿਸ ਤਰ੍ਹਾਂ ਕਿ ਸਿਨੇਮਿਆਂ ਦੇ ਨੈਸ਼ਨਾਲਾਈਜ਼ੇਸ਼ਨ ਬਾਰੇ ਹੋ ਰਿਹਾ ਹੈ ਕਿ ਕਿਸੇ ਸੈਸ਼ਨ ਵਿਚ ਹੀ ਇਸ ਬਾਰੇ ਕੌਮੀਕਰਨ ਕਰਨ ਵਾਸਤੇ ਬਿਲ ਲਿਆਂਦਾ ਜਾਵੇਗਾ । (ਵਿਘਨ) ਇਨ੍ਹਾਂ ਵਲੋਂ 11 ਕਰੋੜ 60 ਲੱਖ

ਰੁਪਏ ਦਾ ਘਾਟਾ ਦਿਖਾਇਆ ਗਿਆ ਹੈ । ਟੈਕਸ ਲਗਾਉਣ ਦੇ ਬਾਵਜੂਦ ਵੀ ਫੇਰ ਘਾਟਾ ਹੋ ਰਿਹਾ ਹੈ । ਅਤੇ ਜਿਹੜੇ ਟੈਕਸ ਲਗਾਏ ਹਨ ਉਨ੍ਹਾਂ ਨੂੰ ਦੇਖਣ ਤੋਂ ਪਤਾ ਲਗਦਾ ਹੈ ਕਿ ਇਹ ਸਾਰੇ ਦੇ ਸਾਰੇ ਗਰੀਬ ਲੋਕਾਂ ਤੇ ਹੀ ਲਗਾਏ ਗਏ ਹਨ । ਇਨ੍ਹਾਂ ਨੂੰ ਟੈਕਸ ਖ਼ਤਮ ਕਰਨੇ ਚਾਹੀਦੇ ਹਨ ਪਰ ਇਹ ਪਤਾ ਨਹੀਂ ਕਿਧਰ ਨੂੰ ਤੁਰ ਪਏ ਅਤੇ ਬਜਾਏ ਅਮੀਰਾਂ ਤੇ ਟੈਕਸ ਲਗਾਉਣ ਦੇ ਇਹ ਗਰੀਬਾਂ ਤੇ ਹੀ ਟੈਕਸ ਲਗਾਈ ਜਾ ਰਹੇ ਹਨ । ( ਵਿਘਨ ) ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਮੀਰਾਂ ਨੂੰ ਟੈਕਸ ਤੋਂ ਬਚਾਉਣ ਲਈ ਇਨ੍ਹਾਂ ਨੇ ਕਈ ਪਿਕਚਰਾਂ ਤੋਂ ਟੈਕਸ ਹਟਾਏ ਹਨ ਜਿਵੇਂ ਕਿ 'ਹੰਸਤੇ ਜ਼ਖਮ', 'ਪਰੀਚੇ' ਅਤੇ 'ਦੋ ਬੂੰਦ ਪਾਣੀ' । ਪਤਾ ਨਹੀਂ ਇਨ੍ਹਾਂ ਨੇ ਕਿਸ ਤਰ੍ਹਾਂ ਇਹ ਟੈਕਸ ਮਾਫ ਕਰ ਦਿਤੇ ਹਨ ਅਤੇ ਸਰਕਾਰ ਵਲੋਂ ਬਿਆਨ ਆਇਆ ਸੀ ਕਿ ਅਗੇ ਨੂੰ ਸਿਨਮਿਆਂ ਤੇ ਕਿਸੀ ਪਿਕਚਰ ਤੋਂ ਟੈਕਸ ਮਾਫ ਨਹੀਂ ਕੀਤਾ ਜਾਵੇਗਾ । ਇਹ ਆਪਣੀ ਨੀਤੀਆਂ ਦੇ ਬਿਲਕੁਲ ਉਲਟ ਚਲਦੇ ਪਏ ਹਨ । ਕਹਿੰਦੇ ਕੁਝ ਹਨ ਅਤੇ ਕਰਦੇ ਕੁਝ ਹੋਰ ਹਨ । ( ਘੰਟੀ )

**Mr. Deputy Speaker** : Please wind up.

**ਸਰਦਾਰ ਬਲਵਿੰਦਰ ਸਿੰਘ ਭੂੰਡਰ** : ਦੋ ਮਿਨਟ ਵਿਚ ਹੀ ਖ਼ਤਮ ਕਰ ਦੇਵਾਂਗਾ ਜੀ । ਸੈਂਟਰ ਵਾਲਿਆਂ ਨੇ ਅਤੇ ਪੰਜਾਬ ਸਰਕਾਰ ਨੇ ਬਿਆਨ ਦਿਤੇ ਸੀ ਕਿ ਬਜੱਟ ਅਜਿਹਾ ਹੋਵੇਗਾ ਕਿ ਜਿਸ ਤੋਂ ਗਰੀਬੀ ਦੂਰ ਕਰਨ ਵਲ ਮਦੱਦ ਮਿਲ ਸਕੇਗੀ । ਪਰ ਹੋਇਆ ਕੀ ਹੈ । ਸੈਂਟਰ ਦੀ ਸਰਕਾਰ ਨੇ 294 ਕਰੋੜ ਰੁਪਏ ਦੇ ਟੈਕਸ ਲਗਾ ਦਿਤੇ ਹਨ (ਵਿਘਨ) ਮੇਰਾ ਕਹਿਣ ਦਾ ਭਾਵ ਇਹ ਹੈ ਕਿ ਸੈਂਟਰ ਦੇ ਟੈਕਸਾਂ ਦਾ ਬੋਝ ਵੀ ਇਥੇ ਦੀ ਜਨਤਾ ਤੇ ਪੈਣਾ ਹੈ । ਜਿਵੇਂ ਕਿ ਤੇਲ, ਸਾਬਣ, ਮੋਟਾ ਕਪੜਾ ਆਦਿ ਇਹ ਸਭ ਗਰੀਬ ਆਦਮੀਆਂ ਦੀ ਲੋੜਾਂ ਹਨ ਅਤੇ ਇਹ ਚੀਜ਼ਾਂ ਅਗੇ ਨਾਲੋਂ ਮਹਿੰਗੀਆਂ ਹੋ ਗਈਆਂ ਹਨ । (ਵਿਘਨ) ਮੈਂ ਕਹਿਣਾ ਚਾਹੁੰਦਾ ਸੀ ਕਿ ਜੇ ਤਾਂ ਗਰੀਬੀ ਇਸ ਢਗ ਨਾਲ ਹਟਾਉਣੀ ਹੈ ਕਿ ਚਾਰ ਰੁਪਏ ਕਿਲੋ ਦਾਲਾਂ ਸੁੱਕੀਆਂ ਅਤੇ ਆਟਾ ਇਕ ਰੁਪਏ ਅਤੇ 10 ਪੈਸੇ ਕਿਲੋ ਦੇ ਹਿਸਾਬ ਨਾਲ ਮਿਲੇ ਫੇਰ ਤਾਂ ਇਹ ਗਰੀਬੀ ਹਟਣ ਵਾਲੀ ਨਹੀਂ ਹੈ । ਅਤੇ ਇਹ ਗਰੀਬੀ ਹਟਾਉਣ ਦਾ ਕੋਈ ਹੱਲ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਅਸੀਂ ਆਪਣੇ ਦੇਸ਼ ਨੂੰ ਤਰੱਕੀ ਵੱਲ ਲਿਜਾਣਾ ਹੈ । ( ਵਿਘਨ ) ਟਰੈਕਟਰ ਬਣਾਉਣ ਦਾ ਪ੍ਰੋਗਰਾਮ ਹੋਣਾ ਚਾਹੀਦਾ ਹੈ । (ਵਿਘਨ) ਜ਼ਿਆਦਾ ਗੱਲਾਂ ਨਾਹਰਿਆਂ ਵਿਚ ਚਲਦੀਆਂ ਹਨ । ਕੋਈ ਵੀ ਮਸਲਾ ਹੱਲ ਨਹੀਂ ਹੋ ਸਕਦਾ ਜਦ ਤੱਕ ਕਿ ਉਸ ਦੇ ਵਿਚ ਅੱਛੀ ਸ਼ਖਸੀਅਤ ਕੰਮ ਨਾ ਕਰੇ । ਜੇ ਅੱਛੇ ਪ੍ਰੋਗਰਾਮ ਨਾ ਬਣਾਏ ਜਾਣ ਅਤੇ ਅਮਲ ਨਾ ਕੀਤਾ ਜਾਵੇ ਤਾਂ ਠੀਕ ਕੰਮ ਨਹੀਂ ਚਲ ਸਕਦਾ । ( ਘੰਟੀ ) ਸੈਂਟਰ ਤੋਂ ਲੈਕੇ ਥੱਲੇ ਤੱਕ ਗਰੀਬਾਂ ਦੀ ਹਾਲਤ ਬਹੁਤ ਖਰਾਬ ਹੈ । ਸਭ ਚੀਜ਼ਾਂ ਵੱਡੇ ਵੱਡੇ ਆਦਮੀਆਂ ਨੂੰ ਹੀ ਦਿਤੀਆਂ ਜਾਂਦੀਆਂ ਹਨ । ਭਾਵੇਂ ਵੱਡੇ ਆਦਮੀ ਅੰਡਰਮੈਟ੍ਰਿਕ ਹੀ ਕਿਉਂ ਨਾ ਹੋਵੇ ਉਸ ਨੂੰ ਕਰੋੜਾਂ ਦੇ ਕਾਰਖਾਨੇ ਦਿੱਤੇ ਜਾਂਦੇ ਹਨ ਪਰ ਗਰੀਬਾਂ ਨੂੰ ਕੋਈ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ (ਘੰਟੀ) ਜੇ ਦੇਸ਼ ਵਿਚੋਂ ਗਰੀਬੀ ਹਟਾਉਣੀ ਹੈ ਤਾਂ ਆਓ ਗਰੀਬਾਂ ਵੱਲ । ਉਨ੍ਹਾਂ ਦੀ ਮੱਦਦ ਕਰੋ ਤਾਂਕਿ ਉਹ ਤਰੱਕੀ ਕਰ ਸਕਣ । ਨਿਰੇ ਨਾਹਰਿਆਂ ਨਾਲ ਤਰੱਕੀ ਨਹੀਂ ਹੋਣੀ । (ਘੰਟੀ) ਅਖੀਰ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ): ਸਾਡਾ ਦੇਸ਼ ਜਿਨ੍ਹਾਂ ਮੁਸ਼ਕਲ ਹਾਲਾਤ ਵਿਚੋਂ ਲੰਘ ਰਿਹਾ ਹੈ........ (ਵਿਘਨ)

## WALK OUT

ਮਾਸਟਰ ਚੰਦ ਸਿੰਘ : *× × ×

ਸ੍ਰੀ ਡਿਪਟੀ ਸਪੀਕਰ: ਇਹ ਜੋ ਕੁਝ ਕਹਿ ਰਹੇ ਹਨ ਇਹ ਰਿਕਾਡ ਨਾ ਕੀਤਾ ਜਾਵੇ । (ਵਿਘਨ) (What ever the hon. Member is saying that should not be recorded.)

ਸਰਦਾਰ ਅਜਾਇਬ ਸਿੰਘ ਸੰਧੂ: *× × ×

ਸ੍ਰੀ ਡਿਪਟੀ ਸਪੀਕਰ : ਇਹ ਜੋ ਕੁਝ ਵੀ ਚੇਅਰ ਦੀ ਆਗਿਆ ਦੇ ਬਗੈਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਬਹਿਲ ਸਾਹਿਬ ਖੜ੍ਹੇ ਹੋਏ ਹਨ ਬੋਲਣ ਵਾਸਤੇ । (Whatever the hon. Member is saying without the permission of the Chair should not be recorded. Bahl Sahib is already on his legs.)

ਸਰਦਾਰ ਅਜਾਇਬ ਸਿੰਘ ਸੰਧੂ : *× × × ਅਸੀਂ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਅਤੇ ਸੀ. ਪੀ. ਐਮ. ਦਾ ਮੈਂਬਰ ਹਾਊਸ ਵਿਚੋਂ ਵਾਕ ਆਊਟ ਕਰਕੇ ਬਾਹਿਰ ਚਲੇ ਗਏ ।)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : *× × × × ×

ਸ੍ਰੀ ਡਿਪਟੀ ਸਪੀਕਰ : This is no point of order ਇਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ) (This is no point of order. It should not be recorded.]

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : *× × ×

ਸ੍ਰੀ ਡਿਪਟੀ ਸਪੀਕਰ : ਇਹ ਰਿਕਾਰਡ ਨਾ ਕੀਤਾ ਜਾਵੇ । (It should not be recorded.

## GENERAL DISCUSSION ON THE BUDGET (RESUMPTION)

ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ) : ਡਿਪਟੀ ਸਪੀਕਰ ਸਾਹਿਬ, ਪਿਛਲਾ ਸਾਲ ਸਾਡੇ ਦੇਸ਼ ਲਈ ਬੜਾ ਔਕੜ ਦਾ ਸਾਲ ਸੀ । ਪੰਜਾਬ ਨੂੰ ਇਨ੍ਹਾਂ ਹਾਲਾਤ ਦਾ ਸਾਹਮਣਾ ਕਰਨਾ ਪਿਆ । ਕਈ ਮਸਲੇ ਸਾਹਮਣੇ ਆਏ । ਇਨ੍ਹਾਂ ਮਸਲਿਆਂ ਦੇ ਪੇਸ਼ੇ ਨਜ਼ਰ ਜਿਹੜਾ

*Not recorded as ordered by the Chair.

ਬਜਟ ਪੇਸ਼ ਕੀਤਾ ਗਿਆ ਹੈ, ਉਹ ਸ਼ਲਾਘਾਯੋਗ ਹੈ । ਮੈਂ ਆਪਣੇ ਵਿੱਤ ਮੰਤਰੀ ਜੀ ਨੂੰ ਇਸ ਬਜਟ ਲਈ ਵਧਾਈ ਦਿੰਦਾ ਹਾਂ । ਆਪਣੀ ਜਿਹੜੀ ਸਟੇਟ ਦਾ ਬਜਟ ਹੈ, ਆਮ ਖਿਆਲ ਕੀਤਾ ਜਾਂਦਾ ਹੈ ਕਿ ਇਹ ਕੋਈ ਪੁਲੀਟੀਕਲ ਡਾਕੂਮੈਂਟ ਨਹੀਂ ਹੁੰਦਾ । ਪਿਛਲੇ 8-10 ਸਾਲਾਂ ਦਾ ਜਿਹੜਾ ਮੈਂ ਬਜਟ ਦੇਖਿਆ ਹੈ ਉਨ੍ਹਾਂ ਦੇ ਬਾਰੇ ਮੈਂ ਕਹਿ ਸਕਾਂਗਾ ਕਿ ਉਨ੍ਹਾਂ ਦੇ ਵਿਚ ਕੋਈ ਬਹੁਤੀ ਐਸੀ ਕੋਈ ਡਾਇਰੈਕਸ਼ਨ ਨਹੀਂ ਸੀ । ਉਹ ਜਿਹੜੇ ਬਜਟ ਸੀ ਉਹ ਇਸ ਤਰ੍ਹਾਂ ਦੇ ਸੀ ਜਿਸ ਤਰ੍ਹਾਂ ਕਿ ਬੈਲੰਸ ਸ਼ੀਟ ਅਕਾਊਂਟਸ ਦੇ ਹੁੰਦੇ ਹਨ । ਪਰ ਇਹ ਜਿਹੜਾ ਬਜਟ ਹੈ ਇਸ ਦੇ ਵਿਚ ਇਕ ਡਾਇਰੈਕਸ਼ਨ ਹੈ । ਇਕ ਠੋਸ ਨਜ਼ਰ ਰੱਖੀ ਗਈ ਹੈ । ਉਸ ਇਕਤਸਾਦੀ ਤਰੱਕੀ ਦੀ ਜਿਸ ਤੇ ਅਸੀਂ ਪੰਜਾਬ ਦੇ ਹਰ ਆਦਮੀ ਨੂੰ ਅੱਗੇ ਲਿਆਉਣਾ ਹੈ । ਉਸ ਦਾ ਸਟੈਂਡਰਡ ਆਫ਼ ਲਿਵਿੰਗ ਵਧਾਉਣਾ ਹੈ, ਉੱਚਾ ਕਰਨਾ ਹੈ । 1973-74 ਦਾ ਸਾਲ ਚੌਥੀ ਪਲਾਨ ਦਾ ਅਖੀਰਲਾ ਸਾਲ ਹੈ । ਜਿਸ ਵੇਲੇ ਅਸੀਂ ਪੰਜਾਬ ਦੀ ਤਰੱਕੀ ਲਈ ਗੱਲ ਕਰਦੇ ਹਾਂ ਤਾਂ ਅਸੀਂ ਪਿਛਲੇ ਪਲਾਨ ਨੂੰ ਭੁਲਾ ਨਹੀਂ ਸਕਦੇ । ਪਲਾਨ ਦੀ ਕਾਮਯਾਬੀ ਜਿਹੜੀ ਹੈ, ਉਹ ਸਾਡੀ ਇਕਤਸਾਦੀ ਤਰੱਕੀ ਉਤੇ ਨਿਰਭਰ ਹੈ । ਇਸ ਸਾਲ ਦੇ ਵਿਚ ਜਿਹੜੇ ਟੀਚੇ ਰੱਖੇ ਗਏ ਹਨ ਉਹ ਪਿਛਲੇ 3-4 ਸਾਲਾਂ ਤੋਂ ਬਰਾਬਰ ਤੇ ਆ ਰਹੇ ਹਨ । ਮੈਂ ਸਮਝਦਾ ਹਾਂ ਕਿ ਅਕਾਲੀਆਂ ਨੇ ਇਕ ਸਕੀਮ ਦੇ ਮੁਤਾਬਿਕ ਜਿਹੜੀ ਚੌਥੀ ਪਲਾਨ ਸੀ ਉਸ ਨੂੰ ਫੇਲ੍ਹ ਕਰਨ ਦੀ ਕੋਸ਼ਿਸ਼ ਕੀਤੀ ਹੈ । ਜਿਸ ਵੇਲੇ ਅਸੀਂ ਉਸ ਦੇ ਅੰਕੜੇ ਦੇਖੀਏ ਤਾਂ ਉਸ ਦਾ ਪਤਾ ਲਗਦਾ ਹੈ । ਅਕਾਲੀ ਨਹੀਂ ਸੀ ਚਾਹੁੰਦੇ ਕਿ ਸਾਡੀ ਜਿਹੜੀ ਬਾਰਡਰ ਸਟੇਟ ਹੈ, ਉਹ ਤਰੱਕੀ ਕਰੇ । ਇਹ ਕੋਈ ਲੁਕੀ ਛੁਪੀ ਗੱਲ ਨਹੀਂ ਕਿ ਹਿੰਦੁਸਤਾਨ ਦੇ ਬਾਹਿਰ ਜਾਂ ਅੰਦਰ ਐਸੀਆਂ ਤਾਕਤਾਂ ਹਨ ਜਿਹੜੀਆਂ ਕਿ ਮੁਲਕ ਨੂੰ ਮਜ਼ਬੂਤ ਹੋਣ ਦੇਣਾ ਚਾਹੁੰਣ । ਉਹ ਇਹ ਨਹੀਂ ਚਾਹੁੰਦੇ ਕਿ ਪਲਾਨ ਕਾਮਯਾਬ ਹੋਵੇ । ਉਨ੍ਹਾਂ ਨੇ ਇਸਦੀ ਇਕਤਸਾਦੀ ਤਰੱਕੀ ਨੂੰ ਧੱਕਾ ਦਿੱਤਾ ਹੈ । ਇਹੀ ਵਜ੍ਹਾ ਹੈ ਕਿ ਅਸੀਂ ਇਤਨੀ ਤਰੱਕੀ ਨਹੀਂ ਕਰ ਸਕੇ । ਚੌਥੀ ਪਲਾਨ ਦਾ ਜਿਹੜਾ ਢਾਂਚਾ ਹੈ, ਉਸ ਬਾਰੇ ਮੈਂ ਕੁਝ ਦੱਸਾਂਗਾ ।

ਇੰਡਸਟਰੀ ਅਤੇ ਮਾਈਨਿੰਗ ਇਕ ਸੈਕਟਰ ਹੈ । ਖਾਸ ਕਰਕੇ ਇੰਡਸਟਰੀ ਦਾ ਜ਼ਿਕਰ ਮੈਂ ਕੀਤਾ ਹੈ ਕਿ 1964 ਵਿਚ 8 ਸਾਲ ਪਹਿਲੇ ਅਮਰੀਕਾ ਤੋਂ ਇਕ ਟੀਮ ਆਈ ਸੀ । ਉਸ ਨੇ ਪੰਜਾਬ ਦੀ ਇੰਡਸਟਰੀ ਦੀ ਤਰੱਕੀ ਦਾ ਸਰਵੇਖਣ ਕੀਤਾ । ਅਤੇ ਉਸ ਵੇਲੇ ਉਹ ਇਸ ਟੀਚੇ ਤੇ ਪਹੁੰਚੇ ਕਿ ਪੰਜਾਬ ਹਿੰਦੁਸਤਾਨ ਵਿਚ ਇਕ ਐਸੀ ਸਟੇਟ ਹੈ ਜਿਹੜੀ ਕਿ ਕਿਸੇ ਸਟੇਜ ਤੇ ਪਹੁੰਚ ਸਕਦੀ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਜਿਹੜੇ 5 ਸਾਲ ਲੰਘ ਗਏ ਹਨ ਉਨ੍ਹਾਂ ਵਿਚ ਇੰਡਸਟਰੀ ਵਿਚ ਪੰਜਾਬ ਪਿਛੇ ਰਿਹਾ ਹੈ । ਇਸ ਵੇਲੇ ਇੰਡਸਟਰੀ ਵਿਚ ਪੰਜਾਬ ਪੰਜਵੇਂ ਥਾਂ ਤੇ ਹੈ । ਮੈਂ ਸਮਝਦਾ ਹਾਂ ਕਿ 3-4 ਸਾਲਾਂ ਵਿਚ ਜਦ ਤੱਕ ਅਸੀਂ ਬਹੁਤ ਕੋਸ਼ਿਸ਼ ਨਹੀਂ ਕਰਦੇ ਤੱਦ ਤੱਕ ਅਸੀਂ ਅੱਗੇ ਨਹੀਂ ਆ ਸਕਦੇ । ਪਲਾਨ ਦੇ ਮੁਤਾਬਿਕ 1615 ਲੱਖ ਰੁਪਿਆ ਮਖ਼ਸੂਸ ਕੀਤਾ ਇੰਡਸਟਰੀ ਲਈ । ਪਰ ਜੇ ਇਸ ਦੇ ਵਿਚ 1972-73 ਦਾ ਰੁਪਿਆ ਪਾ ਲਈਏ ਤਾਂ ਇਹ ਸਾਰੇ ਰੁਪਏ ਦੀ ਪਲਾਨ 981 ਲੱਖ ਰੁਪਏ ਦੀ ਹੈ । 1973-74 ਦੇ ਵਿਚ ਇਹ 981 ਲੱਖ ਰੁਪਿਆ ਹੈ ਜਿਹੜਾ ਕਿ ਸਪੈਂਡ ਕਰਨਾ ਹੈ । 542 ਲੱਖ ਇਸ ਵਿਚ ਬੱਜਟ ਵਿਚ ਰੱਖਿਆ ਹੈ । ਪਰ ਹੈਰਾਨੀ ਦੀ ਗੱਲ ਇਹ ਹੈ ਕਿ ਪਿਛਲੇ 4 ਸਾਲਾਂ ਦੇ ਵਿਚ 439 ਲੱਖ ਰੁਪਿਆ ਖ਼ਰਚਿਆ ਗਿਆ । ਇਸ ਪਾਸੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਪੰਜਾਬ ਇੰਡਸਟਰੀ ਦੇ ਖੇਤਰ ਵਿਚ ਤਰੱਕੀ ਕਰ ਸਕੇ ।

[ਸ੍ਰੀ ਖੁਸ਼ਹਾਲ ਬਹਿਲ]

ਹੁਣ ਮੈਂ ਹਾਊਸਿੰਗ ਵੱਲ ਆਉਂਦਾ ਹਾਂ । ਹਾਊਸਿੰਗ ਲਈ 535 ਲੱਖ ਰੁਪਏ ਰੱਖੇ ਗਏ ਅਤੇ 1973-74 ਦਾ ਰੁਪਿਆ ਪਾ ਕੇ 353 ਲੱਖ ਖਰਚ ਕਰ ਸਕੇ, ਇਸ ਦੇ ਵਿਚੋਂ 150 ਲੱਖ ਰੁਪਿਆ ਮਖ਼ਸੂਸ ਕੀਤਾ ਗਿਆ 1972 ਵਿਚ 134 ਲੱਖ ਕੀਤਾ ਗਿਆ । ਯਾਨੀ ਕਿ 69 ਲੱਖ ਰੁਪਿਆ ਪਿਛਲੇ 3 ਸਾਲਾਂ ਵਿਚ ਅਕਾਲੀ ਸਰਕਾਰ ਨੇ ਮਖ਼ਸੂਸ ਕੀਤਾ । ਅਰਬਨ ਡਿਵੈਲਪਮੈਂਟ ਸੈਕਟਰ ਦੇ ਬਾਰੇ ਮੈਂ ਕਹਿੰਦਾ ਹਾਂ । ਇਸ ਦੇ ਵਿਚ ਸ਼ਹਿਰਾਂ ਦੀ ਡਿਵੈਲਪਮੈਂਟ ਦਾ ਜ਼ਿਕਰ ਹੈ ਕਿ ਸ਼ਹਿਰਾਂ ਵਿਚ ਪਾਰਕ ਬਣਾਉਣੇ ਹਨ, ਗਲੀਆਂ ਪੱਕੀਆਂ ਬਣਾਉਣੀਆਂ ਹਨ ਅਤੇ ਪਾਣੀ ਦੀਆਂ ਸਕੀਮਾਂ ਆਦਿ ਹਨ । ਉਸ ਦੇ ਲਈ 65 ਲੱਖ ਰੁਪਿਆ ਮਖ਼ਸੂਸ ਕੀਤਾ ਸੀ ਔਰ 46 ਲੱਖ ਰੁਪਿਆ ਅਗਰ 1973-74 ਦਾ ਪਾ ਲਈਏ ਤਾਂ ਇਹ ਸਾਰਾ ਰੁਪਿਆ ਅਸੀਂ ਖਰਚ ਨਹੀਂ ਕਰ ਸਕਾਂਗੇ । ਇਸ ਦੇ ਵਿਚ 1972 ਵਿਚ 15 ਲੱਖ ਰੁਪਿਆ ਅਤੇ 1973 ਵਿਚ 18 ਲੱਖ ਰੁਪਿਆ ਰੱਖਿਆ ਗਿਆ। ਤਿੰਨ ਸਾਲਾਂ ਵਿਚ 13 ਲੱਖ ਰੁਪਿਆ ਖ਼ਰਚ ਹੋਇਆ । 2 ਸਾਲਾਂ ਵਿਚ 33 ਲੱਖ ਰੁਪਿਆ ਖ਼ਰਚ ਕਰਨ ਦੀ ਯੋਜਨਾ ਹੈ ।

ਇਸ ਤੋਂ ਅੱਗੇ ਮੈਂ ਲੇਬਰ ਵੈਲਫ਼ੇਅਰ ਸਕੀਮ ਦਾ ਜ਼ਿਕਰ ਕਰਦਾ ਹਾਂ । ਇਸ ਦੇ ਵਿਚ 158 ਲੱਖ ਰੁਪਏ ਰੱਖੇ ਗਏ ਸੀ । ਅਗਰ ਇਹ 158 ਲੱਖ ਰੁਪਿਆ ਖਰਚਿਆ ਜਾਂਦਾ ਤਾਂ ਲੇਬਰ ਦੀ ਹਾਲਤ ਅੱਜ ਚੰਗੀ ਹੁੰਦੀ । 1972 ਵਿਚ ਤਕਰੀਬਨ 34 ਲੱਖ ਰੁਪਿਆ ਖਰਚ ਕੀਤਾ ਗਿਆ । ਜਦ ਦੀ ਕਾਂਗਰਸ ਸਰਕਾਰ ਆਈ ਹੈ, ਡਿਪਟੀ ਸਪੀਕਰ ਸਾਹਿਬ, 1974 ਦੇ ਵਿਚ ਇਹ ਰੁਪਿਆ ਵੱਧਾ ਕੇ ਅਸੀਂ 38½ ਲੱਖ ਦੇ ਕਰੀਬ ਕਰ ਦਿੱਤਾ ਹੈ । 18 ਲੱਖ ਰੁਪਿਆ ਅਕਾਲੀ ਗੌਰਮੈਂਟ ਨੇ ਪਿਛਲੇ 3 ਸਾਲਾਂ ਦੇ ਵਿਚ ਲੇਬਰ ਵੈਲਫ਼ੇਅਰ ਉਤੇ ਖ਼ਰਚ ਕੀਤਾ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਬੈਕਵਰਡ ਕਲਾਸਿਜ਼ ਦੀ ਵੈਲਫ਼ੇਅਰ ਦੀ ਗੱਲ ਹੈ । ਇਨ੍ਹਾਂ ਪਛੜੀਆਂ ਸ਼੍ਰੇਣੀਆਂ ਦੇ ਮੁਤੱਲਕ ਬਹੁਤ ਕੁਝ ਕਿਹਾ ਗਿਆ ਹੈ । ਇਨ੍ਹਾਂ ਲਈ 200 ਲੱਖ ਰੁਪਿਆ ਮਖ਼ਸੂਸ ਹੋਇਆ ਸੀ । 1972-73 ਦੇ ਵਿਚ 50 ਲੱਖ ਰੁਪਿਆ ਅਤੇ 1973-74 ਵਿਚ 50 ਲੱਖ ਰੁਪਿਆ ਹੋਰ ਮਖ਼ਸੂਸ ਕੀਤਾ ਹੈ । ਸਾਰੀ ਲੇਬਰ ਉਤੇ ਅਕਾਲੀ ਗੌਰਮਿੰਟ ਨੇ ਸਿਰਫ਼ 38 ਲੱਖ ਰੁਪਿਆ ਤਿੰਨ ਸਾਲਾਂ ਦੇ ਵਿਚ ਸਪੈਂਟ ਕੀਤਾ ਹੈ । ਦੂਸਰਾ ਫਿਰ, ਡਿਪਟੀ ਸਪੀਕਰ ਸਾਹਿਬ, ਫ਼ਲੱਡ ਕੰਟਰੋਲ ਲੈ ਲਓ, ਇਸ ਦੇ ਵਿਚ ਅਕਾਲੀ ਸਰਕਾਰ ਨੇ 50% ਵੀ ਖ਼ਰਚ ਨਹੀਂ ਕੀਤਾ। ਇਸ ਸਰਕਾਰ ਨੇ 1972-73 ਦੇ ਵਿਚ 4 ਸੌ ਲੱਖ ਰੁਪਿਆ ਸਪੈਂਟ ਕੀਤਾ ਹੈ । ਸੋ ਮੇਰਾ ਕਹਿਣ ਦਾ ਇਹ ਭਾਵ ਹੈ ਕਿ ਅਕਾਲੀ ਗੌਰਮਿੰਟ ਵੇਲੇ ਤਰੱਕੀ ਨੂੰ ਇਕ ਬਹੁਤ ਵਡੀ ਸੱਟ ਲਗ ਗਈ ਸੀ । ਜਿਸ ਤਰ੍ਹਾਂ ਦੀ ਲਿਗੇਸੀ ਮਿਲੀ ਹੈ ਉਸ ਲਿਗੇਸੀ ਨੂੰ ਪੂਰਾ ਕਰਨ ਦੇ ਲਈ ਹੁਣ ਪੰਜਾਬ ਦੀ ਇਹ ਸਰਕਾਰ ਕੋਸ਼ਿਸ਼ ਕਰ ਰਹੀ ਹੈ । ਇਹ ਇਕ ਬੜੀ ਸ਼ਲਾਘਾ ਯੋਗ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ 1973 ਦਾ ਸਾਲ ਹੈ ਇਸ ਦੀ ਇਕ ਹੋਰ ਇਮਪਾਰਟੈਂਟ ਵੁਕਤ ਇਹ ਹੈ ਕਿ ਇਸ ਸਾਲ ਪੰਜਵੀ ਯੋਜਨਾ ਵਿਚ ਅਸੀਂ ਤਰੱਕੀ ਕਿਵੇਂ ਕਰ ਸਕਾਂਗੇ । ਇਸ ਸਾਲ ਵਿਚ ਅਗਰ ਅਸੀਂ ਟੀਚੇ ਪੂਰੇ ਕਰ ਲਈਏ, ਅਗਰ ਟੀਚਿਆਂ ਨੂੰ ਪੂਰਿਆਂ ਕਰਕੇ ਅਗਲੇ ਟੀਚਿਆਂ ਲਈ ਗਰਾਊਂਡਜ਼ ਬਣਾ ਲਈਏ ਤਾਂ ਇਹ

ਸੂਬਾ ਹਰ ਸਾਲ ਤਰੱਕੀ ਕਰਦਾ ਜਾਵੇਗਾ । ਇਸ ਵੇਲੇ ਪਲੈਨਿੰਗ ਬੋਰਡ ਬਣਾ ਕੇ ਮੈਂ ਸਮਝਦਾ ਹਾਂ ਕਿ ਇਕ ਬੜੀ ਅਹਿਮ ਜ਼ਰੂਰਤ ਨੂੰ ਪੂਰਾ ਕੀਤਾ ਗਿਆ ਹੈ । ਅਗੇ ਜੋ ਸਾਡਾ ਪਲੈਨ ਬਣਦਾ ਸੀ ਅਤੇ ਪੂਰਾ ਹੁੰਦਾ ਸੀ ਉਹ ਬਿਨਾ ਕਿਸੇ ਸਕੀਮ ਦੇ ਹੁੰਦਾ ਸੀ, ਬਿਨਾ ਕਿਸੇ ਬੋਰਡ ਦੇ ਹੁੰਦਾ ਸੀ ਹੁਣ ਇਹ ਜਿਹੜਾ ਪਲੈਨਿੰਗ ਬੋਰਡ ਬਣਿਆ ਹੈ, ਇਹ ਇਕ ਬਹੁਤ ਚੰਗੀ ਗਲ ਹੈ । ਇਸ ਪਲੈਨਿੰਗ ਬੋਰਡ ਵਿਚ ਇਕ ਖ਼ਾਸ ਸੈਲ ਬਣਾਇਆ ਗਿਆ ਹੈ ਜਿਹੜਾ ਕਿ ਹਰ ਸਾਲ ਇਹ ਅਵੈਲਿਯੂਏਟ ਕਰੇਗਾ ਕਿ ਹਰ ਸਾਲ ਕਿੰਨਾ ਖ਼ਰਚ ਹੋਣਾ ਹੈ, ਕਿੰਨਾ ਕੰਮ ਹੋਣਾ ਹੈ ਅਤੇ ਕਿੰਨਾ ਖ਼ਰਚ ਨਹੀਂ ਹੋਣਾ, ਕਿੰਨਾ ਕੰਮ ਨਹੀਂ ਹੋਣਾ । ਇਸ ਗੱਲ ਦਾ ਪਤਾ ਲਗ ਜਾਵੇਗਾ ਕਿ ਪੰਜ ਸਾਲਾਂ ਵਿਚ ਜਿਹੜਾ ਖ਼ਰਚ ਕਰਦੇ ਹਨ ਉਹ ਸਪਰੈਡ ਅੱਪ ਹੋਇਆ ਹੈ, ਜਾਂ ਨਹੀਂ । ਇਕ ਜਿਹੜੀ ਕਮੇਟੀ ਬਣਾਈ ਗਈ ਹੈ ਇਸ ਕਮੇਟੀ ਦੀ ਜ਼ਰੂਰਤ ਸੀ । ਇਹ ਕਮੇਟੀ ਡਿਪਟੀ ਕਮਿਸ਼ਨਰ ਦੇ ਮਾਤਹਿਤ ਕੰਮ ਕਰੇਗੀ । ਇਹ ਇਫ਼ੈਕਟਿਵ ਤਦ ਹੀ ਹੋ ਸਕਦੀ ਹੈ ਕਿ ਇਸ ਦੇ ਵਿਚ ਅਸੀਂ ਅਗਰ ਕੁਆਰਡੀਨੇਸ਼ਨ ਰਖੀਏ । ਡਿਪਟੀ ਸਪੀਕਰ ਸਾਹਿਬ, ਜ਼ਿਲ੍ਹਾ ਲੇਵਲ ਤੇ ਜਿਹੜਾ ਸਟੈਟਿਸਟੀਕਲ ਆਫ਼ਿਸ ਹੈ, ਜਿਸ ਦੇ ਲਈ ਡਿਸਟ੍ਰਿਕਟ ਸਟੇਟਿਸਟੀਕਲ ਅਫ਼ਸਰ ਹੈ ਉਸ ਦੇ ਆਫਿਸ ਦੀ ਅਤੇ ਡਿਸਟ੍ਰਿਕਟ ਡੀਵੈਲਪਮੈਂਟ ਐਂਡ ਪੰਚਾਇਤ ਆਫ਼ੀਸਰ ਦੇ ਆਫ਼ਿਸ ਦੀ, ਇਨ੍ਹਾਂ ਦੋਨਾਂ ਡੀਪਾਰਟਮੈਂਟ ਦੀ ਅਗਰ ਅਮਲਗਾਮੇਸ਼ਨ ਹੋ ਜਾਵੇ ਔਰ ਡਿਪਟੀ ਕਮਿਸ਼ਨਰ ਦੇ ਅੰਡਰ ਉਨ੍ਹਾਂ ਦੀ ਕੋਆਰਡੀਨੇਸ਼ਨ ਹੋ ਜਾਵੇ ਤਾਂ ਇਹ ਹੋਰ ਵੀ ਇਫੈਕਟਿਵ ਹੋਣਗੇ । ਮੈਂ ਸਮਝਦਾ ਹਾਂ ਕਿ ਇਹ ਇਫ਼ੈਕਟਿਵ ਹੋਣਾ ਬਹੁਤ ਜ਼ਰੂਰੀ ਹੈ ਅਤੇ ਇਹ ਇਫੈਕਟਿਵ ਨਹੀਂ ਹੋਣਗੇ ਤਾਂ ਥਲੇ ਜਿਹੜੀ ਪਲੈਨਿੰਗ ਹੈ ਉਹ ਨਹੀਂ ਹੋ ਸਕੇਗੀ, ਜਿਹੜੀ ਕਿ ਬਹੁਤ ਜ਼ਰੂਰੀ ਹੈ ।

ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਵਲੋਂ ਇਸ ਵਕਤ ਅਸੀਂ ਦੋ ਚੀਜਾਂ ਵਿਚ ਕਾਫ਼ੀ ਤਰੱਕੀ ਕਰ ਚੁਕੇ ਹਾਂ। ਕਣਕ ਦੀ ਇਸ ਵੇਲੇ ਸਾਡੀ ਜੋ ਗਰੋਥ ਹੈ ਉਹ 99% ਵੱਧੀ ਹੈ, ਇਸੇ ਤਰ੍ਹਾਂ ਚਾਵਲਾਂ ਦੀ 33% ਦੀ ਵਧੀ ਹੈ। ਫੂਡ ਗਰੇਨਜ਼ ਵਿਚ ਅਸੀਂ ਕਾਫ਼ੀ ਅਗੇ ਚਲੇ ਗਏ ਹਾਂ। ਜੇ ਇਸੇ ਤਰ੍ਹਾਂ ਫੂਡ ਗਰੇਨਜ਼ ਵਿਚ ਅਸੀਂ ਅਗੇ ਵਧਦੇ ਗਏ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਇਸ ਦੇ ਵਿਚ ਬਹੁਤ ਸਰਪਲਸ ਪੈਦਾ ਕਰ ਲਵਾਂਗੇ ਅਤੇ ਜੇ ਦੂਸਰਿਆਂ ਸੂਬਿਆਂ ਨੇ ਅਨਾਜ ਨਾ ਚੁਕਿਆ ਤਾਂ ਸਾਡੇ ਕਿਸਾਨ ਨੂੰ ਬੜੀ ਮੁਸ਼ਕਿਲ ਹੋਵੇਗੀ । ਇਸ ਲਈ ਇਸ ਦੀ ਕੰਟਰਾਵੈਨਸ਼ਨ ਜ਼ਰੂਰੀ ਹੈ । ਮੈਂ ਇਸ ਦੇ ਬਾਰੇ ਵਿਚ ਕਹਾਂਗਾ ਕਿ ਖ਼ਾਸ ਤੌਰ ਤੇ ਜਿਹੜੀ ਸਾਨੂੰ ਮਿਹਨਤ ਕਰਨੀ ਚਾਹੀਦੀ ਹੈ ਉਹ ਕੈਸ਼ ਕਰਾਪ ਤੇ ਕਰਨੀ ਚਾਹੀਦੀ ਹੈ । ਕੈਸ਼ ਕਰਾਪ ਦੇ ਵਿਚ ਸ਼ੂਗਰਕੇਨ ਆਉਂਦਾ ਹੈ ਅਤੇ ਸ਼ੂਗਰਕੇਨ ਦੀ ਸਾਡੀ ਹਾਲਤ ਇਹ ਹੈ ਕਿ ਸਾਡੀ ਜੋ ਪਰਸੰਟੇਜ ਹੈ ਉਹ ਦੇ ਵਿਚ ਇਹ ਤਕਰੀਬਨ 23% ਘੱਟ ਚਾਹੀਦੀ ਹੈ ਅਤੇ ਹਰ ਸਾਲ ਇਹ ਪਰੋਡੱਕਸ਼ਨ ਤਕਰੀਬਨ ਘੱਟ ਰਹੀ ਹੈ ਅਤੇ ਲਗਾਤਾਰ ਘਟਦੀ ਚਲੀ ਆ ਰਹੀ ਹੈ । ਇਕ ਮੈਂ ਦਾਲਾਂ ਦੇ ਮੁਤੱਲਕ ਵੀ ਕਹਾਂਗਾ ਕਿ ਦਾਲਾਂ ਦੀ ਪੰਜਾਬ ਦੇ ਵਿਚ ਖਪਤ ਕਾਫ਼ੀ ਹੈ । ਪਰ ਇਸ ਦੀ ਪਰੋਡਕਸ਼ਨ ਕਾਫ਼ੀ ਘਟ ਹੈ । ਇਨ੍ਹਾਂ ਦਾਲਾਂ ਦੀ ਪਰੋਡੱਕਸ਼ਨ ਸੰਨ 1961 ਤੋਂ ਲੈਕੇ ਹੁਣ ਤਕ ਅਰਥਾਤ 10-12 ਸਾਲਾਂ ਵਿਚ ਪਰ ਹੈਕਟਰ ਇਸ ਦੀ ਪਰੋਡਕਸ਼ਨ 66% ਘੱਟੀ ਹੈ । ਇਸੇ ਤਰ੍ਹਾਂ ਸਾਡੀ ਆਲੂਆਂ ਦੀ ਜੋ ਪਰੋਡਕਸ਼ਨ ਹੈ ਉਹ ਵੀ ਬਹੁਤ ਘੱਟ ਹੈ । ਆਂਧਰਾ ਵਿਚ ਆਲੂ ਬਹੁਤ ਜ਼ਿਆਦਾ ਹੁੰਦਾ ਹੈ । ਪੰਜਾਬ ਨਾਲੋਂ ਤਕਰੀਬਨ ਡਿਉਢੀ ਆਲੂਆਂ ਦੀ ਪਰੋਡਕਸ਼ਨ ਆਂਧਰਾ ਵਿਚ ਹੁੰਦੀ ਹੈ । ਇਸੇ ਤਰ੍ਹਾਂ ਸ਼ੂਗਰਕੇਨ ਵੀ ਉਥੇ ਪੰਜਾਬ ਨਾਲੋਂ ਡਬਲ ਹੁੰਦਾ ਹੈ । ਇਸ ਲਈ

[ਸ੍ਰੀ ਖੁਸ਼ਹਾਲ ਬਹਿਲ]

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਦੋ ਚਾਰ ਆਈਟਮਜ਼ ਹਨ ਜੇ ਇਨ੍ਹਾਂ ਵਲ ਧਿਆਨ ਨਾ ਦਿਤਾ ਗਿਆ ਤਾਂ ਅਸੀਂ ਐਗਰੀਕਲਚਰਲ ਸੈਕਟਰ ਵਿਚ ਪਿਛੇ ਰਹਿ ਜਾਵਾਂਗੇ। ਇਸ ਵੇਲੇ ਪੰਜਾਬ ਦੀ ਐਗਰੀਕਲਚਰ ਦੀ ਪਰੋਡਕਸ਼ਨ ਜਿਹੜੀ ਹੈ ਉਹ 7.2% ਹੈ ਜਦ ਕਿ ਹਿੰਦੁਸਤਾਨ ਦੀ ਐਗਰੀਕਲਚਰ ਪਰੋਡਕਸ਼ਨ ਦੀ ਜਿਹੜੀ ਐਵਰੇਜ ਹੈ ਉਹ 7% ਹੈ। ਇਸ ਲਈ 2% ਕੋਈ ਐਸੀ ਪਰਸੈਂਟੇਜ ਨਹੀਂ ਜਿਸ ਤੇ ਕਿ ਅਸੀਂ ਕੋਈ ਫਖ਼ਰ ਕਰ ਸਕੀਏ। ਮੈਂ ਸਮਝਦਾ ਹਾਂ ਕਿ ਇਸ ਨੂੰ ਵਧਾਉਣਾ ਬਹੁਤ ਜ਼ਰੂਰੀ ਹੈ।

ਡਿਪਟੀ ਸਪੀਕਰ ਸਾਹਿਬ, ਕਈ ਆਈਟਮਜ਼ ਦੀ ਜਿਹੜੀ ਪਰੋਡਕਸ਼ਨ ਹੈ ਉਹ ਪਰ ਹੈਕਟਰ ਘੱਟ ਹੈ। ਮਸਲਨ ਜਵਾਰ ਹੈ, ਇਸ ਦੀ ਪਰੋਡਕਸ਼ਨ 59.8 ਕਿੱਲੋ ਗਰਾਮ ਪਰ ਹੈਕਟਰ ਹੁੰਦੀ ਹੈ ਪਰ ਉੜੀਸਾ ਵਿਚ ਜਿਹੜਾ ਕਿ ਖੇਤੀ ਬਾੜੀ ਵਿਚ ਕਾਫ਼ੀ ਪਛੜਿਆ ਹੋਇਆ ਹੈ ਉਥੇ 1,718 ਕਿਲੋ ਗਰਾਮ ਪਰ ਹੈਕਟਰ ਪਰੋਡਕਸ਼ਨ ਹੁੰਦੀ ਹੈ। ਇਸੇ ਤਰ੍ਹਾਂ ਆਲੂਆਂ ਦੀ ਜਿਹੜੀ ਪਰੋਡਕਸ਼ਨ ਹੈ ਉਹ ਸਾਡੀ ਪਰ ਹੈਕਟਰ ਪਿਛੇ 13,000 ਕਿਲੋ ਗਰਾਮ ਹੈ ਜਦੋਂ ਕਿ ਗੁਜਰਾਤ ਵਿਚ ਇਹ ਇਸ ਨਾਲੋਂ ਬਹੁਤ ਜ਼ਿਆਦਾ ਹੈ। ਅਤੇ ਇਹ 27,750 ਕਿਲੋ ਗਰਾਮ ਹੈ। ਇਸੇ ਤਰ੍ਹਾਂ ਮੈਂ ਸ਼ੂਗਰਕੇਨ ਦਾ ਜ਼ਿਕਰ ਕੀਤਾ ਸੀ। ਸ਼ੂਗਰਕੇਨ ਦੀ ਇਹ ਹਾਲਤ ਹੈ ਕਿ ਹਰਿਆਣੇ ਵਿਚ ਵੀ ਪੰਜਾਬ ਨਾਲੋਂ ਜ਼ਿਆਦਾ ਪਰੋਡਕਸ਼ਨ ਹੁੰਦੀ ਹੈ। (ਵਿਘਨ) ਇਸ ਲਈ ਮੇਰਾ ਕਹਿਣ ਦਾ ਭਾਵ ਹੈ ਕਿ ਅਗਰ ਅੱਜ ਮਾਰਕਿਟਿੰਗ ਦੀ ਸੰਭਾਲ ਕੀਤੀ ਜਾਵੇ, ਪਰੋਡਕਸ਼ਨ ਦੀ ਸੰਭਾਲ ਕੀਤੀ ਜਾਵੇ ਅਤੇ ਕੈਸ਼ ਕਪਾਹ ਵੱਲ ਜ਼ਿਆਦਾ ਧਿਆਨ ਦਿਤਾ ਜਾਵੇ ਤਾਂ ਅਸੀਂ ਕਾਫ਼ੀ ਤਰੱਕੀ ਕਰ ਸਕਦੇ ਹਾਂ। (ਘੰਟੀ)

ਬਾਕੀ ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਦੇ ਮੁੱਤਲਕ ਮੈਂ ਕਹਾਂਗਾ ਕਿ ਇੰਡਸਟਰੀਅਲ ਗਰੋਥ ਦਾ ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਸਾਰੀ ਬਜਟ ਸਪੀਚ ਵਿਚ ਕੋਈ ਜ਼ਿਕਰ ਨਹੀਂ ਕੀਤਾ ਕਿ ਇਸ ਪਰਸੈਂਟੇਜ ਤੇ ਪੂਰੀ ਹੋਈ ਹੈ। ਐਕਚੂਅਲੀ ਫੈਕਟ ਇਹ ਹੈ ਕਿ ਪਲੈਨ ਗਰੋਥ ਦਾ ਦਸਿਆ ਹੈ ਕਿ 7.5% ਹੈ। 7.[illegible] ਖੇਤੀ ਬਾੜੀ ਦਾ ਹੈ ਤਾਂ ਉਸ ਤੇ ਤੁਸੀਂ ਅੰਦਾਜ਼ਾ ਲਗਾਓ ਕਿ ·3% ਜਾਂ ·4% ਇੰਡਸਟਰੀ ਦਾ ਹੈ। ਜਿੰਨੇ ਚਿਰ ਤਕ ਸਾਡੀ ਜਿਹੜੀ ਇੰਡਸਟਰੀਅਲ ਗਰੋਥ ਹੈ ਉਸ ਨੂੰ ਮਜ਼ਬੂਤ ਨਾ ਕੀਤਾ ਜਾਵੇ ਉਨੇ ਚਿਰ ਤਕ ਪੰਜਾਬ ਤਰੱਕੀ ਨਹੀਂ ਕਰ ਸਕਦਾ। ਇਸ ਵਕਤ ਹਾਲਤ ਇਹ ਹੈ ਕਿ 1961 ਵਿਚ ਜਿਹੜੇ ਲੋਕ ਖੇਤੀਬਾੜੀ ਵਿਚ ਕੰਮ ਕਰਦੇ ਸਨ ਉਹ ਸਿਰਫ਼ 56 ਸਨ ਹਰ ਸੈਂਕੜੇ ਪਾਪੂਲੇਸ਼ਨ ਵਿਚ ਅਤੇ 1971 ਵਿਚ ਉਹ 63 ਹੋ ਗਏ। ਇਸ ਦਾ ਮਤਲਬ ਇਹ ਹੋਇਆ 7 ਬੰਦੇ ਜਿਹੜੇ ਇੰਡਸਟਰੀਜ਼ ਵਿਚ ਕੰਮ ਕਰਦੇ ਸਨ ਉਹ ਖੇਤੀ ਬਾੜੀ ਵਿਚ ਕੰਮ ਕਰਦੇ ਹਨ। ਇਹ ਤਕਰੀਬਨ 50% ਲੈਂਡਲੈਸ ਇੰਡਸਟਰੀਜ਼ ਵਲ ਹੋਣੇ ਚਾਹੀਦੇ ਹਨ। (ਵਿਘਨ) ਇਹ ਜਿਹੜੀ ਇੰਡਸਟਰੀ ਅਸੀਂ ਨੈਸ਼ਨੇਲਾਈਜ਼ ਕਰਨੀ ਹੈ ਉਹ ਅਸੀਂ ਕਿਸ ਢੰਗ ਨਾਲ ਕਰਨੀ ਹੈ। ਇਹ ਸਾਨੂੰ ਜਾਪਾਨੀ ਪੈਟਰਨ ਤੇ ਕਰਨੀ ਚਾਹੀਦੀ ਹੈ। ਜਾਪਾਨੀ ਪੈਟਰਨ ਵਿਚ ਇੰਡਸਟਰੀ ਇਕ ਥਾਂ ਕਨਸੈਂਟਰੇਟ ਨਹੀਂ ਹੁੰਦੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮੁਹਾਲੀ ਫੋਕਲ-ਪੁਆਇੰਟ ਬਣਾਇਆ ਹੈ, ਇਹ ਕੋਈ ਬਹੁਤਾ ਕਾਮਯਾਬ ਸੈਂਟਰ ਨਹੀਂ ਹੋਵੇਗਾ। ਕੋਈ ਰਾ-ਮੈਟੀਰੀਅਲ ਤਾਂ ਉਥੇ ਪੈਦਾ ਨਹੀਂ ਹੁੰਦਾ। ਇਸ ਦੇ ਵਾਸਤੇ ਕਿੰਨੀ

839/11-12-73 284 ਕਾਪਿਆਂ ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

ਮੁਸ਼ਕਿਲ ਹੁੰਦੀ ਹੈ। ਮੁਹਾਲੀ ਵਿਚ ਸਿਰਫ਼ ਇਕ ਗੱਲ ਹੈ ਕਿ ਉਥੇ ਸੜਕਾਂ ਪੱਕੀਆਂ ਬਣੀਆਂ ਹੋਈਆਂ ਹਨ ਅਤੇ ਜਿਹੜੇ ਅਫ਼ਸਰ ਉਥੇ ਜਾਂਦੇ ਹਨ ਉਨ੍ਹਾਂ ਨੂੰ ਆਰਾਮ ਰਹਿੰਦਾ ਹੈ ਅਤੇ ਰਹਿਣ ਵਾਸਤੇ ਚੰਗਾ ਹੋਟਲ ਮਿਲ ਜਾਂਦਾ ਹੈ। ਫੋਕਲ-ਪੁਆਇੰਟ ਉਹ ਉਥੇ ਬਣਾਉਣਾ ਪਸੰਦ ਕਰਦੇ ਹਨ ਜਿਥੇ ਉਹ ਅਸਾਨੀ ਨਾਲ ਆ ਜਾ ਸਕਣ। ਮੈਂ ਕਹਾਂਗਾ ਕਿ ਇੰਡਸਟਰੀ ਨੂੰ ਡਾਈਵਰਸੀਫਾਈ ਕੀਤਾ ਜਾਵੇ। ਗੁਰਦਾਸਪੁਰ ਦਾ ਇਲਾਕਾ ਹੈ ਉਥੇ ਕੋਈ ਇੰਡਸਟਰੀ ਨਹੀਂ। ਉਸ ਨੂੰ ਇੰਡਸਟਰੀ ਦੇ ਲਿਹਾਜ਼ ਨਾਲ ਫੋਕਲ-ਪੁਆਇੰਟ ਬਣਾਉਣਾ ਚਾਹੀਦਾ ਹੈ, ਜੇ ਫੋਕਲ-ਪੁਆਇੰਟ ਨਹੀਂ ਬਣਾਉਣਾ ਤਾਂ ਉਸ ਇਲਾਕੇ ਵਿਚ.. ..

Mr Deputy Speaker : The House stands adjourned till 9.00 A.M. on Tuesday, the 13th March, 1973.

---

6-30 P. .M

*(The Sabha then adjourned till 9.00 A.M. on Tuesday, the 13th March, 1973.)*

839/11-12-73—284 ਕਾਪੀ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

10

S.P.

# PUNJAB VIDHAN SABHA

## DEBATES

*13th March, 1973*

Vol. I—No. 10

OFFICIAL REPORT




CONTENTS

*Tuesday, the 13th March, 1973*


| | | PAGE |
|---|---|---|
| Starred Questions and Answers | .. | (10) 1 |
| Written Answers to Starred Questions laid on the Table Under Rule 38 | .. | (10)53 |
| Question of Privilege | .. | (10)67 |
| Statement laid on the Table in reply to Call Attention Notice No. 35 | .. | (10)74 |
| Supplementary Estimates (Fourth Instalment), 1972-73 | .. | (10)76 |
| Appendix | .. | i |


**Punjab Vidhan Sabha Secretariat, Chandigarh.**

**Price Rs 30/25 P.**

# *ERRATA*

TO

**Punjab Vidhan Sabha**

*DEBATES*

*Dated the 13th March, 1973*

---

*Vol. I—No. 10*

| *Read* | *For* | *Page* | *Line* |
|---|---|---|---|
| ਮੈਨੂੰ | ਮਨੂੰ | (10)1 | 15 |
| Finance Minister | Finance Minisfer | (10)4 | 1 |
| Sahib | Sahii | (10)9 | 11 |
| the | th | (10)9 | 12 |
| ordinary | ordbnary | (10)9 | 13 & 14 |
| ਸਰਦਾਰ ਅਜਾਇਬ ਸਿੰਘ ਸੰਧੂ | ਸਰਦਾਰ ਆਜਾਇਬ ਸਿੰਘ ਸੰਧੂ | (10)10 | 1 |
| (ਬਰਨਾਲਾ) | (ਬਰਨਲ) | (10)17 | 3rd from below |
| ਪੁੱਤਰ | ਪੱਤਰ | (10)36 | Last line |
| ਸ਼੍ਰੀਮਤੀ | ਸ਼੍ਰੀਮੜੀ | (10)38 | 6th from below |
| ਪੁੱਤਰ | ਪੁੱਤਹ | (10)38 | 5th from below |
| ਸ਼੍ਰੀਮਤੀ | ਸ਼੍ਰੀਸਤੀ | (10)42 | 6 |
| ਦਾਹਵਾ | ਦਾਹਦਾ | (10)51 | 4 |
| पंजाबी | पैंजाबी | (10)87 | 16th from below |
| आचार्य | आचाय | (10)88 | 1 |
| 12/- | 121/- | (10)88 | 12th from below |
| 13TH MARCH, 1973 | 13TH 79 MARCH, 13 | (10)116 | Top line |
| not | uot | (10)121 | 20 |

# PUNJAB VIDHAN SABHA

Tuesday, the 13th March, 1973

*The Vidhan Sabha met in the Punjab Vidhan Sabha Hall, Vidhan Bhavan, Sector—1 Chandigarh, at 9-00 A.M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

**ਸ੍ਰੀ ਸਪੀਕਰ :** ਸਟਾਰਡ ਸਵਾਲ ਨੰ: 1478 ਵਲੋਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ। (Starred Question No. 1478 by Sardar Surjit Singh Barnala)
(ਇਸ ਵਕਤ ਸਰਦਾਰ ਸੁਰਜੀਤ ਸਿੰਘ ਬਰਨਾਲਾ ਹਾਊਸ ਵਿਚ ਹਾਜ਼ਰ ਨਹੀਂ ਸਨ)

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਬਰਨਾਲਾ ਇਸ ਵਕਤ ਹਾਊਸ ਵਿਚ ਹਾਜ਼ਰ ਨਹੀਂ ਅਤੇ ਕੁਐਸ਼ਚਨ ਬੜਾ ਇੰਪਾਰਟੈਂਟ ਹੈ, ਇਸ ਲਈ ਮੈਂ ਪੇਸ਼ ਕਰ ਦਿੰਦਾ ਹਾਂ। (ਵਿਘਨ)।

(ਇਸ ਸਮੇਂ ਸਰਦਾਰ ਅਜਾਇਬ ਸਿੰਘ ਸੰਧੂ ਹਾਊਸ ਵਿਚ ਆਏ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਜੀ ਨੇ ਮਨੂੰ ਇਹ ਸਵਾਲ ਪੇਸ਼ ਕਰਨ ਲਈ ਕਿਹਾ ਸੀ।

**ਸ੍ਰੀ ਸਪੀਕਰ :** ਠੀਕ ਹੈ ਜੀ। (All right please).

### RASHTRAPATI'S SHAURYA CHAKRA AWARD FOR DOCTOR INCHARGE, CIVIL DISPENSARY, DERA BABA NANAK, DISTRICT GURDASPUR.

***1478 Sardar Surjit Singh Barnala**

**Sardar Sukhdev Singh Dhindsa**: (Put by Sardar Ajaib Singh Sandhu) Will the Minister for Finance be pleased to state : —

(a) whether it is a fact that Dr. O. P. Mahajan, Incharge, Civil Dispensary, Dera Baba Nanak, District Gurdaspur. deserted his duty during the Indo-Pak War of 1971.

(b) whether it is also a fact that he was suspended for this dereliction of duty ;

(c) whether it is further a fact that the said Doctor has been awarded Rashtarpati's Shaurya Chakra Award on the recommendations of the Director of Public Health, Punjab; if so a copy of the said recommendations and the remarks or report of the Deputy Commissioner, Gurdaspur regarding the above Doctor be laid on the Table of the House ?

**Shri Hans Raj Sharma** : (a) Yes, Sir.

(b) Yes, Sir.

(c) Yes, Sir.

A copy of the recommendations of Director Health Services and the report of the Deputy Commissioner, Gurdaspur, is laid on the Table of the House.

(ੳ) ਹਾਂ ਜੀ ।

(ਅ) ਹਾਂ ਜੀ ।

(ੲ) ਹਾਂ ਜੀ । ਡਾਇਰੈਕਟਰ ਸਿਹਤ ਸੇਵਾਵਾਂ ਦੀਆਂ ਸਿਫਾਰਸ਼ਾਂ ਅਤੇ ਡਿਪਟੀ ਕਮਿਸ਼ਨਰ, ਗੁਰਦਾਸਪੁਰ, ਦੀ ਰਿਪੋਟ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ ।

**Rajinder Singh I. A. S.**

**Deputy Commissioner,**
**Gurdaspur.**
**Dated**

Subject : — **Grant of gallantary awards to civilians for their acts of bravery during December, 1971 Indo-Pak War.**

Dear

I have to bring to your kind attention regretfully the case of Dr. O.P. Mahajan, Incharge, Civil Dispensary, Dera Baba Nanak, who has been awarded "Shaurya Chakkra" in the list of awards published on 27th January, 1973. It appears that this Medical Officer has manoeuvred to get the award through some under hand methods. A brief account of the role of Dr. O. P. Mahajan is given below which speaks for itself of the cowardice shown by this Doctor during the war.

2. This Medical Officer was posted in Dera Baba Nanak sector in the Civil Dispensary, Dera Baba Nanak. He left Dera Baba Nanak, without prior permission, during the emergency. The Doctor absconded because of shelling in the area, with the result, that the local police officials and some civilian population was left un-protected. The Chief Medical Officer, Gurdaspur, who wanted to cover up his default talked to me on telephone for calling back this Doctor, but this permission was not granted by me and the Chief Medical Officer was specifically asked to send the Doctor back even if he has absconded without prior permission. I had also made arrangement for the stay of the Medical Officer either with the local army unit or with the police staff if the Medical Officer apprehended any danger against personal safety. This Medical Officer was found missing from his dispensary from 3rd December 1971 to 6th December 1971 and a report about his absconding from duty, without permission, was sent by the Superintendent of Police, Gurdaspur on 7th December, 1971. The situation became tense, because the Superintendent of Police had no alternate arrangement for medical care of the police staff and he was constrained to suggest that in case the Doctor does not return to Civil Dispensary, he may have to withdraw the police force, in the absence of first aid and medical arrangement. This report was sent to State Government, as a result of which, the Medical Officer was suspended forthwith. After the suspension order, the Chief Medical Officer made out a case that he had asked the Medical Officer to come back and he also quoted that permission of the Deputy Commissioner had been obtained. I immediately clarified the position that the Doctor was found missing, without permission and the Chief Medical Officer had not taken any permission from me for moving the Medical Officer from Dera Baba Nanak. The Doctor is reported to have been

sent back to Dera Baba Nanak after the Indian forces had advanced into Pak area in this sector. The State Government did not reinstate the Doctor incharge and therefore, even if Shri O. P. Mahajan returned to Dera Baba Nanak, it was against the order of State Government. The Chief Medical Officer was asked to send some other Doctor instead of sending Doctor O. P. Mahajan, who had been suspended. The Chief Medical Officer, however, went out of the way to shield Dr. O. P. Mahajan, but inspite of this, departmental action was continuing because of the factual position brought to the notice of the State Government.

3. In view of the account of the role of Dr. O.P. Mahajan, I am amazed at the grant of gallantry award when Dr. O. P. Mahajan had nothing to his credit except cowardice and absence from duty in the crucial period of war and enemy action. His absence was a jolt to the morale of the small civilian population and the police officials posted there. If a person, who shows this lack of courage and devotion to duty is awarded 'Shaurya Chakkra", while those who stuck to their duties and faced the danger at grave personal risk are ignored it is a sad commentary on our administrative machinery. The police officials working at Dera Baba Nanak have as yet not been given any appreciation for their role during the war.

4. I am, therefore, requesting you to kindly move the Government of India for keeping the award of Doctor O. P. Mahajn in abeyance and for making necessary enquiries as to how Doctor O. P. Mahajan has managed to get his name on the list without having done anything credit-worthy. I am also enclosing a copy of letter from the Superintendent of Police, Gurdaspur dated 7th December, 1971 and copy of my comments about the role of Doctor O. P. Mahajan sent to the State Government on 10th February, 1971.
D. A. two letters.

Yours sincerely,
Sd/—
(Rajinder Singh)

Shri S. S, Bedi, IAS,
Commissioner, Jullundur Division,
Jullundur City.

No. 125-27 C.B. Dated 3rd February, 1973

Copy to :—

(1) Shri R. S. Talwar, IAS, Secretary to Government, Punjab, Chandigarh.

(2) Shri Prit Mohinder Singh, IAS, Commissioner for Health and Secretary to Government, Punjab, Health Department Chandigarh.

(3) Shri Govind Narain, Secretary to Government of India, Ministry of Home Affairs, New Delhi.

for information and necessary action.

Sd—
Deputy Commissioner,
Gurdaspur.

P. S. It may be mentioned here that a case u/s 304 IPC has been registered against this Doctor for his criminal negligence in handling a seriously injured case and he is facing a trial in the court.

Copy of D.O. No. 754 CDA dated the 10/11th Feb., 1972 from Shri Rajinder Singh, I.A.S., Deputy Commissioner, Gurdaspur to Shri Prit Mohinder Singh, IAS, Commissioner for Health & Secretary to Govt., Punjab, Health Deptt., Chandigarh.

Kindly refer to D. O. letter No. 38-HBI-71/471 Dated 6th January, 1972 on the above subject.

2. Shri O.P. Mahajan, posted as Medical Officer, Incharge Civil Dispensary, Dera Baba Nanak had left Dera Baba Nanak during emergency without prior permission from me. The Chief Medical Officer, Gurdaspur talked to me on telephone on 4th December, 1971 that this Doctor may be called back from there since there was no civilian population, and I had asked the Chief Medical Officer not to do this. I had specifically requested him to send back to Dera Baba

[Finance Minisfer]

Nanak the Doctor Incharge even if there was no civilian population, and that, if the Doctor Incharge had any apprehension because of shelling etc. suitable arrangement can be made for his stay in the Police Station or with local Military unit there. It appears that the Doctor Incharge had made a wrong statement which was conveyed to me verbally that the military authorities had asked him to go back to the district headquarters, and that the military authorities would take care of the medical treatment of any civilian or the police force posted in Dera Baba Nanak. I visited Dera Baba Nanak on 5th December, 1971 and found that this statement made by the Doctor was entirely baseless and the military authorities contradicted any such assurance given by them. As such, I am of the view that the Doctor Incharge, Civil Dispensary, Dera Baba Nanak was entirely making a frivolous ground for leaving Dera Baba Nanak without prior permission and that he is now being unduly protected in order to save him from the departmental action.

3. I am, however, of the view that since the emergency is over, he may be proceeded against departmentally, but his suspension orders may be revoked.

From

The Superintendent of Police,
Gurdaspur.

To

The Chief Medical Officer,
Gurdaspur.

No. Dated Gurdaspur, the

*Subject* :—Posting of Doctor at Dera Baba Nanak.

**Memorandum.**

I visited Dera Baba Nanak yesterday and have come to know that the Medical Officer at Dera Baba Nanak hospital has left Dera Baba Nanak with your permission. Our police staff is still in Dera Baba Nanak and heavy shelling and bombardment is going on at Dera Baba Nanak which may any time result in some injuries to the police force and they may need first aid and evacuation to the better hospital. It is, therefore, requested that immediately a doctor with ambulance should be posted at Dera Baba Nanak and I should be informed, otherwise I wil have to take up the matter with the I.G.P. to withdraw our police force as well because they cannot be supposed to take risk of bombardment and shelling without any immediate first-aid and medical arrangements.

Sd -

Superintendent of Police,
Gurdaspur
7th December, 1971.

---

No. 9212-14. CB Dated Gurdaspur, the 7th December, 1971.

A copy is forwarded for information and necessary action to :—

1. The Deputy Commissioner, Gurdaspur.

2. The Deputy Inspector General of Police, Jullundur Range.

3. The Inspector General of Police, Punjab, Chandigarh.

No. PB-3-72/2016 dated 28th February, 1972

From

The Director, Health Services, Punjab

To

The Financial Commissioner and
Secretary to Govt. Punjab, Health and
Family Planning Deptt.
Chandigarh.

*Subject* : — Grant of Ashoka Chakra series of Awards to Civilians in connection with recent operations against Pakistan.

---

Sir,

With reference to your endst. No. 1124-5 HB II-72/6078 dated 24th February 1972 on the subject noted above, I am to send herewith requisite information on the prescribed proforma (12 copies) as desired.

Yours faithfully,
Sd-
Director, Health Services, Punjab.

Encl: 12 Copies

PROFORMA FOR RECOMMENDATIONS OF ASHOKA CHAKRA, KIRTI CHAKRA OR SHAURYA CHAKRA.

| Name | Date of birth | Award recommended | Field of activity | Recommended for in the past, if any | Citations |
|---|---|---|---|---|---|
| 1 | 2 | 3 | 4 | 5 | 6 |
| 1. Dr. Prem Sagar, Garg, Senior, Medical Officer, Fazilka. | 7-4-1929 | Shaurya Chakra | Casualty services in Fazilka | Nil | Stuck to his post of duty in the face of heavy shelling and proved a source of great inspiration to all the staff and kept the medical services going under very trying circumstances. His services were greatly appreciated by the Army and Civil authorities. |
| 2. Dr. (Mrs.) Pushpa Ohri Civil Hospital, Fazilka. | 5-11-1925 | —do— | —do— | Nil | —do— |
| 3. Dr. O. P. Mahajan, Medical Officer, I C Civil Dispensary, Dera Baba Nanak. | 7-6-1945 | —do— | Casualty services in Dera Baba Nanak | Nil | C. D. Dera Baba Nanak is only few yards from Indo-Pak border. Our forces had a tough battle in this area and the enemy had made this area its target. There was heavy shelling but the M.O. did not budge an inch and stuck to his duty station. He in addition to his own duty provided assistance to the Army Medical authorities in treating the casualties with his presence of mind. Govt. X-ray Plant was transferred to Gurdaspur during heavy shelling at personal risk. |
| 4. Shri Nasib Singh, Driver, Gurdaspur. | 22-4-1930 | —do— | Gurdaspur | Nil | He with great presence of mind transferredthe X-ray Plant from C. D. Dera Baba Nanak to Civil Hospital, Gurdaspur during heavy shelling and as such saved the Government property. |

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਜੋ ਜਵਾਬ ਟੇਬਲ ਤੇ ਮੈਂ ਪੜ੍ਹਿਆ ਹੈ ਉਸ ਦੇ ਵਿਚ ਡਿਪਟੀ ਕਮਿਸ਼ਨਰ ਦੀ ਰਿਪੋਰਟ ਇਹ ਹੈ 'He was a coward and he was absent from duty.' ਜਿਸ ਵਕਤ ਸ਼ੈਲਿੰਗ ਹੋ ਰਹੀ ਸੀ । ਐਸ. ਪੀ. ਦਾ ਲੈਟਰ ਹੈ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਡਾਕਟਰ ਨੇ ਫਰਾਡ ਕੀਤਾ ਹੈ ਅਤੇ ਉਹ ਬਗੈਰ ਪਰਮਿਸ਼ਨ ਤੋਂ ਹਸਪਤਾਲ ਛਡ ਕੇ ਚਲਾ ਗਿਆ ਹੈ । ਜੇ ਕਰ ਡਾਕਟਰ ਨਾ ਲਗਾਇਆ ਗਿਆ ਤਾਂ ਮੈਂ ਆਪਣੀ ਫੋਰਸ ਵਿਦਡਰਾ ਕਰ ਲਵਾਂਗਾ । ਲੇਕਿਨ ਡਾਇਰੈਕਟਰ ਹੈਲਥ ਨੇ ਉਸ ਨੂੰ ਗੇਲੈਂਟਰੀ ਅਵਾਰਡ ਵਾਸਤੇ ਰਿਕਮੈਂਡ ਕਰ ਦਿਤਾ ਅਤੇ ਇਹ ਕਿਹਾ ਕਿ ਉਥੇ ਦਾ ਜਿਹੜਾ ਐਕਸਰੇ ਪਲਾਂਟ ਸੀ ਉਸ ਨੇ ਉਸ ਨੂੰ ਬੜੀ ਬਹਾਦਰੀ ਨਾਲ ਗੁਰਦਾਸਪੁਰ ਭਿਜਵਾ ਦਿਤਾ । ਡਿਪਟੀ ਕਮਿਸ਼ਨਰ ਨੇ ਰਿਜ਼ੈਂਟਮੈਂਟ ਸ਼ੋ ਕੀਤੀ ਅਤੇ ਉਸ ਨੇ ਇਹ ਡਿਮਾਂਡ ਕੀਤੀ ਕਿ ਉਸ ਦੇ ਖਿਲਾਫ ਇਨਕੁਆਇਰੀ ਕੀਤੀ ਜਾਏ । ਉਹ ਕਿਹੜੇ ਸਰਕਮਸਟਾਂਸਿਜ਼ ਸਨ ਜਿਨ੍ਹਾਂ ਕਰਕੇ ਇਸ ਬੁਜ਼ਦਿਲ ਆਦਮੀ ਨੂੰ ਤਗਮਾ ਦਿਤਾਂ ਗਿਆ । ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਡਿਪਟੀ ਕਮਿਸ਼ਨਰ ਦੀ ਡਿਮਾਂਡ ਸੀ ਕੀ ਉਸ ਦੇ ਮੁਤਾਬਕ ਕੋਈ ਇਨਕੁਆਇਰੀ ਕੀਤੀ ਗਈ ਹੈ ਜੇ ਕੀਤੀ ਗਈ ਹੈ ਤਾਂ ਉਸ ਦੇ ਕੀ ਰਿਜ਼ਲਟਸ ਹਨ ?

ਵਿੱਤ ਅਤੇ ਸਿਹਤ ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਡਾਕਟਰ ਹੈ ਇਹ 4 ਦਸੰਬਰ ਤੋਂ ਲੈ ਕੇ 7 ਦਸੰਬਰ ਤਕ ਗੈਰ ਹਾਜ਼ਰ ਰਿਹਾ । ਡਾਕਟਰ ਨੇ ਲਿਖ ਕੇ ਦਿਤਾ ਹੈ ਕਿ ਉਹ ਸੀ. ਐਮ. ਓ. ਦੇ ਕਹਿਣ ਤੇ ਗੁਰਦਾਸਪੁਰ ਗਿਆ ਸੀ, ਪਰ ਡਿਪਟੀ ਕਮਿਸ਼ਨਰ ਨੇ ਉਸ ਦੇ ਉਲਟ ਲਿਖ ਕੇ ਦਿਤਾ ਹੈ । ਇਸ ਦੇ ਬਾਅਦ ਉਸ ਨੂੰ ਸ਼ੌਰੀਆ ਚਕਰਾ ਦੇਣਾ ਸੀ ਉਸ ਦੀ ਰਿਕਮੈਂਡੇਸਨ ਅੰਡਰ ਸੈਕਟਰੀ ਨੇ ਸਿਧੀ ਚੀਫ ਸੈਕਟਰੀ ਕੋਲ ਭੇਜ ਦਿਤੀ । ਨਾ ਮੇਰੇ ਕੋਲ ਆਈ ਅਤੇ ਨਾ ਸੈਕਟਰੀ ਕੋਲ । ਚੀਫ ਸੈਕਟਰੀ ਨੇ ਉਹ ਰਿਕਮੈਂਡੇਸ਼ਨ ਸਿਧੀ ਗੌਰਮੈਂਟ ਆਫ ਇੰਡੀਆ ਨੂੰ ਭੇਜ ਦਿਤੀ । ਮੈਂ ਜਦੋਂ ਇਹ ਚੀਜ਼ ਅਖਬਾਰ ਵਿਚ ਪੜ੍ਹੀ ਤਾਂ ਇਨਕੁ-ਆਇਰੀ ਲਈ ਆਰਡਰ ਕਰ ਦਿਤੇ ਅਤੇ ਸੀ. ਐਸ. ਦੇ ਥਰੂ ਗੌਰਮੈਂਟ ਆਫ ਇੰਡੀਆ ਨੂੰ ਚਿੱਠੀ ਲਿਖ ਦਿਤੀ ਕਿ ਉਸ ਡਾਕਟਰ ਨੂੰ ਸ਼ੌਰੀਆ ਚਕਰਾ ਨਾ ਦਿਤਾ ਜਾਏ । ਇਸ ਸਿਲਸਲੇ ਵਿਚ ਡਾਇਰੈਕਟਰ ਹੈਲਥ ਦੀ ਐਕਸਪਲੇਨੇਸ਼ਨ ਕਾਲ ਕਰ ਲਈ ਹੈ, ਅੰਡਰ ਸੈਕਟਰੀ ਹੈਲਥ ਦੀ ਐਕਸਪਲੇਨੇਸ਼ਨ ਕਾਲ ਕਰ ਲਈ ਹੈ ਕਿ ਉਨ੍ਹਾਂ ਨੇ ਸਰਕਾਰ ਨੂੰ ਕਿਉਂ ਨਹੀਂ ਪੁਛਿਆ ਇਨਕੁਆਇਰੀ ਲਈ ਆਰਡਰ ਕਰ ਦਿਤੇ ਹਨ । The Government has taken it as an important matter and we will punish the guilty people after the completion of the enquiry.

ਕਾਮਰੇਡ ਰਾਜ ਕੁਮਾਰ : ਮੈਂ ਇਹ ਪੁਛਣਾ ਚਾਹੁੰਦਾਂ ਹਾਂ ਕਿ ਕੀ ਅੰਡਰ ਸੈਕਟਰੀ ਅਤੇ ਸੀ. ਐਸ. ਓ. ਦੇ ਖਿਲਾਫ ਕੋਈ ਫੌਰੀ ਕਾਰਵਾਈ ਕੀਤੀ ਗਈ ਹੈ, ਬਾਈ ਵੇ ਆਫ ਸੱਸਪੇਨਸ਼ਨ ਕਿਉਂਕਿ ਉਨ੍ਹਾਂ ਨੇ ਇਹ ਐਕਸ਼ਨ ਕਰਕੇ ਗਲਤ ਪ੍ਰੀਸੀਡੈਂਟ ਪੈਦਾ ਕੀਤਾ ਹੈ ?

**Minister** : An enquiry has been ordered. Deputy Secretary, Health has been deputed to enquire into the matter. ਡਾਕਟਰ ਨੇ ਕਿਹਾ ਹੈ ਕਿ ਉਹ ਸੀ. ਐਮ. ਓ. ਨੂੰ ਪੁੱਛ ਕੇ ਗਿਆ ਅਤੇ ਡੀ.ਸੀ. ਨੇ ਕਿਹਾ ਕਿ ਇਹ ਉਸ ਦੇ ਆਰਡਰ ਦੇ ਵਿਰੁਧ ਗਿਆ । ਡਾਕਟਰ ਨੂੰ ਸਸਪੈਂਡ ਕਰ ਦਿਤਾ ਗਿਆ ਹੈ ਅਤੇ ਇਨਕੁਆਇਰੀ ਚਲ ਰਹੀ ਹੈ, ਰਿਪੋਰਟ ਆਉਣ ਤੇ ਐਕਸ਼ਨ ਲਿਆ ਜਾਵੇਗਾ ।

**ਕਾਮਰੇਡ ਸਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਇਹ ਯਕੀਨ ਦਿਲਾਉਣਗੇ ਕਿ ਇਸ ਬੁਜ਼ਦਿਲ ਡਾਕਟਰ ਨੂੰ ਅਵਾਰਡ ਦਿਲਾਉਣ ਵਿਚ ਜਿਨਾਂ ਦਾ ਹੱਥ ਹੈ, ਜਿਵੇਂ ਕਿ ਇਸ ਦੇ ਵਿਚ ਸੈਂਟਰਲ ਗੌਰਮੈਂਟ ਦੇ ਮਨਿਸਟਰ ਦੇ ਰਿਸ਼ਤੇਦਾਰ ਦਾ ਵੀ ਹੱਥ ਹੈ, ਕੀ ਉਨ੍ਹਾਂ ਨੂੰ ਵੀ ਸਜ਼ਾ ਦਿਤੀ ਜਾਏਗੀ ?

**ਮੰਤਰੀ :** ਮੈਂ ਪਹਿਲੋਂ ਕਿਹਾ ਹੈ ਕਿ ਜਿਹੜਾ ਵੀ ਗਲਤ ਹੋਵੇਗਾ ਪਨਿਸ਼ਮੈਂਟ ਦਿਤੀ ਜਾਏਗੀ। ਐਕਸਪਲੇਨੇਸ਼ਨ ਕਾਲ ਕਰ ਲਈ ਗਈ ਹੈ ਇਨਕੁਆਇਰੀ ਹੋ ਰਹੀ ਹੈ, ਇਨ-ਕੁਆਇਰੀ ਰਿਪੋਰਟ ਆਉਣ ਤੇ ਜਿਹੜੇ ਵੀ ਸਜ਼ਾ ਦੇ ਮੁਸਤਹਿਕ ਹੋਣਗੇ ਸਜ਼ਾ ਦਿਤੀ ਜਾਏਗੀ। ਸੈਂਟਰ ਦਾ ਨਾਂ ਲੈਣ ਦੀ ਕੋਈ ਜ਼ਰੂਰਤ ਨਹੀਂ ਕਿਉਂਕਿ ਉਹ ਸਾਡੇ ਕੰਮਾਂ ਵਿਚ ਦਖਲ ਨਹੀਂ ਦਿੰਦੇ।

**ਚੌਧਰੀ ਦਰਸ਼ਨ ਸਿੰਘ :** ਜਿਸ ਡਾਕਟਰ ਬਾਰੇ ਸੀ. ਐਮ. ਓ. ਗੁਰਦਾਸਪੁਰ ਨੇ ਇਹ ਬਹਾਨਾ ਲਾਇਆ ਕਿ ਉਹ ਮੇਰੇ ਕੋਲੋਂ ਚਿਠੀ ਲੈ ਕੇ ਗਿਆ ਸੀ, ਹੀ ਓਰੀਜੀਨੇਟਿਡ ਦੀ ਰਿਕਮੈਂਡੇਸ਼ਨ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਡਾਕਟਰ ਨੇ ਸਾਡੀ ਸਰਕਾਰ ਦੇ ਨਾਮ ਤੇ ਧੱਬਾ ਲਾਇਆ ਹੈ ਅਤੇ ਸੀ.ਐਮ.ਓ.ਨੇ ਵੀ, ਕੀ ਉਨ੍ਹਾਂ ਦੇ ਖਿਲਾਫ ਕੋਈ ਇਨਕੁਆਇਰੀ ਕੀਤੀ ਜਾ ਰਹੀ ਹੈ ?

**ਮੰਤਰੀ :** ਇਨਕੁਆਇਰੀ ਦੋਹਾਂ ਦੇ ਖਿਲਾਫ ਹੋ ਰਹੀ ਹੈ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੈਂ ਤਾਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਗੌਰਮੈਂਟ ਆਫ ਇੰਡੀਆ ਕੋਲੋਂ ਚਿੱਠੀ ਸਾਡੀ ਸਰਕਾਰ ਪਾਸ ਆਈ ਸੀ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਜਦੋਂ ਅਖਬਾਰਾਂ ਵਿਚ ਪੜ੍ਹਿਆ ਕਿ ਉਸ ਨੂੰ ਸ਼ੌਰੀਆ ਚੱਕਰਾ ਮਿਲ ਰਿਹਾ ਹੈ ਤਾਂ ਅਸੀਂ ਗੌਰਮੈਂਟ ਆਫ ਇੰਡੀਆ ਨੂੰ ਚਿੱਠੀ ਲਿਖ ਦਿਤੀ ਕਿ ਉਸ ਨੂੰ ਅਵਾਰਡ ਨਾ ਦਿਤਾ ਜਾਏ, ਪਰ ਹਾਲੇ ਤਕ ਸਾਡੇ ਕੋਲ ਆਫੀਸ਼ਲ ਚਿੱਠੀ ਗੌਰਮੈਂਟ ਆਫ ਇੰਡੀਆ ਤੋਂ ਨਹੀਂ ਆਈ।

STARRED QUESTION NO. 1481

**Mr. Speaker** : Extension has been asked for in respect of Starred Question No. 1481

**अचार्य पृथवी सिंह आजाद** : स्पीकर साहिब, इसमें कौनसी information है जो सरकार के पास नहीं हैं ।

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਹ ਠੱਗੀ ਕਰਦੇ ਹਨ (ਵਿਘਨ)

**ਸ੍ਰੀ ਸਪੀਕਰ :** ਸੰਧੂ ਸਾਹਿਬ ਜੇ ਸਪੋਰਟ ਕਰਨੀ ਹੁੰਦੀ ਹੈ ਤਾਂ ਨੇੜੇ ਜਾ ਬੈਠੋ। (ਵਿਘਨ) (Sandhu Sahib, you may sit near him if you want to support him.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ ਜਿਥੇ ਜਿਥੇ ਠੱਗੀ ਹੁੰਦੀ ਹੈ ਮੈਂ ਜ਼ਰੂਰ ਬੋਲਦਾ ਹਾਂ।

---

For Starred Question No. 1481 and reply there to Please see Punjab Vidhan Sabha Debate Dated 26th March 1973

**Acharya Prithvi Singh Azad** : Mr. Speaker, I seek your protection. This is a very simple question. Only names of the former Finance Members of the Punjab State Electricity Board have been asked for and these are only four Members. Does the Government not know the names of these four Members ? The fifth Member has recently been appointed. They know his name, They know their academic qualifications. What is the difficulty in supplying this information ? Am I allowed to supply the information ?

**ਸ੍ਰੀ ਸਪੀਕਰ** : ਮੰਤਰੀ ਸਾਹਿਬ ਇਹ ਬੜੀ ਸਾਧਾਰਣ ਜਿਹੀ ਇਨਫਰਮੇਸ਼ਨ ਹੈ, ਅਗਰ ਤੁਸੀਂ ਇਸ ਛੋਟੀ ਜਿਹੀ ਇਨਫਰਮੇਸ਼ਨ ਦੇਣ ਲਈ ਹਾਊਸ ਨੂੰ ਕਾਨਫੀਡੈਂਸ ਵਿਚ ਨਹੀਂ ਲੈ ਸਕਦੇ ਤਾਂ ਵਡੀ ਇਫਰਮੇਸ਼ਨ ਕਿਸ ਤਰ੍ਹਾਂ ਦਿਉਗੇ ? (ਵਿਘਨ) (Minister Sahib the information asked for is of ordinary nature. If the House is not taken into confidence in respect of this ordinary information, how will you do so in the case of important information ? (*Interruption*)

**Acharya Prithvi Singh Azad** : The Hon'ble Minister has asked me to supply the information. Am I allowed to supply the information. (*Interruption*)

**ਸਿੰਚਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਅਸੀਂ ਪੂਰਾ ਯਤਨ ਕਰ ਰਹੇ ਹਾਂ ਕਿ ਇਨਫਰਮੇਸ਼ਨ ਜਲਦੀ ਦਿਤੀ ਜਾਏ ।

**Acharya Prithvi Singh Azad** : Sir, with your permission, I would like to supply this information so that the Government may correct its record.

**Development Minister** (Captain Rattan Singh) : Sir, if the hon'ble Member has this information, he need not ask for it.

**Acharya Prithvi Singh Azad** : Sir, the hon'ble Minister does not have this information. Am I allowed to supply this information Mr. Speaker, Sir, what, is your ruling in this connection.

**Chaudhri Darshan Singh**: Sir, the Hon. Member cannot supply information to the House.

**ਸ੍ਰੀ ਸਪੀਕਰ** : ਆਚਾਰਿਆ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਹਾਂ ਇਹ ਬੜੀ ਸਾਧਾਰਣ ਜਿਹੀ ਇਨਫਰਮੇਸ਼ਨ ਹੈ ਇਹ ਰੈਡਲੀ ਅਵੇਲੇਬਲ ਹੋਣੀ ਚਾਹੀਦੀ ਹੈ । ਵਜ਼ੀਰ ਸਾਹਿਬ, ਕੀ ਕਲ੍ਹ ਤਕ ਇਹ ਆ ਜਾਏਗੀ ? (Acharya Sahib, I agree with you that it is an ordinary information and it should be readily available. Minister Sahib, will you be able to supply the information by tomorrow ?)

**ਸਿੰਚਾਈ ਅਤੇ ਬਿਜਲੀ ਮੰਤਰੀ** : ਮੈਂ ਤਿੰਨ ਦਿਨ ਦੇ ਅੰਦਰ ਅੰਦਰ ਇਨਫਰਮੇਸ਼ਨ ਦੇਣ ਲਈ ਡਿਪਾਰਟਮੈਂਟ ਨੂੰ ਕਿਹਾ ਹੈ ਤਾਂ ਕਿ ਅਸੀਂ ਇਸ ਸੈਸ਼ਨ ਵਿਚ ਜਵਾਬ ਦੇ ਦਈਏ । ਇਨਫਰਮੇਸ਼ਨ ਦੇਣ ਤੋਂ ਕੋਈ ਕੁਤਾਹੀ ਨਹੀਂ ਹੈ ਅਸੀਂ ਤਾਂ ਐਕਸਟੈਨਸ਼ਨ ਹੀ ਮੰਗੀ ਹੈ

**ਸਰਦਾਰ ਆਂਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਸਰਕਾਰ ਟਾਲਣਾ ਚਾਹੁੰਦੀ ਹੈ (ਵਿਘਨ)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਇਹ ਇਨਫਰਮੇਸ਼ਨ ਸ਼ੁਕਰਵਾਰ ਨੂੰ ਜ਼ਰੂਰ ਆ ਜਾਏ । (ਵਿਘਨ) (Minister Sahib, this information should be supplied by Friday positively.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, (ਵਿਘਨ) 4-5 ਸਾਲਾਂ ਦੇ ਜਵਾਬ ਅਜੇ ਤਕ ਨਹੀਂ ਆਏ । (ਵਿਘਨ)

STARRED QUESTION NO, 1505

**Mr. Speaker** : Extension has been asked for in respect of Starred Question No. 1505

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ ਇਹ ਸੁਆਲ ਵੀ ਬਿਜਲੀ ਬੋਰਡ ਦੇ ਮੁਤਲਿਕ ਹੈ । ਅਸੀਂ ਕਿਸੇ ਅਫਸਰ ਦੇ ਮੁਤਲਿਕ ਐਸਪਰਸ਼ਨਜ ਕਰੀਏ, ਮੁਨਾਸਿਬ ਨਹੀਂ ਇਹ ਸੁਆਲ ਬੜਾ ਸਿੱਧਾ ਹੈ । ਸਾਰਾ ਕੇਸ ਸੇਕਰੀਟੇਰੀਅਟ ਵਿਚ ਸੈਕਟਰੀ ਕੋਲ ਮੌਜੂਦ ਹੈ । ਫਿਰ ਇਹ ਅੱਗੇ ਪਾਉਣ ਲਈ ਕਿਹਾ ਗਿਆ ਹੈ। ਸਪੀਕਰ ਸਾਹਿਬ ਇਸ ਵਿਚ ਲੱਖਾਂ ਰੁਪਏ ਬਰਬਾਦ ਕੀਤੇ ਗਏ ਹਨ ਗਲਤ ਕਿਸਮ ਦੀਆਂ ਰਿੱਟ ਪੈਟੀਸ਼ਨਾਂ ਕਰਕੇ । ਇਹ ਜਾਣ ਬੁਝ ਕੇ ਇਨਫਰਮੇਸ਼ਨ ਵਿਦਹੋਲਡ ਕਰ ਰਹੇ ਹਨ । ਕਈ ਅਫਸਰ ਇਸ ਵਿਚ ਇਨਟਰਸਟਿਡ ਹਨ । ਮਨਿਸਟਰ ਸਾਹਿਬ, ਇਹ ਅਸ਼ੋਰੈਂਸ ਦੇਣ ਕਿ ਇਸ ਸੁਆਲ ਦਾ ਜਵਾਬ ਵੀ ਤਿੰਨ ਦਿਨਾਂ ਵਿਚ ਦੇ ਦੇਣਗੇ ।

**ਸਿਚਾਈ ਅਤੇ ਬਿਜਲੀ ਮੰਤਰੀ** : ਇਸ ਦੀ ਇਨਫ਼ਰਮੇਸ਼ਨ ਵੀ ਦੇ ਦਿਆਂਗੇ ।

DHARAMSHALAS

*1482. **Acharya Prithvi Singh Azad**: Will the Minister for Irrigation and Power be pleased to state the amount spent by the Government on the construction of Dharamshalas, district-wise in the State since 1971 ?

**Shri Gurmail Singh**: A statement containing the required information is laid on the Table of the House.

[ਲੋੜੀਂਦੀ ਸੂਚਨਾ ਦੀ ਸਾਰਣੀ ਹਾਊਸ ਦੇ ਮੇਜ਼ ਤੇ ਰੱਖੀ ਜਾਂਦੀ ਹੈ ।]

DISTRICT-WISE DETAIL OF EXPENDITURE INCURRED ON THE DHARAMSHALA SCHEME FROM THE YEAR 1971 TO 1972-73.

| S. No. | Name of Distt. | 1970-71 | 1971-72 | 1972-73 |
|---|---|---|---|---|
| 1. | Amritsar (ਅੰਮ੍ਰਿਤਸਰ) | 5,89,000/- | 5,60,000/- | 6,62,500/- |
| 2. | Bhatinda (ਬਠਿੰਡਾ) | 8,79,000/- | 5,60,000/- | 2,42,500/- |
| 3. | Faridkot (ਫਰੀਦਕੋਟ) | — | — | 3,81,500/- |

| | | | | |
|---|---|---|---|---|
| 4. | Ferozepur (ਫਿਰੋਜ਼ਪੁਰ) | 7,47,000/- | 5,60,000/- | 2,90,000/- |
| 5. | Gurdaspur (ਗੁਰਦਾਸਪੁਰ) | 2,47,500/- | 3,68,500/- | 3,36,000/- |
| 6. | Hoshiarpur (ਹੁਸ਼ਿਆਰਪੁਰ) | 3,18,000/- | 5,60,000/- | 5,33,000/- |
| 7. | Jullundur (ਜਲੰਧਰ) | 4,94,500/- | 7,40,000/- | 7,91,000/- |
| 8. | Kapurthala (ਕਪੂਰਥਲਾ) | 0,90,000/- | 0,95,000/- | 1,71,000/- |
| 9. | Ludhiana (ਲੁਧਿਆਣਾ) | 2,96,500/- | 4,00,000/- | 4,14,000/- |
| 10. | Patiala (ਪਟਿਆਲਾ) | 6,20,500/- | 3, 75,000/- | 5,01,000/- |
| 11. | Ropar (ਰੋਪੜ) | 2,88,000/- | 1,00,000/- | 3,10,500/- |
| 12. | Sangrur (ਸੰਗਰੂਰ) | 4,30,000/- | 3,75,000/- | 3,67,000/- |
| | | 50,00,000/- | 46,93,500/- | 50,00,000/- |

**ਡਾਕਟਰ ਅਮੀਰ ਸਿੰਘ ਕਲਕਟ**: ਸਪੀਕਰ ਸਾਹਿਬ, ਧਰਮਸ਼ਾਲਾ ਬਣਾਉਣ ਦਾ ਕੰਮ ਬੜਾ ਅੱਛਾ ਹੈ ਅਤੇ ਇਸ ਦੀ ਸਾਰੇ ਪੰਜਾਬ ਵਿਚ ਬੜੀ ਸਰਾਹਨਾ ਕੀਤੀ ਜਾਂਦੀ ਹੈ । ਕੀ ਸਰਕਾਰ ਕੋਈ ਟਾਈਮ ਬਾਊਂਡ ਪ੍ਰੋਗਰਾਮ ਬਣਾਵੇਗੀ ਕਿ ਪੰਜਾਬ ਦੇ ਸਾਰੇ ਪਿੰਡਾਂ ਵਿਚ ਇਕ ਜਾਂ ਦੋ ਸਾਲ ਵਿਚ ਧਰਮਸ਼ਾਲਾ ਬਣਾ ਦੇਵਾਂਗੇ ।

**ਮੰਤਰੀ**: ਹਾਂ ਜੀ । ਅਸੀਂ ਅਗਲੇ ਸਾਲ ਲਈ ਰਕਮ ਜ਼ਿਆਦਾ ਰੱਖੀ ਹੈ ਅਤੇ ਇਹ ਵੀ ਪ੍ਰੋਗਰਾਮ ਹੈ ਕਿ ਪੰਜਾਬ ਵਿਚ ਜਿਨ੍ਹਾਂ ਪਿੰਡਾਂ ਵਿਚ ਹਰੀਜਨਾਂ ਦੀ ਅਬਾਦੀ ਵੱਧ ਹੈ ਉਥੇ ਧਰਮਸ਼ਾਲਾ ਦਾ ਕੰਮ ਜਲਦੀ ਕੰਪਲੀਟ ਕਰ ਦਿੱਤਾ ਜਾਵੇਗਾ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਧਰਮਸ਼ਾਲਾ ਲਈ ਰਕਮ ਬਹੁਤ ਜ਼ਿਆਦਾ ਰਖੀ ਹੈ ।

1971-72 में सरकार ने 46,93,500 लाख रूपये रखे थे और इस साल 50 लाख रुपये हैं । क्या सरकार इस रकम को बढायेगी ताकि इस साल यह धर्मशाला का काम Complete हो जाए ।

**ਮੰਤਰੀ** : ਹਾਂ ਜੀ, ਵਧਾਵਾਂਗੇ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਸ ਪਿੰਡ ਵਿਚ ਹਰੀਜਨਾਂ ਦੀ ਆਬਾਦੀ ਵੱਧ ਹੋਵੇਗੀ ਉਥੇ ਅਗਲੇ ਸਾਲ ਬਣਾ ਦੇਵਾਂਗੇ। ਇਸ ਲਈ ਕੀ ਕਰਾਈਟੇਰੀਆ ਰੱਖਿਆ ਹੈ ਕਿ ਇਤਨੀ ਅਬਾਦੀ ਵੱਧ ਸਮਝੀ ਜਾਵੇਗੀ।

**ਮੰਤਰੀ**: ਜਿਸ ਪਿੰਡ ਦੀ ਆਬਾਦੀ ਦਾ ਤਕਰੀਬਨ 22% ਹਰੀਜਨ ਆਬਾਦੀ ਹੋਵੇ ਜਾਂ ਫਿਰ ਹਰੀਜਨਾਂ ਦੀ ਪਾਪੂਲੇਸ਼ਨ ਉਸ ਪਿੰਡ ਵਿਚ ਲਗਭਗ 200 ਹੋਵੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਈ ਇਲਾਕੇ ਜਿਹੜੇ ਪਹਿਲੇ ਅਰਸੇ ਵਿਚ ਇਗਨੋਰ ਹੋਏ ਸਨ, ਕੀ ਉਨ੍ਹਾਂ ਇਲਾਕਿਆਂ ਵੱਲ ਹੁਣ ਵਧੇਰੇ ਧਿਆਨ ਦਿੱਤਾ ਜਾਵੇਗਾ ।

**ਮੰਤਰੀ**: ਜਿਹੜੇ ਇਲਾਕੇ ਪਹਿਲਾਂ ਇਗਨੋਰ ਹੋਏ ਹਨ ਉਹ ਹੁਣ ਇਗਨੋਰ ਨਹੀਂ ਹੋਣਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਜ਼ਿਲੇ ਵਿਚ ਹਰੀਜਨਾਂ ਦੀ 18,000 ਆਬਾਦੀ ਹੈ ਪਰ ਉਥੇ ਇਕ ਵੀ ਧਰਮਸ਼ਾਲਾ ਨਹੀਂ ਬਣਾਈ ਗਈ, ਕੀ ਇਸ ਦਾ ਕਾਰਨ ਦੱਸਣਗੇ ।

**ਮੰਤਰੀ**: ਸਪੀਕਰ ਸਾਹਿਬ ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੇ ਜਵਾਬ ਪੜ੍ਹਿਆ ਨਹੀਂ । ਜ਼ਿਲਾ ਫਰੀਦਕੋਟ ਹੁਣੇ ਹੀ ਬਣਿਆ ਹੈ । ਇਸ ਦੀਆਂ ਫਿਗਰਜ਼ ਬਠਿੰਡੇ ਜ਼ਿਲੇ ਦੇ ਵਿਚ ਇਨਕਲੂਡਿਡ ਹਨ ।

**ਕਾਮਰੇਡ ਰਾਜ ਕੁਮਾਰ**: ਜਿਹੜੇ ਪਿੰਡਾਂ ਵਿਚ ਧਰਮਸ਼ਾਲਾ ਬਣਾਉਣ ਦਾ ਸਰਕਾਰ ਨੇ ਕਦਮ ਉਠਾਇਆ ਹੈ ਇਹ ਬੜਾ ਵੈਲਕਮਿੰਗ ਸਟੈਪ ਹੈ । ਇਹ ਫੈਕਟ ਹੈ ਕਿ ਸਾਰੇ ਸ਼ਹਿਰਾਂ ਵਿਚ ਹਰੀਜਨ ਵਾਰਡ ਮੌਜੂਦ ਹਨ ਅਤੇ ਉਨ੍ਹਾਂ ਦੀ ਕਾਫੀ ਵੱਡੀ ਗਿਣਤੀ ਹੁੰਦੀ ਹੈ ਅਤੇ ਉਨ੍ਹਾਂ ਵਿਚ ਪਰਟੀਕੁਲਰਲੀ ਬਾਲਮੀਕੀ ਹਨ । ਉਨ੍ਹਾਂ ਲਈ ਇਹ ਬੜੀ ਪ੍ਰਾਬਲਮ ਹੈ । ਕੀ ਸਰਕਾਰ ਦੇ ਵਿਚਾਰ ਅਧੀਨ ਕੋਈ ਐਸੀ ਸਕੀਮ ਹੈ ਜਿਸ ਦੇ ਨਾਲ ਸ਼ਹਿਰਾਂ ਵਿਚ ਹਰੀਜਨਾਂ ਲਈ ਧਰਮਸ਼ਾਲਾ ਬਣਾਈਆਂ ਜਾਣ ।

**ਮੰਤਰੀ**: ਸਪੀਕਰ ਸਾਹਿਬ ਮੈਂ ਮੈਂਬਰ ਸਾਹਿਬ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਬਾਲਮੀਕੀ ਵੀ ਹਰੀਜਨ ਦੀ ਕੈਟੇਗਰੀ ਵਿਚ ਆਉਂਦੇ ਹਨ । ਸ਼ਹਿਰਾਂ ਵਿਚ ਧਰਮਸ਼ਾਲਾ ਬਣਾਉਣ ਵਲ ਵੀ ਧਿਆਨ ਦਿੱਤਾ ਜਾਵੇਗਾ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ 5000 ਰੁਪਿਆ ਜਾਂ 5500 ਰੁਪਿਆ ਇਕ ਧਰਮਸ਼ਾਲਾ ਵਾਸਤੇ ਸਰਕਾਰ ਦਿੰਦੀ ਸੀ । ਹੁਣ ਮਹਿੰਗਾਈ ਦੀ ਵਜ੍ਹਾ ਨਾਲ ਇਸ ਰਕਮ ਨਾਲ ਬਹੁਤ ਘੱਟ ਏਰੀਆ ਕਵਰ ਹੁੰਦਾ ਹੈ । ਕੀ ਸਰਕਾਰ ਇਸ ਰਕਮ ਨੂੰ ਵਧਾਉਣ ਦਾ ਯਤਨ ਕਰੇਗੀ ।

**ਮੰਤਰੀ**: ਇਹ ਸੁਜੈਸ਼ਨ ਹੈ । ਇਸ ਤੇ ਗੌਰ ਕਰਾਂਗੇ ।

## SESSIONS JUDGE COURT AT FARIDKOT

*1358. **Sardar Jaswinder Singh Brar**: Will the Chief Minister be pleased to state whether it is a fact that there is no Sessions Judge Court at Faridkot which is the District Headquarters; if so, the reasons therefor ?

**Sardar Nasib Singh Gill** (Deputy Minister, Home & Industries): The matter of fixing the headquarters of the Sessions Judge Court for the new district of Faridkot was taken up with the Punjab and Haryana High Court and in consultation with them it has been decided to have the headquarters of the new Sessions Division at Faridkot. The notification to that effect has been issued on 12th March, 1973, and it is expected that the Sessions Judge will be appointed soon.

[ਨਵੇਂ ਜ਼ਿਲੇ ਫਰੀਦਕੋਟ ਦੇ ਸੈਸ਼ਨ ਜੱਜ ਕੋਰਟ ਦੇ ਹੈਡਕੁਆਰਟਰ ਫਿਕਸ ਕਰਨ ਦਾ ਮਾਮਲਾ ਹਾਈ ਕੋਰੱਟ, ਪੰਜਾਬ ਅਤੇ ਹਰਿਆਣਾ ਨਾਲ ਵਿਚਾਰਿਆ ਗਿਆ ਅਤੇ ਫੈਸਲਾ ਕੀਤਾ ਗਿਆ ਕਿ ਨਵੇਂ ਸੈਸ਼ਨਜ ਡਵੀਜ਼ਨ ਦਾ ਹੈਡਕੁਆਰਟਰ ਫਰੀਦਕੋਟ ਰੱਖਿਆ ਜਾਵੇ। ਇਸ ਬਾਰੇ 12 ਮਾਰਚ, 1973 ਨੂੰ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਗਿਆ ਹੈ ਤੇ ਆਸ ਕੀਤੀ ਜਾਂਦੀ ਹੈ ਕਿ ਹੁਣ ਜਲਦੀ ਹੀ ਸੈਸ਼ਨ ਜੱਜ ਨਿਯੁਕਤ ਕਰ ਦਿੱਤਾ ਜਾਵੇਗਾ।]

**ਉਪ ਮੰਤਰੀ:** *ਨਵੇਂ ਜ਼ਿਲੇ ਫਰੀਦਕੋਟ ਦੇ ਸੈਸ਼ਨ ਜੱਜ ਕੋਰਟ ਦੇ ਹੈਡਕੁਆਰਟਰ ਫਿਕਸ ਕਰਨ ਦਾ ਮਾਮਲਾ ਹਾਈਕੋਰਟ, ਪੰਜਾਬ ਅਤੇ ਹਰਿਆਣਾ, ਨਾਲ ਵਿਚਾਰਿਆ ਗਿਆ। ਪੰਜਾਬ ਸਰਕਾਰ ਨੇ ਰਿਕਮੈਂਡ ਕੀਤਾ ਸੀ ਕਿ ਮੋਗੇ ਸੈਸ਼ਨ ਜੱਜ ਕੋਰਟ ਦਾ ਹੈਡਕੁਆਕਟਰ ਮੁਕੱਰਰ ਕੀਤਾ ਜਾਵੇ। ਪਰ ਹਾਈ ਕੋਰਟ ਨਾਲ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਇਹ ਫੈਸਲਾ ਕੀਤਾ ਗਿਆ ਕਿ ਸੈਸ਼ਨ ਜੱਜ ਕੋਰਟ ਦਾ ਹੈਡਕੁਆਰਟਰ ਫਰੀਦਕੋਟ ਹੋਵੇਗਾ। 12 ਮਾਰਚ, 1973 ਨੂੰ ਨੋਟੀਫਿਕੇਸ਼ਨ ਜਾਰੀ ਕਰ ਦਿੱਤੀ ਗਈ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਜਲਦੀ ਹੀ ਸੈਸ਼ਨ ਜੱਜ ਨਿਯੁਕਤ ਕੀਤਾ ਜਾਵੇਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਕਿਹੜੀ ਤਰੀਕ ਤਕ ਸੈਸ਼ਨ ਜੱਜ ਕੋਰਟ ਨਿਯੁਕਤ ਹੋ ਜਾਵੇਗਾ।

(ਕੋਈ ਉੱਤਰ ਨਹੀਂ ਦਿਤਾ ਗਿਆ।)

---

## RECRUITMENT OF CONSTABLES AT SANGRUR AND JULLUNDUR IN JANUARY, 1973.

*1493. **Sardar Jasdev Singh Sandhu**: Will the Chief Minister be pleased to state:

(a) whether any recruitment of Constables was made at Sangrur and Jullundur in January, 1973;

(b) if the reply to part (a) above be in the affirmative, number of candidates who sent their applications for the said posts together with the number of those who appeared for interview at both the places separately;

(c) the total number of posts of Constables which were to be filled up together with the number of posts among them reserved for persons belonging to the Scheduled Castes;

(d) the number of candidates belonging to Scheduled Castes who appeared for interview for the said posts along with the number of those who were selected;

---

*As read out in the House by the Deputy Minister Home and Industries.

[Sardar Jasdev Singh Sandhu]

(e) the name of the candidate belonging to the Scheduled Castes, possessing the highest academic qualifications, who was selected;

(f) the minimum essential qualifications prescribed for the candidates belonging to (i) the Scheduled Castes (together with the qualifications prescribed for and (ii) the non-Scheduled Castes for the recruitment of Constables.

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ ਗ੍ਰਹਿ ਅਤੇ ਉਦਯੋਗ): (ਏ) ਜਨਵਰੀ 1973 ਵਿੱਚ ਸੰਗਰੂਰ ਵਿਖੇ ਕੋਈ ਸਿਪਾਹੀਆਂ ਦੀ ਭਰਤੀ ਨਹੀਂ ਕੀਤੀ ਗਈ । ਇਸ ਮਹੀਨੇ ਵਿੱਚ ਜਲੰਧਰ ਵਿਖੇ ਭਰਤੀ ਕੀਤੀ ਗਈ ਸੀ ।

(ਬੀ) ਕਿਸੇ ਉਮੀਦਵਾਰ ਤੋਂ ਅਰਜ਼ੀਆਂ ਨਹੀਂ ਮੰਗੀਆਂ ਗਈਆਂ ਸਨ । ਇਸ ਬਾਰੇ ਵੱਖ ਵੱਖ ਸਾਧਨਾਂ ਰਾਹੀਂ ਘੋਸ਼ਨਾ ਕੀਤੀ ਗਈ ਸੀ । ਪੁਲਿਸ ਲਾਈਨ, ਜਲੰਧਰ ਵਿੱਚ ਕੁਲ 705 ਉਮੀਦਵਾਰ ਟੈਸਟ ਲਈ ਹਾਜ਼ਰ ਹੋਏ ਸਨ ।

(ਸੀ) ਜਲੰਧਰ ਵਿਖੇ ਕੁਲ 52 ਅਸਾਮੀਆਂ ਭਰੀਆਂ ਗਈਆਂ ਸਨ, ਜਿਨ੍ਹਾਂ ਵਿਚੋਂ 21 ਅਸਾਮੀਆਂ ਅਨੁਸੂਚਿਤ ਜਾਤੀਆਂ ਲਈ ਰਿਜ਼ਰਵ ਕੀਤੀਆਂ ਗਈਆਂ ਸਨ ।

(ਡੀ) ਅਨੁਸੂਚਿਤ ਜਾਤੀਆਂ ਦੇ 180 ਉਮੀਦਵਾਰ ਤੇ ਪਿਛੜੀ ਸ਼੍ਰੇਣੀ ਦੇ 156 ਉਮੀਦਵਾਰ ਟੈਸਟ ਲਈ ਹਾਜ਼ਰ ਹੋਏ ਸਨ ਜਿਨ੍ਹਾਂ ਵਿਚੋਂ 14 ਅਨੁਸੂਚਿਤ ਜਾਤੀਆਂ ਅਤੇ 18 ਪਿਛੜੀ ਸ਼੍ਰੇਣੀ ਦੇ ਉਮੀਦਵਾਰ ਭਰਤੀ ਕੀਤੇ ਗਏ ਸਨ ।

(ਈ) ਵਿਦਿਅਕ ਯੋਗਤਾ ਵਿਚ ਅਨੁਸੂਚਿਤ ਜਾਤੀ ਦਾ ਸਭ ਤੋਂ ਵੱਧ ਪੜ੍ਹਿਆ ਉਮੀਦਵਾਰ ਸ਼੍ਰੀ ਬਲਬੀਰ ਸਿੰਘ ਪੁਤਰ ਸ਼੍ਰੀ ਮੁਖਤਾਰ ਸਿੰਘ, ਪਿੰਡ ਗੁਰੂਕੁਲ ਜੋਗੀ ਨਗਰ, ਬਠਿੰਡਾ ਦਾ ਸੀ ਜੋ ਐਮ. ਏ. ਫੇਲ੍ਹ ਸੀ ।

(ਐਫ) ਕੰਸਟੇਬਲਾਂ ਦੀ ਭਰਤੀ ਲਈ ਘੱਟ ਤੋਂ ਘੱਟ ਯੋਗਤਾ ਇਸ ਪ੍ਰਕਾਰ ਹੈ:-

| | ਗੈਰ ਅਨੁਸੂਚਿਤ ਜਾਤੀ | ਅਨੁਸੂਚਿਤ ਜਾਤੀ |
|---|---|---|
| ਵਿਦਿਅਕ ਯੋਗਤਾ.. | ਦਸਵੀਂ ਜਮਾਤ ਪਾਸ | ਅਠਵੀਂ ਜਮਾਤ ਪਾਸ |
| ਕਦ .. | 5′-7″ | 5′-6″ (1 ਇੰਚ ਦੀ ਛੋਟ) |
| ਛਾਤੀ .. | $33'' \times 34\frac{1}{2}''$ | $32'' \times 33\frac{1}{2}''$ (1 ਇੰਚ ਦੀ ਛੋਟ) |

**ਸ਼੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ ਜਿਹੜੇ ਕਾਂਸਟੇਬਲਜ਼ ਦੀ ਭਰਤੀ ਵਾਸਤੇ ਜਲੰਧਰ ਤੋਂ ਨੌਜਵਾਨ ਬੁਲਾਏ ਜਾਂਦੇ ਹਨ, ਇਹ ਹਜ਼ਾਰਾਂ ਦੀ ਤਦਾਦ ਵਿਚ ਆਉਂਦੇ ਹਨ । ਜਿਹੜੇ ਰਿਜੈਕਟ ਹੋ ਜਾਂਦੇ ਹਨ, ਇਸ ਨਾਲ ਉਨ੍ਹਾਂ ਦਾ ਖਰਚਾ ਵੀ ਹੋ ਜਾਂਦਾ ਹੈ ਅਤੇ ਤਕਲੀਫ ਵੀ ਹੁੰਦੀ ਹੈ । ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜਾ ਡਿਸਟ੍ਰਿਕਟ-ਵਾਈਜ਼ ਤਰੀਕਾ ਕਾਰ ਹੈ ਉਸ ਨੂੰ ਅਪਣਾਇਆ ਜਾਵੇਗਾ ਤਾਂ ਕਿ ਉਨ੍ਹਾਂ ਦਾ ਜ਼ਿਆਦਾ ਖਰਚਾ ਨਾ ਹੋਵੇ ?

**ਉਪ ਮੰਤਰੀ**: ਡਿਸਟ੍ਰਿਕਟ-ਵਾਈਜ਼ ਤਰੀਕਾਕਾਰ ਜਿਹੜਾ ਹੈ, ਉਸ ਨੂੰ ਹੁਣ ਅਪਣਾਇਆ ਜਾਵੇਗਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਾਂਸਟੇਬਲਾਂ ਦੀ ਭਰਤੀ ਵਾਸਤੇ ਕੋਈ ਜ਼ਿਆਦਾ ਪਬਲਿਸਟੀ ਨਹੀਂ ਦਿੱਤੀ ਜਾਂਦੀ। ਜੇ ਦਿੱਤੀ ਜਾਂਦੀ ਹੈ ਤਾਂ ਕਿਸ ਤਰ੍ਹਾਂ ਦਿੱਤੀ ਜਾਂਦੀ ਹੈ ।

**ਉਪ ਮੰਤਰੀ**: ਜਦੋਂ ਵੀ ਭਰਤੀ ਕਰਨੀ ਹੋਵੇ ਤਾਂ ਅਖਬਾਰਾਂ ਅਤੇ ਰੇਡੀਓ ਰਾਹੀਂ ਬੜੀ ਭਾਰੀ ਪਬਲਿਸਟੀ ਦਿੱਤੀ ਜਾਂਦੀ ਹੈ ।

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਸ਼ਡਿਊਲਡ ਕਾਸਟ ਦੇ ਜਿਤਨੇ ਆਦਮੀ ਆਏ ਅਤੇ 14 ਉਨ੍ਹਾਂ ਵਿਚੋਂ ਲਏ ਗਏ । ਜਿਹੜੇ ਰਿਜੈਕਟ ਕੀਤੇ ਹਨ ਕੀ ਉਹ ਮਿਡਲ ਫੇਲ੍ਹ ਸਨ ਜਾਂ ਉਨ੍ਹਾਂ ਦੀ ਛਾਤੀ ਜਾਂ ਕਦ ਘੱਟ ਸੀ ।

**ਉਪ ਮੰਤਰੀ**: ਕਿਸੇ ਨੂੰ ਵੀ ਐਵੇਂ ਫੇਲ੍ਹ ਨਹੀਂ ਕੀਤਾ । ਲੇਕਿਨ ਇਹ ਡਿਟੇਲ ਵਿਚ ਦਸਣਾ ਹੁਣ ਅਸੰਭਵ ਹੈ ਕਿ ਇੱਕ ਇੱਕ ਕੈਂਡੀਡੇਟ ਵਿਚ ਕੀ ਨੁਕਸ ਸਨ ।

**ਚੌਧਰੀ ਸੁੰਦਰ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਪਿਛਲੇ ਸਵਾਲ ਦੇ ਜਵਾਬ ਵਿਚ ਦੱਸਿਆ ਹੈ ਕਿ ਕਨਸਟੇਬਲ ਜਿਹੜੇ ਹਨ ਉਨ੍ਹਾਂ ਨੂੰ 50% ਰਿਜ਼ਰਵੇਸ਼ਨ ਦੇਣੀ ਹੈ । ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਉਸ ਸਕੀਮ ਨਾਲ ਹੀ ਇਨ੍ਹਾਂ ਵਿਚ ਵੀ ਰਿਜ਼ਰਵੇਸ਼ਨ ਦਿਤੀ ਗਈ ਜਾਂ ਨਹੀਂ ।

**ਉਪ ਮੰਤਰੀ**: ਸਪੀਕਰ ਸਾਹਿਬ, ਕੁਲ 52 ਆਸਾਮੀਆਂ ਸਨ, ਉਨ੍ਹਾਂ ਵਿਚੋਂ 35 ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸਾਂ ਦੇ ਸਨ । ਇਹ ਆਪ ਹੀ ਵੇਖ ਲੈਣ ਕਿ ਕੀ ਪਰਸੈਂਟੇਜ ਬਣਦੀ ਹੈ । ਇਹ 50% ਤੋਂ ਵੀ ਜ਼ਿਆਦਾ ਬਣਦੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦੇ ਨੂੰ ਪੁੱਛਣਾ ਚਾਹਵਾਂਗਾ ਕਿ ਕੀ ਇਹ ਸੱਚ ਨਹੀਂ ਹੈ ਕਿ ਜਦੋਂ ਅਨੁਸੂਚਿਤ ਜਾਤੀਆਂ ਦੇ ਉਮੀਦਵਾਰ ਕਾਨਸਟੇਬਲਾਂ ਦੀ ਭਰਤੀ ਹੋਣ ਲਈ ਜਾਂਦੇ ਹਨ ਤਾਂ ਉਹ ਚੰਗੇ ਸਰਦੇ ਪੁਜਦੇ ਘਰਾਂ ਦੇ ਬੱਚਿਆਂ ਦੇ ਮੁਕਾਬਲੇ ਉਨ੍ਹਾਂ ਦੀ ਛਾਤੀ ਉਨ੍ਹਾਂ ਦਾ ਕੱਦ ਕਾਠ ਘੱਟ ਰਹਿੰਦਾ ਹੈ ਅਤੇ ਉਨ੍ਹਾਂ ਨੂੰ ਭਰਤੀ ਲਈ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ । ਕੀ ਇਸ ਹਾਲਤ ਨੂੰ ਮੁਖ ਰਖ ਕੇ ਉਨ੍ਹਾਂ ਨੂੰ ਕੱਦ, ਛਾਤੀ ਅਤੇ ਪੜ੍ਹਾਈ ਲਿਖਾਈ ਦੀ ਛੋਟ ਦੇਣਗੇ ?

**ਸ੍ਰੀ ਸਪੀਕਰ**: ਗੁਲਸ਼ਨ ਸਾਹਿਬ, ਇਹ ਰਿਆਇਤ ਤਾਂ ਸਰਕਾਰ ਨੇ ਪਹਿਲਾਂ ਹੀ ਦਿਤੀ ਹੋਈ ਹੈ (Gulshan Sahib, this facility has already been provided by the Government)

**ਉਪ ਮੰਤਰੀ**: ਸਪੀਕਰ ਸਾਹਿਬ, ਇਹ ਸਚਾਈ ਨਹੀਂ ਹੈ ਜੋ ਕੁਝ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ।

## DAILY ALLOWANCE FOR POLICE CONSTABLES AND P. A. P. CONSTABLES

*1464. **Giani Kundan Singh Patang:** Will the Chief Minister be pleased to state :—

(a) whether it is a fact that the Police Constables posted in the Districts get Rs. 5/- as daily allowance when they are deputed for duty 5 miles away from their Headquarters;

(b) whether it is also a fact that the Constables of PAP get only Rs. 5/- per month as their outside duty if; so, the reasons for this discrimination,

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ ਗ੍ਰਹਿ ਅਤੇ ਉਦਯੋਗ): (ਏ) ਹਾਂ ਜੀ ਇਹ ਭੱਤਾ (5 ਰੁਪਏ) ਮਿਤੀ 1 ਫਰਵਰੀ, 1971 ਤੋਂ ਮਿਲਣਾ ਸ਼ੁਰੂ ਹੋਇਆ ਹੈ ।

(ਬੀ) ਹਾਂ ਜੀ । ਪੀ. ਏ. ਪੀ. ਦੇ ਕਨਸਟੇਬਲਾਂ ਨੂੰ ਰੋਜ਼ਾਨਾ ਭੱਤਾ ਨਹੀਂ ਮਿਲਦਾ ਕਿਉਂਕਿ ਇਹ ਆਮ ਤੌਰ ਤੇ ਫਿਕਸਡ ਡਿਊਟੀਆਂ ਤੇ ਮਸਲਨ ਵਲਨਰਏਬਲ ਪੁਆਇੰਟਾਂ ਤੇ ਗਾਰਦ ਡਿਊਟੀ ਲਈ ਨਿਯੁਕਤ ਕੀਤੇ ਜਾਂਦੇ ਸਨ ਅਤੇ ਇਨ੍ਹਾਂ ਨੂੰ ਜ਼ਿਲ੍ਹਾ ਪੁਲਿਸ ਕਨਸਟੇਬਲਾਂ ਦੀ ਤਰ੍ਹਾਂ ਦੌਰੇ ਨਹੀਂ ਜਾਣਾ ਪੈਂਦਾ ਸੀ । ਇਸ ਕਰਕੇ ਇਨ੍ਹਾਂ ਨੂੰ ਫਿਕਸਡ ਇਵਜ਼ੀ ਭੱਤਾ ਮਨਜ਼ੂਰ ਕੀਤਾ ਗਿਆ ਸੀ । ਹੁਣ ਬਦਲੇ ਹੋਏ ਹਾਲਾਤ, ਕੀਮਤਾਂ ਵਿਚ ਵਾਧਾ ਅਤੇ ਇਨ੍ਹਾਂ ਦੀਆਂ ਡਿਊਟੀਆਂ ਵਿੱਚ ਤਬਦੀਲੀ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਨੂੰ ਭੀ ਦੂਸਰੇ ਕਰਮਚਾਰੀਆਂ ਦੀ ਤਰ੍ਹਾਂ ਟੀ.ਏ/ਡੀ.ਏ. ਦਿੱਤੇ ਜਾਣ ਬਾਰੇ ਗੌਰ ਕੀਤਾ ਜਾ ਰਿਹਾ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਫਰਮਾਇਆ ਹੈ ਕਿ ਗੌਰ ਕੀਤਾ ਜਾ ਰਿਹਾ ਹੈ, ਕੀ ਇਹ ਕੋਈ ਸਮਾਂ ਮਿਥ ਦੇਣਗੇ ਜਿਸ ਦੌਰਾਨ ਇਹ ਫ਼ੈਸਲਾ ਕਰ ਲੈਣਗੇ ।

**ਉਪ ਮੰਤਰੀ** ਸਪੀਕਰ ਸਾਹਿਬ, ਛੇਤੀ ਹੀ ਫੈਸਲਾ ਕੀਤਾ ਜਾਵੇਗਾ ਜੀ ।

**ਚੌਧਰੀ ਦਰਸ਼ਨ ਸਿੰਘ** ਸਪੀਕਰ ਸਾਹਿਬ ਪੀ. ਏ. ਪੀ. ਇਸ ਲਈ ਬਣਾਈ ਗਈ ਸੀ ਕਿ ਉਹ ਬਾਰਡਰ ਏਰੀਆ ਦੀ ਦੇਖ ਭਾਲ ਕਰ ਸਕੇ । ਹੁਣ ਜਦੋਂ ਕਿ ਬੀ. ਐਸ. ਐਫ ਬਣ ਗਈ ਹੈ ਤਾਂ ਕੀ ਸਰਕਾਰ ਪੀ. ਏ. ਪੀ. ਨੂੰ ਪੰਜਾਬ ਪੁਲੀਸ ਨਾਲ ਮਿਲਾਉਣ ਲਈ ਇਨ੍ਹਾਂ ਨੂੰ ਇਕ ਕਰਨ ਲਈ ਗੌਰ ਕਰ ਰਹੀ ਹੈ ।

**ਉਪ ਮੰਤਰੀ:** ਅਜੇਹੀ ਕੋਈ ਵੀ ਸਕੀਮ ਵਿਚਾਰ ਅਧੀਨ ਨਹੀਂ ਹੈ ਅਤੇ ਕੋਈ ਗੌਰ ਨਹੀਂ ਕੀਤਾ ਜਾ ਰਿਹਾ ।

## THEFT CASE OF A PIPE FROM PETROL PUMP, JULLUNDUR

*1479. 1. **Sardar Surjit Singh Barnala**
2. **Sardar Sukhdev Singh Dhindsa**
Will the Chief Minister be pleased to state—

(a) whether it is a fact that a Sub Inspector of Police and his son were involved in a theft case of a pipe from petrol pump Jullundur committed on 1st February, 1973;

[Minister of State for Local Government and Jails]

[(ੳ) 5627

(ਅ) ਹਾਂ ਜੀ, ਰਾਖਵੇਂ ਪਲਾਟ .. 389

ਪਲਾਟ ਅਲਾਟ ਕੀਤੇ ਗਏ .. 315

ਦਰਖਾਸਤਾਂ ਪ੍ਰਾਪਤ ਕੀਤੀਆਂ .. 506

(ੲ) ਹਦਾਇਤਾਂ ਅਨੁਸਾਰ ਕੋਈ ਵਿਅਕਤੀ ਜਿਸ ਨੇ ਆਪਣੇ ਨਾਂ ਤੇ ਜਾਂ ਆਪਣੀ ਪਤਨੀ/ਪਤੀ ਜਾਂ ਕਿਸੇ ਹੋਰ ਆਸਰਿਤ ਦੇ ਨਾਂ ਤੇ ਸਰਕਾਰ ਜਾਂ ਨਗਰ ਸੁਧਾਰ ਟਰੱਸਟ ਵਲੋਂ ਪੰਜਾਬ, ਚੰਡੀਗੜ੍ਹ ਜਾਂ ਕਿਸੇ ਹੋਰ ਸ਼ਹਿਰੀ ਮਿਲਖ ਵਿਚ ਰਿਹਾਇਸ਼ੀ ਪਲਾਟ ਲਿਆਂ ਹੋਵੇ, ਮੁਹਾਲੀ ਵਿਖੇ ਪਲਾਟ ਲੈਣ ਤੋਂ ਵਰਜਿਤ ਹੈ । ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਕਿਸੇ ਵਿਅਕਤੀ ਨੂੰ ਜਿਸ ਦਾ ਚੰਡੀਗੜ੍ਹ ਵਿਚ ਆਪਣਾ ਪਲਾਟ ਜਾਂ ਮਕਾਨ ਹੋਵੇ ਮੁਹਾਲੀ ਵਿਚ ਪਲਾਟ ਅਲਾਟ ਕੀਤਾ ਗਿਆ ਹੈ ।

(ਸ) ਇਸ ਸਬੰਧ ਵਿਚ ਕਿਸੇ ਵੱਲੋਂ ਵੀ ਕੋਈ ਸ਼ਕਾਇਤ ਨਹੀਂ ਆਈ । ਇਸ ਲਈ ਕਿਸੇ ਇਨਕੁਆਇਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਹ) ਕਿਸੇ ਸ਼ਕਾਇਤ ਦੇ ਨਾਂ ਹੋਣ ਦੀ ਸੂਰਤ ਵਿਚ ਇਨਕੁਆਇਰੀ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਚੌਧਰੀ ਸੁੰਦਰ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮੁਹਾਲੀ ਵਿਚ ਲੋਕਾਂ ਨੂੰ ਰੈਜ਼ੀਡੈਂਸ਼ਲ ਪਲਾਟਸ ਦੇਣ ਦੇ ਕਾਰਣ ਜਿਨ੍ਹਾਂ ਦੀਆਂ ਖਰੜ ਵਿਚ ਵੱਡੀਆਂ ਵੱਡੀਆਂ ਕੋਠੀਆਂ ਹਨ, ਕੀ ਉਨ੍ਹਾਂ ਦੀਆਂ ਕੀਮਤਾਂ ਤਾਂ ਨਹੀਂ ਗਿਰ ਜਾਣਗੀਆਂ ? ( ਹਾਸਾ )

**आचार्य पृथ्वी सिंह आज़ाद :** क्या मंत्री महोदय यह बताने की कृपा करेंगे कि जैसे उन्होंने कहा है कि 389 में से 315 पलाटस अलाट हुये क्या वे फिक्सड प्राईस पर हुये या आक्शन में दिये गये ?

**ਰਾਜ ਮੰਤਰੀ :** ਜਿਤਨੀਆਂ ਵੀ ਅਰਬਨ ਐਸਟੇਟਸ ਹਨ, ਉਥੇ ਰੈਜ਼ੀਡੈਂਸ਼ਲ ਪਲਾਟਸ ਦੀ ਨੀਲਾਮੀ ਨਹੀਂ ਹੁੰਦੀ, ਇਸ ਲਈ ਨੀਲਾਮੀ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ

ਇਹ ਪਲਾਟ ਰਿਜ਼ਰਵ ਪ੍ਰਾਈਸ ਤੇ ਦਿਤੇ ਜਾਂਦੇ ਹਨ । ਸਰਕਾਰ ਦੀ ਤਾਂ ਇਹੀ ਪਾਲੀਸੀ ਹੈ ਕਿ ਘੱਟ ਤੋਂ ਘੱਟ ਪ੍ਰਾਫ਼ਿਟ ਲੈ ਕੇ ਗਰੀਬ ਲੋਕਾਂ ਨੂੰ ਵਸਾਇਆ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਲੈਜਿਸਲੇਟਰਜ਼ ਨੂੰ ਕਿਤਨੇ ਪਲਾਟ ਅਲਾਟ ਕੀਤੇ ਗਏ ਹਨ ਅਤੇ ਉਨ੍ਹਾਂ ਵਿਚੋਂ ਕਿਤਨੇ ਲੈਜਿਸਲੇਟਰਜ਼ ਇਨਟਾਈਟਲਡ ਸਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਬਾਦਲ ਸਾਹਿਬ ਦੀ ਸਰਕਾਰ ਦੇ ਵੇਲੇ ਦੀ ਹੈ । ਉਸ ਵੇਲੇ ਉਨ੍ਹਾਂ ਨੇ ਐਪਲੀਕੇਸ਼ਨਜ਼ ਮੰਗੀਆਂ ਸਨ । ਉਨ੍ਹਾਂ ਵਿਚੋਂ ਕੁਝ ਨੂੰ ਤਾਂ ਬਾਦਲ ਸਾਹਿਬ ਦੀ ਸਰਕਾਰ ਵੇਲੇ ਹੀ ਪਲਾਟ ਅਲਾਟ ਹੋ ਗਏ ਸੀ ਅਤੇ ਕੁਝ ਨੂੰ ਗਵਰਨਰੀ ਰਾਜ ਦੇ ਸਮੇਂ ਹੋ ਗਏ ਸੀ । ਮੁਸ਼ਕਲ ਇਹ ਹੈ ਕਿ ਜੋ ਐਮ. ਐਲ. ਏਜ਼., ਜਾਂ ਐਮ. ਪੀਜ਼. ਹੁੰਦੇ ਹਨ ਉਹ ਵਡੇ ਪਲਾਟ ਚਾਹੁੰਦੇ ਹਨ ਉਹ 10 ਮਰਲੇ ਜਾਂ ਸਾਢੇ 7 ਮਰਲੇ ਦੇ ਪਲਾਟ ਨਹੀਂ ਲੈਣਾ ਚਾਹੁੰਦੇ । ਇਸ ਲਈ ਮੇਰੇ ਕੋਲ ਇਸ ਵੇਲੇ ਇਹ ਸੂਚਨਾ ਨਹੀਂ ਹੈ ਕਿ ਕਿਤਨੇ ਲੈਜਿਸਲੇਟਰਜ਼ ਨੂੰ ਪਲਾਟ ਮਿਲ ਗਏ ਹਨ । ਜੇ ਡਾਂਗ ਸਾਹਿਬ ਇਹ ਇਨਫਰਮੇਸ਼ਨ ਲੈਣਾ ਚਾਹੁੰਦੇ ਹਨ ਤਾਂ ਉਹ ਤਸ਼ਰੀਫ ਲੈ ਆਉਣ ਮੈਂ ਦੱਸ ਦਿਆਂਗਾ, ਜਾਂ ਉਹ ਇਥੇ ਨਵਾਂ ਸਵਾਲ ਲੈ ਆਉਣ, ਮੈਂ ਜਵਾਬ ਦੇ ਦਿਆਂਗਾ ।

**ਸ੍ਰੀ ਪ੍ਰੇਮ ਗੁਪਤਾ** : ਕੀ ਇਸ ਗੱਲ ਦੇ ਪੇਸ਼ੇ ਨਜ਼ਰ ਕਿ ਐਪਲੀਕੇਸ਼ਨਜ਼ ਬਹੁਤ ਆਈਆਂ ਹਨ ਅਤੇ ਮੁਹਾਲੀ ਵਿਚ ਪਲਾਟ ਥੋੜੇ ਹਨ ਕੀ ਸਰਕਾਰ ਇਸ ਗੱਲ ਤੇ ਵਿਚਾਰ ਕਰੇਗੀ ਕਿ ਪਟਿਆਲਾ-ਚੰਡੀਗੜ੍ਹ ਰੋਡ ਤੇ ਕੋਈ ਹੋਰ ਅਰਬਨ ਐਸਟੇਟ ਬਣਾਈ ਜਾਵੇ ? (ਵਿਘਨ)

**ਰਾਜ ਮੰਤਰੀ** : ਅਜੇ ਤਾਂ ਅਜੇਹੀ ਕੋਈ ਸਕੀਮ ਨਹੀਂ ਹੈ ਜੀ, ਪਰ ਜੇ ਮੁਹਾਲੀ ਵੀ ਵਧਦੀ ਵਧਦੀ ਪਟਿਆਲਾ—ਚੰਡੀਗੜ੍ਹ ਰੋਡ ਤਕ ਚਲੀ ਜਾਵੇ ਤਾਂ ਕੁਝ ਨਹੀਂ ਕਹਿ ਸਕਦਾ । ( ਹਾਸਾ )

**ਸ੍ਰੀ ਸਪੀਕਰ** : ਗੁਪਤਾ ਜੀ ਦੀ ਸੁਜੈਸ਼ਨ ਚੰਗੀ ਹੈ, ਉਸ ਪਾਸੇ ਕਾਫੀ ਅਜਿਹੀ ਜ਼ਮੀਨ ਪਈ ਹੈ ਜਿਹੜੀ ਕਿ ਕਾਬਲੇ ਕਾਸ਼ਤ ਨਹੀਂ ਹੈ । (Shri Gupta has given a good suggestion. There is a large area which is not cultivable.)

**ਰਾਜ ਮੰਤਰੀ** : ਮਹਿਕਮੇ ਨੂੰ ਕਹਿ ਦਿਆਂਗੇ ਕਿ ਉਹ ਇਸ ਪਾਸੇ ਵੀ ਸਰਵੇ ਕਰੇ ।

**ਕਾਮਰੇਡ ਸੱਤ ਪਾਲ ਡਾਂਗ** : ਇਸ ਗੱਲ ਦੇ ਪੇਸ਼ੇ ਨਜ਼ਰ ਕਿ ਪੰਜਾਬ ਵਿਚ ਹਾਉਸਿੰਗ ਦੀ ਕਾਫ਼ੀ ਸ਼ਾਰਟੇਜ ਹੈ, ਕੀ ਵਜ਼ੀਰ ਸਾਹਿਬ ਇਸ ਸ਼ਰਤ ਨੂੰ ਲਗਾਉਣਗੇ ਕਿ ਮੁਹਾਲੀ ਵਿਚ ਸਿਰਫ ਉਸ ਨੂੰ ਪਲਾਟ ਦਿਤਾ ਜਾਵੇ ਜਿਸ ਦਾ ਕਿ ਸਾਰੇ ਪੰਜਾਬ ਵਿਚ ਹੋਰ ਕੋਈ ਮਕਾਨ ਨਾ ਹੋਵੇ ?

**ਰਾਜ ਮੰਤਰੀ** : ਇਸ ਵੇਲੇ ਅਜਿਹੀ ਕੋਈ ਸ਼ਰਤ ਨਹੀਂ ਹੈ ਜੀ । ਜਿਹੜੀ ਸ਼ਰਤ ਹੈ ਉਹ ਇਹ ਹੈ ਕਿ ਜਿਹੜੇ ਆਦਮੀਆਂ ਨੂੰ ਸਰਕਾਰ ਨੇ ਪਹਿਲਾਂ ਕਿਧਰੇ ਰੀਜ਼ਰਵ ਪ੍ਰਾਈਸ ਤੇ ਪਲਾਟ ਦਿਤੇ ਹਨ, ਉਨ੍ਹਾਂ ਨੂੰ ਇਥੇ ਨਹੀਂ ਦਿਤੇ ਜਾਣਗੇ ਹੋਰ ਕੋਈ ਸ਼ਰਤ ਨਹੀਂ ਹੈ ਜੀ । ਇਸ ਗੱਲ ਬਾਰੇ ਤਾਂ ਸੋਚਿਆ ਜਾ ਸਕਦਾ ਹੈ ਕਿ ਲੋਕ ਜਾਇਦਾਦ ਨਾ ਬਣਾਉਣ । ਇਸ ਲਈ ਕੋਈ ਤਰੀਕਾ ਸੋਚਿਆ ਜਾ ਸਕਦਾ ਹੈ ਪਰ ਹਾਲੇ ਮੁਹਾਲੀ ਪਲਾਟ ਅਲਾਟ ਕਰਨ ਬਾਰੇ ਅਜਿਹੀ ਕੋਈ ਸ਼ਰਤ ਨਹੀਂ ਹੈ ।

**ਸ੍ਰੀ ਸਪੀਕਰ :** ਡਾਂਗ ਸਾਹਿਬ ਪਹਿਲਾਂ ਕੈਪੀਟਲ ਇਨਵੈਸਟਮੈਂਟ ਤਾਂ ਹੋਣ ਦਿਉ । ਫਿਰ ਬਣੇ ਬਣਾਏ ਮਕਾਨਾਂ ਤੇ ਕਬਜ਼ੇ ਕਰ ਲੈਣਾ । ਜੇ ਗਰੀਬ ਨੂੰ ਪਲਾਟ ਦਿਵਾ ਦਿਉਗੇ ਤਾਂ ਉਹ ਤਾਂ ਮਕਾਨ ਵੀ ਨਹੀਂ ਬਣਵਾ ਸਕਣਗੇ । ਮਕਾਨਾਂ ਦੀ ਸ਼ਾਰਟੇਜ ਹੈ ਇਸ ਲਈ ਜਿਨ੍ਹਾਂ ਕੋਲ ਪੈਸੇ ਹਨ ਉਨ੍ਹਾਂ ਦੇ ਮਕਾਨ ਬਣ ਜਾਣ ਦਿਓ ਫਿਰ ਉਨ੍ਹਾਂ ਤੇ ਕਬਜ਼ਾ ਕਰ ਲੈਣਾ । (ਹਾਸਾ) (Dang Sahib, let the capital be invested first, then you can take over the built up houses. The poor will not be able to build houses if plots are allotted to them. There is shortage of houses. Let the rich build the houses and, then, you can take over.)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ ਤੁਸੀਂ ਜਾਇਦਾਦ ਵਾਲਿਆਂ ਦੇ ਬਹੁਤ ਅੱਛੇ ਵਕੀਲ ਸਾਬਤ ਹੋ ਸਕਦੇ ਹੋ । (ਵਿਘਨ) (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਪੰਜਾਬ ਵਿਚ ਹਰੀਜਨਾਂ ਦੀ ਜੋ ਪਰਸੈਂਟੇਜ ਹੈ ਉਸ ਦੇ ਮੁਤਾਬਕ ਹੀ ਹਰੀਜਨਾਂ ਨੂੰ ਮੁਹਾਲੀ ਵਿਚ ਪਲਾਟ ਅਲਾਟ ਹੋਏ ਹਨ ?

**ਰਾਜ ਮੰਤਰੀ :** ਸਾਰੇ ਪੰਜਾਬ ਵਿਚ ਹਰੀਜਨਾਂ ਦੀ ਪਰਸੈਂਟੇਜ ਦਾ ਸਵਾਲ ਨਹੀਂ, ਜਿਤਨੀਆਂ ਐਪਲੀਕੇਸ਼ਨਜ਼ ਆਈਆਂ ਸਨ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਪਲਾਟ ਅਲਾਟ ਕਰ ਦਿਤੇ ਗਏ ਹਨ ਅਤੇ ਬਾਕੀ ਦਿਆਂ ਨੂੰ ਅਕਾਮੋਡੇਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ :** ਮੁਹਾਲੀ ਵਿਚ ਹਰੀਜਨਾਂ ਲਈ ਕਿਤਨੇ ਪਰਸੈਂਟੇਜ ਦੀ ਰਿਜ਼ਰਵੇਸ਼ਨ ਕੀਤੀ ਗਈ ਹੈ ?

**ਰਾਜ ਮੰਤਰੀ :** 10%

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਇਸ ਗੱਲ ਦੇ ਪੇਸ਼ੇ ਨਜ਼ਰ ਕਿ ਮੁਹਾਲੀ ਵਿਚ ਥਾਂ ਥੋੜ੍ਹੀ ਹੈ ਅਤੇ ਐਪਲੀਕੇਸ਼ਨਜ਼ ਜ਼ਿਆਦਾ ਹਨ, ਕੀ ਸਰਕਾਰ ਇਸ ਗੱਲ ਦਾ ਫੈਸਲਾ ਕਰੇਗੀ ਕਿ ਐਮ. ਐਲ. ਏਜ਼. ਅਤੇ ਐਮ. ਪੀਜ਼. ਨੂੰ ਸਾਢੇ 7 ਮਰਲੇ ਜਾਂ 10 ਮਰਲੇ ਤੋਂ ਵਧ ਦਾ ਪਲਾਟ ਅਲਾਟ ਨਾਂ ਕੀਤਾ ਜਾਵੇ ?

**ਰਾਜ ਮੰਤਰੀ :** ਅਜਿਹੀ ਕੋਈ ਸਕੀਮ ਨਹੀਂ ਹੈ ਜੀ । ਕੋਈ ਘੱਟ ਪਲਾਟ ਤੇ ਰਹਿਣਾ ਚਾਹੁੰਦਾ ਹੈ ਅਤੇ ਕੋਈ ਵੱਡੇ ਪਲਾਟ ਤੇ । ਇਸ ਲਈ ਸਰਕਾਰ ਨੇ ਸਾਢੇ 7 ਮਰਲੇ, 10 ਮਰਲੇ, ਇਕ ਕਨਾਲ ਅਤੇ ਕਿਤੇ ਕਿਤੇ 2 ਕਨਾਲ ਦੇ ਪਲਾਟ ਬਣਾਏ ਹਨ । ਇਸ ਤੋਂ ਵਡੇ ਪਲਾਟ ਨਹੀਂ ਬਣਾਏ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਹਰੀਜਨਾਂ ਲਈ 10% ਪਲਾਟ ਰਿਜ਼ਰਵ ਕੀਤੇ ਹਨ ਪਰ ਪੰਜਾਬ ਵਿਚ ਉਨ੍ਹਾਂ ਦੀ ਅਬਾਦੀ 24 % ਹੈ, ਤਾਂ ਕੀ ਸਰਕਾਰ ਉਨ੍ਹਾਂ ਲਈ 24% ਦੇ ਹਿਸਾਬ ਨਾਲ ਹੀ ਪਲਾਟ ਰਿਜ਼ਰਵ ਕਰਨ ਤੇ ਵਿਚਾਰ ਕਰੇਗੀ ?

**ਰਾਜ ਮੰਤਰੀ :** ਪੰਜਾਬ ਵਿਚ ਹਰੀਜਨਾਂ ਦੀ ਪਰਸੈਂਟੇਜ ਭਾਵੇਂ ਜਿਤਨੀ ਹੈ ਪਰ ਜਿਤਨੀਆਂ ਵੀ ਐਪਲੀਕੇਸ਼ਨਜ਼ ਆਈਆਂ ਹਨ ਸਰਕਾਰ ਉਨ੍ਹਾਂ ਵਿਚੋਂ 100% ਨੂੰ ਪਲਾਟ ਦੇਵੇਗੀ । (ਥੰਪਿੰਗ) ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਸਰਕਾਰ ਸੋਸ਼ਲਿਜ਼ਮ ਦਾ ਦਾਹਦਾ ਕਰਦੀ ਹੈ, ਤਾਂ ਕੀ ਡਿਸਪੈਰੇਟੀ ਨੂੰ ਘਟਾਉਣ ਲਈ ਇਹ ਕੋਈ ਅਜਿਹਾ ਕਾਨੂੰਨ ਬਣਾਉਣਗੇ ਕਿ ਕੋਈ ਵੀ ਰੈਜ਼ੀਡੇਂਸ਼ੀਅਲ ਪਲਾਟ 15 ਮਰਲੇ ਤੋਂ ਵੱਧ ਨਾ ਹੋਵੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਕੁਵੈਸਚਨ ਆਵਰ ਵਿਚ ਤਕਰੀਰਾਂ ਚੰਗੀਆਂ ਨਹੀਂ ਲਗਦੀਆਂ । ਪਰ ਡਾਂਗ ਸਾਹਿਬ ਨੇ ਇਥੇ ਕਿਹਾ ਹੈ ਕਿ ਇਹ ਸਰਕਾਰ ਸੋਸ਼ਲਿਜ਼ਮ ਦਾ ਦਾਹਵਾ ਕਰਦੀ ਹੈ । ਇਹ ਗੱਲ ਠੀਕ ਹੈ ਕਿ ਇਹ ਸਰਕਾਰ ਸੋਸ਼ਲਿਸਟ ਹੋਣ ਦਾ ਦਾਹਵਾ ਕਰਦੀ ਹੈ । ਅਸੀਂ ਰਸ਼ੀਆ ਦੀ ਗੱਲ ਵੀ ਜਾਣਦੇ ਹਾਂ ਕਿ ਉਥੇ ਵੀ ਇਕ ਆਦਮੀ ਨੂੰ 2 ਮਕਾਨ ਰਖਣ ਦੀ ਖੁਲ੍ਹ ਹੈ, ਇਕ ਸੀ-ਸਾਈਡ ਤੇ ਅਤੇ ਇਕ ਸ਼ਹਿਰ ਵਿਚ । (ਵਿਘਨ) ਇਹ ਨਾ ਸਮਝਣ ਕਿ ਸਾਨੂੰ ਪਤਾ ਨਹੀਂ ਹੈ ਅਸੀਂ ਵੀ ਸੋਸ਼ਲਿਸਟ ਮੁਲਕਾਂ ਬਾਰੇ ਚੰਗੀ ਤਰ੍ਹਾਂ ਜਾਣਦੇ ਹਾਂ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਕੀ, ਵਜ਼ੀਰ ਸਾਹਿਬ, ਇਸ ਗੱਲ ਦੇ ਮੱਦੇ ਨਜ਼ਰ ਕਿ ਹਰੀਜਨਾਂ ਦੀ ਖਰੀਦ ਸ਼ਕਤੀ ਘੱਟ ਹੈ ਉਨ੍ਹਾਂ ਨੂੰ ਮੁਹਾਲੀ ਵਿਚ ਸਸਤੇ ਪਲਾਟ ਦੇਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਮੁਹਾਲੀ ਵਿਚ ਰਿਜ਼ਰਵ ਪਰਾਈਸ ਤੇ ਪਲਾਟ ਦੇ ਰਹੇ ਹਾਂ । ਪਰ ਬਾਕੀ ਪੰਜਾਬ ਵਿਚ ਇੰਪਰੂਵਮੈਂਟ ਟਰਸਟਾਂ ਨੇ ਹਰੀਜਨਾਂ ਲਈ ਸਸਤੇ ਪਲਾਟਾਂ ਦੀਆਂ ਸਕੀਮਾਂ ਬਣਾਈਆਂ ਹਨ ਇਸ ਦੇ ਨਾਲ ਹੀ ਪੌਣੇ 2 ਲੱਖ ਪਲਾਟ ਪਿੰਡਾਂ ਵਿਚ ਹਰੀਜਨਾਂ ਨੂੰ ਮੁਫ਼ਤ ਦਿਤੇ ਜਾ ਰਹੇ ਹਨ । (ਥੰਪਿੰਗ)

**ਅਵਾਜ਼ਾਂ :** ਮੁਹਾਲੀ ਵਿਚ ਵੀ ਦੇ ਰਹੇ ਹੋ ਕਿ ਨਹੀਂ ?

**ਰਾਜ ਮੰਤਰੀ :** ਮੁਹਾਲੀ ਵਿਚ ਰਿਜ਼ਰਵ ਪ੍ਰਾਈਸ ਤੇ ਦੇ ਰਹੇ ਹਾਂ ਅਤੇ ਸਰਕਾਰ ਨੂੰ ਇਹ ਵਿਸ਼ਵਾਸ ਹੈ ਕਿ ਇਸ ਦੀ ਪਾਲੀਸੀ ਗਰੀਬ ਆਦਮੀ ਦੇ ਹੱਕ ਵਿਚ ਹੈ ।

**ਭਗਤ ਗੁਰਾਂ ਦਾਸ ਹੰਸ :** ਇਨ੍ਹਾਂ ਨੇ ਜੋ ਇੰਪਰੂਵਮੈਂਟ ਟਰਸਟਾਂ ਦੀ ਗੱਲ ਕੀਤੀ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇੰਪਰੂਵਮੈਂਟ ਟਰਸਟ ਗਰੀਬਾਂ ਵਾਸਤੇ ਕੋਈ ਪਲਾਟ ਛਡਦੇ ਵੀ ਹਨ ? (ਥਪਿੰਗ)

**ਰਾਜ ਮੰਤਰੀ :** ਹਾਂ ਜੀ ।

**ਸਰਦਾਰ ਜਸਦੇਵ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਨ੍ਹਾਂ ਲੋਕਾਂ ਨੇ ਅਤੇ ਅਫਸਰਾਂ ਨੇ ਚੰਡੀਗੜ੍ਹ ਵਿਚ ਆਪਣੇ ਪਲਾਟ ਲੈਕੇ ਮਕਾਨ ਬਣਾਏ ਹੋਏ ਹਨ ਉਨ੍ਹਾਂ ਨੇ ਮੁਹਾਲੀ ਵਿਚ ਵੀ ਆਪਣੇ ਰਿਸ਼ਤੇਦਾਰਾਂ ਦੇ ਨਾਂ ਤੇ ਪਲਾਟ ਲਏ ਹਨ, ਕੀ ਸਰਕਾਰ ਇਸ ਬਾਰੇ ਆਪਣੇ ਤੌਰ ਤੇ ਇਨਕੁਆਇਰੀ ਕਰੇਗੀ ?

**ਰਾਜ ਮੰਤਰੀ** : ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਸਰਕਾਰ ਕੋਲ ਨਹੀਂ ਆਈ। ਇਸ ਤੋਂ ਬਿਨਾ ਮੈਂ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਅਫਸਰਾਂ ਨੂੰ ਵੀ ਇਨਸਾਨ ਸਮਝਣ ਅਤੇ ਉਨ੍ਹਾਂ ਦੀਆਂ ਡਿਜ਼ਾਇਰਜ਼ ਨੂੰ ਡਿਜ਼ਾਇਰਜ਼ ਸਮਝਣ ।

**ਚੌਧਰੀ ਰਾਮ ਸਿੰਘ** : ਮੈਂ ਵਜ਼ੀਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਕਿਹਾ ਸੀ ਕਿ ਲੈਜਿਸਲੇਟਰਜ਼ ਨੂੰ ਪਲਾਟ ਦੇਣ ਦੀ ਸਕੀਮ ਬਾਦਲ ਸਰਕਾਰ ਵੇਲੇ ਚਾਲੂ ਕੀਤੀ ਗਈ ਸੀ ਉਸ ਵੇਲੇ ਜੋ ਦਰਖਾਸਤਾਂ ਆਈਆਂ ਉਨ੍ਹਾਂ ਵਿਚ ਅਕਾਲੀ ਮੈਂਬਰਾਂ ਦੀਆਂ ਦਰਖਾਸਤਾਂ ਕਿੰਨੀਆਂ ਸੀ ?

**ਰਾਜ ਮੰਤਰੀ** : ਇਹ ਸਵਾਲ ਇਸ ਨਾਲ ਸਬੰਧਤ ਨਹੀਂ ਹੈ ਇਸ ਲਈ ਵਖਰਾ ਨੋਟਿਸ ਦੇ ਦਿਓ ।

**ਸ੍ਰੀ ਸਰਦਾਰੀ ਲਾਲ ਕਪੂਰ**. ਕੀ ਵਜ਼ੀਰ ਸਾਹਿਬ, ਦੱਸਣਗੇ ਕਿ ਜਿਨ੍ਹਾਂ ਗਰੀਬ ਲੋਕਾਂ ਤੋਂ ਜ਼ਮੀਨ ਐਕੁਆਇਰ ਕੀਤੀ ਗਈ ਹੈ ਜੇ ਉਹ ਇਥੇ ਵਸਣਾ ਚਾਹੁੰਣ ਤਾਂ ਕੀ ਉਨ੍ਹਾਂ ਨੂੰ ਉਸੇ ਪ੍ਰਾਈਸ ਤੇ ਪਲਾਟ ਦਿਤੇ ਜਾਣਗੇ ਜਿਹੜੀ ਕਿ ਉਨ੍ਹਾਂ ਨੂੰ ਜ਼ਮੀਨ ਦੇ ਬਦਲੇ ਦਿਤੀ ਗਈ ਹੈ ?

**ਰਾਜ ਮੰਤਰੀ** : ਮੈਂ ਅਰਜ਼ ਕਰਦੇਵਾਂ ਕਿ ਹੁਣ ਜ਼ਮੀਨ ਲੈਣ ਵੇਲੇ ਮਾਰਕੀਟ ਪ੍ਰਾਈਸ ਦਿਤੀ ਜਾਂਦੀ ਹੈ, ਪਹਿਲੇ ਸਮੇਂ ਹੁਣ ਗਏ । ਦੂਜੀ ਗੱਲ ਇਹ ਹੈ ਕਿ ਜੇ ਉਹ ਉਥੇ ਪਲਾਟ ਲੈਣਾ ਚਾਹੁੰਣ ਤਾਂ ਅਸੀਂ ਉਨ੍ਹਾਂ ਨੂੰ ਅਕਾਮੋਡੇਟ ਕਰ ਲੈਂਦੇ ਹਾਂ ।

**ਸਰਦਾਰ ਬਲਬੀਰ ਸਿੰਘ** : ਜਿਨ੍ਹਾਂ ਲੋਕਾਂ ਨੂੰ ਪਲਾਟ ਅਲਾਟ ਹੁੰਦੇ ਹਨ ਕੀ ਉਹ ਉਨ੍ਹਾਂ ਨੂੰ ਰੀਸੇਲ ਵੀ ਕਰ ਸਕਦੇ ਹਨ ?

**ਰਾਜ ਮੰਤਰੀ** : ਜੀ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ** : ਜਿਵੇਂ ਕਿ ਹੁਣੇ ਹੀ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਕੇਵਲ ਇਨਡਸਟਰੀ ਨਾਲ ਤੁਅਲਿਕ ਰਖਣ ਵਾਲਿਆਂ ਨੂੰ ਹੀ ਪਲਾਟ ਦਿੱਤੇ ਜਾਣਗੇ। ਕੀ ਇਸ ਸਬੰਧ ਵਿਚ ਇਹ ਪਾਬੰਦੀ ਲਗਾਉਣਗੇ ਕਿ ਸਿਰਫ ਇੰਡਸਟਰੀਜ਼ ਨਾਲ ਤੁਅਲਿਕ ਰਖਦੇ ਕੰਮਾਂ ਲਈ ਹੀ ਪਲਾਟ ਦਿਤੇ ਜਾਣਗੇ ?

**ਰਾਜ ਮੰਤਰੀ** : ਜੋ ਮੇਰੇ ਮੋਹਤਰਮ ਦੋਸਤ ਨੇ ਕਿਹਾ ਹੈ ਉਸ ਤੇ ਅਸੀਂ ਵਿਚਾਰ ਕਰਾਂਗੇ । ਇਹ ਜਿਹੜੀ ਪਾਲੀਸੀ ਹੈ ਇਹ ਅਗੇ ਚਲ ਰਹੀ ਹੈ, ਉਸ ਤੇ ਹੀ ਸਰਕਾਰ ਅਮਲ ਕਰ ਰਹੀ ਹੈ । ਮਜ਼ਦੂਰਾਂ ਦੇ ਕੁਆਰਟਰਜ਼ ਬਣਾਉਣ ਲਈ ਇੰਡਸਟ੍ਰੀਅਲਿਸਟਸ ਨੂੰ, ਲੇਬਰ ਡਿਪਾਰਟਮੈਂਟ , ਗੌਰਮੈਂਟ ਆਫ ਇੰਡੀਆ ਅਤੇ ਪੰਜਾਬ ਗੌਰਮੈਂਟ ਵਲੋਂ ਗਰਾਂਟਾਂ ਮਿਲਦੀਆਂ ਹਨ (ਵਿਘਨ) ਇਥੇ ਜੋ ਇੰਡਸਟਰੀ ਲਗਣੀ ਹੈ ਉਸ ਨੂੰ ਇੰਡਸਟਰੀ ਡਿਪਾਰਟਮੈਂਟ ਨੇ ਲੁਕ ਆਫਟਰ ਕਰਨਾ ਹੈ (ਵਿਘਨ) ਅਗਰ ਕੋਈ ਵਿਅਕਤੀ ਇਸ ਕਿਸਮ ਦੀ ਡਿਮਾਂਡ ਕਰੇਗਾ ਤਾਂ ਉਸ ਤੇ ਯਕੀਨੀ ਤੌਰ ਤੇ ਗੌਰ ਕੀਤਾ ਜਾਵੇਗਾ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਕੀ ਇਹ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਇਥੋਂ ਦੇ ਸੀਨੀਅਰ ਕਾਂਗਰਸ ਲੈਜਿਸਲੇਟਰ ਭਗਤ ਗੁਰਾਂ ਦਾਸ ਹੰਸ ਨੂੰ

ਮੁਹਾਲੀ ਵਿਖੇ ਇਕ ਰੈਜ਼ੀਡੈਂਸ਼ਲ ਪਲਾਟ ਅਲਾਟ ਕੀਤਾ ਗਿਆ ਸੀ ਅਤੇ ਉਸ ਨੂੰ ਇਸ ਸਰਕਾਰ ਨੇ ਕੈਂਸਲ ਕਰ ਦਿਤਾ ਹੈ ।

**ਰਾਜ ਮੰਤਰੀ :** ਅਜਿਹੀ ਗੱਲ ਮੇਰੇ ਨੋਟਿਸ ਵਿਚ ਨਹੀਂ ਹੈ । ( ਵਿਘਨ )

**Mr. Speaker** : Question Hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE UNDER RULE 38

### SCHEME FOR IMPORTING COWS, HEIFERS AND BULLS ETC. FROM ABROAD.

***1498. Sardar Gurbachan Singh** : Will the Minister for Development be pleased to state whether any scheme for the import from abroad of cows heifers and bulls of Jersey, Holstein, and Brown Swiss breeds, has been formulated by the State Government, with a view to increase milk production in the State; if so, the details of the said Scheme be laid on the Table of the House ?

**Capt. Rattan Singh** : (i) Yes,

(ii) Details of the schemes are placed on the table of the House (Annexure 'A')

[(1) ਹਾਂ ਜੀ ।

(2) ਸਕੀਮਾਂ ਦਾ ਵੇਰਵਾ ਹਾਊਸ ਦੀ ਟੇਬਲ ਤੇ ਰਖਿਆ ਜਾਂਦਾ ਹੈ । ('ਅਨੁਲੱਗ ੲ')]

### ANNEXURE 'A'

**(I) Under the Plan Scheme-Establishment of a specialised Dairy Unit, of Animal Husbandry Department.**

The Punjab Government in consultation with the Experts of Government of India have prepared a scheme for importing 16,500 animals of exotic breed from abroad by the end of 5th Plan. These animals are to be imported by the Punjabis settled abroad and given as gifts to their relatives and friends in Punjab under two different systems.

Under the first system the donors in foreign countries would be required to come forward for meeting the entire cost price of the animal and its transportation and feeding charges upto the designated delivery centres in the Punjab State, while under the second system the donor would be required only to meet the cost price of the animal. The transportation and other incidental expenses would be initially borne by the Government of Punjab State and this would be recovered on rupees basis from the recipient farmer. The Foreign Exchange required for this purpose would be released by the Government of India.

[Development Minister]

**(II) Under the Programme Operation Flood :**

Arrangements are being made by the Indian Dairy Corporation for the import of the following animals for the State of Punjab :—

| | | |
|---|---|---|
| (i) | Holstein Friesian bulls | .. 14 |
| (ii) | Holstein Friesian Heifers | .. 16 |
| (iii) | Jersey Heifers | .. 14 |
| (iv) | Jersey Bulls | .. 2 |

MILK BARS/MILK CENTRES OPENED IN THE STATE

*1391. **Master Gurbanta Singh** : Will the Minister for Development be pleased to state—

(a) the names of places where Milk Bars and Milk Centres have been opened, districtwise, during the period from Ist April, 1972 to 31st January, 1973;

(b) whether there is any scheme under the consideration of the Government to increase the milk yield in the State;

(c) whether the government propose to advance loans to some persons for the purchase of milch cattle;

(d) the total number of cows imported from foreign countries together with the names of places where these have been kept;

(e) whether the government intend to keep the said cows in the government Dairies or distribute them amongst the people;

(f) if the cows referred to in part (e) above are to be distributed amongst the people; whether any rules have been framed for this purpose; if not, the time by which these are likely to be framed ?

**Captain Rattan Singh** : (a) (i)

| Name of the places where Milk Bars have been opened | District |
|---|---|
| Wagha Border | Amritsar |
| (i) Neelon Bridge<br>(ii) Rose Garden Ludhiana<br>(iii) Bus Stand Ludhiana | Ludhiana |
| Ropar | Ropar |

(ii) One Assembling Centre has been opened at Nurpur Bedi in Ropar District.

(b) Yes.

(c) Yes.

(d) 333 cows have been imported from the foreign countries and these have been kept at the places shown against each:—

| No. of Cows imported | Places where kept |
|---|---|
| 210 | Govt. Dairy Farm Nabha. |
| 86 | Indo Swiss Project, Patiala. |
| 29 | Govt. Jersy Breeding Farm, Nabha. |
| 8 | Milk Chilling Centres at Bija & Dasuya. |
| 333 | |

(e) Out of 210 cows, shown in (d) above, only 100 cows will be distributed to the Harijans/Ex-Servicemen, through the Punjab Scheduled Castes Land Development and Finance Corporation for the establishment of Specialised Dairy Units. The remaining animals will be kept at Govt. Farms as parent stock.

(f) Yes. Rules for the distribution of cows have been framed through an agreement signed between Punjab Govt. and the Agency of AFPRO (Action for Food Production).

[(ੳ) (1)

| ਸਥਾਨ ਜਿੱਥੇ ਦੁਧ ਦੀ ਬਾਰ ਖੋਲ੍ਹੀ ਗਈ ਹੈ | | ਜਿਲ੍ਹਾ |
|---|---|---|
| ਵਾਹਗਾ ਬਾਰਡਰ | .. | ਅੰਮ੍ਰਿਤਸਰ |
| (1) ਨੀਲੋਂ ਦਾ ਪੁਲ<br>(2) ਰੋਜ਼ ਗਾਰਡਨ, ਲੁਧਿਆਣਾ<br>(3) ਬੱਸ ਅੱਡਾ, ਲੁਧਿਆਣਾ | .. | ਲੁਧਿਆਣਾ |
| ਰੋਪੜ | .. | ਰੋਪੜ |

(2) ਇੱਕ ਅਸੈਂਬਲਿੰਗ ਸੈਂਟਰ ਨੂਰਪੁਰ ਬੇਦੀ, ਜਿਲ੍ਹਾ ਰੋਪੜ ਵਿੱਚ ਖੋਲ੍ਹਿਆ ਗਿਆ ਹੈ ।

(ਅ) ਜੀ ਹਾਂ ।

(ੲ) ਜੀ ਹਾਂ ।

[Development Minister]

(ਸ) ਬਿਦੇਸ਼ਾਂ ਤੋਂ 333 ਗਊਆਂ ਮੰਗਵਾਈਆਂ ਗਈਆਂ ਹਨ ਜੋ ਨਿਮਨ ਲਿਖਤ ਥਾਵਾਂ ਤੇ ਰਖੀਆਂ ਗਈਆਂ ਹਨ :—

| ਗਊਆਂ ਦੀ ਗਿਣਤੀ | ਥਾਂ ਜਿਥੇ ਰਖੀਆਂ ਗਈਆਂ ਹਨ |
|---|---|
| 210 | ਗਵਰਨਮੈਂਟ ਡੇਰੀ ਫਾਰਮ, ਨਾਭਾ |
| 86 | ਇੰਡੋ ਸਵਿਸ ਪਰਾਜੈਕਟ, ਪਟਿਆਲਾ |
| 29 | ਗਵਰਨਮੈਂਟ ਜਰਸੀ ਬਰੀਡਿੰਗ ਫਾਰਮ, ਨਾਭਾ |
| 8 | ਦੁਧ ਸੈਂਟਰ ਬੀਜਾ ਅਤੇ ਦਸੂਹਾ |
| 333 | |

(ਹ) ਉਪਰੋਕਤ (ਸ) ਵਿੱਚ ਦਰਸਾਈਆਂ 210 ਬਿਦੇਸ਼ੀ ਗਊਆਂ ਵਿਚੋਂ 100 ਗਊਆਂ ਪੰਜਾਬ ਸੈਡੂਅਲਡ ਕਾਸਟਸ ਲੈਂਡ ਡਿਵਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਰਾਹੀਂ ਸਪੈਸ਼ਲਾਈਜ਼ ਡੇਰੀ ਯੂਨਟ ਬਨਾਉਣ ਵਾਸਤੇ ਹਰੀਜਨਾਂ ਅਤੇ ਸਾਬਿਕ ਫੌਜੀਆਂ ਵਿੱਚ ਵੰਡੀਆਂ ਜਾਣਗੀਆਂ । ਬਾਕੀ ਸਰਕਾਰੀ ਫਾਰਮਾਂ ਵਿੱਚ ਨਸਲ ਕਸ਼ੀ ਦੇ ਕੰਮ ਵਾਸਤੇ ਰਖੀਆਂ ਜਾਣਗੀਆਂ ।

(ਕ) ਜੀ ਹਾਂ । ਗਊਆਂ ਨੂੰ ਵੰਡਨ ਵਾਸਤੇ ਪੰਜਾਬ ਸਰਕਾਰ ਅਤੇ (ਐਫਪਰੋ ਐਕਸ਼ਨ ਫਾਰ ਫੂਡ ਪਰੋਡਕਸ਼ਨ) ਵਿਚਕਾਰ ਇਕ ਸਮਝੌਤੇ ਅਧੀਨ ਨਿਯਮ ਬਣਾਏ ਜਾ ਚੁਕੇ ਹਨ ।]

STARRED QUESTION NO. 1390**

(Extension was asked for in respect of starred question no. 1390)

ESTABLISHMENT OF PANCHAYATS IN VILLAGES

*1466. **Giani Kundan Singh Patang** : Will the Minister for Development be pleased to state—

(a) the criteria for establishing a panchayat in a village;

(b) whether any applications from certain villages have been received in the year 1972 that a separate panchayat be established from panchayat of village Jagjitpura (Ugokey) district Sangrur; if so, the action taken thereon ?

**For Starred Question No. 1390 and reply there to please see Appendix to this Debate.

**Captain Rattan Singh :** As provided in section 4(1) of the Punjab Gram Panchayat Act, 1952, Government may, by notification, declare any village or group of contiguous villages with a population of not less than 200 to constitute one or more Sabha areas.

(b) No Sir.

[(ੳ) ਪੰਜਾਬ ਗਰਾਮ ਪੰਚਾਇਤ ਐਕਟ 1952 ਦੀ ਧਾਰਾ 4(1) ਅਧੀਨ ਸਰਕਾਰ ਕਿਸੇ ਇਕ ਪਿੰਡ ਜਾਂ ਲਾਗਵੇਂ ਪਿੰਡਾਂ ਦੇ ਕਿਸੇ ਗਰੁਪ ਨੂੰ ਜਿਸਦੀ ਆਬਾਦੀ 200 ਤੋਂ ਘੱਟ ਨਾ ਹੋਵੇ ਇਕ ਜਾਂ ਵਧੇਰੇ ਸਭਾ ਖੇਤਰ ਬਣਾਉਣ ਦਾ ਨੋਟੀਫਿਕੇਸ਼ਨ ਦੁਆਰਾ ਐਲਾਨ ਕਰ ਸਕਦੀ ਹੈ ।

(ਅ) ਨਹੀਂ ਜੀ ।]

---

ELECTIONS TO MARKETING COMMITTEES IN THE STATE

*1454. **Sardar Sukhdev Singh Dhindsa :** Will the Minister for Development be pleased to state—

(a) the period since when elections to Marketing Committees in the State are overdue;

(b) whether any programme has been chalked out to hold fresh elections to the said Committees; if so, the details thereof; if not, the reasons therefor ?

**Captain Rattan Singh :** (a) Statement containing the requisite information is laid on the table of the House.

(b) Not yet. The matter of holding fresh elections is being considered actively.

[(ੳ) ਲੋੜੀਂਦੀ ਸੂਚਨਾ ਸਬੰਧੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਹਾਲੇ ਨਹੀਂ । ਨਵੀਆਂ ਚੋਣਾਂ ਕਰਵਾਉਣ ਦਾ ਮਾਮਲਾ ਸਰਗਰਮੀ ਨਾਲ ਵਿਚਾਰ ਅਧੀਨ ਹੈ ।]

**Statement containing information for part (a) of Vidhan Sabha Starred Question No. 1454.**

| S. No. | Name of District | Name of Market Committee | Date when election of Market Committee was due |
|---|---|---|---|
| 1 | 2 | 3 | 4 |
| 1. | Amritsar | Amritsar | 6th February, 1972 |
| 2. | | Ajnala | —do— |
| 3. | | Bhikhiwind | 16th January, 1972 |
| 4. | | Gehri | 6th February, 1972 |
| 5. | | Patti | 16th January, 1972 |
| 6. | | Rayya | 6th February, 1972 |
| 7. | | Tarn Taran | —do— |

[Development Minister]

| 1 | 2 | 3 | 4 |
|---|---|---|---|
| 8. | Ferozepur | Ferozepur City | 16th January, 1972 |
| 9. | | Abohar | 17th November, 1968 |
| 10. | | Fazilka | 13th February, 1972 |
| 11. | | Jalalabad | 16th January, 1972 |
| 12. | | Makhu | 11th January, 1971 |
| 13. | | Talwandi Bhai | 16th January, 1972 |
| 14. | | Guru Harsahai | —do— |
| 15. | | Dharamkot | 11th January, 1971 |
| 16. | | Zira | 13th February, 1972 |
| 17. | Gurdaspur | Batala | 27th February, 1972 |
| 18. | | Dina Nagar | —do— |
| 19. | | Dhariwal | —do— |
| 20. | | Gurdaspur | —do— |
| 21. | | Qadian | —do— |
| 22. | Jullundur | Banga | 11th January, 1972 |
| 23. | | Jullundur City | 6th March, 1972 |
| 24. | | Jullundur Cantt. | 16th January, 1972 |
| 25. | | Nakodar | 9th October, 1971 |
| 26. | | Nawanshahr | 11th January, 1971 |
| 27. | | Phillaur | 16th January, 1972 |
| 28. | | Nurmahal | —do— |
| 29. | | Shahkot | —do— |
| 30. | | Adampur | —do— |
| 31. | Ludhiana | Jagraon | 25th January, 1971 |
| 32. | | Khanna | 18th January, 1971 |
| 33. | | Mullanpur | 25th January, 1971 |
| 34. | | Raikot | 9th October, 1971 |
| 35. | | Samrala | 18th January, 1971 |
| 36. | | Machhiwara | 18th January, 1971 |
| 37. | | Doraha | —do— |
| 38. | | Ludhiana | 25th January, 1971 |
| 39. | Hoshiarpur | Garhshankar | 6th February, 1972 |
| 40. | | Hoshiarpur | —do— |
| 41. | | Mukerian | 7th December, 1970 |
| 42. | | Tanda Urmar | —do— |
| 43. | Kapurthala | Kapurthala | 14th December, 1970 |
| 44. | | Phagwara | 25th April, 1971 |

| 1 | 2 | 3 | 4 |
|---|---|---|---|
| 45. | Kapurthala | Sultanpur Lodhi | 16th January, 1972 |
| 46. | | Bholath | 14th December, 1970 |
| 47. | Patiala | Bassi Pathana | 13th March, 1972 |
| 48. | | Gobindgarh | —do— |
| 49. | | Nabha | —do— |
| 50. | | Patiala | 3rd October, 1966 |
| 51. | | Rajpura | 13th March, 1972 |
| 52. | | Samana | 3rd October, 1966 |
| 53. | | Sirhind | 13th March, 1972 |
| 54. | | Dera Bassi | 17th December, 1966 |
| 55. | Bhatinda | Bareta | 20th March, 1972 |
| 56. | | Bhatinda | —do— |
| 57. | | Budhlada | —do— |
| 58. | | Goniana | —do— |
| 59. | | Raman | —do— |
| 60. | | Rampura Phool | —do— |
| 61. | | Bhucho | 11th January, 1971 |
| 62. | | Sangat | —do— |
| 63. | Faridkot | Faridkot | 18th July, 1971 |
| 64. | | Kot Kapura | —do |
| 65. | | Jaitu | 11th January, 1971 |
| 66. | | Muktsar | 16th January, 1972 |
| 67. | | Malout | —do— |
| 68. | | Gidderbaha | —do— |
| 69. | | Moga | —do— |
| 70. | | Baghapurana | 11th January, 1971 |
| 71. | | Nihalsinghwala | —do— |
| 72. | Sangrur | Barnala | 21st February, 1972 |
| 73. | | Dhuri | 4th January, 1971 |
| 74. | | Lehragaga | 21st February, 1972 |
| 75. | | Malerkotla | 4th January, 1971 |
| 76. | | Sangrur | 21st February, 1972 |
| 77. | | Bahadurgarh | 4th January, 1971 |
| 78. | | Sunam | 21st February, 1972 |
| 79. | | Tapa | —do— |
| 80. | Ropar | Morinda | 27th February, 1972 |
| 81. | | Rupar | 9th October, 1971 |

[Development Minister]

[ਵਿਧਾਨ ਸਭਾ ਸਟਾਰਡ ਪ੍ਰਸ਼ਨ ਨੰ: 1454 ਦੇ ਭਾਗ (ੳ) ਸਬੰਧੀ ਸੂਚਨਾ ਦਰਸਾਉਣ ਵਾਲਾ ਸਟੇਟਮੈਂਟ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਕਿਟ ਕਮੇਟੀ ਦਾ ਨਾਂ | ਮਿਤੀ ਜਦੋਂ ਮਾਰਕਿਟ ਕਮੇਟੀ ਦੀ ਚੋਣ ਹੋਣੀ ਸੀ |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ | ਅੰਮ੍ਰਿਤਸਰ | 6 ਫਰਵਰੀ, 1972 |
| 2. | | ਅਜਨਾਲਾ | 6 ਫਰਵਰੀ, 1972 |
| 3. | | ਭਿੱਖੀਵਿੰਡ | 16 ਜਨਵਰੀ, 1972 |
| 4. | | ਗਹਿਰੀ | 6 ਫਰਵਰੀ, 1972 |
| 5. | | ਪੱਟੀ | 16 ਜਨਵਰੀ, 1972 |
| 6. | | ਰਈਆਂ | 6 ਫਰਵਰੀ, 1972 |
| 7. | | ਤਰਨ ਤਾਰਨ | 6 ਫਰਵਰੀ, 1972 |
| 8. | ਫੀਰੋਜ਼ਪੁਰ | ਫ਼ੀਰੋਜ਼ਪੁਰ ਸ਼ਹਿਰ | 16 ਜਨਵਰੀ, 1972 |
| 9. | | ਅਬੋਹਰ | 17 ਨਵੰਬਰ, 1968 |
| 10. | | ਫਾਜ਼ਿਲਕਾ | 13 ਫਰਵਰੀ, 1972 |
| 11. | | ਜਲਾਲਾਬਾਦ | 16 ਜਨਵਰੀ, 1972 |
| 12. | | ਮੱਖੂ | 11 ਜਨਵਰੀ, 1971 |
| 13. | | ਤਲਵੰਡੀ ਭਾਈ | 16 ਜਨਵਰੀ, 1972 |
| 14. | | ਗੁਰੂਹਰਸਹਾਏ | 16 ਜਨਵਰੀ, 1972 |
| 15. | | ਧਰਮਕੋਟ | 11 ਜਨਵਰੀ, 1971 |
| 16. | | ਜ਼ੀਰਾ | 13 ਫਰਵਰੀ, 1972 |
| 17. | ਗੁਰਦਾਸਪੁਰ | ਬਟਾਲਾ | 27 ਫਰਵਰੀ, 1972 |
| 18. | | ਦੀਨਾ ਨਗਰ | 27 ਫਰਵਰੀ, 1972 |
| 19. | | ਧਾਰੀਵਾਲ | 27 ਫਰਵਰੀ, 1972 |
| 20. | | ਗੁਰਦਾਸਪੁਰ | 27 ਫ਼ਰਵਰੀ, 1972 |
| 21. | | ਕਾਦੀਆਂ | 27 ਫਰਵਰੀ, 1972 |
| 22. | ਜਲੰਧਰ | ਬੰਗਾ | 11 ਜਨਵਰੀ, 1971 |
| 23. | | ਜਲੰਧਰ ਸ਼ਹਿਰ | 6 ਮਾਰਚ, 1972 |
| 24. | | ਜਲੰਧਰ ਛਾਉਣੀ | 16 ਜਨਵਰੀ, 1972 |

| 1 | 2 | 3 | 4 |
|---|---|---|---|
| 25. | | ਨਕੋਦਰ | 9 ਅਕਤੂਬਰ, 1971 |
| 26. | | ਨਵਾਂ ਸ਼ਹਿਰ | 11 ਜਨਵਰੀ, 1971 |
| 27. | | ਫਿਲੌਰ | 16 ਜਨਵਰੀ, 1972 |
| 28. | | ਨੂਰਮਹਿਲ | 16 ਜਨਵਰੀ, 1972 |
| 29. | | ਸ਼ਾਹਕੋਟ | 16 ਜਨਵਰੀ, 1972 |
| 30. | | ਆਦਮਪੁਰ | 16 ਜਨਵਰੀ, 1972 |
| 31. | ਲੁਧਿਆਣਾ | ਜਗਰਾਉਂ | 25 ਜਨਵਰੀ, 1971 |
| 32. | | ਖੰਨਾ | 18 ਜਨਵਰੀ, 1971 |
| 33. | | ਮੁਲਾਂਪੁਰ | 25 ਜਨਵਰੀ, 1971 |
| 34. | | ਰਾਏਕੋਟ | 9 ਅਕਤੂਬਰ, 1971 |
| 35. | | ਸਮਰਾਲਾ | 18 ਜਨਵਰੀ, 1971 |
| 36. | | ਮਾਛੀਵਾੜਾ | 18 ਜਨਵਰੀ, 1971 |
| 37. | | ਦੋਰਾਹਾ | 18 ਜਨਵਰੀ, 1971 |
| 38. | | ਲੁਧਿਆਣਾ | 25 ਜਨਵਰੀ, 1971 |
| 39. | ਹੁਸ਼ਿਆਰਪੁਰ | ਗੜ੍ਹਸ਼ੰਕਰ | 6 ਫਰਵਰੀ, 1972 |
| 40. | | ਹੁਸ਼ਿਆਰਪੁਰ | 6 ਫਰਵਰੀ, 1972 |
| 41. | | ਮੁਕੇਰੀਆਂ | 7 ਦਸੰਬਰ, 1970 |
| 42. | | ਟਾਂਡਾਂ ਉੜਮੁੜ | 7 ਦਸੰਬਰ, 1970 |
| 43. | ਕਪੂਰਥਲਾ | ਕਪੂਰਥਲਾ | 14 ਦਸੰਬਰ, 1970 |
| 44. | | ਫਗਵਾੜਾ | 25 ਅਪ੍ਰੈਲ, 1971 |
| 45. | | ਸੁਲਤਾਨਪੁਰ ਲੋਧੀ | 16 ਜਨਵਰੀ, 1972 |
| 46. | | ਭੁਲੱਥ | 14 ਦਸੰਬਰ, 1970 |
| 47. | ਪਟਿਆਲਾ | ਬੱਸੀ ਪਠਾਣਾਂ | 13 ਮਾਰਚ, 1972 |
| 48. | | ਗੋਬਿੰਦਗੜ੍ਹ | 13 ਮਾਰਚ, 1972 |
| 49. | | ਨਾਭਾ | 13 ਮਾਰਚ, 1972 |
| 50. | | ਪਟਿਆਲਾ | 3 ਅਕਤੂਬਰ, 1966 |
| 51. | | ਰਾਜਪੁਰਾ | 13 ਮਾਰਚ, 1972 |
| 52. | | ਸਮਾਣਾਂ | 3 ਅਕਤੂਬਰ, 1966 |
| 53. | | ਸਰਹਿੰਦ | 13 ਮਾਰਚ, 1972 |
| 54. | | ਡੇਰਾ ਬੱਸੀ | 17 ਦਸੰਬਰ, 1966 |

[Development Minister]

| 1 | 2 | 3 | 4 |
|---|---|---|---|
| 55. | ਬਠਿੰਡਾ | ਬਰੇਟਾ | 20 ਮਾਰਚ, 1972 |
| 56. | | ਬਠਿੰਡਾ | 20 ਮਾਰਚ, 1972 |
| 57. | | ਬੁਢਲਾਡਾ | 20 ਮਾਰਚ, 1972 |
| 58. | | ਗੋਨਿਆਣਾ | 20 ਮਾਰਚ, 1972 |
| 59. | | ਰਾਮਾਂ | 20 ਮਾਰਚ, 1972 |
| 60. | | ਰਾਮਪੁਰਾ ਫੂਲ | 17 ਦਸੰਬਰ, 1967 |
| 61. | | ਭੁਚੋ | 11 ਜਨਵਰੀ, 1971 |
| 62. | | ਸੰਗਤ | 11 ਜਨਵਰੀ, 1971 |
| 63. | ਫਰੀਦਕੋਟ | ਫਰੀਦਕੋਟ | 18 ਜੁਲਾਈ, 1971 |
| 64. | | ਕੋਟ ਕਪੂਰਾ | 18 ਜੁਲਾਈ, 1971 |
| 65. | | ਜੈਤੋਂ | 11 ਜਨਵਰੀ, 1971 |
| 66. | | ਮੁਕਤਸਰ | 16 ਜਨਵਰੀ, 1972 |
| 67. | | ਮਲੋਟ | 16 ਜਨਵਰੀ, 1972 |
| 68. | | ਗਿੱਦੜਬਾਹਾ | 16 ਜਨਵਰੀ, 1972 |
| 69. | | ਮੋਗਾ | 16 ਜਨਵਰੀ, 1972 |
| 70. | | ਬਾਘਾ ਪੁਰਾਣਾ | 11 ਜਨਵਰੀ, 1971 |
| 71. | | ਨਿਹਾਲ ਸਿੰਘ ਵਾਲਾ | 11 ਜਨਵਰੀ, 1971 |
| 72. | ਸੰਗਰੂਰ | ਬਰਨਾਲਾ | 21 ਫਰਵਰੀ, 1972 |
| 73. | | ਧੂਰੀ | 4 ਜਨਵਰੀ, 1971 |
| 74. | | ਲਹਿਰਾ ਗਾਗਾ | 21 ਫਰਵਰੀ, 1972 |
| 75. | | ਮਲੇਰ ਕੋਟਲਾ | 4 ਜਨਵਰੀ, 1971 |
| 76. | | ਸੰਗਰੂਰ | 21 ਫਰਵਰੀ, 1972 |
| 77. | | ਬਹਾਦੁਰਗੜ੍ਹ | 4 ਜਨਵਰੀ, 1971 |
| 78. | | ਸੁਨਾਮ | 21 ਫਰਵਰੀ, 1972 |
| 79. | | ਤੱਪਾ | 21 ਫਰਵਰੀ, 1972 |
| 80. | | ਮੋਰਿੰਡਾ | 27 ਫਰਵਰੀ, 1972 |
| 81. | | ਰੋਪੜ | 9 ਅਕਤੂਬਰ, 1971] |

WHOLE SALE WINE CONTRACT IN BHATINDA DISTRICT

*1492. **Sardar Jasdev Singh Sandhu** : Will the Minister for Development be pleased to state—

(a) the name, address and profession of the person having whole-sale wine-contract in district Bhatinda at present;

(b) the period for which the wine contract mentioned in part (a) above was given to the said person;

(c) whether the said contractor runs his business mentioned above himself or has sold the same to someone else;

(d) the total number of litres of wine or beer supplied, per month to the said contractor ?

**Captain Rattan Singh** : (a) A statement is laid on the Table of the House.

(b) The period of contract is one financial year, and the same is renewable on year to year basis.

(c) The persons who have been granted contracts run their business themselves.

(d) A statement is laid on the Table of the House.

[(ੲ) ਸਟੇਟਮੈਂਟ ਹਾਊਸ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਠੇਕੇ ਦਾ ਸਮਾਂ ਇਕ ਵਿੱਤੀ ਸਾਲ ਹੈ ਅਤੇ ਇਹ ਸਾਲ ਦਰ ਸਾਲ ਦੇ ਆਧਾਰ ਤੇ ਨਵੀਂ-ਕਰਣ ਯੋਗ ਹੈ ।

(ਸੀ) ਜਿਨ੍ਹਾਂ ਪੁਰਸ਼ਾਂ ਨੂੰ ਠੇਕੇ ਦਿਤੇ ਜਾਂਦੇ ਹਨ ਉਹ ਆਪਣੇ ਵਪਾਰ ਆਪ ਚਲਾਂਦੇ ਹਨ ।

(ਡੀ) ਸਟੇਟਮੈਂਟ ਹਾਊਸ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

STATEMENT

Assembly Question No. 1492 asked by Sardar Jasdev Singh Sandhu, M.L.A.

Part (a) The name and addresses of wholesale wine contractors in Bhatinda district.

(i) M/s. Mohan Meakin Breweries Ltd., L-1, Bhatinda.

(ii) M/s. Trade Links Private Ltd., L.I., Bhatinda.

(iii) M/s. Dewan Modern Breweries Ltd., L.I., Bhatinda.

(iv) M/s. Paul Sons, L.I., Bhatinda.

(v) M/s. Chatter Singh and Co. L.I. Bhatinda.

(vi) M/s. Indian Wines Agencies, L.I. Rampura Phul, (Bhatinda).

[Development Minister]

Part (d) The wine and beer supplied to the wine contractors per month is as under :—

| Sr. No. | Name of the Licensees | Name of the month | Monthwise of wine or wine (IMFS) | Supplies Beer BEER |
|---|---|---|---|---|
| 1. | M/s. Mohan Meaking | April, 1972 | 8,100 P.L. | 56,940 B.L. |
| | Breweries Ltd. | May, 1972 | 5,090 ,, | 27,300 ,, |
| | | June, 1972 | 7,790 ,, | 42,510 ,, |
| | | July, 1972 | 8,099 ,, | 51,870 ,, |
| | | August, 1972 | 12,150 ,, | 15,600 ,, |
| | | September, 1972 | 4,167 ,, | 12,339 ,, |
| | | October, 1972 | 6,075 ,, | 3,120 ,, |
| | | November, 1972 | 9,567 ,, | 3,120 ,, |
| | | December, 1972 | 17,550 ,, | — |
| | | January, 1972 | 4,050 ,, | — |
| | | February, 1972 | 8,100 ,, | 13,650 B.L. |
| 2. | M/s. Trade Links, Private | April, 1972 | 2,869 ,, | 4,346 ,, |
| | Ltd., Bhatinda | May, 1972 | 796 ,, | 3,900 ,, |
| | | June, 1972 | 1,251 ,, | 10,920 ,, |
| | | July, 1972 | 1,451 ,, | 10,842 ,, |
| | | August, 1972 | 868 ,, | 9,360 ,, |
| | Note : The supplies mentioned | September, 1972 | 526 ,, | 780 ,, |
| | against M/s Trade Links Pvt. | October, 1972 | 252 ,, | — |
| | Ltd. Bhatinda got from M/s | November, 1972 | 681 ,, | — |
| | Mohan Meakin Breweries Pvt., | December, 1972 | 752 ,, | $\frac{3}{4}$ |
| | Ltd. L-I, Bhatinda except | January, 1973 | 711 ,, | — |
| | 20,280 B.L. of Beer. | February, 1973 | 576 ,, | 780 ,, |
| 3. | Dewan Modern Breweries | April, 1972 | 2,667 ,, | 10,140 ,, |
| | Ltd., Bhatinda | May, 1972 | 2,225 ,, | 7,566 ,, |
| | | June, 1972 | 4,572 ,, | 10,140 ,, |
| | | July, 1972 | — | 15,210 , |
| | | August, 1972 | 3,395 ,, | — |
| | | September, 1972 | 2,743 ,, | — |
| | | October, 1972 | 594 ,, | — |
| | | November, 1972 | 720 ,, | — |
| | | December, 1972 | 6,075 ,, | — |
| | | January, 1973 | 4,641 ,, | — |
| | | February, 1973 | 669 ,, | — |

| 1 | 2 | 3 | 4 | 5 |
|---|---|---|---|---|
| 4. | M/s. Paul & Sons, Bhatinda L-I license granted in the month of August, 1972. | August, 1972 | 4,104 ,, | 4,680 ,, |
| | | September, 1972 | 3,609 ,, | — |
| | | October, 1972 | 2,700 ,, | — |
| | | November, 1972 | 3,599 ,, | — |
| | | December, 1972 | 8,114 ,, | — |
| | | January, 1972 | 4,055 ,, | — |
| | | February, 1972 | 5,850 ,, | — |
| 5. | M/s. Chatter Singh and Co. Bhatinda. L-I license granted in the month of October, 1972. | October, 1972 | 2,699 ,, | — |
| | | November, 1972 | 713 ,, | — |
| | | December, 1972 | 2,420 ,, | — |
| | | January, 1973 | 3,600 ,, | — |
| | | February, 1973 | 900 ,, | — |
| 6. | Indian Wines Agencies, Rampura Phul. | April, 1972 | 2,254 ,, | — |
| | | May, 1972 | 2,364 ,, | 5,640 ,, |
| | | June, 1972 | 2,014 ,, | — |
| | | July, 1972 | 1,032 ,, | 5,460 ,, |
| | | August, 1972 | — | — |
| | | September, 1972 | 1,323 ,, | — |
| | | October, 1972 | 345 ,, | — |
| | | November, 1972 | 2,133 ,, | — |
| | | December, 1972 | 3,026 ,, | — |
| | | January. 1973 | 1,800 ,, | — |
| | | February, 1973 | 1,063 ,, | — |

## FILMS EXEMPTED FROM THE ENTERTAINMENT DUTY IN THE STATE

*1453. **Acharya Prithvi Singh Azad** : Will the Minister for Development be pleased to state—

(a) the names of the films which were exempted by the Government from the entertainment duty in the State during the years 1971-72 and 1972-73 (up-to-date);

(b) the characteristics of the films mentioned in part (a) above on the basis of which the same were exempted from the entertainment duty ?

**Captain Rattan Singh** : (a)

| Sr. No. | Name of the film |
|---|---|
| | 1971-72 |
| 1. | Nanak Dukhiya Sab Sansar |
| 2. | Balak |
| 3. | Mata Vaishnu Devi |

[Development Minister]

| Sr. No. | Name of the film |
|---|---|
| | 1972-73 |
| 1. | Ghar Ghar Ki Kahani |
| 2. | Dukh Bhanjan Tera Nam |
| 3. | Shiv Bhagat Baba Balak Nath |
| 4. | Shor |
| 5. | Mele Mitran De |
| 6. | Bharat Ke Shaheed |
| 7. | Parichay |
| 8. | Hanste Zakhm |
| 9. | Seven Feature and Five Short Rumanian Films |

(b) Exemption was granted under sub-section (3) of Section 11 of the Punjab Entertainments Duty Act, 1955. The Films mentioned in part (a) above were selected for exemption for their spiritual or moral or cultural or artistic values or because of inspiring patriotic content.

| [(ੳ) ਲੜੀ ਨੰ: | ਫਿਲਮ ਦਾ ਨਾਂ |
|---|---|
| | 1971- 72 |
| 1. | ਨਾਨਕ ਦੁਖੀਆ ਸਭ ਸੰਸਾਰ |
| 2. | ਬਾਲਕ |
| 3. | ਮਾਤਾ ਵੈਸ਼ਨੂ ਦੇਵੀ |
| | 1972-73 |
| 1. | ਘਰ ਘਰ ਕੀ ਕਹਾਨੀ |
| 2. | ਦੁਖ ਭੰਜਨ ਤੇਰਾ ਨਾਮ |
| 3. | ਸ਼ਿਵ ਭਗਤ ਬਾਬਾ ਬਾਲਕ ਨਾਥ |
| 4. | ਸ਼ੋਰ |
| 5. | ਮੇਲੇ ਮਿੱਤਰਾਂ ਦੇ |
| 6. | ਭਾਰਤ ਕੇ ਸ਼ਹੀਦ |
| 7. | ਪਰੀਚਯ |
| 8. | ਹੰਸਤੇ ਜ਼ਖ਼ਮ |
| 9. | ਸੈਵਨ ਫੀਚਰ ਅਤੇ ਫਾਈਵ ਸ਼ਾਰਟ ਰੁਮਾਨੀਅਨ ਫਿਲਮਜ਼ |

(ਅ) ਛੋਟ ਮਨੋਰੰਜਨ ਡਿਊਟੀ ਐਕਟ, 1955 ਦੀ ਸੈਕਸ਼ਨ 11 ਦੇ ਸਬ ਸੈਕਸ਼ਨ (3) ਅਧੀਨ ਦਿੱਤੀ ਗਈ ਸੀ। ਉਪਰ ਭਾਗ (ੲ) ਵਿਚ ਦਿੱਤੀਆਂ ਫਿਲਮਾਂ ਨੂੰ ਅਧਿਆਤਮਕ ਜਾਂ ਇਖਲਾਕੀ ਜਾਂ ਕਲਚਰਲ ਜਾਂ ਕਲਾਤਮਕ ਗੁਣਾਂ ਕਰਕੇ ਜਾਂ ਇਹਨਾਂ ਵਿਚ ਦੇਸ਼ ਭਗਤੀ ਦੀ ਭਾਵਨਾ ਹੋਣ ਕਰਕੇ ਮਨੋਰੰਜਨ ਡਿਊਟੀ ਤੋਂ ਛੋਟ ਦੇਣ ਲਈ ਚੁਣਿਆ ਗਿਆ ਸੀ।]

STARRED QUESTION NO. 1494

(Extension has been asked for in respect of Starred Question No. 1494)

## LAND HOLDERS

*1403. **Comrade Shamsher Singh, Josh** : Will the Minister for Education and Revenue be pleased to state the district-wise number of land-holders who owned more than (i) 7 hectares of double crop assured irrigation (ii) 11 hectares of assured irrigation for one crop and (ii) 20.5 hectares of Barani land respectively during the year 1972 ?

**ਸ੍ਰੀ ਉਮਰਾਓ ਸਿੰਘ** : ਸੂਚਨਾ ਇਕੱਤਰ ਕਰਨ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਵਿਚ ਪਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਤੁਲਨਾ ਨਹੀਂ ਹੋਵੇਗੀ।

## QUESTION OF PRIVILEGE

Mr. Speaker : As I informed the House yesterday Comrade Satya Pal Dang had given notice of a Privilege Motion in connection with the news item appearing in 'The Tribune' dated the 10th March, 1973 wherein the Chairman of the Punjab State Electricity Board had criticised the Public Undertakings Committee in respect of the Board. It reads like this—

> 'I may be permitted to move the motion of breach of privilege of the House against the Chairman of the Punjab State Electricity Board. According to the news item appearing in the Tribune dated the 10th March, 1973, he publicly criticised the recommendations made by the Public Undertakings Committee recently in respect of the Punjab State Electricity Board, instead of furnishing further information and explanation to the Public Undertakings Committee. Besides, language used by him is objectionable. All this amounts to a breach of privilege of the House.'

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ ਪੰਜਾਬ ਵਿਧਾਨ ਸਭਾ ਨੇ ਇਕ ਕਮੇਟੀ ਆਨ ਪਬਲਿਕ ਅੰਡਰਟੇਕਿੰਗਜ਼ ਕੰਸਟੀਚਿਊਟ ਕੀਤੀ ਜਿਸਨੇ ਪਹਿਲੀ ਰਿਪੋਰਟ ਥੋੜੇ ਦਿਨ ਹੋਏ ਸਦਨ ਦੀ ਮੇਜ਼ ਉਤੇ ਰਖੀ। ਇਸ ਕਮੇਟੀ ਦੇ ਦਾਇਰਾ ਏ ਅਖਤਿਆਰ ਵਿਚ ਜਿੰਨੀਆਂ ਵੀ ਪਬਲਿਕ ਅੰਡਰਟੇਕਿੰਗਜ਼ ਹਨ ਉਹਨਾਂ ਦੀ ਵਰਕਿੰਗ ਨੂੰ ਵੇਖਣਾ ਸੀ। ਇਸ ਕਮੇਟੀ ਦੇ ਬਿਜਲੀ ਬੋਰਡ ਦੀ ਵਰਕਿੰਗ ਨੂੰ ਦੇਖਦੇ ਹੋਏ, ਇਹ ਗਲ ਨੋਟਿਸ ਵਿਚ ਆਈ ਕਿ ਇਕ ਪ੍ਰਾਈਵੇਟ ਫ਼ਰਮ ਟਾਟਾ ਕਨਸਲਟੈਂਟ ਕੋਲੋਂ ਇਹਨਾਂ ਨੇ ਡਿਜ਼ਾਈਨ ਲੀਤਾ ਔਰ ਉਸ ਡਿਜ਼ਾਈਨ ਲਈ ਇਹਨਾਂ ਨੇ ਸਾਢੇ ਸਤਾਈ ਲੱਖ ਰੁਪਏ ਦਿਤੇ। (ਵਿਘਨ) ਕਮੇਟੀ ਦੇ ਨੋਟਿਸ਼ ਵਿਚ ਇਹ ਗਲ ਆਈ ਹੈ ਕਿ ਉਸ ਡੀਜ਼ਾਈਨ ਲਈ ਜਿਹੜਾ ਕਿ ਟਾਟਾ ਕਨਸਲਟੈਂਟ ਨੇ ਆਂਧਰਾ ਤੋਂ ਲੀਤੇ

[ਕਾਮਰੇਡ ਸੱਤਪਾਲ ਡਾਂਗ]

ਉਸ ਲਈ ਇਨ੍ਹਾਂ ਨੇ 16 ਲਖ ਰੁਪਏ ਖਰਚੇ। ਇਸ ਬਾਰੇ (ਵਿਘਨ) ਚੇਅਰਮੈਨ, ਬਿਜਲੀ ਬੋਰਡ ਅਤੇ ਇਰੀਗੇਸ਼ਨ ਡਿਪਾਰਟਮੈਂਟ ਦੇ ਸਕੱਤਰ ਨੂੰ ਪੂਰੀ ਤਫਸੀਲ ਨਾਲ ਐਗਜ਼ਾਮਿਨ ਕੀਤਾ ਗਿਆ। ਇਸ ਦੇ ਬਾਰੇ ਤਫਸੀਲ ਨਾਲ ਫੈਕਟਸ ਪੁਛੇ ਗਏ। ਜਿਹੜੀਆਂ ਗਲਾਂ ਉਨ੍ਹਾਂ ਨੇ ਕਮੇਟੀ ਨੂੰ ਦਸੀਆਂ ਉਸ ਦੇ ਅਧਾਰ ਉਤੇ ਕਮੇਟੀ ਨੇ ਇਹ ਰੇਕੂਮੈਂਡੇਸ਼ਨ ਕੀਤੀ :-

> "The Committee, therefore, feel that this whole affair seems to be a fishy deal and that a High Powered Committee should be appointed to find out the circumstances under which M/s Tata Consulting Engineers were appointed and the Committee informed of its findings."

ਸਪੀਕਰ ਸਾਹਿਬ, ਤੁਸੀਂ ਨੋਟ ਕਰੋਗੇ ਕਿ ਪਬਲਿਕ ਅੰਡਰਟੇਕਿੰਗਜ਼ ਕਮੇਟੀ ਕੋਲ ਐਨਾ ਮੈਟੀਰੀਅਲ ਸੀ, ਉਹ ਬਿਲਕੁਲ ਕੈਟੇਗੋਰੀਕਲ ਫਾਈਡਿੰਗਜ਼ ਦਿੰਦੇ (ਵਿਘਨ) ਕਿ ਇਸ ਦੇ ਵਿਚ ਬਹੁਤ ਨਾਜਾਇਜ਼ ਤੌਰ ਤੇ ਰੁਪਿਆ ਜ਼ਾਇਆ ਕੀਤਾ ਗਿਆ ਹੈ। ਲੇਕਿਨ ਅਬੰਡੈਂਟ ਕਾਸ਼ਨ ਦੇ ਤੌਰ ਤੇ ਕਮੇਟੀ ਨੇ ਇਹ ਕਿਹਾ ਕਿ ਇਹ ਮਾਲੂਮ ਹੁੰਦਾ ਹੈ ਔਰ ਮਜ਼ੀਦ ਇਨਕੁਆਇਰੀ ਕੀਤੀ ਜਾਏ, ਹਾਈ ਪਾਵਰਡ ਇਨਕੁਆਇਰੀ ਕੀਤੀ ਜਾਵੇ। ਪਰ ਹੈਰਾਨਗੀ ਹੈ ਕਿ ਬਿਜਲੀ ਬੋਰਡ ਦੇ ਚੇਅਰਮੈਨ ਇਕ ਜ਼ਿੰਮੇਵਾਰ ਅਫਸ਼ਰ ਹਨ ਅਤੇ ਬਜਾਏ ਇਸ ਦੇ ਕਿ ਇਸ ਦੀ ਇਨਕੁਆਇਰੀ ਹੋਣ ਦਿੰਦੇ ਇਹ ਫੌਰੀ ਤੌਰ ਤੇ ਪਰੈਸ ਵਿਚ ਚਲੇ ਗਏ ਔਰ ਪਰੈਸ ਵਿਚ ਜਾ ਕੇ ਕੀ ਕਹਿੰਦੇ ਹਨ ਕਿ ਅਸੀਂ ਫੈਕਟਸ ਮੈਨਸ਼ਨ ਕਰਦੇ ਹਾਂ ਕਿ ਯੂ. ਪੀ ਵਿਚੋਂ ਡਿਜ਼ਾਇਨ ਲੈਂਦੇ ਤਾਂ ਉਹ ਹੋਰ ਮਹਿੰਗਾ ਸੀ। ਉਸ ਨਾਲ ਜੇ ਅਸੀ ਡਿਜਾਈਨ ਬਣਾਉਂਦੇ ਤਾਂ ਉਹ ਹੋਰ ਮਹਿੰਗਾ ਹੁੰਦਾ। ਅਸੀਂ ਫੈਕਟਸ ਮੈਨਸ਼ਨ ਕਰਦੇ ਹਾਂ ਜਿਹੜੇ ਪਬਲਿਕ ਅੰਡਰ ਟੇਕਿੰਗਜ ਕਮੇਟੀ ਅਗੇ ਨਹੀਂ ਰਖੇ। ਜੋ ਅਸੀਂ ਕਿਹਾ ਕਿ 16 ਲੱਖ ਰੁਪਏ ਦਾ ਆਂਧਰਾ ਪਰਦੇਸ਼ ਤੋਂ ਲੈਕੇ ਟਾਟਾ ਕੰਸਲਟੈਂਟਸ ਨੇ ਅੱਗੇ ਇਨ੍ਹਾਂ ਨੂੰ ਸਾਢੇ ਸਤਾਈ ਲਖ ਰੁਪਏ ਨੂੰ ਦਿਤਾ, ਇਹ ਫ਼ੈਕਟਸ ਨਹੀਂ ਦਸੇ। ਇਸ ਢੰਗ ਨਾਲ ਇਨ੍ਹਾਂ ਨੇ ਕਿਹਾ ਕਿ ਆਂਧਰਾ ਦਾ ਡਿਜਾਈਨ ਜਿਹੜਾ ਸੀ ਉਹ ਐਕਸਟੈਨਸ਼ਨ ਵਾਸਤੇ ਡਿਜ਼ਾਈਨ ਸੀ ਅਤੇ ਪੂਰਾ ਡਿਜ਼ਾਈਨ ਨਹੀਂ ਸੀ, ਇਸ ਕਰਕੇ ਵਧ ਪੈਸੇ ਦਿਤੇ। ਇਹ ਗੱਲ ਪਬਲਿਕ ਅੰਡਰਟੇਕਿੰਗਜ਼ ਕਮੇਟੀ ਨੂੰ ਨਹੀਂ ਦਸੀ ਗਈ ਜਿਸ ਵੇਲੇ ਕਿ ਇਨ੍ਹਾਂ ਦਾ ਓਰਲ ਐਗਜ਼ਾਮੀਨੇਸ਼ਨ ਕੀਤਾ ਗਿਆ ਸੀ। ਨਵੇਂ ਫੈਕਟਸ ਲੈ ਕੇ ਕਮੇਟੀ ਨੂੰ ਹਾਈਲੀ ਆਬਜੈਕਸ਼ਨੇਬਲ ਲੈਂਗੁਏਜ ਵਿਚ ਕ੍ਰਿਟੇਸਾਈਜ਼ ਕੀਤਾ (ਵਿਘਨ) ਕਮੇਟੀ ਨੇ ਇਹ ਕਿਹਾ ਕਿ ਪਬਲਿਕ ਸੈਕਟਰ ਵਿਚ ਕੰਸਲਟੈਂਟਸ ਨੂੰ ਇਸ ਬਾਰੇ ਪੁਛਣਾ ਚਾਹੀਦਾ ਸੀ ਕਿ ਕਿੰਨੇ ਪੈਸੇ ਲਵੋਂਗੇ ਪਰ ਇਨ੍ਹਾਂ ਨੇ ਪਰਾਈਵੇਟ ਸੈਕਟਰ ਵਿਚ ਨੈਗੋਸ਼ੀਏਟ ਕਰਕੇ ਵਧ ਪੈਸੇ ਖਰਚੇ। ਉਹਦੇ ਜਵਾਬ ਵਿਚ ਪਰੈਸ ਵਿਚ ਜਾਕੇ ਇਹ ਕਹਿੰਦੇ ਹਨ ਕਿ ਕਮੇਟੀ ਨੇ ਇਹ ਗਲ ਕਰ ਦਿਤੀ ਜਿਵੇਂ ਕਿ ਕੋਈ ਮਰੀਜ਼ ਹੋਵੇ ਅਤੇ ਉਹਦਾ ਇਲਾਜ ਕਰਨਾ ਹੋਵੇ ਤਾਂ ਉਹਦੇ ਲਈ ਪ੍ਰਾਈਵੇਟ ਡਾਕਟਰ ਕੋਲੋਂ ਟੈਂਡਰ ਮੰਗਵਾਏ ਗਏ ਹੋਣ ਕਿ ਉਹ ਕਿੰਨੇ ਪੈਸੇ ਲਵੇਗਾ। (ਵਿਘਨ) ਇਸ ਸਬੰਧੀ ਮੈਂ ਇਹ ਸਮਝਦਾਂ ਹਾਂ ਕਿ ਕਿਸੇ ਥਰਮਲ ਪਲਾਂਟ ਦੇ ਡਿਜ਼ਾਈਨ ਲੈਣ ਬਾਰੇ ਜੇ ਇਹ ਕਿਸੇ ਹਾਈਲੀ ਕੁਆਲੀਫਾਈਡ ਜੋ ਕਿ ਪਬਲਿਕ ਸੈਕਟਰ ਵਿਚ ਹੋਵੇ ਉਹਦੇ ਕੋਲੋਂ ਇਹ ਕੰਮ ਕਰਾਉਣ ਤਾਂ ਇਹ ਕੋਈ ਅਨਕੁਆਲੀਫਾਈਡ ਗਲ ਨਹੀਂ ਹੈ। ਜੇ ਨੈਗੋਸ਼ਿਏਟ ਕਰਨਾ ਹੈ ਤਾਂ ਪਬਲਿਕ ਸੈਕਟਰ ਨਾਲ ਨੈਗੋਸ਼ਿਏਟ ਹੋ ਸਕਦਾ ਸੀ। ਸੋ ਜੋ ਇਨ੍ਹਾਂ ਨੇ ਦਲੀਲਾਂ ਦਿਤੀਆਂ ਹਨ ਇਹ ਮੁਨਾਸਿਬ ਨਹੀਂ ਹਨ। ਇਸ ਬਾਰੇ ਪਰੈਸੀਡੈਂਟਸ ਹਨ ਅਤੇ ਇਹ ਸੀਰੀਅਸ ਬਰੀਚ ਆਫ ਪ੍ਰੀਵਿਲੇਜ਼ ਬਣਦਾ ਹੈ। ਸਪੀਕਰ ਸਾਹਿਬ, ਜਿਸ ਵੇਲੇ ਇਹ ਫੈਕਟਸ ਪਬਲਿਕ

ਅੰਡਰ ਟੇਕਿੰਗਜ਼ ਕਮੇਟੀ ਦੀ ਰਿਪੋਰਟ ਵਿਚ ਮੈਨਸ਼ਨ ਹੋਏ ਅਤੇ ਚੇਅਰਮੈਨ ਨੇ ਜਵਾਬ ਦਿਤਾ ਉਸ ਤੋਂ ਬਾਅਦ ਹਾਈਲੀ ਕੁਆਲੀਫਾਈਡ ਟਾਪ ਇੰਜਨੀਅਰਜ਼ ਨੇ ਦਸਿਆ ਕਿ ਹਾਲੇ ਇਸ ਥਰਮਲ ਪਲਾਂਟ ਦੀ 'ਸੀ' ਅਤੇ 'ਡੀ' ਐਕਸਟੈਨਸ਼ਨ ਹੋਣੀ ਹੈ ਅਤੇ ਇਸ ਤੇ 16 ਲਖ ਰੁਪਏ ਹੋਰ ਦੇਣੇ ਹਨ । ਮੈਂ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਕਿ ਬਿਜਲੀ ਬੋਰਡ ਵਿਚ ਕੀ ਹੋ ਰਿਹਾ ਹੈ ਕਮੇਟੀ ਨੇ ਬਹੁਤ ਸੀਰੀਅਸ ਤਰੀਕੇ ਨਾਲ ਅਬੰਡੈਂਟ ਪ੍ਰੀਕਾਸ਼ਨ ਨਾਲ "ਵੇ" ਕਰਕੇ ਫੇਰ ਇਹ ਗਲ ਕਹੀ ਹੈ (ਵਿਘਨ) ਇਟ ਸੀਮਜ਼ ਇਹ ਫਿਸ਼ੀ ਡੀਲ ਹੈ । ਇਨਕੁਆਇਰੀ ਹੋਣੀ ਚਾਹੀਦੀ ਸੀ । (ਵਿਘਨ) ਜੇ ਪੂਰਾ ਮੈਟੀਰੀਅਲ ਹੈ ਸੀ ਤਾਂ ਪਤਾ ਨਹੀਂ ਇਹ ਉਸ ਵੇਲੇ ਦੇਣਾ ਭੁਲ ਗਏ ਸੀ । ਉਹ ਕਮੇਟੀ ਨੂੰ ਸਪਲਾਈ ਕਰਦੇ, ਗੌਰਮਿੰਟ ਨੂੰ ਸਪਲਾਈ ਕਰਦੇ । ਫਿਰ ਉਸ ਨੂੰ ਇੰਪਲੀਮੈਂਟੇਸ਼ਨ ਦੀ ਸਬ-ਕਮੇਟੀ ਦੇਖਦੀ । ਪਰ ਬਿਜਲੀ ਬੋਰਡ ਦੇ ਚੇਅਰਮੈਨ ਨੇ ਇਸ ਦੇ ਉਲਟ ਪਰੈਸ ਦੇ ਵਿਚ ਜਾ ਕੇ ਆਬਜੈਕਸ਼ਨੇਬਲ ਲੈਂਗੁਏਜ਼ ਦੇ ਵਿਚ ਇਸ ਕਮੇਟੀ ਨੂੰ ਕਰਿਟਿਸਾਈਜ਼ ਕੀਤਾ । ਸਪੀਕਰ ਸਾਹਿਬ, ਉਸ ਨੇ ਸਿਰਫ ਹਾਊਸ ਦੀ ਹੀਂ ਪ੍ਰਿਵਿਲਿਜ ਬਰੀਚ ਨਹੀਂ ਕੀਤੀ ਸਗੋਂ ਇਸ ਹਾਊਸ ਦਾ ਕੰਟੇਪਟ ਕੀਤਾ ਤਾਂਕਿ ਇਸ ਬੋਰਡ ਵਿਚ ਜਿਹੜੀ ਲਖਾਂ ਰੁਪਏ ਦੀ ਹੇਰਾ ਫੇਰੀ ਹੁੰਦੀ ਹੈ ਉਸ ਨੂੰ ਠੱਪ ਕਰ ਦਿਤਾ ਜਾਵੇ । ਉਸ ਨੇ ਪਰੈਸ ਦੇ ਵਿਚ ਜਾ ਕੇ ਇਸ ਹਾਊਸ ਦੀ ਕਮੇਟੀ ਨੂੰ ਪਰੈਸ਼ਰਾਈਜ਼ ਕਰਨ ਦੀ ਕੋਸ਼ਿਸ਼ ਕੀਤੀ । It is a serious breach of privilege. The Chairman should be hauled up, brought before this House and should be given punishment.

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਜੋ ਡਾਂਗ ਸਾਹਿਬ ਨੇ ਪ੍ਰਿਵਲਿਜ ਮੋਸ਼ਨ ਦੀ ਗਲ ਕੀਤੀ ਹੈ, ਇਹ ਠੀਕ ਹੈ ਕਿ ਇਹ ਮਾਮਲਾ ਕਾਫੀ ਸੰਗੀਨ ਹੈ । ਪਰ ਸਾਨੂੰ ਇਹ ਪਤਾ ਲਗਿਆ ਹੈ ਕਿ ਬਿਜਲੀ ਬੋਰਡ ਦੇ ਚੇਅਰਮੈਨ ਤੁਹਾਡੇ ਪਾਸ ਆਏ ਸਨ ਅਤੇ ਉਸਨੇ ਰਿਗਰੇਟ ਸ਼ੋ ਕੀਤਾ ਸੀ । ਪਰ ਜੇ ਐਸੀ ਗਲ ਹੈ ਤਾਂ ਫਿਰ ਮਾਮਲੇ ਨੂੰ ਅਛੇ ਤਰੀਕੇ ਨਾਲ ਸੁਲਝਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਕਿਉਂਕਿ ਇਹ ਕਮੇਟੀ ਇਸ ਹਾਊਸ ਵਲੋਂ ਬਣਾਈ ਹੋਈ ਹੁੰਦੀ ਹੈ । (ਵਿਘਨ) ਪਰ ਕਈ ਦਫਾ ਇਹ ਵੀ ਹੁੰਦਾ ਹੈ ਕਿ ਕਈ ਗਲਾਂ ਕਿਸੇ ਅਣਗਹਿਲੀ ਦੇ ਨਾਲ ਹੋ ਜਾਂਦੀਆਂ ਹਨ ਫਿਰ ਉਸ ਨੂੰ ਹਾਊਸ ਦੇਖਦਾ ਹੈ (ਵਿਘਨ) ਪਰ ਅਗਰ ਤੁਹਾਡੇ ਨੋਟਿਸ ਵਿਚ ਐਸੀ ਗੱਲ ਹੈ ਕਿ ਉਸ ਨੇ ਰਿਗਰੈਟ ਸ਼ੋ ਕੀਤਾ ਹੈ ਤਾਂ ਫਿਰ ਇਸ ਚੀਜ਼ ਨੂੰ ਹਾਊਸ ਵਿਚ ਲਿਆਕੇ ਇਸ ਮਾਮਲੇ ਨੂੰ ਅੱਛੇ ਤਰੀਕੇ ਨਾਲ ਸੁਲਝਾ ਲਿਆ ਜਾਵੇ ਤਾਂ ਬੜੀ ਚੰਗੀ ਗਲ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਛੋਟੀਆਂ ਮੋਟੀਆਂ ਗਲਾਂ ਇਥੇ ਹੁੰਦੀਆਂ ਰਹਿੰਦੀਆਂ ਹਨ ਪਰ ਬਹੁਤ ਵਾਰੀ ਤਾਂ ਉਹ ਰਿਗਰੈਟ ਸ਼ੋ ਕਰਨ ਨਾਲ ਉਹਨਾਂ ਦਾ ਨਿਪਟਾਰਾ ਹੋ ਜਾਂਦਾ ਹੈ । ਪਰ ਇਸ ਹਾਊਸ ਨੇ ਇਕ ਕਮੇਟੀ ਬਣਾਈ, "ਪਬਲਿਕ ਅੰਡਰਟੇਕਿੰਗਜ਼ ਕਮੇਟੀ ।" ਅਗਰ ਉਸ ਕਮੇਟੀ ਦੀ ਹੱਤਕ ਜਾਂ ਬੇਇਜ਼ਤੀ ਕੀਤੀ ਜਾਵੇ ਤਾਂ ਇਹ ਸਾਰੇ ਹਾਊਸ ਦੀ ਬੇਇਜ਼ਤੀ ਹੋ ਜਾਂਦੀ ਹੈ । (ਵਿਘਨ) ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਤੁਹਾਨੂੰ ਉਸ ਨੇ ਕੋਈ ਰਿਟਨ ਰਿਗਰੈਟ ਕੀਤੀ ਹੈ ਤਾਂ ਤੁਸੀਂ ਉਸ ਨੂੰ ਹਾਊਸ ਵਿਚ ਪੜ੍ਹਕੇ ਸੁਣਾ ਦਿਉ ਅਤੇ ਜੇ ਕੋਈ ਜ਼ਬਾਨੀ ਹੋਈ ਹੈ ਤਾ ਉਹ ਵੀ ਇਥੇ ਦਸ ਦਿਉ । ਪਰ ਇਸ ਗਲ ਦੇ ਬਾਵਜੂਦ ਵੀ ਮੈਂ ਸਮਝਦਾ ਹਾਂ ਕਿ ਇਹ ਮਾਮਲਾ ਬੜਾ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਗੰਭੀਰ ਹੈ । ਇਸ ਨੂੰ ਪੂਰਾ ਐਗਜ਼ਾਮਿਨ ਕਰਨਾ ਚਾਹੀਦਾ ਹੈ ਅਤੇ ਬਿਜਲੀ ਬੋਰਡ ਦੇ ਚੇਅਰਮੈਨ ਨੂੰ ਬੁਲਾਕੇ ਉਸ ਕੋਲੋਂ ਇਸ ਹਾਊਸ ਤੋਂ ਮੁਆਫੀ ਮੰਗਵਾਈ ਜਾਵੇ । ਨਹੀਂ ਤਾਂ ਫਿਰ ਅਗੇ ਨੂੰ ਕਮੇਟੀਆਂ ਆਪਣੇ ਫੰਕਸ਼ੰਜ਼ ਨਹੀਂ ਕਰ ਸਕਣਗੀਆਂ । ਕਮੇਟੀਆਂ ਆਪਣੀ ਡਿਗਨਿਟੀ ਜਾਂ ਇੰਡੀਪੈਂਸ ਨਾਲ ਆਪਣਾ ਕੰਮ ਨਹੀਂ ਕਰ ਸਕਣਗੀਆਂ । ਇਸ ਲਈ ਇਸ ਹਾਊਸ ਦੀ ਡਿਗਨਿਟੀ ਨੂੰ ਕਾਇਮ ਰਖਣ ਲਈ ਅਤੇ ਇਸ ਹਾਊਸ ਦੀ ਕਮੇਟੀ ਦੀ ਡਿਗਨਿਟੀ ਨੂੰ ਕਾਇਮ ਰਖਣ ਲਈ the Chairman should be called here before this House. He should apologise before this House.

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਸਪੀਕਰ ਸਾਹਿਬ, ਅਸੀਂ ਇਹ ਚੀਜ਼ ਪਤਾ ਕਰਨਾ ਚਾਹੁੰਦੇ ਹਾਂ । ਸਾਡੀ ਇਹ ਇਨਫਰਮੇਸ਼ਨ ਹੈ ਕਿ ਬਿਜਲੀ ਬੋਰਡ ਦੇ ਚੇਅਰਮੈਨ ਨੇ ਤੁਹਾਥੋਂ ਕੋਈ ਅਨਕੁਆਲੀਫਾਈਡ ਮੁਆਫੀ ਮੰਗੀ ਹੈ । (ਵਿਘਨ) ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਅਗਲੇ ਦਿਨ ਇਸ ਹਾਊਸ ਵਿਚ ਇਕ ਨੌਜਵਾਨ ਨੇ ਛਾਲ ਮਾਰਕੇ ਇਕ ਮਾਨਯੋਗ ਮੈਂਬਰ ਦੇ ਖਿਲਾਫ ਨਾਹਰੇ ਮਾਰੇ ਅਤੇ ਕੁਝ ਮੈਟਰ ਸੁਟਿਆ ਸੀ । (ਵਿਘਨ) ਇਹ ਵੀ ਬੜੀ ਸੀਰੀਅਸ ਗੱਲ ਹੈ ਔਰ ਉਸ ਨੇ ਅਨਕੁਆਲੀਫਾਈਡ ਮੁਆਫੀ ਮੰਗ ਲਈ ਤਾਂ ਹਾਊਸ ਨੇ ਉਸ ਨੂੰ ਛੱਡ ਦਿਤਾ ਸੀ । ਜੇ ਤਾਂ ਐਸੀ ਗਲ ਹੈ (ਵਿਘਨ) ਤਾਂ ਬਰੀਚ ਇਸ ਹਾਊਸ ਦੀ ਮੇਰੀ ਨਜ਼ਰ ਵਿਚ ਸ਼ਾਇਦ ਹੈ । ਪਰ ਮੈਂ ਇਸ ਪੁਆਇੰਟ ਤੇ ਨਹੀਂ ਜਾਣਾ ਚਾਹੁੰਦਾ ਕਿਉਂਕਿ ਕੋਈ ਵੀ ਇਹੋ ਜਿਹੀ ਗਲ ਹੁੰਦੀ ਹੈ, ਇਹ ਬੜੀ ਸੀਰੀਅਸ ਗਲ ਹੈ । ਜੋ ਕੁਝ ਡਾਂਗ ਸਾਹਿਬ ਨੇ ਕਿਹਾ ਹੈ, ਮੈਂ ਇਹ ਨਹੀਂ ਕਹਿੰਦਾ ਕਿ ਉਹਨਾਂ ਨੇ ਗਲਤ ਪੁਆਇੰਟ ਉਠਾਇਆ ਹੈ । ਬਰੀਚ ਆਫ ਪ੍ਰਿਵਿਲਿਜ ਲਾਈ ਕਰਦੀ ਹੈ । ਜੋ ਕੁਝ ਵੀ ਹਾਊਸ ਦੀ ਡਿਗਨਿਟੀ ਹੈ ਉਹ ਸਾਡੇ ਸਾਰਿਆਂ ਦੀ ਹੈ ਭਾਵੇਂ ਕੋਈ ਇਧਰ ਬੈਠਾ ਹੈ ਜਾਂ ਉਧਰ ਬੈਠਾ ਹੈ । ਪ੍ਰਿਵਿਲਿਜ ਸਾਰੇ ਹਾਊਸ ਦੀ ਹੈ । ਇਸ ਲਈ ਜੇ ਤਾਂ ਕੋਈ ਐਸੀ ਗਲ ਹੈ ਅਤੇ ਜੋ ਸਾਨੂੰ ਇਨਫਰਮੇਸ਼ਨ ਹੈ ਕਿ ਉਸ ਨੇ ਤੁਹਾਡੇ ਕੋਲੋਂ ਅਨਕੁਆਲੀਫਾਈਡ ਮੁਆਫੀ ਮੰਗੀ ਹੈ ਤਾਂ Although it is a very serious matter, we would request you to take a lenient view as has been the practice of this House.

**Acharya Prithvi Singh Azad :** How are the Ministers going to defend this issue ?

**ਸ਼੍ਰੀ ਸਪੀਕਰ** : ਇਹ ਬੜੀ ਸੀਰੀਅਸ ਗਲ ਹੈ । ਵਧ ਤੋਂ ਵਧ ਵਜ਼ੀਰ ਇਸ ਬਾਰੇ ਕਹਿ ਲੈਣ । ਹਾਊਸ ਨੂੰ ਸੰਤੁਸ਼ਟ ਹੋਣਾ ਚਾਹੀਦਾ ਹੈ । (It is a serious matter It will be proper if the maximum number of hon. Ministers express their views in the matter. The House must be fully satisfied.)

ਸਿੰਜਾਈ ਅਤੇ ਬਿਜਲੀ ਮੰਤਰੀ : ਸਪੀਕਰ ਸਾਹਿਬ, ਇਹ ਮਸਲਾ ਬੜਾ ਗੰਭੀਰ ਹੈ । (ਵਿਘਨ)

**ਸ੍ਰੀ ਯੱਸ਼ ਪਾਲ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਇਕ ਬੜਾ ਅਹਿਮ ਮਸਲਾ ਹੈ । ਇਹ ਕਾਫੀ ਸੀਰੀਅਸ ਗਲ ਹੈ ਜੋ ਡਾਂਗ ਸਾਹਿਬ ਨੇ ਕਹੀ ਹੈ । ਲੇਕਿਨ ਹਾਊਸ ਦਾ ਇਕ ਪਰੋਸੀਜ਼ਰ ਹੈ ਇਕ ਆਰਡਰ ਹੈ ਇਸ ਦੇ ਵਿਚ ਤੁਸੀਂ ਫੈਸਲਾ ਕਰਨਾ ਹੋਵੇਗਾ ਕਿ ਇਹ ਪ੍ਰਾਈਮਾ ਫੇਸਾਈ ਦਾ ਕੇਸ ਹੈ ਜਾਂ ਨਹੀਂ ਇਸ ਨੂੰ ਪ੍ਰਿਵਿਲਿਜ ਕਮੇਟੀ ਵਿਚ ਭੇਜਿਆ ਜਾਵੇ ਜਾਂ ਨਾਂ । ਮੈਨੂੰ ਪਤਾ ਨਹੀਂ ਤੁਸੀਂ ਇਸ ਉਤੇ ਕੀ ਰੂਲਿੰਗ ਦੇਣੀ ਹੈ ਜਾਂ ਕੀ ਰੂਲਿੰਗ ਦਿਤੀ ਹੈ । (ਵਿਘਨ) ਅਗਰ ਤਾਂ ਇਹ ਤੁਸੀਂ ਫੈਸਲਾ ਕਰ ਲਿਆ ਹੈ ਕਿ ਇਹ ਪ੍ਰਾਈਮਾ ਫੇਸਾਈ ਕੇਸ ਬਣਦਾ ਹੈ ਤਾਂ ਫਿਰ ਪ੍ਰਿਵਿਲਿਜ ਕਮੇਟੀ ਦੇ ਸਾਹਮਣੇ ਜਾਣਾ ਚਾਹੀਦਾ ਹੈ ਅਤੇ ਫਿਰ ਕਮੇਟੀ ਦਸੇ ਕਿ ਉਸ ਨੂੰ ਸਜ਼ਾ ਦੇਣੀ ਚਾਹੀਦੀ ਹੈ ਜਾਂ ਨਹੀਂ ਦੇਣੀ ਚਾਹੀਦੀ ਜਾਂ ਕਿ ਮੁਆਫ ਕਰਨਾ ਚਾਹੀਦਾ ਹੈ । ਜੇ ਅਸੀਂ ਪ੍ਰਿਵਿਲਿਜ ਕਮੇਟੀ ਦੇ ਬਗੈਰ ਹੀ ਕਹੀਏ, ਜਿਸ ਤਰ੍ਹਾਂ ਇਥੇ ਕਿਹਾ ਗਿਆ ਹੈ ਕਿ ਚੇਅਰਮੈਨ ਹਾਊਸ ਦੇ ਸਾਹਮਣੇ ਆ ਕੇ ਮੁਆਫੀ ਮੰਗੇ ਅਤੇ ਇਹ ਵੀ ਕਿਹਾ ਗਿਆ ਹੈ ਕਿ ਕੋਈ ਲੀਨੀਐਂਟ ਵਿਊ ਲੈ ਲਿਆ ਜਾਵੇ, ਇਸ ਤਰ੍ਹਾਂ ਇਹ ਠੀਕ ਨਹੀਂ ਹੈ । ਇਸ ਲਈ ਤੁਸੀਂ ਪਹਿਲੇ ਰੂਲਿੰਗ ਦਿਉ ਕਿ ਇਹ ਪ੍ਰਾਈਮਾ ਫੇਸਾਈ ਗਲ ਬਣਦੀ ਹੈ ਜਾਂ ਨਹੀਂ ਬਣਦੀ ?

**Mr. Speaker** : The motion is in order and it is before the House. The decision of the House is supreme.

**ਸ੍ਰੀ ਯੱਸ਼ ਪਾਲ** : ਜੇ ਉਹ ਇਨ ਆਰਡਰ ਹੈ ਤਾਂ ਫਿਰ ਬਹਿਸ ਉਸ ਗਲ ਬਾਰੇ ਹੋਣੀ ਚਾਹੀਦੀ ਹੈ । ਫਿਰ ਇਹ ਪ੍ਰਿਵਿਲਿਜ ਕਮੇਟੀ ਵਿਚ ਜਾਣਾ ਚਾਹੀਦਾ ਹੈ ਅਤੇ ਉਸ ਤੋਂ ਪਹਿਲਾਂ ਉਸ ਨੂੰ ਸਜ਼ਾ ਨਾ ਦਿਤੀ ਜਾਵੇ । ਇਸ ਲਈ ਸਜ਼ਾ ਦੇਣ ਬਾਰੇ ਪਹਿਲਾਂ ਨਹੀਂ ਫੈਸਲਾਂ ਹੋਣਾ ਚਾਹੀਦਾ ।

**ਵਿਕਾਸ ਮੰਤਰੀ** : ਪੁਆਇੰਟ ਆਫ ਆਰਡਰ, ਸਰ । ਅਗਰ ਇਹ ਇਸ਼ੂ ਇਨ ਆਰਡਰ ਹੈ ਤਾਂ ਹੀ ਤੁਸੀਂ ਇਜਾਜ਼ਤ ਦਿਤੀ ਹੈ ।

ਸ੍ਰੀ ਸਪੀਕਰ : ਮੈਂ ਤਾਂ ਕਿਹਾ ਹੈ ਕਿ ਇਹ ਇਨ ਆਰਡਰ ਹੈ । (I have already told the House that this motion is in order.)

**Development Minister** : You have declared this motion in order. Therefore you have allowed it to be moved here. When the Motion comes before the House, the House is supreme. No Committee is superior to the House.

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਰੂਲਜ਼ ਬੜੇ ਕਲੀਅਰ ਹਨ....(ਵਿਘਨ) ।

ਸਰਦਾਰ ਜਸਦੇਵ ਸਿੰਘ ਸੰਧੂ : ਸਪੀਕਰ ਸਾਹਿਬ, ਇਹ ਬਗੈਰ ਪਰਮਿਸ਼ਨ ਦੇ ਬੋਲੀ ਜਾਂਦੇ ਹਨ । ਪਰ ਜੇ ਅਸੀਂ ਕੁਝ ਇਸ ਤਰ੍ਹਾਂ ਕਹਿੰਦੇ ਹਾਂ ਤੁਸੀਂ ਐਕਸਪੰਜ ਕਰਵਾ ਦਿੰਦੇ ਹੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਸੀਰੀਅਸ ਹੈ । ਇਸ ਵਿਚ ਸਾਰੇ ਹਾਊਸ ਦੀ ਬੇਇਜ਼ਤੀ ਹੋਈ ਹੈ ਕਿਉਂਕਿ ਇਹ ਕਮੇਟੀ ਇਸ ਹਾਊਸ ਦੀ ਸੀ ਅਤੇ ਉਸ ਕਮੇਟੀ ਦੇ ਵਿਚ ਸਾਰੀਆਂ ਪਾਰਟੀਆਂ ਦੇ ਰੀਪ੍ਰੀਜ਼ੈਂਟੇਟਿਵਜ਼ ਸਨ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਮਸਲਾ ਜ਼ਰੂਰ ਪ੍ਰਿਵਿਲਿਜ ਕਮੇਟੀ ਵਿਚ ਜਾਣਾ ਚਾਹੀਦਾ ਹੈ ਅਤੇ ਇਸ ਦੇ ਉਤੇ ਅੱਛੀ ਤਰ੍ਹਾਂ ਵਿਚਾਰ ਕਰਕੇ ਮੁਨਾਸਿਬ ਕਾਰਵਾਈ ਹੋਣੀ ਚਾਹੀਦੀ ਹੈ । (ਤਾੜੀਆਂ)

ਸਿੰਜਾਈ ਅਤੇ ਬਿਜਲੀ ਮੰਤਰੀ : ਸਪੀਕਰ ਸਾਹਿਬ, ਇਹ ਮਸਲਾ ਜੋ ਹਾਊਸ ਦੇ ਸਾਹਮਣੇ ਹੈ, ਇਹ ਮੈਂ ਸਮਝਦਾ ਹਾਂ ਕਿ ਕਾਫ਼ੀ ਗੰਭੀਰ ਹੈ । ਬਿਜਲੀ ਬੋਰਡ ਦੇ ਚੇਅਰਮੈਨ ਆਏ ਸੀ ਔਰ ਸਪੀਕਰ ਸਾਹਿਬ, ਉਹ ਤੁਹਾਨੂੰ ਵੀ ਮਿਲੇ ਹਨ । ਉਸ ਨੇ ਰਿਟਨ ਮੁਆਫ਼ੀ ਮੰਗੀ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਜੇ ਉਸ ਨੇ ਰਿਟਨ ਮੁਆਫ਼ੀ ਮੰਗੀ ਹੈ ਤਾਂ ਉਸ ਨੂੰ ਹਾਊਸ ਦੇ ਟੇਬਲ ਤੇ ਰਖੋ ।

ਸਿੰਜਾਈ ਅਤੇ ਬਿਜਲੀ ਮੰਤਰੀ : ਜਿਹੜੀ ਗਲ ਕਹੀ ਗਈ ਹੈ ਉਹ ਨਹੀਂ ਸੀ ਕਹਿਣੀ ਚਾਹੀਦੀ । (ਵਿਘਨ) ਜੇ ਅਣਗਹਿਲੀ ਨਾਲ ਕਿਹਾ ਗਿਆ ਹੋਵੇ ਅਤੇ ਉਹ ਗਲਤੀ ਨੂੰ ਐਡਮਿਟ ਕਰਦਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਮਾਮਲਾ ਇਥੇ ਨਹੀਂ ਨਿਪਟਾ ਦੇਣਾ ਚਾਹੀਦਾ ਹੈ । (ਵਿਘਨ) ਮੇਰੀ ਰਿਕੁਐਸਟ ਹੈ ਕਿ ਇਹ ਮਹਿਕਮਾ ਅਟਾਨੋਮਸ ਬਾਡੀ ਹੈ । ਕਿਉਂਕਿ ਇਹ ਮਹਿਕਮਾ ਮੇਰੇ ਪਾਸ ਹੈ ਇਸ ਕਰਕੇ I am also sorry for it. (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਜੋ ਇਸ਼ੂ ਡਾਂਗ ਸਾਹਿਬ ਨੇ ਰੇਜ਼ ਕੀਤਾ ਹੈ ਇਹ ਬੜਾ ਅਹਿਮ ਇਸ਼ੂ ਹੈ । ਜੇਕਰ ਕਿਸੇ ਅਣਜਾਣੇ ਵਿਅਕਤੀ ਕੋਲੋਂ ਹਾਊਸ ਦੀ ਮਰਿਆਦਾ ਭੰਗ ਹੁੰਦੀ ਤਾਂ ਉਸ ਨੂੰ ਮੁਆਫ਼ੀ ਦੇ ਕੇ ਛਡ ਦਿੰਦੇ । ਪਰ ਇਕ ਸੀਨੀਅਰ ਅਫ਼ਸਰ ਕੋਲੋਂ, ਇਤਨੀ ਉਚੀ ਪਦਵੀ ਤੇ ਹੁੰਦੇ ਹੋਏ ਉਸ ਵਲੋਂ ਜਾਣ ਬੁਝਕੇ ਇਸ ਹਾਊਸ ਦੀ ਕਮੇਟੀ ਬਾਰੇ ਇਹੋ ਜਿਹੇ ਸ਼ਬਦ ਕਹਿਣੇ ਮੈਂ ਸਮਝਦਾ ਹਾਂ ਕਿ ਇਸ ਤੋਂ ਵਡੀ ਗਲਤੀ ਪਿਛਲੇ 10-15 ਸਾਲਾਂ ਵਿਚ ਕਿਸੇ ਵੀ ਸਰਕਾਰੀ ਅਫਸਰ ਨੇ ਨਹੀਂ ਕੀਤੀ । (ਵਿਘਨ)

Mr. Speaker : Order please.

ਸਰਦਾਰ ਜਸਦੇਵ ਸਿੰਘ ਸੰਧੂ : ਇਹ ਬਹੁਤ ਮਾੜੀ ਗਲ ਹੈ । ਔਰ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਅਜ ਤਕ ਜਦੋਂ ਵੀ ਕੋਈ ਪ੍ਰਿਵਲਿਜ ਮੋਸ਼ਨ ਤੁਹਾਡੇ ਵਲੋਂ ਇਨ ਆਰਡਰ ਕਰਾਰ ਦਿਤੀ ਗਈ ਹੈ ਤਾਂ ਉਹ ਹਮੇਸ਼ਾ ਪ੍ਰਿਵਲਿਜ ਕਮੇਟੀ ਨੂੰ ਰੈਫਰ ਕੀਤੀ ਗਈ ਹੈ । ਇਸ ਹਾਊਸ ਦਾ ਕੋਈ ਐਸਾ ਪ੍ਰੈਸੀਡੈਂਟ ਨਹੀਂ ਹੈ ਜਿਸ ਵਿਚ ਤੁਸੀਂ ਪ੍ਰਿਵਲਿਜ ਮੋਸ਼ਨ ਇਨ ਆਰਡਰ ਡਿਕਲੇਅਰ ਕੀਤੀ ਹੋਵੇ ਅਤੇ ਕਮੇਟੀ ਨੂੰ ਰੈਫਰ ਕੀਤੇ ਬਿਨਾਂ ਕੋਈ ਫੈਸਲਾ ਕੀਤਾ ਹੋਵੇ ਮੈਂ ਸਮਝਦਾ ਹਾਂ ਕਿ ਅਗਰ ਅਸੀਂ ਇਹੋ ਜਿਹਾ ਕੋਈ ਤਰੀਕਾ ਅਖਤਿਆਰ ਕੀਤਾ ਤਾਂ ਅਸੀਂ ਇਨ੍ਹਾਂ ਲੋਕਾਂ ਨੂੰ ਇਸ ਗਲ ਦੀ ਸ਼ਹਿ ਦਿਆਂਗੇ ਕਿ ਜੋ ਮਰਜ਼ੀ ਪਹਿਲਾਂ ਆਖ ਲਉ ਅਤੇ ਫਿਰ ਆ ਕੇ ਮੁਆਫ਼ੀ ਮੰਗ ਲਉ ਅਤੇ ਫਿਰ ਉਸ ਨੂੰ

ਬਖਸ਼ ਦਿਉ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜੋ ਹਾਊਸ ਦੀ ਪ੍ਰਿਵਿਲਿਜ ਕਮੇਟੀ ਬਣਾਈ ਹੋਈ ਹੈ ਉਸ ਨੂੰ ਇਹ ਮਾਮਲਾ ਰੈਫਰ ਕਰ ਦਿਉ ਅਤੇ ਉਹ ਆਪਣੇ ਠੰਡੇ ਦਿਲ ਨਾਲ ਇਸ ਤੇ ਵਿਚਾਰ ਕਰੇ ਅਤੇ ਫਿਰ ਆਪਣਾ ਫੈਸਲਾ ਦੇਵੇ । ਇਸ ਤਰ੍ਹਾਂ ਦਾ ਪ੍ਰੋਸੀਜਰ ਅਖਤਿਆਰ ਕਰਨਾ ਮੁਨਾਸਿਬ ਗੱਲ ਨਹੀਂ ਹੈ ਕਿ ਅੱਜ ਹੀ ਮੋਸ਼ਨ ਤੁਸੀਂ ਇਨ ਆਰਡਰ ਡਿਕਲੇਅਰ ਕਰੋ ਅਤੇ ਅੱਜ ਹੀ ਫੈਸਲਾ ਕਰ ਦਿਉ । ਇਹ ਜਿਹੜਾ ਤੁਸੀਂ ਕਿਹਾ ਹੈ ਕਿ ਇਸ ਤੇ ਬਹੁਤੇ ਵਜ਼ੀਰ ਬੋਲ ਲੈਣ ਤਾਂ ਕਿ ਹਾਊਸ ਦੀ ਤਸੱਲੀ ਹੋ ਜਾਵੇ, ਮੈਂ ਕਹਿੰਦਾ ਹਾਂ ਕਿ ਇਹ ਵੀ ਗਲਤ ਹੈ । ਇਹ ਮਾਮਲਾ ਪ੍ਰਿਵਿਲਿਜ ਕਮੇਟੀ ਕੋਲ ਰੈਫਰ ਹੋਣਾ ਚਾਹੀਦਾ ਹੈ, ਉਹ ਆਪਣਾ ਫੈਸਲਾ ਦੇਵੇ ਅਤੇ ਉਸ ਦੇ ਬਾਅਦ ਇਹ ਮਾਮਲਾ ਹਾਊਸ ਵਿਚ ਆਉਣਾ ਚਾਹੀਦਾ ਹੈ। ਇਸ ਤੇ ਅੱਜ ਹੀ ਫੈਸਲਾ ਨਹੀਂ ਹੋਣਾ ਚਾਹੀਦਾ । (ਵਿਘਨ)

**Mr. Speaker** : It is really an unfortunate incident. No reflection can be cast on the recommendations of a Committee of the House. The Committees are entitled to the same respect as the House itself. Therefore, if any body casts reflection on the decisions or conduct of the Committee, it amounts to a breach of privilege of the House itself.

I might mention here that earlier in reply to a question in this House in 1955 the then Minister for Irrigation laid a note on the Table of the House which contained remarks observations which were derogatory to the dignity and the constitutional importance of the Public Accounts Committee.

Those observations/remarks were made the basis of a question of privilege. Thereupon, the then Chief Minister and the Minister for Irrigation and power had to make suitable amends to the House for that lapse.

In the present case, I asked for a clarification from the Chairman of the Electricity Board through the Minister for Irrigation as to whether he had made the statement which had appeared as the news-item in the 'Tribune' and I have received the following reply from the Chairman of the Board.

> "In connection with the notice of Privilege Motion given by Comrade Satya Pal Dang, M.L.A., Chairman of Committee on Public Undertakings regarding the news item which appeared in the Tribune dated the 10th March, 1973, I tender an unqualified apology for the statement that appeared in a section of the press and as attributed to me. However, I wish to submit that I had never used the word 'baseless'. In fact, I only gave details of the costs of Kothgudem. Project and Bhatinda Project. However, I also express regrets for the language used in the statement. I did not mean any disrespect either to the House or to the Committee. I was not aware of the parliamentary procedure in this respect. I want to assure you, Sir, that I have got great regard for the House and its Committee. In the end, I again tender an unqualified apology and express deep regrets for this lapse on my part".

In view of his unqualified apology and regrets. I would suggest to the House that this matter may not be pursued further.

Is it the pleasure of the House that this matter may not be pursued further.

(Voices : Yes, yes.)

**ਸਰਦਾਰ ਜਸਦੇਵ ਸਿੰਘ ਸੰਧੂ :** x x x (ਵਿਘਨ)

**ਸ਼੍ਰੀ ਸਪੀਕਰ :—** ਮੈਂ ਹਾਊਸ ਦਾ ਪਰੈਸੀਡੈਂਟ ਜੋ ਇਸ ਨਾਲੋਂ ਵੀ ਜ਼ਿਆਦਾ ਸੀਰੀਅਸ ਸੀ ਉਹ ਕੋਟ ਕੀਤਾ ਹੈ । (ਵਘਨ) ਲੋਕ ਸਭਾ ਦੇ ਵੀ ਇਹੀ ਪਰੈਸੀਡੈਂਟਸ ਹਨ, ਅਸੀਂ ਕੋਈ ਵੱਖਰੀ ਗੱਲ ਨਹੀਂ ਕੀਤੀ । (I have quoted a precedent of the House which was even more serious than the present one. (*Interruptions*) This is the practice in the Lok Sabha also. We have not done anything different.)

**ਵਿਕਾਸ ਮੰਤਰੀ :** ਆਨ. ਏ. ਪੁਅਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਕ ਆਨਰੇਬਲ ਮੈਂਬਰ ਨੇ ਸਪੀਕਰ ਤੇ ਐਸਪਰਸ਼ਨ ਕਾਸਟ ਕੀਤਾ ਹੈ । He should withdraw his words*.

**Mr. Speaker :** This should not form part of the proceedings.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਵੀ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਅੱਜ ਪੰਜਾਬ ਦੇ ਟੀਚਰਾਂ ਨੇ ਹਰਿਆਣੇ ਦੇ ਟੀਚਰਾਂ ਦੀ ਇਮਦਾਦ ਦੇ ਵਿਚ ਗਰਿਫਤਾਰੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਹਨ । ਹਰਿਆਣੇ ਵਿਚ ਟੀਚਰਾਂ ਨਾਲ ਜੋ ਹੋਈ ਹੈ ਉਹ ਤੁਹਾਨੂੰ ਪਤਾ ਹੈ ਅਤੇ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਪਤਾ ਹੈ । ਉਨ੍ਹਾਂ ਟੀਚਰਾਂ ਦੀ ਹਮਦਰਦੀ ਲਈ ਪੰਜਾਬ ਦੇ ਟੀਚਰਾਂ ਵਿਚ ਵੀ ਲਹਿਰ ਫ਼ੈਲ ਰਹੀ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਹਰਿਆਣੇ ਦੇ ਚੀਫ਼ ਮਨਿਸਟਰ, ਸ੍ਰੀ ਬੰਸੀ ਲਾਲ ਜੀ, ਨਾਲ ਗਲ ਬਾਤ ਕਰਨ ਕਿ ਉਹ ਟੀਚਰਾਂ ਨੂੰ ਦਬਾ ਕੇ ਉਨ੍ਹਾਂ ਨਾਲ ਤਸ਼ੱਦਦ ਨਾ ਕਰਨ ਸਗੋਂ ਉਨ੍ਹਾਂ ਨਾਲ ਕੋਈ ਫੈਸਲਾ ਕਰਨ । (ਵਿਘਨ) ਮੇਰੀ ਅਰਜ਼ ਹੈ ਕਿ ਪੰਜਾਬ ਦੇ ਵਿਚ ਵੀ ਇਹ ਲਹਿਰ ਫੈਲ ਹੋ ਜਾਵੇਗੀ ।(ਵਿਘਨ)

---

## STATEMENT LAID ON THE TABLE OF THE HOUSE IN REPLY TO CALL ATTENTION NOTICE NO. 35

**Minister for Education And Revenue :** Sir, I beg to lay on the Table of the House reply to Call Attention Notice No. 35·

ਧਿਆਨ ਦਵਾਊ ਨੋਟਿਸ ਨੰ: 35

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ ਪਿੰਡ ਆਦੇਕਾਲੀ ਥਾਨਾ ਨੂਰ ਮਹਿਲ ਤਹਿਸੀਲ ਫਿਲੌਰ ਦਾ ਇਕ ਲੜਕਾ ਉਮਰ 23 ਸਾਲ ਦੀ ਹੈ । ਮੋਹਣ ਸਿੰਘ ਵਲਦ ਪਰਤਾਪਾ ਮਹਿਰਾ ਬਰਾਦਰੀ ਦਾ ਹੈ । ਉਸ ਨੂੰ ਢਾਈ ਮਹੀਨੇ ਹਏ ਤਾਂ ਥਾਨਾ ਫਗਵਾੜਾ ਦੇ ਐਸ. ਐਚ. ਓ. ਨੇ ਐਵੇਂ ਹੀ ਚਾਹ ਪੀਂਦੇ ਨੂੰ ਪਕੜ ਲਿਆ ਸੀ । ਨਾ ਤਾਂ ਉਨਾਂ ਦੇ ਵਾਰਸਾਂ ਨੂੰ ਹੀ ਦੱਸਿਆ ਅਤੇ ਨਾ ਹੀ ਅੱਜ ਤਕ ਉਸਦਾ ਕੋਈ ਪਤਾ ਲਗਦਾ ਹੈ । ਮੈਂ ਸਰਕਾਰ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਉਹ ਲੜਕਾ ਕਿਹੜੀ ਜੇਲ੍ਹ ਵਿਚ ਹੈ ? ਸਰਕਾਰ ਇਸ ਤੇ ਬਿਆਨ ਦੇਣ ਦੀ ਖੇਚਲ ਕਰੇ ।

---

*Expunged as ordered by the Chair.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਇਸ ਮਾਮਲੇ ਬਾਰੇ ਜਾਂਚ ਪੜਤਾਲ ਕਰਵਾਈ ਗਈ ਹੈ ਜਿਸ ਤੋਂ ਪਤਾ ਲਗਿਆ ਹੈ ਕਿ ਮੋਹਣ ਸਿੰਘ ਪੁਤਰ ਸ੍ਰੀ ਪਰਤਾਪ ਸਿੰਘ ਵਾਸੀ ਪਿੰਡ ਆਦੇਕਾਲੀ ਥਾਨਾ ਨੂਰ ਮਹਿਲ ਤਹਿਸੀਲ ਫਿਲੌਰ ਅਜੇ ਭੀ ਗੁੰਮ ਹੈ। ਥਾਨਾ ਫਗਵਾੜਾ ਦੀ ਪੁਲਿਸ ਦਾ ਬਿਆਨ ਹੈ ਕਿ ਉਨ੍ਹਾਂ ਉਪਰੋਕਤ ਮੋਹਣ ਸਿੰਘ ਨੂੰ ਗ੍ਰਿਫਤਾਰ ਨਹੀਂ ਕੀਤਾ ਅਤੇ ਨਾ ਹੀ ਉਹ ਫਗਵਾੜੇ ਪੁਲਿਸ ਦੀ ਹਿਰਾਸਤ ਵਿਚ ਹੈ। ਸ੍ਰੀ ਮੋਹਣ ਸਿੰਘ ਦੀ ਭਾਲ ਕਰਨ ਲਈ ਹੋਰ ਡੂੰਘੀ ਪੜਤਾਲ ਕਰਵਾਣ ਦਾ ਹੁਕਮ ਦਿੱਤਾ ਗਿਆ ਹੈ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਦਾ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਸੀ ਉਸ ਤੇ ਮੈਂ ਇਕ ਸਵਾਲ ਪੁੱਛਣਾ ਚਾਹੁੰਦਾ ਹਾਂ। ਮੈਨੂੰ ਸਵਾਲ ਪੁੱਛਣ ਦੀ ਇਜਾਜ਼ਤ ਦਿਤੀ ਜਾਵੇ।

**ਸ੍ਰੀ ਸਪੀਕਰ** : ਕਿਸ ਨੰਬਰ ਤੇ ਪੁੱਛਣਾ ਚਾਹੁੰਦੇ ਹੋ। (What is the serial number of the Call Attention Motion about which you want to ask a question?)

**ਕਾਮਰੇਡ ਸੱਤ ਪਾਲ ਡਾਂਗ** : ਇਸ ਦਾ ਸੀਰੀਅਲ ਨੰਬਰ 30 ਹੈ ਜੀ।

**ਸ੍ਰੀ ਸਪੀਕਰ** : ਇਹ ਲੇਬਰ ਮਨਿਸਟਰ ਸਾਹਿਬ ਨੂੰ ਹੁਣ ਯਾਦ ਵੀ ਹੈ ਜਾਂ ਨਹੀਂ, ਇਹ ਕੱਲ੍ਹ ਨੂੰ ਜਵਾਬ ਦੇ ਦੇਣਗੇ।। (ਵਿਘਨ) (I doubt if the hon. Labour Minister can recollect the subject matter of the Motion. He will give an answer to your question tomorrow.) (*Interruption*)

**ਕਾਮਰੇਡ ਸੱਤ ਪਾਲ ਡਾਂਗ** : ਇਸ ਦਾ ਕੱਲ੍ਹ ਹੀ ਜਵਾਬ ਦਿਤਾ ਹੈ ਜੀ। ਮੈਂ ਇਕੋ ਸਵਾਲ ਪੁੱਛਣਾ ਚਾਹੁੰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ 1971-72 ਵਿਚ 706 ਮਿੱਲਾਂ ਬੰਦ ਹੋਈਆਂ ਅਤੇ 75 ਮਿੱਲਾਂ ਦੀ ਛਾਂਟੀ ਕੀਤੀ ਹੈ ਅਤੇ 113 ਮਿਲਾਂ ਨੇ ਵਰਕਰਜ਼ ਦੀ ਲੇ-ਆਫ ਕੀਤੀ ਹੈ, ਇਹ ਗਲ ਬੜੀ ਸਾਧਾਰਨ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਜਦੋਂ ਪੰਜਾਬ ਦੀ ਸਾਰੀ ਇੰਡਸਟਰੀ ਬੰਦ ਹੋ ਜਾਵੇਗੀ ਤਾਂ ਕੀ ਇਹ ਗੱਲ ਫਿਰ ਗੈਰ ਸਾਧਾਰਨ ਹੋਵੇਗੀ ?

**ਵਿੱਤ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਕੱਲ੍ਹ ਜੋ ਮੈਂ ਫਿਗਰਜ਼ ਦਿਤੀਆਂ ਸਨ ਉਸ ਦੇ ਵਿਚ ਇਹ 1971-72 ਦਾ ਮੁਕਾਬਲਾ ਕੀਤਾ ਗਿਆ ਸੀ ਕਿ 1971 ਵਿਚ ਜ਼ਿਆਦਾ ਐਸਟੇਬਲਿਸ਼ਮੈਂਟ ਬੰਦ ਹੋਈਆਂ ਬਨਿਸਬਤ ਇਸ ਦੇ ਕਿ ਜੋ 1972 ਵਿਚ ਹੋਈਆਂ ਹਾਲਾਂ ਕਿ 1972 ਵਿਚ ਬਿਜਲੀ ਦੀ ਸ਼ਾਰਟੇਜ ਸੀ। 100 ਜਾਂ 150 ਦੇ ਕਰੀਬ ਵਰਕਰਜ਼ ਇਫੈਕਟ ਹੋਏ।

ਸਪੀਕਰ ਸਾਹਿਬ, ਇਹ ਜਿਹੜਾ ਪਾਵਰ ਸ਼ਾਰਟੇਜ ਦਾ ਕਰਾਈਸਿਜ਼ ਹੈ ਇਹ ਹਰ ਇਕ ਸੈਕਟਰ ਦੀ ਅਕਾਨੋਮੀ ਤੇ ਆਇਆ ਹੈ, ਉਸ ਦਾ ਬੋਝ ਸਾਰੇ ਪੰਜਾਬੀਆਂ ਨੇ ਬਰਦਾਸ਼ਤ ਕਰਨਾ ਹੈ, ਕਾਰਖਾਨੇਦਾਰਾਂ ਨੇ ਵੀ ਅਤੇ ਵਰਕਰਾਂ ਨੇ ਵੀ। ਇਸ ਬਾਰੇ ਮੈਂ ਕਲ੍ਹ ਵਜ਼ਾਹਤ ਕਰ ਦਿਤੀ ਸੀ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਮੇਰੀ ਕਾਲ ਐਟਨਸ਼ਨ ਨੰ: 108 ਸੀ (ਵਿਘਨ)

**ਸ੍ਰੀ ਸਪੀਕਰ :** ਉਹ ਕੱਲ੍ਹ ਆਏਗੀ। (That will be taken up tomorrow.)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** ਸਪੀਕਰ ਸਾਹਿਬ, ਮੈਂ ਕਾਲ ਐਟੈਨਸ਼ਨ ਮੋਸ਼ਨ ਨੰ: 35 ਤੇ ਸਪਲੀਮੈਂਟਰੀ ਕਰਦਾ ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨੌਜਵਾਨ ਮੁੰਡੇ ਮੋਹਨ ਸਿੰਘ ਨੂੰ ਦਸੰਬਰ ਦੇ ਮਹੀਨੇ ਦਿਨ ਦਿਹਾੜੇ ਐਸ. ਐਚ. ਓ. ਨੇ ਪਿੰਡ ਚਚਰਾਲੀ ਤੋਂ ਫੜਿਆ। ਬਾਅਦ ਵਿਚ ਉਸ ਦੇ ਘਰ ਜਾ ਕੇ ਰੇਡ ਕੀਤੀ ਅਤੇ ਕੋਈ ਹਥਿਆਰ ਵਗੈਰਾ ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਕਿ ਉਸ ਦੇ ਖਿਲਾਫ਼ ਕੋਈ ਕੇਸ ਬਣਾਇਆ ਜਾ ਸਕੇ। ਉਸ ਦਿਨ ਤੋਂ ਬਾਅਦ ਉਹ ਮੁੰਡਾ ਅਜੇ ਤਕ ਨਹੀਂ ਲੱਭ ਰਿਹਾ, ਉਹ ਮੁੰਡਾ ਛੱਡਿਆ ਨਹੀਂ ਗਿਆ ਪੁਲੀਸ ਵਲੋਂ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਪੁਲੀਸ ਨੂੰ ਇਸ ਬਾਰੇ ਨੱਥ ਪਾਉਣਗੇ ਅਤੇ ਉਸ ਮੁੰਡੇ ਦੀ ਪੜਤਾਲ ਲਈ ਕੋਈ ਠੀਕ ਢੰਗ ਅਪਣਾਇਆ ਜਾਏਗਾ ਕਿਉਂਕਿ ਇਤਨੇ ਚਿਰ ਤੋਂ ਇਕ ਨੌਜਵਾਨ ਮੁੰਡਾ ਗੁੰਮ ਹੈ।

**ਉਪ ਮੰਤਰੀ ਗ੍ਰਿਹ ਅਤੇ ਉਦਯੋਗ :**—ਸਪੀਕਰ ਸਾਹਿਬ, ਸੁਆਲ ਦੇ ਜਵਾਬ ਵਿਚ ਦਸ ਦਿਤਾ ਸੀ ਕਿ ਨਾ ਤਾਂ ਉਸ ਮੁੰਡੇ ਨੂੰ ਥਾਣੇ ਬੁਲਾਇਆ ਗਿਆ ਸੀ ਅਤੇ ਨਾ ਹੀ ਉਹ ਫੜਿਆ ਗਿਆ ਸੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਇਨ੍ਹਾਂ ਜਵਾਬਾਂ ਨਾਲ ਸਰਨਾ ਨਹੀਂ (ਵਿਘਨ)

## SUPPLEMENTARY ESTIMATES (FOURTH INSTALMENT), 1972-73.

### Discussion on the Estimates of the Expenditure charged on the Revenues of the State.

**Mr. Speaker** : If any Hon. Member wants to raise discussion on the charged items, he may please do so.

(No. one rose to speak)

### Demands for Supplementary Grants for the year 1972-73.

**Mr. Speaker** : There are 24 Demands for Supplementary Grants which are to be discussed and voted upon today. If the hon. Members agree, all these Demands will be deemed to have been read and moved as per past practice. While raising discussion, the Demand No. on which the discussion is sought to be raised, may please be indicated by the Member concerned. Guillotine will be applied at 1.00 P. M.

**Demand No. 2**

That a Supplementary sum not exceeding Rs. 4,03,680/- be granted to the Governor to defray the charges that will come in course of payment for the year ending 31st March, 1973 in respect of 10—State Excise Duties.

**Demand No. 4**

That a Supplementary Sum not exceeding Rs. 3.18,600/- be granted to the Governor to defray the charges that will come in course of payment for the year ending 31st March, 1973 in respect of 12—Sales Tax.

**Demand No. 5**

That a Supplementary sum not exceeding Rs. 1,26,120— be granted to the Governor to defray the charges that will come in course of payment for the year ending 31st March, 1973 in respect of 13—Other Taxes and Duties.

**Demand No. 7**

That a Supplementary sum not exceeding Rs. 16,300/— be granted to the Governor to defray the charges that will come in course of payment for the year ending 31st March, 1973 in respect of 15—Registration.

**Demand No. 12.**

That a Supplementary sum not exceeding Rs. 68,20,370/— be granted to the Governor to defray the charges that will come in course of payment for the year ending 31st March, 1973 in respect of 23—Police.

**Demand No. 13**

That a Supplementary sum not exceeding Rs. 82,000/— be granted to the Governor to defray the charges that will come in course of payment for the year ending 31st March, 1973 in respect of 25—Supplies and Disposals.

**Demand No. 14.**

That a Supplementary sum not exceeding Rs- 10/— be granted to the Governor to defray the charges that will come in course of payment for the year ending 31st March, 1973 in respect of 26— Miscellaneous Departments.

**Demand No. 15**

That a Supplementary sum not exceeding Rs. 26, 920/— be granted to the Governor to defray the charges that will come in course of payment for the year ending 31st March. 1973 in respect of 27—Scientific Departments.

**Demand No- 16**

That a Supplementary sum not exceeding Rs. 3,38,09,050/— be granted to the Governor to defray the charges that will come in course of payment for the year ending 31st March, 1973 in respect of 28—Education.

**Demand No. 17**

That a Supplementary sum not exceeding Rs. 83,60,710/— be granted to the Governor to defray the charges that will come in course of payment for the year ending 31st March, 1973 in respect of 29—Medical.

**Demand No. 18**

That a Supplementary Sum not exceeding Rs. 32.91,090/— be granted to the Governor to defray the charges that will come in course of payment for the year ending 31st March, 1973 in respect ef 30—Public Health.

[Mr. Speaker]

Demand No. 19

That a Supplementary sum not exceeding Rs. 15.87,200/—be granted to the Governor to defray the charges that will come in course of payment for the year ending 31st March, 1973 in respect of 80—A—Family Planning.

Demand No. 21

That a Supplementary sum not exceeding Rs. 10/— be granted to the Governor to defray the charges that will come in course of payment for the year ending 31st March, 1973 in respect of 33—Animal Husbandary.

Demand No. 22

That a Supplementary sum not exceeding Rs. 10, 59,66/— be granted to the the Governor to defray the chages that will come in course of payment for the year ending 31st March, 1973 in respect of 34—Co-operation.

Demand No. 23

That a Supplementary sum not exceeding Rs. 32,83,530/— be granted to the Governor to defray the charges that will come in course of payment for the year ending 31st March, 1973 in respect of 35—Industries.

Demand No. 30

That a Supplementary sum not exceeding Rs. 1,67,500/— be granted to the Governor to defray the charges that will come in course of payment for the year ending 31st March, 1973 in respect of Charges on Irrigation Establishment.

Demand No. 31

That a Supplementary sum not exceeding Rs. 4,08,35,000/— be granted to the Governor to defray the charges that will come in course of payment for the year ending 31st March, 1973 in respect of 50—Public Works,

Demand No. 33

That a Supplementary sum not exceeding Rs. 1,36,00,000/— be granted to the Governor to defray the charges that will come in course of payment for the year ending 31st March, 1973 in respect of 52—Capital Outlay on Public Works.

Demand No. 37

That a Supplementary sum not exceeding Rs. 18, 02,000/— be granted to the Governor to defray the charges that will come in course of payment for the year ending 31st March, 1973 in respect of 65—Pensions and other Retirement Benefits.

Demand No. 44

That a Supplementary sum not exceeding Rs. 31,00,000/— be granted to the Governor to defray the charges that will come in course of payment for the year ending 31st March, 1973 in respect of 95—Capital Outlay on Schemes of Agricultural Improvement and Research.

Demand No. 46

That a Supplementary sum not exceeding Rs. 7,39,00,000/— be granted to the Govenor to defray the charges that will come in course of payment for the year ending 31st March, 1973 in respect of 98—Capital Outlay on Multipurpose River Schemes.

**Demand No. 47**

That a Supplementary sum not exceeding Rs. 28,98,200/— be granted to the Governor to defray the charges that will come in course of payment for the year ending 31st March, 1973 in respect of 99—Capital Outlay on Irrigation, Navigation, Embankment and Drainage Works (Commercial).

**Demand No. 50**

That a Supplementary sum not exceeding Rs. 28, 000/— be granted to the Governor to defray the charges that will come in course of payment for the year ending 31st March, 1973 in respect of 114—Capital Outlay on Road and Water Transport Schemes.

**Demand No. 51**

That a Supplementary Sum not exceeding Rs. 21,000/— be granted to the Governor to defray the charges that will come in course of payment for the year ending 31st March, 1973 in respect of 120 Payment of Commuted Value of Pensions.

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) : ਸੱਤਿਕਾਰ ਯੋਗ ਸਪੀਕਰ ਸਾਹਿਬ, ਹਾਊਸ ਵਿਚ ਸਪਲੀਮੈਂਟਰੀ ਡਿਮਾਂਡਜ਼ ਪੁੱਟ ਹੋਈਆਂ ਹਨ । ਇਹ ਉਹ ਡਿਮਾਂਡਜ਼ ਹੁੰਦੀਆਂ ਹਨ ਜਿਹੜੀਆਂ ਪਿਛਲੇ ਸਾਲ ਬਜਟ ਬਣਾਉਣ ਸਮੇਂ ਸਰਕਾਰ ਤੋਂ ਕਿਆਸ ਨਾ ਹੋ ਸਕਣ । ਇਸ ਕਰਕੇ ਕੁਝ ਮਜਬੂਰੀਆਂ ਪੈਦਾ ਹੋ ਜਾਂਦੀਆਂ ਹਨ ਅਤੇ ਹੋਰ ਖਰਚ ਕਰਨਾ ਪੈਂਦਾ ਹੈ ਜਿਸ ਦੀ ਮਨਜ਼ੂਰੀ ਹਾਊਸ ਤੋਂ ਲੈਣੀ ਪੈਂਦੀ ਹੈ, ਪਰ ਇਹ ਤਕਰੀਬਨ ਇਹੋ ਜਹੀਆਂ ਹੋ ਸਕਦੀਆਂ ਹਨ ਜਿਵੇਂ ਕੋਈ ਐਜੀਟੇਸ਼ਨ ਹੋ ਜਾਵੇ ਜਾਂ ਕੋਈ ਅਚਾਨਕ ਖਤਰਾ ਪੈਦਾ ਹੋ ਜਾਏ, ਜ਼ਿਆਦਾ ਬਾਰਸ਼ ਹੋ ਜਾਏ ਜਾਂ ਕਾਲ ਪੈ ਜਾਏ ਤਾਂ ਇਹ ਸਪਲੀਮੈਂਟਰੀ ਆਉਂਦੀਆਂ ਹਨ । ਪਰ ਇਹ ਜਿਹੜੀਆਂ ਸਪਲੀਮੈਂਟਰੀ ਹਾਊਸ ਵਿਚ ਅੱਜ ਪੇਸ਼ ਹੋਈਆਂ ਹਨ ਇਨ੍ਹਾਂ ਦੇ ਵਿਚ ਇਕ ਵੀ ਇਹੋ ਜਿਹੀ ਨਹੀਂ ਕਿ ਜਿਸ ਦਾ ਉਸ ਵਕਤ ਪਤਾ ਨਾ ਹੋਵੇ ਅਤੇ ਬਾਅਦ ਵਿਚ ਆ ਗਈ ਹੋਵੇ । ਮਿਸਾਲ ਦੇ ਤੌਰ ਤੇ ਚਾਰਜਡ ਆਈਟਮ ਦੀ ਡਿਮਾਂਡ ਨੰ : 9 ਹੈ ਉਸ ਦੇ ਵਿਚ ਤਕਰੀਬਨ 2.69 ਲੱਖ ਖਰਚ ਦੀ ਨਵੀਂ ਮੰਗ ਕੀਤੀ ਹੈ । ਇਹ ਸਾਰੇ ਦਾ ਸਾਰਾ ਗਵਰਨਰ ਤੇ ਖਰਚ ਕੀਤਾ ਗਿਆ ਹੈ ਜਿਸ ਦੇ ਵਿਚੋਂ 1. 72 ਲੱਖ ਤਾਂ ਉਸ ਐਸ਼-ਓ-ਇਸ਼ਰਤ ਲਈ ਕਿਹਾ ਜਾ ਸਕਦਾ ਹੈ ਅਤੇ 72 ਹਜ਼ਾਰ ਰੁਪਏ ਦੀ ਉਸ ਦੇ ਲਈ ਨਵੀਂ ਇੰਪੋਰਟਿਡ ਕਾਰ ਮੰਗਵਾਈ ਗਈ ਹੈ । (ਵਿਘਨ)

**ਸਿਖਿਆ ਮੰਤਰੀ** : ਇਹ ਡਿਸਕਸ ਨਹੀਂ ਹੋ ਸਕਦਾ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਹ ਚੀਜ਼ ਇਥੇ ਡਿਮਾਂਡ ਵਿਚ ਦਿਤੀ ਹੋਈ ਹੈ, ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ ਪਰ ਸਮਾਂ ਬਹੁਤ ਲਗੇਗਾ (ਵਿਘਨ) । ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਸਰਕਾਰ ਨੇ ਪਿਛਲੀ ਵੇਰ ਇਸ ਜਨਰਲ ਐਡਮਨਿਸਟਰੇਸ਼ਨ ਲਈ ਤਕਰੀਬਨ ਸਾਢੇ ਪੰਜ ਕਰੋੜ ਰੁਪਏ ਦੀ ਰਕਮ ਰੱਖੀ । ਉਸ ਦੇ ਵਿਚੋਂ 9.55 ਲੱਖ ਸਿਰਫ ਗਵਰਨਰ ਸਾਹਿਬ ਦੇ ਵਾਸਤੇ ਰਖਿਆ ਗਿਆ । ਸਰਕਾਰ ਨੇ ਇਕ ਆਦਮੀ ਤੇ 9.55 ਲੱਖ ਖਰਚ ਕਰਨਾ ਨਾ ਕਾਫੀ ਸਮਝਿਆ ਅਤੇ ਉਸ ਨੂੰ ਖੁਸ਼ ਕਰਨ ਲਈ 2.69 ਲੱਖ ਹੋਰ ਖਰਚ ਕਰ ਦਿਤਾ । ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਚਾਰਜਡ ਆਈਟਮਜ਼ ਹਨ ਇਹ ਡਿਸਕਸ ਨਹੀਂ ਹੋ ਸਕਦੀਆਂ, ਰੈਫਰ ਨਹੀਂ ਹੋ ਸਕਦੀਆਂ (ਵਿਘਨ) ਇਹ ਚਾਰਜਡ ਬੈਟਰੀ ਨਹੀਂ (ਵਿਘਨ)

**ਸ੍ਰੀ ਸਪੀਕਰ** . ਇਹ ਚਾਰਜਡ ਆਈਟਮ ਹੈ (It is a charged item) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਚਾਰਜਡ ਆਈਟਮ ਹਨ, ਸਾਡੇ ਵਿਧਾਨ ਵਿਚ ਹਨ ਇਹ ਠੀਕ ਹੈ, ਵੋਟਾਂ ਨਾ ਲਵੋ ਇਹ ਵੀ ਠੀਕ ਹੈ ਲੇਕਿਨ ਚਾਰਜਡ ਆਈਟਮ ਦੇ ਬਾਰੇ ਵਿਚ ਅਗਰ ਇਹ ਕਿਹਾ ਜਾਏ ਕਿ ਫਲੈਟਾਂ ਵਿਚ ਰਹੋ ਕੋਠੀਆਂ ਵਿਚ ਨਾ ਰਹੋ ਜਾਂ ਅਗਰ ਇਹ ਕਿਹਾ ਜਾਏ ਕਿ ਇਹ ਇੰਸਟੀਚਿਊਸ਼ਨ ਉੜਾ ਦਿਓ ਤਾਂ ਇਸ ਤੇ ਇਸ ਤਰ੍ਹਾਂ ਦੀ ਡਿਸਕਸ਼ਨ ਤੇ ਕੋਈ ਪਾਬੰਦੀ ਨਹੀਂ (ਵਿਘਨ) ।

**ਸਰਦਾਰ ਹਰਬੰਸ ਸਿੰਘ ਜਲਾਲ** :— ਸਪੀਕਰ ਸਾਹਿਬ, ਮੈਂ, ਅਰਜ਼ ਕਰਾਂ ਕਿ ਜੇ ਕੋਈ ਸਰਕਾਰ ਨੇ ਚੰਗਾ ਕੰਮ ਕੀਤਾ ਹੋਵੇ ਉਸ ਦੀ ਦਾਦ ਵੀ ਦੇਣੀ ਪਏਗੀ, ਤਾਰੀਫ਼ ਵੀ ਕਰਨੀ ਪਏਗੀ । ਜੇ ਇਸ ਸਰਕਾਰ ਦੇ ਖਰਚ ਸਰਕਾਰੀ ਖਜ਼ਾਨੇ ਤੇ ਚਾਰਜੇਬਲ ਹੋਣ ਤਾਂ ਤੁਹਾਨੂੰ ਉਨ੍ਹਾਂ ਬਾਰੇ ਵੋਟਿੰਗ ਦੀ ਵੀ ਇਜਾਜ਼ਤ ਦੇਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਚਾਰਜਡ ਆਈਟਮ ਤੇ ਵੋਟਿੰਗ ਨਹੀਂ ਹੁੰਦੀ; (Charged items cannot be voted upon.)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਕਿਤੇ ਵੀ ਇਕ ਨਵੇਂ ਪੈਸੇ ਦਾ ਇਹੋ ਜਿਹਾ ਖਰਚ ਕੀਤਾ ਮਹਿਸੂਸ ਨਹੀਂ ਹੁੰਦਾ ਜਿਸ ਦੀ ਹਾਊਸ ਵਿਚ ਤਾਰੀਫ਼ ਕੀਤੀ ਜਾ ਸਕੇ । (ਵਿਘਨ) ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਜ਼ਰਾ ਸ਼ਾਂਤੀ ਨਾਲ ਸੁਣਨ ਤਹੱਮਲ ਨਾਲ ਸੁਣਨ (ਵਿਘਨ) ।

ਸਪੀਕਰ ਸਾਹਿਬ, ਡਿਮਾਂਡ ਨੰ : 12 ਵਿਚ 68.20 ਲੱਖ ਪੁਲੀਸ ਦੇ ਸਬੰਧ ਵਿਚ ਮੰਗਿਆ ਹੈ । ਇਸ ਮੱਦ ਵਿਚ ਪਹਿਲਾਂ 1972-73 ਵਿਚ ਕੋਈ 11.33 ਕਰੋੜ ਰੁਪਏ ਰੱਖੇ ਗਏ ਸਨ । ਜੇਕਰ ਸਰਕਾਰ ਨੇ ਸਮੇਂ ਦੇ ਮੁਤਾਬਿਕ ਇਹ ਖਿਆਲ ਕੀਤਾ ਕਿ ਪੁਲੀਸ ਨੂੰ ਮਾਡਲ ਪੁਲੀਸ ਬਣਾਉਣਾ ਹੈ, ਉਨ੍ਹਾਂ ਦੀਆਂ ਵਰਦੀਆਂ ਚੰਗੀਆਂ ਨਹੀਂ ਉਨ੍ਹਾਂ ਨੂੰ ਚੰਗੀਆਂ ਵਰਦੀਆਂ ਸਪਲਾਈ ਕਰਨੀਆਂ ਹਨ ਜਾਂ ਉਨ੍ਹਾਂ ਦੀਆਂ ਤਨਖਾਹਾਂ ਵਧਾਉਣੀਆਂ ਹਨ ਤਾਂ ਤੇ ਕੋਈ ਗੱਲ ਬਣ ਜਾਂਦੀ । ਪਰ ਜਿਹੜੀ ਸਰਕਾਰ ਨੇ ਨਵੀਂ ਫ਼ੋਰਸ ਭਰਤੀ ਕੀਤੀ ਹੈ ਮੇਰਾ ਖਿਆਲ ਹੈ ਉਹ ਸਰਕਾਰ ਨੇ ਆਪ ਪੈਦਾ ਕੀਤੇ ਹਾਲਾਤ ਲਈ ਹੀ ਕੀਤੀ ਹੈ । (ਵਿਘਨ) ਇਹ ਕੇਸ ਸਿਰਫ ਮੋਗੇ ਦਾ ਨਹੀਂ, ਅੱਜ ਕਲ੍ਹ ਫਲੌਰ ਦਾ ਕੇਸ ਅਖ਼ਬਾਰਾਂ ਵਿਚ ਛਪ ਰਿਹਾ ਹੈ । ਅੱਜ ਟ੍ਰਿਬਿਊਨ ਵਿਚ ਆਇਆ ਹੈ ਕਿ ਡੀ. ਐਸ. ਪੀ. ਇਨਕੁਆਇਰੀ ਤੇ ਫਿਲੌਰ ਗਿਆ ਅਤੇ ਉਸ ਨੇ ਉਥੇ ਦੇ ਕੁਝ ਬੰਦਿਆਂ ਦੀਆਂ ਟਰਾਂਸਫ਼ਰਜ਼ ਕੀਤੀਆਂ, ਕਈਆਂ ਨੂੰ ਸਸਪੈਂਡ ਕੀਤਾ । ਅੱਜ ਉਹ ਦੁਨੀਆਂ ਦਾ ਸਭ ਤੋਂ ਵੱਡਾ ਸ਼ਰਮਨਾਕ ਕਾਰਨਾਮਾ ਮੁੱਕਿਆ ਨਹੀਂ ਅਤੇ ਇਕ ਪਿੰਡ ਬਿਲਗਾ ਵਿਚ ਇਕ ਨਵਾਂ ਪੁਆੜਾ ਇਸ ਪੁਲੀਸ ਨੇ ਪਾਇਆ । ਇਕ ਡੀ. ਸੀ. ਸੀ. ਜਲੰਧਰ ਦਾ ਵਾਈਸ ਪਰੈਜ਼ੀਡੈਂਟ ਸੀ, ਉਸ ਦੀ ਘਰ ਵਾਲੀ ਗੁਜ਼ਰ ਗਈ ਸੀ । ਉਹ ਇਕ ਹੋਰ ਵਿਧਵਾ ਦੇ ਘਰ ਆਉਂਦਾ ਜਾਂਦਾ ਸੀ (ਵਿਘਨ) ਉਥੇ ਪਿੰਡ ਵਾਲਿਆਂ ਵਿਚੋਂ ਇਕ ਨੇ ਉਥੇ ਆਉਣ ਜਾਣ ਲਈ ਮਨਾਹੀ ਕੀਤੀ ਅਤੇ ਕਿਹਾ ਕਿ ਅਸੀਂ ਵੀ ਧੀਆਂ ਭੈਣਾ ਵਾਲੇ ਹਾਂ ਸਾਡੀਆਂ ਧੀਆਂ ਭੈਣਾ ਵੀ ਜਵਾਨ ਨੇ ਤੇ ਤੁਸੀਂ ਇਸ ਤਰ੍ਹਾਂ ਨਾ ਕਰਿਆ ਕਰੋ । (ਵਿਘਨ) ਮਨ੍ਹਾ ਕਰਨ ਵਾਲੇ ਬੰਦੇ ਨੂੰ ਪੁਲੀਸ ਨੇ ਬਿਨਾ ਜੁਰਮ ਮੂੰਹ ਕਾਲਾ ਕਰਕੇ ਸਾਰੇ ਪਿੰਡ ਵਿਚ ਫੇਰਿਆ, ਉਸ ਨੂੰ ਗੰਦੇ

ਨਾਲੇ ਦਾ ਪਾਣੀ ਪੀਣ ਲਈ ਮਜਬੂਰ ਕੀਤਾ ਅਤੇ ਉਸ ਦੇ ਮੂੰਹ ਤੇ ਗੰਦਗੀ ਬੰਨ੍ਹੀ ਗਈ । ਇਸ ਗੱਲ ਦੇ ਵਿਰੁਧ ਪਿੰਡ ਦੇ ਕੋਈ 500 ਪਤਵੰਤਿਆਂ ਨੇ ਇਸ ਕਾਰਵਾਈ ਦੇ ਖਿਲਾਫ਼ ਜਲੂਸ ਨਿਕਾਲਿਆ । ਉਸ ਜਲੂਸ ਨੂੰ ਦਬਾਉਣ ਦੀ ਖਾਤਰ ਇਥੇ ਕੇਸ ਰਜਿਸਟਰ ਕੀਤਾ ਗਿਆ । ਜਿਹੜੇ ਲੋਕ ਬੇਇਨਸਾਫ਼ੀ ਦੇ ਖਿਲਾਫ ਆਵਾਜ਼ ਉਠਾ ਰਹੇ ਸਨ, ਉਹ ਵਾਇਲੈਂਟ ਹੋਏ । ਇਸ ਕਰਕੇ ਉਥੇ 200 ਸਿਪਾਹੀ ਅਤੇ ਦੋ ਡੀ. ਐਸ. ਪੀ. ਦੀ ਫੋਰਸ ਭੇਜ ਦਿੱਤੀ । ਜੇ ਇੱਕ ਬੰਦੇ ਨੂੰ ਡਿਫੈਂਡ ਕਰਨ ਦੀ ਖਾਤਰ ਇਤਨੀ ਫੋਰਸ ਲਾਉਣੀ ਹੈ ਤਾਂ ਮੈਂ ਸਮਝਦਾ ਹਾਂ ਕਿ 68 ਲੱਖ ਰੁਪਿਆ ਰਖਿਆ ਗਿਆ ਹੈ ਇਹ ਜਨਤਾ ਤੇ ਵਾਧੂ ਬੋਝ ਪਾਇਆ ਹੈ । ਇਹ ਸਿਰਫ ਆਪਣੀ ਚੌਧਰ ਦੀ ਖਾਤਰ ਖਰਚ ਕੀਤਾ ਗਿਆ ਹੈ ਜੇ ਇਹ ਚੰਗੇ ਪਰਪਜ਼ ਖਾਤਰ ਖਰਚ ਕੀਤਾ ਗਿਆ ਹੁੰਦਾ ਤਾਂ ਮੈਂ ਉਸਦੀ ਤਾਰੀਫ ਕਰਦਾ ।

ਸਪੀਕਰ ਸਾਹਿਬ, ਅਗਲੀ ਡਿਮਾਂਡ ਨੰ: 14 ਹੈ ਜਿਸ ਦੇ ਵਿਚ 2 ਲੱਖ ਰੁਪਿਆ ਕਲਕੱਤੇ ਰਾਜਾ ਰਾਮ ਮੋਹਨ ਰਾਏ ਲਾਇਬਰੇਰੀ ਫਾਊਂਡੇਸ਼ਨ ਲਈ ਦਿੱਤਾ ਗਿਆ ਹੈ । ਪੰਜਾਬ ਵਰਗੇ ਛੋਟੇ ਅਤੇ ਪੱਛੜੇ ਸੂਬੇ ਵਾਸਤੇ ਇਹ ਦੋ ਲੱਖ ਰੁਪਿਆ ਬੜਾ ਮਹੱਤਵ ਰਖਦਾ ਹੈ । ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਮਾਰਗ ਦਾ ਨਕਸ਼ਾ ਅਜੇ ਸਾਹਮਣੇ ਨਹੀਂ ਆਇਆ । ਪੰਜਾਬ ਵਿਚ ਫਾਊਂਡੇਸ਼ਨ ਬਣੇ ਹਨ । ਉਨ੍ਹਾਂ ਦੇ ਨਾਂ ਤੇ ਲਾਇਬਰੇਰੀਆਂ ਵੀ ਮੰਗੀਆਂ ਗਈਆਂ ਹਨ । ਮੈਂ ਕਹਿੰਦਾ ਹਾਂ ਕਿ ਪੰਜਾਬ ਵਿਚ ਸੌ ਪਿੰਡਾਂ ਪਿਛੇ ਇਕ ਪਿੰਡ ਵਿਚ ਵੀ ਲਾਇਬਰੇਰੀ ਨਹੀਂ ਹੈ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਆਨਰੇਬਲ ਮੈਂਬਰ ਛੇਤੀ ਵਿਚ ਡਿਮਾਂਡ ਨੰ : 12 ਉਤੇ ਬੋਲੇ ਨਹੀਂ ਜਿਸ ਵਿਚ ਇਨਟੈਰਿਮ ਰੀਲੀਫ ਗੌਰਮਿੰਟ ਨੇ ਇੰਪਲਾਈਜ਼ ਨੂੰ ਦਿੱਤਾ ਹੈ । ਉਹ ਇਹ ਛੱਡ ਗਏ ਹਨ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਪੁੱਛਦਾ ਹਾਂ ਕਿ ਸੁੱਤਿਆਂ ਨੂੰ ਕਿਸ ਤਰ੍ਹਾਂ ਜਾਗ ਆ ਗਈ ਹੈ । ਕਲਕੱਤੇ ਦੀ ਇੱਕ ਫਾਊਂਡੇਸ਼ਨ ਨੂੰ ਦੋ ਲੱਖ ਰੁਪਿਆ ਦਿੱਤਾ ਗਿਆ ਹੈ । ਬਹਾਨਾ ਇਹ ਕੀਤਾ ਹੈ ਕਿ ਅਸੀਂ ਆਪਣੇ ਵਲੋਂ ਸਿਰਫ ਦਸ ਰੁਪਏ ਦਿੱਤੇ ਹਨ ਅਤੇ ਬਾਕੀ ਪੈਸਾ ਜੰਤਾ ਨੇ ਦਿੱਤਾ ਹੈ । ਪੰਜਾਬ ਸਰਕਾਰ ਨੇ ਇਹ ਰੁਪਿਆ ਸੈਂਟਰ ਦੀ ਹਦਾਇਤ ਤੇ ਦਿੱਤਾ ਹੈ । ਪੰਜਾਬ ਵਿਚ ਟੈਕਸਾਂ ਦਾ ਹੜ੍ਹ ਆਇਆ ਹੋਇਆ ਹੈ ਅਤੇ ਜ਼ਬਰਦਸਤੀ ਕੁਲੈਕਸ਼ਨ ਹਰ ਇੱਕ ਤੋਂ ਲਈ ਜਾਂਦੀ ਹੈ ਅਤੇ ਪਟਵਾਰੀ, ਗਰਾਮ ਸੇਵਕ ਤੋਂ ਲੈ ਕੇ ਅਫਸਰਾਂ ਤਕ ਸਾਰਾ ਅਮਲਾ ਇਸ ਕੰਮ ਤੇ ਲੱਗਾ ਹੋਇਆ ਹੈ । ਇਸ ਲਈ ਪੰਜਾਬ ਦੀ ਜੰਤਾ ਤੇ ਦੋ ਲੱਖ ਰੁਪਏ ਦਾ ਹੋਰ ਬੋਝ ਪਾਉਣਾ ਬਹੁਤ ਵੱਡੀ ਬੇਇਨਸਾਫੀ ਹੈ ਅਤੇ ਇਸ ਦੀ ਮਨਜ਼ੂਰੀ ਨਹੀਂ ਦੇਣੀ ਚਾਹੀਦੀ ।

ਸਪੀਕਰ ਸਾਹਿਬ, ਜਿਥੋਂ ਤਕ ਡਿਮਾਂਡ ਨੰ : 16 ਦਾ ਸਬੰਧ ਹੈ, ਇਹ ਐਜੂਕੇਸ਼ਨ ਨਾਲ ਤੁਅੱਲਕ ਰਖਦੀ ਹੈ । ਬੜਾ ਚੰਗਾ ਹੁੰਦਾ ਜੇ ਐਜੂਕੇਸ਼ਨ ਮਨਿਸਟਰ ਸਾਹਿਬ ਇਥੇ ਮੌਜੂਦ ਹੁੰਦੇ । ਵਿਦਿਆ ਦੇ ਮਾਮਲੇ ਵਿਚ ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਕਿਹਾ ਸੀ ਕਿ ਸਾਡਾ ਨਿਊਂਦਾ ਤਾਂ ਕਮ-ਅਜ਼-ਕਮ ਮੋੜ ਦਿਉ । ਐਜੂਕੇਸ਼ਨ ਵਰਗੇ ਵਿਸ਼ਾਲ ਅਤੇ ਮਹੱਤਤਾ ਵਾਲੇ ਵਿਸ਼ੇ ਨੂੰ ਹਲਕਿਆਂ ਅਤੇ ਜ਼ਿਲ੍ਹਿਆਂ ਵਿਚ ਵੰਡਣਾ ਬੜੀ ਘੱਟੀਆ ਗੱਲ ਹੈ ਅਤੇ ਇਸ ਤੋਂ ਹੋਰ ਵੱਧ ਨੀਵੇਂਪਣ ਦੀ ਗੱਲ ਨਹੀਂ ਹੋ ਸਕਦੀ ।

[ਸਰਦਾਰ ਹਰਬੰਸ ਸਿੰਘ ਜਲਾਲ]

ਸਭ ਤੋਂ ਜ਼ਿਆਦਾ ਦੁਖ ਇਸ ਗੱਲ ਦਾ ਹੈ ਕਿ ਸ਼ਹੀਦਾਂ ਲਈ ਵੀ ਇਲਾਕੇ ਵੰਡੇ ਗਏ ਹਨ । ਸ਼ਹੀਦ, ਦੇਸ਼ ਅਤੇ ਕੌਮ ਦਾ ਸਾਂਝਾ ਸਰਮਾਇਆ ਹੁੰਦੇ ਹਨ । ਉਨ੍ਹਾਂ ਦੀ ਕੁਰਬਾਨੀ ਤੇ ਆਉਣ ਵਾਲੀ ਜੈਨਰੇਸ਼ਨ ਫਖਰ ਕਰ ਸਕਦੀ ਹੈ । ਜੇ ਉਸ ਸ਼ਹੀਦ ਦੇ ਇਲਾਕੇ ਦੀ ਸਕੂਲ ਦੀ ਮੰਗ ਨੂੰ ਇਸ ਲਈ ਰੱਦ ਕੀਤਾ ਜਾਂਦਾ ਹੈ ਕਿ ਇਹ ਇਲਾਕਾ ਅਕਾਲੀਆਂ ਨਾਲ ਸਬੰਧ ਰਖਦਾ ਹੈ ਤਾਂ ਉਨ੍ਹਾਂ ਦੀ ਗੱਲ ਕੋਈ ਪ੍ਰਸ਼ੰਸਾਯੋਗ ਨਹੀਂ ਹੈ । ਪਿੰਡ ਸਿਰਕੇਵਾਲਾ ਹੈ । ਉਥੋਂ ਦੇ ਲੈਫਟੀਨੈਂਟ ਜਸਮੇਲ ਸਿੰਘ ਅਤੇ ਇੱਕ ਮੇਰੇ ਹਰੀਜਨ ਵੀਰ ਨੇ 1971 ਦੀ ਜੰਗ ਵਿਚ ਸ਼ਹੀਦੀ ਪਾਈ । ਮੁੱਖ ਮੰਤਰੀ ਅਤੇ ਦੂਜੇ ਸਬੰਧਤ ਮੰਤਰੀਆਂ ਨੂੰ ਸੱਦਾ ਭੇਜਿਆ ਗਿਆ ਅਤੇ ਗਵਰਨਰ ਸਾਹਿਬ ਨੂੰ ਵੀ ਸੱਦਾ ਭੇਜਿਆ ਗਿਆ । ਗਵਰਨਰ ਸਾਹਿਬ ਉਥੇ ਪਹੁੰਚੇ । ਮੇਰੇ ਕੋਲ ਕੁਝ ਫੋਟੂਆਂ ਹਨ ਜਿਥੇ ਕਿ ਇੱਕ ਵਿਧਵਾ ਭੈਣ ਅਤੇ ਉਸ ਸ਼ਹੀਦ ਦੇ ਬਜ਼ੁਰਗ ਨਾਲ ਗਵਰਨਰ ਸਾਹਿਬ ਬੈਠੇ ਹਨ । ਉਨ੍ਹਾਂ ਨੇ ਕਿਹਾ ਕਿ ਇਤਨਿਆਂ ਹਫਤਿਆਂ ਵਿਚ ਇਹ ਸਕੂਲ ਅਪਗਰੇਡ ਕਰ ਦਿੱਤਾ ਜਾਵੇਗਾ । ਮੇਰੇ ਕੋਲ ਵੈਸੇ 37, 38 ਕਟਿੰਗਜ਼ ਹਨ । ਟ੍ਰਿਬਿਊਨ ਦੀ ਇਕ ਕਟਿੰਗ ਹੈ :

> The Governor said that the village Middle School would be upgraded and named after Lt. Jasmel Singh.

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਉਥੇ ਵਾਅਦਾ ਕੀਤਾ ਸੀ । ਗਵਰਨਰ ਸਾਹਿਬ ਦੀ ਖਾਤਰ ਲੱਖਾਂ ਰੁਪਏ ਦਾ ਖਰਚ ਕੀਤਾ ਜਾ ਸਕਦਾ ਹੈ ਅਤੇ ਧੰਨਵਾਦ ਦਾ ਮਤਾ ਵੀ ਇਥੇ ਪੇਸ਼ ਕੀਤਾ ਜਾ ਸਕਦਾ ਹੈ ਪਰ ਜੇ ਗਵਰਨਰ ਸਾਹਿਬ ਕਿਤੇ ਵਾਇਦਾ ਕਰ ਆਉਣ ਤਾਂ ਵਜ਼ੀਰ ਸਾਹਿਬ ਇਸ ਕਰਕੇ ਉਹ ਪੂਰਾ ਨਹੀਂ ਕਰਦੇ ਕਿਉਂਕਿ ਉਹ ਅਕਾਲੀਆਂ ਦਾ ਇਲਾਕਾ ਹੈ । ਮੇਰਾ ਖਿਆਲ ਹੈ ਕਿ ਉਹ ਅਕਾਲੀਆਂ ਦਾ ਇਲਾਕਾ ਨਹੀਂ ਬਲਕਿ ਸ਼ਹੀਦ ਦਾ ਇਲਾਕਾ ਹੈ ਅਤੇ ਸ਼ਹੀਦੀ ਦਿਲ ਦਾ ਇਲਾਕਾ ਹੈ । ਇਹ ਉਨ੍ਹਾਂ ਲੋਕਾਂ ਦਾ ਇਲਾਕਾ ਹੈ, ਜਦੋਂ ਤੁਸੀਂ ਪੰਜਾਬ ਛੱਡ ਕੇ ਦਿਲੀ ਚਲੇ ਗਏ ਸੀ, ਜਿਨ੍ਹਾਂ ਨੇ ਆਪਣਾ ਖ਼ੂਨ ਬਹਾਇਆ । ਇਹ ਜਾਇਜ਼ ਮੰਗ ਹੈ । ਜੇ ਤੁਸੀਂ ਗਵਰਨਰ ਸਾਹਿਬ ਦੇ ਵਾਇਦੇ ਨੂੰ ਨਹੀਂ ਮੰਨਤੇ, ਮੁੱਖ-ਮੰਤਰੀ ਦੇ ਦਿੱਤੇ ਹੋਏ ਆਸ਼ਵਾਸਨ ਨੂੰ ਨਹੀਂ ਮੰਨਦੇ ਤਾਂ ਹੋਰ ਕੋਈ ਚਾਰਾ ਨਹੀਂ ਜਿਸ ਰਾਹੀਂ ਤੁਹਾਨੂੰ ਮਜਬੂਰ ਕੀਤਾ ਜਾਵੇ। ਸਪੀਕਰ ਸਾਹਿਬ, ਇਥੇ ਵਜ਼ੀਰ ਸਾਹਿਬ ਨੇ ਪਿਛਲੇ ਇਜਲਾਸ ਵਿਚ 13 ਦਸੰਬਰ, 1972 ਨੂੰ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਨਾਲ ਵਾਅਦਾ ਕੀਤਾ ਸੀ ਕਿ ਉਨ੍ਹਾਂ ਨੂੰ 18 ਲੱਖ ਰੁਪਏ ਏਡ ਦੇ ਤੌਰ ਤੇ ਰੀਲੀਫ ਦੇ ਤੌਰ ਤੇ ਦਿੱਤੇ ਜਾਣਗੇ । ਪਰ ਮੈਂ ਪਿਛਲੀਆਂ ਸਪਲੀਮੈਂਟਰੀ ਡੀਮਾਂਡਜ਼ ਵਿਚ ਵੇਖਿਆ ਉਹ ਮੈਨੂੰ ਕਿਤੇ ਨਹੀਂ ਲਭਿਆ । ਵਜ਼ੀਰ ਸਾਹਿਬ ਨੇ 'ਪੰਜਾਬ ਆਨ ਦੀ ਮਾਰਚ' ਵਿਚ ਬੜੀਆਂ ਡੀਗਾਂ ਮਾਰੀਆਂ ਹਨ । ਉਸ ਕਿਤਾਬ ਦੇ ਸਫਾ 65 ਵਿਚ ਉਨ੍ਹਾਂ ਨੇ ਬੜੇ ਮੋਟੇ ਲਫਜ਼ਾਂ ਵਿਚ ਲਿਖਿਆ ਹੈ ਕਿ ਅਸੀਂ 18 ਲੱਖ ਰੁਪਏ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਨੂੰ ਦੇ ਰਹੇ ਹਾਂ । ਇਹ ਹਰ ਹਾਲਤ ਵਿਚ ਸਪਲੀਮੈਂਟਰੀ ਡਿਮਾਂਡਜ਼ ਵਿਚ ਆਉਣਾ ਚਾਹੀਦਾ ਸੀ ਪਰ ਇਸ ਵਿਚ ਉਸ 18 ਲੱਖ ਰੁਪਏ ਦਾ ਕੋਈ ਜ਼ਿਕਰ ਨਹੀਂ । ਇਹ ਬ੍ਰੀਚ ਆਫ ਪ੍ਰਿਵਿਲਿਜ ਹੈ । ਤੁਸੀਂ ਇਸ ਨੂੰ ਮੰਨਦੇ ਨਹੀਂ । ਪਤਾ ਨਹੀਂ ਕਿ ਲੋਕ ਰਾਜ ਦੀ ਕੋਈ ਰਵਾਇਤ ਇਨ੍ਹਾਂ ਰਹਿਣ ਵੀ ਦੇਣੀ ਹੈ ਜਾਂ ਨਹੀਂ । ਮੇਰੇ ਕੋਲ ਉਹ ਕਟਿੰਗਜ਼ ਹਨ ਅਖਬਾਰਾਂ ਦੀਆਂ ਜਿਨ੍ਹਾਂ ਵਿਚ ਕਿ ਵਜ਼ੀਰ ਸਾਹਿਬ ਨੇ ਡੀਂਗਾਂ ਮਾਰੀਆਂ ਹਨ ਅਤੇ ਭਾਸ਼ਣ ਦਿੱਤੇ ਹਨ ।

ਸਪੀਕਰ ਸਾਹਿਬ ਇਸ ਤੋਂ ਅੱਗੇ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਦਾ ਧਿਆਨ ਡਿਮਾਂਡ ਨੰ: 23 ਜਿਹੜੀ ਕਿ ਇੰਡਸਟਰੀ ਦੇ ਬਾਰੇ ਹੈ, ਦਿਵਾਉਣਾ ਚਾਹੁੰਦਾ ਹਾਂ। ਹਾਊਸ ਵਿਚ ਇੰਡਸਟਰੀ ਬਾਰੇ ਕੋਈ ਜ਼ਿਆਦਾ ਚਰਚਾ ਨਹੀਂ ਹੋਈ। ਜੇ ਹੁੰਦੀ ਹੈ ਤਾਂ ਉਹ ਇਹ ਹੈ ਕਿ ਇੰਡਸਟਰੀ ਨੂੰ ਨੈਸ਼ਨੇਲਾਈਜ਼ ਕਰ ਦਿਉ। ਮੇਰੇ ਕਮਿਊਨਿਸਟ ਵੀਰ ਵੀ ਇਹੀ ਕਹਿੰਦੇ ਹਨ ਅਤੇ ਉਨ੍ਹਾਂ ਦੀ ਰੀਸ ਨਾਲ ਕਾਂਗਰਸੀ ਵੀ ਕਹਿੰਦੇ ਹਨ ਅਤੇ ਅਸੀਂ ਵੀ ਕਹਿੰਦੇ ਹਾਂ ਕਿ ਇੰਡਸਟਰੀ ਨੂੰ ਨੈਸ਼ਨੇਲਾਈਜ਼ ਕਰ ਲਓ। ਪਰ ਬੜੇ ਦੁੱਖ ਦੀ ਗੱਲ ਹੈ ਕਿ ਪੰਜਾਬ ਵਿਚ ਜੇ ਲਭਣ ਜਾਈਏ ਤਾਂ ਕੋਈ ਇੰਡਸਟਰੀ ਹੀ ਨਹੀਂ ਲੱਭਦੀ। ਜੇ ਇਹ ਸਮਾਲ ਸਕੇਲ ਇੰਡਸਟਰੀ ਨੂੰ ਇੰਡਸਟਰੀ ਸਮਝਦੇ ਹਨ ਤਾਂ ਗਲਤ ਗੱਲ ਹੈ। ਹਿੰਦੁਸਤਾਨ ਵਿਚ 107 ਵੱਡੀਆਂ ਫੈਕਟਰੀਆਂ ਹਨ ਅਮੋਨੀਆ, ਪੋਟਾਸ਼ ਅਤੇ ਫਾਸਫੋਰਸ ਦੀਆਂ ਅਤੇ ਉਨ੍ਹਾਂ ਵਿਚੋਂ ਪੰਜਾਬ ਵਿਚ ਇੱਕ ਹੈ, ਨੰਗਲ ਫਰਟੇਲਾਈਜ਼ਰ, ਅਤੇ ਉਹ ਵੀ ਇਸ ਸਰਕਾਰ ਦੀ ਮਿਹਰਬਾਨੀ ਨਾਲ ਇਸ ਤੋਂ ਲਈ ਜਾ ਰਹੀ ਹੈ ਅਤੇ ਪੰਜਾਬ ਨੂੰ ਡਿਪਰਾਈਵ ਕੀਤਾ ਜਾ ਰਿਹਾ ਹੈ। ਇਹ ਫ਼ੈਕਟਰੀ ਇਕੱਲੇ ਪੰਜਾਬ ਦੀ ਨਹੀਂ। ਉਸ ਦੇ ਵਿਚ ਪੰਜਾਬ ਦਾ 5% ਹਿੱਸਾ ਹੈ ਪਰ ਉਥੇ ਬਿਜਲੀ ਸਾਰੇ ਪੰਜਾਬ ਦੀ ਦਿੱਤੀ ਜਾਂਦੀ ਹੈ ਅਤੇ ਇਹ ਇੱਕ ਬੋਝ ਹੈ। ਦੂਜੇ ਲਫ਼ਜ਼ਾਂ ਵਿਚ ਪੰਜਾਬ ਵਿਚ ਕੋਈ ਇੰਡਸਟਰੀ ਨਹੀਂ। ਜਿਥੋਂ ਤਕ ਪਰ ਕੈਪੀਟਾ ਇਨਕਮ ਦਾ ਸਵਾਲ ਹੈ, ਪੰਜਾਬ ਦੀ ਪਰ ਕੈਪੀਟਾ ਇਨਕਮ 947 ਰੁਪਏ ਹੈ ਜਦੋਂ ਕਿ ਉੜੀਸਾ ਵਰਗੇ ਸੂਬੇ ਦੀ 300 ਦੇ ਕਰੀਬ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਪੰਜਾਬ ਦੇ ਲੋਕ ਆਰਥਿਕ ਤੌਰ ਤੇ ਖੁਸ਼ਹਾਲ ਹਨ ਅਤੇ ਇੰਡਸਟਰੀ ਅਸਟੈਬਲਿਸ਼ ਕਰ ਸਕਦੇ ਹਨ। ਪੰਜਾਬ ਵਿਚ ਫਰਟੇਲਾਈਜ਼ਰ ਦੀ ਬੜੀ ਸਖਤ ਲੋੜ ਹੈ ਅਤੇ ਜਿਤਨੀ ਦਿੱਤੀ ਜਾਂਦੀ ਹੈ ਉਸ ਨਾਲੋਂ ਤਿੱਗੁਣੀ ਕਨਜ਼ੰਪਸ਼ਨ ਹੈ। ਸਪੀਕਰ ਸਾਹਿਬ ਮੈਨੂੰ ਬੜਾ ਦੁੱਖ ਹੈ ਕਿ ਜਾਂ ਤਾਂ ਵਜ਼ੀਰ ਸਾਹਿਬ ਨੂੰ ਇਸ ਦਾ ਪਤਾ ਨਹੀਂ ਜਾਂ ਪਤਾ ਹੈ ਤਾਂ ਧਿਆਨ ਨਹੀਂ ਦਿੰਦੇ। ਪੋਟਾਸ਼ੀਅਮ ਕਲੋਰਾਈਡ ਜਿਸ ਨੂੰ ਕਿ ਸ਼ੋਰਾ ਕਹਿੰਦੇ ਹਨ, ਇਹ ਮੋਗਾ ਤਹਿਸੀਲ ਵਿਚ ਹਿੰਦੁਸਤਾਨ ਦੀਆਂ ਸਾਰੀਆਂ ਤਹਿਸੀਲਾਂ ਨਾਲੋਂ ਵੱਧ ਹੈ। ਇਥੇ ਸ਼ੋਰਾ ਬਹੁਤ ਨਿਕਲਦਾ ਹੈ।

ਪੰਜਾਬ ਵਿਚ ਇਹ ਸੱਭ ਤੋਂ ਜ਼ਿਆਦਾ ਮਾਤਰਾ ਵਿਚ ਹੈ। ਇਸ ਤੋਂ ਫਾਸਫੇਟ ਨਾਈਟਰਿਕ ਐਸਿਡ ਬਣਦਾ ਹੈ। ਸਪੀਕਰ ਸਾਹਿਬ, ਜਿਹੜੀ ਜਿਪਸਮ ਅਸੀਂ ਆਨਿਆਂ ਦੇ ਭਾ ਰਾਜਸਥਾਨ ਨੂੰ ਦਿੰਦੇ ਹਾਂ ਉਸ ਦੀ ਕੀਮਤ ਸਾਨੂੰ ਦੁਬਾਰਾ ਸੈਂਕੜਿਆਂ ਦੇ ਹਿਸਾਬ ਨਾਲ ਤਾਰਨੀ ਪੈਂਦੀ ਹੈ।

ਜਿਥੋਂ ਤਕ ਕਾਰਖਾਨਿਆਂ ਦੀ ਪਾਲਸੀ ਦਾ ਸਬੰਧ ਹੈ, ਭਾਵੇਂ ਇਹ ਚਰਚਾ ਦਾ ਕੇਂਦਰ ਹੀ ਬਣੀ ਰਹੀ ਹੈ ਪਰ ਮੈਂ ਮਾਰਕ ਫੈਡ ਨੂੰ ਮੁਬਾਰਕਬਾਦ ਦਿੰਦਾ ਹਾਂ। ਇਨ੍ਹਾਂ ਨੇ ਪੰਜ ਕਾਰਖਾਨੇ ਲਗਾਏ ਹਨ ਹੋ ਸਕਦਾ ਹੈ ਕਿ ਕਿਸੇ ਨੇ ਸਸਤੀ ਸ਼ੋਹਰਤ ਲਈ ਵਧੇਰੇ ਅਧਿਕਾਰ ਪ੍ਰਾਪਤ ਕਰ ਲਿਆ ਹੋਵੇ ਪਰ ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਅਗੇ ਅਸੀਂ ਜਦੋਂ ਹਿੰਦੁਸਤਾਨ ਦੇ ਕਾਰਖਾਨਿਆਂ ਦੀ ਲਿਸਟ ਵੇਖਦੇ ਹਾਂ ਤਾਂ ਉਨ੍ਹਾਂ ਵਿਚ ਇਕ ਵੀ ਨਾਮ ਪੰਜਾਬ ਦਾ ਨਹੀਂ ਸੀ ਆਉਂਦਾ। ਇਨ੍ਹਾਂ ਨੇ ਭਾਵੇਂ ਕਾਰਖਾਨੇ ਪੰਜ ਹੀ ਲਗਾਏ ਹਨ ਪਰ ਇਨ੍ਹਾਂ ਨੂੰ ਵਧੇਰੇ ਫੰਡਜ਼ ਦੇਣ ਦੀ ਲੋੜ ਹੈ। ਅੱਜ ਹਰ ਪੰਜਾਬੀ ਫ਼ਖਰ ਨਾਲ ਕਹਿੰਦਾ ਹੈ ਕਿ ਪੰਜਾਬ ਦਾ ਨਾਉਂ ਇੰਡਸਟਰੀ ਵਿਚ ਆ ਗਿਆ ਹੈ।

[ਸਰਦਾਰ ਹਰਬੰਸ ਸਿੰਘ ਜਲਾਲ]

ਸਪੀਕਰ ਸਾਹਿਬ ਡੀਮਾਂਡ ਨੰਬਰ 24 ਦੇ ਬਾਰੇ ਇਸ ਤਰ੍ਹਾਂ ਹੈ ਕਿ ਇਹ ਸੜਕਾਂ ਦੇ ਸੰਬਧ ਵਿਚ ਹੈ ਅਤੇ ਇਸ ਲਈ ਜਿਤਨਾ ਵੀ ਜ਼ਿਆਦਾ ਰੁਪਿਆ ਲਿਆ ਜਾਵੇ ਚੰਗਾ ਹੈ। ਪਰ ਸਰਕਾਰ ਨੇ ਜੋ ਵਾਇਦਾ ਕੀਤਾ ਸੀ ਉਸ ਵਾਸਤੇ ਇਸ ਨੂੰ ਚਾਹੀਦਾ ਸੀ ਕਿ ਉਸ ਸਮੇਂ ਹੀ ਇਸ ਮਦ ਲਈ ਰੁਪਿਆ ਮੰਗਦੀ। ਇਸ ਵਿਚ ਦੱਸਿਆ ਹੈ ਕਿ ਇਤਨੀ ਰਕਮ ਗੋਬਿੰਦ ਮਾਰਗ ਲਈ ਹੈ ਜਿਸ ਨਾਲ ਕਿ ਇਹ ਮਾਰਗ ਬਣ ਸਕਦਾ ਹੈ। ਚਾਹੀਦਾ ਤਾਂ ਇਹ ਸੀ ਕਿ ਗੋਬਿੰਦ ਮਾਰਗ ਲਈ ਜੋ ਰਕਮ ਰੱਖੀ ਜਾਣੀ ਸੀ ਉਹ ਸਪਲੀਮੈਂਟਰੀ ਵਿਚ ਰੱਖੀ ਜਾਣੀ ਚਾਹੀਦੀ ਸੀ ਪਰ ਇਹ ਸਰਕਾਰ ਦੀ ਮੈਲਾਫਾਈਡ ਇਨਟੈਂਸ਼ਨ ਹੈ ਜਿਥੋਂ ਤਕ ਗੋਬਿੰਦ ਮਾਰਗ ਦੇ ਕੱਢਣ ਦਾ ਸਬੰਧ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਚਰਨ ਪਾਏ ਸਨ ਅਤੇ ਮੁਕਤਸਰ ਜਿਥੇ ਕੁਰਬਾਨੀਆਂ ਕੀਤੀਆਂ ਸਨ ਉਨ੍ਹਾਂ ਦੀ ਯਾਦਗਾਰ ਹੋਣੀ ਚਾਹੀਦੀ ਹੈ। ਪਰ ਗੋਬਿੰਦ ਮਾਰਗ ਜੇਕਰ ਪਹਿਲੀਆਂ ਸੜਕਾਂ ਦਾ ਨਾਉਂ ਹੀ ਇਨ੍ਹਾਂ ਨੇ ਰੱਖਣਾ ਸੀ ਤਾਂ ਮੈਂ ਸਮਝਦਾ ਹਾਂ ਕਿ ਅਕਾਲੀਆਂ ਦੇ ਰੱਖੇ ਹੋਏ ਨੀਂਹ ਪੱਥਰ ਨਾਲ ਅਤੇ ਪਵਿਤੱਰ ਯਾਦਗਾਰ ਦਾ ਅਪਮਾਨ ਕੀਤਾ ਹੈ। (ਘੰਟੀ)

ਸਪੀਕਰ ਸਾਹਿਬ ਮੈਂ ਇਕ ਗੱਲ ਕੀਮਤਾਂ ਬਾਰੇ ਵੀ ਕਹਿਣੀ ਹੈ।

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਜੀ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ਼੍ਰੀ ਸਪੀਕਰ** : ਡਾਕਟਰ ਸਾਹਿਬ ਤੁਸੀਂ ਤਸ਼ਰੀਫ ਰੱਖੋ ਜੀ। (Doctor Sahib, please resume your seat.)

**ਸਰਦਾਰ ਹਰਬੰਸ ਸਿੰਘ ਜਲਾਲ**: ਇਸ ਤਰ੍ਹਾਂ ਹੀ ਸਪੀਕਰ ਸਾਹਿਬ, ਡਿਮਾਂਡ ਨੰਬਰ 44 ਵਲ ਆਪ ਜੀ ਦਾ ਧਿਆਨ ਦਿਵਾਉਂਦਾ ਹਾਂ। ਇਹ ਐਗਰੀਕਲਚਰ ਬਾਰੇ ਹੈ। ਪਰ ਜਿਹੜਾ ਕਾਂਗਰਸ ਸਰਕਾਰ ਨੇ ਪਹਿਲੀ ਵਾਰ ਮਾਰੋ ਧਾੜ ਕਰਨ ਲਈ ਕੰਮ ਕੀਤਾ ਹੈ ਉਹ ਅਕਾਲੀ ਸਰਕਾਰ ਵੇਲੇ ਪਹਿਲਾਂ ਕਦੀ ਵੀ ਨੇੜੇ ਤੇੜੇ ਨਹੀਂ ਸੀ ਹੋਇਆ। ਮੈਨੂੰ ਇਹ ਗੱਲ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਜਿਸ ਤਰ੍ਹਾਂ ਲਿੱਦ ਨੂੰ ਰੁਲਾਇਆ ਜਾਂਦਾ ਹੈ, ਪਹਿਲਾਂ ਕਦੇ ਵੀ ਨਹੀਂ ਸੀ ਹੋਇਆ। ਮੇਰੇ ਪਾਸ ਟਾਈਮ ਘੱਟ ਹੈ ਨਹੀਂ ਤਾਂ ਮੈਂ ਅੰਕੜੇ ਦਸਦਾ। ਅਗੇ ਡੀਮਾਂਡ ਨੰਬਰ 47 ਹੈ ਉਹ ਹੈ ਪ੍ਰਾਜੈਕਟ ਵਾਸਤੇ ਚਾਹੇ ਅਜਿਹਾ ਖਰਚ ਨੰਗਲ ਫੈਕਟਰੀ ਬਾਰੇ ਹੁੰਦਾ ਹੈ। ਮੈਨੂੰ ਦੁੱਖ ਨਾਲ ਕਹਿਣਾ ਪੈਣਾ ਹੈ ਕਿ ਜਦੋਂ ਕੋਈ ਅਕਾਲੀ ਵੀਰ ਗੱਲ ਕਰੇ ਤਾਂ ਇਹ ਗੱਦਾਰ ਦਾ ਫੱਤਵਾ ਦਿੰਦੇ ਹਨ ਪਰ ਇਹ ਆਪ ਕੀ ਕਰਦੇ ਹਨ ਇਨ੍ਹਾਂ ਦੀ ਪ੍ਰਧਾਨ ਮੰਤਰੀ ਕੀ ਕਰਦੀ ਹੈ ਉਹ ਕਿਸੇ ਤੋਂ ਕੋਈ ਗੱਲ ਲੁਕੀ ਛਿਪੀ ਨਹੀਂ ਹੈ। ਫਿਰ ਜੰਗ ਦੇ ਵਿਚ 127 ਸਿਵਲੀਅਨ ਮਰੇ, 128 ਜ਼ਖਮੀਂ ਹੋਏ, 80 ਘਰ ਤਬਾਹ ਹੋਏ ਅਤੇ 150 ਪਸ਼ੂ ਮਾਰੇ ਗਏ। ਔਰ ਜੇਕਰ ਸਾਰਾ ਹਿਸਾਬ ਲਗਾਇਆ ਜਾਵੇ ਤਾਂ ਪੰਜਾਬ ਦਾ ਨੁਕਸਾਨ ਜਿਹੜਾ ਇਸ ਜੰਗ ਵਿਚ ਹੋਇਆ ਉਹ 94% ਤੋਂ ਵੀ ਜ਼ਿਆਦਾ ਬਣਦਾ ਹੈ। ਪੰਜਾਬ ਹਿੰਦੁਸਤਾਨ ਦਾ ਹੀ ਇਕ ਹਿੱਸਾ ਹੈ ਔਰ ਜੇਕਰ ਹਿੰਸਦੁਤਾਨ ਦੇ ਖਜ਼ਾਨੇ ਉਪਰ ਬੋਝ ਪੈਂਦਾ ਹੈ ਤਾਂ ਪੰਜਾਬ ਦੇ ਕਿਸਾਨ ਉਪਰ ਵੀ ਬੋਝ ਪੈਂਦਾ ਹੈ। ਚਾਹੀਦਾ ਤਾਂ ਇਹ ਸੀ ਕਿ ਸੈਂਟਰ ਵਲੋਂ ਜ਼ਿਆਦਾਂ ਤੋਂ ਜ਼ਿਆਦਾ ਏਡ ਆਉਂਦੀ। ਪਿਛਲੇ ਬੱਜਟ ਵਿਚ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਜਿਹੜਾ ਬਜਟ ਦਾ ਘਾਟਾ ਹੈ ਉਸ ਨੂੰ ਸੈਂਟਰ ਦੀ ਗਰਾਂਟ ਤੋਂ ਪੂਰਾ ਕੀਤਾ ਜਾਵੇਗਾ ਪਰ ਇਸ

ਸਪਲੀਮੈਂਟਰੀ ਡੀਮਾਂਡ ਵਿਚ ਸਾਰੀ ਦੀ ਸਾਰੀ ਰਕਮ ਮੰਗੀ ਗਈ ਹੈ । ਇਨ੍ਹਾਂ ਦੇ ਆਪਣੇ ਪ੍ਰਧਾਨ ਮੰਤਰੀ ਅਤੇ ਖਜ਼ਾਨਾ ਮੰਤਰੀ ਹਨ । ਇਹ ਗੱਲ ਉਨ੍ਹਾਂ ਬਾਰੇ ਇਸ ਚੀਜ਼ ਨੂੰ ਸਾਬਤ ਕਰਦੀ ਹੈ । (ਵਿਘਨ) (ਘੰਟੀ) ਅੱਛਾ ਜੀ ਜੇਕਰ ਤੁਸੀਂ ਬਰਦਾਸ਼ਤ ਨਹੀਂ ਕਰਦੇ ਤਾਂ ਮੈਂ ਨਹੀਂ ਕਹਿੰਦਾ । ਨੰਗਲ ਫੈਕਟਰੀ ਦੇ ਵਿਚ ਭਾਖੜੇ ਦੀ ਵੱਧ ਤੋਂ ਵੱਧ ਬਿਜਲੀ ਕਨਜ਼ਿਊਮ ਹੁੰਦੀ ਹੈ । ਉਸ ਵਲ ਸਰਕਾਰ ਦਾ ਕੋਈ ਧਿਆਨ ਨਹੀਂ ਹੈ । ਜਿਹੜਾ ਭਾਸ਼ਨ ਵਜ਼ੀਰ ਸਾਹਿਬ ਨੇ ਝਾੜਿਆ ਹੈ ਉਸ ਵਿਚ ਕੁਝ ਨਹੀਂ ਕਿਹਾ । ਇਨ੍ਹਾਂ ਨੇ ਇਹ ਕਿਹਾ ਕਿ ਗੋਬਿੰਦ ਸਾਗਰ ਵਿਚ ਪਾਣੀ ਘਟ ਆਇਆ ਇਸ ਲਈ ਬਿਜਲੀ ਘੱਟ ਮਿਲੀ । ਪਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਜਿਹੜਾ ਹੈਵੀ ਵਾਟਰ ਹੈ ਉਸ ਨੂੰ ਅਸੀਂ ਰਾਜਸਥਾਨ ਨੂੰ ਕਿਉਂ ਦਿੰਦੇ ਹਾਂ ।

ਸਪੀਕਰ ਸਾਹਿਬ, ਪੰਜਾਬ ਵਿਚ 50 ਕਿਲੋ ਹੈਵੀ ਪਾਣੀ ਸਾਲਾਨਾ ਬਣਦਾ ਹੈ । ਇਹ ਪਾਣੀ ਯੂਰੇਨੀਅਮ ਦੇ ਹੀ ਮੁਕਾਬਲੇ ਦੀ ਸ਼ਕਤੀ ਰਖਦਾ ਹੈ । ਜੇਕਰ ਇਸ ਨੂੰ ਵਰਤ ਕੇ ਅਟਾਮਿਕ ਬਿਜਲੀ ਪੈਦਾ ਕੀਤੀ ਜਾਵੇ ਤਾਂ ਪੰਜਾਬ ਵਿਚ ਬਿਜਲੀ ਦੀ ਕਮੀ ਨਹੀਂ ਰਹਿ ਜਾਂਦੀ । ਜੇਕਰ ਗੋਬਿੰਦ ਸਾਗਰ ਵਿਚੋਂ ਪਾਣੀ ਸੁੱਕ ਗਿਆ ਹੈ ਤਾਂ ਹੈਵੀ ਵਾਟਰ ਕਿਉਂ ਨਹੀਂ ਵਰਤਿਆ ਜਾਂਦਾ । ਸਪੀਕਰ ਸਾਹਿਬ, ਇਕ ਪਾਊਂਡ ਹੈਵੀ ਪਾਣੀ ਵਿਚੋਂ ਪੌਣੇ ਚਾਰ ਲੱਖ ਯੂਨਿਟ ਬਿਜਲੀ ਪੈਦਾ ਹੁੰਦੀ ਹੈ ਜੇਕਰ ਪੰਜਾਬ ਦੀ ਇਹ ਸਰਕਾਰ ਕੇਂਦਰ ਦੀ ਸਰਕਾਰ ਦੀ ਝੋਲੀ ਚੁਕਣੀ ਛੱਡ ਦੇਵੇ ਅਤੇ ਥੋੜ੍ਹੀ ਜਿਹੀ ਜੁਰਤ ਕਰੇ ਤਾਂ ਇਹ ਮਸਲਾ ਹੱਲ ਹੋ ਸਕਦਾ ਹੈ । ਇਹ ਪਾਣੀ ਕਰੋੜਾਂ ਯੂਨਿਟ ਬਿਜਲੀ ਪੈਦਾ ਕਰ ਸਕਦਾ ਹੈ । 100 ਵਾਲਟ ਦਾ ਬਲਬ ਕੁਲ ਢਾਈ ਯੂਨਿਟ ਬਿਜਲੀ 24 ਘੰਟਿਆਂ ਵਿਚ ਲੈਂਦਾ ਹੈ । ਜੇਕਰ ਯੂਰੇਨੀਅਮ ਦੇ ਮੁਕਾਬਲੇ ਇਸ ਨੂੰ ਹੀ ਵਰਤ ਲਿਆ ਜਾਵੇ ਤਾਂ ਪੰਜਾਬ ਵਿਚ ਬਿਜਲੀ ਦੀ ਕਮੀ ਨਹੀਂ ਰਹਿ ਸਕਦੀ । ਜੇਕਰ ਪਾਣੀ ਸੁਕ ਗਿਆ ਹੈ ਤਾਂ ਹੈਵੀ ਵਾਟਰ ਕਿਉਂ ਨਹੀਂ ਵਰਤਦੇ । ਇਨ੍ਹਾਂ ਦੀ ਕਿਹੜੀ ਮਜਬੂਰੀ ਹੈ ਕਿ ਉਹ ਰਾਜਸਥਾਨ ਨੂੰ ਦਿਤਾ ਜਾਂਦਾ ਹੈ । ਇਸ ਨੂੰ ਦੇ ਕੇ ਇਨ੍ਹਾਂ ਨੇ ਮੰਗਿਆ ਕੀ ਹੈ ? ਸਪੀਕਰ ਸਾਹਿਬ, ਇਨ੍ਹਾਂ ਨੇ ਮੰਗਿਆ ਹੈ, ਬਠਿੰਡੇ ਦਾ ਥਰਮਲ ਪਲਾਂਟ । ਹੁਣ ਮੈਂ ਥਰਮਲ ਪਲਾਂਟ ਬਾਰੇ ਵੀ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਪਲਾਂਟ ਨੂੰ 6 ਹਜ਼ਾਰ ਟਨ ਕੋਲਾ ਰੋਜ਼ ਚਾਹੀਦਾ ਹੈ । (ਘੰਟੀ) ਬੱਸ ਜੀ ਵਾਈਂਡ ਅੱਪ ਕਰ ਰਿਹਾ ਹਾਂ । ਸਪੀਕਰ ਸਾਹਿਬ, ਸਾਡੇ ਸੂਬੇ ਵਿਚ ਕੋਲੇ ਦੀ ਕਿਤਨੀਂ ਸ਼ਾਰਟੇਜ਼ ਹੈ ਇਸ ਬਾਰੇ ਤੁਹਾਨੂੰ ਪਤਾ ਹੀ ਹੈ । ਟਰਾਂਸਪੋਰਟ ਦਾ ਇਸ ਉਪਰ ਕਿਤਨਾ ਖਰਚ ਆਵੇਗਾ, ਇਹ ਵੀ ਤੁਸੀਂ ਜਾਣਦੇ ਹੋ । ਬਠਿੰਡਾ ਪਹਿਲਾਂ ਹੀ ਕਿਤਨਾ ਗਰਮ ਹੈ, ਇਸ ਦਾ ਵੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ । ਹੁਣ ਤੁਸੀਂ ਅੰਦਾਜ਼ਾ ਲਗਾਉ ਕਿ ਛੇ ਹਜ਼ਾਰ ਟਨ ਰੋਜ਼ਾਨਾ ਦੇ ਵਰਤੇ ਹੋਏ ਕੋਲੇ ਦਾ ਸਵਾਹ ਕਿਤਨੀ ਹੋਵੇਗੀ । ਅਤੇ ਇਹ ਸਾਰੀ ਸਵਾਹ ਉਨ੍ਹਾਂ ਬਠਿੰਡੇ ਦੇ ਲੋਕਾਂ ਦੇ ਸਿਰ ਹੀ ਪਵੇਗੀ ।

**ਆਵਾਜ਼ਾਂ :** ਅਕਾਲੀਆਂ ਦੇ ਸਿਰ ਹੀ ਪਵੇਗੀ । (ਹਾਸਾ)

ਸੋ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਸ ਤਰ੍ਹਾਂ ਦਾ ਸੌਦਾ ਕਰਕੇ ਕੋਈ ਸਿਆਣਪ ਦੀ ਗੱਲ ਨਹੀਂ ਕੀਤੀ ।

आचार्य पृथ्वी सिंह आज़ाद (खन्ना, एस. सी.) : माननीय अध्यक्ष महोदय इससे पहले कि मैं कुछ अनुपूरक मांगों को अलग अलग लेकर उन पर अपने विचार सदन के सामने रखूं, मैं आरंभ में सरकार के नोटिस में यह बात लाना चाहता हूँ कि जब भी

[आचार्य पृथ्वी सिंह आज़ाद]

सप्लीमैंटरी डिमांड्ज़ आती हैं तो मैं हमेशा यही कहता हूँ कि सरकार को अपने ला डिपार्टमैंट को, जो कि बहुत कमज़ोर है, मज़बूत बनाना चाहिए। इस महकमे को सरकार की रबड़ स्टैंप नहीं बनाना चाहिए। इस की वर्किंग को इम्परूव करने की ज़रूरत है ताकि हर केस में अपनी सही राए दे। आप अगर डिमांड नं. 13, डिमांड नं. 17, डिमांड नं. 34 और डिमांड नं. 41 को देखें तो पता चलेगा कि 90 हजार रुपए के करीब की रकम मुकद्दमे और डिक्रीटल अमाउन्टस पै खर्च की गई है। इसका क्या कारण है कि ला डिपार्टमैंट ठीक राए नहीं देता और मुकद्दमेंबाज़ी में सरकार को धकेल देता है। इसलिये इस डिपार्टमैंट को इम्परूव करने की और सरकार को ध्यान देना चाहिए। एक समय वह था जब कि इस डिपार्टमैंट में सरदार नवाब सिंह, श्री फलैचर, श्री. इसमाईल परवेज़ और श्री शमशेर बहादुर जो कभी हाई कोर्ट के जज थे,हुआ करते थे, वे अपने काल में जो भी केस उनके पास ला डिपार्टमेंट में जाते थे, अपनी इन्डीपैंडेन्ट राए दिया करते थे और वह राए कानून की दृष्टि से जो होती थी वह दिया करते थे। आज कल क्या किया जाता है? राए वह दी जाती है जो सरकार चाहती हो। इसलिये इस डिपार्टमैंट की प्रवृत्ति को बदलने की ज़रूरत है।

स्पीकर साहिब, इससे पहले कि मैं दूसरी डिमांडों की ओर जाऊं, डिमांड नं. 9 को लेता हूँ। इस आइटम का संबंध गवर्नर साहिब से है। मैं गवर्नर साहिब की तारीफ करता हूँ उन्होंने एक ग्लैक्सी इमपोरटिड कार खरीदी, एक फीएट कार खरीदी और एक लंब्रेटा स्कूटर खरीद लिया यह तीन चीज़ें खरीदीं और इन पर केवल खर्च आया 72,000 रुपया। मैं गवर्नर साहिब की तारीफ इस लिये करता हूँ कि उन्होंने तीन चीज़ों पर खर्च किया 72 हज़ार रुपया और दूसरी तरफ पंजाब बिजली बोर्ड के एक मैंबर ने इमपोरटिड कार खरीदी 1 लाख 65 हज़ार की। इसलिए सरकार को देखना चाहिए कि जिस तरह गवर्नर साहिब ने इस आइटम में बचत की है उसी तहर दूसरे महकमों में भी बचत हो सकती है।

इसके बाद स्पीकर साहिब, डिमांड नं. 12 है जिसका तअ़ालुक पुलिस से है इसके के लिए 68 लाख 20 हज़ार 370 रुपया की रकम रखी गई है यह जो रकम दी गई है इस के लिए तो तारीफ की जानी चाहिए क्योंकि रीलीफ दिया जा रहा है लेकिन सरकार को यह तो सोचना चाहिए कि पुलिस जनता की रक्षा के लिये है या जनता से वहशीपन करने और अत्याचार करने के लिये है। पिछले एक साल में अवाम के साथ जो पुलिस ने सलूक किया मेरे पास समय नहीं कि वह सारे वाक्यात हाऊस के सामने रखूं लेकिन सरकार का ध्यान अकेले फिलौर की घटना और दूसरे एक वाके की ओर दिलाना चाहता हूँ जो कि पंजाब में घटना हुई और जो दो महीने पहले ज़िला होशियारपुर में हुई। चितपुरनी के सरपंच के लड़के को मार मार कर पुलिस ने ज़ख्मी किया और उसी हालत में आई. जी. के सामने पेश किया गया। आप अंदाज़ा लगा सकते हैं कि इतना तशदद लोगों पर यह करें और आप इनकी सुविधा के लिए रकम रखें। मैं यह कहूँगा कि पुलिस को इन्सानियत के साथ चलना सिखाया जाए ताकि इस तरह के यह अत्याचार जनता के साथ न करें और लूट मार न करें। जब तक इनकी मार से लोगो को नहीं बचाया जाता सरकार का नाम ऊंचा नहीं हो सकता। (बहुत अच्छे)

अब मैं डिमांड नं: 16 की ओर आपका ध्यान लाता हूँ । यह पेज 12 पर है। सरकार इस बात के लिए बधाई की पात्र है कि प्राईवट स्कूलों के स्टाफ की हालत को सुधारने के लिए रकम काफी रखी गई है और मैं यह समझता हूं कि प्राईवेट स्कूलों के टीचरों की हालत बेहतर होगी तो वह तालीम की तरफ ध्यान देंगे । इस के साथ ही साथ मैं सरकार से कहूंगा कि जिस तरह सरकार करोड़ों रुपया तालीम को फैलाने के ऊपर खर्च कर रही है उसी तरह तालीम के मिआर को ऊंचा उठाने की ओर भी ध्यान दे। चरित्र बनाने की तरफ ध्यान दें क्योंकि आजकल चरित्र गिर रहा है और अध्यापक भृष्ट हो रहे हैं ।

इस डिमांड में गुरु नानक यूनीवर्सिटी को काफी भारी ग्रांट दी जा रही है। मैं इस सदन का ध्यान इस तरफ दिलाना चाहता हू कि यहां पर शिक्षा का स्तर गिरता जा रहा है ज्यों ज्यों तालीम बढ़ रही है। आज इस यूनीवर्सिटी में क्या हो रहा है कि यह एक खास फिरके की यूनीवर्सिटी बनती जा रही है। इस यूनीवर्सिटी को यूनीवर्सल बनाना चाहिए ताकि अवाम को इससे लाभ हो सके और समाज का चरित्र ऊंचा हो सके। यूनीवर्सिटी का काम होता है कि शिक्षा के मियार को ऊँचा करे न कि ग्रन्थी तैयार करे। ग्रन्थी तैयार करने का काम तो गुरुदवारा प्रबन्धक कमेटी को सौंप देना चाहिए। इस ओर सरकार को फौरी तौर पर ध्यान देना चाहिए।

इसी संबंध में एक और बात की तरफ सरकार का ध्यान दिलाना चाहता हूं कि यूनीवर्सिटी ग्रांट्स कमिशन ने इस बात का फैसला किया कि हर सूबे के अन्दर जितने भी कालेज हैं उनमें से 10 फीसदी को अटानोमस बना दिया जाए। इस फैसला के अनुसार पंजाब यूनीवर्सिटी ने फैसला कर दिया है कि उस के किन कालेजों को अटानोमस बना दिया जाए पैंजाबी यूनीवर्सिटी ने भी फैसला कर दिया है कि कौन से कालज अटानोमस हों लेकिन यह फख़र गरु नानक यूनीवर्सिटी को ही हासल है कि आज तक इसन इस बात का फैसला नहीं किया कि उसकी हद के अन्दर जितने कालज हैं इनमें से किनको अटानोमस बनाया जाए। हालांकि डी. ए. वी. कालज जालन्धर ने दरख्वास्त भी की है कि इस कालेज को अटानोमस बना दिया जाए। पता नहीं किन हालात के पेशेनज़र यूनीवर्सिटी ग्रांटस कमिशन के फैसले को अमली जामा पहनाने के लिए गुरु नानक यूनीवर्सिटी तैयार नहीं हुई। इस तरफ सरकार को ध्यान देना चाहिए ।

इसके बाद डिमांड नं. 16 सफा 13 पर आईटम है कि श्री राम चरित मानस के लिए ग्रांट के लिए रकम रखी गई है यह एक अच्छा काम है। इसके साथ ही साथ मैं यह कहना चाहता हूँ कि रकम कम रखी गई है रकम ज्यादा रखी जानी चाहिए ताकि राम चरित मानस को पंजाबी में और दूसरे ढंग से लोगों के अन्दर लाना चाहिए। इसको आम फहम बनाना चाहिए ताकि मेरे अकाली दोस्त भी इसे समझ सकें। (विघ्न)

इसके साथ ही मैं जिक्र डिमांड नं. 14 का करना चाहता हूँ जिसमें राजा राम मोहन राए लायब्रेरी को रकम दी गई है। इस काम की तारीफ की जानी चाहिए। और यह और भी अच्छी बात है कि पंजाब किसी भी काम में अपना हिस्सा डालने में पीछे नहीं रहता । राजा राम मोहन राए का आज़ादी के संघर्ष में अपने ढ़ंग का योगदान है । यह जो 2 लाख

[आचार्य पृथवी सिंह आज़ाद]

की रकम पंजाब के अपने हिस्से की ली है यह काम प्रशंसा के काबल है। (घंटी) यहां पर स्पीकर साहिब मैं यह ज़िक्र करना चाहता हूँ कि जहां हम राम चरित मानस के लिए रकम दे रहे हैं वहां पर 1975-76 में गुरु रविदास जी जो कि महान क्रांतिकारी और रिफार्मर थे, का 600 साला दिवस आ रहा है इसलिये जिस तरह पंजाब सरकार ने गुरु गोविंद सिंह जी का जो 300 साला और गुरु नानक देव जी का 500 साला दिवस मनाया इसी तरह गुरु रविदास जी का 600साला दिवस सरकारी तौर पर मनाया जाए ताकि उनके जीवन और उनकी वाणी को जनता के सामने रखा जा सके (घंटी)

अभी तो मैंने बहुत कुछ कहना है, अगर आपने मुझे मूंह दिखाने के लिए ही खड़ा करना था तो बता देते, मैं न खड़ा होता। आप फिक्र न करें मैं जल्दी ही खत्म करने की कोशिश करूँगा।

मेरे सामने इस वक्त डिमाँड नं. 2 है। यह एक काबले तारीफ बात है कि यह पैसा उन पर खर्च किया जा रहा है जो इंजनीयरिंग में तालीम हासल करके आये हैं उनको रोज़गार देकर आगे लाया जायगा। जो पर कैपिटा इन्कम बढ़ी है पंजाब का इसमें आगे नंबर है। मगर 23 सफा पर एक आईटम आती है, इसमें एक छोटी सी आईटम है 19,83,530/- जिस का सम्बन्ध International tradefair 72 के साथ है। इसमें एक आईटम पबलीकेशन का आता है जिसमें रूबी टरेडर्ज़ को एक पब्लिकेशन के सिलसिले में पैसा दिया गया है। मैं अगर इनको रूबी ट्रेडर्ज़ की बजाये ब्यूटी ट्रेडर्ज़ कहूं तो बेजा न होगा। मैं कहता हूँ कि जिस कंपनी को पब्लिशिंग का कोई तजुर्बा ही न हो वह कैसे सरकार के लिये आला पाये का काम कर सकती है। अगर इन्होंने यह काम किसी प्राईवेट पबलीशर से ही करवाना था तो यह उन गैर सरकारी पब्लिशर्ज़ को सौंपा जा सकता था जो उनके मनज़ूरे नज़र हैं, सरकार के अपने मासिक जैसे कि जागृति हिन्दी और जागृति पंजाबी और एडवाँस है। जिस हिसाब से सरकार ने पैसे दिये यह तो बहुत ही महंगा पड़ने वाली बात है। अगर यह किसी एक्स्पर्ट को देते तो 3 अथवा 5/-- की कापी पड़ जाती मगर सरकार यदि छपवाती है तो इस सरकार को 10/- या 12/- पर कापी पड़े। अगर यह गलेज्ड पेपर पर छपवाया जाता तो यह किसी सूरत में भी दो रुपये फी कापी से ज्यादा नहीं पड़नी थी। मगर पंजाब से एक अखबार 'मेल-मिलाप' निकलता है जिसका पहला अंक विशेष अंक था और उसे हमारे मुख्य मंत्री ने रिलीज़ किया था। उसकी एक कापी 64 पैसे की पड़ती है। इस पत्र को विज्ञापन दे दिये जाते हैं और उसको देखते ही चीफ मनिस्टर साहिब के नाम से 5000 कापीज़ का आर्डर दे दिया जाता है। इसका न गैट अप अच्छा है न इसकी ड्राइंग ही अच्छी है और न ही कागज़ अच्छा है। पता नहीं क्या सोच कर आडर दे दिया। अगर किसी मनज़ूरे नज़र से ही छपवाना था तो यह हफते वार पेपर ब्लैक मेल को दे सकते थे। मगर सरकार ने यह काम एक देवी को देकर जनता के पैसे का दुरुपयोग किया है। दिल्ली की देवी को विज्ञापन का काम इसलिये नहीं दिया गया कि वह बहुत अच्छा काम जानती थी मगर वहां तो सवाल हुसन और शराब का था। हुसन और शराब की खातिर धन लुटा दिया। कैसे वह देवी पंजाब में आई, कैसे उसको छपाने का आर्डर मिला यह मैं नहीं कह सकता मगर इतना ज़रूर कहूँगा कि इस मुआमले

में किसी वज़ीर का हाथ नहीं था, यह तो बेचारे भोले बादशाह हैं यह सारा काम सरकार के अफसर मिल कर ही करते हैं मगर इस सारे काम की ज़िम्मेवारी यह वज़ीर अपने ऊपर ही लेते हैं। पिछले दिनों वह देवी चण्डीगढ़ आई। रात को इन बड़े बड़े आफीसर्ज़ का, सैकरेटरीज़ का झगड़ा हुआ कि वह देवी पहले किस के यहां ठहराई जाये। (शोर) तीन सीनीयर अफसरों का झगड़ा हुआ। एक कहता था मेरे यहां चलो, दूसरा कहता था मेरे यहां चलो। भगवान जाने वह किस के यहां गई। यह शराब और हुसन का झगड़ा था जिसमें कि सरकार का और जनता का रुपया ज़ाया किया गया। मैं कहता हूँ कि इस तरह की बातों पर कंट्रोल किया जाए नहीं तो यह सरकार बदनाम हो जायगी, लेकिन पंजाब में ऐसे काम हो जाते हैं जो इनकी बदनामी का वायस होते ह मैं इनको इस तरह की बदनामी से बचाना चाहता हूँ। स्पीकर साहिब आप का धन्यवाद।

**ਸਰਦਾਰ ਦਿਲਬਾਗ਼ ਸਿੰਘ ਡਾਲੇਕੇ** (ਤਰਨਤਾਰਨ) : ਸਪੀਕਰ ਸਾਹਿਬ, ਅੱਜ ਦੇ ਸਪਲੀਮੈਂਟਰੀ ਐਸਟੀਮੇਟਸ ਵਿਚ ਸਰਕਾਰ ਨੇ 11,1165,70 ਲੱਖ ਰੁਪਿਆ ਮੰਗਿਆ ਹੈ। ਇਸ ਵਿਚ 9 ਕਰੋੜ ਰੁਪਿਆ ਇੰਟੈਰਮ ਰਿਲੀਫ ਦਾ ਵੀ ਹੈ, ਜਿਹੜਾ ਕਿ ਸਰਕਾਰ ਨੇ ਮੁਲਾਜ਼ਮਾਂ ਨੂੰ ਦੇਣ ਵਾਸਤੇ ਹੀ ਰਖਿਆ ਹੈ। ਸਭ ਤੋਂ ਜ਼ਿਆਦਾ ਬੇਚੈਨੀ ਮੁਲਾਜ਼ਮਾਂ ਵਿਚ ਫੈਲੀ ਹੋਈ ਸੀ ਜਦੋਂ ਕਿ ਇਹ ਸਰਕਾਰ ਬਣੀ ਸੀ। ਇਨ੍ਹਾਂ ਨੇ ਉਨ੍ਹਾਂ ਲੋਕਾਂ ਦੀਆਂ ਔਕੜਾਂ ਨੂੰ ਦੂਰ ਕਰਨ ਲਈ ਇਕ 7 ਮੈਂਬਰੀ ਕਮੇਟੀ ਬਣਾਈ। ਉਸ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਮੰਨਦੇ ਹੋਏ ਇਹ 9 ਕਰੋੜ ਰੁਪਿਆ ਮੁਲਾਜ਼ਮਾਂ ਨੂੰ ਦੇਣਾ ਪਿਆ। ਇਸ ਲਈ ਮੈਂ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੂੰ ਵਧਾਈ ਦੇਂਦਾ ਹਾਂ। ਇਸ ਤੋਂ ਬਾਅਦ ਇਸ ਸਰਕਾਰ ਨੇ ਹੋਰ ਕੰਮ ਕੀਤਾ ਕਿ ਪ੍ਰਾਈਵੇਟ ਟੀਚਰਾਂ ਦੀ ਇਮਦਾਦ ਵਾਸਤੇ 90 ਲੱਖ ਰੁਪਿਆ ਮੰਗਿਆ ਹੈ। ਸਰਕਾਰ ਨੇ ਇਨ੍ਹਾਂ ਪ੍ਰਾਈਵੇਟ ਸਕੂਲਾਂ ਵਾਸਤੇ ਇਮਦਾਦ ਲਈ ਜੋ ਪੈਸਾ ਦਿੱਤਾ ਹੈ ਮੈਂ ਇਸ ਦੀ ਵੀ ਸਰਕਾਰ ਨੂੰ ਵਧਾਈ ਦੇਂਦਾ ਹਾਂ। ਇਸ ਤੋਂ ਇਲਾਵਾ ਨਾਨ-ਟੀਚਿੰਗ ਸਟਾਫ ਵਾਸਤੇ 7.70 ਲੱਖ ਰੁਪਿਆ ਇਸ ਗਰਾਂਟ ਵਿਚ ਹੈ, ਜਿਹੜਾ ਕਿ ਪਹਿਲੀ ਵਾਰ ਹੀ ਰਖਿਆ ਹੈ, ਇਸ ਤੋਂ ਪਹਿਲਾਂ ਕਿਸੇ ਵੀ ਸਰਕਾਰ ਨੇ ਨਹੀਂ ਰਖਿਆ। ਲੋਕਾਂ ਨੇ ਇਸ ਮੰਗ ਨੂੰ ਪੂਰਾ ਕਰਾਉਣ ਲਈ ਪਹਿਲਾਂ ਬੇਸ਼ੁਮਾਰ ਜਲਸੇ ਜਲੂਸ ਕਢੇ ਪਰ ਉਨ੍ਹਾਂ ਦੀ ਮੰਗ ਨੂੰ ਕਿਸੇ ਨੇ ਵੀ ਪ੍ਰਵਾਨ ਨਹੀਂ ਕੀਤਾ। ਗਿਆਨੀ ਜੀ ਦੀ ਸਰਕਾਰ ਨੇ ਅਤੇ ਸ੍ਰੀ ਹੰਸਰਾਜ ਸ਼ਰਮਾ ਵਿੱਤ ਮੰਤਰੀ, ਨੇ ਉਨ੍ਹਾਂ ਦੀ ਦੇਰ ਤੋਂ ਆ ਰਹੀ ਮੰਗ ਨੂੰ ਪ੍ਰਵਾਨ ਕੀਤਾ, ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵਧਾਈ ਦੇਂਦਾ ਹਾਂ ਜਿਨ੍ਹਾਂ ਨੇ ਇਹ 7.70 ਲੱਖ ਰੁਪਿਆ ਰਖਿਆ ਹੈ। ਇਸ ਤੋਂ ਇਲਾਵਾ ਹਾਊਸਿੰਗ ਬੋਰਡ ਵਿਚ ਵੀ 2.18 ਲੱਖ ਖਰਚ ਕਰਨ ਲਈ ਪਹਿਲੀ ਵਾਰ ਰਖਿਆ ਹੈ ਜਿਸ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦੇਂਦਾ ਹਾਂ। ਹੁਣ ਤੱਕ ਕੋਈ ਯੋਜਨਾ ਬੋਰਡ ਬਣਾਉਣ ਦਾ ਕਿਸੇ ਨੂੰ ਖਿਆਲ ਤੱਕ ਹੀ ਨਹੀਂ ਆਇਆ। ਇਹ ਰੁਪਿਆ ਜਿਹੜਾ ਕਿ ਹਾਊਸਿੰਗ ਬੋਰਡ ਦੇ ਰਾਹੀਂ ਖਰਚ ਹੋਣਾ ਚਾਹੀਦਾ ਸੀ, ਹੁਣ ਤੱਕ ਵਾਪਸ ਸੈਂਟਰ ਪਾਸ ਜਾਂਦਾ ਰਿਹਾ ਕਿਉਂਕਿ ਕੋਈ ਹਾਊਸਿੰਗ ਬੋਰਡ ਪੰਜਾਬ ਸਰਕਾਰ ਦਾ ਹੈ ਹੀ ਨਹੀਂ ਸੀ। ਮੌਜੂਦਾ ਸਰਕਾਰ ਨੇ ਇਸ ਪਾਸੇ ਧਿਆਨ ਦਿੱਤਾ ਅਤੇ ਇਕ ਹਾਊਸਿੰਗ ਬੋਰਡ ਬਣਾਇਆ, ਜਿਸ ਨੇ ਹੁਣ ਇਹ ਰੁਪਿਆ ਪਿੰਡਾਂ ਦੀ ਤਰੱਕੀ ਤੇ ਖ਼ਰਚ ਕਰਨਾ ਹੈ। ਹੁਣ 2.18 ਲੱਖ ਵਿਚੋਂ ਲੋਕਾਂ ਦੀ ਇਮਦਾਦ ਵਾਸਤੇ ਗਰਾਂਟ ਦਿੱਤੀ ਜਾ ਸਕਦੀ ਹੈ ਅਤੇ ਉਨ੍ਹਾਂ ਦੀ ਭਲਾਈ ਲਈ ਵਧ ਤੋਂ ਵਧ ਖਰਚ ਕੀਤਾ ਜਾ ਸਕਦਾ ਹੈ।

[ਸਰਦਾਰ ਦਿਲਬਾਗ ਸਿੰਘ ਡਾਲੇਕੇ]

ਮੈਂ ਇਸ ਗੱਲ ਲਈ ਵੀ ਸਰਕਾਰ ਦਾ ਧੰਨਵਾਦੀ ਹਾਂ ਕਿ ਸਰਕਾਰ ਨੇ ਤਰਨ-ਤਾਰਨ ਦੀ ਡੀਵੈਲਪਮੈਂਟ ਵਾਸਤੇ ਇਕ ਬੋਰਡ ਕਾਇਮ ਕੀਤਾ ਹੈ। ਮੈਂ ਅਰਜ਼ ਕਰਾਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਥੇ ਮਹਾਨ ਸ਼ਹੀਦੀ ਉਤਸਵ ਮਨਾਇਆ ਜਾਂਦਾ ਹੈ। ਇਹ ਇਕ ਬੜਾ ਹਿਸਟੋਰੀਕਲ ਮੁਕਾਮ ਹੈ, ਗੁਰੂ ਸਾਹਿਬ ਨੇ ਏਥੇ ਗੁਰੂ ਗਰੰਥ ਸਾਹਿਬ ਦੀ ਬੀੜ ਸਥਾਪਨ ਕੀਤੀ ਸੀ, ਇਹ ਸ਼ਹਿਰ ਉਨ੍ਹਾਂ ਦਾ ਵਸਾਇਆ ਹੋਇਆ ਹੈ। ਹਰ ਮਹੀਨੇ ਇਥੇ ਕੋਈ ਡੇਢ ਲੱਖ ਯਾਤਰੀ ਆਉਂਦੇ ਹਨ ਅਜ ਤਾਈਂ ਕਿਸੇ ਨੇ ਇਹ ਧਿਆਨ ਤੱਕ ਨਹੀਂ ਦਿੱਤਾ ਕਿ ਉਹ ਯਾਤਰੀ ਪਿਸ਼ਾਬ ਜਾਂ ਟੱਟੀ ਕਰਨ ਕਿਥੇ ਜਾਣ। ਹਰ ਸਾਲ ਗੰਦ ਕਰਕੇ ਕੋਈ ਨਾ ਕੋਈ ਬੀਮਾਰੀ ਫੈਲ ਜਾਂਦੀ ਸੀ, ਪਰ ਮੌਜੂਦਾ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ, ਇਸ ਪਾਸੇ ਧਿਆਨ ਦਿੱਤਾ ਹੈ। ਮੈਂ ਉਨ੍ਹਾਂ ਨੂੰ ਵਧਾਈ ਦੇਂਦਾ ਹਾਂ।

ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਥੇ ਇਕ ਪ੍ਰਾਈਵੇਟ ਕਾਲਜ ਹੈ ਜਿਸ ਦੀ ਬਹੁਤ ਮਾੜੀ ਹਾਲਤ ਹੈ, ਜੇਕਰ ਸਰਕਾਰ ਆਪਣੇ ਅਧਿਕਾਰ ਵਿਚ ਲੈਕੇ ਇਸ ਕਾਲਜ ਦੀ ਇਮਦਾਦ ਕਰੇ ਤਾਂ ਇਹ ਬਹੁਤ ਵੱਡੀ ਹੈਲਪ ਹੋਵੇਗੀ। ਮੈਨੂੰ ਉਮੀਦ ਹੈ ਮੇਰੀ ਸਰਕਾਰ ਇਸ ਪਾਸੇ ਧਿਆਨ ਦੇਂਦੀ ਹਈ ਜ਼ਰੂਰ ਧੰਨਵਾਦੀ ਬਣਾਵੇਗੀ।

[11.20 A.M.] (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਵਿਚ ਇਕ ਗਰਾਂਟ ਵਰਕਿੰਗ ਗਰਲਜ਼ ਹੋਸਟਲ ਵਾਸਤੇ ਵੀ ਦਿੱਤੀ ਗਈ ਹੈ ਜਿਹੜੀ ਕਿ ਬੜੀ ਅੱਛੀ ਗੱਲ ਹੈ। ਇਸ ਦੇ ਲਈ ਵੀ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਇਸ ਵਿਚ 15.87 ਲੱਖ ਰੁਪਿਆ ਫੈਮਲੀ ਪਲੈਨਿੰਗ ਦੇ ਵਾਸਤੇ ਵੀ ਰਖਿਆ ਹੈ। ਇਸਦੇ ਲਈ ਮੈਂ ਕਹਾਂਗਾ ਕਿ ਇਹ ਕੰਮ ਤਾਂ ਬਹੁਤ ਅੱਛਾ ਹੈ ਪਰ ਮਹਿਕਮੇ ਵਾਲਿਆਂ ਨੂੰ ਚਾਹੀਦਾ ਹੈ ਕਿ ਜਿਹੜੇ ਕੈਂਪ ਲਾਉਣ ਉਹ ਮੌਸਮ ਵੇਖ ਕੇ ਲਾਉਣੇ ਚਾਹੀਦੇ ਹਨ। ਹਾੜ੍ਹੀ ਦੀ ਫਸਲ ਤਿਆਰ ਹੁੰਦੀ ਹੈ, ਇਹ ਕੈਂਪ ਲਾ ਲੈਂਦੇ ਹਨ। ਇਸ ਤਰ੍ਹਾਂ ਦੇ ਲਾਲਚ ਵਿਚ ਆਕੇ ਹਾੜੀ ਦੀ ਫਸਲ ਦਾ ਲੋਕ ਹਜ਼ਾਰਾਂ ਦਾ ਨੁਕਸਾਨ ਕਰ ਬੈਠਦੇ ਹਨ। ਫਿਰ ਇਨ੍ਹਾਂ ਨੇ ਅਨਇੰਪਲਾਇਮੈਂਟ ਦੇ ਵਾਸਤੇ ਵੀ 13 ਲੱਖ ਰੁਪਿਆ ਰਖਿਆ ਹੈ। ਇਸ ਦੇ ਲਈ ਮੈਂ ਸਰਕਾਰ ਨੂੰ ਵਧਾਈ ਦੇਂਦਾ ਹਾਂ। ਇਹਦੇ ਨਾਲ ਬੇਕਾਰ ਲੋਕਾਂ ਦਾ ਭਲਾ ਹੋਵੇਗਾ। ਸਰਕਾਰ ਨੂੰ ਇਹ ਰੁਪਿਆ ਵੀ ਜ਼ਰੂਰ ਰਖਣਾ ਚਾਹੀਦਾ ਸੀ।

ਫਿਰ ਇਸ ਵਿਚ ਓਲਡ ਏਜ ਪੈਨਸ਼ਨਰਾਂ ਲਈ ਅਤੇ ਪੁਲੀਟੀਕਲ ਸਫ਼ਰਰਜ਼ ਲਈ 18 ਲੱਖ ਰੁਪਿਆ ਮੰਗਿਆ ਗਿਆ ਹੈ, ਇਹ ਵੀ ਇਕ ਚੰਗੀ ਗੱਲ ਕੀਤੀ ਗਈ ਹੈ, ਇਹ ਜ਼ਰੂਰ ਹੋਣੀ ਚਾਹੀਦੀ ਸੀ।

ਫਿਰ ਬਾਰਡਰ ਏਰੀਏ ਵਾਸਤੇ ਇਕ ਬੋਰਡ ਬਣਾਇਆ ਗਿਆ ਹੈ। ਇਸ ਲਈ ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ ਪਰ ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਦੋਂ ਲੜਾਈ ਹੁੰਦੀ ਹੈ ਤਾਂ ਇਹ ਲੋਕ ਉੱਜੜ ਜਾਂਦੇ ਹਨ ਜਾਂ ਪਿੱਛੇ ਆਪਣੇ ਸਾਕਾਂ ਕੋਲ ਆ ਜਾਂਦੇ ਹਨ ਅਤੇ ਉਨ੍ਹਾਂ ਨੂੰ ਵੀ ਉਜਾੜ ਦਿੰਦੇ ਹਨ। ਉਨ੍ਹਾਂ ਦਾ ਪੱਠਾ ਦਾਰਾ ਮੁਕਾ ਦਿੰਦੇ ਹਨ ਅਤੇ ਅੰਨ ਦਾਣਾ ਵੀ ਮੁਕਾ ਦਿੰਦੇ ਹਨ। ਇਸ ਤਰ੍ਹਾਂ ਪਿਛਲੀਆਂ 2, 3 ਲੜਾਈਆਂ ਵਿਚ

ਹੋ ਚੁੱਕਾ ਹੈ । ਇਸ ਲਈ ਇਸ ਏਰੀਏ ਵਾਸਤੇ ਸਰਕਾਰ ਨੂੰ ਹੋਰ ਧਿਆਨ ਦੇਣਾ ਚਾਹੀਦਾ ਹੈ ਅਤੇ ਤਿੰਨ ਜ਼ਿਲ੍ਹਿਆਂ ਨੂੰ ਹੀ ਬਾਰਡਰ ਦਾ ਇਲਾਕਾ ਕਰਾਰ ਦੇਣਾ ਚਾਹੀਦਾ ਹੈ । ਸਿਰਫ 10 ਮੀਲ ਜਾਂ 5 ਮੀਲ ਦੀ ਪੱਟੀ ਹੀ ਨਹੀਂ ਸਗੋਂ ਪੂਰੇ ਤਿੰਨ ਜ਼ਿਲ੍ਹੇ ਹੀ ਬਾਰਡਰ ਦਾ ਇਲਾਕਾ ਕਰਾਰ ਦੇਣੇ ਚਾਹੀਦੇ ਹਨ । ਕਿਉਂਕਿ ਲੜਾਈ ਵਿਚ ਜੋ ਸਾਰੇ ਦੇਸ਼ ਦਾ ਨੁਕਸਾਨ ਹੁੰਦਾ ਹੈ ਉਹ ਸਿਰਫ ਇਹ ਤਿੰਨ ਜ਼ਿਲ੍ਹੇ ਹੀ ਉਠਾਉਂਦੇ ਹਨ । ਮੈਂ ਲੜਾਈ ਵਿਚ ਦੇਖਿਆ ਹੈ ਕਿ ਵੱਡੇ ਵੱਡੇ ਲੋਕ ਜੋ ਬੜੀਆਂ ਬੜੀਆਂ ਗੱਲਾਂ ਕਰਦੇ ਹਨ ਲੜਾਈ ਦੇ ਦਿਨਾਂ ਵਿਚ ਬਿਆਸ ਦਾ ਪੁਲ ਨਹੀਂ ਪਾਰ ਕਰਦੇ । ਬਿਆਸ ਦੇ ਉਸ ਪਾਰ ਅੱਗ ਵਰ੍ਹਦੀ ਹੈ । ਸਾਰੀ ਸਾਰੀ ਰਾਤ ਗੋਲੇ ਚਲਦੇ ਰਹਿੰਦੇ ਹਨ, ਬੱਚੇ ਸੌਂ ਨਹੀਂ ਸਕਦੇ, ਕੰਧਾਂ ਹਿਲਦੀਆਂ ਰਹਿੰਦੀਆਂ ਹਨ ਅਤੇ ਕੋਈ ਪਤਾ ਨਹੀਂ ਹੁੰਦਾ ਕਿ ਕਿਸ ਵੇਲੇ ਉਠ ਕੇ ਤੁਰਨਾ ਪੈ ਜਾਵੇ । ਪਰ ਬਿਆਸ ਦੇ ਇਸ ਪਾਸੇ ਵਲ ਜਿਸ ਤਰ੍ਹਾਂ ਕੋਈ ਗੱਲ ਹੀ ਨਹੀਂ ਹੋਈ ਹੁੰਦੀ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਬਾਰਡਰ ਦੇ ਏਰੀਏ ਵਲ ਵਧ ਧਿਆਨ ਦੇਣਾ ਚਾਹੀਦਾ ਹੈ । ਸਰਕਾਰ ਨੇ ਇਕ ਚੰਗਾ ਕੰਮ ਕੀਤਾ ਹੈ ਕਿ ਇੰਡਸਟਰੀ ਵਾਲਿਆਂ ਨੂੰ ਜੋ ਕਰਜ਼ਾ ਦਿੱਤਾ ਗਿਆ ਸੀ ਉਸ ਦਾ 50% ਗ੍ਰਾਂਟ ਵਿਚ ਬਦਲ ਦਿਤਾ ਹੈ ਅਤੇ 50% ਰਿਗਰਾਹੁਣਾ ਹੈ । ਮੈਂ ਅਰਜ਼ ਕਰਾਂਗਾ ਕਿ ਇਸੇ ਤਰ੍ਹਾਂ ਕਿਸਾਨ ਨੇ ਜਿਹੜੇ ਕਰਜ਼ੇ ਲਏ ਹਨ ਉਨ੍ਹਾਂ ਦਾ ਕਰਜ਼ਾ ਵੀ ਅੱਧ ਪਚੱਧਾ ਗ੍ਰਾਂਟ ਦੀ ਸ਼ਕਲ ਵਿਚ ਬਦਲ ਦੇਣਾ ਚਾਹੀਦਾ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਹਰੀਜਨ ਭਾਈਆਂ ਦਾ ਬੜਾ ਰੋਣਾ ਹੋਇਆ ਜਾਂਦਾ ਹੈ । ਪਰ ਹੁਣ ਤਾਂ ਸਰਕਾਰ ਨੇ ਉਨ੍ਹਾਂ ਵਾਸਤੇ ਵੀ ਬਹੁਤ ਕੁਝ ਕਰ ਦਿਤਾ ਹੈ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ । ਫਿਰ ਮਜ਼ਦੂਰਾਂ ਵਾਸਤੇ ਵੀ ਡਾਂਗ ਸਾਹਿਬ ਅਤੇ ਸੀ.ਪੀ.ਆਈ. ਵਾਲੇ ਰੋਂਦੇ ਹਨ ਪਰ ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਇੰਨੀ ਮੈਜਾਰਿਟੀ ਵਿਚ ਆ ਕੇ ਵੀ ਅਸੀਂ ਜੱਟ ਵਾਸਤੇ ਰੋਣਾ ਨਹੀਂ ਰੋਂਦੇ । ਇਹ ਕੁਝ ਸਾਡੀ ਰਿਵਾਇਤ ਵੀ ਹੈ ਕਿ ਅੰਦਰ ਤਾਂ ਅਸੀਂ ਭਾਵੇਂ ਕਿੰਨੇ ਦੁਖੀ ਹੋਈਏ, ਭੁੱਖੇ ਹੋਈਏ ਪਰ ਬਾਹਰ ਨਿਕਲਕੇ ਆਖਾਂਗੇ ਕਿ ਅਸੀਂ ਜੱਟ ਹਾਂ । ਇਹੋ ਕਾਰਨ ਹੈ ਕਿ ਅੱਜ ਜੱਟ ਦਰਿਆ ਪਿਆ ਹੈ । ਤੁਸੀਂ ਇਹ ਨਾ ਦੇਖੋ ਕਿ ਉਸ ਨੇ ਚਿੱਟੇ ਕਪੜੇ ਪਾਏ ਹੋਏ ਹਨ, ਜਾਂ ਕਾਰਾਂ ਤੇ ਚੜ੍ਹੇ ਫਿਰਦੇ ਹਨ, ਜੇ ਉਨ੍ਹਾਂ ਦੇ ਕਰਜ਼ਿਆਂ ਦਾ ਹਿਸਾਬ ਲਾਇਆ ਜਾਵੇ ਤਾਂ ਉਨ੍ਹਾਂ ਕੋਲ ਇਕ ਵੀ ਮਰਲਾ ਜ਼ਮੀਨ ਨਾ ਬਚੇ । ਮੈਂ ਤਾਂ ਕਹਿੰਦਾ ਹਾਂ ਕਿ ਸੀਲਿੰਗ ਦਾ ਐਵੇਂ ਰੌਲਾ ਹੀ ਪਾਇਆ ਹੋਇਆ ਹੈ । ਜੇ ਜੱਟ ਨੇ ਬਚਣਾ ਹੈ ਤਾਂ ਆਪ ਹੀ ਜ਼ਮੀਨ ਛੱਡ ਕੇ ਭੱਜ ਜਾਵੇ ਤਾਂ ਹੀ ਇਹ ਬਚ ਸਕਦਾ ਹੈ । (ਹਾਸਾ) ਜੋ ਰੇੜ੍ਹੀ ਵਾਲਾ ਹੈ ਉਹ ਸਵੇਰੇ ਰੇੜ੍ਹੀ ਲਾਉਂਦਾ ਹੈ........ (ਵਿਘਨ)

**ਸਰਦਾਰ ਪ੍ਰਹਿਲਾਦ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਪਤਾ ਲਗਦਾ ਕਿ ਇਹ ਕਿਸ ਚੀਜ਼ ਤੇ ਬੋਲ ਰਹੇ ਹਨ ?

**ਸ੍ਰੀ ਡਿਪਟੀ ਸਪੀਕਰ** ; ਮੈਨੂੰ ਪਤਾ ਹੈ ਕਿ ਇਹ ਰੈਲੇਵੈਂਟ ਹਨ । (I am satisfied that he is relevant.)

**ਸਰਦਾਰ ਦਿਲਬਾਗ ਸਿੰਘ ਡਾਲੇਕੇ** ; ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਜੱਟ ਦਾ ਰੋਣਾ ਰੋਂਦਾ ਹਾਂ, ਹੋ ਸਕਦਾ ਹੈ ਕਿ ਇਨ੍ਹਾਂ ਦਾ ਕੋਈ ਸਾਈਡ ਬਿਜ਼ਨੈਸ ਹੋਵੇ ਤੇ ਉਸ ਦੀ ਇਨ੍ਹਾਂ ਨੂੰ ਆਮਦਨੀ ਹੋਵੇ । ਕਿਉਂਕਿ ਇਨ੍ਹਾਂ ਸਾਈਡ ਬਿਜ਼ਨੈਸ ਵਾਲਿਆਂ ਨੇ ਜੱਟ ਨੂੰ ਸਾਰੇ ਦੇਸ਼ ਦੀ ਚਰਚਾ ਦਾ ਮਜ਼ਮੂਨ ਬਣਾ ਦਿੱਤਾ ਕਿ ਜੱਟ ਬੜਾ ਅਮੀਰ ਹੋ ਗਿਆ ਹੈ । ਅਸਲ ਵਿਚ ਇਨ੍ਹਾਂ

[ਸਰਦਾਰ ਦਿਲਬਾਗ ਸਿੰਘ ਡਾਲੇਕੇ]

ਨੂੰ ਫਾਇਦਾ ਤਾਂ ਹੁੰਦਾ ਸੀ ਸਾਈਡ ਬਿਜ਼ਨੈਸ ਵਿਚੋਂ ਤੇ ਕਹਿ ਦਿੰਦੇ ਸੀ ਕਿ ਸਾਨੂੰ ਇਕ ਏਕੜ ਵਿਚੋਂ 7 ਹਜ਼ਾਰ ਦੀ ਬੱਚਤ ਹੋਈ ਹੈ ਜਾਂ 10 ਹਜ਼ਾਰ ਦੀ ਬੱਚਤ ਹੋਈ ਹੈ ਅਤੇ ਇਤਨਾ ਝੋਨਾ ਹੋਇਆ ਹੈ । ਇਸ ਤਰ੍ਹਾਂ ਜੱਟ ਬਾਰੇ ਗਲਤਫ਼ਹਿਮੀ ਪਾਈ ਗਈ । ਜੋ ਸਹੀ ਜੱਟ ਸੀ ਜਿਸ ਨੇ ਕਿ ਵਾਹੀ ਕਰਨੀ ਹੁੰਦੀ ਸੀ ਉਹ ਸਗੋਂ ਔਖਾ ਹੁੰਦਾ ਗਿਆ । ਇਸ ਕਰਕੇ ਹੀ ਸੈਂਟਰਲ ਗੌਰਮਿੰਟ ਨੇ ਜ਼ਿਮੀਂਦਾਰੀ ਤੇ ਵੀ ਟੈਕਸ ਲਗਾ ਦਿੱਤਾ ਹੈ । ਇਸ ਦੇ ਵੀ ਇਹੀ ਲੋਕ ਜ਼ਿੰਮੇਦਾਰ ਹਨ ਜੋ ਸਾਈਡ ਬਿਜ਼ਨੈਸ ਕਰਦੇ ਹਨ । ਇਨ੍ਹਾਂ ਨੇ ਕਿਹਾ ਕਿ ਸਾਡਾ ਇੰਨਾ ਝੋਨਾ ਹੋਇਆ ਹੈ ਇੰਨੀ ਕਣਕ ਹੋਈ ਹੈ ਤਾਂ ਸਰਕਾਰ ਨੇ ਕਿਹਾ ਕਿ ਜੱਟ ਤਾਂ ਬਹੁਤ ਤਕੜੇ ਹੋਈ ਜਾਂਦੇ ਹਨ ਇਨ੍ਹਾਂ ਨੂੰ ਪਹਿਲਾਂ ਕਾਬੂ ਕਰੋ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਅਰਜ਼ ਕਰਾਂਗਾ ਕਿ ਜ਼ਿਮੀਂਦਾਰ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਓ । ਖਾਸ ਤੌਰ ਤੇ ਬਾਰਡਰ ਦਾ ਜੋ ਇਲਾਕਾ ਹੈ ਉਸ ਨੂੰ ਸਹੂਲਤਾਂ ਦਿਓ । ਅਸੀਂ ਟਰੈਕਟਰਾਂ ਲਈ, ਟਿਊਬਵੈਲਾਂ ਲਈ ਜਾਂ ਹੋਰ ਕਿਸੇ ਕੰਮ ਲਈ ਜੋ ਕਰਜ਼ੇ ਲੈਂਦੇ ਹਾਂ ਤਾਂ ਸਾਡੇ ਤੋਂ ਵੀ ਵਿਆਜ ਦੀ ਉਹੀ ਦਰ ਲਈ ਜਾਵੇ ਜਿਹੜੀ ਕਿ ਇੰਡਸਟਰੀਅਲਿਸਟ ਤੋਂ ਲਈ ਜਾਂਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਜਿਹੀ ਕੋਈ ਗੱਲ ਨਹੀਂ ਕਹੀ ਜਿਹੜੀ ਕਿਸੇ ਨੂੰ ਪਿੰਚ ਕਰੇ ਕਿਉਂਕਿ ਮੈਂ ਪਹਿਲੀ ਵਾਰ ਅਸੈਂਬਲੀ ਵਿਚ ਆਇਆ ਹਾਂ । ਪਹਿਲਾਂ 2—3 ਵਾਰ ਇਨ੍ਹਾਂ ਭਰਾਵਾਂ ਦੀ ਕਿਰਪਾ ਕਰਕੇ ਨਹੀਂ ਆ ਸਕਿਆ ਸੀ । (ਹਾਸਾ) ਮੈਂ ਤਾਂ ਇਥੇ ਜੱਟ ਦੇ ਰੋਣੇ ਰੋਂਦਾ ਸੀ ਪਰ ਪਤਾ ਨਹੀਂ ਕਿਉਂ ਇਕ ਅਕਾਲੀ ਮੈਂਬਰ ਸਾਹਿਬ ਨੇ ਇੰਟਰਪਟ ਕਰਨਾ ਸ਼ੁਰੂ ਕਰ ਦਿੱਤਾ ਸੀ । ਪਰ ਮੈਂ ਸਮਝਦਾ ਹਾਂ ਕਿ ਜੇ ਉਹ ਸਹੀ ਜੱਟ ਹੋਏ ਤਾਂ ਉਹ ਵੀ ਇਥੇ ਜੱਟ ਦੇ ਰੋਣੇ ਰੋਣਗੇ ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਡਿਮਾਂਡ ਨੰ: 16, ਜੋ ਕਿ ਐਜੂਕੇਸ਼ਨ ਦੇ ਬਾਰੇ ਹੈ, ਦੇ ਸਬੰਧ ਵਿਚ ਆਪਣੇ ਵਿਚਾਰ ਰਖਾਂਗਾ । ਇਸ ਸਰਕਾਰ ਨੇ ਗੁਰੂ ਨਾਨਕ ਯੂਨੀਵਰਸਿਟੀ ਲਈ 13 ਲੱਖ ਰੁਪਿਆ ਮੰਗਿਆ ਹੈ । ਇਹ ਯੂਨੀਵਰਸਿਟੀ ਪੰਜਾਬ ਵਿਚ ਆਦਰ ਮਾਣ ਵਾਲੀ ਹੈ । ਇਸ ਨੂੰ ਖਾਸ ਤੌਰ ਤੇ ਹੋਰ ਰੁਪਿਆ ਦੇ ਕੇ ਇਸ ਦੀ ਤਰੱਕੀ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਹੋਰ ਗੁਰੂ ਜਿਹੜੇ ਚੰਗੇ ਹਨ ਉਨ੍ਹਾਂ ਦੇ ਨਾਂ ਤੇ....

(ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ:** ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੌਧਰੀ ਸਾਹਿਬ ਨੇ ਕਿਹਾ ਹੈ ਕਿ ਜੋ "ਚੰਗੇ ਗੁਰੂ ਹਨ" । ਮੈਨੂੰ ਇਹ ਦੱਸੋ ਕਿ ਗੁਰੂ ਮਾੜੇ ਕਿਹੜੇ ਹਨ । ਇਸ ਲਈ ਗੁਰੂ ਨੂੰ ਗੁਰੂ ਹੀ ਕਹਿਣਾ ਚਾਹੀਦਾ ਹੈ, ਚੰਗੇ ਮਾੜੇ ਨਹੀਂ ।

**ਚੌਧਰੀ ਰਾਮ ਸਿਘ** : ਗੁਰੂ ਤਾਂ ਸਾਰੇ ਹੀ ਚੰਗੇ ਹਨ । (ਵਿਘਨ) ਗੁਰੂ ਸਾਰਿਆਂ ਦੇ ਸਾਂਝੇ ਹਨ ; ਤੁਹਾਡੇ ਕਾਲੀਆਂ ਪੱਗਾਂ ਵਾਲਿਆਂ ਤਕ ਮਹਿਦੂਦ ਨਹੀਂ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਇਸ ਯੂਨੀਵਰਸਿਟੀ ਵਿਚ ਜੋ ਪਰਚੇ ਚੋਰੀ ਹੋ ਜਾਂਦੇ ਹਨ ਜਾਂ ਨਕਲਾਂ ਮਾਰੀਆਂ ਜਾਂਦੀਆਂ ਹਨ ਜਾਂ ਹੋਰ ਜਿਹੜੀਆਂ ਊਣਤਾਈਆਂ ਹਨ ਉਹ ਨਹੀਂ

ਹੋਣੀਆਂ ਚਾਹੀਦੀਆਂ । ਉਨ੍ਹਾਂ ਤੇ ਕਰੜੀ ਨਿਗਰਾਨੀ ਰਖਣੀ ਚਾਹੀਦੀ ਹੈ ਕਿਉਂਕਿ ਇਸ ਯੂਨੀਵਰਸਿਟੀ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਨਾਂ ਜੁੜਿਆ ਹੋਇਆ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ 2 ਕਰੋੜ 36 ਲੱਖ ਰੁਪਏ ਸਕੂਲ ਦੇ ਟੀਚਰਾਂ ਲਈ ਮੰਗੇ ਹਨ । ਇਹ ਟੀਚਰਾਂ ਦਾ ਝਗੜਾ ਬੜੀ ਦੇਰ ਤੋਂ ਚਲਿਆ ਆ ਰਿਹਾ ਸੀ ਅਤੇ ਅਕਾਲੀ ਸਰਕਾਰ ਨੇ ਵੀ ਇਨ੍ਹਾਂ ਦੀ ਬੇਚੈਨੀ ਦੂਰ ਨਹੀਂ ਸੀ ਕੀਤੀ । ਉਸਤਾਦ ਜਿਹੜਾ ਹੈ, ਜਿਸ ਨੇ ਕੇ ਬੱਚੇ ਦਾ ਜੀਵਨ ਬਣਾਉਣਾ ਹੈ ਉਸ ਦੇ ਮਨ ਵਿਚ ਜੇ ਇਹ ਗੱਲ ਹੋਵੇ ਕਿ ਮੇਰੀ ਕੋਈ ਗੱਲ ਨਹੀਂ ਮੰਨੀ ਜਾ ਰਹੀ ਤਾਂ ਕੁਦਰਤੀ ਗੱਲ ਹੈ ਕਿ ਉਹ ਚੰਗੀ ਤਰ੍ਹਾਂ ਨਹੀਂ ਪੜ੍ਹਾ ਸਕੇਗਾ ਅਤੇ ਉਸ ਦਾ ਅਸਰ ਬਚਿਆਂ ਦੀ ਪੜ੍ਹਾਈ ਤੇ ਪਏਗਾ । ਇਹ ਇਸ ਕਰਕੇ ਕਿਉਂਕਿ ਉਹ ਟੀਚਰ ਅੱਪਸੈਟ ਸੀ । ਪਰ ਇਸ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਉਨ੍ਹਾਂ ਦੀ ਐਜੀਟੇਸ਼ਨ ਖਤਮ ਕਰ ਦਿਤੀ ਤਾਂਕਿ ਐਜੂਕੇਸ਼ਨ ਚੰਗੀ ਪੱਧਰ ਤੇ ਚਲ ਸਕੇ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦਾ ਇਹ ਕਦਮ ਸਲਾਹੁਣ-ਯੋਗ ਹੈ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਜੋ ਪ੍ਰਾਈਵੇਟ ਸਕੂਲ ਟੀਚਰ ਹਨ ਉਨ੍ਹਾਂ ਦਾ ਝਗੜਾ ਵੀ ਬੜੀ ਦੇਰ ਤੋਂ ਚਲਿਆ ਆ ਰਿਹਾ ਸੀ । ਇਸ ਸਰਕਾਰ ਨੇ ਉਹ ਖਤਮ ਕਰ ਦਿਤਾ ਹੈ ਅਤੇ ਇਸ ਦੇ ਨਾਲ ਹੀ ਉਨ੍ਹਾਂ ਸਕੂਲਾਂ ਦਾ ਜੋ ਨਾਨ-ਟੀਚਿੰਗ ਸਟਾਫ ਸੀ ਉਸ ਦਾ ਝਗੜਾ ਵੀ ਨਿਬੇੜ ਦਿਤਾ ਹੈ । ਇਸ ਦੇ ਲਈ ਸਰਕਾਰ ਨੇ 60—70 ਲੱਖ ਰੁਪਿਆ ਮੰਗਿਆ ਹੈ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਕਦਮ ਲਈ ਵੀ ਮੁਬਾਰਕ-ਬਾਦ ਦੀ ਮੁਸਤਹਿਕ ਹੈ ਕਿ ਨਾਨ-ਟੀਚਿੰਗ ਸਟਾਫ ਦੀ ਕੋਈ ਗੱਲ ਨਹੀਂ ਸੀ ਸੁਣਦਾ ਪਰ ਇਸ ਨੇ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਕਰਕੇ ਉਨ੍ਹਾਂ ਨੂੰ ਜੋਸ਼ ਨਾਲ ਕੰਮ ਕਰਨ ਦਾ ਮੌਕਾ ਦਿੱਤਾ ਹੈ । ਇਸ ਦੇ ਨਾਲ ਹੀ ਮੈਂ ਇਹ ਪੰਜਾਬ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਨਾਨ-ਟੀਚਿੰਗ ਸਟਾਫ ਦੀ ਸਿਕਿਉਰਿਟੀ ਆਫ ਸਰਵਿਸ ਦਾ ਵੀ ਕੁਝ ਕਰਨ ਤਾਂ ਕਿ ਮੈਨੇਜਿੰਗ ਕਮੇਟੀਆਂ ਜਿਸ ਨੂੰ ਦਿਲ ਚਾਹੇ ਕੱਢ ਨਾ ਸਕਣ । ਇਸ ਲਈ ਸਿਕਿਉਰਿਟੀ ਆਫ਼ ਸਰਵਿਸ ਦਾ ਹੋਣਾ ਲਾਜ਼ਮੀ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਫਿਰ ਇਥੇ ਪ੍ਰੋਫੈਸਰਾਂ ਦੀ ਐਜੀਟੇਸ਼ਨ ਹੋਈ । ਪੰਜਾਬ ਸਰਕਾਰ ਇਸ ਗੱਲ ਲਈ ਵੀ ਮੁਬਾਰਕਬਾਦ ਦੀ ਮੁਸਤਹਿਕ ਹੈ ਕਿ ਇਸ ਐਜੀਟੇਸ਼ਨ ਨੂੰ ਵੀ ਬੜੀ ਅੱਛੀ ਤਰ੍ਹਾਂ ਖ਼ਤਮ ਕਰ ਦਿਤਾ । ਪੰਜਾਬ ਸਰਕਾਰ ਨੇ ਇਸ ਕੰਮ ਵਾਸਤੇ 17 ਜਾਂ 18 ਲੱਖ ਰੁਪਿਆ ਦੇਣਾ ਕੀਤਾ ਹੈ ਜਿਹੜਾ ਕਿ ਕੁਝ ਸ਼ਰਤਾਂ ਦੇ ਪੂਰਿਆਂ ਹੁੰਦਿਆਂ ਹੀ ਦੇ ਦਿਤਾ ਜਾਵੇਗਾ।

ਅੱਜ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਕੋਈ ਐਜੀਟੇਸ਼ਨ ਨਹੀਂ ਹੈ । ਇਥੇ ਟੀਚਿੰਗ ਸਟਾਫ ਦੀ ਐਜੀਟੇਸ਼ਨ ਹੋਈ, ਪਰੋਫੈਸਰਾਂ ਦੀ ਐਜੀਟੇਸ਼ਨ ਹੋਈ ਅਤੇ ਕਾਲਜਾਂ ਦੇ ਸਟੂਡੈਂਟਸ ਨੂੰ ਭੜਕਾਇਆ ਗਿਆ, ਜ਼ਿਮੀਂਦਾਰਾਂ ਨੇ ਗਲਤ ਐਜੀਟੇਸ਼ਨ ਕੀਤੀ ਇਹਦੇ ਵਿਚ ਸਿਰਫ ਤਿੰਨ ਪਰਸੈਂਟ ਲੋਕ ਸਨ । ਉਹ ਵੀ ਮੁਕ ਗਏ ਅਤੇ ਹੁਣ ਪੰਜਾਬ ਵਿਚ ਕਾਮ ਅਤੇ ਕੁਆਇਟ ਐਟਮਾਸਫੀਅਰ ਹੈ ਅਤੇ ਪੰਜਾਬ ਪ੍ਰਾਸਪੈਰਿਟੀ ਵਲ ਜਾ ਰਿਹਾ ਹੈ । ਅੱਜ ਇਨ੍ਹਾਂ ਲੋਕਾਂ ਨੂੰ ਗਲਤ ਕੰਮ ਕਰਨ ਦਾ ਕੋਈ ਮੌਕਾ ਨਹੀਂ ਮਿਲ ਰਿਹਾ ਅਤੇ ਬਗੈਰ ਕਿਸੇ ਗੱਲ ਦੇ ਇਹ ਪੰਜਾਬ ਹੁਣ ਪ੍ਰਾਸਪੈਰਿਟੀ ਵੱਲ ਜਾਵੇਗਾ । (ਵਿਘਨ) ਗਿਆਨੀ ਜੀ ਦੇ ਤਹਿਤ ਪੰਜਾਬ ਹੁਣ ਤਰੱਕੀ ਵੱਲ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗਿਆਨੀ ਜੀ ਦੀ ਸਰਕਾਰ ਨੇ ਗੁਰੂਆਂ ਦੇ ਮਾਰਗ ਬਣਾਉਣ ਤੇ ਰੁਪਿਆ

[ਚੌਧਰੀ ਰਾਮ ਸਿੰਘ]
ਰੱਖਿਆ ਹੈ, ਇਹ ਬਹੁਤ ਚੰਗਾ ਕੰਮ ਕੀਤਾ ਗਿਆ ਹੈ ਅਤੇ ਚੰਗੀ ਰਵਾਇਤ ਜਾਰੀ ਕੀਤੀ ਹੈ। ਗੁਰੂਆਂ ਦੇ ਨਾਂ ਉਤੇ ਅੱਛੇ ਮਾਰਗ ਬਣਾਉਣਾ ਅਤੇ ਇਸੇ ਤਰ੍ਹਾਂ ਤਰਨ ਤਾਰਨ ਵਿਖੇ.. ..

(ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** × × × ×

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order).

**ਚੌਧਰੀ ਰਾਮ ਸਿੰਘ :** ਜਿਥੇ ਇੰਡਸਟਰੀਜ਼ ਵੱਲ ਇਹ ਸੂਬਾ ਤਰੱਕੀ ਕਰ ਰਿਹਾ ਹੈ, ਹੋਰ ਪਾਸੇ ਵੱਲ ਵੀ ਤਰੱਕੀ ਹੋ ਰਹੀ ਹੈ, ਹਰੀਜਨਾਂ ਵੱਲ ਵੀ ਤਵੱਜੋ ਦਿੱਤੀ ਜਾ ਰਹੀ ਹੈ, ਉਥੇ ਨਾਲ ਹੀ ਜਿਹੜੇ ਸਾਡੇ ਆਪਣੇ ਬਜ਼ੁਰਗ ਚੰਗੇ ਪੂਜਣਯੋਗ ਹਨ ਉਨ੍ਹਾਂ ਵੱਲ ਵੀ ਧਿਆਨ ਦਿਤਾ ਜਾ ਰਿਹਾ ਹੈ। ਇਸ ਸਬੰਧੀ ਮੈਂ ਕਹਾਂਗਾ ਕਿ ਸਰਕਾਰ ਨੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ । ਬਜ਼ੁਰਗਾਂ ਦੇ ਚੰਗੇ ਇਖਲਾਕ ਨੂੰ ਫਾਲੋ ਕਰਕੇ ਇਥੋਂ ਦੇ ਨੌਜਵਾਨਾਂ ਦਾ ਚੰਗਾ ਇਖਲਾਕ ਬਣਨ ਵੱਲ ਜੋ ਕੰਮ ਹੋ ਰਿਹਾ ਹੈ ਇਹ ਵੀ ਬਹੁਤ ਚੰਗਾ ਕੰਮ ਹੈ । ਇਸ ਲਈ ਪੰਜਾਬ ਸਰਕਾਰ ਮੁਬਾਰਕਬਾਦ ਦੀ ਮੁਸਤਹਿੱਕ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬੱਚੇ ਜਿਹੜੇ ਥਰਡ ਡਵੀਜ਼ਨ ਲੈਕੇ ਪਾਸ ਹੋ ਰਹੇ ਹਨ ਅਤੇ ਇਸ ਵੇਲੇ ਬਚਿਆਂ ਦੀ ਫ਼ਸਟ ਡਵੀਜ਼ਨ ਘੱਟ ਆ ਰਹੀ ਹੈ, ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ । ਇਸ ਲਈ ਇਨ੍ਹਾਂ ਦੇ ਜੋ ਬਸਤੇ ਹਨ ਉਹ ਹੁਣ ਬਹੁਤ ਭਾਰੀ ਹਨ ਅਤੇ ਇਹਦੇ ਘਟਾਉਣ ਦੀ ਗੱਲ ਕਰਨੀ ਚਾਹੀਦੀ ਹੈ । (ਵਿਘਨ) ਜਿੰਨੇ ਬਸਤੇ ਦਾ ਬੋਝ ਘਟੇਗਾ ਉਨੇ ਹੀ ਦਿਮਾਗ ਬੱਚਿਆਂ ਦੇ ਅੱਛੇ ਬਣਨਗੇ (ਵਿਘਨ) ਪੋਲੈਂਡ ਵਿਚ 75 ਸਬਕ ਹਨ ਜਿਥੇ ਹਰ ਰੋਜ਼ ਬੱਚੇ ਨੂੰ ਸਵਾ ਸੇਰ ਦੁੱਧ ਪੀਣ ਨੂੰ ਮਿਲਦਾ ਹੈ, ਦੋ ਅੰਡੇ ਰੋਜ਼, ਮੀਟ ਅਤੇ ਹੋਰ ਫ਼ਲ ਫਰੂਟ ਮਿਲਦੇ ਹਨ। ਇਸ ਦੇ ਉਲਟ ਇਥੇ ਬੱਚਿਆਂ ਨੂੰ ਕੀ ਮਿਲਦਾ ਹੈ, ਦੁਧ ਦੀ ਕੋਈ ਸ਼ਕਲ ਵੀ ਨਹੀਂ ਦੇਖਦਾ, ਚਾਰ ਚਾਰ ਪੰਜ ਪੰਜ ਮੀਲਾਂ ਤੋਂ ਪੈਦਲ ਪੜ੍ਹਨ ਆਉਂਦੇ ਹਨ, ਪੈਰਾਂ ਵਿਚ ਜੁੱਤੀ ਨਹੀਂ ਹੁੰਦੀ ਅਤੇ ਸਕੂਲ ਤੋਂ ਬਾਅਦ ਘਰ ਆਕੇ ਮਾਂ ਬਾਪ ਦੇ ਘਰੋਗੀ ਕੰਮ-ਕਾਜ ਵਿਚ ਉਹ ਹੱਥ ਵੀ ਵਟਾਉਂਦੇ ਹਨ। ਇਹ ਸਭ ਕੁਝ ਕਰਨ ਦੇ ਬਾਅਦ ਇਹ ਤਾਲੀਮ ਹਾਸਲ ਕਰਦੇ ਹਨ । ਜਿਹੜੇ ਸਾਡੇ ਐਜੂਕੇਸ਼ਨ ਮਾਹਰੀਨ ਹਨ ਜਾਂ ਦੂਜੇ ਅਮੀਰ ਆਦਮੀ ਹਨ ਇਹ ਆਪਣੇ ਬੱਚਿਆਂ ਨੂੰ ਕੌਂਨਵੈਂਟ ਸਕੂਲਾਂ ਵਿਚ ਭੇਜਦੇ ਹਨ, ਚੰਗੀ ਪੋਸ਼ਾਕ ਅਤੇ ਚੰਗਾ ਖਾਣ ਪੀਣ ਨੂੰ ਉਨ੍ਹਾਂ ਦੇ ਬੱਚਿਆਂ ਨੂੰ ਮਿਲਦਾ ਹੈ । ਇਸ ਤਰ੍ਹਾਂ ਕਰਕੇ ਇਹ ਬੱਚੇ ਚੰਗੇ ਮਾਹੌਲ ਵਿਚ ਤਾਲੀਮ ਹਾਸਲ ਕਰਦੇ ਹਨ । ਇਸ ਲਈ ਮੈਂ. ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਬੱਚਿਆਂ ਦੇ ਬਸਤੇ ਛੋਟੇ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ ।

ਜਿਹੜੀਆਂ ਕਿਤਾਬਾਂ ਛਪਦੀਆਂ ਹਨ, ਇਨ੍ਹਾਂ ਦੀ ਛਪਾਈ ਵਿਚ ਗਲਤੀਆਂ ਬਹੁਤ ਰਹਿ ਜਾਂਦੀਆਂ ਹਨ । ਇਹ ਗੱਲ ਕਿਸੇ ਕਮੇਟੀ ਦੀ ਰਿਪੋਰਟ ਵਿਚ ਵੀ ਆ ਗਈ ਹੈ । ਅਗਰ ਬੱਚੇ ਨੇ ਅੱਛੀ ਤਾਲੀਮ ਹਾਸਲ ਕਰਨੀ ਹੈ ਤਾਂ ਇਹ ਜ਼ਰੂਰੀ ਹੈ ਕਿ ਕਿਤਾਬ ਦੀ ਗਰਾਮਰ

*Expunged as ordered by the Chair.

ਦਰੁਸਤ ਹੋਵੇ, ਕੌਮੇ ਅਤੇ ਫੁਲਸਟਾਪ ਠੀਕ ਤਰ੍ਹਾਂ ਨਾਲ ਲੱਗੇ ਹੋਣ । ਇਸ ਸਬੰਧੀ ਮੈਂ ਇਹ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਇਕ ਮਾਹਰੀਨ ਦੀ ਕਮੇਟੀ ਬਣਾਈ ਜਾਵੇ ਅਤੇ ਇਹ ਕਿਤਾਬਾਂ ਨੂੰ ਵੇਖੇ ਕਿ ਕਿਤੇ ਕੋਈ ਗਲਤੀ ਨਾ ਰਹਿ ਜਾਵੇ । ਜੇ ਐਜੂਕੇਸ਼ਨ ਬੱਚਿਆਂ ਨੂੰ ਦੇਣੀ ਹੈ ਤਾਂ ਉਹ ਠੀਕ ਢੰਗ ਨਾਲ ਦੇਣੀ ਚਾਹੀਦੀ ਹੈ । ਕਿਤਾਬਾਂ ਵਿਚ ਕੋਈ ਨੁਕਸ ਨਹੀਂ ਰਹਿਣੇ ਚਾਹੀਦੇ ਹਨ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਗੱਲ ਚੈਕ ਕਰ ਲਈ ਜਾਵੇ ਕਿ ਆਇਆ ਕੋਰਮ ਇਸ ਵੇਲੇ ਪੂਰਾ ਹੈ ਜਾਂ ਨਹੀਂ ।

**ਸ੍ਰੀ ਡਿਪਟੀ ਸਪੀਕਰ :** ਹਾਂ ਜੀ । ਮੈਂ ਚੈਕ ਕਰ ਲਿਆ ਹੈ । (Yes please. I have checked it up.)

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਇਸ ਵੇਲੇ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਸਟੇਡੀਅਮਜ਼ ਬਣਾਏ ਜਾ ਰਹੇ ਹਨ, ਇਹ ਬਹੁਤ ਅੱਛੀ ਗੱਲ ਹੈ । ਜੇ ਖੇਲ੍ਹਾਂ ਵਿਚ ਬੱਚੇ ਹਿੱਸਾ ਲੈਣਗੇ ਤਾਂ ਉਹ ਸ਼ਰੀਰਕ ਤੌਰ ਤੇ ਚੰਗੇ ਰਹਿ ਸਕਣਗੇ ਅਤੇ ਪਹਿਲਵਾਨੀ ਵੀ ਕਰ ਸਕਣਗੇ ਅਤੇ ਦੇਸ਼ ਵਿਚ ਅਤੇ ਦੇਸ਼ ਤੋਂ ਬਾਹਰ ਪੰਜਾਬ ਦਾ ਨਾਉਂ ਪੈਦਾ ਕਰ ਸਕਣਗੇ। (ਵਿਘਨ) ਮੈਂ ਵੀ ਬਲਵਾਨ ਹਾਂ ਅਤੇ ਅਕਾਲੀਆਂ ਨਾਲ ਪਹਿਲਵਾਨੀ ਕਰਨ ਨੂੰ ਤਿਆਰ ਹਾਂ। (ਹਾਸਾ) ਜ਼ਿਲ੍ਹਾ ਪੱਧਰ ਤੇ ਸਟੇਡੀਅਮ ਬਣਾਉਣ ਨਾਲ ਜ਼ਿਲ੍ਹੇ, ਹੈਡਕੁਆਰਟਰਜ਼ ਤੋਂ ਦੂਰ ਦੇ ਸਟੂਡੈਂਟਸ ਸ਼ਾਇਦ ਚੰਗੀ ਤਰ੍ਹਾਂ ਨਾਲ ਖੇਲ੍ਹਾਂ ਵਿਚ ਹਿੱਸਾ ਨਾ ਲੈ ਸਕਣ । ਇਸ ਲਈ ਮੇਰਾ, ਡਿਪਟੀ ਸਪੀਕਰ ਸਾਹਿਬ, ਇਹ ਸੁਝਾਓ ਹੈ ਕਿ ਇਹ ਸਟੇਡੀਅਮਜ਼ ਸਬ-ਡਿਵੀਜ਼ਨ ਲੈਵਲ ਤੇ ਬਣਨੇ ਚਾਹੀਦੇ ਹਨ ।

ਪੰਜਾਬ ਐਜੂਕੇਸ਼ਨ ਡਿਪਾਰਟਮੈਂਟ ਵਿਚ ਪਾਰਟੀਬਾਜ਼ੀ ਹੁਣ ਘਟੀ ਹੈ । ਇਸ ਲਈ ਇਹ ਗਿਆਨੀ ਜੀ ਦੀ ਸਰਕਾਰ ਮੁਬਾਰਕਬਾਦ ਦੀ ਮੁਸਤਹਿੱਕ ਹੈ । ਇਸ ਵੇਲੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਅੱਛਾ ਕੰਮ ਚਲ ਰਿਹਾ ਹੈ । ਲੇਕਿਨ ਅਕਾਲੀ ਸਰਕਾਰ ਵੇਲੇ ਕੀ ਹੁੰਦਾ ਸੀ ? ਦੋ ਦੋ ਡੀ. ਪੀ. ਆਈ. ਲੱਗੇ ਹੋਏ ਸਨ । ਇਕ ਜਿਹੜਾ ਕਿ ਅੱਛਾ ਸੀ ਉਸ ਨੂੰ ਖੇਲ੍ਹਾਂ ਦਾ ਡਿਪਾਰਟਮੈਂਟ ਦਿੱਤਾ ਹੋਇਆ ਸੀ ਅਤੇ ਦੂਜੇ ਨੂੰ ਐਜੂਕੇਸ਼ਨ ਵਿਚ ਰੱਖਿਆ ਹੋਇਆ ਸੀ ਕਿਉਂਕਿ ਇਨ੍ਹਾਂ ਅਕਾਲੀਆਂ ਨੇ ਇਕ ਬੰਦਾ ਆਪਣਾ ਜ਼ਰੂਰ ਲੈਣਾ ਸੀ (ਵਿਘਨ) ਅਜ ਇਥੇ ਪਾਰਟੀਬਾਜ਼ੀ ਘਟੀ ਹੈ । ਅਕਾਲੀਆਂ ਵੇਲੇ, ਐਪੁਆਇੰਟਮੈਂਟਸ ਵੇਲੇ, ਮੈਨੂੰ ਪਤਾ ਹੈ ਕਿ ਜੇ ਜੇ.ਬੀ,ਟੀ. ਟੀਚਰ ਦੀ ਐਪੁਆਇੰਟਮੈਂਟ ਹੋਣੀ ਹੁੰਦੀ ਸੀ ਤਾਂ ਉਸ ਲਈ ਦੋ ਹਜ਼ਾਰ ਰੁਪਏ ਰੱਖੇ ਹੋਏ ਸਨ ਅਤੇ ਜੇ ਟਰਾਂਸਫਰ ਹੋਣੀ ਹੈ ਤਾਂ ਉਸ ਲਈ ਹੋਰ ਰੇਟ ਫ਼ਿਕਸ ਸੀ । ਲੇਕਿਨ ਅੱਜ ਗਿਆਨੀ ਜੀ ਦੀ ਸਰਕਾਰ ਵੇਲੇ ਜੇ ਹੁਣ ਅਪ੍ਰੈਲ ਵਿਚ ਬਦਲੀਆਂ ਹੋਈਆਂ ਹਨ ਤਾਂ ਫਿਰ ਮੁੜ ਬਦਲੀਆਂ ਅਗਲੇ ਅਪ੍ਰੈਲ ਵਿਚ ਹੋਣਗੀਆਂ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਆਨ ਏ ਪੁਆਇੰਟ ਆਫ ਆਰਡਰ, ਸਰ ।

* * * *

---

*Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order).

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੌਧਰੀ ਸਾਹਿਬ, ਟਰਾਂਸਫਰਜ਼ ਦੀ ਗੱਲ ਕਰ ਰਹੇ ਸਨ ਅਤੇ ਆਨਰੇਬਲ ਮੈਂਬਰ ਨੇ ਆਬਜੈਕਟ ਕੀਤਾ ਕਿ ਹੁਣ ਤੱਕ ਟਰਾਂਸਫਰਜ਼ ਹੋ ਰਹੀਆਂ ਹਨ । ਇਸ ਸਬੰਧ ਵਿਚ ਮੈਂ ਦਰਖਾਸਤ ਕਰਾਂਗਾ ਕਿ ਆਨ-ਰੇਬਲ ਮੈਂਬਰ ਟਰਾਂਸਫਰਜ਼ ਅਤੇ ਐਡਜਸਟਮੈਂਟਸ....(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਤੇ ਬੋਲਣ ਦਾ ਲਿਮਿਟਿਡ ਸਕੋਪ ਹੈ ਅਤੇ ਇਸ ਲਈ ਵਕਤ ਜ਼ਾਇਆ ਨਹੀਂ ਕਰਨਾ ਚਾਹੀਦਾ ਹੈ । (The scope of discussion on the Supplementary Estimates is limited. As such time should not be wasted on irrelevant topics.)

**ਚੌਧਰੀ ਰਾਮ ਸਿੰਘ** : ਡਿਪਟੀ ਸਪੀਕਰ, ਸਾਹਿਬ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ, ਨੇ ਤਾਲੀਮ ਦੇ ਸਿਲਸਿਲੇ ਵਿਚ ਨਵੇਂ ਸਕੂਲ ਖੋਲ੍ਹਣੇ ਹਨ ਜਾਂ ਅਪਗਰੇਡ ਕਰਨੇ ਹਨ, ਇਸ ਸਿਲਸਿਲੇ ਵਿਚ ਜਿੱਥੇ ਸਰਕਾਰ ਬਾਰਡਰ ਦੇ ਏਰੀਏ ਵਾਸਤੇ ਅਤੇ ਬੇਟ ਦੇ ਏਰੀਏ ਲਈ ਧਿਆਨ ਕਰ ਰਹੀ ਹੈ ਉਥੇ ਇਸ ਦੇ ਨਾਲ ਹੀ ਨਾਲ ਸਬ-ਮਾਊਂਟੈਨਿਅਸ ਏਰੀਏ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਇਹ ਬੱਚੇ ਪੰਜ ਪੰਜ ਛੇ ਛੇ ਮੀਲ ਤੁਰ ਕੇ ਸਕੂਲਾਂ ਵਿਚ ਜਾਂਦੇ ਹਨ । ਇਸ ਸਬ-ਮਾਊਂਟੇਨੀਅਸ ਏਰੀਏ ਵਿਚ ਜੇ ਨਵੇਂ ਸਕੂਲ ਖੋਲ੍ਹਣੇ ਹਨ ਤਾ ਵੀ ਅਤੇ ਜੇ ਅੱਪਗਰੇਡ ਕਰਨੇ ਹਨ ਤਾਂ ਵੀ ਇਸ ਏਰੀਏ ਵਿਚ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਪਲੇਨਜ਼ ਵਿਚ ਤਾਂ ਪ੍ਰਾਈਵੇਟ ਸਕੂਲ ਵੀ ਹੁੰਦੇ ਹਨ ਪਰ ਸਬ-ਮਾਊਂਟੇਨੀਅਸ ਏਰੀਏ ਵਿਚ ਪ੍ਰਾਈਵੇਟ ਸਕੂਲ ਨਹੀਂ ਹੁੰਦੇ । ਇਸ ਲਈ ਸਬ-ਮਾਊਂਟੇਨੀਅਸ ਏਰੀਏ ਲਈ ਇਹ ਸਕੂਲਾਂ ਦੇ ਅੱਪਗਰੇਡ ਕਰਨ ਦਾ ਕੋਟਾ ਪਲੇਨਜ਼ ਦੀ ਬਜਾਏ ਡਬਲ ਹੋਣਾ ਚਾਹੀਦਾ ਹੈ ਤਾਂ ਕਿ ਇਹ ਲੋਕ ਜੋ ਕਿ ਸਦੀਆਂ ਤੋਂ ਪਛੜੇ ਹੋਏ ਹਨ ਇਹ ਵੀ ਤਾਲੀਮ ਹਾਸਲ ਕਰ ਸਕਣ ਅਤੇ ਰਾਜ ਭਾਗ ਵਿਚ ਹਿੱਸਾ ਲੈ ਸਕਣ । ..(ਵਿਘਨ)

ਡਿਪਟੀ ਸਪੀਕਰ ਸਾਹਿਬ, ਹੁਣ ਜੇ. ਬੀ. ਟੀ. ਟਰੇਨਿੰਗ ਸਕੂਲ ਦੋਬਾਰਾ ਚਾਲੂ ਹੋਣ ਲੱਗੇ ਹਨ । ਇਸ ਸਬੰਧੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਇਨਸਟੀਚੂਟ ਪਲੇਨਜ਼ ਵਿਚ ਨਾ ਖੋਲ੍ਹੇ ਜਾਣ ਅਤੇ ਬਾਰਡਰ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਏ ਵਿਚ ਹੀ ਇਹ ਖੋਲ੍ਹੇ ਜਾਣ ਤਾਂ ਕਿ ਉਥੇ ਦੇ ਬੱਚੇ ਘੱਟ ਪੈਸੇ ਖ਼ਰਚ ਕਰਕੇ ਇਹ ਟਰੇਨਿੰਗ ਲੈ ਸਕਣ ਅਤੇ ਫ਼ਾਇਦਾ ਉਠਾ ਸਕਣ । ਜੇ.ਬੀ.ਟੀ. ਵਾਸਤੇ ਟਰੇਨਿੰਗ ਸਕੂਲ ਸਬ-ਮਾਊਂਟੇਨੀਅਸ ਏਰੀਆਜ਼ ਅਤੇ ਬਾਰਡਰ ਏਰੀਆਜ਼ ਵਿਚ ਖੋਲ੍ਹੇ ਜਾਣ ਤਾਂਕਿ ਉਥੋਂ ਦੇ ਬੱਚੇ ਚੰਗੀ ਤਰ੍ਹਾਂ ਤਾਲੀਮ ਹਾਸਿਲ ਕਰਕੇ ਅੱਗੇ ਵਧ ਸਕਣ । (ਘੰਟੀ) ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਮੈਂ ਇਸ ਸਪਲੀਮੈਂਟਰੀ ਡੀਮਾਂਡਜ਼ ਦੀ ਪ੍ਰੋੜ੍ਹਤਾ ਕਰਦਾ ਅਤੇ ਪੰਜਾਬ ਸਰਕਾਰ ਨੂੰ ਇਸ ਦੇ ਪੇਸ਼ ਕਰਨ ਦੀ ਵਧਾਈ ਦਿੰਦਾ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਡਿਮਾਂਡ ਨੰ. 16 ਦੇ ਵਿਚ 3,38,09,050/- ਰੁਪਿਆ ਮੰਗਿਆ ਗਿਆ ਹੈ । ਇਹ ਡਿਮਾਂਡ ਐਜੂਕੇਸ਼ਨ ਨਾਲ

ਸਬੰਧਤ ਹੈ । ਇਸ ਡਿਮਾਂਡ ਵਿਚ ਜਿੱਥੇ ਕੋਈ ਚੰਗਾ ਕਦਮ ਚੁੱਕਿਆ ਗਿਆ ਹੈ ਜਿਸ ਤਰ੍ਹਾਂ ਕਿ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੇ ਘਾਟੇ ਲਈ ਇਕ ਕਰੋੜ ਰੁਪਿਆ ਰਖਿਆ ਗਿਆ ਹੈ ਉਥੇ ਮੈਂ ਕਹਿੰਦਾ ਹਾਂ ਕਿ ਕਾਲਜਾਂ ਦੇ ਪ੍ਰੋਫੈਸਰਾਂ ਦੀ ਵੀ ਮੰਗ ਉਨ੍ਹਾਂ ਦਿਨਾਂ ਵਿਚ ਮੰਨੀ ਗਈ ਸੀ ਪਰ ਹਾਲਾਂ ਤਕ ਉਨ੍ਹਾਂ ਦੀ ਸਿਕਿਉਰਿਟੀ ਆਫ ਸਰਵਿਜ ਆਦਿ ਵਾਸਤੇ ਕੋਈ ਐਕਟ ਜਾਂ ਕਾਨੂੰਨ ਨਹੀਂ ਬਣਿਆ ਅਤੇ ਨਾਂ ਹੀ ਕਿਸੇ ਕਿਸਮ ਦਾ ਇਸ ਡਿਮਾਂਡ ਵਿਚ ਉਨ੍ਹਾਂ ਦੀ ਮਦਦ ਦਾ ਜ਼ਿਕਰ ਕੀਤਾ ਗਿਆ ਹੈ । ਇਸ ਤੋਂ ਬਿਨਾਂ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਾਸਤੇ ਤਾਂ ਡਿਮਾਂਡ ਦੇ ਥੱਲੇ ਖਰਚ ਕੱਢੇ ਗਏ ਹਨ । ਪਰ ਅੱਜ ਜਮਹੂਰੀਅਤ ਦੇ ਜ਼ਮਾਨੇ ਵਿਚ ਇਨ੍ਹਾਂ ਦੋਨਾਂ ਯੂਨੀਵਰਸਿਟੀਆਂ ਦੇ ਜਿਹੜੇ ਵਾਈਸ ਚਾਂਸਲਰ ਹਨ ਉਹ ਡਿਕਟੇਟਰ ਬਣੇ ਹੋਏ ਹਨ । ਉਥੇ ਕੋਈ ਪ੍ਰਤੀਨਿਧਤਾ ਨਹੀਂ ਹੈ । ਉਥੇ ਜਮਹੂਰੀਅਤ ਨੂੰ ਬਿਲਕੁਲ ਅੱਖੋਂ ਉਹਲੇ ਕੀਤਾ ਗਿਆ ਹੈ । ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਜਿੱਥੇ ਯੂਨੀਵਰਸਿਟੀਆਂ ਨੂੰ ਐਨੇ ਰੁਪਏ ਦਿੱਤੇ ਹਨ ਉਥੇ ਉਨ੍ਹਾਂ ਯੂਨੀਵਰਸਿਟੀਆਂ ਵਿਚ ਪ੍ਰਤੀਨਿਧਤਾ ਜਿਹੜੀ ਹੈ ਉਸ ਨੂੰ ਜਮਹੂਰੀ ਤਰੀਕੇ ਦੇ ਨਾਲ ਪੂਰਾ ਕੀਤਾ ਜਾਵੇ । ਉਨ੍ਹਾਂ ਇਕੱਲਿਆਂ ਨੂੰ ਹੀ ਅਖਤਿਆਰ ਨਾ ਦਿੱਤਾ ਜਾਵੇ । ਇਸ ਦੇ ਵਿਚ ਸਟੂਡੈਂਟਸ ਨੂੰ ਲਾਜ਼ਮੀ ਪ੍ਰਤੀਨਿਧਤਾ ਦਿੱਤੀ ਜਾਵੇ ਤਾਂਕਿ ਉਨ੍ਹਾਂ ਦੀਆਂ ਜਿਹੜੀਆਂ ਆਮ ਸ਼ਿਕਾਇਤਾਂ ਹੁੰਦੀਆਂ ਹਨ ਉਹ ਨਾ ਹੋਣ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਡ ਨੰ: 2 ਵੱਲ ਆਉਂਦਾ ਹਾਂ । ਇਸ ਵਿਚ ਗਵਰਨਰ ਵਾਸਤੇ ਪੈਸੇ ਮੰਗੇ ਗਏ ਹਨ । ਸਾਡੀ ਜਮਹੂਰੀਅਤ ਦਾ ਇਹ ਤਕਾਜ਼ਾ ਹੈ ਕਿ ਇਹ ਜਿਹੜਾ ਪੁਰਾਣਾ ਢਾਂਚਾ ਹੈ ਇਸ ਢਾਂਚੇ ਨੂੰ ਕਿਵੇਂ ਬਦਲਿਆ ਜਾਵੇ । ਇਸ ਨੂੰ ਬਦਲਣ ਵਾਸਤੇ ਕੋਸ਼ਿਸ਼ ਕਰਨੀ ਚਾਹੀਦੀ ਹੈ । ਉਨ੍ਹਾਂ ਨੂੰ ਅੱਗੇ ਜਿਹੜਾ ਫੰਡ ਦਿੱਤਾ ਸੀ ਉਹ ਇਕ ਲੱਖ ਰੁਪਿਆ ਸੀ ਪਰ ਹੁਣ ਉਸ ਨੂੰ ਵਧਾ ਕੇ ਦੋ ਲੱਖ ਕਰ ਦਿੱਤਾ ਹੈ । ਜੇ ਸੀ. ਐਮ. ਨੂੰ ਕੁਝ ਫੰਡ ਦਿੱਤਾ ਜਾਵੇ ਤਾਂ ਉਹ ਠੀਕ ਸੀ ਕਿਉਂਕਿ ਸੀ. ਐਮ. ਦਾ ਤਾਂ ਲੋਕਾਂ ਨਾਲ ਲਗਾਉ ਰਹਿੰਦਾ ਹੈ ਪਰ ਗਵਰਨਰ ਦਾ ਆਮ ਲੋਕਾਂ ਨਾਲ ਸਬੰਧ ਨਹੀਂ ਹੁੰਦਾ ਅਤੇ ਉਹ ਇਕ ਹੈੱਡ ਦੇ ਤੌਰ ਤੇ ਇਥੇ ਰਹਿੰਦੇ ਹਨ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਇਕ ਅਯੋਗ ਜਿਹੀ ਕਾਰਵਾਈ ਹੈ ।

ਇਸ ਤੋਂ ਅੱਗੇ ਮੈਂ ਸਿਹਤ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਿਹਤ ਦੇ ਵਾਸਤੇ 88,60,710 ਰੁਪਿਆ ਰੱਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਚੰਗੀ ਗੱਲ ਹੈ ਕਿ ਇਹ ਡਾਕਟਰਾਂ ਅਤੇ ਹਸਪਤਾਲਾਂ ਨੂੰ ਤਰੱਕੀ ਦੇਣ ਵਾਸਤੇ ਰੱਖੇ ਗਏ ਹਨ । ਪਰ ਬੜਾ ਅਫਸੋਸ ਹੈ ਕਿ ਜਿਨ੍ਹਾਂ ਵਾਸਤੇ ਅਸੀਂ ਰੁਪਏ ਰੱਖਦੇ ਹਾਂ ਉਹ ਹਸਪਤਾਲ ਅਜੇ ਖੁਲ੍ਹਣੇ ਹਨ । ਇਕ ਸਵਾਲ ਦੇ ਜਵਾਬ ਵਿਚ ਪਿਛੇ ਮਨਿਸਟਰ ਸਾਹਿਬ ਨੇ ਦੱਸਿਆ ਸੀ ਕਿ ਐਨੇ ਹਸਪਤਾਲਾਂ ਦੇ ਵਿਚ ਡਾਕਟਰ ਗਏ ਹੀ ਨਹੀਂ । ਮੈਂ ਮਾਨਸਾ ਦੀ ਗੱਲ ਦੱਸਦਾ ਹਾਂ । ਮਾਨਸਾ ਸਬ-ਡਵੀਜ਼ਨ ਹੈਡਕੁਆਰਟਰਜ਼ ਤੋਂ 3 ਸੀਟਾਂ ਅਸੀਂ ਲੜ ਕੇ ਆਏ ਹਾਂ । ਉਥੇ ਹਸਪਤਾਲ ਵਿਚ ਸਿਰਫ ਇਕ ਐਸ.ਐਮ.ਓ. ਹੀ ਹੈ । ਉਸ ਤੋਂ ਬਿਨਾਂ ਉਥੇ ਹੋਰ ਕੋਈ ਡਾਕਟਰ ਨਹੀਂ ਹੈ । ਡਾਕਟਰਾਂ ਤੋਂ ਬਿਨਾਂ ਉਹ ਹਸਪਤਾਲ ਸੁੰਨਾ ਹੀ ਪਿਆ ਹੈ । ਉਥੇ 4 ਡਾਕਟਰਾਂ ਦੀਆਂ ਪੋਸਟਾਂ ਹਨ ਜਦ ਕਿ ਉਥੇ ਇਕ ਡਾਕਟਰ ਹੀ 4 ਸਾਲਾਂ ਤੋਂ ਲਗਿਆ ਹੋਇਆ ਹੈ । ਲੋਕਾਂ ਨੇ ਆਪਣਾ ਰੁਪਿਆ ਲਗਾ ਕੇ ਸੌ ਬੈਡਜ਼ ਦਾ ਉਹ ਹਸਪਤਾਲ ਬਣਾਇਆ ਪਰ ਉਥੇ ਕੋਈ ਡਾਕਟਰ ਨਹੀਂ । ਇਸੇ ਤਰ੍ਹਾਂ ਮੇਰੇ ਆਪਣੇ ਜ਼ਿਲ੍ਹੇ ਬਠਿੰਡੇ ਦੀ ਗੱਲ ਹੈ । ਜ਼ਿਲ੍ਹਾ ਬਠਿੰਡਾ

[ਕਾਮਰੇਡ ਜੰਗੀਰ ਸਿੰਘ ਜੋਗਾ]

ਪਛੜਿਆ ਹੋਇਆ ਹੋਣ ਕਰਕੇ ਉਥੇ ਜਿਹੜੀਆਂ ਪੇਂਡੂ ਡਿਸਪੈਂਸਰੀਆਂ ਹਨ ਉਥੇ ਜਿਹੜੇ ਡਾਕਟਰ ਲਗਾਏ ਹਨ ਉਹ ਉਥੇ ਜਾਣਾ ਨਹੀਂ ਚਾਹੁੰਦੇ ਡਾਕਟਰ ਤਾਂ ਉਥੇ ਜਾਂਦੇ ਹਨ ਜਿੱਥੇ ਉਨ੍ਹਾਂ ਦੀ ਪ੍ਰਾਈਵੇਟ ਪ੍ਰੈਕਟਿਸ ਚੱਲੇ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਡਾਕਟਰਾਂ ਦੀ ਪ੍ਰਾਈਵੇਟ ਪ੍ਰੈਕਟਿਸ ਬੰਦ ਕਰਨੀ ਚਾਹੀਦੀ ਹੈ ਤਦ ਜਾਕੇ ਪਿੰਡਾਂ ਦੇ ਲੋਕਾਂ ਨੂੰ ਕੁਝ ਰਿਲੀਫ ਮਿਲੇਗਾ । ਤਾਂ ਹੀ ਡਾਕਟਰ ਪਿੰਡਾਂ ਵਿਚ ਜਾਣਗੇ ਨਹੀਂ ਤਾਂ ਇਹ ਮਸਲਾ ਹੱਲ ਨਹੀਂ ਹੋਣਾ ।

ਹੁਣ ਮੈਂ ਮਾਡਲ ਪਿੰਡਾਂ ਬਾਰੇ ਕਹਿਣਾ ਚਾਹੁੰਦਾ ਹਾਂ । ਅਕਾਲੀ ਸਰਕਾਰ ਵੇਲੇ ਮਾਡਲ ਪਿੰਡ ਕੁਝ ਬਣਾਏ ਗਏ ਸਨ । ਇਸ ਵਾਸਤੇ ਇਸ ਸਾਲ 1 ਕਰੋੜ 36 ਲੱਖ ਰੁਪਿਆ ਰਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਮਾਡਲ ਪਿੰਡ ਬਹੁਤ ਅਧੂਰੇ ਪਏ ਹਨ । ਉਹ ਮਾਡਲ ਨਹੀਂ ਬਣੇ । ਪੱਕੀਆਂ ਇੱਟਾਂ ਲਗਾ ਦੇਣ ਨਾਲ ਮਾਡਲ ਪਿੰਡ ਨਹੀਂ ਬਣ ਜਾਂਦੇ, ਜਦ ਤਕ ਉਥੇ ਦੀਆਂ ਗਲੀਆਂ ਠੀਕ ਨਹੀਂ ਕੀਤੀਆਂ ਜਾਂਦੀਆਂ । ਜੇ ਗਲੀਆਂ ਠੀਕ ਨਾ ਹੋਣ ਤਾਂ ਕਿਸਾਨ ਦਾ ਟਰੈਕਟਰ ਤੇ ਗੱਡਾ ਆਦਿ ਵਿਚ ਦੀ ਨਹੀਂ ਜਾ ਸਕਦੇ। ਇਸੇ ਤਰ੍ਹਾਂ ਹੋਰ ਵੀ ਕਈ ਸਹੂਲਤਾਂ ਚਾਹੀਦੀਆਂ ਹਨ ਜੋ ਕਿ ਮਾਡਲ ਪਿੰਡਾਂ ਵਿਚ ਨਹੀਂ ਦਿੱਤੀਆਂ ਗਈਆਂ । ਇਸੇ ਤਰ੍ਹਾਂ ਉਥੇ ਡਿਸਪੈਂਸਰੀ ਵੀ ਹੋਵੇ, ਬਿਜਲੀ ਹੋਵੇ । ਉਥੇ ਹਾਈ ਸਕੂਲ ਹੋਵੇ । ਪਰ ਇਹ ਵੀ ਇੰਤਜ਼ਾਮ ਉਨ੍ਹਾਂ ਪਿੰਡਾਂ ਵਿਚ ਨਹੀਂ ਹੈ । ਮੈਨੂੰ ਆਪਣੇ ਜ਼ਿਲ੍ਹੇ ਦਾ ਤਜਰਬਾ ਹੈ ਕਿ ਉਥੇ ਸਿਰਫ ਇੱਟਾਂ ਹੀ ਲੱਗੀਆਂ ਹਨ ਉਹ ਹੀ ਖੜ੍ਹੀਆਂ ਹਨ ਉਸ ਦੇ ਬਾਅਦ ਹੋਰ ਰੁਪਿਆ ਨਹੀਂ ਦਿਤਾ ਗਿਆ ਅਤੇ ਉਹ ਕੰਮ ਉਥੇ ਦਾ ਉਥੇ ਹੀ ਰੁਕਿਆ ਪਿਆ ਹੈ । ਹੁਣ ਦੀ ਸਰਕਾਰ ਨੇ ਇਸ ਨੂੰ ਬੰਦ ਕਰ ਦਿੱਤਾ ਹੈ । ਇਹ ਕੋਈ ਮਾੜੀ ਗੱਲ ਨਹੀਂ ਕੀਤੀ । ਜਦ ਤੱਕ ਸਰਕਾਰ ਦਾ ਪਲਾਨ ਨਾ ਹੋਵੇ ਕਿ ਪਿੰਡਾਂ ਦੀਆਂ ਗਲੀਆਂ ਪੱਕੀਆਂ ਕੀਤੀਆਂ ਜਾਣ, ਰਸਤੇ ਚੌੜੇ ਕੀਤੇ ਜਾਣ ਤਾਕਿ ਜਦ ਕਿਸਾਨ ਦਾ ਗੱਡਾ ਜਾਂ ਟਰੈਕਟਰ ਆਵੇ ਤਾਂ ਉਹ ਵਿਚ ਹੀ ਨਾ ਫਸ ਜਾਵੇ, ਜਦ ਤਕ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਚੰਗੀ ਤਰ੍ਹਾਂ ਪਲਾਨ ਨਾ ਕੀਤੀ ਜਾਵੇ ਤਦ ਤਕ ਇਹ ਸਕੀਮ ਸਿਰੇ ਨਹੀਂ ਚੜ੍ਹ ਸਕਦੀ । ਅਜਿਹੇ ਕੰਮ ਹੋਣੇ ਚਾਹੀਦੇ ਹਨ ਜਿਨ੍ਹਾਂ ਦੇ ਨਾਲ ਪਿੰਡਾਂ ਦਾ ਕੁਝ ਫਾਇਦਾ ਹੋਵੇ ।

ਇਸ ਤੋਂ ਅੱਗੇ ਡਿਮਾਂਡ ਨੰ: 23 ਹੈ । ਇਸ ਡਿਮਾਂਡ ਰਾਹੀਂ 32,83,530 ਰੁਪਿਆ ਮੰਗਿਆ ਗਿਆ ਹੈ । ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਏਸ਼ੀਆ 72 ਮੇਲਾ ਲੱਗਾ ਸੀ ਇਸ ਨੇ ਪੰਜਾਬ ਦੀ ਬੜੀ ਬੇਇੱਜ਼ਤੀ ਕਰਾਈ ਹੈ । ਪੰਜਾਬ ਦੀ ਪੈਵੀਲੀਅਨ ਬੜੀ ਨਿਕੰਮੀ ਸੀ । ਇਸ ਦੀ ਨਿਖੇਧੀ ਬਹੁਤ ਹੋਈ ਹੈ । ਉਸ ਦਾ ਹੀ ਨਤੀਜਾ ਹੈ ਕਿ ਉਸ ਪੈਵੀਲੀਅਨ ਵਿਚ ਲੱਖਾਂ ਰੁਪਏ ਦੀ ਹੇਰਾਫੇਰੀ ਹੋਈ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ ਉਥੇ ਹੇਰਾਫੇਰੀ ਹੋਈ । ਇਸ ਮੇਲੇ ਦੀ ਇਕ ਹੋਰ ਗੱਲ ਮੈਂ [illegible] ਹਾਂ ਕਿ ਉਥੇ ਇਕ ਅਜੀਤ ਕੌਰ ਲਿਖਾਰਨ ਦੀ ਕਿਤਾਬ ਦੀਆਂ ਕਾਪੀਆਂ 10 ਰੁਪਏ ਪ੍ਰਤੀ ਕਾਪੀ ਦੇ ਹਿਸਾਬ ਨਾਲ 10 ਹਜ਼ਾਰ ਕਾਪੀਆਂ ਲਈਆਂ ਗਈਆਂ ਹਨ । (ਵਿਘਨ)

**ਚੌਧਰੀ ਦਰਸ਼ਨ ਸਿੰਘ** : ਇਹ ਜਿਹੜਾ ਇਨ੍ਹਾਂ ਨੇ ਅਜੀਤ ਕੌਰ ਦਾ ਨਾਂ ਲਿਆ ਹੈ, ਕੀ ਇਹ ਉਨ੍ਹਾਂ ਨੂੰ ਮਿਲੇ ਹਨ ?

**ਕਾਮਰੇਡ ਜੰਗੀਰ ਸਿੰਘ ਜੋਗਾ**: ਮੈਂ ਮਿਲਿਆ ਨਹੀਂ ਪਰ ਦਿੱਲੀ ਜਾ ਕੇ ਦੇਖਿਆ ਹੈ । ਉਸ ਕਿਤਾਬ ਦੀਆ ਕਾਪੀਆਂ 10 ਰੁਪਏ ਪ੍ਰਤੀ ਕਿਤਾਬ ਦੇ ਹਿਸਾਬ ਨਾਲ ਖਰੀਦੀਆਂ ਗਈਆਂ । ਮੈਂ ਕਹਾਂਗਾ ਕਿ ਇਹੋ ਜਿਹੀ ਫਜ਼ੂਲ ਖਰਚੀ ਜਿਹੜੀ ਹੈ ਇਹ ਰੋਕਣੀ ਚਾਹੀਦੀ ਹੈ ।

ਸਾਡੇ ਐਮ.ਐਲ.ਏ. ਜਿੱਥੇ ਹੋਸਟਲ ਵਿਚ ਰਹਿੰਦੇ ਹਨ ਉਥੋਂ ਦੀ ਤਾਂ ਮਿੱਟੀ ਪਲੀਤ ਕੀਤੀ ਹੋਈ ਸੀ । ਉਥੇ ਕੋਈ ਕੁਰਸੀ ਨਹੀਂ ਸੀ ਨਾ ਹੀ ਕੋਈ ਬਲਬ ਦਾ ਇੰਤਜ਼ਾਮ ਸੀ ਅਤੇ ਮੰਜੀਆਂ ਵੀ ਜੇ ਕੋਈ ਸਨ ਤਾਂ ਟੁੱਟੀਆਂ ਪਈਆਂ ਸਨ । ਪਰ ਹੁਣ ਇਨ੍ਹਾਂ ਨੇ 4 ਲੱਖ 35 ਹਜ਼ਾਰ ਰੁਪਏ ਦੀ ਡਿਮਾਂਡ ਕੀਤੀ ਹੈ, ਇਹ ਚੰਗਾ ਕੰਮ ਕੀਤਾ ਹੈ । ਪਰ ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਇਹ ਜੋ ਹੋਸਟਲ ਜੰਞਾਂ ਨੂੰ ਦਿੰਦੇ ਹਨ ਇਹ ਠੀਕ ਨਹੀਂ ਹੈ । ਜੰਞਾਂ ਨੂੰ ਇਹ ਹੋਸਟਲ ਦੇਣ ਨਾਲ ਉਥੋਂ ਦਾ ਜਿਹੜਾ ਸਾਮਾਨ ਹੈ ਉਹ ਬਚ ਨਹੀਂ ਸਕਦਾ । ਜਿਹੜੇ ਕਮਰਿਆਂ ਵਿਚ ਜੰਞਾਂ ਆਉਂਦੀਆਂ ਹਨ, ਉਨ੍ਹਾਂ ਦੇ ਜਾਣ ਤੋਂ ਬਾਅਦ ਉਥੇ ਕੋਈ ਬਲਬ ਨਹੀਂ ਰਹਿੰਦਾ । ਇਸ ਲਈ ਇਹ ਜਿਹੜਾ ਜੰਞਘਰ ਬਣਾਇਆ ਹੋਇਆ ਹੈ, ਮੈਂ ਕਹਾਂਗਾ ਕਿ ਇਸ ਨੂੰ ਜੰਞਘਰ ਨਹੀਂ ਬਣਾਉਣਾ ਚਾਹੀਦਾ । ਜੰਞਾਂ ਨੂੰ ਇਥੇ ਠੋਂ ਮਨਾਹੀ ਕਰਨੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਹਾਡੀ ਇਹ ਗੱਲ ਮੰਨ ਲਈ ਗਈ ਹੈ ।(This demand of yours has been accepted.)

**ਕਾਮਰੇਡ ਜੰਗੀਰ ਸਿੰਘ ਜੋਗਾ** : ਜੇ ਇਹ ਗੱਲ ਮੰਨ ਲਈ ਗਈ ਹੈ ਤਾਂ ਮੈਂ ਤੁਹਾਡਾ ਧੰਨਵਾਦੀ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਨਾਲ ਹੀ ਹਰਿਆਣਾ ਦਾ ਹੋਸਟਲ ਹੈ । ਉਥੇ ਹਰ ਇਕ ਕਮਰੇ ਵਿਚ ਟੈਲੀਫੂਨ ਲੱਗਾ ਹੋਇਆ ਹੈ । ਪਰ ਇਸ ਦੇ ਉਲਟ ਸਾਡੇ ਕਮਰਿਆਂ ਬਾਰੇ ਮੈਂ ਦੱਸਦਾ ਹਾਂ ਕਿ ਪਿੱਛੇ ਜਿਹੇ ਸਰਦਾਰ ਨਿਹਾਲ ਸਿੰਘ, ਐਕਸ-ਐਮ.ਐਲ.ਸੀ. ਦੀ ਹੋਸਟਲ ਵਿਚ ਹੀ ਮੌਤ ਹੋ ਆਈ । ਉਸ ਨੇ ਬਾਰ ਲਾ ਲਿਆ । ਦੋ ਦਿਨ ਉਸ ਨੂੰ ਕਿਸੇ ਨੇ ਖੋਲ੍ਹਿਆ ਹੀ ਨਹੀਂ । ਉਨ੍ਹਾਂ ਕੋਲ ਕੋਈ ਟੈਲੀਫੂਨ ਨਹੀਂ ਸੀ । ਦੋ ਦਿਨਾਂ ਬਾਅਦ ਉਸ ਹੋਸਟਲ ਵਿਚੋਂ ਲਾਸ਼ ਕੱਢੀ ਗਈ । ਇਸ ਵਾਸਤੇ ਸਾਡੇ ਹੋਸਟਲ ਵਿਚ ਇਕ ਚੌਕੀਦਾਰ ਦਾ ਪ੍ਰਬੰਧ ਹੋਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਟੈਲੀਫੂਨ ਦੀ ਗੱਲ ਸਰਕਾਰ ਪਾਸ ਪਹੁੰਚ ਚੁੱਕੀ ਹੈ । ਇਸ ਲਈ ਮੈਂਬਰ ਸਾਹਿਬਾਨ ਦੀਆਂ ਸਹੂਲਤਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਮੈਂ ਕਹਾਂਗਾ ਕਿ ਉਨ੍ਹਾਂ ਨੂੰ ਟੈਲੀਫੂਨ ਜਲਦੀ ਤੋਂ ਜਲਦੀ ਦੇਣੇ ਚਾਹੀਦੇ ਹਨ । (The case regarding telephones has been referred to the Govt. keeping in view the convenience of the hon. Members, telephones should be provided to them.)

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਉਥੇ ਚੌਕੀਦਾਰ ਹੋਵੇ ਜੋ ਸਵੇਰੇ ਹਰ ਇਕ ਦੇ ਕਮਰੇ ਨੂੰ ਦੇਖੇ । ਇਹ ਚੌਕੀਦਾਰ ਦੀ ਡਿਊਟੀ ਲਗਾਉਣ ਅਤੇ ਉਹ ਵੇਖੇ ਕਿ ਕੀ ਕੋਈ ਅੰਦਰ ਮਰਿਆ ਤਾਂ ਨਹੀਂ ਪਿਆ । (ਹਾਸਾ) (ਵਿਘਨ) ਕਿਉਂਕਿ ਅੱਗੇ ਜੋ ਇਕ ਮਰ ਗਿਆ ਸੀ । ਉਹ ਆਜ਼ਾਦੀ ਦਾ ਬੜਾ ਘੁਲਾਟੀਆ ਸੀ । (ਵਿਘਨ) ਉਹ ਬੜਾ ਦੇਸ਼ ਭਗਤ ਸੀ ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਵਾਈਂਡ ਅੱਪ ਕਰੋ। (Please wind up now.)

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਖਾਣੇ ਤੇ ਮੁਲਾਜ਼ਮ ਹਨ, ਉਨ੍ਹਾਂ ਨੂੰ ਸਾਡੇ ਖਾਣੇ ਤੋਂ ਤਨਖਾਹਾਂ ਮਿਲਦੀਆਂ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸਰਕਾਰੀ ਤੌਰ ਤੇ ਤਨਖਾਹਾਂ ਦਿਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਜਿਥੇ ਅਸੀਂ ਚੰਗੇ ਕੰਮਾਂ ਦੀ ਸ਼ਲਾਘਾ ਕਰਦੇ ਹਾਂ ਕਿ ਇਨ੍ਹਾਂ ਨੇ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀ ਮਦਦ ਕੀਤੀ ਹੈ ਜਾਂ ਹੋਸਟਲ ਨੂੰ ਹੋਰ ਚੰਗਾ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ਉਥੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਫਜ਼ੂਲ ਖਰਚੀਆਂ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਜੇ ਉਹ ਫਜ਼ੂਲ ਖਰਚੀਆਂ ਨਾ ਰੋਕੀਆਂ ਗਈਆਂ ਤਾਂ ਮੈਂ ਸਮਝਦਾ ਹਾਂ ਕਿ ਅਗੇ ਨੂੰ ਕਾਫੀ ਚੌੜ ਚਪੱਟ ਹੋ ਜਾਵੇਗਾ। ਜਿਹੜੀ ਮੈਂ ਦਿੱਲੀ ਦੇ ਮੇਲੇ ਦੀ ਗੱਲ ਕੀਤੀ ਹੈ ਉਸ ਦੀ ਅਖ਼ਬਾਰਾਂ ਵਿਚ ਬੜੀ ਚਰਚਾ ਹੋ ਰਹੀ ਹੈ। ਮੈਂ ਅਖ਼ਬਾਰ ਅੱਜ ਭੁਲ ਆਇਆ ਹਾਂ ਜਿਸ ਵਿਚ ਇਸ ਬਾਰੇ ਕਾਫ਼ੀ ਜ਼ਿਕਰ ਕੀਤਾ ਗਿਆ ਹੈ। ਮੈਂ ਇਹ ਸਦਨ ਵਿਚ ਬੇਨਤੀ ਕਰਾਂਗਾ ਕਿ ਇਸ ਦੀ ਪੜਤਾਲ ਕੀਤੀ ਜਾਵੇ ਤਾਂ ਕਿ ਇਹ ਪਤਾ ਲਗ ਸਕੇ ਕਿ ਇਸ ਦੀ ਬੁਨਿਆਦ ਵਿਚ ਕੀ ਕੀ ਚੀਜ਼ਾਂ ਹਨ ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਪ੍ਰਹਿਲਾਦ ਸਿੰਘ** (ਸਮਰਾਲਾਂ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਡੀਮਾਂਡ ਨੰਬਰ 9 ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਤੇ ਇਥੇ ਬਹੁਤ ਚਰਚਾ ਹੋਈ ਹੈ। ਆਜ਼ਾਦ ਸਾਹਿਬ ਨੇ, ਜੋ ਗਵਰਨਰ ਸਾਹਿਬ ਨੂੰ ਇਹ ਪੈਸਾ ਸਕੂਟਰ ਅਤੇ ਕਾਰਾਂ ਆਦਿ ਖਰੀਦਣ ਵਾਸਤੇ ਦਿਤਾ ਗਿਆ ਹੈ, ਉਸ ਦੀ ਬੜੀ ਸ਼ਲਾਘਾ ਕੀਤੀ ਹੈ। ਲੇਕਿਨ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਇਹ ਸਰਕਾਰ ਜਿਹੜੀ ਆਪਣੇ ਆਪ ਨੂੰ ਸੋਸ਼ਲਿਜ਼ਮ ਦੀ ਸਰਕਾਰ ਕਹਿੰਦੀ ਹੈ ਅਤੇ ਸੋਸ਼ਲਿਜ਼ਮ ਲਿਆਉਣ ਦਾ ਨਾਹਰਾ ਲਾਉਂਦੀ ਹੈ ਉਸ ਨੂੰ ਇਹੋ ਜਿਹੀਆਂ ਚੀਜ਼ਾਂ ਕਰਨ ਦੀ ਅਤੇ ਇਤਨਾ ਪੈਸਾ ਹੋਰ ਲਾਉਣ ਦੀ ਕੀ ਲੋੜ ਸੀ ਜਦੋਂ ਅਗੇ ਹੀ ਗਵਰਨਰ ਸਾਹਿਬ ਤੇ ਬਹੁਤ ਪੈਸਾ ਖਰਚ ਕੀਤਾ ਜਾਂਦਾ ਹੈ। ਇਸ ਪੈਸੇ ਨੂੰ ਜੋ ਕਿ ਪਹਿਲਾਂ ਹੀ ਖਰਚ ਕੀਤਾ ਜਾਂਦਾ ਹੈ ਇਸ ਨੂੰ ਸਗੋਂ ਘਟਾਉਣਾ ਚਾਹੀਦਾ ਸੀ। ਆਜ਼ਾਦ ਸਾਹਿਬ ਨੇ ਇਸ ਗੱਲ ਦੀ ਬੜੀ ਤਾਰੀਫ ਕੀਤੀ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਟੇਟ ਤੇ ਇਕ ਬਹੁਤ ਬੋਝ ਹੈ ਅਤੇ ਇਤਨਾ ਪੈਸਾ ਖਰਚ ਕੀਤਾ ਜਾ ਰਿਹਾ ਹੈ। ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਇਕ ਨਵਾਂ ਏ.ਡੀ.ਸੀ. ਮੁਕਰਰ ਕੀਤਾ ਗਿਆ ਹੈ। 10 ਹਜ਼ਾਰ ਰੁਪਿਆ ਉਸ ਦੀ ਐਸਟੇਬਲਿਸ਼ਮੈਂਟ ਅਤੇ ਮੇਨਟੇਨੈਂਸ ਤੇ ਖਰਚਾ ਹੋਣਾ ਹੈ, ਮੈਂ ਸਮਝਦਾ ਹਾਂ ਕਿ ਇਹ ਵੀ ਇਕ ਬੋਝ ਹੈ ਜਦੋਂ ਕਿ ਹੁਣ ਤਕ ਜਿਤਨੇ ਵੀ ਗਵਰਨਰ ਸਾਹਿਬਾਨ ਰਹਿ ਚੁਕੇ ਹਨ ਉਨ੍ਹਾਂ ਨੇ ਜ਼ਰੂਰਤ ਨਹੀਂ ਸੀ ਸਮਝੀ ਅਤੇ ਉਨ੍ਹਾਂ ਨੇ ਇਸ ਤਰ੍ਹਾਂ ਦਾ ਪੈਸਾ ਖਰਚ ਨਹੀਂ ਸੀ ਕਰਵਾਇਆ ਤਾਂ ਹੁਣ ਕੀ ਖਾਸ ਗੱਲ ਹੋ ਰਹੀ ਹੈ ਜਿਸ ਵਜ੍ਹਾ ਕਰਕੇ ਇਹ ਕੀਤਾ ਜਾ ਰਿਹਾ ਹੈ। ਮੈਂ ਇਸ ਗੱਲ ਦੀ ਵਿਰੋਧਤਾ ਕਰਦਾ ਹਾਂ। ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਗਵਰਨਰ ਸਾਹਿਬ ਦਾ ਸਤਿਕਾਰ ਨਹੀਂ ਕਰਦੇ। ਅਸੀਂ ਉਨ੍ਹਾਂ ਦਾ ਪੂਰਾ ਸਤਿਕਾਰ ਕਰਦੇ ਹਾਂ ਲੇਕਿਨ ਜਿਸ ਸਟੇਟ ਵਿਚ ਇੰਨੀ ਮਹਿੰਗਾਈ ਦੀ ਚਰਚਾ ਹੋਵੇ, ਗਰੀਬ ਆਦਮੀ ਨਾਰਾਜ਼ ਹੋਵੇ ਕਿ ਉਸ ਨੂੰ ਕੋਈ ਰਿਆਇਤ ਨਹੀਂ, ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਵਾਧੂ ਖਰਚਾ ਨਹੀਂ ਕਰਨਾ ਚਾਹੀਦਾ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 12 ਤੇ ਆਉਂਦਾ ਹਾਂ ਜਿਸ ਵਿਚ ਪੁਲਿਸ ਲਈ ਪੈਸਾ ਮੰਗਿਆ ਗਿਆ ਹੈ। ਇਹ ਠੀਕ ਹੈ ਕਿ ਪੁਲਿਸ ਤੇ ਪੈਸਾ ਲਾਉਣਾ ਚਾਹੀਦਾ ਹੈ ਪਰ ਇਸ ਦੇ ਨਾਲ ਹੀ ਉਨ੍ਹਾਂ ਦੇ ਕੰਮਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਦੇ ਅੰਦਰ ਅੱਜ ਵੀ ਗਿਆਨੀ ਜੀ ਨੇ ਕਿਹਾ ਹੈ ਕਿ ਪੁਲਿਸ ਨੇ ਬਹੁਤ ਚੰਗਾ ਕੰਮ ਕੀਤਾ ਹੈ।ਬਾਦਲ ਸਾਹਿਬ ਨੇ ਪੁਲਿਸ ਦੇ ਕੰਮਾਂ ਬਾਰੇ ਕੁਝ ਗੱਲਾਂ ਕਹੀਆਂ ਅਤੇ ਅਖਬਾਰਾਂ ਦੀਆਂ ਖਬਰਾਂ ਵੀ ਇਥੇ ਦੱਸੀਆਂ ਪਰ ਚੀਫ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਕਿ ਇਹ ਤਾਂ ਅਖਬਾਰਾਂ ਦੀਆਂ ਗੱਲਾਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਿਲੌਰ ਕਾਂਡ ਜੋ ਹੋਇਆ ਹੈ ਉਹ ਵੀ ਅਖਬਾਰੀ ਗੱਲਾਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਪੁਲਿਸ ਕਰਮਚਾਰੀ ਅੱਛੇ ਕੰਮ ਕਰਦੇ ਹਨ ਉਨ੍ਹਾਂ ਨੂੰ ਇਹ ਕਿਸੇ ਨਾ ਕਿਸੇ ਤਰ੍ਹਾਂ ਪੋਲੀਟੀਕਲ ਪਰੈਸ਼ਰ ਪੁਆ ਕੇ ਤਬਦੀਲ ਕਰ ਦਿੰਦੇ ਹਨ, ਸਸਪੈਂਡ ਕਰ ਦਿੰਦੇ ਹਨ ਉਸ ਵਲ ਧਿਆਨ ਰਖਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਸਮਰਾਲੇ ਦਾ ਐਸ.ਐਚ.ਓ. ਜਿਹੜਾ ਕਿ ਸਮੱਗਲਰਾਂ ਨੂੰ ਫੜਦਾ ਸੀ ਉਸ ਨੂੰ ਗਿਆਨੀ ਜੀ ਦੇ ਇਕ ਰਿਸ਼ਤੇਦਾਰ ਨੇ, ਮੈਂ ਉਸ ਦਾ ਨਾਮ ਹਾਊਸ ਵਿਚ ਨਹੀਂ ਲੈਣਾ ਚਾਹੁੰਦਾ, ਸਸਪੈਂਡ ਕਰਵਾ ਦਿੱਤਾ, ਲਾਈਨ ਹਾਜ਼ਰ ਕਰਵਾ ਦਿਤਾ। ਮੇਰੀ ਕੋਈ ਉਸ ਥਾਣੇਦਾਰ ਵਿਚ ਦਿਲਚਸਪੀ ਨਹੀਂ ਕਿ ਉਹ ਉਥੇ ਰਹੇ ਜਾਂ ਕਿਧਰੇ ਹੋਰ ਰਹੇ ਲੇਕਿਨ ਇਹ ਬੜੇ ਸ਼ਰਮ ਦੀ ਗੱਲ ਹੈ ਕਿ ਜੋ ਪੁਲਿਸ ਅਫਸਰ ਸਮੱਗਲਰਾਂ ਨੂੰ ਫੜਦਾ ਹੈ ਉਸ ਨਾਲ ਇਸ ਤਰ੍ਹਾਂ ਕੀਤਾ ਗਿਆ ਹੈ। ਜਾਂ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਕਹਿ ਦਿਉ ਕਿ ਜਿਹੜਾ ਕੋਈ ਵੀ ਗਿਆਨੀ ਜੀ ਦਾ ਬੰਦਾ ਹੋਵੇ ਜਾਂ ਕੋਈ ਕਿਸੇ ਵਜ਼ੀਰ ਦਾ ਬੰਦਾ ਹੋਵੇ, ਉਸ ਨੂੰ ਖੁਲ੍ਹੇ ਆਮ ਸਮੱਗਲਿੰਗ ਕਰਨ ਦਿਤੀ ਅਤੇ ਉਸ ਨੂੰ ਕੁਝ ਵੀ ਨਾ ਕਿਹਾ ਜਾਵੇ। (ਵਿਘਨ) (ਸ਼ੇਮ ਸ਼ੇਮ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ 7 ਤਾਰੀਖ ਨੂੰ ਇਕ ਬੜੀ ਦਰਦਨਾਕ ਘਟਨਾ ਮਾਛੀਵਾੜੇ ਵਿਚ ਹੋਈ। ਇਕ ਨਿਹੰਗ ਸਿੰਘ ਆਇਆ ਸੀ, ਪਤਾ ਨਹੀਂ ਕੋਈ ਚੋਰੀ ਕੀਤੀ ਸੀ ਜਾਂ ਨਹੀਂ ਉਨ੍ਹਾਂ ਨੇ ਬੜਾ ਉਸਨੂੰ ਕੁਟਿਆ ਮਾਰਿਆ। ਨੌਜਵਾਨ ਸਭਾ ਮਾਛੀਵਾੜਾ ਵਲੋਂ ਇਸ ਗੱਲ ਦਾ ਅਕਾਲੀ ਪਾਰਟੀ ਤੇ ਬੜਾ ਦੋਸ਼ ਲਾਇਆ ਗਿਆ ਕਿ ਉਸ ਬੰਦੇ ਦੀ ਬਲੀ ਕੀਤੀ ਗਈ। (ਵਿਘਨ)ਉਨ੍ਹਾਂ ਨੇ ਉਨ੍ਹਾਂ ਬੰਦਿਆਂ ਨੂੰ ਜਿਨ੍ਹਾਂ ਨੇ ਮਹਾਰਾਜ ਦਾ ਪਾਠ ਰਖਾਇਆ ਸੀ ਇੱਟਾਂ ਮਾਰੀਆਂ ਅਤੇ ਕਤਲ ਕਰਨ ਦੀ ਧਮਕੀ ਦਿਤੀ ਗਈ। ਪਤਾ ਨਹੀਂ ਬੰਦਾ ਮਾਰਿਆ ਕਿ ਨਹੀਂ ਮਾਰਿਆ ਪਰ ਕਹਿੰਦੇ ਇਹ ਹਨ ਕਿ ਹਜ਼ਾਰਾਂ ਲੋਕਾਂ ਦੇ ਸਾਹਮਣੇ ਉਸ ਨੂੰ ਬਲੀ ਕੀਤਾ ਗਿਆ। ਜੇ ਕਿਸੇ ਨੇ ਬਲੀ ਕੀਤੀ ਹੈ ਤਾਂ ਇਨ੍ਹਾਂ ਨੂੰ ਥਾਣੇ ਵਿਚ ਰੱਪਟ ਲਿਖਾਉਣੀ ਚਾਹੀਦੀ ਸੀ ਲੇਕਿਨ ਰੱਪਟ ਨਾ ਲਿਖਵਾ ਕੇ ਦੋ ਚਾਰ ਦਿਨ ਬਾਅਦ ਇਕ ਬੜਾ ਭਾਰੀ ਸਟੰਟ ਖੜਾ ਕਰ ਦਿਤਾ ਕਿ ਇਸ ਤਰ੍ਹਾਂ ਕੀਤਾ ਗਿਆ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਚੰਗੇ ਕੰਮ ਕਰਦੇ ਹਨ ਉਨ੍ਹਾਂ ਨੂੰ ਚੰਗੀਆਂ ਤਰੱਕੀਆਂ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਮਹਿਸੂਸ ਕਰ ਸਕਣ ਕਿ ਸਾਡੇ ਚੰਗੇ ਕੰਮ ਕਰਨ ਤੇ ਸਾਨੂੰ ਤਰੱਕੀ ਮਿਲੀ ਹੈ, ਕੋਈ ਰਿਆਇਤ ਮਿਲੀ ਹੈ ਅਤੇ ਸਾਡਾ ਕੋਈ ਬਚਾਉ ਕੀਤਾ ਗਿਆ ਹੈ।

ਹੁਣ ਮੈਂ ਡਿਪਟੀ ਸਪੀਕਰ ਸਾਹਿਬ, ਪੁਲਿਸ ਦੇ ਮਹਿਕਮੇ ਵਿਚ ਜਿਹੜੀਆਂ ਆਰਮਜ਼ ਹਨ ਉਨ੍ਹਾਂ ਦੇ ਮੁਤਲਿਕ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਇਨਸਪੈਕਸ਼ਨ ਵਾਸਤੇ ਕੋਈ ਬੰਦਾ ਨਹੀਂ ਸੀ ਰਖਿਆ ਗਿਆ। ਮਿਲਟਰੀ ਵਾਲੇ ਜਾਂ ਕੋਈ ਹੋਰ ਇਸਨੂੰ ਚੈਕ ਕਰਦੇ ਸਨ ਜਿਸ

[ਸਰਦਾਰ ਪ੍ਰਹਿਲਾਦ ਸਿੰਘ]

ਨਾਲ ਕਿ ਸਟੇਟ ਤੇ ਖਰਚੇ ਦਾ ਬੋਝ ਪੈਂਦਾ ਸੀ । ਹੁਣ ਇਕ ਬੰਦਾ ਟਰੇਨਿੰਗ ਵਾਸਤੇ ਭੇਜਿਆ ਹੈ । ਹਰ ਇਕ ਸਟੇਟ ਵਿਚੋਂ ਇਕ ਇਕ ਬੰਦਾ ਗਿਆ ਹੈ ਪਰ ਉਸਦੇ ਵਾਪਸ ਆਉਣ ਤੇ ਉਸ ਨੂੰ ਇਥੇ ਪੰਜਾਬ ਵਿਚ ਏ. ਐਸ.ਆਈ. ਦਾ ਕਾਡਰ ਦਿਤਾ ਗਿਆ ਹੈ ਜਦੋਂ ਕਿ ਦੂਸਰੀਆਂ ਸਟੇਟਾਂ ਵਿਚ ਡੀ.ਐਸ.ਪੀ ਦਾ ਕਾਡਰ ਦਿਤਾ ਗਿਆ ਹੈ । ਇਕੋ ਜਿਹੀ ਸਭ ਦੀ ਟਰੇਨਿੰਗ ਹੈ ਪਰ ਸਾਡੇ ਪੰਜਾਬ ਵਿਚ ਉਸ ਬੰਦੇ ਨੂੰ ਏ.ਐਸ.ਆਈ. ਦਾ ਕਾਡਰ ਦਿਤਾ ਗਿਆ ਹੈ ਅਤੇ ਦੂਸਰਿਆਂ ਸੂਬਿਆਂ ਵਿਚ ਉਸੇ ਟਰੇਨੀ ਨੂੰ ਡੀ. ਐਸ. ਪੀ. ਦਾ ਕਾਡਰ ਦਿਤਾ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਨੂੰ ਡੀ.ਐਸ.ਪੀ. ਦਾ ਕਾਡਰ ਦਿਤਾ ਜਾਣਾ ਚਾਹੀਦਾ ਹੈ । ਫਿਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਹ ਬੰਦਾ ਸਿਰਫ ਪੁਲਿਸ ਦੀਆਂ ਆਰਮਜ਼ ਨੂੰ ਹੀ ਚੈਕ ਕਰਦਾ ਹੈ ਅਤੇ ਜਿਹੜੀਆਂ ਪੀ.ਏ.ਪੀ. ਜਾਂ ਹੋਮ ਗਾਰਡਜ਼ ਦੀਆਂ ਆਰਮਜ਼ ਹਨ ਉਨ੍ਹਾਂ ਨੂੰ ਚੈਕ ਨਹੀਂ ਕਰਦਾ ਅਤੇ ਉਹ ਮਿਲਟਰੀ ਚੈਕ ਕਰਦੀ ਹੈ ਜਿਸ ਤੇ ਕਿ ਕਾਫੀ ਖਰਚ ਆ ਜਾਂਦਾ ਹੈ । ਇਸ ਖਰਚ ਨੂੰ ਵੀ ਬਚਾਉਣਾ ਚਾਹੀਦਾ ਹੈ ਅਤੇ ਉਨ੍ਹਾਂ ਆਰਮਜ਼ ਨੂੰ ਵੀ ਉਸੇ ਬੰਦੇ ਨੂੰ ਚੈਕ ਕੀਤਾ ਜਾਣਾ ਹੈ ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 30 ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਜਿਹੜੀ ਕਿ ਡਰੇਨੇਜ ਦੇ ਲਈ ਹੈ, ਡਰੇਨੇਜ ਦੀ ਡੀਵੈਲਪਮੈਂਟ ਵਾਸਤੇ ਪੈਸੇ ਦੀ ਮੰਗ ਕੀਤੀ ਗਈ ਹੈ, ਇਹ ਬਹੁਤ ਅੱਛੀ ਗੱਲ ਹੈ । ਲੇਕਿਨ ਇਸ ਵਿਚ ਜੋ ਪੈਸੇ ਰਖੇ ਗਏ ਹਨ ਉਹ ਘੱਟ ਰਖੇ ਗਏ ਹਨ ਅਤੇ ਇਸ ਅਮਾਊਂਟ ਨੂੰ ਹੋਰ ਵਧਾਉਣਾ ਚਾਹੀਦਾ ਹੈ । ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੇਮ ਦੀਆਂ ਨਾਲੀਆਂ ਹਨ ਜਾਂ ਦੂਸਰੀਆਂ ਨਾਲੀਆਂ ਹਨ ਉਨ੍ਹਾਂ ਦੀ ਸਫਾਈ ਵਗੈਰਾ ਨਹੀਂ ਹੁੰਦੀ । ਜਿਸ ਤਰ੍ਹਾਂ ਉਹ ਮਾਛੀਵਾੜਾ ਦੇ ਵਿਚ ਮਾਛੀਵਾੜਾ ਡਰੇਨ ਹੈ । ਜੋ ਉਥੇ ਦੀ ਉਥੇ ਹੀ ਖੜੀ ਹੈ । ਉਸ ਵਲ ਕੋਈ ਧਿਆਨ ਨਹੀਂ ਦਿਤਾ ਗਿਆ । ਉਸੇ ਤਰ੍ਹਾਂ ਢੰਡਾ ਡਰੇਨ ਹੈ, ਨੀਲੋਂ ਡਰੇਨ ਚਾਹੀਦੀ ਹੈ । ਜੇ ਇਨ੍ਹਾਂ ਡਰੇਨਾਂ ਦੇ ਲਈ ਵੱਧ ਪੈਸੇ ਨਾ ਰਖੇ ਗਏ ਤਾਂ ਡਰੇਨਾਂ ਦਾ ਜਿਹੜਾ ਕੰਮ ਹੈ ਅਧੂਰਾ ਹੀ ਪਿਆ ਰਹੇਗਾ । (ਘੰਟੀ) ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੇ ਲਈ ਹੋਰ ਜ਼ਿਆਦਾ ਅਮਾਊਂਟ ਹੋਣੀ ਚਾਹੀਦੀ ਹੈ । ਸਾਡਾ ਸੇਮ ਦਾ ਇਲਾਕਾ ਹੈ,ਉਥੇ ਫਸਲ ਨਹੀਂ ਹੁੰਦੀ ਅਤੇ ਬਰਸਾਤਾਂ ਵਿਚ ਬੜਾ ਭੈੜਾ ਹਾਲ ਹੁੰਦਾ ਹੈ ਉਸ ਵਲ ਧਿਆਨ ਦਿਤਾ ਜਾਣਾ ਚਾਹੀਦਾ ਹੈ।

ਇਕ ਗੱਲ ਮੈਂ ਡਿਪਟੀ ਸਪੀਕਰ ਸਾਹਿਬ, ਇਰੀਗੇਸ਼ਨ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ ਜਿਹੜੀ ਕਿ ਬਿਜਲੀ ਨਾਲ ਵੀ ਤੁਅਲੱਕ ਰਖਦੀ ਹੈ । ਜਿਹੜੇ ਜੈਨਰੇਟਰ ਲਗੇ ਹੋਏ ਹਨ ਉਨ੍ਹਾਂ ਦੀ ਕੀਮਤ ਤਕਰੀਬਨ 20 ਕਰੋੜ ਰੁਪਿਆ ਹੈ ਅਤੇ 20 ਹਜ਼ਾਰ ਰੁਪਿਆ ਮਹੀਨੇ ਦਾ ਉਨ੍ਹਾਂ ਤੇ ਖਰਚਾ ਆਉਂਦਾ ਹੈ ਪਰ ਇਹ ਜਿਹੜੇ ਜੈਨਰੇਟਰ ਹਨ ਜਿਸ ਦਿਨ ਬਦਲ ਹੋਵੇ ਤਾਂ ਉਨ੍ਹਾਂ ਨੂੰ ਬੰਦ ਕਰ ਦਿਤਾ ਜਾਂਦਾ ਹੈ । ਅੱਜ ਤਾਂ ਖੈਰ ਧੁਪ ਨਿਕਲੀ ਹੋਈ ਹੈ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਕਲ੍ਹ ਤਕ ਜਨਰੇਟਰ ਬੰਦ ਸੀ । ਇਹ ਜੈਨਰੇਟਰ ਬੰਦ ਨਹੀਂ ਕਰਨੇ ਚਾਹੀਦੇ, ਇਨ੍ਹਾਂ ਨੂੰ ਚਲਦੇ ਰਹਿਣ ਦੇਣਾ ਚਾਹੀਦਾ ਹੈ ਤਾਂ ਕਿ ਸਟੇਟ ਦੀ ਤਰੱਕੀ ਹੋ ਸਕੇ ਔਰ ਇੰਡਸਟਰੀਜ਼ ਨੂੰ ਕੋਈ ਫਾਇਦਾ ਹੋ ਸਕੇ, ਪਿੰਡਾਂ ਵਾਲਿਆਂ ਨੂੰ ਕੋਈ ਫਾਇਦਾ ਹੋ ਸਕੇ । (ਘੰਟੀ)

**Mr. Deputy Speaker** ; Please wind up now.

**ਸਰਦਾਰ ਪ੍ਰਹਿਲਾਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਵੀ ਡਿਮਾਂਡਾਂ ਤੇ ਬੋਲਣਾ ਸੀ ਪਰ ਸਮਾਂ ਥੋੜ੍ਹਾ ਹੋਣ ਕਰਕੇ ਮੈਂ ਸਾਰੀਆਂ ਤੇ ਨਹੀਂ ਬੋਲ ਸਕਾਂਗਾ। ਮੈਂ ਪੁਲਿਸ ਬਾਰੇ ਦਸਣਾ ਚਾਹੁੰਦਾ ਹਾਂ ਕਿ ਪੁਲੀਸ ਨੇ ਬਹੁਤ ਹੀ ਭੈੜਾ ਕੰਮ ਚਾਲੂ ਕੀਤਾ ਹੋਇਆ ਹੈ। ਪਤਾ ਨਹੀਂ ਗੌਰਮੈਂਟ ਇਜਾਜ਼ਤ ਦਿੰਦੀ ਹੈ ਇਸ ਤਰ੍ਹਾਂ ਕਰਨ ਲਈ। ਮੈਂ ਅਰਜ਼ ਕਰਾਂ ਕਿ ਇਹ ਐਕਸਾਈਜ਼ ਵੀਕ ਮਨਾਉਂਦੇ ਹਨ। ਸਮਝ ਨਹੀਂ ਆਉਂਦੀ ਕਿ ਇਹ ਐਕਸਾਈਜ਼ ਵੀਕ ਹੈ ਜਾਂ ਇਨ੍ਹਾਂ ਦਾ ਜਸ਼ਨ ਵੀਕ ਹੈ। ਜਿਹੜੇ ਗਰੀਬ ਆਦਮੀ ਹੁੰਦੇ ਹਨ ਉਨ੍ਹਾਂ ਨੂੰ ਫੜਕੇ ਇਹ ਅੰਦਰ ਕਰ ਦਿੰਦੇ ਹਨ ਅਤੇ ਵੱਡੇ ਸਮੱਗਲਰਾਂ ਨੂੰ ਹਥ ਨਹੀਂ ਪਾਉਂਦੇ ਕਿਉਂਕਿ ਉਹ ਇਹਨਾਂ ਨੂੰ ਪੈਸੇ ਦਿੰਦੇ ਹਨ। (ਵਿਘਨ) ਮੈਂ ਕਹਾਂਗਾ ਕਿ ਇਹ ਜਿਹੜੇ ਵੀਕ ਦੇ ਆਰਡਰਜ਼ ਹਨ ਇਹ ਵਾਪਸ ਲੈ ਲੈਣੇ ਚਾਹੀਦੇ ਹਨ ਅਤੇ ਪੁਲੀਸ ਨੂੰ ਸਾਰਾ ਸਾਲ ਤਿਆਰ ਰਹਿਣਾ ਚਾਹੀਦਾ ਹੈ ਨਾ ਕਿ ਹਫਤੇ ਹੀ ਮਨਾਉਂਦੇ ਰਹਿਣ। ਇਤਨਾ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਤੇ ਆਪਣੀ ਸੀਟ ਲੈਂਦਾ ਹਾਂ।

**ਮਾਸਟਰ ਚੰਦ ਸਿੰਘ** : (ਸ਼ੇਰਪੁਰ, ਐਸ.ਸੀ.) ਡਿਪਟੀ, ਸਪੀਕਰ ਸਾਹਿਬ, ਅੱਜ 1972-73 ਦੀਆਂ ਸਪਲੀਮੈਂਟਰੀ ਐਸਟੀਮੇਟਸ ਤੇ ਬਹਿਸ ਹੋ ਰਹੀ ਹੈ ਜਿਸ ਵਿਚ 19 ਕਰੋੜ ਰੁਪਏ ਦੀ ਮੰਗ ਕੀਤੀ ਗਈ ਹੈ। ਇਹ ਰੁਪਿਆ ਵਾਧੂ ਖਰਚ ਕੀਤਾ ਗਿਆ ਹੈ, ਫਜ਼ੂਲ ਖਰਚ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਮੰਗ ਨੰ: 9 ਵਿਚ ਸਰਕਾਰ ਨੇ ਗਵਰਨਰ ਸਾਹਿਬ ਤੇ ਰੁਪਏ ਖਰਚ ਕੀਤੇ ਹਨ ਅਤੇ ਉਸ ਰੁਪਏ ਦੀ ਮਨਜ਼ੂਰੀ ਵਾਸਤੇ ਮੰਗ ਹਾਉਸ ਵਿਚ ਪੇਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਰੁਪਿਆ ਖਰਚ ਕਰਨ ਨਾਲ ਇਸ ਸਰਕਾਰ ਦਾ ਗਰੀਬੀ ਹਟਾਓ ਦੇ ਨਾਅਰੇ ਦਾ ਪਤਾ ਲਗ ਜਾਂਦਾ ਹੈ। ਕਾਂਗਰਸ ਸਰਕਾਰ ਨੇ ਗਵਰਨਰ ਸਾਹਿਬ ਨੂੰ ਕਾਰ ਵਗੈਰਾ ਲੈਕੇ ਦੇ ਦਿਤੀ ਅਤੇ ਉਹਨਾਂ ਦੀ ਗਰੀਬੀ ਦੂਰ ਕਰ ਦਿਤੀ ਪਰ ਜਿਹੜੀ ਸਾਡੀ ਜਨਤਾ ਹੈ ਉਹ ਗੁਰਬਤ ਨਾਲ ਪਿਸ ਰਹੀ ਹੈ ਉਸ ਵਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ। ਅੱਜ ਮਹਿੰਗਾਈ ਵਲ ਕੋਈ ਖਿਆਲ ਨਹੀਂ। ਗਵਰਨਰ ਸਾਹਿਬ ਨੂੰ ਕਾਰ ਲੈ ਦਿਤੀ ਅਤੇ ਉਨ੍ਹਾਂ ਦੀਆਂ ਹੋਰ ਸਹੂਲਤਾਂ ਪੂਰੀਆਂ ਕਰ ਦਿਤੀਆਂ ਉਹਨਾਂ ਦੀ ਗਰੀਬੀ ਦੂਰ ਕਰ ਦਿਤੀ ਹੈ ਪਰ ਜਨਤਾ ਵਲ ਕੋਈ ਧਿਆਨ ਨਹੀਂ।

ਡਿਪਟੀ ਸਪੀਕਰ ਸਾਹਿਬ, ਮੰਗ ਨੰ: 12 ਜਿਸ ਵਿਚ ਪੁਲਿਸ ਤੇ ਖਰਚ ਕਰਨ ਲਈ ਰੁਪਿਆ ਮੰਗਿਆ ਗਿਆ ਹੈ, ਤੇ ਬੋਲਣਾ ਚਾਹੁੰਦਾ ਹਾਂ। ਪੁਲੀਸ ਬਾਰੇ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣਾ ਚਾਹੁੰਦਾ ਸੀ ਪਰ ਟਾਈਮ ਘੱਟ ਹੋਣ ਕਰਕੇ ਬੋਲ ਨਹੀਂ ਸਕਿਆ। (ਵਿਘਨ) ਡਿਪਟੀ ਸਪੀਕਰ ਸਾਹਿਬ ਅੱਜ ਸਾਰੇ ਪੰਜਾਬ ਵਿਚ ਪੁਲੀਸ ਨੇ ਅੱਤ ਮਚਾਈ ਹੋਈ ਹੈ। ਇਸਦਾ ਅੱਜ ਹੀ ਨਹੀਂ ਪਹਿਲਾਂ ਤੋਂ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕਿਸ ਤਰ੍ਹਾਂ ਪੁਲੀਸ ਨੇ ਸਾਡੀ ਜਨਤਾ ਨੂੰ ਹੈਰਾਸ ਕੀਤਾ ਅਤੇ ਕਿਸ ਤਰ੍ਹਾਂ ਦੇ ਕੋਝੇ ਕੰਮ ਕੀਤੇ। ਜਿਵੇਂ ਫਲੌਰ ਵਿਚ ਕੀਤਾ ਹੈ। ਜਿਸ ਤਰ੍ਹਾਂ ਉਥੇ ਜ਼ਨਾਨੀ ਨਾਲ ਬੁਰਾ ਵਰਤਾਓ ਕੀਤਾ ਗਿਆ ਹੈ। ਇਥੇ ਹੀ ਬਸ ਨਹੀਂ, ਮੋਗੇ ਤੇ ਮੁਕਤਸਰ ਵਿਚ ਵੀ ਜੋ ਕੁਝ ਹੋਇਆ ਸੀ ਇਸੇ ਪੁਲੀਸ ਦੇ ਕਾਰਣ ਹੀ ਹੋਇਆ ਅਤੇ ਸਰਕਾਰ ਦੀ ਨਿਗਰਾਨੀ ਹੇਠ ਹੋਇਆ। ਪਰ ਉਨ੍ਹਾਂ ਨੂੰ ਹੋਰ ਵਾਧੂ ਰੁਪਏ ਖਰਚ ਕਰ ਦੇਣ ਦੀ ਮੰਗ ਕੀਤੀ ਜਾ ਰਹੀ ਹੈ ਅਤੇ ਪੁਲੀਸ ਵਧਾਉਣ ਦੀ ਮੰਗ ਕੀਤੀ ਹੈ। ਇਹ ਪੁਲੀਸ ਕਿਉਂ ਵਧਾਈ ਜਾਏ। ਪਤਾ ਨਹੀਂ ਕੀ ਖ਼ਤਰਾ ਪੈ ਗਿਆ ਇਨ੍ਹਾਂ ਤੇ ਜਨਤਾ ਤੋਂ ਇਹ ਕਿਉਂ ਪੁਲੀਸ ਵਧਾਈ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਕੋਈ ਲੋੜ ਨਹੀਂ ਪੁਲਿਸ

(ਮਾਸਟਰ ਚੰਦ ਸਿੰਘ)

ਦੀ ਜੇ ਪਾਲਸੀਆਂ ਠੀਕ ਹੋਣ । ਪੁਲਿਸ ਦਾ ਕੀ ਕੰਮ ਜੇ ਕਰ ਜਨਤਾ ਪ੍ਰਤੀ ਤੁਹਾਡੀਆਂ ਪਾਲਸੀਆਂ ਠੀਕ ਹੋਣ । ਮੈਂ ਕਹਿੰਦਾ ਹਾਂ ਕਿ ਜਨਤਾ ਤੋਂ ਆਪਣੇ ਆਪ ਨੂੰ ਬਚਾਉਣ ਦੀ ਖਾਤਰ ਪੁਲੀਸ ਦੀ ਹੋਰ ਮੰਗ ਹੋ ਰਹੀ ਹੈ । ਐਮ.ਐਲ.ਏਜ਼, ਮਗਰ ਸੀ.ਆਈ.ਡੀ. ਵਧਾਈ ਜਾ ਰਹੀ ਹੈ । ਮੈਂ ਮੰਗ ਕਰਦਾ ਹਾਂ ਕਿ ਜਿਹੜਾ ਪੁਲਿਸ ਤੇ ਖਰਚ ਹੈ ਇਹ ਘਟਾਉ ਅਤੇ ਜਿਹੜਾ ਰੁਪਈਆ ਉਨ੍ਹਾਂ ਤੇ ਵਾਧੂ ਖਰਚ ਕਰਨਾ ਹੈ ਉਹ ਆਮ ਜਨਤਾ ਦੀ ਭਲਾਈ ਤੇ ਖਰਚ ਕਰਨਾ ਚਾਹੀਦਾ ਹੈ । ਮੇਰੇ ਹਲਕੇ ਸ਼ੇਰਪੁਰ ਵਿਚ ਇਕ ਐਸ.ਅਚ.ਓ. ਹਜ਼ੂਰਾ ਸਿੰਘ ਹੈ, ਜਿਹੜਾ ਬਲੈਕੀਆਂ ਦੀ ਮਦਦ ਕਰਦਾ ਹੈ ਅਤੇ ਉਨ੍ਹਾਂ ਦੀਆਂ ਕਾਰਾਂ ਵਿਚ ਬੈਠ ਕੇ ਉਨ੍ਹਾਂ ਦੀ ਅਫ਼ੀਮ ਇਕ ਥਾਂ ਤੋਂ ਦੂਜੀ ਥਾਂ ਛਡ ਕੇ ਆਉਂਦਾ ਹੈ । (ਸ਼ੇਮ) (ਸ਼ੇਮ) ਮੈਂ ਇਸ ਬਾਰੇ ਕਈ ਵਾਰੀ ਲਿਖ ਕੇ ਦੇ ਚੁੱਕਾ ਹਾਂ ਪਰ ਉਸਦੇ ਬਾਵਜੂਦ ਉਹ ਜਨਤਾ ਨਾਲ ਹੋਰ ਕੌੜਾ ਵਤੀਰਾ ਕਰਦਾ ਹੈ । ਉਹ ਆਮ ਲੋਕਾਂ ਦੇ ਘਰਾਂ ਵਿਚ ਕਿਸੇ ਵੀ ਜ਼ਿੰਮੇਵਾਰ ਬੰਦੇ ਨੂੰ ਲਏ ਬਗੈਰ ਵੜ ਜਾਂਦਾ ਹੈ ਅਤੇ ਤਲਾਸ਼ੀ ਕਰਨ ਲਗ ਪੈਂਦਾ ਹੈ । ਜਦੋਂ ਉਥੋਂ ਕੁਝ ਨਹੀਂ ਨਿਕਲਦਾ ਤਾਂ ਉਹ ਅਫ਼ੀਮ ਆਪਣੇ ਕੋਲੋਂ ਪਾ ਦਿੰਦਾ ਹੈ ਅਤੇ ਕੇਸ ਬਣਾ ਦਿੰਦਾ ਹੈ ਅਤੇ ਕਹਿੰਦਾ ਹੈ ਕਿ ਤੁਹਾਡੇ ਕੋਲੋਂ ਅਫ਼ੀਮ ਨਿਕਲੀ ਹੈ । ਇਸ ਤੋਂ ਇਲਾਵਾ ਉਸ ਨੇ ਨਾਜ਼ਾਇਜ਼ ਪਿਸਟਲ ਰਖੇ ਹੋਏ ਹਨ, ਉਹ ਲੋਕਾਂ ਨੂੰ ਕਹਿੰਦਾ ਹੈ ਕਿ ਇਹ ਤੁਹਾਡੇ ਕੋਲੋਂ ਫੜੇ ਹਨ ਅਤੇ ਉਨ੍ਹਾਂ ਤੇ ਪਿਸਟਲਾਂ ਦੇ ਕੇਸ ਬਣਾਉਂਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਪੁਲਿਸ ਕਰ ਰਹੀ ਹੈ । ਇਸ ਪੁਲਿਸ ਤੇ ਤਾਂ ਜ਼ਿਆਦਾ ਖਰਚ ਕਰ ਰਹੇ ਹਨ ਪਰ ਜਨਤਾ ਦਾ ਕੋਈ ਧਿਆਨ ਨਹੀਂ । (ਵਿਘਨ)

**ਸ੍ਰੀ ਪਰੇਮ ਗੁਪਤਾ** : * * * (ਵਿਘਨ)

**Mr. Deputy Speaker** : This is no point of order. Please resume your Seat.

**ਸ੍ਰੀ ਪਰੇਮ ਗੁਪਤਾ** * *

**ਸ੍ਰੀ ਡਿਪਟੀ ਸਪੀਕਰ** : ਗੁਪਤਾ ਜੀ ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾਂ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Member Shri Gupta is saying without the permission of the Chair should not be recorded.)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਸ਼ੇਰਪੁਰ ਦੇ ਹਲਕੇ ਦੀ ਪੁਲਿਸ ਦੀ ਦਸਦਾ ਹਾਂ । ਚਰਨ ਸਿੰਘ ਪਿੰਡ ਸ਼ੇਰਪੁਰ ਦੇ ਵਿਅਕਤੀ ਨੇ ਕਾਨੂੰਨਣ ਐਸ.ਡੀ.ਐਮ ਸਾਹਿਬ ਦੀ ਅਦਾਲਤ ਵਿਚ ਵਿਆਹ ਕਰਾਇਆ । ਉਥੇ ਦੀ ਪੁਲਿਸ ਪਤਾ ਨਹੀਂ ਉਸ ਦੀ ਜ਼ਨਾਨੀ ਨੂੰ ਕਿਥੇ ਲਏ ਗਈ। ਇਸ ਪੁਲੀਸ ਤੇ ਇਹ ਜ਼ਿਆਦਾ ਖਰਚ ਕਰ ਰਹੇ ਹਨ, ਕਿੰਨੀ ਹੈਰਾਨੀ ਤੇ ਸ਼ਰਮ ਦੀ ਗੱਲ ਹੈ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : * * * (ਵਿਘਨ)

*Expunged not recorded as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਹਾਊਸ ਦਾ ਸਮਾਂ ਇਸ ਤਰ੍ਹਾਂ ਜ਼ਾਇਆ ਨਾ ਕੀਤਾ ਜਾਵੇ । (ਵਿਘਨ) (This is no point of order. The time of the House may not be wasted like this.) (*Interruptions*)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, 3.38 ਕਰੋੜ ਰੁਪਏ ਦੀ ਐਜੂਕੇਸ਼ਨ ਤੇ ਖਰਚ ਲਈ ਮਨਜ਼ੂਰੀ ਲਈ ਜਾ ਰਹੀ ਹੈ । ਇਸਦੇ ਨਾਲ ਇਹ ਕਿਹਾ ਹੈ ਕਿ ਮੁਲਾਜ਼ਮਾਂ ਨੂੰ ਇੰਟੈਰਿਮ ਰਿਲੀਫ ਦਿਤਾ ਹੈ ਮੈਂ ਅਰਜ਼ ਕਰਾਂ ਕਿ ਜਿਹੜੀ ਇੰਟੈਰਿਮ ਰਿਲੀਫ ਦੀ ਮੰਗ ਸੀ ਉਹ 1970 ਤੋਂ ਸੀ ਕਿਉਂਕਿ ਮਹਿੰਗਾਈ ਉਸ ਦਿਨ ਤੋਂ ਦਬਾ ਦਬ ਚੜ੍ਹ ਰਹੀ ਹੈ । ਪਰ ਦਿਤਾ 17 ਮਾਰਚ, 1972 ਤੋਂ । ਡਿਪਟੀ ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਸਕੂਲ ਟੀਚਰਜ਼ ਹਨ ਅਤੇ ਕਾਲਜ ਟੀਚਰਜ਼ ਹਨ, ਉਨ੍ਹਾਂ ਨੇ ਜਦੋ-ਜਹਿਦ ਚਲਾਈ, ਉਨ੍ਹਾਂ ਦਾ ਕੋਈ ਜ਼ਿਕਰ ਨਹੀਂ ਆਇਆ । ਇਹ ਨਹੀਂ ਦਸਿਆ । ਉਨ੍ਹਾਂ ਦੀ ਡਿਮਾਂਡਜ਼ ਤੇ ਕਿੰਨੇ ਪੈਸੇ ਖਰਚ ਆਉਣਗੇ, ਜਾਂ ਉਨ੍ਹਾਂ ਦੀ ਸਿਕਿਉਰਟੀ ਆਫ ਸਰਵਿਸ ਦੀ ਗਾਰੰਟੀ ਦਿਤੀ ਗਈ ਹੈ । ਇਸ ਤੋਂ ਇਲਾਵਾ 1970 ਵਿਚ ਤਿੰਨ ਕਰੋੜ ਰੁਪਿਆ ਗੌਰਮਿੰਟ ਨੇ ਟੀਚਰਜ਼ ਯੂਨੀਅਨ ਨੂੰ ਅਨਾਮਲੀਜ਼ ਦੂਰ ਕਰ ਦੇਣ ਲਈ ਉਨ੍ਹਾਂ ਨਾਲ ਸਮਝੌਤਾ ਕੀਤਾ । ਇਹ ਰੁਪਿਇਆ 1971 ਦੇ ਬਜਟ ਵਿਚ ਪਾਸ ਕੀਤਾ ਗਿਆ ਸੀ । ਇਨ੍ਹਾਂ ਤੋਂ ਲਾਗੂ ਨਾ ਹੋ ਸਕਿਆ ਫਿਰ ਪਾਰਲੀਮੈਂਟ ਵਿਚ ਪਾਸ ਹੋਇਆ, ਪਰ ਹਾਲਾਂ ਤਕ ਉਹ ਰੁਪਿਆ ਟੀਚਰਜ਼ ਨੂੰ ਨਹੀਂ ਦਿਤਾ ਗਿਆ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਮੰਗ ਨੰ: 17 ਮੈਡੀਕਲ ਸਬੰਧੀ ਕੁਝ ਅਰਜ਼ ਕਰਾਂਗਾ । ਸਰਕਾਰ ਨੇ ਆਪਣੇ ਬਜਟ ਵਿਚ ਕਿਹਾ ਕਿ 5 ਹਜ਼ਾਰ ਦੀ ਆਬਾਦੀ ਵਾਲੇ ਹਰ ਪਿੰਡ ਵਿਚ ਹੈਲਥ ਸੈਂਟਰ ਖੋਲ੍ਹੇ ਜਾਣਗੇ । ਪਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਮੇਰੇ ਹਲਕੇ ਵਿਚ ਦੋ ਪਿੰਡ ਹਨ ਪੰਜ ਗ੍ਰਾਈਆਂ ਅਤੇ ਕੋਠਾਲਾ । ਉਨ੍ਹਾਂ ਦੋਵਾਂ ਪਿੰਡਾਂ ਦੀ ਆਬਾਦੀ 5 ਹਜ਼ਾਰ ਤੋਂ ਜ਼ਿਆਦਾ ਹੈ । ਪਰ ਉਥੇ ਇਕ ਹੈਲਥ ਸੈਂਟਰ ਹੈ ਕਦੇ ਉਹ ਕੁਠਾਲੇ ਚਲਾ ਜਾਂਦਾ ਹੈ ਅਤੇ ਕਦੇ ਉਹ ਪੰਜਗ੍ਰਾਈਆਂ ਆ ਜਾਂਦਾ ਹੈ ਅਤੇ ਇਸ ਵਕਤ ਕੁਠਾਲੇ ਚਲ ਰਿਹਾ ਹੈ । ਇਸ ਸਰਕਾਰ ਦੀ ਇਹ ਨੀਤੀ ਹੈ ਕਿ ਪਾੜੋ ਅਤੇ ਰਾਜ ਕਰੋ । ਇਨ੍ਹਾਂ ਨੂੰ ਇਹ ਨਹੀਂ ਕਰਨਾ ਚਾਹੀਦਾ । ਉਥੇ ਇਕ ਹੋਰ ਹੈਲਥ ਸੈਂਟਰ ਖੋਲ੍ਹ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਦੀ ਭਲਾਈ ਹੋ ਸਕੇ ।

ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੀ ਮੱਦ ਤੇ ਬੋਲਾਂਗਾ । ਵਜ਼ੀਰ ਸਾਹਿਬ ਨੇ ਕਿਹਾ ਕਿ ਬਸਾਂ ਦੀ ਗਿਣਤੀ ਵਧ ਰਹੀ ਹੈ । ਇਨ੍ਹਾਂ ਦੇ 1972 ਵਿਚ ਵੀ ਅਖਬਾਰਾਂ ਵਿਚ ਬਿਆਨ ਆਏ ਸਨ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਹੋਵੇਗੀ । ਪਰ ਪਿਛਲੇ ਬਜਟ ਵਿਚ ਨੈਸ਼ਨੇਲਾਈਜ਼ੇਸ਼ਨ ਵਾਸਤੇ ਪੈਸੇ ਨਹੀਂ ਰਖੇ ਗਏ ਨਾ ਹੀ ਹੁਣ ਰਖ ਰਹੇ ਹਨ ਇਹ ਜਿਹੜੇ ਕਾਮਿਆਂ ਵਾਸਤੇ ਰੂਲਜ਼ ਬਣਾਏ ਸੀ ਟਰਾਂਸਪੋਰਟ ਵਰਕਰਜ਼ ਵਾਸਤੇ ਉਹ ਵੀ ਲਾਗੂ ਨਹੀਂ ਹੋਏ । ਕਿਹੜੇ ਰੂਲਜ਼ ? ਮੈਂ ਦਸਦਾ ਹਾਂ । ਡਰਾਈਵਰਜ਼ ਕੰਡਕਟਰਜ਼ ਅਤੇ ਵਰਕਸ਼ਾਪ ਵਿਚ ਕੰਮ ਕਰਨ ਵਾਲੀਆਂ ਇਹ ਤਿੰਨ ਕੈਟੇਗਰੀਜ਼ ਹਨ ਇਨ੍ਹਾਂ ਸਾਰਿਆਂ ਤੇ ਲਾਗੂ ਹੁੰਦੇ ਹਨ ਪਰ ਇਨ੍ਹਾਂ ਨੂੰ ਵਰਦੀਆਂ ਦੇਣ ਵਿਚ ਕਿੰਨਾ ਵਿਤਕਰਾ ਕੀਤਾ ਜਾਂਦਾ ਹੈ । ਡਰਾਈਵਰਾਂ ਦੀ ਠੰਡੀ ਵਰਦੀ 45 ਰੁਪਏ ਤੋਂ 65 ਰੁਪਏ, ਗਰਮ 83 ਰੁਪਏ ਤੋਂ 125 ਅਤੇ ਜੁਤੀ 30 ਰੁਪਏ

[ਮਾਸਟਰ ਚੰਦ ਸਿੰਘ]

ਤੋਂ 40 ਰੁਪਏ. ਧੁਲਾਈ ਦੋ ਰੁਪਏ ਹੀ ਰੱਖੀ। ਇਹ ਤਾਂ ਹਨ ਡਰਾਈਵਰ ਅਤੇ ਕੰਡਕਟਰਾਂ ਬਾਰੇ ਪਰ ਜਿਹੜੇ ਵਰਕਸ਼ਾਪ ਵਿਚ ਹੈਲਪਰ ਦੇ ਤੌਰ ਤੇ ਕੰਮ ਕਰਦੇ ਹਨ ਉਨ੍ਹਾਂ ਦੀ ਵਰਦੀ ਕਿੰਨੇ ਦੀ ਕੀਤੀ ਹੈ, ਉਹ ਵੀ ਮੈਂ ਦਸ ਦਿੰਦਾ ਹਾਂ। ਉਨ੍ਹਾਂ ਦੀ ਠੰਡੀ ਵਰਦੀ ਵਾਸਤੇ 33 ਰੁਪਏ ਸੀ ਅਤੇ 33 ਹੀ ਰਹਿਣ ਦਿਤੇ ਜਦ ਕਿ ਡਰਾਈਵਰਾਂ ਅਤੇ ਕੰਡਕਟਰਾਂ ਦੀ ਵਰਦੀ 45 ਰੁਪਏ ਤੋਂ 65 ਰੁਪਏ ਤਕ ਦੀ ਕਰ ਦਿਤੀ..

ਜਿਹੜੀ ਗਰਮ ਵਰਦੀ ਹੈ ਉਸ ਦੇ ਵਿਚ ਇਕੱਲੀ ਜਰਸੀ ਹੈ ਜਿਸਦੀ ਕੀਮਤ 15 ਰੁਪਏ ਤਕ ਹੈ ਅਤੇ ਜੁੱਤੀ ਹੈ ਜਿਸ ਦੀ ਕੀਮਤ 30 ਤੋਂ 40 ਰੁਪਏ ਤਕ ਹੈ। ਮੈਂ ਮੰਗ ਕਰਦਾ ਹਾਂ ਕਿ ਟਰਾਂਸਪੋਰਟ ਦੇ ਜਿਹੜੇ ਰੂਲਜ਼ ਹਨ ਉਨ੍ਹਾਂ ਵਿਚ ਇਹ ਮੁਲਾਜ਼ਮ ਆ ਜਾਂਦੇ ਹਨ।

ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 22 ਕੁਆਪਰੇਟਿਵ ਸੋਸਾਇਟੀਆਂ ਬਾਰੇ ਹੈ। ਇਨ੍ਹਾਂ ਕੁਆਪਰੇਟਿਵ ਸੋਸਾਇਟੀਆਂ ਵਿਚ ਬੜਾ ਹੀ ਹਨੇਰ ਹੈ ਅਤੇ ਗਬਨ ਹੁੰਦਾ ਹੈ। ਉਸਨੂੰ ਘਟਾਉਣ ਵਾਸਤੇ ਸਰਕਾਰ ਨੇ ਕੋਈ ਉਪਰਾਲਾ ਨਹੀਂ ਕੀਤਾ। ਜਿਨ੍ਹਾਂ ਕੁਆਪਰੇਟਿਵ ਸੋਸਾਇਟੀਆਂ ਦੀਆਂ ਚੋਣਾਂ ਨਹੀਂ ਸੀ ਹੋਈਆਂ ਅਤੇ ਉਥੇ ਕਾਂਗਰਸੀ ਬੰਦੇ ਨਹੀਂ ਆ ਸਕਦੇ ਸੀ ਤਾਂ ਉਥੇ ਚੋਣਾਂ ਮੁਲਤਵੀ ਕਰ ਦਿੱਤੀਆਂ। ਹੁਸ਼ਿਆਰਪੁਰ ਦੇ ਇਕ ਪਿੰਡ ਗੁਹਰਾਣਾ ਦੀ ਸੋਸਾਇਟੀ ਦੀ ਚੋਣ 15 ਮਾਰਚ ਨੂੰ ਰਖੀ ਸੀ ਪਰ ਚੂੰਕਿ ਉਥੇ ਕਾਂਗਰਸ ਵਰਕਰ ਨਹੀਂ ਸੀ ਆਉਂਦੇ ਇਸ ਲਈ ਉਹ ਚੋਣਾਂ ਮੁਲਤਵੀ ਕਰ ਦਿੱਤੀਆਂ ਹਨ। ਹੁਣੇ ਹੀ ਪਤਾ ਲਗਾ ਹੈ ਕਿ ਜਿਹੜੀ ਸੋਸਾਇਟੀ ਪਿੰਡ ਸੰਧੂ ਦੀ ਤੋੜੀ ਹੈ ਉਸ ਦੇ ਵਿਚ ਕਾਂਗਰਸੀ ਵਰਕਰ ਨਹੀਂ ਸਨ। ਇਸ ਕਰਕੇ ਉਹ ਤੋੜ ਦਿੱਤੀ। ਇਸ ਤੋਂ ਅੱਗੇ ਡਿਮਾਂਡ ਨੰ. 23 ਇੰਡਸਟਰੀ ਦੇ ਬਾਰੇ ਹੈ।

**ਡਿਪਟੀ ਸਪੀਕਰ** : ਹੁਣ ਖਤਮ ਕਰੋ। ਤੁਸੀਂ 12 ਮਿੰਟ ਵੱਧ ਲੈ ਚੁਕੇ ਹੋ।(ਵਿਘਨ) ਇਹ ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। [Please conclude your speech. You have already taken 12 minutes in excess (*Interruption*) Whatever the hon. Member is saying without the permission of the Chair should not be recorded.]

**ਮਾਸਟਰ ਚੰਦ ਸਿੰਘ** : * * * *

**ਸਰਦਾਰ ਬੇਅੰਤ ਸਿੰਘ** ਪਾਇਲ : ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਇਹ ਚੌਥੀ ਸਪਲੀਮੈਂਟਰੀ ਡਿਮਾਂਡਜ਼ ਲਿਆ ਕੇ ਮੈਂ ਸਮਝਦਾ ਹਾਂ ਕਿ ਜਿਹੜੇ ਕੰਮ ਕੁਝ ਨਾ ਕੁਝ ਅਧੂਰੇ ਸਨ ਜਾਂ ਕੁਝ ਤਰੁਟੀਆਂ ਰਹਿ ਗਈਆਂ ਸਨ ਉਨ੍ਹਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ। ਇਨ੍ਹਾਂ ਦੇ ਰਾਹੀਂ ਮੈਂ ਸਮਝਦਾ ਹਾਂ ਕਿ ਡਿਵੈਲਪਮੈਂਟ ਦੀ ਕਾਫੀ ਹੋਈ ਹੈ। ਮੈਂ ਇਨ੍ਹਾਂ ਨੂੰ ਇਸ ਗਲ ਦੀ ਮੁਬਾਰਕਬਾਦ ਦਿੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 44 ਉਤੇ ਇਕ ਦੋ ਗੱਲਾਂ ਮੈਂ ਕਹਿਣਾ ਚਾਹੁੰਦਾ ਹਾਂ। ਇਸ ਵਿਚ 31 ਲੱਖ ਰੁਪਿਆ ਰਖਿਆ ਗਿਆ ਹੈ। ਬਠਿੰਡੇ ਅਤੇ ਬਲਾਚੌਰ ਵਿਚ ਦੁਧ ਦੇ ਪਲਾਂਟ ਲਾਉਣ ਵਾਸਤੇ ਵੀ ਪੈਸੇ ਰਖੇ ਹਨ। ਇਹ ਗੱਲ ਕੋਈ ਲੁਕੀ ਛੁਪੀ ਨਹੀਂ ਕਿ

*Not recorded as ordered by the Chair.

ਐਗਰੀਕਲਚਰ ਅਤੇ ਡਾਇਰੀ ਦਾ ਆਪਸ ਵਿਚ ਬਹੁਤ ਜ਼ਿਆਦਾ ਸਬੰਧ ਹੈ । ਜੇ ਅੱਜ ਡਾਇਰੀ ਦਾ ਕੰਮ ਐਗਰੀਕਲਚਰ ਨਾਲ ਕੀਤਾ ਜਾਵੇ, ਪੋਲਟਰੀ ਦਾ ਕੰਮ ਨਾ ਕੀਤਾ ਜਾਵੇ ਤਾਂ ਐਗਰੀਕਲਚਰ ਕਾਮਯਾਬ ਨਹੀਂ । ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਲਿਆਂਦਾ ਗਿਆ ਅਤੇ ਇਹ ਜ਼ਿਮੀਂਦਾਰ ਦੀ ਮਿਹਨਤ ਨਾਲ ਲਿਆਂਦਾ ਗਿਆ ਅਤੇ ਅੱਜ ਮੀਲਾਂ ਤਕ ਹਰੇ ਭਰੇ ਖੇਤ ਹੀ ਦਿਸਦੇ ਹਨ । ਜੇ ਰਾਜਸਥਾਨ ਯੂ.ਪੀ. ਜਾਂ ਬਿਹਾਰ ਵਿਚ ਚਲੇ ਜਾਈਏ ਤਾਂ ਉਥੇ ਸੋਕਾ ਪਿਆ ਹੈ ਅਤੇ ਕੋਈ ਹਰਾ ਖੇਤ ਨਹੀਂ ਦਿਖਾਈ ਦਿੰਦਾ । ਇਹ ਜਿਹੜੀ ਡੇਰੀ ਦੀ ਗੱਲ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਬੜੀ ਚੰਗੀ ਹੈ । ਮੈਂ ਨਾਲ ਦੇ ਨਾਲ ਇਹ ਵੀ ਕਹਿਣਾ ਚਾਹਾਂਗਾ ਕਿ ਜਿਹੜੀ ਫੀਡ ਅਸੀਂ ਦੇਵਾਂਗੇ ਜੇ ਉਸਦਾ ਰੇਟ ਜ਼ਿਆਦਾ ਹੋਵੇ ਅਤੇ ਦੁਧ ਦਾ ਰੇਟ ਘੱਟ ਹੋਵੇ ਤਾਂ ਪ੍ਰੋਡਿਊਸਰ ਨੂੰ ਘਾਟਾ ਪੈਂਦਾ ਹੈ । ਜਿਸ ਤਰ੍ਹਾਂ ਖੰਨੇ ਦੇ ਨੇੜੇ ਕਾਰਖਾਨਾ ਲਾਉਣਾ ਸੀ ਉਹ ਅਜੇ ਮੁਕੰਮਲ ਨਹੀਂ ਹੋਇਆ । ਕੈਪਟਨ ਸਾਹਿਬ ਇਸ ਗੱਲ ਦੇ ਬੜੇ ਐਕਸਪਰਟ ਹਨ । ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਦੁਧ ਦਾ ਫਲੱਡ ਲਿਆ ਦੇਵਾਂਗੇ । ਅਗਰ ਦੁਧ ਦਾ ਰੇਟ ਘੱਟ ਹੋਇਆ ਅਤੇ ਫੀਡ ਮਹਿੰਗੀ ਹੋਈ ਤਾਂ ਕਿਸ ਤਰ੍ਹਾਂ ਦੁਧ ਦਾ ਫਲਡ ਲਿਆਉਣਗੇ । ਸਾਡੇ ਜ਼ਿਮੀਂਦਾਰ ਭਰਾਵਾਂ ਨੇ ਪੋਲਟਰੀ ਦਾ ਕੰਮ ਵੀ ਕੀਤਾ ਪਰ ਉਹ ਕਾਮਯਾਬ ਨਹੀਂ ਹੋਇਆ । ਇਸੇ ਤਰ੍ਹਾਂ ਫਰਟੇਲਾਇਜ਼ਰ ਦੀ ਗੱਲ ਤੁਹਾਡੇ ਸਾਹਮਣੇ ਹੈ । ਇਹ ਜਿਹੜਾ ਕਣਕ ਦਾ ਭਾਅ 76 ਰੁਪਏ ਕੁਇੰਟਲ ਹੈ ਇਹ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ ਪਰ ਇਹ ਜ਼ਿਮੀਂਦਾਰ ਵਾਸਤੇ ਬਹੁਤ ਘੱਟ ਹੈ । ਗਿਆਨੀ ਜੀ ਨੇ ਪਿਛਲੀ ਕਾਨਫਰੰਸ ਵਿਚ ਮੈਨੂੰ ਯਾਦ ਹੈ ਕਿ ਪੁਰਜ਼ੋਰ ਸਿਫਾਰਸ਼ ਕੀਤੀ ਅਤੇ ਕੇਸ ਪਲੀਡ ਕੀਤਾ ਕਿ ਕਣਕ ਦਾ ਭਾਅ ਜ਼ਿਆਦਾ ਹੋਣਾ ਚਾਹੀਦਾ ਹੈ ਪਰ ਉਨ੍ਹਾਂ ਦੀ ਗੱਲ ਨਹੀਂ ਮੰਨੀ ਗਈ । ਜਿਸ ਤਰ੍ਹਾਂ ਸਟੇਟ ਟਰੇਡਿੰਗ ਦਾ ਪ੍ਰੋਗਰਾਮ ਸਰਕਾਰ ਨੇ ਬਣਾਇਆ ਹੈ ਮੈਂ ਸਮਝਦਾ ਹਾਂ ਇਹ ਇਕ ਸੋਸ਼ਲਿਸਟਿਕ ਕਦਮ ਹੈ । ਅਕਾਲੀ ਗੌਰਮਿੰਟ ਵੇਲੇ ਵੀ ਸਟੇਟ ਟਰੇਡਿੰਗ ਦੀ ਗੱਲ ਆਈ ਲੇਕਿਨ ਉਹ ਗੱਲ ਵਿਚ ਹੀ ਰਹਿ ਗਈ । ਮੈਨੂੰ ਇਸ ਗੱਲ ਦੀ ਬੜੀ ਸ਼ਰਮ ਹੈ ਕਿ ਉਹ ਗੱਲ ਉਥੇ ਹੀ ਠੱਪੀ ਰਹੀ । ਅੱਜ ਸਾਡੀ ਸਰਕਾਰ ਨੇ ਸਟੇਟ ਟਰੇਡਿੰਗ ਦਾ ਪ੍ਰੋਗਰਾਮ ਬਣਾ ਲਿਆ ਹੈ । ਮੈਂ ਸਮਝਦਾ ਹਾਂ ਕਿ ਜ਼ਿਮੀਂਦਾਰ ਨੂੰ ਫਾਇਦਾ ਪਹੁੰਚਾਇਆ ਜਾਵੇ । ਅਸੀਂ ਵਿਚੋਲੇ ਨੂੰ ਹਟਾਉਣਾ ਹੈ ਜਿਹੜਾ 76 ਰੁਪਏ ਕੁਇੰਟਲ ਕਣਕ ਖਰੀਦ ਕੇ ਬਾਅਦ ਵਿਚ 125 ਜਾਂ 150 ਰੁਪਏ ਦੇ ਹਿਸਾਬ ਨਾਲ ਵੇਚਦਾ ਹੈ । ਕੰਜ਼ਿਊਮਰ ਸੁਖੀ ਰਹਿਣਾ ਚਾਹੀਦਾ ਹੈ ਜਿਸ ਨੇ ਕਿ ਆਟਾ ਲੈ ਕੇ ਖਾਣਾ ਹੈ ਅਤੇ ਜ਼ਿਮੀਂਦਾਰ ਵੀ ਸੁਖੀ ਰਹਿਣਾ ਚਾਹੀਦਾ ਹੈ । ਕਣਕ ਦਾ ਭਾਅ 90 ਜਾਂ 95 ਰੁਪਏ ਕੁਇੰਟਲ ਹੋਣਾ ਚਾਹੀਦਾ ਹੈ । ਅਗਰ ਇਹ ਰੇਟ ਜ਼ਿਮੀਂਦਾਰ ਨੂੰ ਮਿਲਦਾ ਰਹੇ ਤਾਂ ਕੋਈ ਤਕਲੀਫ ਉਸ ਨੂੰ ਨਹੀਂ ਹੋਵੇਗੀ । ਪਰ ਅੱਜ ਕੋਈ ਹੋਰ ਵਿਚੋਲੇ ਬਣ ਗਏ ਹਨ । ਮਾਰਕ-ਫੈਡ ਅਤੇ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਜ਼ਿਮੀਂਦਾਰਾਂ ਦੇ ਸਿਰ ਤੇ ਪਲਦੀ ਹੈ । ਸੈਂਟਰਲ ਕੁਆਪਰੇਟਿਵ ਬੈਂਕ ਜ਼ਿਮੀਂਦਾਰ ਦਾ ਸ਼ਾਹ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪੁਰਾਣੇ ਜ਼ਮਾਨੇ ਵਿਚ ਪਿੰਡਾਂ ਵਿਚ ਸ਼ਾਹ ਹੁੰਦੇ ਸਨ ਅਤੇ ਜ਼ਿਮੀਂਦਾਰ ਉਸਦੇ ਪਿੱਛੇ ਚਕਰ ਕਟਦੇ ਰਹਿੰਦੇ ਸਨ । ਲੇਕਿਨ ਅੱਜ ਪੈਸਾ ਤਾਂ ਜ਼ਰੂਰ ਸਰਕਾਰ ਵਲੋਂ ਮਿਲਦਾ ਹੈ ਪਰ ਸੈਂਟਰਲ ਕੁਆਪਰੇਟਿਵ ਵੀ ਸ਼ਾਹ ਬਣ ਗਏ ਹਨ । ਅਗਰ ਕਿਸਾਨ ਨੂੰ ਇਨਸੈਂਟਿਵ ਮਿਲੇ ਤਾਂ ਕਣਕ ਦੀ ਪ੍ਰੋਡਕਸ਼ਨ ਜ਼ਿਆਦਾ ਹੋ ਸਕਦੀ ਹੈ । ਸੈਂਟਰ ਦੇ ਫੂਡ ਮਨਿਸਟਰ, ਸ਼੍ਰੀ ਫਖਰੁਦੀਨ ਅਲੀ ਅਹਿਮਦ ਨੇ ਬਿਆਨ ਦਿੱਤਾ ਹੈ ਕਿ ਕਣਕ ਦੀ ਸ਼ਾਰਟਫ਼ਾਲ ਰਹੇਗੀ । ਇਸ ਸ਼ਾਰਟਫਾਲ ਨੂੰ ਪੰਜਾਬ ਦਾ ਜ਼ਿਮੀਂਦਾਰ ਪੂਰਾ ਕਰ ਸਕਦਾ ਹੈ ।

[ਸਰਦਾਰ ਬੇਅੰਤ ਸਿੰਘ]

ਬਿਜਲੀ ਦਾ ਬੜਾ ਸੰਕਟ ਹੈ । ਸਰਕਾਰ ਨੇ ਕਈ ਕਿਸਮ ਦੇ ਯਤਨ ਇਸ ਬਿਜਲੀ ਦੇ ਸੰਕਟ ਨੂੰ ਦੂਰ ਕਰਨ ਦੇ ਕੀਤੇ । ਡੀਜ਼ਲ ਇੰਜਣ ਦਾ ਪ੍ਰਬੰਧ ਕੀਤਾ ਅਤੇ ਸੈਂਟਰ ਦੀ ਸਰਕਾਰ ਨੇ ਡੀਜ਼ਲ ਇੰਜਣਾਂ ਵਾਸਤੇ ਪੈਸੇ ਦਿੱਤੇ । ਪਰ ਅੱਜ ਉਹ ਜ਼ਿਮੀਂਦਾਰ ਜਿਹੜਾ ਕਿ ਬਿਜਲੀ ਦੀ ਘਾਟ ਕਾਰਣ ਔਖਾ ਸੀ ਉਹ ਡੀਜ਼ਲ ਇੰਜਣਾਂ ਰਾਹੀਂ ਆਪਣੀ ਕਣਕ ਨੂੰ ਪਾਣੀ ਦੇ ਰਿਹਾ ਹੈ । ਇਕ ਖਦਸ਼ਾ ਇਹ ਹੈ ਕਿ ਡੀਜ਼ਲ ਬੜਾ ਮਹਿੰਗਾ ਪੈਂਦਾ ਹੈ ਅਤੇ ਪਿਛੇ ਜਿਹੇ ਇਹ ਮਿਲਦਾ ਨਹੀਂ ਸੀ । ਇਸ ਵਿਚ ਸਾਡੀ ਸਰਕਾਰ ਦਾ ਕਸੂਰ ਨਹੀਂ । ਮਹਿੰਗਾਈ ਬਾਰੇ ਮੇਰੇ ਕਈ ਦੋਸਤਾਂ ਨੇ ਕਿਹਾ ਹੈ । ਜਦੋਂ ਡਾਲਰ ਡਿਵੈਲਯੂ ਹੋ ਗਿਆ, ਪਾਊਂਡ ਦੀ ਪੌਜ਼ੀਸ਼ਨ ਹੋਰ ਹੋ ਗਈ ਅਤੇ ਰੁਪਏ ਦੀ ਵੈਲਯੂ ਘੱਟ ਗਈ ਤਾਂ ਬਾਹਰੋਂ ਪੈਟਰੋਲ ਮਿਲਣਾ ਬੰਦ ਹੋ ਗਿਆ । ਸਾਡੇ ਡੀਜ਼ਲ ਇੰਜਣ ਖੜੇ ਰਹੇ । ਮੈਂ ਸਮਝਦਾ ਹਾਂ ਕਿ ਜ਼ਿਮੀਂਦਾਰ ਨੂੰ ਰਾਹਤ ਦੇਣ ਵਾਸਤੇ ਜੇ ਗੌਰਮਿੰਟ ਫਲੈਟ ਰੇਟ ਨੂੰ ਘਟਾ ਦੇਵੇ ਤਾਂ ਜ਼ਿਮੀਂਦਾਰਾਂ ਨੂੰ ਬੜੀ ਰਾਹਤ ਮਿਲੇਗੀ। ਮੈਂ ਤਾਂ ਅਰਜ਼ ਕਰਦਾ ਹਾਂ ਕਿ ਬਿਜਲੀ ਦੀ ਕਮੀ ਨੂੰ ਦੂਰ ਕਰਨ ਵਾਸਤੇ ਜੇ ਕੋਈ ਟੈਕਸ ਲਾਇਆ ਜਾਵੇ ਜਾਂ ਸੈਸ ਲਾਈ ਜਾਵੇ ਜਿਵੇਂ ਕਿ ਬੰਗਲਾ ਦੇਸ਼ ਟੈਕਸ ਲਾਇਆ ਸੀ ਤਾਂ ਮੈਂ ਸਮਝਦਾ ਹਾਂ ਕਿ ਬਿਜਲੀ ਦੀ ਸਮੱਸਿਆ ਹੱਲ ਹੋਣ ਨਾਲ ਇੰਡਸਟਰੀ ਅਤੇ ਐਗਰੀਕਲਚਰ ਦੀ ਪ੍ਰੋਡਕਸ਼ਨ ਵਿਚ ਵਾਧਾ ਹੋ ਸਕਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਗੰਨੇ ਦੀ ਕੀਮਤ ਬਾਰੇ ਇਕ ਗੱਲ ਕਹਿਣੀ ਚਾਹੁੰਦਾ ਹਾਂ। ਇਥੇ ਪੰਜਾਬ ਵਿਚ ਇਸ ਦੀ ਕੀਮਤ 11.25 ਰੁਪਏ ਅਸੀਂ ਰਿਕਮੈਂਡ ਕੀਤੀ ਹੈ ਜਦੋਂ ਕਿ ਯੂ.ਪੀ. ਵਿਚ ਗੰਨੇ ਦਾ ਰੇਟ 15 ਰੁਪਏ ਹੈ । ਉਥੇ ਦੇ ਜ਼ਿਮੀਂਦਾਰ ਵੀ ਸਾਡੇ ਜ਼ਿਮੀਂਦਾਰਾਂ ਵਰਗੇ ਹਨ । ਮੈਂ ਤਾਂ ਇਹ ਕਹਾਂਗਾ ਕਿ ਇਹ ਰੇਟ ਵਧਾਉਣਾ ਚਾਹੀਦਾ ਹੈ । ਜਿਹੜਾ ਅਸੀਂ ਗੰਨਾ ਬੀਜਦੇ ਹਾਂ ਅਤੇ ਉਸ ਤੋਂ ਜਿਹੜੀ ਖੰਡ ਪੈਦਾ ਕਰਦੇ ਹਾਂ ਉਹ ਸਾਨੂੰ ਹੀ ਮਿਲਣੀ ਚਾਹੀਦੀ ਹੈ । ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿੰਡਾਂ ਵਿਚ ਸ਼ਹਿਰਾਂ ਦੇ ਹਿਸਾਬ ਨਾਲ ਘਟ ਖੰਡ ਮਿਲਦੀ ਹੈ । ਖੰਡ ਐਫ਼ ਸੀ.ਆਈ ਪਾਸੋਂ ਲਈ ਜਾਂਦੀ ਹੈ, ਕੁਆਪਰੇਟਿਵ ਮਹਿਕਮਾ ਇੰਡੈਂਟ ਪਲੇਸ ਕਰਦਾ ਹੈ ਅਤੇ ਸਿਵਲ ਸਪਲਾਈ ਦਾ ਮਹਿਕਮਾ ਪਰਮਿਟ ਦਿੰਦਾ ਹੈ। ਇਹ ਜਿਹੜਾ ਸਿਸਟਮ ਹੈ ਉਸ ਨੂੰ ਕਨਡੈਂਮ ਕਰਨਾ ਚਾਹੀਦਾ ਹੈ । ਔਰ ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰੀਕੇ ਨਾਲ ਸਿੱਧੀ ਖੰਡ ਸਾਨੂੰ ਅੱਗੇ ਮਿਲਦੀ ਸੀ ਉਸ ਤਰੀਕੇ ਨਾਲ ਹੀ ਦੇਵੇ ।

ਹੁਣ ਮੈਂ ਡੀਮਾਂਡ ਨੰਬਰ 12 ਬਾਰੇ ਜਿਹੜੀ ਕਿ ਪੁਲਿਸ ਦੇ ਬਾਰੇ ਹੈ, ਦੋ ਚਾਰ ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਤੁਸੀਂ ਅੱਜ ਦੀਆਂ ਅਖਬਾਰਾਂ ਵਿਚ ਪੜ੍ਹਿਆ ਹੈ ਕਿ ਆਈ.ਜੀ ਸਾਹਿਬ ਆਪ ਉਥੇ ਮੌਕੇ ਉਪਰ ਗਏ ਅਤੇ ਉਨ੍ਹਾਂ ਨੇ ਉਥੋਂ ਦੇ ਥਾਣੇਦਾਰ ਨੂੰ ਇਕ ਦਮ ਬਦਲ ਦਿਤਾ ਇਸ ਤਰ੍ਹਾਂ ਹੀ ਇਕ ਵਾਰ ਚੀਫ ਮਨਿਸਟਰ ਸਾਹਿਬ ਜਦੋਂ ਲੁਧਿਆਣਾ ਨੂੰ ਜਾ ਰਹੇ ਸਨ ਤਾਂ ਉਨ੍ਹਾਂ ਨੇ ਰਸਤੇ ਵਿਚ ਖਮਾਣੋਂ ਵਿਚ ਇਕ ਥਾਣੇਦਾਰ ਸਸਪੈਂਡ ਕੀਤਾ ਹੈ । ਉਹ ਸਸਪੈਨਸ਼ਨ ਅੱਜ ਤਕ ਸਾਡੇ ਹਲਕੇ ਵਿਚ ਮਸ਼ਹੂਰ ਹੈ । ਲੇਕਿਨ ਇਹ ਸਾਰੀਆਂ ਚੀਜ਼ਾਂ ਇਕ ਦਮ ਨਹੀਂ ਹੋ ਜਾਂਦੀਆਂ । ਇਕ ਦਮ ਸਾਰਾ ਲਾਅ ਐਂਡ ਆਰਡਰ ਠੀਕ ਨਹੀਂ ਹੋਣਾ । ਮੈਂ ਚੋਪੜਾ ਸਾਹਿਬ ਦੀ ਇਕ ਗੱਲ ਨਾਲ ਸਹਿਮਤ ਹਾਂ ਕਿ ਫਿਲੌਰ ਦੇ ਟਰੇਨਿੰਗ ਸੈਂਟਰ ਵਿਚ ਹਰ ਅਧਿਕਾਰੀ ਨੂੰ ਪੂਰੀ ਪੂਰੀ ਟਰੇਨਿੰਗ ਦੇਣ ਤੋਂ ਪਿਛੋਂ ਹੀ ਬਾਹਰ ਲਗਾਉਣਾ ਚਾਹੀਦਾ ਹੈ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ ਪਬਲਿਕ ਵਾਸਤੇ ਕੀ ਕਰਨਾ ਹੈ ? ਫਿਰ ਸ਼ੇਰਪੁਰ ਥਾਣੇ

ਦੀ ਗੱਲ ਕੀਤੀ ਗਈ । ਮੈਨੂੰ ਵੀ ਇਕ ਵਾਰ ਉਥੇ ਜਾਣਾ ਪਿਆ । ਜਿਹੜੇ ਬੰਦੇ ਸਚੇ ਸਨ ਮੈਂ ਉਥੇ ਉਨ੍ਹਾਂ ਦੀ ਸਿਫਾਰਸ਼ ਕਰਕੇ ਆਇਆ ਸਾਂ ਪਰ ਜਦੋਂ ਉਹ ਬੰਦੇ ਦੂਸਰੇ ਦਿਨ ਉਥੇ ਗਏ ਤਾਂ ਉਨ੍ਹਾਂ ਨੂੰ ਬੁਰੀ ਤਰ੍ਹਾਂ ਨਾਲ ਮਾਰਿਆ ਗਿਆ ਅਤੇ ਉਹ ਰੋਂਦੇ ਪਿਟਦੇ ਚੰਡੀਗੜ੍ਹ ਪਹੁੰਚੇ ।

ਇਸ ਸਰਕਾਰ ਨੇ ਮੁਲਾਜ਼ਮਾਂ ਨੂੰ ਰਲੀਫ ਦਿਤਾ ਹੈ । ਇਹ ਬੜਾ ਚੰਗਾ ਕੰਮ ਕੀਤਾ ਹੈ। ਇਸ ਬਾਰੇ ਮੈਂ ਕੇਵਲ ਇਤਨਾ ਹੀ ਕਹਾਂਗਾ ਕਿ ਜਿਹੜਾ ਪੇ ਕਮਿਸ਼ਨ ਜਸਟਿਸ ਹਰਬੰਸ ਸਿੰਘ ਜੀ ਦਾ ਸੀ ਉਸ ਨੇ ਬਹੁਤ ਸਾਰੀਆਂ ਕੈਟੇਗਰੀਆਂ ਨੂੰ ਇਕਠਾ ਕੀਤਾ । ਹੁਣ ਸ਼ਰਮਾ ਜੀ ਪਾਸ ਵੀ ਇਹ ਹੀ ਬੇਨਤੀ ਕਰਾਂਗਾ ਕਿ ਜਿਹੜੀਆਂ ਹੁਣ 57/58 ਮੁਲਾਜ਼ਮਾਂ ਦੀਆਂ ਕੈਟੇਗਰੀਆਂ ਹਨ ਉਨ੍ਹਾਂ ਨੂੰ ਘੱਟ ਕਰਨ ਦਾ ਵੀ ਫੈਸਲਾ ਕਰਨ । (ਘੰਟੀ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਤਸ਼ਰੀਫ ਰਖੋ । (Please resume your seat now.)

**ਸਰਦਾਰ ਬੇਅੰਤ ਸਿੰਘ** : ਮੈਂ ਸਿਰਫ ਡਿਪਟੀ ਸਪੀਕਰ ਸਾਹਿਬ, ਇਹ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਕੈਟੇਗਰੀਆਂ ਸਿਰਫ ਚਾਰ ਹੀ ਹੋਣੀਆਂ ਚਾਹੀਦੀਆਂ ਹਨ, ਜ਼ਿਆਦਾ ਨਹੀਂ ਹੋਣੀਆਂ ਚਾਹੀਦੀਆਂ ।

**ਸ੍ਰੀ ਡਿਪਟੀ ਸਪੀਕਰ** : ਕਪੂਰ ਸਾਹਿਬ, ਤੁਸੀਂ ਹੁਣ ਪੰਜ ਮਿੰਟ ਲਈ ਬੋਲ ਲਵੋ । (Kapur Sahib, now you may please speak for five minutes only.)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ, ਉਤਰ) : ਠੀਕ ਹੈ ਜੀ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਡੀਮਾਂਡ ਨੰਬਰ 4 ਵਿਚ ਤਿੰਨ ਲੱਖ 18 ਹਜ਼ਾਰ 6 ਸੌ ਰੁਪਿਆ ਮੰਗਿਆ ਹੈ । ਮੈਂ ਇਸ ਡੀਮਾਂਡ ਦੇ ਖਿਲਾਫ ਨਹੀਂ ਹਾਂ ਪਰ ਮੈਂ ਅਰਜ਼ ਕਰਾਂਗਾ ਕਿ ਜੇਕਰ ਕੁਆਪ੍ਰੇਸ਼ਨ ਦੇ ਮਹਿਕਮੇ ਦੇ ਅਧਿਕਾਰੀ ਅਤੇ ਵਪਾਰੀ ਠੀਕ ਤਰੀਕੇ ਨਾਲ ਕੰਮ ਕਰਨ ਤਾਂ ਸਰਕਾਰ ਨੂੰ ਕੋਈ ਵੀ ਟੈਕਸ ਲਗਾਉਣ ਦੀ ਲੋੜ ਨਹੀਂ ਹੈ । ਬਹੁਤ ਸਾਰੇ ਫੰਡਜ਼ ਟੈਕਸਾਂ ਦੇ ਜ਼ਾਇਆ ਹੋ ਜਾਂਦੇ ਹਨ । ਬਾਜ਼ ਦਫਾ ਐਸੀ ਗੱਲ ਹੁੰਦੀ ਹੈ ਕਿ ਵਪਾਰੀ ਨੂੰ ਟਾਰਚਰ ਵੀ ਕੀਤਾ ਜਾਂਦਾ ਹੈ ਇਸ ਲਈ ਮੈਂ ਸਮਝਦਾ ਹਾਂ ਕਿ ਕੋਈ ਠੀਕ ਤਰਕੀਬ ਬਣਾਈ ਜਾਵੇ । ਉਨ੍ਹਾਂ ਲੋਕਾਂ ਦੀ ਪੰਜਾਂ ਸਾਲਾਂ ਦੀ ਆਮਦਨ ਨੂੰ ਵੇਖ ਲਿਆ ਜਾਵੇ ਔਰ ਜਿਸ ਤਰ੍ਹਾਂ ਪ੍ਰਾਪਰਟੀ ਟੈਕਸ ਹੈ, ਹਾਊਸ ਟੈਕਸ ਹੈ ਉਹ ਇਕ ਵਾਰ ਹੀ ਫਿਕਸ ਕਰ ਦਿਤਾ ਜਾਵੇ ਤਾਂ ਜੋ ਇਨਸਪੈਕਟਰਾਂ ਅਤੇ ਦੂਜੇ ਵਪਾਰੀਆਂ ਦੇ ਦਰਮਿਆਨ ਕੋਈ ਐਸੀ ਗੱਲ ਨਾ ਹੋਵੇ । ਇਹ ਕੁਰਪਸ਼ਨ ਨੂੰ ਉੜਾਉਣ ਲਈ ਵੀ ਇਕ ਤਰਕੀਬ ਹੈ । ਅੱਜ ਕੱਲ ਇਹ ਗੱਲ ਹੈ ਕਿ ਸੇਲਜ਼ ਟੈਕਸ ਦੀ ਚੋਰੀ ਕੀਤੀ ਜਾਂਦੀ ਹੈ ਔਰ ਇਨਸਪੈਕਟਰ ਉਸਨੂੰ ਚੈਕ ਕਰਨ ਦੀ ਕੋਸ਼ਿਸ਼ ਕਰਦਾ ਹੈ । ਉਹ ਜੇਕਰ ਕੋਈ ਚੋਰੀ ਫੜ ਵੀ ਲੈਂਦਾ ਹੈ ਤਾਂ ਡੇਟ ਪਾਏ ਬਗੈਰ ਹੀ ਉਸ ਮਸਲੇ ਨੂੰ ਖਤਮ ਕਰ ਦਿੰਦਾ ਹੈ ਔਰ ਟੈਕਸ ਵਸੂਲ ਨਹੀਂ ਹੁੰਦਾ । ਇਸ ਲਈ ਮੈਂ ਅਰਜ਼ ਕਰਾਂ ਕਿ ਅਗਰ ਇਹ ਸਿਸਟਮ ਜਿਹੜਾ ਕਿ ਮੈਂ ਦਸਿਆ ਹੈ ਉਸ ਨੂੰ ਐਡਾਪਟ ਕਰ ਲੈਣ ਤਾਂ ਇਸ ਨਾਲ ਕੁਰਪਸ਼ਨ ਦੂਰ ਹੋ ਸਕਦੀ ਹੈ । ਟੈਕਸ ਵਸੂਲ ਹੋ ਸਕਦਾ ਹੈ ।

ਪੁਲੀਸ ਦੇ ਬਾਰੇ ਮੈਂ ਅਰਜ਼ ਕਰਾਂ ਕਿ ਤਨਖਾਹਾਂ ਵਧਾਉਣ ਵਾਸਤੇ ਜੋ ਪੈਸਾ ਮੰਗਿਆ ਗਿਆ ਹੈ ਉਸ ਬਾਰੇ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਕੋਈ ਹਰਜ ਨਹੀਂ ਹੈ ਇਹ ਜ਼ਰੂਰ

[ਸ੍ਰੀ ਸਰਦਾਰੀ ਲਾਲ ਕਪੂਰ]

ਵਧਾਉਣੀਆਂ ਚਾਹੀਦੀਆਂ ਹਨ । ਮਗਰ ਗੱਲ ਇਹ ਕਿ ਜਿਸ ਵੇਲੇ ਪੰਜਾਬ ਤਕਸੀਮ ਹੋਇਆ ਸੀ ਉਸ ਵੇਲੇ ਜਿਹੜੀ ਪੁਲੀਸ ਦੀ ਤਾਕਤ ਸੀ ਉਸ ਸਮੇਂ ਨਾਲੋਂ ਹੁਣ ਦੀ ਤਾਕਤ ਵਿਚ ਫਰਕ ਨਹੀਂ ਪਿਆ। ਜਿਤਨੀ ਜ਼ਿਆਦਾ ਪੁਲੀਸ ਹੋਵੇਗੀ ਉਤਨੀ ਜ਼ਿਆਦਾ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਚੰਗੀ ਹੋਵੇਗੀ । ਪਾਪੂਲੇਸ਼ਨ ਦੇ ਹਿਸਾਬ ਨਾਲ ਪੁਲੀਸ ਅੱਜ ਵੀ ਥੋੜ੍ਹੀ ਹੈ । ਪੁਲਿਸ ਥੋੜ੍ਹੀ ਹੋਣ ਕਰਕੇ ਲਾਅ ਐਂਡ ਆਰਡਰ ਵਿਚ ਫਰਕ ਪੈਂਦਾ ਹੈ । ਮੈਂ ਸਮਝਦਾ ਹਾਂ ਕਿ ਪੁਲਿਸ ਵਿਚ ਵੀ ਕਈ ਗਲਾਂ ਐਸੀਆਂ ਹਨ । ਲੁਧਿਆਣਾ ਸਾਡੇ ਪੁਲੀਸ ਲਾਈਨ ਹੈ ਉਸ ਦੀ ਜਿਹੜੀ ਬੈਰਕ ਹੈ ਸਾਰੀ ਬੈਰਕ ਵਿਚ ਇਕ ਵੀ ਪੱਖਾ ਨਹੀਂ ਹੈ। ਪੁਲੀਸ ਵਾਲਾ ਜਿਹੜਾ ਡਿਊਟੀ ਦਿੰਦਾ ਹੈ ਉਹ ਭੁੰਜੇ ਸੌਂਦਾ ਹੈ। ਇਸ ਲਈ ਇਸ ਪਾਸੇ ਵੀ ਧਿਆਨ ਕਰਨਾ ਚਾਹੀਦਾ ਹੈ । ਇਹ ਨਹੀਂ ਸਮਝਣਾ ਚਾਹੀਦਾ ਹੈ ਕਿ ਸਾਰੇ ਦੇ ਸਾਰੇ ਪੁਲੀਸ ਵਾਲੇ ਕੁਰਪਟ ਹਨ। ਹਾਂ ਇਕ ਗਲ ਜ਼ਰੂਰ ਹੈ ਕਿ ਪੁਲੀਸ ਦੇ ਮਹਿਕਮੇਂ ਵਿਚ ਜਿਹੜੇ ਪੁਰਾਣੇ ਪੁਰਾਣੇ ਆਦਮੀ ਬੈਠੇ ਹਨ ਉਨ੍ਹਾਂ ਨੂੰ ਜ਼ਰੂਰ ਪੀ.ਏ.ਪੀ. ਵਿਚ ਭੇਜਣਾ ਚਾਹੀਦਾ ਹੈ ਉਹ ਐਸੇ ਕੰਮ ਕਰਦੇ ਹਨ ਜਿਨ੍ਹਾਂ ਨਾਲ ਲੋਕਾਂ ਨੂੰ ਤਕਲੀਫ ਹੁੰਦੀ ਹੈ । ਉਹ ਦੁਖੀ ਹੁੰਦੇ ਹਨ । ਐਸੇ ਆਦਮੀ ਸ਼ਾਮ ਨੂੰ ਸ਼ਰਾਬ ਪੀ ਕੇ ਬੈਠ ਜਾਂਦੇ ਹਨ ਅਤੇ ਉਨ੍ਹਾਂ ਦੀ ਹੀ ਮਿਹਰਬਾਨੀ ਨਾਲ ਲਾਅ ਐਂਡ ਆਰਡਰ ਖਰਾਬ ਹੁੰਦਾ ਹੈ । ਇਹ ਤਰਕੀਬ ਚੰਗੀ ਹੈ। ਮੈਂ ਅਰਜ਼ ਕਰਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਨੇ ਜਿਹੜੀਆਂ ਮੰਗਾਂ ਪੇਸ਼ ਕੀਤੀਆਂ ਹਨ ਅਗਰ ਉਹ ਬਿਲਕੁਲ ਠੀਕ ਸਮਝਦੇ ਹਨ ਤਾਂ ਉਹ ਜਿਹੜੇ ਲੋਕ ਪੁਰਾਣੇ ਵਕਤਾਂ ਦੇ ਥਾਣਿਆਂ ਵਿਚ ਬੈਠੇ ਹਨ ਉਨ੍ਹਾਂ ਨੂੰ ਪੀ.ਏ.ਪੀ. ਵਿਚ ਭੇਜ ਦੇਣ ਔਰ ਪੀ.ਏ.ਪੀ. ਵਾਲਿਆਂ ਪਾਸੋਂ ਕਸਮਾਂ ਕੁਸਮਾਂ ਲੈਕੇ ਥਾਣਿਆਂ ਵਿਚ ਭੇਜ ਦੇਣ ।

ਇੰਡਸਟਰੀ ਬਾਰੇ ਮੇਰੀ ਅਰਜ਼ ਹੈ ਕਿ ਬਜਟ ਵਿਚ ਜਿਹੜਾ ਇਨ੍ਹਾਂ ਨੇ ਰੁਪਿਆ ਮੰਗਿਆ ਹੈ ਕਿ ਇੰਜਨੀਅਰਾਂ ਨੂੰ ਕਾਰਖਾਨਿਆਂ ਵਿਚ ਲਗਾਉਣ ਲਈ ਕਾਰਖਾਨਿਆਂ ਨੂੰ 50% ਰੁਪਏ ਦਿਤੇ ਜਾਇਆ ਕਰਨਗੇ ਇਹ ਬੜਾ ਹੀ ਸ਼ਲਾਘਾਯੋਗ ਸਟੈਪ ਹੈ । ਇਥੇ ਹੋਰ ਵੀ ਪੈਸੇ ਦੇਣ ਦੀ ਲੋੜ ਹੈ । ਮਗਰ ਹਾਲੇ ਵੀ ਇਹ ਸੜਕਾਂ ਦੇ ਕਿਨਾਰਿਆਂ ਉਤੇ ਫਿਰਦੇ ਦਿਖਾਈ ਦਿੰਦੇ ਹਨ ਇਹ ਠੀਕ ਹੈ ਕਿ 50% ਆਪਣੇ ਕੋਲੋਂ ਦੇ ਕੇ ਉਨ੍ਹਾਂ ਨੂੰ ਲਗਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਉਨ੍ਹਾਂ ਨੂੰ ਕੰਮ ਉਪਰ ਲਗਾਉਣ ਵਾਸਤੇ ਲਾਜ਼ਮੀ ਤੌਰ ਤੇ ਕੋਈ ਤਰਕੀਬ ਇਖਤਿਆਰ ਕਰਨੀ ਪਵੇਗੀ । ਦੂਸਰਾ ਇਹ ਕਿ ਇੰਡਸਟਰੀ ਦਾ ਜਿਹੜਾ ਪ੍ਰਾਈਵੇਟ ਸੈਕਟਰ ਹੈ ਜਿਸ ਤਰ੍ਹਾਂ ਜਾਂ ਜਿਸ ਹਿਸਾਬ ਨਾਲ ਇਕ ਜਾਇੰਟ ਸੈਕਟਰ ਖੋਲ੍ਹ ਲਿਆ ਹੈ ਮੈਂ ਇਸ ਗੱਲ ਦੀ ਹਮਾਇਤ ਕਰਦਾ ਹਾਂ। ਇਕ ਕਰੋੜ ਪੰਜਾਬ ਗੌਰਮਿੰਟ ਦਾ ਲਗਿਆ ਹੈ ਮੁਹਾਲੀ ਉਪਰ, ਔਰ ਜਾਇੰਟ ਸੈਕਟਰ ਕਰਕੇ ਇਕ ਕਰੋੜ ਨਾਲ 11 ਕਰੋੜ ਦੀ ਚੀਜ਼ ਬਣ ਗਈ ਹੈ। ਉਥੋਂ ਸੇਲਜ਼ ਟੈਕਸ ਵੀ ਆਵੇਗਾ ਕਈ ਬੇਰੁਜ਼ਗਾਰਾਂ ਨੂੰ ਉਥੇ ਰੁਜ਼ਗਾਰ ਮਿਲੇਗਾ । ਮੈਂ ਸਮਝਦਾ ਹਾਂ ਕਿ ਚੰਗਾ ਤਰੀਕਾ ਇਖਤਿਆਰ ਕੀਤਾ ਹੈ । ਪਰ ਮੈਂ ਇਕ ਗੱਲ ਕਹਾਂਗਾ ਪੰਜਾਬ ਵਿਚ ਜਿਹੜੀ ਮਹਿੰਗਾਈ ਹੈ ਇਸਨੂੰ ਰੋਕਣ ਦੀ ਬੜੀ ਲੋੜ ਹੈ । ਇਸ ਵੇਲੇ ਜਿਹੜੀ ਚੀਜ਼ ਦਸ ਰੁਪਏ ਨੂੰ ਮਿਲਦੀ ਹੈ ਉਹ ਸ਼ਾਮ ਨੂੰ ਸਾਢੇ ਦਸ ਦੀ ਹੋ ਜਾਂਦੀ ਹੈ । ਇਸ ਲਈ ਇਸ ਪਾਸੇ ਵਾਰ ਫੂਟਿੰਗ ਤੇ ਕੰਮ ਕਰਨ ਦੀ ਲੋੜ ਹੈ । ਨਹੀਂ ਤਾਂ ਜਿਹੜਾ ਇਹ "ਗਰੀਬੀ ਹਟਾਓ" ਦਾ ਨਾਹਰਾ ਹੈ ਉਸ ਦੇ ਵਿਚ ਕਮੀ ਆ ਜਾਵੇਗੀ । ਫਾਇਨੈਂਸ ਮਨਿਸਟਰ ਸਾਹਿਬ ਥੋੜੀ ਜਿਹੀ ਹੋਰ ਕੋਸ਼ਿਸ਼ ਕਰਨ ਤਾਂ ਇਹ ਮਹਿੰਗਾਈ ਦਾ ਮਸਲਾ ਹਲ ਹੋ ਸਕਦਾ ਹੈ । ਸਾਡੇ ਪੰਜਾਬ ਦੀ ਪਰ ਕੈਪੀਟਾ ਇਨਕਮ ਜਿਹੜੀ ਹੈ ਉਹ ਹੈ 936 ਰੁਪਏ ਹੈ ਮਗਰ ਇਥੇ 42% ਆਬਾਦੀ ਐਸੀ ਹੈ ਜਿਹੜੀ ਕਿ ਸਾਰਾ

ਸਾਲ 42 ਰੁਪਏ ਵੀ ਨਹੀਂ ਬਚਾ ਸਕਦੇ । ਅਗਰ ਇਸ ਵਲ ਧਿਆਨ ਨਾ ਕੀਤਾ ਗਿਆ ਤਾਂ ਉਹ ਲੋਕ ਦਿਨ ਬਦਿਨ ਹੀ ਪਿੱਛੇ ਚਲੇ ਜਾਣਗੇ । ਇਸ ਲਈ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ 19 ਕਰੋੜ 65 ਲੱਖ 34 ਹਜ਼ਾਰ ਦੇ ਸਪਲੀਮੈਂਟਰੀ ਐਸਟੀਮੇਟਸ ਪੇਸ਼ ਕੀਤੇ ਗਏ ਹਨ ਇਨ੍ਹਾਂ ਵਿਚੋਂ 11 ਕਰੋੜ 65 ਲੱਖ ਪੰਜਾਬ ਨੇ ਦੇਣਾ ਹੈ ਅਤੇ ਬਾਕੀ ਸੈਂਟਰ ਦੀ ਰਕਮ ਹੈ। ਇਸ ਵਿਚ ਜਿਹੜੇ ਖਰਚੇ ਦਿਖਾਏ ਗਏ ਹਨ ਮੈਂ ਇਕ ਦੋ ਮਿੰਟਾਂ ਵਿਚ ਹੀ ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਵਿਚ ਟੈਲੀਫੂਨਾਂ ਬਾਰੇ ਖਰਚਾ ਦਸਿਆ ਗਿਆ ਹੈ ਜਿਹੜੇ ਕਿ 1966 ਦੇ ਪੁਰਾਣੇ ਟੈਲੀਫੂਨ ਬਿਲ ਹਨ । ਇਹ ਬੜੀ ਡਿਸਗਰੇਸਫੁਲ ਗੱਲ ਹੈ ਕਿ 1966 ਦੇ ਬਿਲਾਂ ਦਾ ਖਰਚਾ ਹੁਣ ਇਸ ਸਾਲ ਸਪਲੀਮੈਂਟਰੀ ਐਸਟੀਮੇਟਸ ਵਿਚ ਦਸਿਆ ਜਾਵੇ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਸਬੰਧਤ ਅਫਸਰਾਂ ਨੂੰ ਇਸ ਕਤਾਹੀ ਲਈ ਖਿੱਚਣ ।

ਇਥੇ ਜ਼ਿਕਰ ਕੀਤਾ ਗਿਆ ਪਬਲਿਕ ਰੀਲੇਸ਼ਨਜ਼ ਡੀਪਾਰਟਮੈਂਟ ਦਾ ਅਤੇ ਅਜੀਤ ਕੌਰ ਦਾ ਜ਼ਿਕਰ ਆਇਆ 128 ਲੱਖ ਰੁਪਏ ਦੀ ਰਕਮ ਦਾ ਜ਼ਿਕਰ ਹੈ ਜਿਹੜੀ ਕਿ ਤੀਜੇ ਏਸ਼ਿਅਨ ਫੇਅਰ ਲਈ ਖਰਚ ਕੀਤੀ ਗਈ । ਇਸ ਸਬੰਧ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜੀਤ ਕੌਰ ਇਕ ਸ਼ਾਰਟ-ਸਟੋਰੀ ਰਾਇਟਰ ਹੈ ਅਤੇ ਉਸ ਵਲੋਂ ਦੋ ਰਸਾਲੇ ਨਿਕਲਦੇ ਹਨ ਜਿਨ੍ਹਾਂ ਵਿਚ ਪਬਲਿਕ ਰੀਲੇਸ਼ਨਜ਼ ਡੀਪਾਰਟਮੈਂਟ ਵਲੋਂ ਇਸ਼ਤਿਹਾਰ ਦਿਤੇ ਗਏ ਅਤੇ ਇਹ ਸਵਾਲ ਅਖਬਾਰਾਂ ਵਿਚ ਵੀ ਉਠਾਇਆ ਗਿਆ । ਇਸ ਸਬੰਧ ਵਿਚ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਕੇਵਲ ਇਤਨੀ ਹੀ ਅਰਜ਼ ਕਰਾਂਗਾ ਕਿ ਬਲਵੰਤ ਗਾਰਗੀ ਦੀ ਕਿਤਾਬ 'ਕੌਡੀਆਂ ਵਾਲਾ ਸੱਪ' ਸਰਕਾਰ ਨੂੰ ਪੜ੍ਹ ਲੈਣੀ ਚਾਹੀਦੀ ਸੀ ਇਸ਼ਤਿਹਾਰ ਦੇਣ ਤੋਂ ਪਹਿਲਾਂ । (ਵਿਘਨ)

ਫਿਰ ਇਕ ਹੋਰ ਖਰਚ ਡਿਪਟੀ ਸਪੀਕਰ ਸਾਹਿਬ ਇਸ ਵਿਚ ਹੈ ਕਿ ਪਟਿਆਲਾ ਮਿਊਜ਼ੀਅਮ ਵਿਚੋਂ ਪੁਰਾਣੇ ਇਤਿਹਾਸਕ ਹਥਿਆਰ ਜਿਹੜੇ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ, ਸ: ਸ਼ਾਮ ਸਿੰਘ ਅਟਾਰੀਵਾਲੇ ਦੇ ਸਨ ਈਸਾਪੁਰ ਫੈਕਟਰੀ ਵਿਚ ਭੇਜੇ ਗਏ ਤਾਂਕਿ ਇਨ੍ਹਾਂ ਨੂੰ ਮੈਲਟ ਕਰਕੇ ਮੈਟਲ ਤਿਆਰ ਕਰ ਲਿਆ ਜਾਵੇ । (ਵਿਘਨ)

**ਰਾਜ ਮੰਤਰੀ** ਸਥਾਨਕ ਸਰਕਾਰ ਅਤੇ ਜੇਲ੍ਹਾਂ: (ਸ਼੍ਰੀ ਜੋਗਿੰਦਰ ਪਾਲ ਪਾਂਡੇ) ਮੈਂ ਪਹਿਲਾਂ ਵੀ ਨਹੀਂ ਬੋਲਿਆ ਜਦ ਇਕ ਪਬਲਿਕ ਰੀਲੇਸ਼ਨਜ਼ ਵਿਭਾਗ ਦਾ ਜ਼ਿਕਰ ਆਇਆ ਪਰ ਹੁਣ ਫਿਰ ਜ਼ਿਕਰ ਆਇਆ ਹੈ । ਮਿਸਜ਼ ਅਜੀਤ ਕੌਰ ਦਾ ਅਤੇ ਰਸਾਲਿਆਂ ਬਾਰੇ ਮੈਂ ਇਹ ਗਲ ਕਰ ਦੇਣਾ ਚਾਹੁੰਦਾ ਹਾਂ ਕਿ ਪਬਲਿਕ ਰੀਲੇਸ਼ਨਜ਼ ਵਿਭਾਗ ਦਾ ਕੋਈ ਐਡਵਰਟਿਜ਼ਮੈਂਟ ਨਹੀਂ ਦਿਤਾ ਗਿਆ ਨਾ ਹੀ ਇਸ ਵਿਭਾਗ ਦਾ ਇਸ ਗਲ ਵਿਚ ਕੋਈ ਦਖਲ ਹੈ, ਨਾ ਇਸ ਰਸਾਲੇ ਤੇ ਕੋਈ ਕੰਟਰੋਲ ਹੈ। ਇਸ ਲਈ ਇਸ ਤਰ੍ਹਾਂ ਦੀ ਗੱਲ ਦਾ ਇਥੇ ਜ਼ਿਕਰ ਕਰਨਾ ਠੀਕ ਨਹੀਂ । (ਵਿਘਨ)

**ਚੌਧਰੀ ਦਰਸ਼ਨ ਸਿੰਘ** : ਚਲੋ ਇਹ ਮਹਿਕਮਾਂ ਨਹੀਂ ਤਾਂ ਕੋਈ ਹੋਰ ਮਹਿਕਮਾ ਹੋਵੇਗਾ ਮੈਂ ਤਾਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਗਲ ਨਾ ਕੀਤੀ ਜਾਵੇ ਜਿਸ ਨਾਲ ਸਰਕਾਰ ਤੇ ਕੋਈ ਛਿੱਟੇ ਪੈਣ । ਜਿਥੋਂ ਤਕ ਹਥਿਆਰਾਂ ਦਾ ਸਬੰਧ ਹੈ, ਇਹ ਪਟਿਆਲੇ ਤੋਂ ਈਸਾਪੁਰ

[ਚੌਧਰੀ ਦਰਸ਼ਨ ਸਿੰਘ]

ਪਹਿਲਾਂ ਇਨ੍ਹਾਂ ਹਥਿਆਰਾਂ ਦੇ ਜਾਣ ਤੇ ਖਰਚ ਕੀਤਾ ਗਿਆ। ਫਿਰ ਇਹ ਖਿਆਲ ਆਇਆ ਕਿ ਇਹ ਤਵਾਰੀਖੀ ਹਥਿਆਰ ਹਨ ਤਾਂ ਫੈਸਲਾ ਕੀਤਾ ਗਿਆ ਕਿ ਇਨ੍ਹਾਂ ਨੂੰ ਮੈਲਟ ਨਾ ਕੀਤਾ ਜਾਵੇ ਵਾਪਿਸ ਮੰਗਵਾ ਲਏ ਜਾਣ। ਇਸ ਤਰ੍ਹਾਂ ਵਾਪਿਸ ਮੰਗਵਾਉਣ ਤੇ 37,500 ਦੀ ਰਕਮ ਖਰਚ ਕੀਤੀ ਗਈ ਅਤੇ ਪਹਿਲਾਂ ਲਿਜਾਣ ਤੇ 27 ਹਜ਼ਾਰ ਦੀ ਰਕਮ ਖਰਚ ਕੀਤੀ ਗਈ। ਇਸ 70 ਹਜ਼ਾਰ ਦੀ ਰਕਮ ਨੂੰ ਅਜਾਈਂ ਗਵਾ ਦਿਤਾ ਗਿਆ ਇਸ ਸਬੰਧੀ ਸਰਕਾਰ ਨੂੰ ਇਨਕੁਆਇਰੀ ਕਰਾਉਣੀ ਚਾਹੀਦੀ ਹੈ।

ਜਿਥੋਂ ਤਕ ਐਜੂਕੇਸ਼ਨ ਦਾ ਮਸਲਾ ਹੈ ਇਹ ਠੀਕ ਹੈ ਪੰਜਾਬ ਸਰਕਾਰ ਸਕੂਲ ਖੋਲ੍ਹ ਰਹੀ ਹੈ। ਮੇਰੇ ਹਲਕੇ ਵਿਚ ਸ਼ਾਹਕੋਟ ਵਿਚ ਬੱਚਿਆਂ ਦਾ ਇਕ ਸਕੂਲ ਖੋਲ੍ਹਿਆ ਗਿਆ ਅਤੇ ਮੈਂ ਸਰਦਾਰ ਦਰਬਾਰਾ ਸਿੰਘ, ਸਪੀਕਰ ਅਤੇ ਦੂਜੇ ਸਰਦਾਰ ਦਰਬਾਰਾ ਸਿੰਘ ਦੋਹਾਂ ਨੂੰ ਲੈ ਗਿਆ ਸਾਂ ਅਤੇ ਇਨ੍ਹਾਂ ਤੋਂ ਫੀਤਾ ਕਟਵਾਇਆ 26 ਜਨਵਰੀ ਵਾਲੇ ਦਿਨ ਅਤੇ ਇਹ ਸਕੂਲ ਚਾਲੂ ਕੀਤਾ ਗਿਆ ਪਰ ਅੱਜ ਖਬਰ ਆਈ ਹੈ ਕਿ....(ਵਿਘਨ)

**ਇਕ ਮਾਨਯੋਗ ਮੈਂਬਰ:** ਕੀ ਇਕ ਤੇ ਭਰੋਸਾ ਨਹੀਂ ਸੀ (ਹਾਸਾ)

**ਚੌਧਰੀ ਦਰਸ਼ਨ ਸਿੰਘ:** ਇਸ ਸਕੂਲ ਦੀ ਬਿਲਡਿੰਗ ਗਿਰਾ ਦਿਤੀ ਗਈ ਹੈ ਅਤੇ ਬੱਚੀਆਂ ਬਾਹਰ ਬੈਠ ਰਹੀਆਂ ਹਨ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਐਮ. ਐਲ. ਏ. ਹਾਂ। ਮੈਨੂੰ ਇਕ ਮਰਾਸੀ ਦੀ ਗੱਲ ਯਾਦ ਆ ਗਈ ਹੈ। ਜੇਕਰ ਕਹੋ ਤਾਂ ਸੁਣਾ ਦੇਵਾਂ (ਘੰਟੀ) ਚੰਗਾ ਜੀ ਨਹੀਂ ਸੁਣਾਉਂਦਾ। ਇਸ ਸਕੂਲ ਨੂੰ ਚਾਲੂ ਕਰਨਾ ਚਾਹੀਦਾ ਹੈ ਅਤੇ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ ਮਲਸੀਆਂ ਰੇਲਵੇ ਸਟੇਸ਼ਨ ਨਾਲ ਮੰਡੀ ਬਨਾਉਣ ਲਈ 110 ਏਕੜ ਜ਼ਮੀਨ ਸਰਕਾਰ ਨੇ ਐਕਵਾਇਰ ਕੀਤੀ ਸੀ ਅਤੇ ਉਥੇ ਮੰਡੀ ਕਾਇਮ ਨਹੀਂ ਕੀਤੀ ਗਈ। ਅੱਜ 10 ਸਾਲ ਹੋ ਗਏ ਹਨ ਇਸ ਲਈ ਮੈਂ ਕਹਾਂਗਾ ਕਿ ਜੇਕਰ ਇਸ ਜ਼ਮੀਨ ਨੂੰ ਵਰਤਿਆ ਹੀ ਨਹੀਂ ਤਾਂ ਇਹ ਜ਼ਿਮੀਂਦਾਰਾਂ ਨੂੰ ਵਾਪਿਸ ਕਰ ਦੇਣੀ ਚਾਹੀਦੀ ਹੈ। (ਘੰਟੀ)

ਇਨ੍ਹਾਂ ਅੱਖਰਾਂ ਨਾਲ ਮੈਂ ਇਨ੍ਹਾਂ ਐਸਟੀਮੇਟਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ):** ਡਿਪਟੀ ਸਪੀਕਰ ਸਾਹਿਬ, ਮੈਂ ਮਸ਼ਕੂਰ ਹਾਂ ਮੈਂਬਰ ਸਾਹਿਬਾਨ ਦਾ ਜਿਨ੍ਹਾਂ ਨੇ ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਦੀ ਤਾਰੀਫ ਵੀ ਕੀਤੀ ਹੈ ਅਤੇ ਨਵੇਂ ਸੁਝਾਅ ਵੀ ਦਿੱਤੇ ਹਨ। ਕਈ ਬਗੈਰ ਪੜ੍ਹੇ ਦੇ ਵੀ ਬੋਲੇ ਹਨ। (ਹਾਸਾ) ਉਨ੍ਹਾਂ ਦਾ ਵੀ ਮੈਂ ਮਸ਼ਕੂਰ ਹਾਂ ਕਿਉਂਕਿ ਉਨ੍ਹਾਂ ਨੇ ਹਰ ਆਈਟਮ ਦੇ ਹੇਠਾਂ ਜਿਹੜਾ ਐਕਸਪਲੇਨੇਸ਼ਨ ਦਿੱਤਾ ਹੋਇਆ ਹੈ ਉਸ ਨੂੰ ਪੜ੍ਹਨ ਦੀ ਖੇਚਲ ਨਹੀਂ ਕੀਤੀ, ਨਹੀਂ ਤਾਂ ਉਨ੍ਹਾਂ ਦੇ ਕਈ ਤੌਖਲੇ ਦੂਰ ਹੋ ਜਾਂਦੇ।

ਦਰਅਸਲ ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਸਪਲੀਮੈਂਟਰੀ ਐਸਟੀਮੇਟਸ ਪੇਸ਼ ਕੀਤੇ ਗਏ ਹਨ ਇਹ ਪਿਛਲਾ ਬਜਟ ਪੇਸ਼ ਹੋਣ ਤੋਂ ਬਾਅਦ ਸਰਕਾਰੀ ਮਹਿਕਮਿਆਂ ਨੇ ਗੌਰਮੈਂਟ ਦੀ ਨਵੀਂ ਪਾਲਿਸੀ ਦੇ ਮੁਤਾਬਿਕ ਪੋਸਟ ਬਜਟ ਕਾਰਵਾਈ ਕੀਤੀ ਅਤੇ ਗੌਰਮੈਂਟ ਦੇ ਇਰਾਦੇ ਅਤੇ ਫੈਸਲੇ ਦਾ ਇਹ ਇਕ ਆਇਨਾ ਹੈ, ਜਿਹੜਾ ਕਿ ਹਾਊਸ ਦੇ ਮੋਹਰੇ ਪੇਸ਼ ਕੀਤਾ

ਗਿਆ ਹੈ । ਇਹ ਸਾਰੀਆਂ ਚੀਜ਼ਾਂ ਉਸ ਬਜਟ ਵਿਚ ਨਹੀਂ ਸਨ ਦਿਤੀਆਂ ਜਾ ਸਕਦੀਆਂ ਜਿਹੜਾ ਕਿ ਇਸ ਸਾਲ ਦੇ ਸ਼ੁਰੂ ਤਕ ਖਰਚ ਕਰਨਾ ਸੀ । ਖਾਸ ਤੌਰ ਤੇ ਇਨ੍ਹਾਂ ਵਿਚ ਅਜਿਹੀਆਂ ਆਇਟਮਾਂ ਹਨ ਜਿਹੜੀਆਂ ਕਿ ਸਾਰੀਆਂ ਹੀ ਪੰਜਾਬ ਦੀ ਡਿਵੈਲਪਮੈਂਟ ਨਾਲ ਸਬੰਧ ਰਖਦੀਆਂ ਹਨ ਜਾਂ ਜਿਨ੍ਹਾਂ ਦਾ ਸਬੰਧ ਰਿਲੀਫ ਦੇਣ ਨਾਲ ਹੈ ਜਿਹੜਾ ਕਿ ਇਮਪਲਾਈਜ਼ ਨੂੰ ਸਰਕਾਰ ਨੇ ਦੇਣਾ ਮੰਨਿਆ ਸੀ । ਫਿਰ ਕੁਝ ਆਇਟਮਾਂ ਸਿਹਤ ਦੇ ਮਹਿਕਮੇ ਦੀਆਂ ਹਨ । ਪੈਸਾ ਜਿਹੜਾ ਪਹਿਲਾਂ ਰਖਿਆ ਗਿਆ ਉਹ ਕਮ ਸੀ । ਇਹ ਜਿਹੜਾ ਕੁਲ 1969.34 ਲੱਖ ਰੁਪਏ ਦੀ ਰਕਮ ਦਾ ਐਸਟੀਮੇਟਸ ਹੈ ਇਸ ਵਿਚੋਂ ਬਹੁਤ ਸਾਰਾ ਰੁਪਿਆ ਗੌਰਮੈਂਟ ਆਫ ਇੰਡੀਆਂ ਤੋਂ ਆਉਣਾ ਹੈ ਅਤੇ ਸਾਡੀ ਸਟੇਟ ਐਕਸਚੇਕਰ ਤੇ 10 ਕਰੋੜ 60 ਲੱਖ 77 ਹਜ਼ਾਰ ਦਾ ਭਾਰ ਹੈ । 7 ਕਰੋੜ 68 ਲੱਖ 57 ਹਜ਼ਾਰ ਸੈਂਟਰ ਤੋਂ ਆਉਣਾ ਹੈ । ਇਸ ਵਿਚ ਖਾਸ ਤੌਰ ਤੇ ਉਹ ਸਕੀਮਾਂ ਰੱਖੀਆਂ ਗਈਆਂ ਹਨ ਜਿਨ੍ਹਾਂ ਦਾ ਸਿੱਧਾ ਸਬੰਧ ਜ਼ਿਮੀਂਦਾਰ ਦੀ ਭਲਾਈ ਨਾਲ ਅਤੇ ਲੋਕਾਂ ਦੀ ਭਲਾਈ ਨਾਲ ਹੈ ।

ਮਿਸਲੇਨੀਅਸ ਵਿਭਾਗ ਵਿਚ ਰਾਜਾ ਰਾਮ ਮੋਹਨ ਰਾਏ ਦੀ ਲਾਇਬਰੇਰੀ ਲਈ 2 ਲੱਖ ਰੁਪਿਆ ਰਖਿਆ ਗਿਆ ਹੈ । ਇਸ ਤੋਂ ਬਾਅਦ ਐਜੂਕੇਸ਼ਨ ਦਾ ਵਿਭਾਗ ਹੈ । ਇਸ ਵਿਚ ਅਸੀਂ ਗੁਰੂ ਨਾਨਕ ਯੂਨੀਵਰਸਿਟੀ ਨੂੰ ਹੋਰ ਰੁਪਿਆ ਦਿਤਾ ਹੈ । ਇਹ ਵਾਧੂ ਰੁਪਿਆ ਹੈ । ਇਸ ਲਈ ਕੰਮ ਤੇਜ਼ੀ ਨਾਲ ਵਧ ਗਿਆ ਹੈ । ਇਹ 13 ਲੱਖ ਦੀ ਰਕਮ ਹੈ । ਐਜੂਕੇਸ਼ਨ ਬਾਰੇ ਜਿਹੜੇ ਪ੍ਰਾਈਵੇਟ ਸਕੂਲਾਂ ਦੀਆਂ ਮੈਨੇਜਮੈਂਟਾਂ ਹਨ ਉਨ੍ਹਾਂ ਨੂੰ 90 ਲੱਖ ਰੁਪਿਆ ਦਿਤਾ ਹੈ ਤਾਂ ਕਿ ਉਥੇ ਕੰਮ ਕਰ ਰਹੇ ਟੀਚਰਾਂ ਨੂੰ ਉਹ ਹੀ ਗਰੇਡ ਅਤੇ ਅਲਾਊਂਸ ਆਦਿ ਦਿੱਤੇ ਜਾ ਸਕਣ ਜਿਹੜੇ ਕਿ ਗੌਰਮੈਂਟ ਸਕੂਲਾਂ ਵਿਚ ਟੀਚਰਾਂ ਨੂੰ ਦਿਤੇ ਜਾਂਦੇ ਹਨ । ਅਤੇ ਉਨ੍ਹਾਂ ਦੇ ਗਰੇਡ ਸਰਕਾਰੀ ਸਕੂਲਾਂ ਦੇ ਬਰਾਬਰ ਹੋ ਜਾਣ । (ਪਰਸ਼ੰਸਾ)

ਇਸ ਦੇ ਨਾਲ ਹੀ ਜਿਹੜਾ ਨਾਨ-ਟੀਚਿੰਗ ਸਟਾਫ ਸੀ ਇਨ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਲਈ, ਮੈਨੇਜਮੈਂਟਾਂ ਨੂੰ ਗਰਾਂਟ ਦੇਣ ਲਈ 7 ਲੱਖ 70 ਹਜ਼ਾਰ ਦੀ ਰਕਮ ਰੱਖੀ ਗਈ ਹੈ । ਇਹ ਉਨ੍ਹਾਂ ਦੀ ਬੜੀ ਦੇਰ ਦੀ ਮੰਗ ਚਲੀ ਆ ਰਹੀ ਸੀ ਕਿ ਉਨ੍ਹਾਂ ਨੂੰ ਰਿਲੀਫ ਦਿਤਾ ਜਾਵੇ ।

ਇਕ ਲੱਖ ਰੁਪਿਆ ਅਸੀਂ ਬੱਚਿਆਂ ਦੀ ਸਕੀਮ ਲਈ ਰੱਖਿਆ ਹੈ ਤਾਂ ਕਿ ਕੁਝ ਨਾ ਕੁਝ ਇਸ ਪੱਖ ਵਿਚ ਕੀਤਾ ਜਾਵੇ ਅਤੇ ਬੱਚਿਆਂ ਦੀਆਂ ਜਿਹੜੀਆਂ ਨਿਊਟ੍ਰੀਸ਼ਨਲ ਨੀਡਜ਼ ਹਨ ਉਨਾਂ ਨੂੰ ਸਪਲੀਮੈਂਟ ਕੀਤਾ ਜਾ ਸਕੇ । ਇਹ ਟੋਕਨ ਡੀਮਾਂਡ ਹੈ ਤਾਂ ਕਿ ਇਸ ਸਾਲ ਵਿਚ ਕੰਮ ਸ਼ੁਰੂ ਕੀਤਾ ਜਾ ਸਕੇ । ਇਸ ਸਕੀਮ ਨੂੰ 1973-74 ਵਿਚ ਹੋਰ ਵਧਾ ਦਿਤਾ ਜਾਵੇਗਾ ।

12.30 (ਇਸ ਸਮੇਂ ਸਪੀਕਰ ਸਾਹਿਬ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਡੀਕਲ ਸਬੰਧੀ 88.60 ਲੱਖ ਦੀ ਰਕਮ ਰਖੀ ਗਈ ਹੈ ਤਾਂ ਕਿ ਦਵਾਈਆਂ ਮੁਹੱਈਆਂ ਕੀਤੀਆਂ ਜਾ ਸਕਣ ਅਤੇ ਜਿਹੜੇ ਫੈਮਲੀ ਪਲੈਨਿੰਗ ਹੈਲਥ ਸੈਂਟਰ ਹਨ ਉਨ੍ਹਾਂ ਨੂੰ ਬੇਹਤਰ ਬਣਾਇਆ ਜਾ ਸਕੇ । ਇਸ ਦੇ ਨਾਲ ਹੀ ਮਲੇਰੀਆ ਇਰੈਡੀਕੇਸ਼ਨ ਦਾ ਪਰੋਗਰਾਮ ਹੈ । ਇਸ ਲਈ ਜ਼ਿਆਦਾ ਰੁਪਿਆ ਰੱਖਿਆ ਗਿਆ ਹੈ, ਤਾਕਿ ਪਿੰਡਾਂ ਵਿਚ ਸਿਹਤ ਠੀਕ ਰਹੇ ਅਤੇ ਲੋਕ ਤੰਦਰੁਸਤ ਹੋਣ ।

[ਵਿੱਤ ਮੰਤਰੀ]

ਇਸ ਤੋਂ ਅੱਗੇ ਪੰਜਾਬ ਡੇਅਰੀ ਕਾਰਪੋਰੇਸ਼ਨ ਲਈ 2 ਲੱਖ ਰੁਪਏ ਦੀ ਰਕਮ ਰਖੀ ਗਈ ਹੈ ਮਿਲਕ ਪ੍ਰੋਡਕਸ਼ਨ ਨੂੰ ਵਧਾਣ ਲਈ, ਕੋਆਪਰੇਸ਼ਨ ਸਬੰਧੀ ਐਗਰੀਕਲਚਰ ਕਰੈਡਿਟ ਸਟੇਬੇਲਾਇਜ਼ੇਸ਼ਨ ਫੰਡ ਲਈ 9.75 ਲੱਖ ਦੀ ਰਕਮ ਰੱਖੀ ਗਈ ਹੈ ।

ਇੰਡਸਟਰੀ ਸਬੰਧੀ ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਇਸ ਗੱਲ ਤੇ ਜ਼ੋਰ ਦਿਤਾ ਸੀ ਕਿ ਪੜ੍ਹੇ ਲਿਖੇ ਜਿਹੜੇ ਬੇਕਾਰ ਹਨ ਉਨ੍ਹਾਂ ਸਬੰਧੀ ਕੁਝ ਕੀਤਾ ਜਾਵੇ । ਇਸ ਲਈ ਇਹ 13 ਲੱਖ ਦੀਆਂ ਸਕੀਮਾਂ ਉਨ੍ਹਾਂ ਦੀ ਮਦਦ ਕਰਨ ਲਈ ਤਿਆਰ ਕੀਤੀਆਂ ਗਈਆਂ ਹਨ । ਇਨ੍ਹਾਂ ਦਾ ਖਾਸ ਤੌਰ ਤੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ । ਇਹ ਹਨ :

(i) Training of 50 Engineers, who have completed their course of training.

(ii) Training for Machine Design Research and Development Activities in the Punjab State.

(iii) Training of Project Engineers in Punjab State.

| | |
|---|---|
| Seed Money for the pnrchase of machinery for educated un-employed persons/Engineers | 2,00,000 |
| Creation of Cell for Engineer/Employment and Motivation (Staff Scheme) | 88,500 |
| Statistical survey of small-scale Industries in Punjab | 1,00,000 |
| Purchase of Indigenous Machinery | 5,16,500 |
| Marketing Survey of Assessing the Demands of Pattern in Rural Area | 1,05,000 |

ਇਹ ਪ੍ਰਬੰਧ ਇਸ ਲਈ ਕੀਤਾ ਹੈ ਕਿ ਜਿਸ ਵਕਤ ਲੋਕ ਪੜ੍ਹ ਲਿਖ ਜਾਣਗੇ, ਉਨ੍ਹਾਂ ਨੂੰ ਸਰਕਾਰ ਵਲੋਂ ਇਮਦਾਦ ਦਿੱਤੀ ਜਾਵੇਗੀ, ਉਨ੍ਹਾਂ ਨੂੰ ਸਟੇਟ ਦੀ ਇੰਡਸਟਰੀ ਵਿਚ ਇੰਪਲਾਇਮੈਂਟ ਮਿਲੇਗੀ ਅਤੇ ਪੰਜਾਬ ਦੀ ਇੰਡਸਟਰੀ ਵਿਚ ਵਾਧਾ ਹੋਵੇਗਾ । ਪਿੱਛੇ ਇਕ ਬੜਾ ਭਾਰੀ ਮੇਲਾ 1973 ਵਿਚ ਇੰਡਸਟਰੀ ਦਾ ਦਿੱਲੀ ਹੋਇਆ ਸੀ । ਪੰਜਾਬ ਸਰਕਾਰ ਨੇ ਆਪਣਾ ਪੈਵੀਲੀਅਨ ਬਣਾਇਆ ਸੀ । ਇਥੇ ਜਿਨ੍ਹਾਂ ਲੋਕਾਂ ਨੇ ਕਿਹਾ ਕਿ ਉਥੇ ਸਾਡਾ ਪੈਵੇਲੀਅਨ ਖਰਾਬ ਸੀ, ਇਹ ਲੋਕ ਸਾਡੇ ਨਾਲ ਬੇਇਨਸਾਫੀ ਕਰਦੇ ਹਨ । ਸਾਡਾ ਬਹੁਤ ਅੱਛਾ ਪੈਵੀਲੀਅਨ ਸੀ ਅਤੇ ਦੂਸਰੀਆਂ ਸਟੇਟਾਂ ਤੋਂ ਅੱਛਾ ਪੈਵੀਲੀਅਨ ਸੀ । ਅਸੀਂ ਹੁਣ ਇਹ ਵੀ ਫੈਸਲਾ ਕੀਤਾ ਹੈ ਕਿ ਇਸ ਤਰ੍ਹਾਂ ਦੇ ਪਰਪਜ਼ਿਜ਼ ਲਈ ਇਕ ਪਰਮਾਨੈਂਟ ਪੈਵੀਲੀਅਨ ਬਣਾਇਆ ਜਾਵੇ । ਭਾਵੇਂ ਸਾਨੂੰ ਟਾਈਮ ਬੜਾ ਥੋੜ੍ਹਾ ਉਸ ਵੇਲੇ ਮਿਲਿਆ ਸੀ, ਅਸੀਂ ਜਲਦੀ ਜਲਦੀ ਤਿਆਰ ਕਰਵਾਇਆ, ਉਥੇ ਕੁਝ ਖੁਰਦ ਬੁਰਦ ਨਹੀਂ ਹੋਇਆ, ਇਤਨਾ ਖਰਚਾ ਉਸ ਬਿਲਡਿੰਗ ਦੀ ਤਿਆਰੀ ਲਈ ਅਤੇ ਹੋਰ ਜ਼ਰੂਰੀ ਕੰਮਾਂ ਲਈ ਹੀ ਕੀਤਾ ਗਿਆ । ਨਵੰਬਰ, 73 ਵਿਚ ਨੁਮਾਇਸ਼ ਹੋ ਰਹੀ ਹੈ । ਸਾਨੂੰ ਹੁਣ ਨਵਾਂ ਸਟਰੱਕਚਰ ਬਣਾਉਣ ਦੀ ਜ਼ਰੂਰਤ ਨਹੀਂ । ਥੋੜ੍ਹਾ ਬਹੁਤ ਹੋਰ ਜਿਹੜਾ ਖਰਚਾ ਹੋਣਾ ਹੈ ਉਸ ਲਈ ਪੈਸਾ ਰਖਿਆ ਹੈ । ਇਥੇ ਇਕ ਮਾਨਯੋਗ ਮੈਂਬਰ ਜਿਹੜੇ ਮਾਨਸਾ ਤੋਂ ਆਏ ਹਨ, ਉਨ੍ਹਾਂ ਨੇ ਕਿਹਾ ਕਿ ਉਥੇ ਪੈਸਾ ਖੁਰਦ ਬੁਰਦ ਹੋਇਆ ਹੈ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਕੋਈ ਐਸੀ ਗੱਲ ਨਹੀਂ ਹੋਈ, ਉਹ

ਵੀ ਇਕ ਜ਼ਿਮੇਵਾਰ ਸ਼ਖ਼ਸ਼ ਹਨ । ਜੇਕਰ ਉਨ੍ਹਾਂ ਨੂੰ ਅੱਜੇ ਵੀ ਸ਼ੱਕ ਹੈ ਉਹ ਲਿਖ ਕੇ ਭੇਜਣ ਮੈਂ ਪਤਾ ਕਰ ਲਵਾਂਗਾ । ਜਿਥੋਂ ਤੱਕ ਮੈਨੂੰ ਇਨਫਰਮੇਸ਼ਨ ਹੈ ਉਥੋਂ ਸਾਨੂੰ ਨੁਕਸਾਨ ਨਹੀਂ ਬਲਕਿ ਫ਼ਾਇਦਾ ਹੋਇਆ ਹੈ ਸਾਨੂੰ ਕੋਈ 7-8 ਕਰੋੜ ਰੁਪਏ ਦੇ ਪੰਜਾਬ ਦੇ ਕਾਰਖਾਨਿਆਂ ਵਾਸਤੇ ਆਰਡਰਜ਼ ਮਿਲੇ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ**: ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਅਜੀਤ ਕੌਰ ਦੇ ਮੁਤੱਲਿਕ ਕਿਸੇ ਅਖਬਾਰ ਦੀ ਛਪਾਈ ਦੇ ਮੁਤਾਲਿਕ ਗਲ ਕਹੀ ਹੈ, ਵਜ਼ੀਰ ਸਾਹਿਬ, ਉਸ ਤੇ ਵੀ ਚਾਨਣਾ ਪਾ ਦੇਣ।

**ਵਿੱਤ ਮੰਤਰੀ**: ਮੇਰੇ ਨਾਲੋਂ ਕੈਨੇਡੀਅਨ ਸਾਹਿਬ, ਇਸ ਗੱਲ ਨੂੰ ਬੇਹਤਰ ਜਾਣਦੇ ਹਨ। ਜਿਹੜੇ ਵੀ ਅਖਬਾਰ ਕਢਦੇ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਤੋਂ ਤਾਂ ਲਿਖਾਉਣਾ ਹੀ ਪੈਂਦਾ ਹੈ । ਪਾਂਡੇ ਸਾਹਿਬ ਨੇ ਇਹ ਗੱਲ ਕਲੀਅਰ ਕਰ ਦਿੱਤੀ ਹੈ ਕਿ ਪਬਲਿਕ ਰੀਲੇਸ਼ਨ ਨੇ ਕੋਈ ਚੀਜ਼ ਨਹੀਂ ਦਿੱਤੀ ਹੈ । ਜੇਕਰ ਕੋਈ ਸੌਵਾਨੀਅਰ ਕੱਢਦਾ ਹੈ, ਉਹ ਆਪਣਾ ਆਪ ਅਰੇਂਜ ਕਰਦਾ ਹੈ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਇਕ ਸਵਾਲ ਦੇ ਜਵਾਬ ਵਿਚ ਮੁਤਾਲਿਕਾ ਵਜ਼ੀਰ ਨੇ ਕਿਹਾ ਸੀ ਕਿ ਅਸੀਂ ਰਕਮ ਦਿੱਤੀ ਹੈ ਪਹਿਲਾਂ ਕਹਿੰਦੇ ਸੀ ਅਸੀਂ ਕੋਈ ਰਕਮ ਨਹੀਂ ਦਿੱਤੀ। ਮੈਂ ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਪਬਲਿਕ ਰੀਲੇਸ਼ਨ ਦੇ ਵਜ਼ੀਰ ਠੀਕ ਕਹਿੰਦੇ ਸੀ ਜਾਂ ਵਿੱਤ ਮੰਤਰੀ ਜੀ ਠੀਕ ਕਹਿੰਦੇ ਹਨ ।

**ਵਿੱਤ ਮੰਤਰੀ**: ਫਿਰ ਜਿਹੜਾ ਅਸੀਂ ਪੈਸਾ ਮੰਗਿਆ ਹੈ (ਇਕ ਮਾਨਯੋਗ ਮੈਬਰ: ਅਜੀਤ ਕੌਰ ਦੀ ਗੱਲ ਚਲ ਰਹੀ ਸੀ ਤੁਸੀਂ ਕੀ ਸ਼ੁਰੂ ਕਰ ਦਿੱਤਾ) ਜੇ ਸਪੀਕਰ ਸਾਹਿਬ ਕਹਿਣ ਤਾਂ ਮੈਂ ਦੱਸ ਦੇਵਾਂਗਾ, ਪਰ ਉਹ ਅਲਾਓ ਕਰਨ, ਬਰਾੜ ਸਾਹਿਬ ਤੁਹਾਨੂੰ ਕਾਹਦਾ ਫਿਕਰ ਹੈ . . . . (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ**: ਮੈਂ ਤਾਂ ਇਹੋ ਪੁਛਣਾ ਚਾਹੁੰਦਾ ਹਾਂ ਕਿ ਦੋਨੋਂ ਵਜ਼ੀਰਾਂ ਦੇ ਵੱਖਰੇ ਜਵਾਬ ਹਨ, ਸਹੀ ਕਿਹੜਾ ਹੈ । (ਵਿਘਨ)

**ਵਿੱਤ ਮੰਤਰੀ**: ਫਿਰ ਅਸੀਂ 440 ਲੱਖ ਰੁਪਿਆ ਕੰਸਟਰਕਸ਼ਨ ਆਫ ਬਾਰਡਰ ਸਟਰੈਟੇਜਿਕ ਰੋਡਜ਼ ਲਈ ਰਖਿਆ ਹੈ, ਇਹ ਜਿਹੜੀਆਂ ਸੜਕਾਂ ਅਧੂਰੀਆਂ ਪਈਆਂ ਹਨ, ਹੋਰ ਕੰਮ ਹੋਣ ਵਾਲੇ ਹਨ, ਉਨ੍ਹਾਂ ਲਈ ਰਖਿਆ ਗਿਆ ਹੈ । ਫਿਰ ਅਸੀਂ ਇਸੇ ਹੈਡ ਦੇ ਵਿਚ 4,35,000 ਰੁਪਏ ਰੀਪਲੇਸਮੈਂਟ/ਰੀਕੰਡੀਸ਼ਨਿੰਗ ਆਫ ਦੀ ਫਰਨੀਚਰ ਆਫ ਐਮ. ਐਲ. ਏ. ਹੋਸਟਲ/ਫਲੈਟਸ ਤੇ ਖਰਚ ਕਰ ਰਹੇ ਹਾਂ। ਜੋ ਵੀ ਆਨਰੇਬਲ ਮੈਂਬਰਜ਼ ਦੇ ਮੁਤਾਬਿਕ ਸੁਝਾਓ ਆਏ ਹਨ ਉਹ ਸਾਰੇ ਅਸੀਂ ਇਸ ਖਰਚੇ ਵਿਚੋਂ ਕਰ ਰਹੇ ਹਾਂ । ਇਕ ਇਹ ਸੁਝਾਓ ਵੀ ਆਇਆ ਸੀ ਕਿ ਸਾਰਿਆਂ ਕਮਰਿਆਂ ਵਿਚ ਟੈਲੀਫੋਨ ਲਗਾ ਦਿਤੇ ਜਾਣ । ਫਲੈਟਸ ਵਿਚ ਤਾਂ ਜਦੋਂ ਵੀ ਕੋਈ ਚਾਹੇ ਟੈਲੀਫੋਨ ਲਗਾ ਹੀ ਸਕਦਾ ਸੀ । ਹੁਣ ਐਮ. ਐਲ. ਏਜ਼. ਹੋਸਟਲ ਦੇ ਕਮਰਿਆਂ ਵਿਚ ਵੀ ਇਹ ਪ੍ਰਬੰਧ ਕੀਤਾ ਜਾਵੇਗਾ । ਇਸ ਦੇ ਲਈ ਸਾਨੂੰ ਆਪਣਾ ਐਕਸਚੇਂਜ ਬਣਾਉਣਾ ਪੈਣਾ ਹੈ, ਜਿਹੜਾ ਅਸੀਂ ਛੇਤੀ ਹੀ ਪ੍ਰਬੰਧ ਕਰਾਂਗੇ ।

[ਵਿੱਤ ਮੰਤਰੀ]

ਇਥੇ ਇਕ ਸ਼ਕਾਇਤ ਇਹ ਵੀ ਸੀ ਕਿ ਜਿਹੜਾ ਖਾਣਾ ਮਿਲਦਾ ਹੈ ਉਹ ਬਹੁਤ ਮਾੜਾ ਦਿੱਤਾ ਜਾਂਦਾ ਹੈ । ਇਸ ਦੇ ਲਈ ਸਾਨੂੰ ਸਾਰੀਆਂ ਡੀਟੇਲਜ਼ ਮਿਲੀਆਂ ਹਨ । ਉਹ ਇਹ ਕਿ ਜਿਹੜੇ ਮੁਲਾਜ਼ਮ ਹਨ, ਸਾਡਾ ਖਾਣਾ ਬਣਾਉਣ ਦਾ ਕੰਮ ਕਰਦੇ ਹਨ, ਉਨ੍ਹਾਂ ਦਾ ਖਰਚਾ ਸਾਡੇ ਖਾਣੇ ਵਿਚੋਂ ਕੱਟਿਆ ਜਾਂਦਾ ਹੈ । ਇਹ ਕਈ 4800 ਦੇ ਕਰੀਬ ਬਣਦਾ ਹੈ । ਇਸ ਖਰਚੇ ਨੂੰ ਘਟਾਉਣ ਲਈ ਅਤੇ ਅੱਛਾ ਖਾਣਾ ਸਪਲਾਈ ਕਰਨ ਲਈ ਸਾਨੂੰ ਪਹਿਲਾ ਇਕ ਬਿਲ ਹਾਊਸ ਵਿਚ ਲਿਆਉਣਾ ਪੈਣਾ ਹੈ । ਜੋ ਸ਼ਰਤਾਂ ਇਕ ਐਮ. ਐਲ. ਏ. ਤੇ ਲਾਗੂ ਹੁੰਦੀਆਂ ਹਨ, ਉਹ ਇਸ ਬਿਲ ਰਾਹੀਂ ਰੀਮਵ ਕੀਤੀਆਂ ਜਾਣਗੀਆਂ । ਇਸ ਤੋਂ ਬਾਅਦ ਇਹ ਖਾਣਾ ਵੀ ਅੱਛਾ ਮਿਲ ਜਾਵੇਗਾ ਅਤੇ ਸਸਤਾ ਵੀ ਪਵੇਗਾ ।

ਅਗੇ ਡੀਮਾਂਡ ਨੰ: 33 ਰਾਹੀਂ 1,36,00,000 ਦੀ ਮੰਗ ਕੀਤੀ ਗਈ ਹੈ । ਕੈਪੀਟਲ ਆਊਟਲੇ ਆਨ ਪਬਲਿਕ ਵਰਕਸ । ਇਸ ਦੇ ਤਹਿਤ ਮਾਡਲ ਵਿਲੇਜ ਸਕੀਮਜ਼ ਆਉਂਦੀਆਂ ਹਨ । ਪੈਸਾ ਛਕਣ ਵਾਲੇ ਤਾਂ ਰਾਹ ਪੈ ਗਏ ਪਰ ਉਨ੍ਹਾਂ ਦੇ ਅਧੂਰੇ ਕੰਮਾਂ ਨੂੰ ਤਾਂ ਅਸੀਂ ਹੀ ਪੂਰਾ ਕਰਨਾ ਹੈ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਵਜ਼ੀਰ ਸਾਹਿਬ ਨੇ ਇਹ ਕਿਹਾ ਕਿ ਛਕਣ ਵਾਲੇ ਤਾਂ ਰਾਹ ਪੈ ਗਏ । ਮਨਿਸਟਰ ਸਾਹਿਬ ਦੀ ਤਾਂ ਇਹ ਜ਼ਿੰਮੇਵਾਰੀ ਹੈ, ਜੇ ਉਨ੍ਹਾਂ ਨੂੰ ਕਿਸੇ ਦੀ ਨੀਅਤ ਤੇ ਸ਼ੱਕ ਹੈ ਉਹ ਇਨਕੁਆਇਰੀ ਕਿਉਂ ਨਹੀਂ ਕਰਾਉਂਦੇ ?

**ਵਿੱਤ ਮੰਤਰੀ**: ਸਪੀਕਰ ਸਾਹਿਬ, ਬਹੁਤ ਇਨਕੁਆਇਰੀਆਂ ਚਲ ਰਹੀਆਂ ਹਨ ਅਤੇ ਪਿੰਡਾਂ ਦਾ ਲੱਖਾਂ ਰੁਪਿਆ ਜਿਹੜਾ ਉਨ੍ਹਾਂ ਤੇ ਖਰਚ ਹੋਣਾ ਸੀ ਖਰਾਬ ਹੋਇਆ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੈਂ ਤਾਂ ਸਗੋਂ ਉਨ੍ਹਾਂ ਦੀ ਸਪੋਰਟ ਕੀਤੀ ਹੈ ਕਿ ਉਹ ਕਮਿਸ਼ਨ ਬਣਾਉਣ ਭਾਵੇਂ ਦਵੇ ਕਮਿਸ਼ਨ ਹੋਵੇ ਜਾਂ ਦਾਸ ਕਮਿਸ਼ਨ ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ......(ਸ਼ੋਰ)

**ਵਿੱਤ ਮੰਤਰੀ**: ਤੁਸੀਂ ਕੀ ਗੱਲਾਂ ਕਰਦੇ ਹੋ । ਮੇਰੇ ਆਪਣੇ ਹਲਕੇ ਦੇ ਪਿੰਡਾਂ ਦੀਆਂ ਨਾਲੀਆਂ ਟੁਟੀਆਂ ਹੋਈਆਂ ਹਨ । ਲੱਖਾਂ ਰੁਪਿਆ ਲੋਕ ਖਾ ਗਏ । ਨਾ ਕਿਤੇ ਸੀਮਿੰਟ ਲਗਿਆ ਨਾ ਇੱਟਾਂ ਲੱਗੀਆਂ ਹਨ; ਕੋਈ ਖਰਚ ਨਹੀਂ ਕੀਤਾ ।

ਇਸ ਲਈ ਇਹ ਪੈਸਾ ਅਸੀਂ ਲਿੰਕ ਰੋਡਜ਼ ਆਦਿ ਲਈ ਸਿੱਧਾ ਪੰਚਾਇਤਾਂ ਨੂੰ ਦੇ ਦਿਤਾ ਹੈ । ਇਨ੍ਹਾਂ ਵਾਂਗ ਪੀ. ਡਬਲਿਊ ਡੀ. ਕੋਲੋਂ ਇਹ ਕੰਮ ਨਹੀਂ ਕਰਵਾ ਰਹੇ । ਫਿਰ ਅਸੀਂ 18 ਲੱਖ ਰੁਪਿਆ ਪੈਨਸ਼ਨਾਂ ਵਾਸਤੇ ਮੰਗਿਆ ਹੈ । ਓਲਡ-ਏਜ-ਪੈਨਸ਼ਨਾਂ ਵਾਸਤੇ, ਵਿਡੋਜ਼ ਵਾਸਤੇ ਅਤੇ ਸਰਕਾਰੀ ਮੁਲਾਜ਼ਮਾਂ ਦੀਆਂ ਪੈਨਸ਼ਨਾਂ ਵਾਸਤੇ । ਇਸ ਬਾਰੇ ਵੀ ਮੈਂਬਰ ਸਾਹਿਬਾਨ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਹ ਜ਼ਰੂਰੀ ਹੈ ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਕਈ ਪਿੰਡਾਂ ਵਿਚ ਇੱਟਾਂ ਆਦਿ ਖਾ ਗਏ ਹਨ ਕੀ ਇਸ ਗੱਲ ਦੀ ਇਨਕੁਆਇਰੀ ਹੋਵੇਗੀ ।

**ਵਿੱਤ ਮੰਤਰੀ**: ਮੈਂ ਤਾਂ ਜਵਾਬ ਦਿਤਾ ਹੈ ਕਿ ਕਈ ਪਿੰਡਾਂ ਵਿਚ ਇਹ ਇਨਕੁਆਇਰੀ ਹੋ ਵੀ ਰਹੀ ਹੈ । ਜੇ ਕੋਈ ਪਿੰਡ ਤੁਹਾਡੇ ਨੋਟਿਸ ਵਿਚ ਵੀ ਹੈ ਤਾਂ ਦਸ ਦਿਉ ਉਥੇ ਵੀ ਇਨਕੁਆਇਰੀ ਕਰਵਾ ਦਿਆਂਗੇ ।

ਫਿਰ ਸਪੀਕਰ ਸਾਹਿਬ ਇਸ ਤੋਂ ਅੱਗੇ Capital outlay on Schemes of Agricultural Improvement Research ਦਾ ਜ਼ਿਕਰ ਆਇਆ ਹੈ। ਇਸ ਵਿਚ ਸ਼ਾਮਲ ਹਨ ।

Agriculture Credit Stabilization Fund.

Scheme for educated unemployed persons.

Additional assistance for Beas Project.

Additional provision for expenditure on the cost of equipment and machinery for Milk Plant, Bhatinda under the Scheme "Establishment of Rural Creameries in various Milk Pockets":

Additional provision for expenditure on the cost of equipment and machinery for Rural Dairy Centre, Balachaur, under the Scheme "Establishment of Rural Dairy Centre."

Additional expenditure on Minor, Medium aud Major Irrigation Works.

ਇਸ ਤਰ੍ਹਾਂ ਸਪੀਕਰ ਸਾਹਿਬ ਮੈਂ ਕਹਿ ਸਕਦਾ ਹਾਂ ਕਿ 19 ਕਰੋੜ ਵਿਚੋਂ ਜ਼ਿਆਦਾ ਪੈਸਾ ਅਸੀਂ ਰਿਲੀਫ ਆਦਿ ਲਈ ਅਤੇ ਡਿਵੈਲਪਮੈਂਟ ਦੇ ਕੰਮਾਂ ਲਈ ਮਗਿਆ ਹੈ । ਜਾਂ ਸਿਹਤ ਲਈ ਮੰਗਿਆ ਹੈ । ਜਾਂ ਖੇਤੀਬਾੜੀ ਦੇ ਵਿਕਾਸ ਲਈ ਮੰਗਿਆ ਹੈ ਕਿਉਂਕਿ ਕਈ ਸਕੀਮਾਂ ਨਵੰਬਰ ਵਿਚ ਕਲੀਅਰ ਹੋਣੀਆਂ ਸਨ । ਔਰ ਨਵੇਂ ਜ਼ਜ਼ਬਾਤ ਸੀ, ਨਵੇਂ ਆਈਡੀਏ ਸੀ, ਇਸ ਲਈ ਡਿਵੈਲੱਪਮੈਂਟ ਦੇ ਕੰਮਾਂ ਲਈ ਅਸੀਂ ਇਹ ਸਪਲੀਮੈਂਟਰੀ ਐਸਟੀਮੈਂਟਸ ਲਿਆਂਦਾ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਡਿਵੈਲੱਪਮੈਂਟ ਦੇ ਕੰਮਾਂ ਨੂੰ ਤੇਜ਼ੀ ਨਾਲ ਅਗੇ ਚਲਾਇਆ ਜਾਵੇਗਾ । (ਥੰਪਿੰਗ) ਫਿਰ ਸਪੀਕਰ ਸਾਹਿਬ ਕੁਝ ਸੁਝਾਉ ਆਏ ਹਨ । ਅਜ਼ਾਦ ਜੀ ਨੇ ਕਿਹਾ ਹੈ ਕਿ ਗੁਰੂ ਰਵੀਦਾਸ ਜੀ ਦਾ ਜਨਮ ਦਿਨ ਮਨਾਇਆ ਜਾਵੇ । ਇਹ ਬੜੀ ਅੱਛੀ ਸੁਜੇਸ਼ਨ ਸੀ ਅਤੇ ਚੀਫ ਮਨਿਸਟਰ ਸਾਹਿਬ ਇਸ ਬਾਰੇ ਪਹਿਲਾਂ ਹੀ ਬਿਆਨ ਦੇ ਚੁੱਕੇ ਹਨ ਕਿ ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਜਾਂ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਮਨਾਇਆ ਜਾਂਦਾ ਹੈ, ਉਸ ਤਰ੍ਹਾਂ ਰਵੀਦਾਸ ਜੀ ਦਾ ਜਨਮਦਿਨ ਵੀ ਮਨਾਇਆ ਜਾਵੇਗਾ ਔਰ ਇਸ ਵਾਸਤੇ ਸਰਕਾਰ ਪੈਸਾ ਦੇਵੇਗੀ ।

**ਭਗਤ ਗੁਰਾਂ ਦਾਸ ਹੰਸ**: ਕੀ ਬਾਲਮੀਕ ਜੀ ਦਾ ਦਿਨ ਵੀ ਸਰਕਾਰੀ ਤੌਰ ਤੇ ਮਨਾਇਆ ਜਾਵੇਗ ?

**ਵਿੱਤ ਮੰਤਰੀ**: ਉਹ ਤਾਂ ਪਹਿਲੇ ਹੀ ਮਨਾਇਆ ਜਾਂਦਾ ਹੈ । ਮੈਂ ਅਰਜ਼ ਕਰਾਂ ਕਿ ਤੁਸੀਂ ਇਸ ਨੂੰ ਪ੍ਰਾਈਵੇਟ ਤੌਰ ਤੇ ਮਨਾਉਣਾ ਨਾ ਛੱਡਣਾ। ਸਰਕਾਰ ਤਾਂ 5 ਜਾਂ 10 ਥਾਂਵਾਂ ਤੇ ਫੰਕਸ਼ਨ ਕਰ ਦੇਵੇਗੀ ਪਰ ਸਾਰੇ ਪੰਜਾਬ ਵਿਚ ਫੰਕਸ਼ਨ ਤਾਂ ਪ੍ਰਾਈਵੇਟ ਤੌਰ ਤੇ ਹੀ ਕੀਤੇ ਜਾ ਸਕਦੇ ਹਨ । ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਪ੍ਰਾਈਵੇਟ ਤੌਰ ਤੇ ਇਹ ਦਿਨ ਨਾ ਮਨਾਉਣਾ ਛਡਣਾ ।

**ਭਗਤ ਗੁਰਾਂ ਦਾਸ ਹੰਸ**: ਸਪੀਕਰ ਸਾਹਿਬ, ਮੇਰਾ ਮਤਲਬ ਹੈ ਕਿ ਜਿਸ ਤਰ੍ਹਾਂ ਰਾਮ ਚਰਿੱਤਰ ਮਾਨਸ ਨੂੰ ਇਨ੍ਹਾਂ ਨੇ ਰੁਪਿਆ ਦਿਤਾ ਹੈ ਕੀ ਇਸ ਤਰ੍ਹਾਂ ਬਾਲਮੀਕੀ ਰਮਾਇਣ ਨੂੰ ਵੀ ਇਹ ਰੁਪਿਆ ਦੇਣਗੇ । ਬਾਲਮੀਕ ਨੇ ਹਰ ਇਕ ਬੰਦੇ ਨੂੰ ਇਕੋ ਜਿਹਾ ਸਮਝਿਆ ਸੀ

(ਵਿਘਨ)

**ਵਿੱਤ ਮੰਤਰੀ**: ਮੈਂ ਤੇ ਚੀਫ ਮਨਿਸਟਰ ਸਾਹਿਬ ਇਸ ਬਾਰੇ ਪਹਿਲਾਂ ਹੀ ਫੈਸਲਾ ਕਰ ਚੁਕੇ ਹਾਂ ਕਿ ਜੇ ਇਨ੍ਹਾਂ ਦੀ ਦਰਖਾਸਤ ਇਸ ਬਾਰੇ ਆਈ ਤਾਂ ਉਸ ਤੇ ਹਮਦਰਦੀ ਨਾਲ ਗੌਰ ਕੀਤਾ ਜਾਵੇਗਾ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਆਨ ਏ ਪੁਆਇੰਟ ਆਫ ਕਲੈਰੀਫੀਕੇਸ਼ਨ ਸਰ। ਸਪੀਕਰ ਸਾਹਿਬ ਮੈਂ ਗੁਰੂ ਰਵੀਦਾਸ ਜੀ ਦਾ ਜਨਮ ਦਿਨ ਮਨਾਉਣ ਲਈ ਨਹੀਂ ਸੀ ਕਿਹਾ ਸਗੋਂ ਮੈਂ ਇਹ ਕਿਹਾ ਸੀ ਕਿ ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਸ਼ਤਾਬਦੀ ਮਨਾਈ ਗਈ ਹੈ ਕੀ ਇਸ ਤਰ੍ਹਾਂ ਗੁਰੂ ਰਵੀਦਾਸ ਦੀ 600ਵੀਂ ਸ਼ਤਾਬਦੀ ਜੋ ਕਿ 1975-76 ਵਿਚ ਆ ਰਹੀ ਹੈ, ਸਰਕਾਰੀ ਪੱਧਰ ਤੇ ਮਨਾਈ ਜਾਵੇਗੀ।

**ਵਿੱਤ ਮੰਤਰੀ**: ਜਿਸ ਤਰ੍ਹਾਂ ਕਹੋਗੇ ਕਰ ਲਵਾਂਗੇ। ਫਿਰ ਸਪੀਕਰ ਸਾਹਿਬ ਇਥੇ ਪੁਲਿਸ ਬਾਰੇ ਜ਼ਿਕਰ ਆਇਆ ਹੈ। ਕਈ ਮੈਂਬਰਾਂ ਨੇ ਇਹ ਕਿਹਾ ਹੈ ਕਿ ਇਸ ਦੇ ਕਰਮਚਾਰੀਆਂ ਨੂੰ ਜ਼ਿਆਦਾ ਪੈਸੇ ਦਿਤੇ ਗਏ ਹਨ। ਜ਼ਿਆਦਾ ਰਿਲੀਫ਼ ਦਿਤਾ ਗਿਆ ਹੈ। ਇਸ ਬਾਰੇ ਮੈਂ ਅਰਜ਼ ਕਰਾਂ ਕਿ ਪੁਲਿਸ ਵਾਲਿਆਂ ਨੂੰ ਕਨਵੇਐਂਸ ਦੀ ਮੁਸ਼ਕਲ ਹੁੰਦੀ ਹੈ ਅਤੇ ਹੋਰ ਕਈ ਪ੍ਰੋਬਲਮਜ਼ ਹਨ ਇਸ ਵਾਸਤੇ ਉਨ੍ਹਾਂ ਨੂੰ ਇਹ ਰਿਲੀਫ਼ ਦਿਤੀ ਗਈ ਹੈ। ਮੈਂਬਰਾਂ ਨੂੰ ਇਸ ਬਾਰੇ ਤੌਖਲਾ ਕਰਨ ਦੀ ਕੋਈ ਲੋੜ ਨਹੀਂ ਕਿ ਸੀ.ਆਈ.ਡੀ. ਨੂੰ ਇਹ ਰਿਲੀਫ਼ ਕਿਉਂ ਦਿਤੀ ਗਈ ਹੈ। ਜੇ ਸੀ. ਆਈ. ਡੀ. ਚੰਗੀ ਹੋਵਗੀ ਤਾਂ ਸਾਡੇ ਵਰਗੇ ਸਰਹੱਦੀ ਸੂਬੇ ਨੂੰ ਅਸਪਾਇਨੇਜ਼ ਦੀ ਗੱਦਾਰੀ ਦੀ, ਜਾਂ ਜੇ ਕੋਈ ਬਾਹਰਲੇ ਮੁਲਕ ਦਾ ਏਜੰਟ ਹੋਇਆ ਤਾਂ ਉਸ ਦੀ ਖਬਰ ਮਿਲ ਜਾਇਆ ਕਰੇਗੀ। ਇਸ ਲਈ ਚੰਗੀ ਸੀ. ਆਈ. ਡੀ. ਦਾ ਹੋਣਾ ਜ਼ਰੂਰੀ ਹੈ। ਫਿਰ ਇਥੇ ਪੁਲੀਸ ਬਾਰੇ ਕੁਝ ਹੋਰ ਗੱਲਾਂ ਵੀ ਕਹੀਆਂ ਗਈਆਂ ਹਨ। ਇਹ ਕਿਹਾ ਗਿਆ ਹੈ ਕਿ ਇਕ ਥਾਣੇਦਾਰ ਨੂੰ ਬਦਲ ਦਿਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਦੇਖਣਾ ਚੀਫ਼ ਮਨਿਸਟਰ ਸਾਹਿਬ ਜਾਂ ਐਡਮਨਿਸਟਰੇਸ਼ਨ ਦਾ ਕੰਮ ਹੈ ਕਿ ਕਿਸ ਨੂੰ ਕੱਢਣਾ ਹੈ, ਕਿਸ ਨੂੰ ਰੱਖਣਾ ਹੈ, ਕਿਹੜਾ ਆਦਮੀ ਕਿਥੇ ਮੌਜੂਦ ਹੈ ਇਹ ਦੇਖਣਾ ਐਡਮਨਿਸਟਰੇਸ਼ਨ ਦਾ ਕੰਮ ਹੈ।

ਫਿਰ ਸਪੀਕਰ ਸਾਹਿਬ, ਐਜੂਕੇਸ਼ਨ ਦੀ ਮੱਦ ਹੈ। ਇਸ ਲਈ 18 ਲੱਖ ਰੁਪਿਆ ਮੰਗਿਆ ਗਿਆ ਹੈ। ਇਹ ਰੁਪਿਆ ਪ੍ਰਾਈਵੇਟ ਕਾਲਜਾਂ ਨੂੰ ਦਿਤਾ ਜਾਵੇਗਾ ਟੀਚਰਾਂ ਲਈ, ਤਾਂ ਕਿ ਉਨ੍ਹਾਂ ਨੂੰ ਵੀ ਸਰਕਾਰੀ ਟੀਚਰਾਂ ਵਰਗੀਆਂ ਸਹੂਲਤਾਂ ਮਿਲ ਸਕਣ।

**ਕਾਮਰੇਡ ਸੱਤ ਪਾਲ ਡਾਂਗ**: ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ ਸਰ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਰੁਪਿਆ 1972-73 ਲਈ ਮੰਗਿਆ ਗਿਆ ਹੈ ਜਾਂ 1973-74 ਲਈ। ਜੇ ਇਹ 1972-73 ਲਈ ਮੰਗਿਆ ਗਿਆ ਹੈ ਤਾਂ 1973-74 ਲਈ ਕਿੰਨਾ ਰੁਪਿਆ ਰਖਿਆ ਗਿਆ ਹੈ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਹ ਸਪਲੀਮੈਂਟਰੀ ਐਸਟੀਮੇਟਸ 1972-73 ਦੇ ਹਨ। ਅਸਲ ਵਿਚ ਇਹ ਪੈਸਾ ਦੇ ਦਿਤਾ ਗਿਆ ਹੈ ਕੰਨਟੈਂਜੰਸੀ ਫ਼ੰਡ ਵਿਚੋਂ। ਹੁਣ ਤਾਂ ਸਿਰਫ਼ ਉਸ ਨੂੰ ਰੀਕੂਪ ਕਰਨ ਲਈ ਇਥੇ ਐਸਟੀਮੇਟ ਲਿਆਂਦੇ ਗਏ ਹਨ।

ਫਿਰ ਸਪੀਕਰ ਸਾਹਿਬ, ਇਥੇ ਕੁਝ ਲੈਂਡ ਅਤੇ ਲੈਂਡ ਲਾਰਡਜ਼ ਬਾਰੇ ਕਿਹਾ ਗਿਆ ਹੈ । ਮੈਂ ਸਰਦਾਰ ਦਿਲਬਾਗ ਸਿੰਘ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਵਾਟਰ ਚਾਰਜਿਜ਼ ਅਤੇ ਇਲੈਕਟ੍ਰੀਸਿਟੀ ਦੇ ਟੈਰਿਫ ਸਾਰਿਆਂ ਸੂਬਿਆਂ ਨਾਲੋਂ ਘੱਟ ਹਨ । ਇਸ ਗੱਲ ਵਿਚ ਸਾਡੀ ਫਾਇਨਾਂਸ ਕਮਿਸ਼ਨ ਨੇ ਨੁਕਤਾਚੀਨੀ ਵੀ ਕੀਤੀ ਸੀ ਪਰ ਅਸੀਂ ਨਹੀਂ ਮੰਨੇ ਅਸੀਂ ਕਿਹਾ ਕਿ ਤੁਸੀਂ ਬੇਸ਼ਕ ਇਸ ਨੂੰ ਸਾਡੀ ਹਿਡਨ ਸਬਸਿਡੀ ਸਮਝ ਲਉ ਪਰ ਪੰਜਾਬ ਜਿਹੜਾ ਕਿ ਸਾਰੇ ਦੇਸ਼ ਨੂੰ ਅੰਨ ਦੇਂਦਾ ਹੈ, ਉਸ ਦੇ ਕਿਸਾਨਾਂ ਨੂੰ ਅਸੀਂ ਸਹੂਲਤ ਦਿਆਂਗੇ । ਸੋ ਇਥੇ ਕਿਸਾਨਾਂ ਨੂੰ ਹਰ ਇਕ ਸਹੂਲਤ ਦਿਤੀ ਜਾਂਦੀ ਹੈ । ਹਾਂ ਜ਼ਿਮੀਂਦਾਰਾਂ ਨੂੰ ਨਹੀਂ ਦਿਤੀ ਜਾਂਦੀ । ਜ਼ਿਮੀਂਦਾਰ ਤੋਂ ਮਤਲਬ ਹੈ ਵੱਡੇ ਵੱਡੇ ਜ਼ਿਮੀਦਾਰ । ਬਾਕੀ ਜੋ 95% ਗਰੀਬ ਕਿਸਾਨ ਹਨ ਉਨ੍ਹਾਂ ਵਲ ਸਰਕਾਰ ਦਾ ਬਹੁਤ ਧਿਆਨ ਹੈ ।

ਫਿਰ ਸਪੀਕਰ ਸਾਹਿਬ ਇਥੇ ਗਵਰਨਰ ਸਾਹਿਬ ਦੇ ਇਕ ਲੱਖ ਰੁਪਏ ਦਾ ਜ਼ਿਕਰ ਆਇਆ । ਹਾਲਾਂਕਿ ਉਹ ਚਾਰਜਡ ਅਮਾਊਂਟ ਸੀ । ਪਰ ਫਿਰ ਵੀ ਮੈਂ ਦਸ ਦਿਆਂ ਕਿ ਉਨ੍ਹਾਂ ਨੂੰ ਡਿਸਕਰੀਸ਼ਨਰੀ ਫੰਡ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੂੰ ਵੀ ਕਈ ਐਜੂਕੇਸ਼ਨਲ ਇੰਸਟੀਚੂਸ਼ਨਜ਼ ਵਿਚ ਜਾਣਾ ਪੈਂਦਾ ਹੈ । ਉਹ ਆਪ ਵੀ ਇਕ ਵੱਡੇ ਐਜੂਕੇਸ਼ਨਿਸਟ ਹਨ ।

ਸੇਲਜ਼ ਟੈਕਸ ਬਾਰੇ ਮੈਂ ਕਪੂਰ ਸਾਹਿਬ ਨੂੰ ਅਰਜ ਕਰਨੀ ਚਾਹੁੰਦਾ ਹਾਂ । ਜੋ ਇਨ੍ਹਾਂ ਨੇ ਸੇਲਜ਼ ਟੈਕਸ ਦੇ ਬਾਰੇ ਵਿਚ ਸੁਝਾਉ ਦਿਤੇ ਹਨ ਉਹ ਅਸੀਂ ਪਹਿਲਾਂ ਹੀ ਬਹੁਤ ਹੱਦ ਤਕ ਮੰਨ ਲਏ ਹਨ । ਅਸੀਂ ਵਪਾਰੀਆਂ ਦੀਆਂ ਮੰਗਾਂ ਨੂੰ ਮੰਨਿਆ ਹੈ । ਜਿਹੜੇ ਇਨ੍ਹਾਂ ਨੂੰ ਇਕ ਲੱਖ ਟਰਨ ਉਵਰ ਲਾਈਸੈਂਸ ਲੈਣੇ ਪੈਂਦੇ ਸਨ ਅਤੇ ਇਹ ਟਰਨ ਉਵਰ ਤਾਂ ਹਰ ਸਾਲ ਵਧਾਉਣਾਂ ਹੀਂ ਹੁੰਦਾ ਹੈ, ਇਸ ਬਾਰੇ ਮੰਗ ਉਨ੍ਹਾਂ ਦੀ ਮੰਨ ਲਈ ਗਈ ਸੀ ਇਹ ਟੈਕਸ ਤਾਂ ਵਪਾਰੀਆਂ ਨੇ ਉਗਰਾਹ ਕੇ ਉਨ੍ਹਾਂ ਲੋਕਾਂ ਤੋਂ ਸਰਕਾਰ ਨੂੰ ਦੇਣਾ ਹੈ । ਸੇਲਜ਼ ਟੈਕਸ ਤਾਂ ਕਨਜ਼ਿਊਮਰ ਤੇ ਲਗਦਾ ਹੈ ਅਤੇ ਇਹ ਵਪਾਰੀਆਂ ਤੇ ਨਹੀਂ ਲਗਦਾ। ਇਹ ਛੋਟੀਆਂ ਛੋਟੀਆਂ ਤਕਲੀਫ਼ਾਂ ਵਪਾਰੀਆਂ ਦੀਆਂ ਹਟਾ ਦਿਤੀਆਂ ਹਨ । ਇਹ ਵਪਾਰੀ ਤਾਂ ਨੰਬਰਦਾਰ ਦਾ ਕੰਮ ਕਰਦੇ ਹਨ ਅਤੇ ਲੋਕਾਂ ਤੋਂ ਸੇਲਜ਼ ਟੈਕਸ ਉਗਰਾਹਕੇ ਸਰਕਾਰ ਨੂੰ ਦਿੰਦੇ ਹਨ। (ਘੰਟੀ) ਐਨਾ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਇਹ ਡਿਮਾਂਡਜ਼ ਟੇਕ ਅਪ ਕੀਤੀਆਂ ਜਾਣ ।

**Demand No. 2**

Mr. **Speaker** : Question is—That a Supplementary sum not exceeding Rs. 4,03,680- be granted to the Governor to defray the charges that will come in course of payment for the year ending 31st March, 1973 in respect of 10 State Excise Duties.

*The Motion was carried*

**Demand No. 4**

**Mr. Speaker : Question is**— That a Supplementary sum not exceeding Rs. 3,18,600/- be granted to the Governor to defray the charges that will come in course of payment for the year ending 31st March, 1973 in respect of 12-Sales Tax.

*The Motion was carried*

Demand No. 5

**Mr. Speaker : Question is**— That a Supplementary sum not exceeding Rs. 1,26,120/- be granted to the Governor to defray the charges that will come in course of payment for the year ending 31st March, 1973 in respect of 13 Other Taxes and Duties.

*The Motion was carried*

Demand No. 7

**Mr. Speaker : Question is**— That a Supplementary sum not exceeding Rs. 16,300/- be granted to the Governor to defray the charges that will come in course of payment for the year ending 31st March, 1973 in respect of 15 Registration.

*The Motion was carried*

Demand No. 12

**Mr. Speaker : Question is**— That a Supplementary sum not exceeding Rs. 68,20,370/- be granted to the Governor to defray the charges that will come in course of payment for the year ending 31st March, 1973 in respect of 23 Police.

*The Motion was carried*

Demand No. 13

**Mr. Speaker : Question is**— That a Supplementary sum not exceeding Rs. 82,000/- be granted to the Governor to defray the charges that will come in course of payment for the year ending 31st March, 1973 in respect of 25 Supplies and Disposals.

*The Motion was carried*

Demand No. 14

**Mr. Speaker : Question is**— That a Supplementary sum not exeeeding Rs. 10 be granted to the Governor to defray the charges that will come in course of payment for the year ending 31st March, 1973 in respect of 26 Miscellaneous Departments.

*The Motion was carried*

Demand No. 15

**Mr. Speaker : Question is**—That a Supplementary sum not exceeding Rs. 26,920 be granted to the Governor to defray the charges that will come in course of payment for the year ending 31st March, 1973 in respect of 27 Scientific Departments

*The Motion was carried*

Demand No. 16

**Mr. Speaker : Question is**— That a Supplementary sum not exceeding Rs. 3,38,09,050/- be granted to the Governor to defray the charges that will come in course of payment for the year ending 31st March, 1973 in respect of 28 Education.

*The Motion was carried*

[ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲਾਂ]

ਜਿਹੜੀ ਹੁਣ ਕੁਆਲੀਫਿਕੇਸ਼ਨ ਰਖੀ ਹੈ ਉਹ ਘੱਟੋ ਘਟ ਬੀ.ਏ. ਹੈ। ਦੂਸਰੀ ਗੱਲ ਜਿਹੜੀ ਮੈਂਬਰ ਸਾਹਿਬ ਨੇ ਕਹੀ ਹੈ ਕਿ ਸਰਦਾਰ ਗੁਰਦੀਪ ਸਿੰਘ ਅਤੇ ਸਰਦਾਰ ਸੇਵਾ ਸਿੰਘ ਨੂੰ ਅਕਾਮੋਡੇਟ ਕਰਨ ਲਈ ਕੁਆਲੀਫਿਕੇਸ਼ਨ ਘੱਟ ਕੀਤੀ ਹੈ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਦੋਵੇਂ ਸਾਹਿਬਾਨ ਬੀ.ਏ.,ਐਲ.ਐਲ.ਬੀ. ਹਨ।

**ਚੌਧਰੀ ਜਗਤ ਰਾਮ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਹੁਣ ਲਾਏ ਹਨ ਉਨ੍ਹਾਂ ਦੀ ਕੁਆਲੀਫਿਕੇਸ਼ਨ ਬੀ.ਏ. ਹੈ ਜਾਂ ਕਿਸੇ ਦੀ ਘੱਟ ਵੀ ਹੈ ?

**ਰਾਜ ਮੰਤਰੀ** : ਜਿਥੇ ਪੁਲਿਟੀਕਲ ਸਫਰਰ ਦਾ ਸਵਾਲ ਹੋਵੇ, ਹਰੀਜਨ ਮੈਂਬਰ ਦਾ ਹੋਵੇ ਜਾਂ ਕਿਸੇ ਬੈਕਵਰਡ ਦਾ ਹੋਵੇ ਸਰਕਾਰ ਕੁਆਲੀਫਿਕੇਸ਼ਨਜ਼ ਰਿਲੈਕਸ ਕਰ ਸਕਦੀ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਜੈਇੰਦਰ ਸਿੰਘ ਜੀ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੇ ਮੈਂਬਰ ਬਣਾਏ ਗਏ ਹਨ, ਉਹ ਨਾ ਬੀ.ਏ. ਹਨ ਨਾ ਐਲ.ਐਲ.ਬੀ. ਹਨ, ਉਨ੍ਹਾਂ ਦੀ ਕੀ ਕੁਆਲੀਫਿਕੇਸ਼ਨ ਹੈ ਜੋ ਉਨ੍ਹਾਂ ਨੂੰ ਮੈਂਬਰ ਬਣਾਇਆ ਗਿਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੈ ਇੰਦਰ ਸਿੰਘ ਜੀ ਗਿੱਲ ਮਨਿਸਟਰੀ ਦੇ ਵੇਲੇ ਮੈਂਬਰ ਬਣ ਗਏ ਸਨ, ਅਤੇ ਫਿਰ ਪ੍ਰੈਜ਼ੀਡੈਂਟ ਰੂਲ ਵੇਲੇ ਵੀ ਮੈਂਬਰ ਬਣੇ। ਉਨ੍ਹਾਂ ਦੀ ਕੁਆਲੀਫਿਕੇਸ਼ਨ ਬਾਰੇ ਹਾਲੇ ਤਕ ਮੇਰੇ ਕੋਲ ਇਤਲਾਹ ਨਹੀਂ ਪਹੁੰਚੀ, ਜਦੋਂ ਮਿਲ ਗਈ ਮੈਂ ਹਾਊਸ ਨੂੰ ਇਤਲਾਹ ਦੇ ਦਿਆਂਗਾ।

PROPOSED REMOVAL OF EXECUTIVE OFFICER, MUNICIPAL COMMITTEE, MOGA

*1451. 1. **Comrade Saghar Singh** 2. **Comrade Satya Pal Dang**] : Will the Minister of State for Local Government and Jails be pleased to State :—

(a) whether in the month of December, 1972 Municipal Committee, Moga, decided to remove its Executive Officer; if so, the reasons thereof;

(b) whether the said decision was taken in a meeting of the said Municipal Committee; if so, the number of votes cast in favour of his removal;

(c) the date when the said Executive Officer was appointed and by whom ;

(d) whether at the time of his appointment any applications were invited and whether any candidates were interviewed, if so, their number ;

(e) whether the Government or the Department has issued any order staying the implementation of the Committee's resolution removing the Executive Officer ?

**ਸ਼੍ਰੀ ਜੋਗਿੰਦਰ ਪਾਲ ਪਾਂਡੇ** : (ੳ) ਹਾਂ ਜੀ। ਨਗਰਪਾਲਿਕਾ, ਮੋਗਾ ਦੇ ਮਤੇ ਵਿੱਚ, ਉਹ ਕਾਰਨ ਨਹੀਂ ਦੱਸੇ ਗਏ, ਜਿਨ੍ਹਾਂ ਕਰਕੇ ਕਾਰਜ ਸਾਧਕ ਅਫਸਰ, ਨਗਰਪਾਲਿਕਾ, ਮੋਗਾ ਨੂੰ ਰਿਮੂਵ ਕਰਨ ਦੀ ਤਜਵੀਜ਼ ਪਾਸ ਕੀਤੀ ਗਈ।

(ਬੀ) ਇਸ ਮਤੇ ਦੇ ਹੱਕ ਵਿੱਚ ਨਗਰਪਾਲਿਕਾ ਦੇ ਕੁਲ 23 ਮੈਂਬਰਾਂ ਵਿੱਚੋਂ 16 ਮੈਂਬਰਾਂ ਨੇ ਵੋਟ ਪਾਏ ।

(ਸੀ) ਸ਼੍ਰੀ ਸੋਹਨ ਸਿੰਘ ਨੂੰ ਸਰਕਾਰ ਦੇ ਹੁਕਮ ਮਿਤੀ 4 ਜੂਨ, 1971 ਅਧੀਨ ਧਾਰਾ 3(4) ਪੰਜਾਬ ਮਿਊਨਿਸਪਲ (ਕਾਰਜ ਸਾਧਕ ਅਫਸਰ) ਐਕਟ 1931 ਰਾਹੀਂ ਨਿਯੁਕਤ ਕੀਤਾ ਗਿਆ ਸੀ ।

(ਡੀ) ਹਾਂ ਜੀ, ਇਸ ਆਸਾਮੀ ਲਈ ਦਰਖਾਸਤਾਂ ਮੰਗੀਆਂ ਗਈਆਂ ਸਨ । 17 ਉਮੀਦਵਾਰਾਂ ਵਿੱਚੋਂ 11 ਉਮੀਦਵਾਰਾਂ ਨੂੰ ਇੰਟਰਵਿਊ ਲਈ ਸੱਦਾ ਪੱਤਰ ਘੱਲਿਆ ਗਿਆ ਸੀ । ਉਮੀਦਵਾਰਾਂ ਨਾਲ ਰਾਜ ਮੰਤਰੀ, ਸਥਾਨਕ ਸਰਕਾਰ ਨੇ ਇੰਟਰਵਿਊ ਕੀਤਾ ਸੀ, ਪਰ ਉਨ੍ਹਾਂ ਦੀ ਬਿਲਕੁਲ ਠੀਕ ਗਿਣਤੀ ਬਾਰੇ ਰਿਕਾਰਡ ਤੋਂ ਕੁਝ ਸਪਸ਼ਟ ਨਹੀਂ ।

(ਈ) ਪ੍ਰਧਾਨ, ਨਗਰਪਾਲਿਕਾ, ਮੋਗਾ ਨੂੰ ਸਰਕਾਰ ਵੱਲੋਂ ਯਾਦ ਪੱਤਰ ਨੰ: 19-2ਸੀ 1-73/509 ਮਿਤੀ 15 ਜਨਵਰੀ, 1973 ਰਾਹੀਂ ਹਦਾਇਤ ਕੀਤੀ ਗਈ ਸੀ ਕਿ ਸ਼੍ਰੀ ਸੋਹਣ ਸਿੰਘ, ਕਾਰਜ ਸਾਧਕ ਅਫ਼ਸਰ, ਨੂੰ ਸਰਕਾਰ ਦੇ ਹੁਕਮ ਤਕ ਇਸ ਆਸਾਮੀ ਤੋਂ ਫ਼ਾਰਗ ਨਾ ਕੀਤਾ ਜਾਵੇ ਅਤੇ ਸਰਕਾਰ ਨੂੰ ਉਹ ਮੈਟੀਰੀਅਲ ਦੱਸਿਆ ਜਾਵੇ, ਜਿਸ ਕਾਰਨ ਸਾਧਕ ਅਫ਼ਸਰ ਨੂੰ ਰਿਮੂਵ ਕਰਨ ਦੀ ਤਜਵੀਜ਼ ਪਾਸ ਕੀਤੀ ਗਈ ਅਤੇ ਸਬੰਧਤ ਰਿਕਾਰਡ ਵੀ ਸਰਕਾਰ ਨੂੰ ਮਾਮਲੇ ਦੀ ਛਾਣਬੀਣ ਲਈ ਘੱਲਿਆ ਜਾਵੇ, ਪਰ ਇਸ ਬਾਰੇ ਸ਼੍ਰੀ ਸੋਹਣ ਸਿੰਘ ਵੱਲੋਂ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਦਾਇਰ ਕੀਤੀ ਗਈ ਰਿੱਟ ਪਟੀਸ਼ਨ ਮਿਤੀ 5 ਫਰਵਰੀ, 1973 ਨੂੰ ਵਾਪਿਸ ਲੈਣ ਉਪਰੰਤ ਡਿਸਮਿਸ ਕੀਤੀ ਗਈ ।

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਮਿਊਨਿਸਪਲ ਕਮੇਟੀ ਦਾ ਬਹੁਤ ਭਾਰੀ ਹਿੱਸਾ ਇਹ ਮੰਗ ਕਰ ਰਿਹਾ ਹੈ ਕਿ ਇਹ ਅਫਸਰ ਯੋਗ ਨਹੀਂ ਇਸ ਨੂੰ ਹਟਾਇਆ ਜਾਵੇ ਤਾਂ ਇਤਨੀ ਦੇਰ ਇਸ ਗੱਲ ਨੂੰ ਕਿਉਂ ਲਮਕਣ ਦਿੱਤਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦੇਰ ਕੋਈ ਨਹੀਂ ਹੋਈ । ਜਿਸ ਵੇਲੇ ਕੇਸ ਆਇਆ ਤਾਂ ਫੌਰੀ ਐਕਸ਼ਨ ਲਿਆ ਗਿਆ । ਹਾਈ ਕੋਰਟ ਵਿਚ ਕੇਸ ਜਾਣ ਕਰਕੇ ਉਸ ਵੇਲੇ ਇਹ ਸਥਿਤੀ ਪੈਦਾ ਹੋਈ ਸੀ । ਇਸ ਵੇਲੇ ਕੋਈ ਖਾਸ ਮਸਲਾ ਨਹੀਂ ਹੈ ।

---

## LICENSES ISSUED FOR OPENING NEW CINEMAS

***1050. Comrade Satya Pal Dang** (Put by Comrade Dana Ram) : Will the Chief Minister be pleased to state--

(a) the names and full addresses of persons who have been granted licenses to open new cinemas in the State during the year 1972 as also during the year 1973 up-to-date together with the date when the license was issued in each case ;

(b) the number and names of those who have actually opened the cinemas ?

**ਸਰਦਾਰ ਨਸੀਬ ਸਿੰਘ** ਗਿੱਲ (ਗ੍ਰਿਹ ਅਤੇ ਉਦਯੋਗ ਮੰਤਰੀ) : (ਏ) ਤੇ (ਬੀ) ਸਬੰਧੀ ਸੂਚਨਾ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

[ਗ੍ਰਿਹ ਅਤੇ ਉਦਯੋਗ ਮੰਤਰੀ]

## ਨਵੇਂ ਸਿਨਮਿਆਂ ਨੂੰ ਲਾਇਸੈਂਸ ਦੇਣ ਸਬੰਧੀ ਸੂਚਨਾ ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਏ | ਬੀ |
|---|---|---|---|
| (1) | ਹੁਸ਼ਿਆਰਪੁਰ | ਮੈਸਰਜ਼ ਹਰਬੰਸ ਸਿੰਘ, ਗੁਰਮੀਤ ਸਿੰਘ ਪੁਤਰ ਸ਼੍ਰੀ ਮੰਸ਼ਾ ਸਿੰਘ, ਪਾਰਟਨਰਜ਼ ਨਾਨਕ ਪੈਲੇਸ, ਟਾਂਡਾ ਉਰਮਰ ਨੂੰ 27 ਅਕਤੂਬਰ, 1972 ਨੂੰ ਸਿਨਮਾ ਲਾਇਸੈਂਸ ਦਿਤਾ ਗਿਆ ਸੀ । | ਇਹ ਸਿਨਮਾ 27 ਅਕਤੂਬਰ, 1972 ਨੂੰ ਚਾਲੂ ਹੋ ਗਿਆ ਸੀ । |
| (2) | ਬਠਿੰਡਾ | ਮੈਸਰਜ਼ ਅਜਿੰਦਰ ਸਿੰਘ, ਚਰਨਜੀਤ ਸਿੰਘ ਮਾਨ, ਗੋਨਿਆਨਾ ਰੋਡ, ਬਠਿੰਡਾ ਨੂੰ ਪੁਖਰਾਜ ਸਿਨਮਾਂ ਦੇ ਨਾਂ ਹੇਠ ਮਿਤੀ 17 ਅਗਸਤ, 1972 ਨੂੰ ਲਾਇਸੈਂਸ ਦਿੱਤਾ ਗਿਆ ਸੀ । | ਇਹ ਸਿਨਮਾ ਚਾਲੂ ਹੋ ਗਿਆ ਹੈ । |
| (3) | ਲੁਧਿਆਣਾ | ਸਰਵਸ਼੍ਰੀ ਸਾਧੂ ਸਿੰਘ ਸੰਤੋਖ ਸਿੰਘ, ਅਮਰ ਸਿੰਘ, ਉਤਮ ਸਿੰਘ, ਕਰਤਾਰ ਸਿੰਘ ਤੇ ਗੁਰਮੁਖ ਸਿੰਘ ਮਾਰਫਤ ਸਾਧੂ ਸਿੰਘ ਤੇ ਬਰਦਰਜ਼, ਪਰਤਾਪ-ਹਾਊਸ ਲਿੰਕ ਰੋਡ, ਇਨਡਸਟ੍ਰੀਅਲ ਏਰੀਆ-ਬੀ ਲੁਧਿਆਣਾ ਨੂੰ 3 ਅਕਤੂਬਰ, 1972 ਨੂੰ ਸਿਨਮਾ ਬਨਾਉਣ ਦੀ ਥਾਂ ਦੀ ਮਨਜ਼ੂਰੀ ਦਿਤੀ ਗਈ ਹੈ । | |
| (4) | ਲੁਧਿਆਣਾ | ਸ਼੍ਰੀ ਦਲਜੀਤ ਸਿੰਘ, ਲਕਸ਼ਮੀ ਪੈਲੇਸ, ਲੁਧਿਆਣਾ ਨੂੰ 27 ਮਾਰਚ, 1972 ਨੂੰ ਆਪਣੇ ਸਿਨਮੇ ਦੀ ਹਦ ਅੰਦਰ ਇਕ ਮੀਨੀ ਸਿਨਮਾ ਬਨਾਉਣ ਦੀ ਮਨਜ਼ੂਰੀ ਦਿਤੀ ਹੈ । | |
| (5) | ਸੰਗਰੂਰ | ਸ਼੍ਰੀ ਲਛਮਨ ਦਾਸ ਪੁਤਰ ਸ਼੍ਰੀ ਮਾਘੀ ਰਾਮ, ਪਟਿਆਲਾ ਗੇਟ, ਸੰਗਰੂਰ ਨੂੰ ਭਵਾਨੀਗੜ੍ਹ ਵਿਖੇ ਟੂਰਿੰਗ ਟਾਕੀ ਦਾ ਲਾਇਸੈਂਸ ਮਿਤੀ 30 ਮਾਰਚ, 1972 ਤੋਂ 31 ਦਸੰਬਰ, 1972 ਤਕ ਦਿਤੀ ਸੀ । 15 ਫਰਵਰੀ, 1973 ਨੂੰ ਇਸ ਟਾਕੀ ਨੂੰ 6 ਮਹੀਨੇ ਲਈ ਹੋਰ ਚਲਾਨ ਦੀ ਆਗਿਆ ਦਿਤੀ ਹੈ । | ਇਹ ਟਾਕੀ ਚਲ ਰਹੀ ਹੈ । |
| (6) | ਪਟਿਆਲਾ | ਸ਼੍ਰੀਮਤੀ ਅਮ੍ਰਿਤ ਕੌਰ, ਸੀਬੀਆ ਹਾਊਸ ਪਟਿਆਲਾ ਨੂੰ 3 ਮਾਰਚ, 1972 ਨੂੰ ਸਿਨਮੇਂ ਦੀ ਥਾਂ ਮੰਨਜ਼ੂਰ ਕੀਤੀ ਸੀ । | |

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਸਾਡੇ ਆਨਰੇਬਲ ਮੁੱਖ ਮੰਤਰੀ ਜੀ, ਖ਼ਜ਼ਾਨਾ ਮੰਤਰੀ ਜੀ ਅਤੇ ਪਾਂਡੇ ਜੀ ਦਾ ਇਹ ਵਾਜਿਆ ਐਲਾਨ ਹੈ ਕਿ ਸਿਨਮੇ ਨੈਸ਼ਨੇਲਾਈਜ਼ ਕਰ ਦਿੱਤੇ ਜਾਣਗੇ ਅਤੇ ਫਿਲਮ ਕਾਰਪੋਰੇਸ਼ਨ ਬਣਾਈ ਜਾ ਰਹੀ ਹੈ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਾਜਿਆ ਐਲਾਨਾਂ ਦੇ ਬਾਵਜੂਦ ਬਠਿੰਡਾ, ਹੁਸ਼ਿਆਰਪੁਰ, ਲੁਧਿਆਣਾ, ਸੰਗਰੂਰ ਅਤੇ ਪਟਿਆਲੇ ਵਿਚ 1972 ਤੋਂ ਲੈ ਕੇ 1973 ਤਕ ਇਨ੍ਹਾਂ ਨੇ ਪ੍ਰਾਈਵੇਟ ਮਾਲਕਾਂ ਨੂੰ ਸਿਨਮੇ ਦੇ ਲਾਈਸੈਂਸ ਦਿਤੇ ਹਨ, ਕੀ ਇਨ੍ਹਾਂ ਦੀ ਇਹ ਕਾਰਵਾਈ ਉਨ੍ਹਾਂ ਐਲਾਨਾਂ ਦੇ ਪੇਸ਼ੇ ਨਜ਼ਰ ਜਾਇਜ਼ ਹੈ ?

**ਉਪ ਮੰਤਰੀ** : ਸਪੀਕਰ ਸਾਹਿਬ ਸਰਕਾਰ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਸੰਜੀਦਗੀ ਨਾਲ ਵਿਚਾਰ ਕਰ ਰਹੀ ਹੈ ਅਤੇ ਇਫੈਕਟਿਵ ਸਟੈਪ ਵੀ ਚੁਕੇ ਜਾ ਰਹੇ ਹਨ। ਜਿਥੋਂ ਤਕ ਲਾਈਸੈਂਸ ਦੇਣ ਦਾ ਤੁਅੱਲਕ ਹੈ ਇਹ ਇੱਕ ਲੀਗਲ ਰਾਈਟ ਹੈ ਅਤੇ ਐਕਟ ਦੇ ਮੁਤਾਬਿਕ ਡੀ.ਸੀ. ਲਾਈਸੈਂਸ ਮਨਜ਼ੂਰ ਕਰ ਦਿੰਦਾ ਹੈ ਜੇ ਉਹ ਬਾਕੀ ਦੀਆਂ ਕੰਡੀਸ਼ਨਜ਼ ਫੁਲਫਿਲ ਕਰਦੇ ਹੋਣ ਤਾਂ ਕੋਈ ਵੀ ਅਥਾਰਟੀ ਲਾਈਸੈਂਸ ਦੇਣ ਤੋਂ ਉਤਨਾ ਚਿਰ ਇਨਕਾਰ ਨਹੀਂ ਕਰ ਸਕਦੀ ਜਿੰਨਾ ਚਿਰ ਇਹ ਨੈਸ਼ਨੇਲਾਈਜ਼ ਨਾ ਹੋ ਜਾਣ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਸਰਕਾਰ ਨੇ ਬੜਾ ਸੰਜੀਦਗੀ ਨਾਲ ਐਲਾਨ ਕੀਤਾ ਹੈ ਕਿ ਅਸੀਂ ਸਿਨੇਮੇ ਕੌਮੀਕਰਣ ਕਰਨੇ ਹਨ। ਇਸ ਗੱਲ ਦੇ ਪੇਸ਼ੇਨਜ਼ਰ ਕੀ ਸਰਕਾਰ ਕੋਈ ਤਾਰ ਬੰਨ੍ਹਣ ਨੂੰ ਤਿਆਰ ਹੈ ਕਿ ਇਤਨੇ ਸਮੇਂ ਤੋਂ ਪਹਿਲਾਂ ਪਹਿਲਾਂ ਸਿਨਮੇ ਨੈਸ਼ਨੇਲਾਈਜ਼ ਕਰ ਦਿੱਤੇ ਜਾਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਤਾਰੀਖ ਮੁਕਰਰ ਨਹੀਂ ਕੀਤੀ ਜਾ ਸਕਦੀ ਕਿਉਂਕਿ ਸਿਨੇਮਿਆਂ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਐਕਟ ਜਿਹੜਾ ਕਰਨਾ ਹੈ ਉਸ ਦੇ ਵਾਸਤੇ ਪ੍ਰੇਜ਼ੀਡੈਂਟ ਦੀ ਮਨਜ਼ੂਰੀ ਬੜੀ ਜ਼ਰੂਰੀ ਹੈ। ਉਨ੍ਹਾਂ ਦੀ ਮਨਜ਼ੂਰੀ ਆਉਣ ਤੋਂ ਬਾਅਦ ਹੀ ਇਹ ਐਕਟ ਪਾਸ ਕੀਤਾ ਜਾ ਸਕਦਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਸੈਸ਼ਨ ਤੋਂ ਪਹਿਲਾਂ, ਸਾਰੇ ਵਜ਼ੀਰਾਂ ਤੋਂ ਲੈ ਕੇ ਮੁਖ ਮੰਤਰੀ ਤਕ ਨੇ ਇਹ ਡੀਂਗਾਂ ਮਾਰੀਆਂ ਸਨ ਕਿ ਅਸੀਂ ਇਸ ਸੈਸ਼ਨ ਵਿਚ ਇਹ ਐਕਟ ਜ਼ਰੂਰ ਪਾਸ ਕਰ ਲਵਾਂਗੇ। ਇਨ੍ਹਾਂ ਨੂੰ ਇਹ ਪਤਾ ਸੀ ਕਿ ਪ੍ਰਧਾਨ ਦੀ ਮਨਜ਼ੂਰੀ ਇਸ ਲਈ ਲੈਣੀ ਜ਼ਰੂਰੀ ਹੈ। ਇਹ ਸੈਸ਼ਨ ਤਾਂ ਅਜੇ 15 ਦਿਨ ਹੋਰ ਰਹਿਣਾ ਹੈ, ਇਸ ਲਈ ਇਸ ਤੋਂ ਪਹਿਲਾਂ ਪਹਿਲਾਂ ਪ੍ਰਧਾਨ ਦੀ ਮਨਜ਼ੂਰੀ ਲੈ ਕੇ ਇਸ ਨੂੰ ਪਾਸ ਕਰਾ ਲਓ।

**ਉਪ ਮੰਤਰੀ** : ਅਸੀਂ ਕੋਈ ਡੀਂਗਾਂ ਨਹੀਂ ਮਾਰੀਆਂ ਸਨ। ਅਸੀਂ ਤਾਂ ਪੰਜਾਬ ਦੀ ਜੰਤਾ ਦੀ ਅਵਾਜ਼ ਦਾ ਇਜ਼ਹਾਰ ਕੀਤਾ ਸੀ। ਅਸੀਂ ਉਸ ਦਾ ਪੂਰਾ ਇਸਤਕਬਾਲ ਕਰਦੇ ਹਾਂ। ਇਹ ਐਕਟ ਵੀ ਪਾਸ ਕਰਾਂਗੇ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਅਮਰ ਵਾਕਿਆ ਹੈ ਕਿ ਸਿਨੇਮਿਆਂ ਦੀ ਰਾਸ਼ਟਰੀਕਰਣ ਅਤੇ ਸ਼ਹਿਰੀ ਸੰਪਤੀ ਤੇ ਸੀਲਿੰਗ ਦੋਨਾਂ ਨੂੰ ਇਕੱਠਾ ਕਰ ਦਿੱਤਾ ਗਿਆ ਹੈ ?

**ਉਪ ਮੰਤਰੀ** : ਇਸ ਤੇ ਵੀ ਵਿਚਾਰ ਕੀਤਾ ਜਾ ਰਿਹਾ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਸਾਹਿਬ ਇਹ ਦੱਸਣਗੇ ਕਿ ਰੀਗਲ ਸਿਨਮਾ, ਮੋਗਾ ਜਿਸਦੇ ਸਿੱਟੇ ਵਜੋਂ ਸਾਰਾ ਮੋਗਾ ਕਾਂਡ ਹੋਇਆ, ਕੀ ਸਰਕਾਰ ਇਸ ਗੱਲ ਦਾ ਵਿਸ਼ਵਾਸ਼ ਇਸ ਸਦਨ ਨੂੰ ਦਿਵਾਏਗੀ ਕਿ ਉਸ ਸਿਨੇਮੇ ਦੇ ਲਾਈਸੈਂਸ ਨੂੰ ਰਿਨਿਊ ਨਹੀਂ ਕੀਤਾ ਜਾਵੇਗਾ ?

**ਉਪ ਮੰਤਰੀ** : ਇਸ ਬਾਰੇ ਪਬਲਿਕ ਮੀਟਿੰਗਾਂ ਵਿਚ ਮੁਖ ਮੰਤਰੀ ਸਾਹਿਬ ਐਲਾਨ ਕਰ ਚੁਕੇ ਹਨ ਕਿ ਮੋਗੇ ਦੀ ਜੰਤਾ ਦੀ ਭਾਵਨਾ ਤੋਂ ਬਗੈਰ ਅਤੇ ਉਨ੍ਹਾਂ ਦੀ ਮਰਜ਼ੀ ਤੋਂ ਬਗੈਰ ਉਸ ਸਿਨੇਮੇ ਦੇ ਲਾਈਸੈਂਸ ਨੂੰ ਰਿਨਿਊ ਨਹੀਂ ਕੀਤਾ ਜਾਵੇਗਾ । ਇਹ ਅਜੇ ਤਕ ਕੀਤਾ ਵੀ ਨਹੀਂ ਗਿਆ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਰਕਾਰ ਨੇ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨ ਦਾ ਐਲਾਨ ਕੀਤਾ ਹੈ । ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨ ਤੋਂ ਪਹਿਲਾਂ ਕੀ ਸਰਕਾਰ ਨੇ ਉਨ੍ਹਾਂ ਦੇ ਅਸੈਟਸ ਨੂੰ ਅਗਜ਼ਾਮਿਨ ਕਰਵਾ ਲਿਆ ਹੈ ਕਿ ਕੁਰਸੀਆਂ ਦੀ ਕੀ ਕੀਮਤ ਹੈ ਅਤੇ ਬਿਲਡਿੰਗ ਦੀ ਕੀ ਕੀਮਤ ਹੈ ਤਾਂ ਕਿ ਕੰਪੈਨਸੇਸ਼ਨ ਦੇਣ ਵੇਲੇ ਇਹ ਪ੍ਰੋਸੈਸ ਉਸ ਵੇਲੇ ਹੀ ਨਾ ਕਰਨਾ ਪਵੇ । ਕੀ ਇਹ ਪ੍ਰੋਸੈਸ ਕੰਪਲੀਟ ਹੋ ਗਿਆ ਹੈ ?

**ਉਪ ਮੰਤਰੀ** : ਇਸ ਦੇ ਬਾਰੇ ਵੀ ਐਗਜ਼ਾਮੀਨੇਸ਼ਨ ਕਰਵਾਈ ਜਾ ਰਹੀ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿਛੇ ਕਈ ਵਾਰੀ ਸਿਨੇਮਿਆਂ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਪ੍ਰੈਸ ਵਿਚ ਬਿਆਨ ਇਨ੍ਹਾਂ ਦੇ ਆਏ ਹਨ ਤੇ ਇਸ ਤਰ੍ਹਾਂ ਕਿੰਨੇ ਲੱਖ ਰੁਪਿਆ ਇਹ ਸਰਕਾਰ ਕੁਰੱਪਸ਼ਨ ਦੇ ਰਾਹੀਂ ਇਕੱਠਾ ਕਰ ਚੁਕੀ ਹੈ ।

**ਸ੍ਰੀ ਸਪੀਕਰ** : ਇਹ ਤਾਂ ਸਪਲੀਮੈਂਟਰੀ ਨਹੀਂ ਬਣਦਾ । (ਸ਼ੋਰ) (This is no supplementary.)

**ਸਰਦਾਰ ਬਲਵਿੰਦਰ ਸਿੰਘ ਭੁੰਦੜ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣ ਜਵਾਬ ਦਿੱਤਾ ਹੈ ਕਿ ਅਸੀਂ ਸਿਨਮੇ ਨੂੰ ਵੀ ਅਰਬਨ ਪ੍ਰਾਪਰਟੀ ਨਾਲ ਇਕੱਠਾ ਕਰਨ ਦੀ ਵਿਚਾਰ ਕਰ ਰਹੇ ਹਾਂ । ਇਨ੍ਹਾਂ ਨੂੰ ਸੈਂਟਰ ਗੌਰਮਿੰਟ ਦੀ ਚਿੱਠੀ ਆਈ ਹੈ ਕਿ ਤੁਸੀਂ ਕੋਈ ਕਦਮ ਇਸ ਬਾਰੇ ਨਹੀਂ ਚੁਕ ਸਕਦੇ । ਉਸ ਦੇ ਮੁਤਾਬਿਕ ਇਹ ਮਸਲਾ ਖਟਾਈ ਵਿਚ ਪੈ ਗਿਆ ਹੈ । ਕੀ ਇਸ ਨੂੰ ਵੀ ਕਿਤੇ ਖਟਾਈ ਵਿਚ ਤਾਂ ਨਹੀਂ ਇਨ੍ਹਾਂ ਨੇ ਪਾਉਣਾ ।

**ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ**: ਅਰਬਨ ਪਰਾਪਰਟੀ ਦੀ ਸੀਲਿੰਗ ਬਾਰੇ ਹਾਊਸ ਨੇ ਇਕ ਸਿਲੈਕਟ ਕਮੇਟੀ ਬਣਾਈ ਸੀ । ਉਸ ਦੀ ਮੀਟਿੰਗ ਕੱਲ੍ਹ ਵੀ ਹੋਈ ਸੀ । ਇਸ ਦੀ ਰਿਪੋਰਟ ਅਸੀਂ ਕੱਲ੍ਹ ਹਾਊਸ ਦੇ ਸਾਹਮਣੇ ਪੇਸ਼ ਕਰਨੀ ਹੈ । ਉਸ ਵੇਲੇ ਵੀ ਇਸ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : * * * *

**ਸ੍ਰੀ ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying may not be recorded.)

---

*Not recorded as ordered by the Chair.

## ALLEGED THEFT OF RIFLE FROM POLICE STATION DIALPUR BHAI, DISTRICT BHATINDA.

*1314. **Sardar Dhanna Singh Gulshan**: Will the Chief Minister be pleased to state whether the Government is aware of the fact that a rifle was stolen during January, 1973 from the Police Station, Dialpura Bhai, in Sub-Division Rampura Phul of Bhatinda District, if so, the action taken by the Government to find out the facts of the said case and the result thereof ?

**ਸਰਦਾਰ ਨਸੀਬ ਸਿੰਘ ਗਿੱਲ** (ਗ੍ਰਿਹ ਅਤੇ ਉਦਯੋਗ ਮੰਤਰੀ) : ਹਾਂ ਜੀ । ਇਸ ਬਾਰੇ ਮੁਕਦਮਾ ਨੰ: 5 ਮਿਤੀ 11-1-1973 ਅਧੀਨ ਧਾਰਾ 409 ਭ: ਦ: ਥਾਣਾ ਦਿਆਲਪੁਰਾ ਵਿਚ ਦਰਜ ਕੀਤਾ ਗਿਆ । ਰਾਈਫਲ ਬਰਾਮਦ ਹੋ ਚੁਕੀ ਹੈ, ਬਾਕੀ ਤਫਤੀਸ਼ ਮੁਕੰਮਲ ਕੀਤੀ ਜਾ ਰਹੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਥਾਣਾ ਦਿਆਲਪੁਰ ਵਿਚ ਸਰਕਾਰੀ ਰਾਈਫਲ ਦੀ ਚੋਰੀ ਹੋਈ ਹੈ, ਕੀ ਉਹ ਐਸ.ਐਚ.ਓ. ਦੀ ਅਣਗਹਿਲੀ ਨਾਲ ਹੋਈ ਹੈ ? ਉਥੇ ਉਸ ਰਾਤ ਸਾਰੇ ਸਟਾਫ ਦੇ ਮੈਂਬਰ ਸ਼ਰਾਬ ਪੀ ਕੇ ਬੇਹੋਸ਼ ਪਏ ਸਨ ਜਿਸ ਕਾਰਣ ਇਹ ਚੋਰੀ ਹੋਈ । ਕੀ ਇਹ ਦੱਸਣਗੇ ਕਿ ਇਸ ਬਾਰੇ ਕੌਣ ਦੋਸ਼ੀ ਪਾਇਆ ਗਿਆ ਹੈ ਅਤੇ ਕੀ ਸਰਕਾਰ ਨੇ ਉਸ ਨੂੰ ਸਜ਼ਾ ਦੇਣ ਦੀ ਖਾਤਰ ਕੋਈ ਕਾਰਵਾਈ ਕੀਤੀ ?

**ਉਪ ਮੰਤਰੀ**: ਇੰਜ ਜਾਪਦਾ ਹੈ ਕਿ ਆਨਰੇਬਲ ਮੈਂਬਰ x x x

**ਸ੍ਰੀ ਸਪੀਕਰ** : ਕੀ ਤੁਸੀਂ ਇਹ ਰਿਕਾਰਡ ਤੋਂ ਬੋਲ ਰਹੇ ਹੋ ? (Are you giving this reply from the record?)

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਨੂੰ ਇਹ ਕਹਿ ਦੇਣਾ ਕਿ [X × X] ਕੀ ਇਹ ਇਨ੍ਹਾਂ ਦਾ ਰਿਸਪਾਂਸੀਬਲ ਜਵਾਬ ਹੈ ? (ਵਿਰੋਧੀ ਧਿਰ ਵਲੋਂ ਵਿਘਨ) (ਇਸ ਸਮੇਂ ਵਿਰੋਧੀ ਧਿਰ ਦੇ ਕੁਝ ਆਨਰੇਬਲ ਮੈਂਬਰ ਖੜ੍ਹੇ ਹੋਏ ਬੋਲ ਰਹੇ ਸਨ ਪਰ ਸ਼ੋਰ ਹੋਣ ਕਰਕੇ ਕੁਝ ਸੁਣਾਈ ਨਹੀਂ ਦਿੱਤਾ ।)

**ਸ੍ਰੀ ਸਪੀਕਰ** : ਇਹ ਸ਼ਬਦ ਕਾਰਵਾਈ ਦਾ ਹਿੱਸਾ ਨਾ ਬਣਨ (These words should not form part of the proceedings.)

**ਉਪ ਮੰਤਰੀ**: ਸਪੀਕਰ ਸਾਹਿਬ, ਹਾਲਤ ਇਸ ਤਰ੍ਹਾਂ ਹੈ ਕਿ ਐਸ. ਆਈ. ਹਰਦੀਪ ਸਿੰਘ ਨੇ ਜਦੋਂ ਮਾਲਖਾਨੇ ਦੀ ਇਨਸਪੈਕਸ਼ਨ ਕੀਤੀ ਤਾਂ ਇਕ ਬੰਦੂਕ ਗੁੰਮ ਪਾਈ । ਇਸ ਬਾਰੇ ਉਸ ਨੇ ਹੈਡ ਮੁਹੱਰਰ ਅਤੇ ਕਾਨਸਟੇਬਲ ਦੀ ਅਣਗੈਹਿਲੀ ਪਾਈ । ਕਿਉਂਕਿ ਮਾਲ ਖਾਨੇ ਵਿਚੋਂ ਇਕ ਰਾਈਫਲ ਕਮ ਪਾਈ ਗਈ ਸੀ। ਉਸ ਵੇਲੇ ਹੀ ਉਨ੍ਹਾਂ ਦੇ ਖਿਲਾਫ ਮਾਮਲਾ ਦਰਜ ਕੀਤਾ ਗਿਆ ਅਤੇ ਨਾਲ ਹੀ ਉਨ੍ਹਾਂ ਨੂੰ ਮੁੱਅਤਲ ਕੀਤਾ ਗਿਆ। ਇਹ ਰਾਈਫਲ ਬੰਤਾ ਸਿੰਘ ਤੋਂ ਬਰਾਮਦ ਹੋਈ ਜਿਸ ਦੇ ਵਿਰੁਧ ਮਾਮਲਾ ਦਰਜ ਕੀਤਾ ਗਿਆ ਹੈ ਅਤੇ ਪੁਛ ਪੜਤਾਲ ਹੋ ਰਹੀ ਹੈ ।

* Expunged as ordered by the Chair

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਗਿੱਲ ਸਾਹਿਬ ਨੇ ਦਿਤੀ ਹੈ ਕਿ ਮੈਂ ਉਸ ਵਿਚ ਹਿੱਸੇਦਾਰ ਜਾਪਦਾ ਹਾਂ, ਇਸ ਬਾਰੇ ਮੈਂ ਅਸਲੀਅਤ ਦੱਸਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੇਰਾ ਪਿੰਡ ਉਸ ਥਾਣੇ ਤੋਂ ਤਿੰਨ ਮੀਲ ਤੇ ਹੈ। ਜਿਸ ਆਦਮੀ ਨੇ ਮੈਨੂੰ ਇਨਫਰਮੇਸ਼ਨ ਦਿਤੀ ਉਹ ਇਕ ਵੱਡੇ ਵਜ਼ੀਰ ਦਾ ਰਿਸ਼ਤੇਦਾਰ ਹੈ। ਉਸ ਨੇ ਰਾਮਪੁਰਾ ਫੂਲ ਵਿਚ ਦਸਿਆ ਕਿ ਰਾਤ ਅਸੀਂ ਸਾਰੇ ਹੀ ਥਾਣੇ ਵਿਚ ਸਮੇਤ ਉਨ੍ਹਾਂ ਦੇ ਸਟਾਫ ਦੇ ਸ਼ਰਾਬ ਪੀਂਦੇ ਰਹੇ ਹਾਂ। (ਥੰਪਿੰਗ)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਬੰਤਾ ਸਿੰਘ ਐਕਿਊਜ਼ਡ ਹੈ, ਉਸ ਨੇ ਕੀ ਬਿਆਨ ਦਿਤਾ ਹੈ। ਉਸ ਨੇ ਕੀ ਦੱਸਿਆ ਹੈ ਕਿ ਚੋਰੀ ਕਿਵੇਂ ਹੋਈ, ਕਿਉਂ ਹੋਈ ਅਤੇ ਕਦ ਹੋਈ ਇਸ ਬਾਰੇ ਉਸ ਦਾ ਕੀ ਬਿਆਨ ਹੈ।

**ਉਪ ਮੰਤਰੀ** : ਸਪੀਕਰ ਸਾਹਿਬ, ਕੇਸ ਦੀ ਪੜਤਾਲ ਹੋ ਰਹੀ ਹੈ ਅਤੇ ਮੇਰੇ ਪਾਸ ਉਸ ਦਾ ਬਿਆਨ ਤਾਂ ਨਹੀਂ ਹੈ। (ਡਾਕਟਰ ਅਮੀਰ ਸਿੰਘ ਕਲਕਟ ਵਲੋਂ ਵਿਘਨ)

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਫੀਸ ਲੈ ਕੇ ਆਪਣਾ ਨੁਕਸਾ ਦਿਆ ਕਰੋ। (*Addressing the hon. Member Doctor Amir Singh Kalkat*: You may please give your suggestion when it is required.)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਇਸ ਨੂੰ ਮੈਂਟਲ ਹਸਪਤਾਲ ਅੰਮ੍ਰਿਤਸਰ ਭੇਜ ਦਿਓ। (ਹਾਸਾ)

---

## RATE OF INTEREST ON LOANS FOR THE PURCHASE OF GENERATING SETS

*1523. **Sardar Prehlad Singh** : Will the Chief Minister be pleased to state the rate of interest chargeable on the loans which the Government grants to the Industrialists for purchasing generators ?

**Sardar Nasib Singh Gill** (Deputy Minister, Home and Industries): Interest free loans to the extent of 80% of the value of the generating sets are already available for focal points alongwith 20% subsidy. It has now been decided that industrialist anywhere in the State who take loans from the Punjab Financial Corporation or from any of the Commercial Banks @ Rs. 9½% to 10% and @ Rs. 10½% respectively on usual terms and conditions for the purchase of a generating set will get from the Government as subsidy 20% of the price of the set to be utilised by them as margin money for the loan.

[ਫੋਕਲ ਪੁਆਇੰਟਾਂ ਵਿਚ ਜੈਨਰੇਟਿੰਗ ਸੈਟ ਦੀ ਕੀਮਤ ਦੇ 80% ਤੱਕ ਬਿਨਾਂ ਸੂਦ ਤੋਂ ਕਰਜ਼ਾ ਅਤੇ 20% ਸਬਸਿਡੀ ਦੇਣ ਬਾਰੇ ਰਿਆਇਤਾਂ ਪਹਿਲਾਂ ਹੀ ਪ੍ਰਾਪਤ ਹਨ। ਹੁਣ ਫੈਸਲਾ ਕੀਤਾ ਗਿਆ ਹੈ ਕਿ ਪੰਜਾਬ ਰਾਜ ਵਿਚ ਕਿਸੇ ਵੀ ਥਾਂ ਦੇ ਉਦਯੋਗਕਾਰ ਜਿਹੜੇ ਕਿ ਪੰਜਾਬ ਵਿੱਤੀ ਕਾਰਪੋਰੇਸ਼ਨ ਜਾਂ ਕਿਸੇ ਕਮਰਸ਼ੀਅਲ ਬੈਂਕ ਤੋਂ 9-1/2% ਤੋਂ 10% ਅਤੇ

[Deputy Minister for Home and Industries]
10½% ਦੀ ਦਰ ਤੇ ਕ੍ਰਮਵਾਰ ਜੈਨਰੇਟਿੰਗ ਸੈਟ ਖਰੀਦਣ ਲਈ ਸਾਧਾਰਣ ਸ਼ਰਤਾਂ ਤੇ ਕਰਜ਼ਾ ਲੈਣਗੇ ਉਨ੍ਹਾਂ ਨੂੰ ਸਰਕਾਰ ਵਲੋਂ ਸੈਟ ਦੀ ਕੀਮਤ ਦਾ 20% ਸਬਸਿਡੀ ਦਿੱਤੀ ਜਾਵੇਗੀ, ਜਿਹੜੀ ਕਿ ਉਨ੍ਹਾਂ ਵੱਲੋਂ ਕਰਜ਼ੇ ਦਾ ਮਾਰਜਨ ਮਨੀ ਦੇ ਤੌਰ ਤੇ ਵਰਤੀ ਜਾਵੇਗੀ ।]

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਸਰਕਾਰ ਨੇ 80% ਬਿਨਾਂ ਵਿਆਜ ਕਰਜਾ 20% ਸਬਸਿਡੀ ਦਿਤੀ ਹੈ। ਦੋ ਪਿੰਡ ਰਲ ਕੇ ਐਗਰੀਕਲਚਰ ਵਾਸਤੇ ਜੇਕਰ ਉਹ ਜਨਰੇਟਿੰਗ ਸੈਟ ਖਰੀਦਣੇ ਚਾਹੁੰਣਗੇ ਤਾਂ ਕੀ ਇਹ ਸਰਕਾਰ ਉਨ੍ਹਾਂ ਨੂੰ ਵੀ ਕਾਰਖਾਨੇਦਾਰਾਂ ਵਾਂਗ ਹੀ 80% ਬਿਨਾਂ ਵਿਆਜ ਕਰਜ਼ਾ ਅਤੇ 20% ਸਬਸਿਡੀ ਦੇਣ ਨੂੰ ਤਿਆਰ ਹੈ ?

**ਉਪ ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਬਾਰੇ ਤਾਂ ਪਹਿਲਾਂ ਹੀ ਇਲਾਨ ਕਰ ਚੁਕੀ ਹੈ ਕਿ ਜੇਕਰ ਜ਼ਿਮੀਂਦਾਰ ਐਗਰੀਕਲਕਰ ਵਾਸਤੇ ਜਨਰੇਟਿੰਗ ਸੈਟ ਖਰੀਦਣਾ ਚਾਹੁੰਣਗੇ ਤਾਂ ਉਨ੍ਹਾਂ ਨੂੰ ਇਹ ਸਹੂਲਤ ਦਿਤੀ ਜਾਵੇਗੀ ।

**ਸਰਦਾਰ ਪਿਰਥੀਪਾਲ ਸਿੰਘ** : ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਕਰਜ਼ਾ ਲੈ ਕੇ ਆਪਣੇ ਜਨਰੇਟਿੰਗ ਸੈਟ ਖਰੀਦੇ ਹਨ ਉਨ੍ਹਾਂ ਦੀ ਇਨਸਟਾਲਮੈਂਟ ਨੂੰ ਕੀ ਇਹ ਸਰਕਾਰ ਅੱਗੇ ਪਾਉਣ ਲਈ ਵਿਚਾਰ ਕਰੇਗੀ ?

**ਉਪ—ਮੰਤਰੀ** : ਇਸ ਉਪਰ ਵੀ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਬਾਰਡਰ ਏਰੀਆ ਵਗੈਰਾ ਬਾਕੀ ਪੰਜਾਬ ਵਿਚ ਬਾਰਡਰ ਏਰੀਆ ਵਿਚ ਜਿਹੜੇ ਸਰਕਾਰ ਨੇ ਕਰਜ਼ੇ ਦਿਤੇ ਹਨ ਹੁਣੇ ਹੁਣੇ ਇਹ ਸੈਟ ਖਰੀਦਣ ਵਾਸਤੇ ਕੀ ਸਰਕਾਰ ਉਨ੍ਹਾਂ ਨੂੰ ਵੀ 20% ਸਬਸਿਡੀ ਦੇਵੇਗੀ ਅਤੇ ਉਨ੍ਹਾਂ ਨੂੰ ਦਿੱਤੇ ਹੋਏ ਕਰਜ਼ੇ ਉਪਰ ਵਿਆਜ਼ ਨਹੀਂ ਲੈਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਬਾਰਡਰ ਏਰੀਆ ਵਿਚ ਤਾਂ 50% ਸਬਸਿਡੀ ਪਹਿਲਾਂ ਹੀ ਦਿਤੀ ਗਈ ਹੈ ।

**ਸ੍ਰੀ ਵਿਸ਼ਵਾ ਮਿੱਤਰ ਸੇਖਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਡਿਸਟਰਿਕਟਵਾਈਜ਼ ਅਰਜ਼ੀਆਂ ਕਿਤਨੀਆਂ ਆਈਆਂ ਹਨ, ਇਸ ਸਕੀਮ ਦੇ ਤਹਿਤ ?

**ਉਪ ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ ਫਿਰ ਦੱਸ ਦਿਤਾ ਜਾਵੇਗਾ ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਸਪੀਕਰ ਸਾਹਿਬ, ਜਿਹੜੀ ਗੌਰਮਿੰਟ ਨੇ 20% ਸਬਸਿਡੀ ਦਿਤੀ ਹੈ ਅਤੇ 80% ਬਿਨਾਂ ਵਿਆਜ ਕਰਜ਼ਾ ਦਿਤਾ ਜਾਂਦਾ ਹੈ ਕੀ ਇਹ ਅਸਲੀਅਤ ਨਹੀਂ ਹੈ ਕਿ ਉਹ ਸੈਟ ਕਬਾੜੀਆਂ ਪਾਸੋਂ ਲਏ ਜਾਂਦੇ ਹਨ ਅਤੇ ਉਹ ਜਿਤਨਾ ਮੁਲ ਕਹਿੰਦੇ ਹਨ ਉਤਨੇ ਦੀ ਰਸੀਦ ਲੈ ਲਈ ਜਾਂਦੀ ਹੈ । ਕੀ ਇਹ ਇਸ ਦੀ ਪੜਤਾਲ ਕਰਨਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਚੀਜ਼ ਨੋਟਿਸ ਵਿਚ ਲਿਆਂਦੀ ਹੈ । ਅਸੀਂ ਇਸ ਦੀ ਪੜਤਾਲ ਕਰਵਾ ਲਵਾਂਗੇ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਜਿਹੜੀ ਬਿਜਲੀ ਜਨਰੇਟਿੰਗ-ਸੈੱਟਾਂ ਰਾਹੀਂ ਪੈਦਾ ਕੀਤੀ ਜਾਂਦੀ ਹੈ ਉਹ 35 ਪੈਸੇ ਪਰ ਯੂਨਿਟ ਪੈਂਦੀ ਹੈ ਅਤੇ ਜਿਹੜੀ ਹਾਈਡਰੋ ਪਾਵਰ ਹੈ ਉਸ ਦੀ ਬਿਜਲੀ 16 ਪੈਸੇ ਨੂੰ ਪੈਂਦੀ ਹੈ। ਜਿਹੜੇ ਫੈਕਟਰੀ ਵਾਲਿਆਂ ਨੇ ਲੋਨ ਲਏ ਹੋਏ ਹਨ ਉਹ ਜਨਰੇਟਿੰਗ-ਸੈਟਾਂ ਨੂੰ ਇਸਤੇਮਾਲ ਨਹੀਂ ਕਰਦੇ ਬਲਕਿ ਹਾਈਡਰੋ ਪਾਵਰ ਹੀ ਇਸਤੇਮਾਲ ਕਰਦੇ ਹਨ। ਕੀ ਸਰਕਾਰ ਇਸ ਗੱਲ ਲਈ ਤਿਆਰ ਹੈ ਕਿ ਉਹ ਉਨ੍ਹਾਂ ਇੰਡਸਟਰੀਆਂ ਉਪਰ ਪਾਬੰਦੀ ਲਗਾ ਦੇਵੇ ਜਿਨ੍ਹਾਂ ਨੇ ਇਸ ਤਰ੍ਹਾਂ ਕਰਜ਼ੇ ਅਤੇ ਸਬਸਿਡੀ ਲੈ ਕੇ ਜਨਰੇਟਿੰਗ ਸੈਟ ਖਰੀਦੇ ਹਨ ਕਿ ਉਹ ਹਾਈਡਰੋ ਪਾਵਰ ਨੂੰ ਘੱਟ ਇਸਤੇਮਾਲ ਕਰਨ ਕਿਉਂਕਿ ਉਹ ਜਨਰੇਟਿੰਗ-ਸੈਟਾਂ ਤੋਂ ਪਾਵਰ ਲੈ ਸਕਦੇ ਹਨ ?

**ਉਪ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲਾਂ ਵੀ ਇਕ ਕੁਐਸਚਨ ਵਿਚ ਇਸ ਤਰ੍ਹਾਂ ਦਾ ਮਸਲਾ ਉਠਾਇਆ ਸੀ। ਜਨਰੇਟਿੰਗ ਸੈਟਸ ਤਾਂ ਉਨ੍ਹਾਂ ਦੀ ਸਹਾਇਤਾ ਵਾਸਤੇ ਹਨ ਇਸ ਲਈ ਕਿਸੇ ਕਿਸਮ ਦੀ ਪਾਬੰਦੀ ਲਗਾਉਣ ਦਾ ਮੇਰੀ ਸਮਝ ਵਿਚ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਮੇਰੀ ਸਮਝ ਵਿਚ ਤਾਂ ਪਾਬੰਦੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜਿਨ੍ਹਾਂ ਨੇ ਇੰਟਰੈਸਟ ਫਰੀ ਲੋਨਜ਼ ਲਏ ਹਨ, ਸਬਸਿਡੀ ਲਈ ਹੈ ਪਰ ਉਨ੍ਹਾਂ ਸੈਟਾਂ ਨੂੰ ਵਰਤਦੇ ਹੀ ਨਹੀਂ ਹਨ। ਉਹ ਉਨ੍ਹਾਂ ਤੋਂ ਉਤਨੀ ਬਿਜਲੀ ਪੈਦਾ ਨਹੀਂ ਕਰਦੇ। ਇਸ ਲਈ ਪਾਬੰਦੀ ਦੀ ਲੋੜ ਹੈ। ਉਨ੍ਹਾਂ ਨੂੰ ਕਿਉਂਕਿ ਸੈਟਾਂ ਦੀ ਬਿਜਲੀ ਮਹਿੰਗੀ ਪੈਂਦੀ ਹੈ ਇਸ ਲਈ ਹਾਈਡਰੋ ਪਾਵਰ ਦਾ ਇਸਤੇਮਾਲ ਕਰਦੇ ਹਨ। ਕਈਆਂ ਨੇ ਤਾਂ ਕਰਜ਼ਾ ਲੈ ਕੇ ਹੀ ਰਖ ਲਿਆ ਹੈ ਔਰ ਉਸ ਦੀ ਪ੍ਰਾਪਰ ਯੂਟੀਲਾਈਜ਼ੇਸ਼ਨ ਨਹੀਂ ਕੀਤੀ।

**ਸ਼੍ਰੀ ਸਪੀਕਰ** : ਕਾਮਰੇਡ ਸਾਹਿਬ, ਤੁਸੀਂ ਸਪੈਸੇਫਿਕ ਇਨਸਟਾਂਸ ਦਿਉ ਕਿ ਫਲਾਣਾ ਫਲਾਣਾ ਇੰਡਸਟਰੀਅਲਿਸਟ ਇਸ ਤਰ੍ਹਾਂ ਕਰਦਾ ਹੈ, ਇਹ ਇਨਕੁਆਇਰੀ ਕਰ ਲੈਣਗੇ। (Comrade Sahib, you may please give specific instance so that they may be able to enquire into it.)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਹ ਕੰਡੀਸ਼ਨ ਪ੍ਰੇਸੀਡੈਂਟ ਹੈ ਕਿ ਜਿਨ੍ਹਾਂ ਨੇ ਲੋਨ ਔਰ ਸਬਸਿਡੀ ਲੈਣੀ ਹੈ ਉਹ ਉਸ ਐਕਸਟੈਂਟ ਤਕ ਹੀ ਹਾਈਡਰੋ ਪਾਵਰ ਦਾ ਇਸਤੇਮਾਲ ਕਰ ਸਕਦੇ ਹਨ ਔਰ ਉਹ ਇਸ ਪਾਵਰ ਨੂੰ ਆਮ ਯੂਜ਼ ਨਹੀਂ ਕਰਨਗੇ।

**ਸ਼੍ਰੀ ਸਪੀਕਰ** : ਕਾਮਰੇਡ ਸਾਹਿਬ, ਇਹ ਤਾਂ ਸਟੈਂਡ ਬਾਈ ਅਰੇਂਜਮੈਂਟ ਹੈ ਜਦੋਂ ਕੋਈ ਆਲਟਰਨੇਟਿਵ ਨਹੀਂ ਹੁੰਦਾ ਤਾਂ ਜਨਰੇਟਰ ਚਲਾਏ ਜਾਂਦੇ ਹਨ। (Comrade Sahib, it is only a stand by arrangement. The generators are used when there is no other alternative.)

## SETTING UP A FERTILIZER PLANT IN BHATINDA DISTRICT

*1312 **Sardar Dhanna Singh Gulshan** : Will the Chief Minister be pleased to state:—

(a) whether the Government has decided to set up a Fertilizer Plant in Bhatinda; if so, the estimated cost of the said plant and the time by which it is likely to be set up;

(b) the capacity of production likely to be given by the said plant;

(c) whether the said plant will function under the State Government or the Central Government;

(d) whether the farmers are likely to be benefitted getting fertilizer on cheaper rates ?

**Sardar Nasib Singh Gill** (Deputy Minister, Home and Industries):—(a) The matter regarding establishment of a Fertilizer Project in Punjab is under correspondence with Government of India. The State Government have proposed site for the project at Bhatinda. The estimated cost of the project is Rs. 104.00 crores. The time by which it is likely to be set up depends upon the decision to be taken by Government of India.

(b) Likely production of 1,550 tons of Urea per day.

(c) It depends upon the conditions to be laid down by Government of India.

(d) Yes Sir. The farmers are likely to get the fertilizer easily and at lower rates.

[(ੳ) ਪੰਜਾਬ ਵਿੱਚ ਫਰਟੀਲਾਈਜ਼ਰ ਪ੍ਰੋਜੈਕਟ ਲਗਾਉਣ ਬਾਰੇ ਮਾਮਲੇ ਤੇ ਭਾਰਤ ਸਰਕਾਰ ਨਾਲ ਪੱਤਰ-ਵਿਹਾਰ ਹੋ ਰਿਹਾ ਹੈ। ਰਾਜ ਸਰਕਾਰ ਵੱਲੋਂ ਪ੍ਰਾਜੈਕਟ ਲਈ ਬਠਿੰਡਾ ਤਜਵੀਜ਼ ਕੀਤਾ ਗਿਆ ਹੈ। ਪ੍ਰਾਜੈਕਟ ਲਈ ਅਨੁਮਾਨਿਤ ਖਰਚਾ 104 ਕਰੋੜ ਹੈ। ਪ੍ਰਾਜੈਕਟ ਕਦੋਂ ਸੈਟ-ਅੱਪ ਹੋ ਜਾਵੇਗਾ, ਇਹ ਭਾਰਤ ਸਰਕਾਰ ਵੱਲੋਂ ਫੈਸਲਾ ਕੀਤੇ ਜਾਣ ਤੇ ਨਿਰਭਰ ਹੈ।

(ਅ) ਇਕ ਦਿਨ ਦੀ ਅਨੁਮਾਨਿਤ ਪ੍ਰੋਡਕਸ਼ਨ 1,550 ਟਨ ਯੂਰਿਆ।

(ੲ) ਇਹ ਭਾਰਤ ਸਰਕਾਰ ਵੱਲੋਂ ਲਾਈਆਂ ਜਾਣ ਵਾਲੀਆਂ ਸ਼ਰਤਾਂ ਤੇ ਨਿਰਭਰ ਹੋਵੇਗਾ।

(ਸ) ਇਸ ਪਲਾਂਟ ਦੇ ਲੱਗਣ ਨਾਲ ਜ਼ਿਮੀਂਦਾਰਾਂ ਨੂੰ ਖਾਦ ਆਸਾਨੀ ਨਾਲ ਅਤੇ ਸਸਤੇ ਭਾ ਤੇ ਮਿਲਣ ਦੀ ਸੰਭਾਵਨਾ ਹੈ।]

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਜਿਹੜਾ ਅਖਬਾਰ ਵਿਚ ਪਿਛਲੇ ਦਿਨੀ ਨਿਕਲਿਆ ਹੈ ਕਿ 9 ਫੈਕਟਰੀਆਂ ਬਠਿੰਡੇ ਵਿਚ ਲਗਾਈਆਂ ਜਾਂ ਰਹੀਆਂ ਹਨ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਲਈ ਕਿਤਨੀ ਜ਼ਮੀਨ ਦੀ ਲੋੜ ਹੈ ? ਕੀ ਜ਼ਮੀਨ ਐਕੁਆਇਰ ਕਰਨ ਤੋਂ ਪਹਿਲਾਂ ਕਿਸਾਨਾਂ ਨੂੰ ਉਸੇ ਹੀ ਭਾ ਉਪਰ ਉਸ ਦਾ ਇਵਜ਼ਾਨਾ ਦਿਤਾ ਜਾਵੇਗਾ? ਆਇਆ ਇਹ ਜ਼ਮੀਨ ਐਕੁਆਰਿ ਵੀ ਕਰਨਗੇ?

**ਸ੍ਰੀ ਸਪੀਕਰ** : ਗੁਲਸ਼ਨ ਸਾਹਿਬ, ਜ਼ਮੀਨ ਉਪਰ ਹੀ ਕੋਈ ਫੈਕਟਰੀ ਲਗਾਈ ਜਾਂਦੀ ਹੈ । (Gulshan Sahib, a factory can be established on the land.)

**ਸਰਦਾਰ ਧੰਨਾ ਸਿੰਘ ਗੁਲਸ਼ਨ**: ਨਹੀਂ ਸਪੀਕਰ ਸਾਹਿਬ ਮੇਰਾ ਸਵਾਲ ਇਹ ਹੈ ਕਿ ਇਨ੍ਹਾਂ ਨੇ ਕਿਤਨੀ ਜ਼ਮੀਨ ਐਕੁਆਇਰ ਕਰਨੀ ਹੈ । ਇਹ ਤਾਂ ਬੜਾ ਹੀ ਸਿੱਧਾ ਸਵਾਲ ਹੈ ਔਰ ਕਦੋਂ ਤਕ ਇਹ ਫੈਕਟਰੀ ਲੱਗ ਜਾਵੇਗੀ ?

**ਉਪ ਮੰਤਰੀ**: ਸਪੀਕਰ ਸਾਹਿਬ, ਇਸ ਫੈਕਟਰੀ ਲਈ ਸਾਨੂੰ ਲੱਗ ਭੱਗ 300 ਏਕੜ ਜ਼ਮੀਨ ਦੀ ਜ਼ਰੂਰਤ ਪਵੇਗੀ ।

**ਸ੍ਰੀ ਕਾਂਸ਼ੀ ਰਾਮ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੀ 104 ਕਰੋੜ ਦੀ ਲਾਗਤ ਨਾਲ ਪਲਾਂਟ ਬਠਿੰਡੇ ਵਿਚ ਲਗਾਇਆ ਜਾ ਰਿਹਾ ਹੈ ਇਸ ਲਈ ਸਰਕਾਰ ਵਲੋਂ ਇਹ ਕਿਹਾ ਗਿਆ ਹੈ ਕਿ ਪੰਜਾਬ ਦੇ ਕਿਸਾਨ ਨੂੰ ਖਾਦ ਸਸਤੇ ਭਾ ਤੇ ਮਿਲੇਗੀ । ਪਰ ਖਾਦ ਤਾਂ ਕਾਮਨ ਪੂਲ ਦੇ ਥਰੂ ਸਪਲਾਈ ਕੀਤੀ ਜਾਂਦੀ ਹੈ ਉਸ ਵਿਚ ਸਸਤਾ ਭਾ ਕਿਵੇਂ ਚਾਰਜ ਕੀਤਾ ਜਾ ਸਕਦਾ ਹੈ?

**ਵਿਕਾਸ ਮੰਤਰੀ** : ਕਾਰਟੇਜ ਦਾ ਫਰਕ ਪੈ ਜਾਂਦਾ ਹੈ ।

**ਸ੍ਰੀ ਕਾਂਸ਼ੀ ਰਾਮ** : ਕਾਰਟੇਜ ਦੀ ਡੀਡੱਕਸ਼ਨ ਵੀ ਤਾਂ ਉਸ ਪੂਲ ਵਿਚ ਹੀ ਹੋਵੇਗੀ ਇਸ ਪੰਜਾਬ ਦੇ ਕਿਸਾਨ ਨੂੰ ਕਿਵੇਂ ਕਾਰਟੇਜ ਵਿਚ ਫਰਕ ਪਏਗਾ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ ਲੋਕਲ ਕਾਰਟੇਜ ਵਿਚ ਫਰਕ ਪੈ ਜਾਂਦਾ ਹੈ (ਵਿਘਨ)

**श्री बलराम** : मंत्री महोदय ने यह कहा है कि इस फैक्टरी से हम सस्ती खाद देंगे (विघ्न)

**ਸ੍ਰੀ ਸਪੀਕਰ** : ਉਨ੍ਹਾਂ ਨੇ ਇਹ ਕਿਹਾ ਹੈ ਲਾਇਕਲੀਹੁਡ ਹੈ । (He has used the word likelihood.)

**श्री बलराम** : तो इस वक्त जो इनके कारखाने चल रहें हैं उन से क्यों यह सस्ती खाद नहीं दे सकते ?

**ਵਿਕਾਸ ਮੰਤਰੀ** : ਸਾਡਾ ਤਾਂ ਕੋਈ ਕਾਰਖਾਨਾ ਨਹੀਂ ਚਲ ਰਿਹਾ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਕਪਤਾਨ ਸਾਹਿਬ ਹਮੇਸ਼ਾ ਸੀਰੀਅਸ ਜਵਾਬ ਦੇਣ ਦੀ ਕੋਸ਼ਿਸ਼ ਕਰਦੇ ਹਨ । (ਵਿਘਨ)

**Development Minister** : I have never given non-serious answer. He should withdraw his words. (Interruptions)

**Mr. Speaker**: He meant the Captain is always in good spirit

LINK ROAD

*1106 **Comrade Darshan Singh Canadian** : Will the Chief Minister be pleased to state :—

(a) the total length of link roads metalled in the State during the year 1972-73 todate;

(b) the total number of villages benefitted as a result of the construction of the said roads;

(c) the total number of villages in the State, which do not as yet have metalled link roads;

(d) the total length of link roads, which should be metalled to ensure that every village in the State has at least one metalled link road by year 1974?

**Shri Joginder Pal Pandey** (Minister of State for Local Government and Jails).

(a) 2,970 Kilometers. up to 31st January 1973.

(b) 1,650

(c) 4,600

(d) 8,336 Kilometres.

[(ੳ) 2,970 ਕਿਲੋਮੀਟਰ 31.1.73 ਤੱਕ

(ਅ) 1,650

(ੲ) 4,600

(ਸ) 8,336 ਕਿਲੋਮੀਟਰ]

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਵਜ਼ੀਰ ਸਾਹਿਬ ਨੇ ਇਸ ਸਵਾਲ ਦੇ ਜਵਾਬ ਵਿਚ ਇਹ ਦੱਸਿਆ ਹੈ ਕਿ 2,970 ਕਿਲੋਮੀਟਰ ਸੜਕਾਂ 31 ਜਨਵਰੀ ਤਕ ਤਿਆਰ ਕੀਤੀਆਂ ਗਈਆਂ ਅਤੇ ਇਨ੍ਹਾਂ ਨਾਲ 1,650 ਪਿੰਡਾਂ ਨੂੰ ਫਾਇਦਾ ਹੋਇਆ ਅਤੇ 4,600 ਪਿੰਡ ਅਜਿਹੇ ਰਹਿ ਗਏ ਹਨ ਜਿਨ੍ਹਾਂ ਵਿਚ ਲਿੰਕ ਰੋਡਜ਼ ਨਹੀਂ ਜਦ ਕਿ ਇਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਵਿਚ 1,2000 ਪਿੰਡ ਹਨ ਤਾਂ ਬਾਕੀ ਦੇ 5850 ਪਿੰਡ ਕਿਥੇ ਗਏ ਉਨ੍ਹਾਂ ਦੇ ਬਾਰੇ ਵਿਚ ਇਸ ਜਵਾਬ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ । (ਵਿਘਨ)

**ਸ੍ਰੀ ਸਪੀਕਰ:** ਕੈਨੇਡੀਅਨ ਸਾਹਿਬ, ਤੁਸੀਂ ਤੇ ਵਜ਼ੀਰ ਸਾਹਿਬ ਇਕੱਠੇ ਬਹਿ ਕੇ ਡੀਟੇਲਜ਼ ਵਰਕ ਆਊਟ ਕਰ ਲੈਣਾ । (I would request the hon. Member Comrade Darshan Singh Canadian to sit with the Minister concerned and get the details.)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ 4,600 ਪਿੰਡਾਂ ਵਿਚ ਲਿੰਕ ਰੋਡਜ਼ ਸਪਾਂਸਰਡ ਕੋਲ ਨਾਲ ਬਣਾਈਆਂ ਜ਼ਾਣੀਆਂ ਹਨ ਨਾਨ ਸਪਾਂਸਰਡ ਕੋਲ ਨਾਲ ਨਹੀਂ ਤੇ ਪੰਜਾਬ ਵਿਚ ਅੱਗੇ ਹੀ ਸਪਾਂਸਰਡ ਕੋਲ ਦੀ ਕਮੀ ਹੈ ਇਸ ਦੇ ਬਾਰੇ ਵਿਚ ਕੀ ਪਰਬੰਧ ਕੀਤਾ ਗਿਆ ਹੈ ?

**ਸ੍ਰੀ ਸਪੀਕਰ** : ਖਰਬੰਦਾ ਸਾਹਿਬ ਨੇ ਇਹ ਹਾਊਸ ਵਿਚ ਦਸਿਆ ਸੀ ਕਿ ਸਪਾਂਸਰਡ ਕੋਲ ਹੁਣ ਡੇਢ ਗੁਣਾ ਮਿਲਦਾ ਹੈ । (The hon.-Minister of State for Food and Supplies Shri Kharbanda has earlier informed the House that the quota of sponsored coal has since been raised to one and a half times.)

**ਰਾਜ ਮੰਤਰੀ (ਸਥਾਨਕ ਸਰਕਾਰ ਅਤੇ ਜੇਲ੍ਹਾਂ)** : ਇਸ ਸਬੰਧ ਵਿਚ ਮੈਂਬਰ ਸਾਹਿਬਾਨ ਨੂੰ ਫਿਕਰ ਕਰਨ ਦੀ ਲੋੜ ਨਹੀਂ । ਸਰਕਾਰ ਨੇ ਇਹ ਪੱਕਾ ਇਰਾਦਾ ਬਣਾਇਆ ਹੋਇਆ ਹੈ ਕਿ ਸੜਕਾਂ ਵਕਤ ਦੇ ਅੰਦਰ ਪੂਰੀਆਂ ਹੋ ਜਾਣ । ਇਸ ਮਹੀਨੇ ਦੇ ਆਖਿਰ ਤਕ 4,800 ਕਿਲੋਮੀਟਰ ਸੜਕਾਂ ਤਿਆਰ ਹੋ ਜਾਣਗੀਆਂ ਅਤੇ ਸਰਕਾਰ ਪਾਸ ਇੱਟਾਂ ਦਾ ਇਤਜ਼ਾਮ ਹੈ ਅਤੇ ਮੈਂ ਹਾਉਸ ਨੂੰ ਫਿਰ ਯਕੀਨ ਦਿਵਾਉਂਦਾ ਹਾਂ ਕਿ 2 ਸਾਲ ਵਿਚ ਸੜਕਾਂ ਨੂੰ ਮੁਕੰਮਲ ਕਰਨ ਦਾ ਕੰਮ ਬਾਕਾਇਦਗੀ ਨਾਲ ਪੂਰਾ ਕੀਤਾ ਜਾਵੇਗਾ ।

**ਅਚਾਰਿਆ ਪਿਰਥਵੀ ਸਿੰਘ ਆਜ਼ਾਦ** : ਕੀ ਇਹ ਉਹ ਇੱਟਾਂ ਹਨ ਜਿਹੜੀਆਂ ਅਕਾਲੀਆਂ ਵਲੋਂ ਪੈ ਰਹੀਆਂ ਹਨ । (ਹਾਸਾ)

**ਗਿਆਨੀ ਅਰਜਨ ਸਿੰਘ ਲਿੱਟ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿੰਨੀਆਂ ਸੜਕਾਂ ਕਰੈਸ਼ ਪਰੋਗਰਾਮ ਅਧੀਨ ਤਿਆਰ ਕੀਤੀਆਂ ਜਾ ਰਹੀਆਂ ਹਨ ਕੀ ਇਨ੍ਹਾਂ ਦੀ ਮੁਰੰਮਤ ਲਈ ਅਤੇ ਮੇਨਟੇਨੈਂਸ ਲਈ ਕੋਈ ਰਕਮ ਰਖੀ ਗਈ ਹੈ ਇਹ ਜਗਹ ਜਗਹ ਤੇ ਟੁੱਟ ਰਹੀਆਂ ਹਨ ?

**ਰਾਜ ਮੰਤਰੀ**: ਇਹ ਅਕਾਲੀ ਰਾਜ ਵੇਲੇ ਜਿਹੜੀਆਂ ਸੜਕਾਂ ਬਣੀਆਂ ਸਨ ਉਹੀ ਟੁੱਟ ਰਹੀਆਂ ਹਨ ਅਸੀਂ ਤਾਂ ਨਵੀਆਂ ਬਣਾ ਰਹੇ ਹਾਂ । ਬਾਕੀ ਇਨ੍ਹਾਂ ਦੀ ਮੇਨਟੇਨੈਂਸ ਦਾ ਵੀ ਪਰਬੰਧ ਕੀਤਾ ਗਿਆ ਹੈ ।

**ਕਾਮਰੇਡ ਰਾਮ ਕੁਮਾਰ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਪਹਾੜੀ ਅਤੇ ਨੀਮ ਪਹਾੜੀ ਇਲਾਕਿਆਂ ਵਿਚ ਸੜਕਾਂ ਤੇ ਮਿੱਟੀ ਪਾਉਣ ਦਾ ਕੰਮ ਵਾਲੰਟਰੀ ਤੌਰ ਤੇ ਨਾ ਕਰਾਇਆ ਜਾਵੇ ਸਗੋਂ ਸਰਕਾਰ ਆਪ ਮਿੱਟੀ ਪਾਉਣ ਦਾ ਕੰਮ ਕਰੇ ਤਾਂ ਕੀ ਜਿਹੜੇ ਇਲਾਕੇ ਦਲ ਦਲੀ ਅਤੇ ਰੇਤਲੇ ਹਨ ਉਨ੍ਹਾਂ ਦੇ ਬਾਰੇ ਵਿਚ ਵੀ ਸਰਕਾਰ ਦਾ ਸੜਕਾਂ ਮੁਕੰਮਲ ਕਰਨ ਦੇ ਪ੍ਰੋਗਰਾਮ ਲਈ ਇਹ ਫੈਸਲਾ ਲਾਗੂ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਰੇਤਲੇ ਅਤੇ ਦਲਦਲੀ ਇਲਾਕੇ ਲਈ ਇਸ ਤਰ੍ਹਾਂ ਦਾ ਸਰਕਾਰ ਦਾ ਕਈ ਫੈਸਲਾ ਨਹੀਂ ਪਰ ਇਹ ਜ਼ਰੂਰ ਕੀਤਾ ਹੈ ਕਿ ਮੌਕੇ ਦੇ ਅਫਸਰਾਂ ਨੂੰ ਇਹ ਇਖਤਿਆਰ ਦਿਤੇ ਗਏ ਹਨ ਕਿ ਇਥੇ ਇਸ ਤਰ੍ਹਾਂ ਦੀ ਗੱਲ ਹੋਵੇ ਉਹ ਖਾਸ ਹਾਲਾਤ ਨੂੰ ਸਾਹਮਣੇ ਰਖਦੇ ਹੋਏ ਸਰਕਾਰ ਦੀ ਮਨਜ਼ੂਰੀ ਲੈ ਸਕਦੇ ਹਨ ।

**ਗਿਆਨੀ ਅਰਜਨ ਸਿੰਘ ਲਿੱਟ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੀਆਂ ਸੜਕਾਂ ਇਨ੍ਹਾਂ ਕਹੀਆਂ ਹਨ ਕਿ ਅਕਾਲੀ ਰਾਜ ਵੇਲੇ ਦੀਆਂ ਹਨ ਅਤੇ ਟੁੱਟ ਰਹੀਆਂ ਹਨ ਕੀ ਇਨ੍ਹਾਂ ਦੀ ਮੁਰੰਮਤ ਅਤੇ ਸੰਭਾਲ ਦੀ ਜ਼ਿੰਮੇਵਾਰੀ ਸਰਕਾਰ ਦੀ ਨਹੀਂ ?

**ਰਾਜ ਮੰਤਰੀ**: ਸਾਰੀਆਂ ਸੜਕਾਂ ਦੀ ਮੈਨਟੇਨੈਂਸ ਦੀ ਜ਼ਿੰਮੇਵਾਰੀ ਸਰਕਾਰ ਦੀ ਹੈ ਅਤੇ ਇਸ ਬਾਰੇ ਪਹਿਲਾਂ ਹੀ ਪਰਬੰਧ ਕੀਤਾ ਹੋਇਆ ਹੈ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੇ ਇਨੰਜੀ-ਨੀਅਰ ਅਤੇ ਹੋਰ ਅਮਲਾ ਸਰਕਾਰ ਦੇ ਇਸ ਨਵੇਂ ਸੜਕਾਂ ਦੇ ਕਰੈਸ਼ ਪਰੋਗਰਾਮ ਨੂੰ ਪੂਰਾ ਕਰ ਰਿਹਾ ਹੈ ਉਨ੍ਹਾਂ ਦਾ ਹੌਸਲਾ ਅਫਜ਼ਾਈ ਲਈ ਕੋਈ ਇਨਾਮ ਜ਼ਾਂ ਪਰਸੰਸਾ ਉਨ੍ਹਾਂ ਅਫਸਰਾਂ ਦੀ ਕੀਤੀ ਜਾਵੇਗੀ ?

**ਰਾਜ ਮੰਤਰੀ**: ਅਫਸਰਾਂ ਵਲੋਂ ਕੀਤੇ ਹਰ ਚੰਗੇ ਕੰਮ ਦੀ ਸ਼ਲਾਘਾ ਸਰਕਾਰ ਕਰਦੀ ਹੈ ਅਤੇ ਇਸ ਪੱਖ ਵਿਚ ਵੀ ਸਰਕਾਰ ਸ਼ਿਦਤ ਨਾਲ ਵਿਚਾਰ ਕਰ ਰਹੀ ਹੈ ਅਤੇ ਡਿਪਾਰਟ-ਮੈਂਟ ਇਕ ਸਕੀਮ ਤਿਆਰ ਕਰ ਰਿਹਾ ।

**ਸ੍ਰੀ ਸਪੀਕਰ**: ਇਹ ਜਿਹੜੀ ਗੱਲ ਤੁਸੀਂ ਕਹਿ ਰਹੇ ਹੋ ਕੀ ਇਹ ਸਿੰਜਾਈ ਮੰਤਰੀ ਨਾਲ ਸਲਾਹ ਕਰਕੇ ਕਹਿ ਰਹੇ ਹੋ, ਉਹ ਤਾਂ ਅਫਸਰਾਂ ਦੇ ਖਿਲਾਫ ਪਰਚੇ ਬਣਾਈ ਜਾਂਦੇ ਹਨ ਅਤੇ ਤੁਸੀਂ ਉਨ੍ਹਾਂ ਨੂੰ ਇਨਾਮ ਦੇਣ ਦੀ ਸੋਚ ਰਹੇ ਹੋ । (ਵਿਘਨ) (ਪ੍ਰਸ਼ੰਸਾ) (I would like to ask if you have consulted the Minister for Irrigation & Power who is charge sheeting the officers whereas you are contemplating of honouring then)

**ਰਾਜ ਮੰਤਰੀ**: ਸਪੀਕਰ ਸਾਹਿਬ, ਦੋਵੇਂ ਹੀ ਕੰਮ ਨਾਲ ਨਾਲ ਚਲਦੇ ਰਹਿੰਦੇ ਹਨ ਜਿਹੜੇ ਅਫਸਰ ਚੰਗਾ ਕੰਮ ਨਹੀਂ ਕਰਦੇ ਅਤੇ ਪੰਜਾਬ ਸਰਕਾਰ ਦੇ ਖਜ਼ਾਨੇ ਤੇ ਭਾਰ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਵੀ ਕੀਤੀ ਜਾਂਦੀ ਹੈ ਅਤੇ ਜਿਹੜੇ ਅਫਸਰ ਚੰਗੇ ਕੰਮ ਕਰਦੇ ਹਨ ਉਨ੍ਹਾਂ ਦੀ ਪਰਸੰਸਾ ਅਤੇ ਹੌਸਲਾ ਅਫਜ਼ਾਈ ਕੀਤੀ ਜਾਂਦੀ ਹੈ ।

**Mr Speaker:** The question hour is over. The remaining starred questions are deemed to have been answered under Rule 38 of the Rules of Procedure and Conduct of Business in the Punjab Legislative Assembly.

———

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### INTEREST ON LOANS GIVEN FOR TUBEWELLS

*1524. **Sardar Prehlad Singh:** Will the Minister for Development be pleased to state the rate of interest charged on the loans being granted by the Government to the people in villages in the State for installation of Tubewells?

**Captain Rattan Singh**: The rate of interest on loans granted by the State Government for installation of Tubewells is 7% and penal interest @9% However, the rate of interest on loans granted for installation of tubewells under the Emergency Agriculture Production Programme is 6½% and penal interest 8%.

[ਸਰਕਾਰ ਵਲੋਂ ਟਿਊਬਵੈਲ ਲਾਉਣ ਲਈ ਦਿੱਤੇ ਜਾਣ ਵਾਲੇ ਕਰਜਿਆਂ ਦੇ ਸੂਦ ਦੀ ਦਰ 7% ਸਾਲਾਨਾ ਅਤੇ ਤਵਾਨੀ ਸੂਦ ਦੀ ਦਰ 9 % ਸਾਲਾਨਾ ਹੈ। ਪਰੰਤੂ ਹੰਗਾਮੀ ਖੇਤੀਬਾੜੀ ਪ੍ਰੋਗਰਾਮ ਦੇ ਅਧੀਨ ਟਿਊਬਵੈਲ ਲਾਉਣ ਲਈ ਦਿੱਤੇ ਜਾਣ ਵਾਲੇ ਕਰਜਿਆਂ ਤੇ ਸੂਦ ਦੀ ਦਰ 6½ % ਸਲਾਨਾ ਅਤੇ ਤਵਾਨੀ ਸੂਦ ਦਰ 8 % ਸਲਾਨਾ ਹੈ ।]

DEMAND FOR STOPPAGE OF EXPORT OF GROUNDNUT OIL CAKES

*1522. **Sardar Prehlad Singh:** Will the Minister for Development be pleased to state whether any deputation of the Punjab Poultry Association met him regarding stoppage of export of groundnut oil cakes; if so, the results of the meeting, if any?

**Captain Rattan Singh:** Yes. Government have issued the Punjab Cattle Fodder (Distribution) Control Order, 1973, to regulate the distribution of de-oiled rice bran, ground cake and the de-oiled groundnut cake or mixture in the State.

[ਜੀ ਹਾਂ । ਸਰਕਾਰ ਨੇ ਰਾਜ ਵਿਚ ਪੰਜਾਬ ਕੇਟਲ ਫਾਡਰ (ਡਿਸਟਰੀਬਿਊਸ਼ਨ) ਕੰਟਰੋਲ, ਆਰਡਰ, 1973 ਰਾਹੀਂ ਡੀਆਇਲਡ ਰਾਈਸ ਬਰਾਨ, ਗਰਾਊਡ ਨੱਟ ਕੇਕ ਅਤੇ ਡੀ-ਆਇਲਡ ਗਰਾਊਂਡ ਨੱਟ ਕੇਕ ਜਾਂ ਮਿਕਸਚਰ ਦੀ ਵੰਡ ਨੂੰ ਰੈਗੂਲੇਟ ਕਰਨ ਲਈ ਜਾਰੀ ਕੀਤੀ ਹੈ ]

———

SCHOOL UPGRADED IN SHERPUR—88 AND MALERKOTLA ASSEMBLY CONSTITUENCIES

*1097. **Master Chand Singh**: Will the Minister for Education and Revenue be pleased to state:-

(a) the number of Primary/Middle Schools upgraded in Sherpur-88 Assembly Constituency during the year 1972;

(b) the number of Primary/Middle School upgraded in Malerkotla Assembly Constituency during the same period;

(c) the reasons for the difference in the number of Schools upgraded as mentioned in parts (a) and (b) above?

**Sardar Umrao Singh:** (a), (b) & (c). Constituency-wise information is not available. However, a list of Schools upgraded to Middle and High standard in Sangrur District is placed on the Table of the House.

[ (ਏ), ਬੀ, ਅਤੇ (ਸੀ): ਵਿਧਾਨ ਸਭਾ ਚੋਣ ਹਲਕਾ ਵਾਰ ਸੂਚਨਾ ਉਪਲਬਧ ਨਹੀਂ ਹੈ । ਐਪਰ ਸੰਗਰੂਰ ਜ਼ਿਲ੍ਹਾ ਵਿਚ ਜਿਨ੍ਹਾਂ ਸਕੂਲਾਂ ਦਾ ਪੱਧਰ ਉਚਾ ਕਰਕੇ ਮਿਡਲ ਅਤੇ ਹਾਈ ਕੀਤਾ ਗਿਆ ਹੈ, ਉਸ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । ]

[Education and Revenue Minister]

List of Schools upgraded to Middle and High Standard during 1972-73 in Sangrur district.

PRIMARY TO MIDDLE

1. Kularan
2. Bhatiwal Kalan
3. Nathumajra
4. Hathao
5. Haidar Nagar
6. Matoie
7. Bhattian
8. Nanga'
9. Hamirgarh
10. Khandwad
11. Shawazpura
12. Kattu.

MIDDLE TO HIGH

1. Ghapdan
2. Bhogiwal
3. Bardwal
4. Daska
5. Bazidke Khurd.

ਪ੍ਰਾਇਮਰੀ ਤੋਂ ਮਿਡਲ

1. ਕੁਲਰਾਂ
2. ਭੱਤੀਵਾਲ ਕਲਾਂ
3. ਨਥੂ ਮਾਜਰਾ
4. ਹਥੋਆ
5. ਹੈਦਰ ਨਗਰ
6. ਮਤੋਈ
7. ਭੱਟੀਆਂ
8. ਨੰਗਲ
9. ਹਮੀਰ ਗੜ੍ਹ
10 ਖੰਡੇ ਵਾਦ
11. ਸ਼ਾਹਬਾਜ਼ਪੁਰਾ
12. ਕਟੂ

ਮਿਡਲ ਤੋਂ ਹਾਈ

1. ਘਾਬਦਾਂ
2. ਭੋਗੀਵਾਲ
3. ਬਰੜਵਾਲ
4. ਡਸਕਾ
5. ਬਜ਼ੀਦ-ਕੇ-ਖੁਰਦ

——

MEMORANDUM FROM TEACHERS S.S. FEDERATION REGARDING INTRODUCTION OF DELHI PATTERN IN PUNJAB

*1313 **Sardar Dhanna Singh Gulshan:** Will the Minister for Education and Revenue be pleased to state whether the Teachers S.S. Federation submitted any memorandum to the Government during January/February, 1973 for introducing 'Delhi pattern' in the Punjab State; if so, the action so far taken by the Government thereon ?

**Sardar Umrao Singh:** No, there exists no Teachers S.S. Federation.

[ ਨਹੀਂ ਟੀਚਰਜ਼ ਐਸ. ਐਸ. ਫੈਡਰੇਸ਼ਨ ਕੋਈ ਨਹੀਂ ਹੈ । ]

MATERIAL SUCH AS IRON, GLASS AND WOOD ETC. PURCHASED BY THE AUTHORITIES OF PUBLIC SCHOOL NABHA FROM OUTSIDE NABHA

*1452 1. **Comrade Saghar Singh**
2. **Comrade Satya pal Dang** ] Will the Minister for Education and Revenue be pleased to state:—

(a) the total value of the materials (such as iron, glass, wood, crockery, etc.) purchased by the aurhorities of Public School, Nabha, from outside Nabha during the last years;

(b) the amount paid by the authorities of the said School to the Municipal Committee, Nabha, as octroe on the said material?

**Sardar Umrao Singh** (a) to (b) The Public School Nabha is not under the administrative control of Punjab Government (Education Department). Hence the Government is unable to supply the desired information.

[(ਏ ਤੋਂ ਬੀ) ਪਬਲਿਕ ਸਕੂਲ ਨਾਭਾ, ਪੰਜਾਬ ਸਰਕਾਰ ਦੇ ਪ੍ਰਬੰਧਕੀ ਕੰਟਰੋਲ ਹੇਠ ਨਹੀਂ ਹੈ । ਇਸ ਲਈ ਸਰਕਾਰ ਮੰਗੀ ਸੂਚਨਾ ਦੇਣ ਤੋਂ ਅਸਮਰਥ ਹੈ । ]

REVIVAL OF INSTITUTION OF SUB-REGISTRARS IN THE STATE

*1064. 1. **Comrade Dana Ram**
2. **Comrade Satya Pal Dang** ] Will the Minister for Education and Revenue be pleased to state :—

(a) whether the Government has decided to revive the institution of Sub-Registrar in the State for doing registration work; if so, the reasons therefor;

(b) whether any qualifications etc. have been prescribed by the Govermment for appointment as Sub-Registrars; if so, the details there of be laid on the Table of the House;

(c) whether any persons have actually been appointed as Sub-Registrars, if so, a statement showing their names and addresses as also the place of posting in each case be laid on the table of the House. ?

**Sardar Umrao Singh** : (a) The matter is under consideration.

(b) &) (c) | Question does not arise.

[(ੳ) ਇਹ ਸੁਆਲ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਅਤੇ (ੲ) ਸੁਆਲ ਹੀ ਪੈਦਾ ਨਹੀਂ ਹੁੰਦਾ । ]

GOVERNMENT EVACUEE LAND LEASED OUT VILLAGE RAMDASS OF AJNALA SUB-DIVISION

*1276. **Comrade Darshan Singh Canadian** : Will the Minister for Education and Revenue be pleased to state :—

(a) whether it is the policy of the Government to lease out Government evacuee lands to individuals or Cooperative Societies in the State; if so, the name of the competent authority authorised to lease out these lands :

(b) whether any such lands in Village Ramdass of Ajnala Sub—Division has been leased out to Co-operative Society of the said Village ; if so, the terms of the lease and th authority that leased it out ?

**Sardar Umrao Singh** : (a) No, Sir.

(b) In view of reply to part (a) above, question does not arise.

[(ਏ) ਨਹੀਂ ਜੀ ।

(ਬੀ) ਉਪ੍ਰੋਕਤ ਭਾਗ (ਏ) ਤੇ ਦਿਤੇ ਹੋਏ ਉੱਤਰ ਨੂੰ ਮੁਖ ਰਖਦਿਆਂ ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ]

———

POSTING OF DOCTOR IN HEALTH DISPENSARY IN VILLAGE LOHATBADI, SHERPUR—88 ASSEMBLY CONSTITUENCY

*1094. **Master Chand Singh** : Will the Minister for Finance be pleased to state—

(a) whether there is any Doctor in the Health Dispensary in Village Lohatbadi in Sherpur—88 Assembly Constituency at present ; if not, the date when the Doctor in the said dispensary was transferred last ;

(b) whether the Government propose to post a Doctor in the said Dispensary; if so, when ?

**Shri Hans Raj Sharma** : (a) Yes, Sir.

(b) The question does not arise.

[(ੳ) ਜੀ ਹਾਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

## MEMORANDUM FROM SHRI TARSEM SINGH OF VILLAGE BARA PIND, DISTRICT JULLUNDUR

***1447. 1. Comrade Jangir Singh Joga** | Will the Minister for
**2. Comrade Saghar Singh :** |
Finance be pleased to state whether the Government/Department has received any memoranda dated 6th October, 1972, 16th November, 1972, 2nd December, 1972 and 12th January, 1973 from Shri Tarsem Singh, s/o Shri Charan Singh of Village Bara Pind, district Jullundur regarding allegations of negligence on the part of Dr. Madhok and Sukhwinder Kaur and Balbir Kaur (Nurses) of Bara pind dispensary : if so, the action, if any, taken thereon ?

**Shri Hans Raj Sharma** : No, Sir, so far as Ministry of Health is concerned.

[ਨਹੀਂ ਜੀ, ਜਿਥੋਂ ਤੀਕਰ ਸਿਹਤ ਵਜ਼ਾਰਤ ਦਾ ਤਾਲੁਕ ਹੈ ।]

---

## POINTS OF ORDER *Re*: ADMISSION OF A MOTION ABOUT MARKFED

**ਸਰਦਾਰ ਅਜਾਇਬ ਸਿੰਘ ਸੰਧੂ**: * x x x x x x x

**ਸ੍ਰੀ ਸਪੀਕਰ** : ਆਨਰੇਬਲ ਮੈਂਬਰ ਕਿਸ ਸਿਲਸਲੇ ਵਿਚ ਬੋਲ ਰਹੇ ਹਨ ? (In what connection the hon. Member is speaking ?)

**ਸਰਦਾਰ ਅਜਾਇਬ ਸਿੰਘ ਸੰਧੂ** : * x x x

**ਸਿਖਿਆ ਮੰਤਰੀ** * x x x

**ਸ੍ਰੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਚੇਅਰ ਦੀ ਆਗਿਆ ਤੋਂ ਬਗ਼ੈਰ ਕਹਿ ਰਹੇ ਹਨ ਉਹ ਕਾਰਵਾਈ ਦਾ ਹਿੱਸਾ ਨਾ ਬਣੇ । (Whatever the hon. Members are saying without the permission of the Chair that should not form part of the proceedings.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਸਾਡੇ ਸਾਰੇ ਮੈਂਬਰਾਂ ਵਲੋਂ ਇਕ ਮੋਸ਼ਨ ਦਾ ਨੋਟਿਸ ਦਿੱਤਾ ਗਿਆ ਸੀ ਕਿ ਮਾਰਕਫੈਡ ਦੇ ਜਿਹੜੇ ਅਫੇਅਰਜ਼ ਹਨ ਉਨ੍ਹਾਂ ਦੀ ਦੇਖ ਭਾਲ ਕਰਨ ਲਈ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜੋ ਇਸ ਬਾਰੇ ਕੀਤੀ ਕਾਰਵਾਈ ਤੇ ਪੂਰਾ ਪੂਰਾ ਵਿਚਾਰ ਕਰੇ ਪਰ ਤੁਸੀਂ ਸਾਡੀ ਇਹ ਮੋਸ਼ਨ ਰੱਦ ਕਰ ਦਿੱਤੀ ਹੈ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ, ਮੈਂ ਰੱਦ ਕਰਨ ਦੀ ਵਜ੍ਹਾ ਦੱਸ ਦੇਵਾਂਗਾ ।

---

*Expunged as ordered by the Chair.

(You may please come to my Chamber and I will tell you the grounds on which your motion has been disallowed).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਤੁਸੀਂ ਪਹਿਲਾਂ ਮੇਰੀ ਗੱਲ ਤਾਂ ਸੁਣ ਲਵੋਂ । ਉਹ ਇਹ ਕਿ ਤੁਸੀਂ ਜਿਹੜੀ ਰੱਦ ਕਰਨ ਦੀ ਦਲੀਲ ਦਿਤੀ ਹੈ ਕਿ ਕੋਆਪਰੇਟਿਵ ਸੋਸਾਇਟੀਜ਼ ਦੇ ਐਕਟ ਅਧੀਨ ਸਰਕਾਰ ਇਸ ਮੁਆਮਲੇ ਦੇ ਵਿਚ ਕੋਈ ਦਖਲ ਨਹੀਂ ਦੇ ਸਕਦੀ । ਠੀਕ ਹੈ ਇਸ ਤਰ੍ਹਾਂ ਦਾ ਇਕ ਐਕਟ ਸਰਦਾਰ ਗੁਰਨਾਮ ਸਿੰਘ ਦੇ ਵੇਲੇ ਬਣਾਇਆ ਗਿਆ ਸੀ, ਪਰ ਉਸ ਵਿਚ ਇਹ ਕਲੀਅਰ ਕੀਤਾ ਗਿਆ ਸੀ ਕਿ ਜਿਥੇ ਰਜਿਸਟਰਾਰ ਦਖਲ ਦੇ ਸਕਦਾ ਹੋਵੇ ਗਵਰਨਮਿੰਟ ਦੇ ਸਕਦੀ ਹੈ ਅਤੇ ਜੇ ਗਵਰਨਮਿੰਟ ਦੇ ਸਕਦੀ ਹੋਵੇ ਤਾਂ ਇਹ ਮੈਟਰ ਹਾਊਸ ਦੇ ਵਿਚ ਵੀ ਲਿਆਂਦਾ ਜਾ ਸਕਦਾ ਹੈ । ਮੈਂ ਆਪਣੀ ਮੋਸ਼ਨ ਵਿਚ ਇਕ ਕਮੇਟੀ to enquire into the working of the Markfed ਬਣਾਏ ਜਾਣ ਦੀ ਤਜ਼ਵੀਜ਼ ਦਿਤੀ ਹੈ । ਹਾਲਾਂਕਿ ਇਹ ਕੰਮ ਕੋਈ ਫਾਈਨੈਂਸ਼ਲ ਕਮਿਸ਼ਨਰ ਕਰ ਸਕਦਾ ਸੀ, ਪਰ ਕਿਉਂਕਿ ਇਕ ਬੜੀ ਸਕੈਂਡਲਸ ਸਿਚੂਏਸ਼ਨ ਹੋ ਗਈ ਹੈ ਇਸ ਕਰਕੇ ਕਮੇਟੀ ਬਣਾਈ ਜਾਣੀ ਚਾਹੀਦੀ ਹੈ । ਮਾਰਕਫੈਡ ਕੋਈ 200 ਕਰੋੜ ਰੁਪਏ ਦਾ ਬਿਜ਼ਨੈਸ ਕਰਦੀ ਹੈ । ਇਸ ਸਮੇਂ ਇਹ ਇਕ ਗਵਰਨਮਿੰਟ ਦਾ ਅਦਾਰਾ ਬਣ ਗਿਆ ਹੈ, ਇਹ ਰਜਿਸਟਰਾਰ ਦੇ ਵਸ ਦੀ ਗੱਲ ਨਹੀਂ । ਉਥੇ ਅਫੇਅਰਜ਼ ਸਕੈਂਡਲਸ ਹੋ ਗਏ ਹਨ; ਅਸੀਂ ਚਾਹੁੰਦੇ ਹਾਂ ਕਿ ਹਾਲਾਤ ਦੇ ਮੁਤਾਬਿਕ ਤੁਸੀਂ ਆਪਣੀ ਰੂਲਿੰਗ ਨੂੰ ਰੀਕਨਸਿਡਰ ਕਰੋ ।

ਸ੍ਰੀ ਸਪੀਕਰ ; ਜੋਸ਼ ਸਾਹਿਬ ਤੁਸੀਂ ਐਕਟ ਦੇ ਦੁਆਰਾ ਉਨ੍ਹਾਂ ਦੇ ਮੁਆਮਲੇ ਵਿਚ ਦਖਲ ਨਹੀਂ ਦੇ ਸਕਦੇ । ਇਹ ਰਜਿਸਟਰਾਰ ਦੇ ਅਫੇਅਰਜ਼ ਹਨ, ਉਹ ਆਪ ਇਨਕੁਆਰੀ ਕਰੋ । (Josh Sahib, according to the provisions of the Act, you cannot interfere in the affairs of a Federation. It is for the Registrar to do so. He himself can enquire into the matter).

> "The Registrar may of his own motion or on the application of a majority of the Committee or of not less than one—third of the members, hold an inquiry or direct some person authorised by him by order in writing in this behalf to hold an enquiry into the constitution, working and financial condition of a Co-operative Society".

**Comrade Shamsher Singh Josh** : This does not debar the House to go into that.

**Mr. Speaker** : Unless the Act is amended, there is definitely a bar. The House has delegated powers to the Registrar.

## CALL-ATTENTION NOTICES UNDER RULE 66

(ਕ੍ਰਮ ਨੰ: 92)

**ਡਾਕਟਰ ਅਮੀਰ ਸਿੰਘ ਕਲਕਟ:** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਰੀਜਨਾਂ ਤੇ ਸਾਬਕਾ ਹਰੀਜਨ ਫੌਜੀਆਂ ਨੂੰ ਜੋ ਸੰਨ 1962 ਵਿਚ ਕੈਰੋਂ ਸਰਕਾਰ ਵੇਲੇ ਜ਼ਮੀਨ ਅਲਾਟ ਹੋਈ ਸੀ ਉਹ ਜ਼ਿਲ੍ਹਾ ਅਧਿਕਾਰੀਆਂ ਨੇ ਬਿਨਾ ਕਿਸੀ ਕਾਰਨ ਕੈਂਸਲ ਕਰਕੇ ਹੋਰ ਆਦਮੀਆਂ ਨੂੰ ਅਲਾਟ ਕਰ ਦਿਤੀ ਹੈ। ਇਨ੍ਹਾਂ ਗਰੀਬ ਹਰੀਜਨਾਂ ਨੇ ਬਾਰਾਂ ਤੇਰਾਂ ਸਾਲਾਂ ਵਿਚ ਹੱਡ ਤੋੜਵੀਂ ਮਿਹਨਤ ਕਰਕੇ ਜ਼ਮੀਨਾਂ ਕਾਬਲੇ ਕਾਸ਼ਤ ਬਣਾਈਆਂ ਹਨ। ਬਾਰਾਂ ਬਾਰਾਂ ਤੇਰਾਂ ਤੇਰਾਂ ਸਾਲਾਂ ਦੀਆਂ ਗਿਰਦਾਵਰੀਆਂ ਇਨ੍ਹਾਂ ਦੇ ਨਾਂ ਹੋਈਆ ਹੋਈਆਂ ਹਨ। ਜ਼ਿਲ੍ਹਾ ਅਧਿਕਾਰੀਆਂ ਦੀ ਇਸ ਨਾਜਾਇਜ਼ ਕਾਰਵਾਈ ਨਾਲ ਸਾਰੇ ਜ਼ਿਲ੍ਹੇ ਵਿਚ ਭਾਰੀ ਗਮ ਤੇ ਗੁਸਾ ਹੈ ਤੇ ਹਾਹਾਕਾਰ ਮੱਚ ਗਈ ਹੈ। ਸਰਕਾਰ ਤੁਰਤ ਇਸ ਗੱਲ ਦੀ ਪੜਤਾਲ ਕਰੇ ਅਤੇ ਛੇਤੀ ਤੋਂ ਛੇਤੀ ਸਦਨ ਵਿਚ ਬਿਆਨ ਦੇਵੇ।

**ਸ਼੍ਰੀ ਸਪੀਕਰ** : ਪ੍ਰਵਾਨ ਕੀਤੀ ਜਾਂਦੀ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ, ਮੈਂ ਇਕ ਕਾਲ-ਅਟੈਨਸ਼ਨ ਮੋਸ਼ਨ ਦਿਤੀ ਸੀ ਗਰਲਜ਼ ਹਾਈ ਸਕੂਲ ਸ਼ਾਹਕੋਟ ਦੇ ਮੁਤਾਲਿਕ। ਤੁਸੀਂ ਖੁਦ ਉਸ ਸਕੂਲ ਦਾ ਉਦਘਾਟਨ 26 ਜਨਵਰੀ ਨੂੰ ਕੀਤਾ ਹੈ। ਉਥੇ ਜਿਹੜੇ ਤਿੰਨ ਕਮਰੇ ਬਣੇ ਹੋਏ ਸਨ ਉਹ ਸਰਕਾਰ ਦੇ ਕਰਮਚਾਰੀਆਂ ਨੇ ਢਾ ਦਿੱਤੇ ਹਨ। ਮੈਨੂੰ ਕੋਈ ਦੁਖ ਨਹੀਂ ਸੀ ਜੇ ਕਿਸੇ ਹੋਰ ਨੇ ਉਦਘਾਟਨ ਕੀਤਾ ਹੁੰਦਾ। ਤੁਸੀਂ ਖੁਦ ਉਦਘਾਟਨ ਕੀਤਾ, ਇਹ ਸਾਰੇ ਹਾਉਸ ਦੀ ਇਜ਼ਤ ਦਾ ਸਵਾਲ ਹੈ। ਸਰਕਾਰ ਨੂੰ ਇਸ ਮੁਆਮਲੇ ਤੇ ਖੁਦ ਖਿਆਲ ਕਰਨਾ ਚਾਹੀਦਾ ਸੀ (ਵਿਘਨ)

ਸ਼੍ਰੀ ਸਪੀਕਰ : ਇਸ ਸਿਲਸਲੇ ਵਿਚ ਮੈਨੂੰ ਸਬੰਧਤ ਕੀਤਾ ਗਿਆ ਹੈ ਅਤੇ ਚੌਧਰੀ ਸਾਹਿਬ ਨੇ ਮੇਰਾ ਨਾਉਂ ਵੀ ਲਿਆ ਹੈ। ਮੈਂ ਵਾਕਿਆਤ ਨੂੰ ਲੁਕਾਉਣਾ ਨਹੀਂ ਚਾਹੁੰਦਾ। ਅਸਲੀਅਤ ਇਹ ਹੈ ਕਿ 19 ਕਨਾਲ, ਪਿੰਡ ਸ਼ਾਹਕੋਟ ਦੀ ਜ਼ਮੀਨ ਪਿਛਲੀ ਪੰਚਾਇਤ ਨੇ ਤਹਿਸੀਲ ਦੇ ਨਾਉਂ ਇੰਤਕਾਲ ਕਰਵਾਈ ਹੋਈ ਸੀ, ਜਿਥੇ ਕਿ ਇਹ ਸਕੂਲ ਬਣਾਇਆ ਗਿਆ ਸੀ। ਇਸ ਲਈ ਕਿ ਹੋਰ ਕਿਸੇ ਢੰਗ ਨਾਲ ਉਨ੍ਹਾਂ ਦਾ ਕਬਜ਼ਾ ਹੋ ਨਹੀਂ ਸਕਦਾ ਮੌਜੂਦਾ ਪੰਚਾਇਤ ਨੇ ਸਕੂਲ ਬਣਾ ਦਿਤਾ ਅਤੇ 26 ਜਨਵਰੀ, ਨੂੰ ਖੁਦ ਚੌਧਰੀ ਸਾਹਿਬ ਨੇ ਉਸ ਸਕੂਲ ਦਾ ਉਧਘਾਟਨ ਕੀਤਾ. ਜਿਸ ਦੇ ਵਿਚ ਗੁਨਾਹੇ-ਬੇ-ਲਜ਼ਤ ਦੇ ਤੌਰ ਤੇ ਮੈਂ ਵੀ ਅਚਾਨਕ ਉਸ ਦਿਨ ਸ਼ਾਮਲ ਹੋ ਗਿਆ ਸੀ। ਇਹ ਮੁਆਮਲਾ ਪੰਚਾਇਤ ਦਾ ਹੈ, ਕਿਉਂਕਿ ਜ਼ਮੀਨ ਪੰਚਾਇਤ ਦੀ ਸੀ, ਸਰਪੰਚ ਨੇ ਰੈਜ਼ੋਲਿਊਸ਼ਨ ਵੀ ਡੀ. ਸੀ. ਨੂੰ ਦੇ ਦਿਤਾ ਸੀ। ਇਸ ਲਈ ਇਹ ਮੋਸ਼ਨ ਰੱਦ ਕਰ ਦਿਤੀ ਗਈ ਹੈ ਕਿਉਂਕਿ ਮੇਰੀ ਕੋਸ਼ਿਸ਼ ਇਹ ਹੈ ਕਿ ਇਹ ਮਸਲਾ ਸੁਚੱਜੇ ਢੰਗ ਦੇ ਨਾਲ ਸੁਲਝਾਇਆ ਜਾਵੇ।

(Chaudhri Darshan Singh has linked me with this matter. I, therefore, do not want to conceal the fact from The House. The fact is that previous Village Panchayat of Village Shahkot had transferred 19 Kanals of land to the Tehsil. A School building was constructed on that land, as the present Panchayat could not gain possession of this land in any other way. The opening ceremony of the school was performed by Ch. Darshan Singh himself and it was only by chance that I joined this function. The matter relates to the Village Panchayat. The Sar panch had forwarded the copy of the Resolution to the D. C. I have disallowed this (motion because I want that the matter may be settled amicably.)

**ਸਰਦਾਰ ਅਜਾਇਬ ਸਿੰਘ ਸੰਧੂ** : * x x x

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਇਸ ਲਈ ਇਹ ਕਾਰਵਾਈ ਦਾ ਭਾਗ ਨਹੀਂ ਬਣੇਗਾ । (It is no point of order, hence it shall not form part of the proceedings.)

**ਸਰਦਾਰ ਅਜਾਇਬ ਸਿੰਘ ਸੰਧੂ**: * x x x x

**ਸ਼੍ਰੀ ਸਪੀਕਰ** : ਜੋ ਕੁਝ ਵੀ ਇਹ ਬਿਨਾ ਪਰਮਿਸ਼ਨ ਕਹਿ ਰਹੇ ਹਨ ਕਾਰਵਾਈ ਦਾ ਭਾਗ ਨਾ ਬਣੇ । (Whatever the hon. Member is saying without the permission of the Chair should not form part of the proceednigs,)

(ਇਸ ਵੇਲੇ ਅਕਾਲੀ ਬੈਂਚਾਂ ਤੇ ਕਈ ਮੈਂਬਰ ਸਾਹਿਬਾਨ ਖੜ੍ਹੇ ਸੀ ਤੇ ਬਹੁਤ ਸ਼ੋਰ ਹੋਣ ਦੇ ਕਾਰਣ ਕੁਝ ਸੁਣਾਈ ਨਹੀਂ ਸੀ ਦੇ ਰਿਹਾ ।)

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਦਸੋ ਕਿ ਇਹ ਕੋਈ ਦੀਵਾਨ ਨਹੀਂ ਹੈ ਅਸੈਂਬਲੀ ਹੈ । (ਸ਼ੋਰ)

**ਸ਼੍ਰੀ ਸਪੀਕਰ** : ਸੰਧੂ ਸਾਹਿਬ, ਤੁਸੀਂ ਆਪ ਸਿਆਣੇ ਹੋ । ਕੋਈ ਵੀ ਚੀਜ਼ ਜੋ ਹਾਊਸ ਵਿਚ ਲਿਆਉਣੀ ਹੈ ਉਹ ਰੂਲਜ਼ ਦੇ ਮੁਤਾਬਕ ਹੀ ਲਿਆਉਣੀ ਚਾਹੀਦੀ ਹੈ, ਪਰ ਜਿਸ ਤਰ੍ਹਾਂ ਤੁਸੀਂ ਜ਼ਿਦ ਕਰ ਰਹੇ ਹੋ ਇਹ ਠੀਕ ਨਹੀਂ । (ਵਿਘਨ) ਕੋਈ ਰੂਲ ਦੱਸੋ ਕੋਈ ਪ੍ਰੀਸੀਡੈਂਟ ਕੋਟ ਕਰੋ (ਵਿਘਨ) (Sandhu Sahib, you are a wise man. Any matter which you want to bring before the House must be in accordance with the Provisions of the Rules. It is not proper for you to insist like this. (Interruption) Please quote any rule or precedent in this respect,. (*Interruption*) (*Noise*)

---

*Expunged as ordered by the Chair

ਸਰਦਾਰ ਅਜਾਇਬ ਸਿੰਘ ਸੰਧੂ : * x x x x

ਸ੍ਰੀ ਸਪੀਕਰ : ਜੋ ਕੁਝ ਵੀ ਇਹ ਕਹਿ ਰਹੇ ਹਨ ਕਾਰਵਾਈ ਦਾ ਭਾਗ ਨਾ ਬਣੇ ।

(Whatever the hon. Member is saying should not form part of the proceedings.)

ਸਰਦਾਰ ਜਸਦੇਵ ਸਿੰਘ ਸੰਧੂ * x x x x (ਵਿਘਨ) (ਸ਼ੋਰ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸੀ ਪਰ ਕੁਝ ਸੁਣਾਈ ਨਹੀਂ ਸੀ ਦੇ ਰਿਹਾ)

ਸ੍ਰੀ ਸਪੀਕਰ: ਜੋ ਕੁਝ ਵੀ ਇਨ੍ਹਾਂ ਨੇ ਕਿਹਾ ਹੈ ਉਹ ਕਾਰਵਾਈ ਦਾ ਭਾਗ ਨਾ ਬਣੇ । (Whatever the hon. Member has said that should not form part of the proceedings.)

ਸਰਦਾਰ ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ, ਇਕ ਮਨਿਸਟਰ ਦੇ ਰਿਸ਼ਤੇਦਾਰ ਨੇ ਜ਼ਬਰ ਜਿਨਾਹ ਕੀਤਾ ਹੈ .. .. ।

ਸ੍ਰੀ ਸਪੀਕਰ: ਸੰਧੂ ਸਾਹਿਬ, ਜੋ ਚੀਜ਼ ਤੁਸੀਂ ਇਥੇ ਲਿਆਉਣੀ ਹੈ, ਉਹ ਰੂਲਜ਼ ਦੇ ਮੁਤਾਬਕ ਲਿਆਓ । ਇਹ ਤੁਸੀਂ ਕਿਸ ਰੂਲ ਦੇ ਥਲੇ ਬੋਲ ਰਹੇ ਹੋ ? (Sandhu Sahib, whatever you want to bring in the House should be done according to the rules. Under which rule are you speaking ?)

ਸਰਦਾਰ ਅਜਾਇਬ ਸਿੰਘ ਸੰਧੂ : ਜਿਸ ਥਲੇ ਪ੍ਰਕਾਸ਼ ਵੰਤੀ ਦਾ ਕੇਸ ਇਥੇ ਆਇਆ ਸੀ : (ਵਿਘਨ) (ਸ਼ੋਰ)

ਡਾਕਟਰ ਅਮੀਰ ਸਿੰਘ ਕਲਕਟ : * x x x

ਸ੍ਰੀ ਸਪੀਕਰ: ਜੋ ਕੁਝ ਡਾਕਟਰ ਸਾਹਿਬ ਨੇ ਕਿਹਾ ਹੈ ਉਹ ਕਾਰਵਾਈ ਦਾ ਭਾਗ ਨਾ ਬਣੇ । ( Whatever Dr. Amir Singh Kalkat has said should not form part of the proceedings.)

ਚੌਧਰੀ ਰਾਮ ਸਿੰਘ: * x x x x

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਕਾਰਵਾਈ ਦਾ ਭਾਗ ਨਹੀਂ ਬਣੇਗਾ । (It is no point of order. It should not form part of the proceedings.)

---

*Expunged as ordered by the Chair.

(ਇਸ ਸਮੇਂ ਚੌਧਰੀ ਰਾਮ ਸਿੰਘ, ਸਰਦਾਰ ਅਜਾਇਬ ਸਿੰਘ ਸੰਧੂ, ਸਰਦਾਰ ਜਸਦੇਵ ਸਿੰਘ ਸੰਧੂ ਅਤੇ ਹੋਰ ਕਈ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬੋਲ ਰਹੇ ਸੀ । ਸ਼ੋਰ ਬਹੁਤ ਹੋਣ ਕਾਰਣ ਕਝ ਸੁਣਿਆ ਨਾ ਗਿਆ) ।

ਸਰਦਾਰ ਜਸਵਿੰਦਰ **ਸਿੰਘ ਬਰਾੜ:** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਕੁਝ ਦਿਨ ਹੋਏ ਸ਼੍ਰੀ ਸੱਤ ਪਾਲ ਡਾਂਗ ਨੂੰ ਹਾਊਸ ਵਿਚ ਪ੍ਰਕਾਸ਼ ਵੰਤੀ ਦਾ ਕੇਸ ਲਿਆਉਣ ਦੀ ਇਜਾਜ਼ਤ ਦਿਤੀ ਸੀ ਅਤੇ ਚੀਫ ਮਨਿਸਟਰ ਸਾਹਿਬ ਨੇ ਉਠ ਕੇ ਬਿਆਨ ਦਿਤਾ ਸੀ । ਪਰ ਹੁਣ ਸਾਡੇ ਨਾਲ ਡਬਲ ਸਟੈਂਡਰਡ ਕਿਉਂ ਵਰਤਿਆ ਜਾਂਦਾ ਹੈ । ਹੁਣ ਤੁਸੀਂ ਕਿਉਂ ਇਜਾਜ਼ਤ ਨਹੀਂ ਦਿੱਤੀ ।

ਸ਼੍ਰੀ ਸਪੀਕਰ: ਉਸ ਦਿਨ ਵੀ ਮੈਂ ਇਜਾਜ਼ਤ ਨਹੀਂ ਸੀ ਦਿਤੀ । ਚੀਫ ਮਨਿਸਟਰ ਸਾਹਿਬ ਨੇ ਆਪ ਉਠ ਕੇ ਸਟੇਟਮੈਂਟ ਦੇ ਦਿਤੀ, ਤਾਂ ਮੈਂ ਕੀ ਕਰ ਸਕਦਾ ਸੀ ? (ਵਿਘਨ) (ਸ਼ੋਰ) (I did not permit that day too. The Chief Minister voluntarily made the statement; what could I do.)

ਅਵਾਜ਼ਾਂ: ਹੁਣ ਕਿਉਂ ਸਟੇਟਮੈਂਟ ਨਹੀਂ ਦਿੰਦੇ । ਇਕ ਵਜ਼ੀਰ ਦਾ ਰਿਸ਼ਤੇਦਾਰ ਹੈ ਤਾਂ ?

(ਵਿਘਨ) (ਸ਼ੋਰ) ਸਰਦਾਰ ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ ਇਕ ਮਿਉਂਸਿਪਲ ਕਮੇਟੀ ਦੇ ਪ੍ਰਧਾਨ ਦੀਆਂ ਇਹ ਕਾਲੀਆਂ ਕਰਤੂਤਾਂ ਹਨ .. .. .. ।

ਸ਼੍ਰੀ ਸਪੀਕਰ: ਜੇ ਇਹ ਕਾਲੀਆਂ ਕਰਤੂਤਾਂ ਹਨ ਤਾਂ ਉਨ੍ਹਾਂ ਵਾਸਤੇ ਕੋਈ ਜ਼ਾਬਤਾ ਵੀ ਹੈ ਉਸ ਮੁਤਾਬਕ ਇਥੇ ਲਿਆਓ .. .. । (ਸ਼ੋਰ)

(The alleged shameful deeds can be brought before the House under certain rules. You should proceed accordingly.) (*Noise*)

ਸਰਦਾਰ ਅਜਾਇਬ ਸਿੰਘ ਸੰਧੂ * x x x

ਸਿਖਿਆ ਮੰਤਰੀ: ਇਹ ਲਫਜ਼ ਔਬਜੈਕਸ਼ਨੇਬਲ ਹਨ, ਇਹ ਵਿਦਡਰਾ ਕਰਨ (ਵਿਘਨ) ਇਹ ਮਾਫ਼ੀ ਮੰਗਣ । (ਸ਼ੋਰ)

ਸ਼੍ਰੀ ਸਪੀਕਰ. ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਹ ਕਾਰਵਾਈ ਦਾ ਭਾਗ ਨਾ ਬਣੇ । (Whatever the hon. Member has said should not form part of the proceedings.)

---

*Expunged as ordered by the Chair.

ਸਰਦਾਰ ਅਜਾਇਬ ਸਿੰਘ ਸੰਧੂ: * x x x (ਵਿਘਨ)

ਸਿੱਖਿਆ ਮੰਤਰੀ: * x x x (ਵਿਘਨ)

ਸਰਦਾਰ ਜਸਦੇਵ ਸਿੰਘ ਸੰਧੂ: * x x x (ਵਿਘਨ)

ਸਿੱਖਿਆ ਮੰਤਰੀ: * x x x (ਸ਼ੋਰ)

ਸਰਦਾਰ ਅਜਾਇਬ ਸਿੰਘ ਸੰਧੂ: * x x x (ਸ਼ੋਰ)

ਸ੍ਰੀ ਸਪੀਕਰ: ਜੋ ਕੁਝ ਦੋਨੋਂ ਪਾਸਿਆਂ ਤੋਂ ਕਿਹਾ ਗਿਆ ਹੈ ਉਹ ਕਾਰਵਾਈ ਦਾ ਭਾਗ ਨਾ ਬਣੇ। ਸੰਧੂ ਸਾਹਿਬ, ਇਸ ਤਰ੍ਹਾਂ ਲਗਦਾ ਹੈ ਕਿ ਤੁਸੀਂ ਵਾਕ ਆਊਟ ਦਾ ਪ੍ਰੋਗਰਾਮ ਬਣਾ ਕੇ ਆਏ ਹੋ। (ਵਿਘਨ) (Whatever has been said from both sides of the House, should not form part of the proceedings. Sandhu Sahib it seems that you have come prepared for a walk-out to-day.) (*Interruption*)

ਸਰਦਾਰ ਜਸਦੇਵ ਸਿੰਘ ਸੰਧੂ: * x x x (ਸ਼ੋਰ)

ਸ੍ਰੀ ਸਪੀਕਰ: ਇਹ ਜੋ ਕੁਝ ਕਹਿ ਰਹੇ ਹਨ ਉਹ ਕਾਰਵਾਈ ਦਾ ਹਿੱਸਾ ਨਾ ਬਣੇ। (ਵਿਘਨ) (ਸ਼ੋਰ) (Whatever the hon. Member is saying should not form part of the proceedings.) (*Interruption*) (*Noise*)

ਸਰਦਾਰ ਅਜਾਇਬ ਸਿੰਘ ਸੰਧੂ: ਸਾਡਾ ਤਾਂ ਧਰਨਾ ਹੈ। (ਵਿਘਨ)

ਚੌਧਰੀ ਦਰਸ਼ਨ ਸਿੰਘ: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਮੇਰੀ ਤੁਹਾਡੇ ਅਗੇ ਬੇਨਤੀ ਹੈ ਕਿ ਇਕ ਕੇਸ ਰਜਿਸਟਰ ਹੋ ਚੁਕਾ ਹੈ, ਮੈਟਰ ਸਬ-ਜੁਡਿਸ ਹੋ ਚੁਕਾ ਹੈ। ਆਨਰੇਬਲ ਮੈਂਬਰਜ਼ ਜਿਹੜੇ ਆਪੋਜ਼ੀਸ਼ਨ ਵਿਚ ਬੈਠੇ ਹਨ (ਵਿਘਨ) ਠੀਕ ਹੈ ਇਹ ਬੜਾ ਸ਼ਰਮਨਾਕ ਵਾਕਿਆ ਹੈ, ਰੇਪ ਦਾ ਕੇਸ ਹੈ, ਪਰ ਇਸ ਚੀਜ਼ ਦਾ ਫੈਸਲਾ ਅਦਾਲਤ ਕਰੇਗੀ। (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ: ਕੇਸ ਰਜਿਸਟਰਡ ਨਹੀਂ ਹੋਇਆਂ ਹੈ। (ਵਿਘਨ)

ਚੌਧਰੀ ਦਰਸ਼ਨ ਸਿੰਘ: * x x x x (ਵਿਘਨ)

Mr. Speaker: This is no point of order. (*Interruption*)

ਸਰਦਾਰ ਅਜਾਇਬ ਸਿੰਘ ਸੰਧੂ: ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ, ਇਹ ਲਿਖਿਆ ਹੋਇਆ ਹੈ (ਵਿਘਨ)

ਸ੍ਰੀ ਸਪੀਕਰ: ਕਾਫੀ ਹੋ ਗਿਆ ਹੈ ਕੱਲ ਨੂੰ ਕਾਲ ਅਟੈਨਸ਼ਨ ਲੈ ਆਉਣਾ (ਵਿਘਨ) (I suppose that much reference to the topic will do for today. You may table a Call Attention Notice tomorrow.)

**ਸਿੱਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ): ਕਾਲ ਅਟੈਨਸ਼ਨ ਇਨ੍ਹਾਂ ਨੂੰ ਲਿਖਣੀ ਨਹੀਂ ਆਉਂਦੀ। ਤੁਸੀਂ ਇਨ੍ਹਾਂ ਦੀ ਮੱਦਦ ਕਰ ਦੇਣਾ। (ਵਿਘਨ)

---

*Expunged as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਇਹ ਕਾਲ ਅਟੈਂਸ਼ਨ ਹੁਣੇ ਹੀ ਮੂਵ ਕਰ ਦਿੰਦਾ ਹਾਂ । ਤੁਸੀਂ ਸਰਕਾਰ ਨੂੰ ਕਹੋ । (ਵਿਘਨ)

**ਸ੍ਰੀ ਸਪੀਕਰ**: ਕਿਸੇ ਰੂਲ ਅਧੀਨ ਚਲਣਾ ਚਾਹੀਦਾ ਹੈ (ਵਿਘਨ) (You should proceed under some rule).

**ਸਰਦਾਰ ਅਜਾਇਬ ਸਿੰਘ ਸੰਧੂ** : * x x x

**ਸ੍ਰੀ ਸਪੀਕਰ**: ਜੋ ਕੁਝ ਵੀ ਚੇਅਰ ਦੀ ਆਗਿਆ ਦੇ ਬਗੈਰ ਕਿਹਾ ਜਾ ਰਿਹਾ ਹੈ ਉਹ ਹਾਊਸ ਦੀ ਕਾਰਵਾਈ ਦਾ ਹਿੱਸਾ ਨਾ ਬਣੇ । (Whatever the hon. Member has said that should not form part of the proceedings.)

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ ਸਮਝਦਾ ਹਾਂ ਕਿ ਕੋਈ ਰੂਲ ਨਹੀਂ ਸਟੈਂਡ ਕਰਨਾ ਚਾਹੀਦਾ ਅਤੇ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਇਨਕੁਆਇਰੀ ਕਰੇ ਅਤੇ ਬਿਆਨ ਦੇਵੇ । (ਵਿਘਨ)

**ਸ੍ਰੀ ਸਪੀਕਰ** : ਮੈਂ ਤਾਂ ਹਾਊਸ ਨਹੀਂ ਹਾਂ ਅਤੇ ਇਹ ਸਾਰਾ ਹਾਊਸ ਹੈ । (ਵਿਘਨ) (The Chair has to proceed according to the wishes of the House.)

**ਸਰਦਾਰ ਜਸਦੇਵ ਸਿੰਘ ਸੰਧੂ**: * x x x

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਨੇ ਬਗੈਰ ਪਰਮਿਸ਼ਨ ਆਫ ਦੀ ਚੇਅਰ ਕਿਹਾ ਹੈ ਉਹ ਰਿਕਾਰਡ ਨਹੀਂ ਕਰਨਾ ਚਾਹੀਦਾ ਹੈ । (Whatever the hon. Member has said without the permission of the Chair, should not be recorded.)

**Captain Rattan Singh** : The words used should not be expunged. Those must be withdrawn.

**ਸਰਦਾਰ ਹਰਬੰਸ ਸਿੰਘ ਜਲਾਲ**: ਆਨ ਏ ਪੁਆਇੰਟ ਆਫ ਆਰਡਰ, ਸਰ ! ਜਦੋਂ ਮਸਾਲਾ ਹਾਊਸ ਦੀ ਰਵਾਇਤ ਬਣ ਜਾਂਦਾ ਹੈ ਤਾਂ ਉਦੋਂ ਰੂਲਜ਼ ਵਾਇਉਲੇਟ ਹੋ ਜਾਂਦੇ ਹਨ (ਵਿਘਨ) ਇਹ ਮਸਲਾ ਪਿਛਲੇ ਹਫਤੇ ਤੋਂ ਲਗਾਤਾਰ ਭਾਵੇ ਫਲੋਰ ਦਾ ਹੋਵੇ ਅਤੇ ਭਾਵੇਂ ਬਿਲਗੇ ਦਾ ਹੋਵੇ, ਆ ਰਿਹਾ ਹੈ । ਅੱਗੇ ਸੈਂਕੜੇ ਰੂਲਜ਼ ਵਾਇਉਲੇਟ ਹੁੰਦੇ ਹਨ (ਵਿਘਨ) ਹੁਣ ਵੀ ਇਸੇ ਤਰ੍ਹਾਂ ਹੀ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਹਾਊਸ ਦੀ ਰਵਾਇਤ ਹੈ, ਇਸ ਕਰਕੇ ਇਸ ਦੀ ਆਗਿਆ ਨਹੀਂ ਦਿਤੀ ਜਾ ਸਕਦੀ । ਕਾਮਰੇਡ ਜੋਸ਼ ਤੁਸੀਂ ਪੜ੍ਹੋ । (According to the previous practice of the House permission cannot be given to it. Comrade Josh may please read out his Call Attention Notice.)

**Comrade Shamshar Singh Josh** : I beg to draw the attention of the Government towards a matter of urgent Public importance, namely .. .. . (*interruptions* .. .. ..)

**ਸਰਦਾਰ ਜਸਵਿੰਦਰ ਸਿੰਘ ਬਰਾੜ** : *x x x x

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (It is no point of order.)

**ਸਰਦਾਰ ਜਸਵਿੰਦਰ ਸਿੰਘ ਬਰਾੜ** : * x x x x

---

*Expunged as ordered by the Chair.

ਸ੍ਰੀ ਸਪੀਕਰ: ਜੋ ਕੁਝ ਵੀ ਇਨ੍ਹਾਂ ਨੇ ਚੇਅਰ ਦੀ ਆਗਿਆ ਤੋਂ ਬਿਨਾ ਕਿਹਾ ਹੈ ਉਹ ਹਾਊਸ ਦੀ ਕਾਰਵਾਈ ਦਾ ਹਿੱਸਾ ਨਾ ਬਣੇ। (Whatever the hon. Member has said without the permission of the Chair, should not form part of the proceedings.)

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ ਆਰਡਰ ਸਰ।

ਸ੍ਰੀ ਸਪੀਕਰ : ਹਾਲੇ ਬਜਟ ਤੇ ਡਿਸਕਸ਼ਨ ਹੋਣੀ ਹੈ। ਲਾਅ ਐਂਡ ਆਰਡਰ ਦੇ ਪੁਆਇੰਟ ਤੇ ਤੁਸੀਂ ਜੋ ਮਰਜ਼ੀ ਕਹਿ ਲਈਉ। (ਵਿਘਨ)

(There has yet to be discussion on the Budget. You can then speak regarding the law and order position in the State.)

ਸਰਦਾਰ ਅਜਾਇਬ ਸਿੰਘ ਸੰਧੂ : ਇਹ 21 ਤਾਰੀਖ ਨੂੰ ਡਿਮਾਂਡ ਹੈ। ਅਸੀਂ ਕਿਸ ਤਰ੍ਹਾਂ ਉਦੋਂ ਤਕ ਵੇਟ ਕਰ ਸਕਦੇ ਹਾਂ। (ਵਿਘਨ)

ਸ੍ਰੀ ਸਪੀਕਰ ਇਹ ਸਿੰਪਲ ਗੱਲ ਹੈ। ਤੁਸੀਂ ਕਾਲ ਅਟੇਨਸ਼ਨ ਦੇ ਰੂਲਜ਼ ਜਾਣਦੇ ਹੋ। (It is a simple matter. You know the rules relating to the call attention notices.)

ਸਰਦਾਰ ਅਜਾਇਬ ਸਿੰਘ ਸੰਧੂ: ਮਿਊਂਸਪਲ ਕਮੇਟੀ ਦਾ ਪਰਧਾਨ ਹੋਵੇ ਅਤੇ ਐਨਾ ਮਾੜਾ ਕੰਮ ਕਰੇ। (ਵਿਘਨ)

ਸ੍ਰੀ ਸਪੀਕਰ : ਇਸ ਲਈ 24 ਘੰਟੇ ਦਾ ਨੋਟਿਸ ਚਾਹੀਦਾ ਹੈ। ਜੇ ਇਸ ਤਰ੍ਹਾਂ ਹੀ ਕਰਦੇ ਰਹੇ ਤਾਂ ਕਲ ਵੀ ਇਹ ਕੰਮ ਨਹੀਂ ਹੋਣਾ। (It requires 24 hours' notice. In case you continue wasting your time like this then you will not be able to move it even tomorrow.)

ਸਰਦਾਰ ਜਸਦੇਵ ਸਿੰਘ ਸੰਧੂ: ਫ਼ਲੋਰ ਬਾਰੇ ਕੋਈ ਨੋਟਿਸ ਨਹੀਂ ਸੀ। ਤੁਸੀਂ ਕਿਹਾ ਅਤੇ ਚੀਫ ਮਨਿਸਟਰ ਸਾਹਿਬ ਨੇ ਬਿਆਨ ਦੇ ਦਿਤਾ।

**Mr. Speaker**: Under Rule 66 of the Rules of Procedure and conduct of Business in the Punjab Legislative Assembly, Call Attention Noties shall be given in writing to the Secretary one day before the commencement of the sitting on the day on which it is proposed to be taken up.

ਸਰਦਾਰ ਜਸਦੇਵ ਸਿੰਘ ਸੰਧੂ: * x x x x

ਸ੍ਰੀ ਸਪੀਕਰ: ਜਿਹੜਾ ਵੀ ਇਹ ਆਗਿਆ ਤੋਂ ਬਿਨਾ ਕਹਿੰਦੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever the hon. Member has said without the Permission of the Chair, should not be recorded.)

Serial No 95

---

**Comrade Shamsher Singh Josh** : Sir, I beg to draw the attention of the Government towards a matter of urgent public importance, namely, representation made by representatives of 500 Hissar Villages to the Chief Minister, Punjab led by Sardar Dara Singh Advocate and five Sarpanches of the compact area of Dabwali Sirsa, Fatehabad and Tohana Tehsil, They are stated to have met other Ministers of the Punjab Government.

---

*Not recorded expunged as ordered by the Chair.

They are reported to have stated that these areas have been wrongly included in Haryana because of the faulty terms of reference given to the 1966 Boundary Commission.

**ਸਰਦਾਰ ਜਸਦੇਵ ਸਿੰਘ ਸੰਧੂ** : ਇਸ ਮਸਲੇ ਸਬੰਧੀ ਤੁਸੀਂ ਪਰਦਾ ਪੋਸ਼ੀ ਕਰ ਰਹੇ ਹੋ (ਵਿਘਨ) ਸਾਡੀ ਗੱਲ ਪਹਿਲਾਂ ਸੁਣੋ (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : * x x x (ਵਿਘਨ)

**ਸ੍ਰੀ ਸਪੀਕਰ** : ਇਹ ਪ੍ਰੋਸੀਡਿੰਗ ਦਾ ਹਿੱਸਾ ਨਾ ਬਣੇ। (ਵਿਘਨ) ਜੋਸ਼ ਜੀ ਤੁਸੀਂ ਪੜ੍ਹਣਾ ਸ਼ੁਰੂ ਕਰੋ। (It should not form part of the proceedings. (*Interruption*) Josh Ji, you may please continue).

(ਇਸ ਸਮੇਂ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੇ ਵਿਘਨ ਦੇ ਵਿਚ ਹੀ ਧਿਆਨ ਦਿਵਾਓ ਮਤਾ ਫਿਰ ਪੜ੍ਹਣਾ ਸ਼ੁਰੂ ਕੀਤਾ)

**Comrade Shamsher Singh Josh** : This matter concerns the entire people of the State. Hence the State Government be asked to make a statement in the matter.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਹਾਊਸ ਵਿਚ ਇਸ ਸਮੇਂ ਬਹੁਤ ਸ਼ੋਰ ਸੀ)

**ਸ੍ਰੀ ਸਪੀਕਰ** : ਧਿਆਨ ਦਿਵਾਊ ਮਤਾ ਨੰ: 96, ਪਤੰਗ ਸਾਹਿਬ ਪੜ੍ਹਨਾ ਸ਼ੁਰੂ ਕਰੋ) (Patang Sahib, please read out the Call Attention Notice No. 96.)

(ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਉਠ ਕੇ ਬੋਲ ਰਹੇ ਸਨ।)

## Walk Out

**ਸਰਦਾਰ ਅਜਾਇਬ ਸਿੰਘ ਸੰਧੂ** : * x x x (ਵਿਘਨ) (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : * x x x (ਵਿਘਨ)

(ਇਸ ਸਮੇਂ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਹਾਊਸ ਵਿਚੋਂ ਵਾਕ ਆਊਟ ਕਰ ਗਏ।)

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਚੇਅਰ ਦੀ ਪਰਮਿਸ਼ਨ ਤੋਂ ਬਗ਼ੈਰ ਕਹਿ ਰਹੇ ਹਨ ਇਹ ਪ੍ਰੋਸੀਡਿੰਗ ਦਾ ਹਿੱਸਾ ਨਾ ਬਣੇ। (Whatever the hon. Members are saying without the permission of the Chair, should not form part of the proceedings.)

## CALL ATTENTION NOTICES UNDER RULE 66 (*RESUMPTION*)

**ਮਾਸਟਰ ਚੰਦ ਸਿੰਘ** : ਪੁਆਇੰਟ ਆਫ ਆਰਡਰ, ਸਰ। (ਵਿਘਨ)

**ਸ੍ਰੀ ਸਪੀਕਰ** : ਕਿਸ ਰੂਲ ਦੇ ਥੱਲੇ ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਕਰਦੇ ਹੋ? (Under which rule are you raising the point of Order?)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਕਾਲ ਅਟੈਨਸ਼ਨ ਮੋਸ਼ਨ ਦੇ ਬਾਰੇ ਵਿਚ ਹੈ।

**ਸ੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਜਾਣਾ .. (ਵਿਘਨ) (You may please come to my Chamber.)

---

*Expunged as ordered by the Chair.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਬੜਾ ਅਹਿਮ ਮਸਲਾ ਹੈ । 1963-64 ਵਿਚ ਬਰਨਾਲਾ ਵਿਚ ਏਅਰੋਡਰਮ ਬਣਾਇਆ ਗਿਆ । (ਵਿਘਨ) ਪਰ ਕਿਸਾਨਾਂ ਨੂੰ ਜ਼ਮੀਨ ਦਾ ਕੋਈ ਮੁਆਵਜ਼ਾ ਨਹੀਂ ਦਿੱਤਾ । (ਵਿਘਨ) ਉਦੋਂ ਵੀ ਤੁਹਾਡੀ ਸਰਕਾਰ ਸੀ ਤੇ ਹੁਣ ਵੀ ਤੁਹਾਡੀ ਸਰਕਾਰ ਹੈ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ । (Please resume your seat.)

**आचार्य पृथ्वी सिंह आज़ाद** : Point of order, Sir. अभी अभी आप ने जोश साहिब की काल अटैंशन मोशन ऐडमिट की है । मेरा एतराज यह है कि यह वाक्या दूसरे राज्य से सम्बन्धित है । इस लिए मेरा एतराज है कि हमारे राज्य के वजीर दूसरे राज्य के वाक्यात के बारे में अपना ब्यान नहीं दे सकते ।

**ਸ੍ਰੀ ਸਪੀਕਰ** : ਉਹ ਤਾਂ ਵਜ਼ੀਰ ਨੂੰ ਮਿਲੇ ਹਨ । ਵਜ਼ੀਰ ਆਪੇ ਗੱਲ ਦੱਸ ਦੇਣਗੇ ਕਿ ਕੀ ਹੋਇਆ । (ਵਿਘਨ) ਜਿਸ ਹੱਦ ਤੱਕ ਗੱਲ ਹੋਈ ਉਹ ਹਾਊਸ ਨੂੰ ਦੱਸ ਦੇਣਗੇ । (They met the Minister and the Minister himself will make a statement in the House.) (*Interruption*)

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਕੁਐਸਚਨ ਵੀ ਐਡਮਿਟ ਹੋਇਆ ਹੈ । ਜੇ ਕੁਐਸਚਨ ਐਡਮਿਟ ਹੋਇਆ ਹੈ ਤਾਂ ਫਿਰ ਕਾਲ ਅਟੈਨਸ਼ਨ ਮੋਸ਼ਨ ਦੀ ਜ਼ਰੂਰਤ ਨਹੀਂ ਹੈ ।

**ਸ੍ਰੀ ਸਪੀਕਰ** : ਉਹ ਡਿਫਰੈਂਟ ਹੈ । (That is different.)

**ਸਿੱਖਿਆ ਮੰਤਰੀ** : ਕੀ ਤੁਸੀਂ ਐਗਜ਼ਾਮਿਨ ਕਰ ਲਿਆ ਹੈ ? (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਹੈ ਕਿ ਸਾਡੇ ਨਾਲ ਲੱਗਦੀ ਹਰਿਆਣਾ ਸਟੇਟ ਵਿਚ ਟੀਚਰਾਂ ਦਾ ਅੰਦੋਲਨ ਚੱਲ ਰਿਹਾ ਹੈ । (ਵਿਘਨ) (ਸ਼ੋਰ) ਸਾਡੇ ਪ੍ਰਾਈਮ ਮਨਿਸਟਰ ਨੇ ਕੰਸੀਲੀਏਸ਼ਨ ਵਾਸਤੇ ਕਿਹਾ । (ਵਿਘਨ) ਮੈਂ ਅਪੀਲ ਕਰਾਂਗਾ ਕਿ ਬੰਸੀ ਲਾਲ ਨੂੰ ਇਸ ਮਾਮਲੇ ਨੂੰ ਹੱਲ ਕਰਨਾ ਚਾਹੀਦਾ ਹੈ । (ਵਿਘਨ) ਇਹ ਬੱਚਿਆਂ ਦੀ ਜ਼ਿੰਦਗੀ ਦਾ ਸਵਾਲ ਹੈ, ਟੀਚਰਾਂ ਦਾ ਸਵਾਲ ਹੈ । ਉਸ ਸਰਕਾਰ ਨੂੰ ਪਰੈਸਟਿਜ ਦਾ ਸਵਾਲ ਨਹੀਂ ਬਣਾਉਣਾ ਚਾਹੀਦਾਂ । ਮੈਂ ਅੱਜ ਉਨ੍ਹਾਂ ਨੂੰ ਇਕ ਚਿੱਠੀ ਲਿਖੀ ਹੈ । (ਵਿਘਨ)

**ਸ੍ਰੀ ਪਰੇਮ ਗੁਪਤਾ** : ਸਪੀਕਰ ਸਾਹਿਬ, ਇਹ ਮਾਮਲਾ ਇਥੇ ਆ ਨਹੀਂ ਸਕਦਾ ।

**ਸ੍ਰੀ ਸਪੀਕਰ** : ਧਿਆਨ ਦਿਵਾਊ ਮਤਾ ਨੰ: 97 ਬਾਈ ਕਾਮਰੇਡ ਰਾਜ ਕੁਮਾਰ । (Call Attention Motion No. 97 by Comrade Raj Kumar.)

(Serial No. 97)

**Comrade Raj Kumar Dhariwal, Comrade Dana Ram, Comrade Mehtab Singh** : Sir, I beg to draw the attention of the Government to-wards a matter of urgent public importance, namely, due to construction of U.B.D.C. Hydel Channel in Pathankot Sub-Division free supply of irrigation water to nearly 15 villages through ages old called Badshahi canal has been seriously affected.

Sudden refusal of irrigation and projects Engineer to undertake construction of a Moga in U.B.D.C. channel to compensate loss of 60 cusecs of water has sent a wave of strong resentment in villages Bharyal-Akhrota-Dhobra-Lahri-Akhrota, Bhoa, Phangaryan, Pathankot,

*Expunged as ordered by the Chair.

Taragarh, Sultanpur Nowshera, Danaur, Gurdaspur Bhayan, Ghotar Lahri, Giddarpur and Sherpur.

Loss of lacs of rupees at every harvest season is likely to occur and cause untold suffering to the population of these villages.

In this area there is lot of resentment. Public meetings are being held daily.

In view of unrest and obvious importance of the matter, the Government may please be asked to make a statement in this House.

**ਸ਼੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Minister concerned may please make a statement.)

(ਇਸ ਸਮੇਂ ਗਿਆਨੀ ਕੁੰਦਨ ਸਿੰਘ ਜੀ ਪਤੰਗ ਹਾਊਸ ਵਿਚ ਵਾਪਿਸ ਆ ਗਏ ।)

**ਸ਼੍ਰੀ ਸਪੀਕਰ** : ਪਤੰਗ ਸਾਹਿਬ, ਕੀ ਤੁਸੀਂ ਕਾਲ ਅਟੈਨਸ਼ਨ ਮੋਸ਼ਨ ਪੜ੍ਹਣ ਲਈ ਆਏ ਹੋ ? (Patang Sahib, have you come back to read out your Call-Attention Motion ?)

**ਗਿਆਨੀ ਕੁੰਦਨ ਸਿੰਘ ਪਤੰਗ** : ਹਾਂ ਜੀ ।

**ਸ਼੍ਰੀ ਸਪੀਕਰ** : ਧਿਆਨ ਦਿਵਾਊ ਮਤਾ ਨੰ: 96 । (Call Attention Notice No. 96.)

(ਕ੍ਰਮ ਨੰ: 96)

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਪਿੰਡ ਕਲਾਲਾਂ, ਤਹਿਸੀਲ ਬਰਨਾਲਾ ਵਿਖੇ ਪਸ਼ੂਆਂ ਦੀ ਬੜੀ ਭਿਆਨਕ ਬੀਮਾਰੀ ਪਈ ਹੋਈ ਹੈ ਜਿਸ ਦੇ ਕਾਰਨ ਪਿੰਡ ਦੇ ਲੋਕਾਂ ਦਾ ਤਕਰੀਬਨ ਤਿੰਨ ਚਾਰ ਲੱਖ ਰੁਪਏ ਦਾ ਨੁਕਸਾਨ ਹੋ ਚੁਕਾ ਹੈ ਅਤੇ ਲੋਕ ਫਸਲਾਂ ਕਾਸ਼ਤ ਕਰਨ ਤੋਂ ਵੀ ਤੰਗ ਹਨ ਇਸ ਬੀਮਾਰੀ ਦਾ ਤੁਰੰਤ ਪ੍ਰਬੰਧ ਹੋਣਾ ਜਰੂਰੀ ਹੈ ਅਤੇ ਜਿਨ੍ਹਾਂ ਲੋਕਾਂ ਦੇ ਪਸ਼ੂ ਮਰਨ ਕਾਰਨ ਨੁਕਸਾਨ ਹੋਇਆ ਹੈ, ਉਨ੍ਹਾ ਨੂੰ ਤੁਰੰਤ ਮਾਲੀ ਸਹਾਇਤਾ ਮਿਲਣੀ ਚਾਹੀਦੀ ਹੈ । ਇਸ ਸਬੰਧੀ ਸਰਕਾਰ ਸਦਨ ਵਿਚ ਬਿਆਨ ਦੇਵੇ ।

**ਸ਼੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Minister concerned may please make a statement.)

(Serial No. 98)

**Comrade Darshan Singh Canadian, Comrade Satya Pal Dang, Comrade Raj Kumar, Comrade Dana Ram** : Sir, I beg to draw the attention of the Government towards a matter of urgent public importance, namely, four houses and stocks of dung cakes belonging to Harijans were razed by some big landowners in Kheri Gandian Village of Rajpura Tehsil in Patiala district on the 10th March, 1973. The houses were demolished when the Harijans were away to work as farm labourers. There is much resentment in the public especially amongst the Harijans. In view of the obvious and urgent importance of the matter the Government may please be asked to make a statement in the House.

**ਸ਼੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Minister concerned may please make a statement.)

(Serial No. 106)

**Comrade Raj Kumar Comrade Dana Ram, Comrade Arjan Singh Mastana, Comrade Darshan Singh Canadian**: Sir. I beg to draw the attention of the Government towards a matter of urgent public importance, namely, a large number of Panchayat Samities in the State include members who have since been defeated in recent Panchayat elections. Continuance of exercise of vast financial and administrative powers by persons rejected by electorate is giving rise to great discontentment among newly elected Panchayats.

No action has been taken by Government to remove from office such members of Samities who were defeated in Panchayat elections.

This is obviously a matter of great importance, the Government may please be asked to make a statement in this House.

**ਸ਼੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement.)

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦਿੰਦਾ ਹਾਂ। ਸਰਕਾਰ ਨੇ ਪੰਚਾਇਤ ਸੰਮਤੀਆਂ ਦੀ ਇਲੈਕਸ਼ਨ 30-6-1973 ਤੋਂ ਪਹਿਲਾਂ ਪਹਿਲਾਂ ਕਰਨ ਦਾ ਫੈਸਲਾ ਕਰ ਲਿਆ ਹੈ। (ਤਾੜੀਆਂ)

**ਕਾਮਰੇਡ ਰਾਜ ਕੁਮਾਰ** ; ਸਪੀਕਰ ਸਾਹਿਬ, ਮੈਂ ਇਕ ਸਪਲੀਮੈਂਟਰੀ ਕਰਨਾ ਚਾਹੁੰਦਾ ਹਾਂ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਆਇਆ ਐਸੇ ਸੰਮਤੀਆਂ ਦੇ ਮੈਂਬਰ, ਜਿਹੜੇ ਕਿ ਪੰਚਾਇਤ ਇਲੈਕਸ਼ਨਾਂ ਵਿਚ ਹਾਰ ਗਏ ਸਨ, ਜੂਨ, 1973 ਤੋਂ ਪਹਿਲਾਂ ਪਹਿਲਾਂ ਉਨ੍ਹਾਂ ਨੂੰ ਰਿਮੂਵ ਕਰ ਦੇਣਗੇ ਬਾਈ ਯੂਜ਼ਿੰਗ ਪਾਵਰਜ਼ ਆਫ ਦੀ ਗੌਰਮਿੰਟ ਫਰਾਮ ਆਫਿਸ ?

**ਵਿਕਾਸ ਮੰਤਰੀ** : ਉਨ੍ਹਾਂ ਦੇ ਖਿਲਾਫ, ਜੋ ਰੂਲਜ਼ ਇਜਾਜ਼ਤ ਦੇਣਗੇ ਉਹ ਕਾਰਵਾਈ ਕੀਤੀ ਜਾ ਸਕਦੀ ਹੈ। ਅਤੇ ਜੋ ਸੁਜੈਸ਼ਨ ਇਨ੍ਹਾਂ ਨੇ ਦਿੱਤੀ ਹੈ ਉਸ ਦਾ ਧਿਆਨ ਕਰਾਂਗੇ।

**Mr. Speaker** : Next Call Attention Notice is by Comrade Satya Pal Dang (Interruption)

(ਇਸ ਵਕਤ ਆਨਰੇਬਲ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਹਾਊਸ ਵਿਚ ਹਾਜ਼ਰ ਨਹੀਂ ਸਨ।)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : (* x x x)

**ਸ਼੍ਰੀ ਸਪੀਕਰ** : ਜੋਸ਼ ਸਾਹਿਬ ਤਸ਼ਰੀਫ ਰਖੋ . . . . (ਵਿਘਨ) (Josh Sahib, please resume your seat.) (Interruption)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : (* x x x)

**ਸ਼੍ਰੀ ਸਪੀਕਰ** : ਤੁਸੀਂ ਕਿਹੜੇ ਰੂਲ ਦੇ ਅਧੀਨ ਬੋਲ ਰਹੇ ਹੋ ? (Under which rule are you speaking ?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**. (* x x x)

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ ਵਲੋਂ ਜੋ ਕੁਝ ਵੀ ਕਿਹਾ ਗਿਆ ਹੈ that should not form part of the proceedings. (Whatever has been

---

*Expunged as ordered by the Chair.

said by the hon. member, that should not form part of the proceedings.)

ਕਾਮਰੇਡ ਸਮਸ਼ੇਰ ਸਿੰਘ ਜੋਸ਼ : ਸਾਡੀ ਇਹ ਕਸਟਮ ਬਣੀ ਹੋਈ ਹੈ . .

ਸ੍ਰੀ ਸਪੀਕਰ : ਐਸੀ ਕੋਈ ਕਸਟਮ ਨਹੀਂ ਬਣੀ ਹੋਈ । (ਵਿਘਨ) ਇਸ ਤਰ੍ਹਾਂ ਨਹੀਂ ਰੇਜ਼ ਕੀਤਾ ਜਾ ਸਕਦਾ । ਅਕਾਲੀ ਮੈਂਬਰ ਵੀ ਇਸੇ ਕਰਕੇ ਚਲੇ ਗਏ ਹਨ । (ਵਿਘਨ) (There is no such practice (*Interruptions*) This matter cannot be raised in this way. The Members of the Akali Party have also walked out of the House due to this very reason.) (Interruptions)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਪਹਿਲਾਂ ਪਰਿਵਿਲੇਜ ਮੋਸ਼ਨ ਆਉਂਦੀ ਹੈ ਫਿਰ ਐਡਜਰਨਮੈਂਟ ਮੋਸ਼ਨ ਆਉਂਦੀ ਹੈ, ਫਿਰ ਕਾਲ ਅਟੈਨਸ਼ਨ ਮੋਸ਼ਨ ਆਉਂਦੀਆਂ ਹਨ ਅਤੇ ਫਿਰ ਜ਼ੀਰੋ ਆਵਰ before the business of the House ਹੁੰਦਾ ਹੈ । ਮੈਂ 1962 ਤੋਂ 1967 ਤਕ ਮੈਂਬਰ ਰਿਹਾ ਹਾਂ ਅਤੇ ਹੁਣ ਵੀ ਮੈਂਬਰ ਹਾਂ. . .(ਵਿਘਨ)

**Mr. Speaker** : Please resume your seat. (*Inter ruption*).

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਜਿਹੜੀ ਕਾਲ-ਅਟੈਨਸ਼ਨ ਮੋਸ਼ਨ ਹੈ ਉਸਦੇ ਬਾਰੇ ਮੈਨੂੰ ਪੜ੍ਹਨ ਲਈ ਉਹ ਕਹਿ ਗਏ ਹਨ । ਮੈਂ ਪੜ੍ਹ ਦਿੰਦਾ ਹਾਂ ।

ਸ੍ਰੀ ਸਪੀਕਰ : ਤੁਸੀਂ ਉਸ ਵੇਲੇ ਤਾਂ ਬੋਲਣ ਲਈ ਤਾਂ ਖੜ੍ਹੇ ਨਹੀਂ ਹੋਏ । (At that time you did not rise to read out the motion.)

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਜਿਸ ਵੇਲੇ ਤੁਸੀਂ ਕਿਹਾ ਸੀ ਉਸ ਵੇਲੇ ਜੋਸ਼ ਸਾਹਿਬ ਕੁਝ ਕਹਿਣ ਲਈ ਖੜ੍ਹੇ ਹੋ ਗਏ । ਐਟ-ਏ-ਟਾਈਮ ਦੋ ਆਦਮੀ ਤਾਂ ਇਕੱਠੇ ਲੇਗਜ਼ ਤੇ ਹੋ ਹੀ ਨਹੀਂ ਸਕਦੇ । (ਵਿਘਨ)

**Mr. Speaker** : All right.

(Serial No. 109)

Comrade Sat Pal Dang Read by Comrade Raj Kumar: Sir I beg to draw the attention of the Government towards a matter of urgent public importance namely, the emergency Department of V.J. Hospital, Amritsar is not being made use of because of reported lack of anaesthetist and a large number of patients are suffering as a result thereof. This can also result in avoidable loss of lives. In view of the obvious and urgent importance of the matter, the Government may please be asked to make a statement in the House.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement).

---

STATEMENTS LAID ON THE TABLE OF THE HOUSE

IN REPLY TO CALL-ATTENTION NOTICES.

**Education Minister** (Sardar Umrao Singh) : Sir, I beg to lay on the Table of the House replies to Call-Attention Notice No. 57 and 83.

(ਕ੍ਰਮ ਨੰ: 57)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ ਅਰਥਾਤ, ਪੱਟੀ ਸਬ-ਡਵੀਜ਼ਨ ਵਿਚ ਅਮਨ ਕਾਨੂੰਨ ਦੀ ਭੈੜੀ ਹਾਲਤ ਹੋਣ ਕਰਕੇ ਇਲਾਕੇ ਵਿਚ ਬੜੀ ਬੇਚੈਨੀ ਹੈ ਵਿਸ਼ੇਸ਼ ਕਰਕੇ ਇਕ ਨੌਜਵਾਨ ਦੀ ਮੌਤ ਬਾਰੇ ਇਹ ਚਰਚਾ ਹੈ ਕਿ ਉਸ ਦੀ ਲਾਸ਼ ਨੂੰ ਡੀ.ਐਸ.ਪੀ. ਦੀ ਜੀਪ ਵਿਚ ਰੱਖ ਕੇ ਖੁਰਦ ਬੁਰਦ ਕਰ ਦਿਤਾ ਗਿਆ। ਇਸ ਸਾਰੇ ਮਾਮਲੇ ਬਾਰੇ ਅਤੇ ਇਸ ਨੌਜੁਆਨ ਦੀ ਕਥਿਤ ਮੌਤ ਅਤੇ ਉਸ ਦੀ ਲਾਸ਼ ਨੂੰ ਖੁਰਦ ਬੁਰਦ ਕਰਨ ਬਾਰੇ ਸਰਕਾਰ ਬਿਆਨ ਦੇਵੇ।

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਜਿਵੇਂ ਕਿ 1 ਜਨਵਰੀ, 1972 ਤੋਂ 28 ਫਰਵਰੀ, 1973 ਤੱਕ ਦੇ ਹੇਠ ਲਿਖੇ ਜੁਰਮਾਂ ਦੇ ਅੰਕੜਿਆਂ ਤੋਂ ਪਰਤੱਖ ਹੈ ਪੱਟੀ ਸਬ ਡਵੀਜ਼ਨ ਜਿਲਾ ਅੰਮ੍ਰਿਤਸਰ ਵਿਚ ਅਮਨ ਤੇ ਸੁਰੱਖਿਆ ਦੀ ਹਾਲਤ ਪੂਰੇ ਤੌਰ ਤੇ ਕਾਬੂ ਵਿਚ ਰਹੀ ਹੈ।

| | 1.1.1971 ਤੋਂ 28.2.1972 ਤੱਕ | 1.1.1971 ਤੋਂ 28.2.1973 ਤੱਕ | ਘਾਟਾ/ਵਾਧਾ |
|---|---|---|---|
| ਕਤਲ | 19 | 18 | —1 |
| ਡੰਡਨ ਯੋਗ ਮਨੁੱਖ ਘਾਤ | 6 | 5 | —1 |
| ਕਤਲ ਦਾ ਯਤਨ | 31 | 11 | —20 |
| ਅਗਵਾ | 3 | 3 | — |
| ਸੱਟ ਮਾਰਨਾ | 65 | 64 | —1 |
| ਸੰਨ | 22 | 26 | +4 |
| ਚੋਰੀ | 42 | 37 | —5 |

ਇਸ ਇਲਾਕੇ ਵਿਚ ਕਿਸੇ ਕਿਸਮ ਦੀ ਬੇਚੈਨੀ ਨਹੀਂ ਹੈ ਜਿਵੇਂ ਕਿ ਧਿਆਨ ਦਿਵਾਊ ਨੋਟਿਸ ਵਿਚ ਦੂਸ਼ਨ ਲਾਇਆ ਗਿਆ ਹੈ। ਜਿਥੋਂ ਤੱਕ ਕਿਸੇ ਨੌਜਵਾਨ ਦੀ ਮੌਤ ਜਾਂ ਉਸ ਦੀ ਲਾਸ਼ ਨੂੰ ਖੁਰਦ ਬੁਰਦ ਕਰਨ ਬਾਰੇ ਸਵਾਲ ਦਾ ਸਬੰਧ ਹੈ ਐਸ.ਐਸ.ਪੀ. ਅੰਮ੍ਰਿਤਸਰ ਨੇ ਸੂਚਨਾ ਦਿਤੀ ਹੈ ਕਿ ਮੁਕੱਦਮਾ ਨੰਬਰ 479 ਮਿਤੀ 9 ਦਸੰਬਰ, 1972 ਅਧੀਨ ਧਾਰਾ 457/380 ਭਾ. ਦੰ. ਥਾਣਾ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦੇ ਦੋਸ਼ੀ ਬੂੜ ਸਿੰਘ ਪੁਤਰ ਲਾਭ ਸਿੰਘ ਨੂੰ 21 ਦਸੰਬਰ, 1972 ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਉਕਤ ਮੁਕੱਦਮੇ ਨਾਲ ਸਬੰਧਤ ਕੁਝ ਚੋਰੀ ਹੋਇਆ ਮਾਲ ਦੋਸ਼ੀ ਉਕਤ ਦੇ ਘਰ ਦੇ ਸੇਹਨ ਵਿਚੋਂ ਬਰਾਮਦ ਕੀਤਾ ਗਿਆ ਸੀ। ਬਾਕੀ ਮਾਲ

ਦੀ ਬਰਾਮਦਗੀ ਲਈ ਜਦੋਂ ਦੋਸ਼ੀ ਪੁਲਿਸ ਪਾਰਟੀ ਨੂੰ ਬਾਹਰ ਖੇਤਾਂ ਵਲ ਲੈ ਜਾ ਰਹੀ ਸੀ ਤਾਂ ਦੋਸ਼ੀ ਨੂੰ ਮੁਕਾਮੀ ਪਲਿਸ ਨੇ ਫਰਾਰ ਹੋਣਾ ਦਸਿਆ ਅਤੇ ਇਸ ਸਬੰਧ ਵਿਚ ਮੁਕੱਦਮਾ ਨੰਬਰ 500 ਮਿਤੀ 22 ਦਸੰਬਰ, 1972 ਅਧੀਨ ਧਾਰਾ 224 ਭ. ਦ. ਥਾਣਾ ਪੱਟੀ ਵਿਚ ਰਜਿਸਟਰ ਕੀਤਾ ਗਿਆ । ਹਵਾਲਦਾਰ ਸਾਧੂ ਸਿੰਘ ਅਤੇ ਸਿਪਾਹੀ ਗੋਪਾਲ ਸਿੰਘ ਅਤੇ ਚਰਨ ਸਿੰਘ ਨੂੰ ਜਿਨ੍ਹਾਂ ਦੀ ਹਿਰਾਸਤ ਵਿਚੋਂ ਦੋਸ਼ੀ ਫਰਾਰ ਹੋਣਾ ਦਸਿਆ ਗਿਆ ਸੀ ਅਨਗੇਹਲੀ ਲਈ ਮੁਅੱਤਲ ਕੀਤਾ ਗਿਆ ।

ਐਸ.ਐਸ.ਪੀ. ਅੰਮ੍ਰਿਤਸਰ ਨੇ ਇਹ ਭੀ ਸੂਚਨਾ ਦਿਤੀ ਹੈ ਕਿ ਬਾਦ ਵਿਚ ਦੋਸ਼ੀ ਬੂੜ ਸਿੰਘ ਦੇ ਪਿਤਾ ਲਾਭ ਸਿੰਘ, ਤਰਲੋਕ ਸਿੰਘ ਜੋ ਪਹਿਲੇ ਪੱਟੀ ਦਾ ਨੰਬਰਦਾਰ ਸੀ ਅਤੇ ਮੰਗਲ ਸਿੰਘ ਚਰੌਰ ਆਦਿ ਨੇ ਇਕ ਦਰਖਾਸਤ ਡੀ.ਐਸ.ਪੀ. ਪੱਟੀ ਨੂੰ ਦਿਤੀ ਜਿਸ ਵਿਚ ਉਨ੍ਹਾਂ ਦੋਸ਼ ਲਾਇਆ ਕਿ ਬੂੜ ਸਿੰਘ ਨੂੰ ਚੋਰੀ ਦੇ ਕੇਸ ਦੀ ਤਫਤੀਸ਼ ਲਈ ਥਾਣਾ ਪੱਟੀ ਲੈ ਜਾਇਆ ਗਿਆ ਸੀ । ਉਸ ਨਾਲ ਪੁਲਿਸ ਨੇ ਤਸ਼ੱਦਦ ਕੀਤਾ ਅਤੇ ਉਸ ਨੂੰ ਬੁਰੀ ਤਰ੍ਹਾਂ ਮਾਰਿਆ ਕੁਟਿਆ ਗਿਆ । ਇਸ ਤੋਂ ਬਾਦ ਪੁਲਿਸ ਨੇ ਬੂੜ ਸਿੰਘ ਦਾ ਪਤਾ ਨਹੀਂ ਲਗਣ ਦਿੱਤਾ ਅਤੇ ਨਾ ਹੀ ਉਸ ਨੂੰ ਕਿਸੇ ਅਦਾਲਤ ਵਿਚ ਪੇਸ਼ ਕੀਤਾ ਗਿਆ । ਉਨ੍ਹਾਂ ਨੇ ਸ਼ੱਕ ਕੀਤਾ ਕਿ ਪੁਲਿਸ ਬੂੜ ਸਿੰਘ ਨੂੰ ਕਤਲ ਕਰਕੇ ਉਸ ਦੀ ਲਾਸ਼ ਖੁਰਦ ਬੁਰਦ ਕਰ ਦਿਤੀ ਹੈ। ਇਸ ਅਰਜ਼ੀ ਦੇ ਫਲਸਰੂਪ ਇਸ ਬਾਰੇ ਮੁਕੱਦਮਾ ਨੰਬਰ 122 ਮਿਤੀ 3 ਮਾਰਚ, 1973 ਅਧੀਨ ਧਾਰਾ 364 ਭ.ਦ. ਥਾਣਾ ਪੱਟੀ ਜ਼ਿਲਾ ਅੰਮ੍ਰਿਤਸਰ ਦਰਜ ਕੀਤਾ ਗਿਆ ਅਤੇ ਇਸ ਦੀ ਤਫਤੀਸ਼ ਹੋ ਰਹੀ ਹੈ । ਲਾਭ ਸਿੰਘ ਦੀ ਇਕ ਹੋਰ ਇਹੋ ਜਿਹੀ ਦਰਖਾਸਤ ਤੇ ਐਡੀਸ਼ਨਲ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਗੌਰ ਕਰ ਰਹੇ ਸਨ ਜਿਸ ਵਿਚ ਪ੍ਰਾਰਥੀ ਨੇ ਦੋਸ਼ ਲਾਇਆ ਹੈ ਕਿ ਉਸ ਦਾ ਪੁਤਰ ਜਿਸ ਨੂੰ ਪੁਲਿਸ ਕਿਤੇ ਲੈ ਗਈ ਸੀ ਸ਼ਾਇਦ ਕਤਲ ਕਰ ਦਿਤਾ ਗਿਆ ਹੈ । ਇਸ ਤੋਂ ਇਲਾਵਾ ਦੋਸ਼ੀ ਬੂੜ ਸਿੰਘ ਦੀ ਸੱਸ ਹਰਨਾਮ ਕੌਰ ਨੇ ਭੀ ਚੀਫ ਜੁਡੀਸ਼ੀਅਲ ਮੈਜਿਸਟਰੇਟ, ਅੰਮ੍ਰਿਤਸਰ ਦੀ ਅਦਾਲਤ ਵਿਚ ਹਵਾਲਦਾਰ ਸਾਧੂ ਸਿੰਘ ਨੰਬਰ 1537 ਅਤੇ ਸਿਪਾਹੀ ਗੋਪਾਲ ਸਿੰਘ ਨੰ: 658 ਦੇ ਵਿਰੁਧ ਦਾਵਾ ਦਾਇਰ ਕੀਤਾ ਹੋਇਆ ਹੈ । ਇਸ ਲਈ ਇਹ ਮੁਆਮਲਾ ਅਦਾਲਤ ਦੇ ਵਿਚਾਰ ਅਧੀਨ (subjudice) ਹੈ ।

**ਨਿਯਮ 66 ਅਧੀਨ ਧਿਆਨ ਦਿਵਾਊ ਨੋਟਿਸ**

(ਕ੍ਰਮ ਨੰਬਰ 83)

**ਮਾਸਟਰ ਚੰਦ ਸਿੰਘ:** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ ਸੀ.ਪੀ.ਆਈ (ਐਮ) ਪਾਰਟੀ ਦੇ ਵਰਕਰਾਂ ਤੇ 5 ਮਾਰਚ, 1973 ਨੂੰ ਜਲੰਧਰ ਅਤੇ 7 ਮਾਰਚ, 1973 ਨੂੰ ਬਠਿੰਡਾ ਵਿਖੇ ਸਤਿਆਗ੍ਰਹੀਆਂ ਤੇ ਜੋ ਕਿ ਪੁਰ ਅਮਨ ਸਤਿਆ-ਗ੍ਰਹਿ ਕਰ ਰਹੇ ਸਨ ਪੁਲਿਸ ਵਲੋਂ ਅੰਨ੍ਹੇਵਾਹ ਲਾਠੀਚਾਰਜ ਕੀਤਾ ਜਿਸ ਤੇ ਜੰਤਾ ਵਿਚ ਕਾਫੀ ਰੋਸ ਪਾਇਆ ਜਾ ਰਿਹਾ ਹੈ ਅਤੇ ਮੰਗ ਕੀਤੀ ਜਾਂਦੀ ਹੈ ਕਿ ਇਸ ਦੀ ਪੜਤਾਲ ਕਰਾਈ ਜਾਵੇ । ਇਹ ਬਹੁਤ ਹੀ ਅਹਿਮ ਮਸਲਾ ਹੈ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਸਬੰਧੀ ਬਿਆਨ ਦੇਵੇ ।

**ਗਿਆਨੀ ਜ਼ੈਲ ਸਿੰਘ (ਮੁਖ ਮੰਤਰੀ):** ਇਸ ਧਿਆਨ ਦਿਵਾਊ ਨੋਟਿਸ ਦਾ ਸਬੰਧ ਸੀ.ਪੀ.ਆਈ. (ਐਮ) ਪਾਰਟੀ ਦੇ ਵਲੰਟੀਅਰਾਂ ਉਪਰ 5 ਮਾਰਚ, 1973 ਨੂੰ ਜਲੰਧਰ ਵਿਖੇ ਅਤੇ 7 ਮਾਰਚ, 1973 ਨੂੰ ਬਠਿੰਡਾ ਵਿਖੇ ਲਾਠੀਚਾਰਜ ਕਰਨ ਦੇ ਹਵਾਲੇ ਵਿਚ ਹੈ ।

[ਮੁੱਖ ਮੰਤਰੀ]

2. ਇਸ ਦੇ ਸਬੰਧ ਵਿਚ ਹਾਲਤ ਇਸ ਪ੍ਰਕਾਰ ਹਨ :—

(ੳ) ਮਿਤੀ 5 ਮਾਰਚ, 1973 ਨੂੰ 15/20 ਸੀ.ਪੀ.ਐਮ. ਵਲੰਟੀਅਰਾਂ ਨੇ ਦਿਨ ਦੇ 12-30 ਵਜੇ ਡੀ.ਸੀ. ਸਾਹਿਬ ਜਲੰਧਰ ਦੇ ਕਮਰੇ ਵਿਚ ਦਾਖਲ ਹੋਣ ਦੀ ਕੋਸ਼ਿਸ਼ ਕੀਤੀ ਤਾਂ ਪੁਲਿਸ ਨੇ ਉਨ੍ਹਾਂ ਨੂੰ ਚੁਕ ਕੇ ਟਰੱਕਾਂ ਵਿਚ ਪਾ ਲਿਆ। ਉਨ੍ਹਾਂ ਨੇ ਟਰੱਕਾਂ ਵਿਚ ਬੈਠਨ ਤੋਂ ਮੁਜ਼ਾਮਤ ਕੀਤੀ ਅਤੇ ਪੁਲਿਸ ਕਰਮਚਾਰੀਆਂ ਨਾਲ ਗੁਥਮ ਗੁਥਾ ਹੋਏ। ਜਿਸ ਦੇ ਕਾਰਨ ਹੋ ਸਕਦਾ ਹੈ ਕੁਝ ਵਲੰਟੀਅਰਾਂ ਨੂੰ ਮਾਮੂਲੀ ਚੋਟਾਂ ਆਈਆਂ ਹੋਣ। ਇਸ ਤਰ੍ਹਾਂ ਹੋਰ ਸੀ.ਪੀ.ਐਮ. ਵਲੰਟੀਅਰ ਟੁਕੜੀਆਂ ਜ਼ਿਲ੍ਹਾ ਕਚਿਹਰੀਆਂ ਦੇ ਅਹਾਤੇ ਅੰਦਰ ਆਏ ਅਤੇ ਉਨ੍ਹਾਂ ਨੂੰ ਅੰਦੇਸ਼ਾ ਨੁਕਸ ਅਮਨ ਦੇ ਤਹਿਤ ਗ੍ਰਿਫ਼ਤਾਰ ਕੀਤਾ ਗਿਆ ਜਿਹੜੇ ਕੁਲ 105 ਸਨ। ਸੀ.ਪੀ.ਐਮ. ਵਲੰਟੀਅਰਾਂ ਤੇ ਕੋਈ ਲਾਠੀਚਾਰਜ ਨਹੀਂ ਕੀਤਾ ਗਿਆ। ਕਿਉਂਕਿ ਸੀ.ਪੀ.ਐਮ. ਵਲੰਟੀਅਰ ਸੀਨਾ ਜ਼ੋਰੀ ਨਾਲ ਡੀ.ਸੀ. ਸਾਹਿਬ ਦੀ ਕਚਿਹਰੀ ਅੰਦਰ ਦਾਖਲ ਹੋਕੇ ਸਰਕਾਰੀ ਕੰਮ ਵਿਚ ਰੁਕਾਵਟ ਪਾਉਣਾ ਚਾਹੁੰਦੇ ਸਨ। ਉਨ੍ਹਾਂ ਨੂੰ ਕਾਬੂ ਕਰਨ ਲਈ ਘੇਰੇ ਵਿਚ ਲੈਣਾ ਪਿਆ।

(ਅ) ਮਿਤੀ 7 ਮਾਰਚ, 1973 ਨੂੰ ਦਿਨ ਦੇ 12-30 ਵਜੇ ਜਦੋਂ ਪੁਲਿਸ ਪਾਰਟੀ ਡੀ.ਸੀ. ਸਾਹਿਬ ਬਠਿੰਡਾ ਦੇ ਦਫ਼ਤਰ ਵਿਚ ਵੱਡੇ ਦਰਵਾਜ਼ੇ ਰਾਹੀਂ ਦਾਖਲ ਹੋਣ ਲਗੀ ਤਾਂ ਉਨ੍ਹਾਂ ਨੂੰ ਪੰਜ ਵਲੰਟੀਅਰਾਂ ਨੇ ਅੰਦਰ ਜਾਣ ਤੋਂ ਰੋਕਿਆ। ਪੁਲਿਸ ਪਾਰਟੀ ਨੇ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਵਰਜਿਆ ਪਰੰਤੂ ਉਨ੍ਹਾਂ ਨੇ ਕੋਈ ਪਰਵਾਹ ਨਾ ਕੀਤੀ। ਇਸ ਪਰ ਪੁਲਿਸ ਪਾਰਟੀ ਨੇ ਵਲੰਟੀਅਰਾਂ ਨੂੰ ਇਕ ਪਾਸੇ ਕਰ ਕੇ ਕਚਿਹਰੀ ਦੇ ਅਹਾਤੇ ਵਿਚ ਦਾਖਲ ਹੋਣ ਦੀ ਕੋਸ਼ਿਸ਼ ਕੀਤੀ ਪਰੰਤੂ ਵਲੰਟੀਅਰ ਧਰਨੇ ਉਤੇ ਬੈਠੇ ਰਹੇ। ਪੁਲਿਸ ਪਾਰਟੀ ਨੇ ਵਲੰਟੀਅਰਾਂ ਨੂੰ ਫੜਨਾ ਚਾਹਿਆ ਜਿਸ ਦੇ ਫਲ ਸਰੂਪ ਪੁਲਿਸ ਅਤੇ ਵਲੰਟੀਅਰਾਂ ਦਾ ਆਪਸ ਵਿਚ ਧੱਕਮ ਧੱਕਾ ਹੋ ਗਿਆ ਅਤੇ ਪੰਜ ਵਿਚੋਂ ਚਾਰ ਵਲੰਟੀਅਰਾਂ ਨੂੰ ਜਿਹੜੇ ਕਿ ਪਕੜੇ ਗਏ ਸਨ ਮਾਮੂਲੀ ਚੋਟਾਂ ਆਈਆਂ ਇਸ ਧੱਕਮ ਧੱਕੇ ਵਿਚ ਤਿੰਨ ਸਿਪਾਹੀਆਂ ਨੂੰ ਵੀ ਸੀ.ਪੀ.ਐਮ. ਵਲੰਟੀਅਰਾਂ ਦੇ ਹੱਥੋਂ ਚੋਟਾਂ ਆਈਆਂ। ਇਸ ਸਬੰਧ ਵਿਚ ਮੁਕੱਦਮਾ ਨੰਬਰ 83 ਮਿਤੀ 7 ਮਾਰਚ, 1973 ਧਾਰਾ 353 ਆਈ.ਪੀ.ਸੀ. ਅਤੇ ਕਰੀਮੀਨਲ ਲਾ ਅਮੈਂਡਮੈਂਟ ਐਕਟ (ਸਰਕਾਰੀ ਮੁਲਾਜ਼ਮ ਦੀ ਡਿਊਟੀ ਵਿਚ ਰੁਕਾਵਟ ਪਾਕੇ ਮੁਲਾਜ਼ਮ ਤੇ ਹਮਲਾ ਕਰਨਾ ਅਤੇ ਸਰਕਾਰੀ ਮੁਲਾਜ਼ਮ ਨੂੰ ਉਸ ਦੀ ਡਿਊਟੀ ਤੋਂ ਰੋਕਣਾ) ਥਾਣਾ ਕੋਤਵਾਲੀ ਜ਼ਿਲ੍ਹਾ ਬਠਿੰਡਾ ਦਰਜ ਹੋਇਆ। ਕੁਝ ਦੇਰ ਬਾਦ ਪੁਲਿਸ ਪਾਰਟੀ ਨੇ ਐਸ.ਡੀ.ਐਮ. ਦੀ ਕਚਿਹਰੀ ਤੋਂ ਸ਼ੋਰ ਸ਼ਰਾਬਾ ਸੁਣਿਆ ਅਤੇ ਉਥੇ ਪੁਜਣ ਤੇ ਦੇਖਿਆ ਕਿ ਸੁਰਜੀਤ ਸਿੰਘ, ਗੁਰਨਾਮ ਸਿੰਘ ਉਰਫ਼ ਫੂਲ ਦਰਸ਼ਨ ਸਿੰਘ ਸਰਦਾਰਾ ਸਿੰਘ ਅਤੇ ਟਹਿਲ ਸਿੰਘ, ਸੀ.ਪੀ.ਐਮ. ਵਾਲੰਟੀਅਰ ਐਸ.ਡੀ.ਐਮ. ਸ੍ਰੀ ਸੁਰਿੰਦਰ ਸਿੰਘ ਗਿਆਨੀ ਪੀ.ਸੀ.ਐਮ.

ਨਾਲ ਗੁਥਮ ਗੁੱਥਾ ਹੋ ਰਹੇ ਸਨ ਅਤੇ ਉਸ ਤੇ ਹਮਲਾ ਕਰਕੇ ਉਸ ਦੀ ਕੁਰਸੀ ਤੇ ਕਬਜ਼ਾ ਕਰਨਾ ਚਾਹੁੰਦੇ ਸਨ । ਐਸ.ਡੀ.ਐਮ. ਅਤੇ ਦੂਸਰੇ ਕਰਮਚਾਰੀਆਂ ਨੇ ਵਲਟੀਅਰਾਂ ਤੇ ਕਾਬੂ ਪਾਣ ਲਈ ਯਤਨ ਕੀਤਾ ਪਰ ਉਨ੍ਹਾਂ ਨੇ ਮਜ਼ਾਹਮਤ ਕੀਤੀ ਜਿਸ ਦੇ ਕਾਰਨ ਐਸ.ਡੀ.ਐਮ. ਨੂੰ ਚੋਟਾਂ ਆਈਆਂ । ਪੁਲਿਸ ਨੇ ਇਨ੍ਹਾਂ ਪੰਜ ਵਲੰਟੀਅਰਾਂ ਨੂੰ ਫੜ ਲਿਆ । ਮੁਕੱਦਮਾ ਨੰਬਰ 84 ਮਿਤੀ 7 ਮਾਰਚ, 1973 ਜ਼ੇਰ ਧਾਰਾ 307/451/353/186/332/148/149 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ ਦਰਜ ਹੋਇਆ । ਜਦੋਂ ਵਲੰਟੀਅਰ ਕਚਿਹਰੀ ਤੋਂ ਬਾਹਰ ਲਿਜਾਏ ਜਾ ਰਹੇ ਸਨ ਤਾਂ ਇਨ੍ਹਾਂ ਦੇ ਮਦਦਗਾਰ ਬਾਹਰ ਇਕੱਠੇ ਹੋ ਗਏ ਸਨ ਤੇ ਗੁੰਡਾ ਗਰਦੀ ਤੇ ਆ ਗਏ ਸਨ ਜਿਸ ਤੇ ਪੁਲਿਸ ਨੇ ਉਨ੍ਹਾਂ ਨੂੰ ਪਿਛਾਂ ਧੱਕਕੇ ਤਿੱਤਰ ਬਿੱਤਰ ਕਰ ਦਿੱਤਾ । ਇਹ ਹੋ ਸਕਦਾ ਹੈ ਕਿ ਸੀ.ਪੀ.ਐਮ. ਵਲੰਟੀਅਰਾਂ ਤੇ ਉਨ੍ਹਾਂ ਦੇ ਹਮਦਰਦਾਂ ਨੂੰ ਪਿਛੇ ਹਟਾਣ ਵੇਲੇ ਚੰਦ ਬੰਦਿਆਂ ਨੂੰ ਮਾਮੂਲੀ ਚੋਟਾਂ ਆਈਆਂ ਹੋਣ ਪਰੰਤੂ ਪੁਲਿਸ ਨੇ ਕੋਈ ਲਾਠੀਚਾਰਜ ਨਹੀਂ ਕੀਤਾ । ਜੇਕਰ ਉਨ੍ਹਾਂ ਨੂੰ ਪਿਛੇ ਨਾ ਧੱਕਿਆ ਜਾਂਦਾ ਤਾਂ ਗੁੰਡਾ ਅਨਸਰ ਗ੍ਰਿਫਤਾਰ ਕੀਤੇ ਦੋਸ਼ੀਆਂ ਨੂੰ ਛੁਡਾਕੇ ਲੈ ਜਾਂਦਾ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰਬਰ 10 ਦਾ ਅੱਜ ਹੀ ਜਵਾਬ ਮਿਲਿਆ ਹੈ ਉਸ ਤੇ ਮੈਨੂੰ ਸਵਾਲ ਕਰਨ ਦੀ ਇਜਾਜ਼ਤ ਦਿਤੀ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਕੱਲ੍ਹ ਸਵੇਰੇ ਇਹ ਸਵਾਲ ਪੁੱਛ ਲੈਣਾ । (You may ask the question tomorrow),

---

## PAPERS LAID ON THE TABLE

**Education Minister** (Sardar Umrao Singh) : Sir, I beg to lay on the Table the *Annual Report on the working of the Punjab Public Service Commission for the year 1969-70, as presented to the Governor, together with the Memorandum explaining the reasons for the non-acceptance of the advice of the Commission, as required under Article 323(2) of the Constitution.

---

## LEGISLATIVE BUSINESS

---

### The Punjab Registration (Validating) Bill, 1973 (*Introduced*)

**Education Minister** (Sardar Umrao Singh) : Sir, I beg to move for leave to introduce the Punjab Registration (Validating) Bill, 1973.

**Mr. Speaker** : Motion moved—

> That leave be granted to introduce the Punjab Registration (Validating) Bill, 1973.

---

*Placed in the Library.

**Mr. Speaker** : Question is—

That leave be granted to introduce the Punjab Registration (Validating) Bill, 1973.

*The motion was carried.*

**Education Minister** (Sardar Umrao Singh) : Sir, I also introduce the Punjab Registration (Validating) Bill, 1973.

---

## THE PUNJAB APPROPRIATION BILL, 1973

**Finance Minister** (Shri Hans Raj Sharma) : Sir, I beg to introduce the Punjab Appropriation Bill, 1973.

Sir, I beg to move that the Punjab Appropriation Bill be taken into consideration at once.

**Mr. Speaker** : Motion moved—

That the Punjab Appropriation Bill be taken into consideration at once.

The guillotine will be applied under Sub-Rule (2) of Rule 179 of the Rules of Procedure and Conduct of Business in the Punjab Legislative Assembly at 1.00 p.m.

**ਮਾਸਟਰ ਗੁਰਬੰਤਾ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਹੈ ਮੈਂ ਤਾਂ ਇਸ ਦੇ ਮੁਤੱਲਕ ਇਕ ਦੋ ਗੱਲਾਂ ਹੀ ਅਰਜ਼ ਕਰਨੀਆਂ ਚਾਹੁੰਦਾ ਹਾਂ, ਉਹ ਹਨ ਵਿਦਿਆ ਦੇ ਮੁਤੱਲਕ ਸਪੀਕਰ ਸਾਹਿਬ, ਅਸੀਂ ਇਸ ਯੂਨੀਵਰਸਿਟੀ ਨੂੰ ਪੈਸੈ ਦਿੰਦੇ ਹਾਂ, ਬਾਕੀ ਦੀਆਂ ਯੂਨੀਵਰਸਿਟੀਆਂ ਨੂੰ ਵੀ ਪੈਸੈ ਦਿੰਦੇ ਹਾਂ ਲੇਕਿਨ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹਾਂ ਕਿ ਯੂਨੀਵਰਸਿਟੀਆਂ ਜਿਸ ਵੇਲੇ ਕਿਸੇ ਕਾਲਜਾਂ ਵਿਚ, ਟੈਕਨੀਕਲ ਕਾਲਜਾਂ ਵਿਚ ਦਾਖਲਾ ਕਰਦੀਆਂ ਹਨ ਤਾਂ ਉਸ ਵੇਲੇ

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸ਼ੈਡੂਲਡ ਕਾਸਟ ਜਾਤੀਆਂ ਦਾ ਕੋਈ ਖਿਆਲ ਨਹੀਂ ਕਰਦੀਆਂ। ਮੈਂ ਇਸ ਦੇ ਬਾਰੇ ਵਿਚ ਵਿਦਿਆ ਮੰਤਰੀ ਸਾਹਿਬ ਨੂੰ ਵੀ ਲਿਖਿਆ ਸੀ ਕਿ ਬੀ. ਐਡ. ਕਾਲਜ ਅਤੇ ਮੈਡੀਕਲ ਕਾਲਜਾਂ ਵਿਚ ਇਨ੍ਹਾਂ ਸ਼ੈਡੂਲਡ ਕਾਸਟ ਅਤੇ ਬੈਕਵਰਡ ਕਲਾਸ ਜਾਤੀਆਂ ਨੂੰ ਪੂਰੀ ਪਰਸ਼ੈਂਟੇਜ ਨਹੀਂ ਦਿੱਤੀ ਜਾਂਦੀ ਤਾਂ ਵਿਦਿਆ ਮੰਤਰੀ ਸਾਹਿਬ ਨੇ ਮੈਨੂੰ ਲਿਖ ਦਿਤਾ ਕਿ ਇਹ ਯੂਨੀਵਰਸਿਟੀਆਂ ਦਾ ਕੰਮ ਹੈ ਇਸ ਲਈ ਸਾਡਾ ਉਥੇ ਕੋਈ ਅਧਿਕਾਰ ਨਹੀਂ। ਜਦੋਂ ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਯੂਨੀਵਰਸਿਟੀਆਂ ਨੂੰ ਪੈਸੇ ਦਿੰਦੀ ਹੈ ਔਰ ਯੂਨੀਵਰਸਿਟੀਆਂ ਸਰਕਾਰ ਦੇ ਪੈਸੇ ਨਾਲ ਚਲਦੀਆਂ ਹਨ ਤਾਂ ਸਰਕਾਰ ਦੇ ਜਿਹੜੇ ਕਾਨੂੰਨ ਹਨ ਉਹ ਕਿਉਂ ਨਹੀਂ ਯੂਨੀਵਰਸਿਟੀਆਂ ਵਿਚ ਲਾਗੂ ਕੀਤੇ ਜਾਂਦੇ। ਸੋ ਮੇਰੀ ਸ਼ਰਕਾਰ ਅਗੇ ਇਹ ਬੜੇ ਜ਼ੋਰ ਨਾਲ ਅਪੀਲ ਹੈ ਕਿ ਉਹ ਯੂਨੀਵਰਸਿਟੀਆਂ ਨੂੰ ਇਹ ਡਾਇਰੈਕਟਿਵ ਦੇਵੇ ਕਿ ਸਰਕਾਰ ਦੇ ਕਾਨੂੰਨ ਦੇ ਮੁਤਾਬਿਕ ਜਿਸ ਤਰ੍ਹਾਂ ਸਰਕਾਰੀ ਸਕੂਲਾਂ ਵਿਚ ਸਰਕਾਰੀ ਕਾਲਜਾਂ ਵਿਚ ਬੈਕਵਰਡ ਕਲਾਸਾਂ ਅਤੇ ਸ਼ੈਡੂਲਡ ਕਾਸਟ ਦੀਆਂ ਜਾਤੀਆਂ

ਨੂੰ ਦਾਖਲੇ ਵਿਚ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਉਸੇ ਤਰ੍ਹਾਂ ਯੂਨੀਵਰਸਿਟੀਆਂ ਵੀ ਆਪਣੇ ਟੈਕਨੀਕਲ ਕਾਲਜਾਂ ਵਿਚ ਇਨ੍ਹਾਂ ਬਰਾਦਰੀਆਂ ਨੂੰ ਰਿਆਇਤਾਂ ਦੇਣ । ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਇਥੇ ਇਕ ਸਕੂਲ ਐਜੂਕੇਸ਼ਨ ਬੋਰਡ ਬਣਿਆ ਹੋਇਆ ਹੈ ਉਥੇ ਸ਼ੈਡੂਲਡ ਕਾਸਟ ਦੇ ਕਰਮਚਾਰੀ ਹਨ ਉਨ੍ਹਾਂ ਦੇ ਮੁਤੱਲਕ ਇਕ ਰੈਜ਼ੋਲਿਊਸ਼ਨ ਵੀ ਬੋਰਡ ਵਾਲਿਆਂ ਨੇ ਪਾਸ ਕੀਤਾ ਸੀ ਕਿ ਇਨ੍ਹਾਂ ਜਾਤੀਆਂ ਦੇ ਬੰਦਿਆਂ ਨੂੰ ਪਰਸੈਂਟੇਜ ਦੇ ਹਿਸਾਬ ਨਾਲ ਪ੍ਰੋਮੋਸ਼ਨਜ਼ ਹੋਣੀਆਂ ਚਾਹੀਦੀਆਂ ਹਨ ਅਤੇ ਰਿਕਰੂਟਮੈਂਟਸ ਵੀ ਹੋਣੀਆਂ ਚਾਹੀਦੀਆਂ ਹਨ, ਲੇਕਿਨ ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਜਿਹੜੇ ਬਾਕੀ ਬਰਾਦਰੀਆਂ ਦੇ ਕਰਮਚਾਰੀ ਹਨ ਉਨ੍ਹਾਂ ਤੋਂ ਡਰਦਿਆਂ ਹੋਇਆਂ ਉਹ ਕਹਿੰਦੇ ਹਨ ਕਿ ਇਥੇ ਯੂਨੀਵਰਸਿਟੀਆਂ ਵਿਚੋਂ ਬਹੁਤ ਸਾਰੇ ਕਰਮਚਾਰੀ ਆਏ ਹਨ ਅਤੇ ਯੂਨੀਵਰਸਿਟੀ ਦੇ ਜੋ ਸਰਵਿਸ ਰੂਲਜ਼ ਹਨ ਉਨ੍ਹਾਂ ਦੇ ਵਿਚ ਇਸ ਬਰਾਦਰੀ ਦੇ ਲੋਕਾਂ ਦੀ ਪ੍ਰੋਮੋਸ਼ਨਜ਼ ਜਾਂ ਰਿਕਰੂਟਮੈਂਟਸ ਦਾ ਖਿਆਲ ਨਹੀਂ ਰਖਿਆ ਜਾਂਦਾ ਇਸੇ ਕਰਕੇ ਸਕੂਲ ਐਜੂਕੇਸਨ ਬੋਰਡ ਤੇ ਉਹ ਜਿਹੜਾ ਆਪਣਾ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਉਹ ਵਾਪਸ ਲੈ ਲਿਆ । ਇਸ ਕਰਕੇ ਮੈਂ ਕਹਾਂਗਾ ਕਿ ਸਰਕਾਰ ਨੂੰ ਮੁਦੱਈ ਬਣ ਕੇ, ਸਰਕਾਰ ਨੂੰ ਹੌਸਲਾ ਕਰਕੇ ਇਹੋ ਜਿਹੇ ਜਿਹੜੇ ਬੋਰਡ ਬਣੇ ਹਨ ਜਾਂ ਯੂਨੀਵਰਸਿਟੀਆਂ ਹਨ ਉਨ੍ਹਾਂ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਜਦ ਸਰਕਾਰ ਪੈਸੇ ਖਰਚ ਕਰਦੀ ਹੈ ਤਾਂ ਕੀ ਕਾਰਨ ਹੈ ਕਿ ਉਹ ਸਰਕਾਰ ਵਾਂਗ ਆਪਣੇ ਅਮਲੇ ਨੂੰ ਸ਼ੈਡੂਲਡ ਕਾਸਟ ਜਾਂ ਬੈਕਵਰਡ ਕਲਾਸ ਦੀਆਂ ਜੋ ਰਿਆਇਤਾਂ ਹਨ ਉਹ ਨਹੀਂ ਦਿੰਦੀ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾਂ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਜਦੋਂ ਇਥੇ ਟੀਚਰਾਂ ਨੂੰ ਸਰਵਿਸ ਵਿਚ ਸਿਕਿਉਰਟੀ ਦੇਣ ਦਾ ਇਕ ਬਿਲ ਪਾਸ ਕੀਤਾ ਗਿਆ ਤਾਂ ਉਸ ਬਿਲ ਤੇ ਬੋਲਦਿਆਂ ਹੋਇਆਂ ਵੀ ਮੈਂ ਕਿਹਾ ਸੀ ਕਿ ਟੀਚਰਾਂ ਨੂੰ, ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੇ ਟੀਚਰਾਂ ਨੂੰ ਸਰਕਾਰੀ ਸਕੂਲਾਂ ਦੇ ਟੀਚਰਾਂ ਦੇ ਮੁਤਾਬਕ ਤਨਖਾਹ ਅਤੇ ਭੱਤੇ ਮਿਲਣੇ ਜ਼ਰੂਰੀ ਹਨ ।

ਬੜੀ ਹੈਰਾਨੀ ਦੀ ਗੱਲ ਹੈ ਕਿ ਬਿਲ ਤਾਂ ਪਾਸ ਕਰ ਦਿਤਾ ਪਰ ਉਨ੍ਹਾਂਨੂੰ ਕੁਝ ਦਿਤਾ ਨਹੀਂ ਗਿਆ। ਡਿਪਟੀ ਸਪੀਕਰ ਸਾਹਿਬ, ਮੈਂ ਟੀਚਰਾਂ ਦਾ ਹਿਮਾਇਤੀ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੇ ਟੀਚਰਾਂ ਨੂੰ ਸਰਕਾਰੀ ਸਕੂਲਾਂ ਅਤੇ ਕਾਲਜਾਂ ਦੇ ਟੀਚਰਾਂ ਦੇ ਮੁਤਾਬਿਕ ਤਨਖਾਹ ਅਤੇ ਭੱਤੇ ਮਿਲਣੇ ਚਾਹੀਦੇ ਹਨ। ਜਦੋਂ ਤਕ ਜਿਹੜੇ ਇਹ ਟੀਚਰ ਹਨ, ਮਾਸਟਰ ਹਨ ਉਨ੍ਹਾਂ ਨੂੰ ਇਨ੍ਹਾਂ ਦੇ ਬਰਾਬਰ ਰਿਆਇਤਾਂ ਨਹੀਂ ਮਿਲਦੀਆ ਉਦੋਂ ਤਕ ਉਹ ਆਪਣੀ ਡਿਊਟੀ ਚੰਗੀ ਤਰ੍ਹਾਂ ਸਰਅੰਜਾਮ ਨਹੀਂ ਦੇ ਸਕਦੇ । ਮੈਂ ਇਹ ਕਹਾਂਗਾ ਕਿ ਜੇ ਟੀਚਰਜ਼ ਦੀਆਂ ਪ੍ਰੋਫੈਸਰਾਂ ਦੀਆਂ ਤਨਖਾਹਾਂ ਚੰਗੀਆਂ ਹੋਣ ਤਾਂ ਮਾਰਕੀਟ ਵਿਚ ਜਿਹੜੇ ਚੰਗੇ ਆਦਮੀ ਹਨ ਉਹ ਇਸ ਪੇਸ਼ੇ ਨੂੰ ਅਖਤਿਆਰ ਕਰਨਗੇ । ਲੇਕਿਨ ਮੈਨੂੰ ਅਫਸੋਸ ਹੈ ਡਿਪਟੀ ਸਪੀਕਰ ਸਾਹਿਬ ਜਿਹੜਾ ਅਸੀਂ ਸਕੂਲਾਂ ਦੇ ਟੀਚਰਾਂ ਵਾਸਤੇ ਸਿਕਿਓਰਟੀ ਆਫ ਸਰਵਿਸ ਬਿਲ ਪਾਸ ਕੀਤਾ ਹੈ ਉਸ ਦੇ ਵਿਚ ਬੜੀਆਂ ਉਲਝਨਾ ਹਨ । ਮੈਂ ਬਜਟ ਤੇ ਬੋਲਦਿਆਂ ਵੀ ਇਹ ਕਿਹਾ ਸੀ ਕਿ ਕੋਈ ਪ੍ਰਾਈਵੇਟ ਸਕੂਲ ਦਾ ਟੀਚਰ ਆਪਣੇ ਹੈਡਮਾਸਟਰ ਦੇ ਸਾਹਮਣੇ ਖੜ੍ਹਾ ਹੋ ਕੇ ਗਲ੍ਹਾਂ ਕਢੇ ਸਕੂਲ ਦੀਆਂ ਕਲਾਸਾਂ ਵਿਚ ਨਾ ਜਾਵੇ, ਬਗੈਰ ਛੁੱਟੀ ਦੇ ਆਪਣੇ ਘਰ ਬੈਠਾ ਰਹੇ ਤਾਂ ਹੈਡਮਾਸਟਰ ਦੀ ਮਜਾਲ ਨਹੀਂ ਕਿ ਉਸ ਦੇ ਖਿਲਾਫ਼ ਐਕਸ਼ਨ ਲੈ ਸਕੇ ਜਾਂ ਕੋਈ ਸਜ਼ਾ ਦੇ ਸਕੇ । ਮੈਨੂੰ ਕਈ ਮਿਸਾਲਾਂ ਯਾਦ ਹਨ ਕਿ ਕਈ ਸਕੂਲਾਂ ਦੇ ਟੀਚਰ ਬਗੈਰ ਛੁੱਟੀ ਦੇ ਇੰਗਲੈਂਡ ਚਲੇ ਗਏ, ਕੇਨੇਡਾ ਚਲੇ ਗਏ । ਛੁਟੀ ਦੀ ਦਰਖਾਸਤ ਤਕ ਨਹੀਂ ਦੇ ਗਏ । ਜਿੰਨਾਂ ਚਿਰ ਉਨ੍ਹਾਂ ਦੀ ਛੁਟੀ ਦੀ ਦਰਖਾਸਤ ਨਹੀਂ ਹੋਵੇਗੀ ਉਥੋਂ ਦਾ ਹੈਡਮਾਸਟਰ ਕੋਈ ਦੂਸਰਾ ਟੀਚਰ ਉਸ ਦੀ ਥਾਂ ਤੇ

[ਮਾਸਟਰ ਗੁਰਬੰਤਾ ਸਿੰਘ]

ਨਹੀਂ ਲੱਗਾ ਸਕਦਾ । ਕਿਉਂਕਿ ਦਿੱਲੀ ਪੈਟਰਨ ਮੁਤਾਬਿਕ ਜੇ ਕਰ ਡਿਪਟੀ ਕਮਿਸ਼ਨਰ ਕਲੀਅਰੈਂਸ ਨਾ ਦੇਵੇ ਉਸ ਦੀ ਥਾਂ ਪੂਰ ਨਹੀਂ ਕੀਤੀ ਜਾ ਸਕਦੀ ਜਿੰਨੇ ਵੀ ਪ੍ਰਾਈਵੇਟ ਸਕੂਲ ਹਨ ਭਾਵੇਂ ਖਾਲਸਾ ਸਕੂਲ ਹਨ, ਭਾਵੇਂ ਡੀ. ਏ. ਵੀ. ਹਨ ਜਾਂ ਹੋਰ ਹਨ ਉਨ੍ਹਾਂ ਨੇ ਵਿਦਿਆ ਦੇ ਖੇਤਰ ਵਿਚ ਬੜੇ ਕੰਮ ਕੀਤੇ ਹਨ ਅਤੇ ਹਰ ਜਗ੍ਹਾਂ ਇਹ ਮੁਸ਼ਕਲ ਪੇਸ਼ ਆਉਂਦੀ ਹੈ । ਮੈਂ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਇਸ ਬਿਲ ਵਿਚ ਜ਼ਰੂਰੀ ਤਰਮੀਮਾਂ ਕਰਨ । ਬਜਾਏ ਡੀ. ਸੀ. ਜਾਂ ਕਮਿਸ਼ਨਰ ਦੇ ਜਿਹੜੇ ਸਕੂਲਾਂ ਦੇ ਅਧਿਕਾਰ ਹਨ ਉਹ ਭਾਵੇ ਡੀ. ਈ. ਓ. ਨੂੰ ਦਿੱਤੇ ਜਾਣ ਜਾਂ ਸਰਕਲ ਐਜੂਕੇਸ਼ਨ ਅਫਸਰ ਨੂੰ ਦਿਤੇ ਜਾਣ, ਇਹ ਅਖਤਿਆਰ ਐਜੂਕੇਸ਼ਨ ਦੇ ਮਹਿਕਮੇ ਕੋਲ ਹੀ ਹੋਣੇ ਚਾਹੀਦੇ ਹਨ । ਫਲਾਂ ਸਕੂਲ ਟੀਚਰ ਵਿਚ ਇਹ ਨੁਕਸ ਹੈ, ਫਲਾਂ ਟੀਚਰ ਛੁਟੀ ਲੈ ਕੇ ਨਹੀਂ ਗਿਆ, ਕੋਈ ਟੀਚਰ ਛੁਟੀ ਲਏ ਬਗੈਰ ਬਾਹਰ ਚਲਾ ਗਿਆ ਸਕੂਲਾਂ ਨੂੰ ਆਗਿਆ ਦਿਓ ਕਿ ਉਹ ਹੋਰ ਟੀਚਰ ਉਸ ਦੀ ਥਾਂ ਤੇ ਰੱਖ ਸਕਣ, ਇਹ ਬੜਾ ਮਸਲਾ ਹੈ ਸਕੂਲਾਂ ਦਾ । ਫ਼ਾਈਨਾਂਸ ਮਨਿਸਟਰ ਸਾਹਿਬ ਨੇ ਬਜਟ ਵਿਚ ਹਾਇਰ ਸੈਕੰਡਰੀ ਸਕੂਲਾਂ ਵਾਸਤੇ, ਦੂਜੇ ਪ੍ਰਾਈਵੇਟ ਸਕੂਲਾਂ ਵਾਸਤੇ ਵੀ ਅਤੇ ਕੁਝ ਨਾਨ-ਟੀਚਿੰਗ ਸਟਾਫ ਵਾਸਤੇ, ਪੈਸੇ ਰਖੇ ਹਨ । ਜਿਥੇ ਪੈਸੇ ਰਖੇ ਹਨ ਉਥੇ ਉਨ੍ਹਾਂ ਦਾ ਕੋਡ ਆਫ ਕੰਡਕਟ ਵੀ ਬਣਾਉਣਾ ਚਾਹੀਦਾ ਹੈ, ਤਾਂ ਕਿ ਬੱਚਿਆਂ ਦੀ ਤਾਲੀਮ ਅਤੇ ਸਕੂਲ ਦੀ ਮੈਨੇਜਮੈਂਟ ਦਾ ਨਕਸਾਨ ਨਾ ਹੋ ਸਕੇ । ਇਹ ਅਜਿਹੀ ਚੀਜ ਹੈ ਇਸ ਵਲ ਸਰਕਾਰ ਨੂੰ ਅੱਛੀ ਤਰ੍ਹਾਂ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਪ੍ਰਾਈਵੇਟ ਸਕੂਲਾਂ ਦੇ ਮਾਲਕ ਹਨ ਜਿਹੜੇ ਪ੍ਰਾਈਵੇਟ ਸਕੂਲਾਂ ਨੂੰ ਚਲਾਉਂਦੇ ਹਨ ਉਹ ਅਸਾਨੀ ਨਾਲ ਸਕੂਲਾਂ ਨੂੰ ਚਲਾ ਸਕਣ ਔਰ ਲੜਕਿਆਂ ਦਾ ਵੀ ਨੁਕਸਾਨ ਨਾ ਹੋਵੇ । ਮੈਂ ਡਿਪਟੀ ਸਪੀਕਰ ਸਾਹਿਬ ਅਰਜ਼ ਕਰਾਂ ਕਿ ਇਕ ਸਕੂਲ ਦਾ ਟੀਚਰ ਕੈਨੇਡਾ ਚਲਾ ਗਿਆ । ਉਥੇ ਦੇ ਹੈਡਮਾਸਟਰ ਨੇ ਡੀ. ਸੀ. ਨੂੰ ਲਿਖ ਕੇ ਭੇਜਿਆ ਡੀ. ਸੀ. ਨੇ ਲਿਖਕੇ ਭੇਜ ਦਿਤਾ ਕਿ ਇਹ ਸੈਂਟਰ ਦਾ ਕੰਮ ਹੈ। ਸਕੂਲਾਂ ਵਿਚ ਲੜਕਿਆਂ ਦਾ ਇਮਤਹਾਨ ਸੀ ਉਨ੍ਹਾਂ ਦਾ ਉਨ੍ਹਾ ਚਿਰ ਨੁਕਸਾਨ ਹੋ ਗਿਆ । ਮੈਂ ਸਰਕਾਰ ਅੱਗੇ ਬੇਨਤੀ ਕਰਾਂਗਾਂ ਕਿ ਇਹ ਐਜੂਕੇਸ਼ਨ ਦੇ ਮਹਿਕਮੇ ਨੂੰ ਅਖਤਿਆਰ ਦੇਣਾ ਚਾਹੀਦਾ ਹੈ ਕਿ ਜੇ ਕਰ ਕੋਈ ਹੈਡਮਾਸਟਰ ਕਿਸੇ ਮਾਸਟਰ ਦੇ ਖਿਲਾਫ਼ ਕੋਈ ਸ਼ਿਕਾਇਤ ਲੈ ਕੇ ਜਾਵੇ ਤਾਂ ਉਸ ਦੀ ਗੱਲ ਸੁਣੀ ਜਾਵੇ ਅਤੇ ਜਿਹੜਾ ਸਕੂਲ ਸਰਕਲ ਐਜੂਕੇਸ਼ਨ ਅਫਸਰ ਹੈ ਉਹ ਇਸ ਗੱਲ ਦਾ ਫੈਸਲਾ ਕਰਿਆ ਕਰੇ ਤਾ ਕਿ ਫੌਰੀ ਕੋਈ ਇੰਤਜ਼ਾਮ ਹੋ ਸਕੇ ਅਤੇ ਬੱਚਿਆਂ ਦਾ ਨੁਕਸਾਨ ਨਾ ਹੋਵੇ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਜਿਹੜੇ ਪ੍ਰਾਈਵੇਟ ਸਕੂਲ ਹਨ ਉਹ ਬੜੀ ਮੇਹਨਤ ਨਾਲ ਬੱਚਿਆਂ ਨੂੰ ਪੜ੍ਹਾਉਂਦੇ ਹਨ ਉਨ੍ਹਾਂ ਦੀ ਇਸ ਤਕਲੀਫ ਨੂੰ ਦੂਰ ਕੀਤਾ ਜਾਵੇ ਤਾ ਕਿ ਉਨ੍ਹਾਂ ਦਾ ਇੰਤਜ਼ਾਮ ਚੰਗਾ ਹੋ ਸਕੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਪੰਜਾਬ ਨਮਿਤਣ ਬਿਲ, 1973 ਰਾਹੀਂ ਸਰਕਾਰ ਨੇ 19,65,34 170 ਰੁਪਏ ਦੀ ਗ੍ਰਾਂਟ ਹਾਊਸ ਦੇ ਸਾਹਮਣੇ ਰਖੀ ਹੈ ਪ੍ਰਵਾਨ ਕਰਾਉਣ ਲਈ । ਡਿਪਟੀ ਸਪੀਕਰ ਸਾਹਿਬ, ਇਹ ਰੁਪਿਆ ਜਨਤਾ ਆਪਣੇ ਗਾੜ੍ਹੇ ਪਸੀਨੇ ਦੀ ਕਮਾਈ ਨਾਲ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਂਦੀ ਹੈ ਲੇਕਿਨ ਉਹ ਰੁਪਿਆ ਦੇਸ਼ ਉਸਾਰੀ ਵਾਸਤੇ, ਆਪਣੇ ਸੂਬੇ ਦੀ ਉਨਤੀ ਅਤੇ ਖੁਸ਼ਹਾਲੀ ਵਾਸਤੇ, ਲੋਕਾਂ ਲਈ ਸਹੂਲਤਾਂ ਪ੍ਰਾਪਤ ਕਰਨ ਵਾਸਤੇ ਔਰ ਉਹ ਸਰਵਿਸ ਤੋਂ ਜਿਹੜਾ ਕਿ ਜਨਤਾ ਦੀ ਸੇਵਾ ਕਰਨ ਤੇ ਲਾਇਆ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਜਿਥੋਂ ਤਕ ਆਮ ਰਾਜ ਪ੍ਰਬੰਧ ਦਾ ਸਬੰਧ ਹੈ ਆਮ ਰਾਜ ਪ੍ਰਬੰਧ ਕੁਝ ਸਪਲੀਮੈਂਟਰੀ ਗਰਾਂਟਸ ਵਿਚ ਆਉਂਦਾ ਹੈ, ਭ੍ਰਿਸ਼ਟਾਚਾਰ ਨਾਲ ਸਕੈਂਡਲਾਂ ਨਾਲ, ਅਤੇ ਜਨਤਾ ਮਹਿੰਗਾਈ ਕਾਰਣ, ਭ੍ਰਿਸ਼ਟਾਚਾਰ ਕਾਰਨ, ਲਾ-ਕਾਨੂੰਨੀ ਕਾਰਨ

ਨਿਘਾਤਾਲ ਵਲ ਜਾ ਰਹੀ ਹੈ । ਰੁਪਇਆ ਕਿਸ ਤਰ੍ਹਾਂ ਖਰਚ ਕੀਤਾ ਜਾ ਰਿਹਾ ਹੈ । ਕਲ ਇਥੇ ਇਕ ਗੱਲ ਹੋਈ ਸੀ ਕਿ ਜੋ ਰਾਜਪਾਲ ਤੇ 2,69,350 ਰੁਪਇਆ ਖਰਚ ਕੀਤਾ ਗਿਆ ਇਸ ਰੁਪਏ ਵਿਚੋਂ ਇਕ ਫੀਅਟ ਕਾਰ, ਇਕ ਲੰਬਰੇਟਾ ਔਰ ਦੂਸਰੀ ਇਕ ਵੱਡੀ ਗੱਡੀ, ਇਹ ਤਿੰਨੇ ਕੇਵਲ 72 ਹਜ਼ਾਰ ਰੁਪਏ ਵਿਚ ਲਈਆਂ ਹਨ । ਦੂਜੇ ਪਾਸੇ ਜਿਥੇ ਮੈਂ ਹੋਰ ਸਰਵਿਸ ਦੀ ਗਲ ਕਰਦਾ ਹਾਂ ਮੈਂ ਰਾਜ ਪ੍ਰਬੰਧ ਦੀ ਗੱਲ ਵੀ ਕਰਦਾ ਹਾਂ ਉਥੇ ਮੈਂ ਇਹ ਵੀ ਕਹਿੰਦਾ ਹਾਂ ਕਿ ਜਨਤਾ ਦੇ ਗਾੜ੍ਹੇ ਪਸੀਨੇ ਦਾ ਕਮਾਇਆ ਰੁਪਇਆ ਕਿਸ ਤਰ੍ਹਾਂ ਦੌਰਿਆਂ ਉਤੇ ਅਤੇ ਡੇਢ ਡੇਢ ਲੱਖ ਦੀਆਂ ਕਾਰਾਂ ਉਤੇ ਜਾ ਕੇ ਖਰਚ ਕੀਤਾ ਜਾਂਦਾ ਹੈ । ਉਨ੍ਹਾਂ ਦੇ ਆਪਣੇ ਕਮਰੇ ਏਅਰ ਕੰਡੀਸ਼ਨਾਂ ਨਾਲ ਸਜੇ ਹੋਏ ਹਨ, ਉਨ੍ਹਾਂ ਦੀਆਂ ਕੋਠੀਆਂ ਏਅਰ ਕੰਡੀਸ਼ਨ ਨਾਲ ਸਜੀਆਂ ਹੋਈਆਂ ਹਨ, ਬਲਕਿ ਇਥੋਂ ਤਕ ਕਹਾਂਗਾ ਕਿ ਜੇ ਕੋਈ ਉਨ੍ਹਾਂ ਦਾ ਕਮਰਾ ਆਪਣੇ ਕੁਤਿਆਂ ਵਾਸਤੇ ਜਾਂ ਭੈਂਸਾ ਵਾਸਤੇ ਰਖਿਆ ਹੈ ਤਾਂ ਉਨ੍ਹਾਂ ਕਮਰਿਆਂ ਨੂੰ ਵੀ ਏਅਰ ਕੰਡੀਸ਼ਨ ਨਾਲ ਸ਼ਿੰਗਾਰਿਆ ਹੈ ਅਤੇ ਇਸ ਤਰ੍ਹਾਂ ਜਨਤਾ ਦਾ ਰੁਪਇਆ ਲੁਟਾਇਆ ਜਾ ਰਿਹਾ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ ਮਨਿਸਟਰਾਂ ਦੀਆਂ ਕੋਠੀਆਂ ਕੋਈ ਏਅਰ ਕੰਡੀਸ਼ਨਡ ਨਹੀਂ (ਵਿਘਨ) ਜੋ ਏਅਰ ਕੰਡੀਸ਼ਨ ਇਨ੍ਹਾਂ ਦੀ ਸਰਕਾਰ ਨੇ ਉਨ੍ਹਾਂ ਕੋਠੀਆਂ ਵਿਚ ਲਾਇਆ ਹੋਇਆ ਸੀ ਉਹੀ ਹੈ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਇਹ ਉਥੇ ਚੌਕੀਦਾਰ ਲੱਗੇ ਹੋਏ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਦੇ ਆਪਣੇ ਵਸ ਨਹੀਂ । ਇਹ ਡਾਕਟਰ ਹਨ ਅਤੇ ਬੰਦਿਆਂ ਨੂੰ ਕਮਲੇ ਕਰਨ ਵਾਸਤੇ ਗੋਲੀਆਂ ਦਿੰਦੇ ਹਨ, ਜੇ ਆਪ ਖਾ ਗਏ ਹਨ ਤਾ ਮੈਨੂੰ ਕੋਈ ਦੁੱਖ ਨਹੀਂ (ਵਿਘਨ)

## PERSONAL EXPLANATION BY Dr. AMIR SINGH KALKAT

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੇਰਾ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ (ਵਿਘਨ) ਇਹ ਜੋ ਕੁਝ ਕਹਿ ਰਹੇ ਹਨ ਗਲਤ ਕਹਿ ਰਹੇ ਹਨ ਨਾ ਮੈਂ ਕਦੇ ਨਸ਼ੀਲੀਆਂ ਗੋਲੀਆਂ ਖਾਂਦਾ ਹਾਂ, ਨਾ ਮਾਸ ਖਾਂਦਾ ਹਾਂ ਅਤੇ ਨਾ ਅੰਡਾ ਤਕ ਖਾਂਦਾ ਹਾਂ ਇਸ ਲਈ ਮੇਰੇ ਖਿਲਾਫ ਇਹ ਕੋਈ ਗੱਲ ਨਹੀਂ ਕਰ ਸਕਦੇ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਗੋਲੀਆਂ ਕਿਹਾ ਹੈ । (He has talke about the tablets.)

———

## THE PUNJAB APPROPRIATION BILL, 1973 (*Resumption of Discussion*)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਗੋਲੀਆਂ ਖਾਂਦਾ ਹੈ । ਮੈਂ ਅਰਜ਼ ਕਰਾਂ ਕਿ ਇੰਗਲੈਂਡ ਵਿਚ ਇਕ ਆਦਮੀ ਜ਼ਿਆਦਾ ਗੋਲੀਆਂ ਖਾ ਕੇ ਮਰ ਗਿਆ ਸੀ । ਮੈਂ ਤਾਂ ਇਹ ਕਿਹਾ ਹੈ ਕਿ ਇਨ੍ਹਾਂ ਦਾ ਦਿਮਾਗ ਆਪਣੇ ਵਸ ਵਿਚ ਨਹੀਂ ਤਾਂ ਗਿਲਾ ਕੀ ਕਰਨਾ ਹੈ ......

[ਸਰਦਾਰ ਧੰਨਾ ਸਿੰਘ ਗੁਲਸ਼ਨ]

ਡਿਪਟੀ ਸਪੀਕਰ ਸਾਹਿਬ, ਆਮ ਰਾਜ ਪ੍ਰਬੰਧ ਵਿਚ ਬੜੀ ਭਾਰੀ ਖਰਾਬੀ ਆਈ ਹੋਈ ਹੈ ਅਤੇ ਲੋਕਾਂ ਵਿਚੋਂ ਚੁਣ ਕੇ ਜੋ ਵਜ਼ੀਰ ਆਏ ਹਨ ਉਨ੍ਹਾਂ ਨੇ ਵੀ ਗਲਤ ਰਸਤੇ ਅਪਣਾ ਕੇ ਰਾਜ ਪ੍ਰਬੰਧ ਨੂੰ ਬਦਨਾਮ ਕਰਨ ਦਾ ਯਤਨ ਕੀਤਾ ਹੈ । ਮੈਂ ਅੱਜ ਹੀ ਇਕ ਕਾਲ ਅਟੈਨਸ਼ਨ ਦਿੱਤੀ ਸੀ । (ਸ਼ੋਰ)

ਇਥੇ ਸਰਕਾਰ ਉਲਟ ਕੰਮ ਵੀ ਕਰ ਰਹੀ ਹੈ । ਮੈਂ ਮਿਸਾਲਾਂ ਪੇਸ਼ ਕਰਨਾ ਚਾਹੁੰਦਾ ਹਾਂ ਕਿ ਰਾਜ ਪ੍ਰਬੰਧ ਵਿਚ ਕਿਸ ਤਰ੍ਹਾਂ ਦੀਆਂ ਖਰਾਬੀਆਂ ਹਨ । ਮੈਨੂੰ ਸਾਰੇ ਪੰਜਾਬ ਦਾ ਤਾਂ ਪਤਾ ਨਹੀਂ ਪਰ ਮੈਨੂੰ ਆਪਣੇ ਜ਼ਿਲ੍ਹੇ ਬਠਿੰਡੇ ਦਾ ਜ਼ਰੂਰ ਪਤਾ ਹੈ। ਮਿਤੀ 18 ਫਰਵਰੀ ਨੂੰ ਡਿਪਟੀ ਸਪੀਕਰ ਸਾਹਿਬ ਇਕ ਫਿਲਮ ਸਟਾਰ ਸ਼ੋ ਹੋਇਆ ਹੈ । ਜਿੰਨੇ ਵੀ ਲੋਕ ਸਬੰਧਤ ਅਫਸਰਾਂ ਕੋਲ ਇੱਟਾਂ ਦਾ ਪਰਮਿਟ ਲੈਣ ਗਏ ਜਾਂ ਚੀਨੀ ਲੈਣ ਗਏ ਤਾਂ ਉਨ੍ਹਾਂ ਅਫਸਰਾਂ ਨੇ ਆਪਣੇ ਪ੍ਰਭਾਵ ਨਾਲ ਉਨ੍ਹਾਂ ਤੇ ਜ਼ੋਰ ਪਾ ਕੇ ਕਿਹਾ ਕਿ ਜਦੋਂ ਤਕ ਤੁਸੀਂ ਫਿਲਮ ਸਟਾਰ ਸ਼ੋ ਦੀਆਂ ਟਿਕਟਾਂ ਨਹੀ ਲੈਂਦੇ ਉਨਾਂ ਚਿਰ ਤਕ ਕੋਈ ਪਰਮਿਟ ਨਹੀਂ ਦਿੱਤਾ ਜਾਵੇਗਾ । ਲੇਕਿਨ ਪਰਮਿਟ ਦੇਣ ਵੇਲੇ ਜ਼ਬਰਦਸਤੀ ਚੰਦਾ ਲੈਣਾ ਇਕ ਨਿਹਾਇਤ ਗਲਤ ਗੱਲ ਹੈ । ਪਿੰਡਾਂ ਦੇ ਲੋਕਾਂ ਨੂੰ ਤਾਂ ਪਤਾ ਵੀ ਨਹੀਂ ਕਿ ਫਿਲਮ ਸਟਾਰ ਕੀ ਹੁੰਦਾ ਹੈ । 70-70 ਸਾਲ ਦੇ ਬੁਢਿਆਂ ਨੂੰ ਜਦੋਂ ਉਹ ਜ਼ਮੀਨ ਦਾ ਇੰਤਕਾਲ ਜਾਂ ਰਜਿਸਟਰੀ ਕਰਾਉਣ ਲਈਂ ਗਏ, ਜ਼ਬਰਦਸਤੀ ਟਿਕਟਾਂ ਇਸ ਫਿਲਮ ਸਟਾਰ ਸ਼ੋ ਦੀਆਂ ਦਿੱਤੀਆਂ (ਸ਼ੋਰ) ਤੁਹਾਨੂੰ ਡਿਪਟੀ ਸਪੀਕਰ ਸਾਹਿਬ ਇਹ ਸੁਣ ਕੇ ਹੈਰਾਨੀ ਹੋਵੇਗੀ ਕਿ ਇਹ ਮੇਲਾ ਤਾਂ 18 ਤਾਰੀਖ ਨੂੰ ਹੋ ਗਿਆ ਲੇਕਿਨ ਇਸ ਦੀਆਂ ਟਿਕਟਾਂ 25-25 ਰੁਪਏ ਦੀਆਂ ਅਤੇ 100-100 ਰੁਪਏ ਦੀਆਂ 27 ਅਤੇ 28 ਤਾਰੀਖ ਤਕ ਪਿਡਾਂ ਦੇ ਲੋਕਾਂ ਨੂੰ ਵੇਚੀਆਂ ਗਈਆਂ । ਪਿੰਡਾਂ ਦੇ ਲੋਕਾਂ ਨੇ ਕਿਹਾ ਕਿ ਮੇਲਾ ਤਾਂ ਹੋ ਹਟਿਆ ਹੈ ਪਰ ਉਨ੍ਹਾਂ ਨੇ ਕਿਹਾ ਕਿ ਟਿਕਟਾਂ ਜੋ ਬੱਚ ਗਈਆਂ ਹਨ ਇਸ ਲਈ ਦੇਣੀਆਂ ਤਾਂ ਹਨ ।

ਤਹਿਸੀਲ ਅਤੇ ਡਿਸਟ੍ਰਿਕਟ ਹੈਡਕੁਆਰਟਰ ਦੀਆਂ ਮੇਰੇ ਕੋਲ ਰਸੀਦਾਂ ਤਾਂ ਹਨ। ਅਗਰ ਤੁਸੀਂ ਆਗਿਆ ਦਿਉ ਤਾਂ ਮੈਂ ਇਹ ਸਦਨ ਦੀ ਮੇਜ਼ ਤੇ ਰਖ ਸਕਦਾ । ਇਨ੍ਹਾਂ ਬੰਦਿਆਂ ਤੋਂ 27 ਅਤੇ 28 ਤਾਰੀਕ ਨੂੰ 25—25 ਰੁਪਏ ਲੈ ਕੇ ਇਹ ਟਿਕਟਾਂ ਦਿੱਤੀਆਂ ਗਈਆਂ ।

ਡਿਪਟੀ ਸਪੀਕਰ ਸਾਹਿਬ ਤੁਹਾਡੇ ਸਾਹਮਣੇ ਹਰੀਜ਼ਨਾਂ ਲਈ ਇਕ ਅਜੀਬ ਕਹਾਣੀ ਚਲਾਈ ਜਾ ਰਹੀ ਹੈ । ਇਨ੍ਹਾਂ ਨੂੰ ਉਚਾ ਕਰਨ ਵਾਸਤੇ ਬਹੁਤ ਕੁਝ, ਇਹ ਸਰਕਾਰ ਕਹਿ ਰਹੀ ਹੈ, ਮੈਂ ਤੁਹਾਡੇ ਸਾਹਮਣੇ ਤੱਥ ਪੇਸ਼ ਕਰਨਾ ਚਾਹੁੰਦਾ ਹਾਂ । ਕੁਝ ਸਰਕਾਰੀ ਅਫਸਰਾਂ ਨਾਲ ਮਿਲ ਕੇ ਕੁਝ ਕਾਂਗਰਸੀ ਵਰਕਰਾਂ ਨੇ ਇਕ ਦੀ ਬਠਿੰਡਾ ਫਾਈਨਾਂਸ ਕਾਰਪੋਰੇਸ਼ਨ ਰਜਿਸਟਰ ਕੀਤੀ। ਇਸ ਕਾਰਪੋਰੇਸ਼ਨ ਨੇ ਗਰੀਬ ਹਰੀਜਨਾਂ ਨੂੰ ਚਿੱਠੀਆਂ ਪਾਈਆਂ ਕਿ ਤੁਸੀਂ ਫਲਾਣੇ ਥਾਂ ਤੇ ਆਉ ਅਸੀਂ ਤੁਹਾਨੂੰ ਪੈਸੇ ਦਿਵਾਵਾਂਗੇ ਅਤੇ ਕਿਹਾ ਕਿ ਸ੍ਰੀਮਤੀ ਇੰਦਰਾਂ ਗਾਂਧੀ ਨੇ ਉਨ੍ਹਾਂ ਗਰੀਬ ਹਰਜੀਨਾਂ ਲਈ ਦੋ ਦੋ ਹਜਾਰ ਰੁਪਏ ਮਨਜ਼ੂਰ ਕੀਤਾ ਹੈ । ਪਰ ਉਨ੍ਹਾਂ ਨੇ ਕਿਹਾ ਕਿ ਪਹਿਲਾਂ ਸਾਨੂੰ 15-15 ਰੁਪਏ ਦਿਉ ਤਾਂ ਕਿ ਅਸੀਂ ਇਹ ਕਾਗਜ਼ ਲੈ ਕੇ ਦਿੱਲੀ ਜਾਈਏ ਕਾਰਪੋਰੇਸ਼ਨ ਦਾ ਕੋਈ ਪਤਾ ਨਹੀਂ । ਮੇਰੇ ਕੋਲ ਇਹ ਚਿੱਠੀਆਂ ਅਤੇ ਰਸੀਦਾਂ ਹਨ ਜਿਨ੍ਹਾਂ ਰਾਹੀਂ ਉਨ੍ਹਾਂ ਗਰੀਬ ਹਰੀਜਨਾਂ ਤੋਂ 15-15 ਰੁਪਏ ਵਸੂਲ ਕੀਤੇ ਗਏ। ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਕ ਪ੍ਰੋਗਰਾਮ ਸ਼ੁਰੂ ਕੀਤੀ ਹੈ ਹਰੀਜਨ ਬੇਘਰਿਆਂ ਨੂੰ 100 ਗਜ਼ ਦਾ ਪਲਾਟ ਦੇਣ ਦਾ । ਇਹ ਬਹੁਤ ਚੰਗੀ ਗੱਲ ਹੈ । ਜਿਹੜੀ ਚੰਗੀ ਗੱਲ ਹੈ, ਉਸ ਨੂੰ ਚੰਗਾ ਹੀ ਕਹਿਣਾ ਚਾਹੀਦਾ ਹੈ। ਲੇਕਿਨ ਇਹ ਜ਼ਮੀਨ ਪਿੰਡਾਂ ਦੇ ਕਿਸਾਨਾਂ ਦੀ ਹੈ ਅਤੇ ਇਹ ਮੁਰਬਾਬੰਦੀ ਵੇਲੇ ਦੀ ਜ਼ਮੀਨ ਹੈ ਪੰਚਾਇਤ ਦੀ ਸਰਕਾਰ ਦਾ ਉਸ ਵਿਚ ਕੋਈ ਹਿੱਸਾ

ਨਹੀਂ ਪਰ ਇਹ ਇਕੱਲੇ ਹੀ ਹੁਕਮ ਦੇ ਰਹੀ ਹੈ। ਅਸੀਂ ਅੱਗੇ ਵੀ ਕਿਹਾ ਸੀ ਕਿ ਇਸ ਵਿਚ ਸਕੈਂਡਲ ਹੋਣਗੇ। ਮੈਂ ਤੁਹਾਡੇ ਸਾਹਮਣੇ ਰਖਾਂਗਾ ਕਿ ਪਟਵਾਰੀਆਂ ਨੇ ਕੀ ਕੀਤਾ ਹੈ। ਪਟਵਾਰੀਆਂ ਨੇ ਕਿਹਾ ਕਿ ਜੇ ਤੁਸੀਂ ਸੌ ਰੁਪਿਆ ਦਿਉਗੇ ਤਾਂ ਤੁਹਾਨੂੰ ਪਲਾਟ ਦਿਵਾਇਆ ਜਾਵੇਗਾ। ਜੇ ਦੋ ਸੌ ਰੁਪਿਆ ਦੇਵੋਗੇ ਤਾਂ ਦੋ ਪਲਾਟ ਦਿਵਾਏ ਜਾਣਗੇ ਭਾਵੇਂ ਪਹਿਲਾ ਤੁਹਾਡੇ ਕੋਲ ਬੜਾ ਆਲੀ ਸ਼ਾਨ ਮਕਾਨ ਹੋਵੇ। ਮੇਰੇ ਕੋਲ ਇਕ ਚਿੱਠੀ ਹੈ। ਇਸ ਵਿਚ ਗੁਲਾਬ ਸਿੰਘ ਪੁੱਤਰ ਹਰਦੇਵ ਸਿੰਘ, ਤਹਿਸੀਲ ਰਾਮਪੁਰਾਫੂਲ ਨੇ ਕਿਹਾ ਹੈ ਕਿ ਮੇਰੇ ਤੋਂ ਪਲਾਟ ਲਈ ਪੈਸੇ ਲਏ ਗਏ। ਉਹ ਕਹਿੰਦੇ ਹਨ ਕਿ ਸਾਡੇ ਤੋਂ ਸੌ-ਸੌ ਰੁਪਇਆ ਪਟਵਾਰੀ ਨੇ ਵਸੂਲ ਕੀਤਾ। ਇਸੇ ਤਰ੍ਹਾਂ ਬਾਜ਼ੀਗਰਾਂ ਤੋਂ ਸੌ-ਸੌ ਰੁਪਏ ਲੈ ਕੇ ਉਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਹੁਣ ਪਲਾਟ ਦਿਵਾ ਦੇਵਾਂਗੇ। ਜਿਨ੍ਹਾਂ ਨੇ ਪੈਸੇ ਨਹੀਂ ਦਿੱਤੇ ਉਨ੍ਹਾਂ ਨੂੰ ਪਲਾਟ ਨਹੀਂ ਦਿੱਤੇ ਗਏ। ਮੇਰੇ ਕੋਲ ਦਰਖਾਸਤ ਹੈ। ਜੇ ਤੁਸੀਂ ਆਗਿਆ ਦਿਉ ਤਾਂ ਮੈਂ ਸਦਨ ਦੀ ਮੇਜ਼ ਤੇ ਰਖ ਦਿਆਂਗਾ।

ਡਿਪਟੀ ਸਪੀਕਰ ਸਾਹਿਬ ਮੈਂ ਦਸਾਂਗਾ ਕਿ ਕਿਸ ਤਰ੍ਹਾਂ ਲੋਕਾਂ ਨੂੰ ਪ੍ਰੈਸ ਕੀਤਾ ਜਾਂਦਾ ਹੈ। ਮੇਰੇ ਕੋਲ ਦਰਖਾਸਤਾਂ ਹਨ ਪਿੰਡ ਸ਼ੀਂਨਾ ਬੀਧੀ, ਤਹਿਸੀਲ ਤਰਨ ਤਾਰਨ ਦੇ ਲੋਕਾਂ ਨੇ ਕਿਹਾ ਕਿ ਸ਼ਾਡਾ ਸਰਹੱਦੀ ਇਲਾਕਾ ਹੈ ਇਸ ਨੂੰ ਇਸ ਲਈ ਮਾਡਲ ਵਿਲੇਜ ਨਾ ਬਣਾਇਆ ਜਾਵੇ। ਲੇਕਿਨ ਅਫਸਰਾਂ ਨੇ ਉਨ੍ਹਾਂ ਤੋਂ ਜ਼ਬਰਦਸਤੀ ਚੰਦਾ ਲੈ ਕੇ ਉਨ੍ਹਾਂ ਨੂੰ ਪਰੈਸ ਕਰ ਦਿੱਤਾ ਅਤੇ ਕਿਹਾ ਹੈ ਕਿ ਇਹ ਤੁਹਾਡੇ ਤੇ ਜ਼ਰੂਰ ਠੋਸਿਆ ਜਾਵੇਗਾ। ਮੇਰੇ ਤੋਂ ਪਹਿਲਾਂ ਹੁਣੇ ਯੂਨੀਵਰਸਿਟੀ ਦਾ ਜ਼ਿਕਰ ਆਇਆ ਕਿ ਗੁਰੂ ਨਾਨਕ ਯੂਨੀਵਰਸਿਟੀ ਨੂੰ ਸਰਕਾਰ ਵਲੋਂ 3,83,950 ਰੁਪਏ ਦੀ ਸਹਾਇਤਾ ਦਿੱਤੀ ਜਾ ਰਹੀ ਹੈ। ਮਾਸਟਰ ਗੁਰਬੰਤਾ ਸਿੰਘ ਜੀ ਮੇਰੇ ਤੋਂ ਪਹਿਲੇ ਦੱਸ ਕੇ ਗਏ ਹਨ ਕਿ ਇਹੋ ਜਿਹੇ ਅਦਾਰੇ ਜਿਹੜੇ ਥੋੜੇ ਜਿਹੇ ਇੰਡੀਪੈਂਡੇਂਟ ਹੋ ਜਾਂਦੇ ਹਨ ਤਾਂ ਉਹ ਪਛੜੀਆਂ ਜ਼ਾਤੀਆਂ ਦੇ ਉਮੀਦਵਾਰਾਂ ਦੀਆਂ ਨਵੀਆਂ ਨਿਯੁਕਤੀਆਂ ਕਰਨ ਵੇਲੇ ਜਾਂ ਉਥੇ ਕੰਮ ਕਰ ਰਹੇ ਦੀ ਪ੍ਰਮੋਸ਼ਨਾਂ ਵੇਲੇ ਕਹਿੰਦੇ ਹਨ ਕਿ ਅਸੀਂ ਸਰਕਾਰ ਦੇ ਅਧੀਨ ਨਹੀਂ, ਅਸੀਂ ਖੁਦ ਮਾਲਕ ਹਾਂ।

ਇਸੇ ਤਰ੍ਹਾਂ ਸ਼ਿਖਸ਼ਾ ਬੋਰਡ ਦੀ ਗੱਲ ਚਲੀ ਹੈ। ਇਸ ਵਿਚ ਵਾਕਿਆ ਹੀ ਕਈ ਸੱਜਣਾਂ ਨਾਲ ਜਿਹੜੇ ਉਥੇ ਲਗੇ ਹੋਏ ਹਨ ਉਨ੍ਹਾਂ ਨਾਲ ਬੜੀਆਂ ਬੇਇਨਸਾਫੀਆਂ ਹੋ ਰਹੀਆਂ ਹਨ। ਇਹ ਬਹੁਤ ਵੱਡੀ ਜ਼ਿਆਦਤੀ ਹੈ। ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਿਹੜੇ ਕੋਆਪਰੇਟਿਵ ਬੈਂਕ ਹਨ ਜਾਂ ਲੈਂਡ ਮਾਰਟਗੇਜ਼ ਬੈਂਕ ਹਨ ਇਨ੍ਹਾਂ ਵਿਚ ਲੋਕਾਂ ਦੀਆਂ ਨਵੀਆਂ ਨਿਯੁਕਤੀਆਂ ਅਤੇ ਪਰਮੋਸ਼ਨਾਂ ਰੋਕੀਆਂ ਜਾਂਦੀਆਂ ਹਨ। ਕਲ ਮੇਰੇ ਦੋਸਤ ਆਜ਼ਾਦ ਸਾਹਿਬ ਨੇ ਗੁਰੂ ਨਾਨਕ ਯੂਨੀਵਰਸਿਟੀ ਤੇ ਕੁਝ ਨੁਕਤਾਚੀਨੀ ਕੀਤੀ ਸੀ। ਗੁਰੂ ਨਾਨਕ ਦੇਵ ਜੀ ਮਨੁੱਖਤਾ ਲਈ, ਸਾਂਝੇ ਉਪ-ਦੇਸ਼ਕ ਸਨ। ਉਨ੍ਹਾਂ ਨੇ ਲੋਕਾਂ ਨੂੰ ਨਾਮ ਜੱਪਣਾ, ਵੰਡ ਛੱਕਣਾ, ਧਰਮ ਦੀ ਕਿਰਤ ਕਰਨੀ ਅਤੇ ਮਨੁੱਖਤਾ ਨਾਲ ਪਿਆਰ ਕਰਨਾ, ਇਹ ਸਾਂਝਾ ਉਪਦੇਸ਼ ਦਿੱਤਾ ਲੇਕਿਨ ਜਦੋਂ ਗੁਰੂ ਨਾਨਕ ਯੂਨੀਵਰਸਿਟੀ ਦਾ ਨਾਂ ਆਉਂਦਾ ਹੈ ਤਾਂ ਮੇਰੇ ਕਈ ਵੀਰਾਂ ਦੇ ਮੁਸਮੁਏ ਉਠਨ ਲੱਗ ਪੈਂਦੇ ਹਨ ਅਤੇ ਜਦੋਂ ਤਕ ਚਾਰ ਲਫਜ਼ ਉਹ ਗੁੱਸੇ ਵਿਚ ਨਾਂ ਕਹਿ ਜਾਣ ਉਨ੍ਹਾਂ ਨੂੰ ਚੈਨ ਨਹੀਂ ਆਉਂਦਾ। ਮੈਂ ਸਮਝਦਾ ਹਾਂ ਕਿ ਗੁਰੂ ਰਾਮ ਦਾਸ ਜੀ ਦੀ ਪਵਿਤਰ ਨਗਰੀ ਵਿਚ ਜੋ ਗੁਰੂ ਨਾਨਕ ਯੂਨੀ-ਵਰਸਿਟੀ ਬਣਾਈ ਗਈ ਹੈ, ਉਸ ਦਾ ਸਟੈਂਡਰਡ ਦੂਜੀਆਂ ਯੂਨੀਵਰਸਿਟੀਆਂ ਨਾਲੋਂ ਘੱਟ ਨਹੀਂ ਹੈ ਅਤੇ ਉਸ ਵਿਚ ਇਕੱਲੇ ਗੁਰੂ ਨਾਨਕ ਦੇਵ ਜੀ ਦਾ ਨਾਂ ਲੈਣ ਵਾਲੇ ਜਾਂ ਸਿੱਖ ਹੀ ਨਹੀਂ ਪੜ੍ਹਦੇ ਬਲਕਿ ਇਹ ਸਾਰਿਆ ਲਈ ਸਾਂਝਾ ਅਦਾਰਾ ਹੈ ਤੇ ਸਾਰਿਆਂ ਦੇ ਸਾਂਝੇ ਉਪਦੇਸ਼ਕ ਗੁਰੂ ਨਾਨਕ ਦੇਵ ਜੀ ਦਾ ਨਾਂ ਪੈਂਦਾ ਹੈ।

[ਸਰਦਾਰ ਧੰਨਾ ਸਿੰਘ ਗੁਲਸ਼ਨ]

ਇਸ ਲਈ ਉਸ ਯੂਨੀਵਰਸਿਟੀ ਨੂੰ ਤਰੱਕੀ ਦੇਣਾ, ਜਿਤਨਾ ਉਹ ਵੱਡਾ ਅਦਾਰਾ ਹੈ ਉਸ ਦੇ ਹਿਸਾਬ ਨਾਲ ਹੋਰ ਰਕਮ ਦੇਣਾ ਬਿਲਕੁਲ ਯੋਗ ਗੱਲ ਹੈ ਔਰ ਉਸ ਨੂੰ ਇਹ ਰਕਮ ਦੇਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੀ ਪੁਲੀਸ ਦੇ ਅੰਦਰ ਕਿਤਨਾ ਭ੍ਰਿਸ਼ਟਾਚਾਰ ਹੈ । ਇਹ ਗੱਲ ਸਾਰੇ ਹੀ ਕਹਿੰਦੇ ਹਨ । ਮੋਗੇ ਦਾ ਗੋਲੀ ਕਾਂਡ, ਫਲੌਰ ਦਾ ਵਾਕਿਆ, ਅਤੇ ਅੱਜ ਡੇਹਰਾ ਬਾਬਾ ਨਾਨਕ ਦਾ ਵਾਕਿਆ ਔਰ ਜਿਸ ਤਰ੍ਹਾਂ ਕਿ ਕੱਲ੍ਹ ਡਿਪਟੀ ਮਨਿਸਟਰ ਹੋਮ ਨੇ ਫਰਮਾਇਆ ਸੀ ਜਲੰਧਰ ਪੈਟਰੋਲ ਪੰਪ ਤੋਂ ਚੋਰੀ ਪੰਪ ਚੁਕੇ ਗਏ ਔਰ ਉਸ ਵਿਚ ਇਕ ਥਾਦਨੇਾਰ ਅਤੇ ਉਸ ਦੇ ਮੁੰਡੇ ਦੇ ਖਿਲਾਫ ਕੇਸ ਦਰਜ ਕੀਤਾ ਗਿਆ ਅਤੇ ਇਨਕੁਆਇਰੀ ਚਲ ਰਹੀ ਹੈ, ਇਸ ਤਰ੍ਹਾਂ ਹੀ ਰਾਮਪੁਰਾ ਫੂਲ ਦੇ ਇਨਸਪੈਕਟਰ ਪੁਲੀਸ ਨੇ ਜੂਆ ਖੇਡਦੇ ਵਿਅਕਤੀਆਂ ਨੂੰ ਫੜਿਆ ਉਨ੍ਹਾਂ ਪਾਸੋਂ 35 ਹਜ਼ਾਰ ਰੁਪਏ ਫੜੇ ਗਏ, 21 ਆਦਮੀਆਂ ਦੀਆਂ ਘੜੀਆਂ ਅਤੇ ਛਾਪਾਂ ਉਤਾਰੀਆਂ ਗਈਆਂ ਲੇਕਿਨ ਸਿਰਫ 32/33 ਰੁਪਏ ਦਰਜ ਕਰਕੇ ਬਾਕੀ ਦਾ ਮਾਲ ਆਪ ਛੱਕ ਛਕਾ ਲਿਆ ਇਹ ਸਾਰੇ ਹੀ ਵਾਕਿਆਤ ਡਿਪਟੀ ਸਪੀਕਰ ਸਾਹਿਬ ਬੜੇ ਹੀ ਸ਼ਰਮਨਾਕ ਹਨ । ਜਿਹੜੇ ਲੋਕਾਂ ਦੇ ਜਾਨ ਮਾਲ ਦੀ ਰਾਖੀ ਕਰਨ ਵਾਲੇ ਹੋਣ ਅਗਰ ਉਹ ਖੁਦ ਹੀ ਐਸੀਆਂ ਵਾਰਦਾਤਾਂ ਕਰਨ ਜਾਂ ਦੂਜੇ ਵਿਅਕਤੀਆਂ ਪਾਸੋਂ ਕਰਾਉਣ ਉਨ੍ਹਾਂ ਤੋਂ ਇਹ ਸਰਕਾਰ ਕਦੀ ਵੀ ਇਹ ਆਸ ਨਹੀਂ ਰੱਖ ਸਕਦੀ ਕਿ ਲਾਅ ਐਂਡ ਆਰਡਰ ਠੀਕ ਰਹੇਗਾ । ਇਨ੍ਹਾਂ ਪਾਸੋਂ ਇਸ ਕਿਸਮ ਦੀ ਆਸ ਰਖਣੀ ਮੁਸ਼ਕਲ ਹੈ ।

ਜਿਥੋਂ ਤਕ ਭਾਸ਼ਾ ਦਾ ਸਬੰਧ ਹੈ । ਡਿਪਟੀ ਸਪੀਕਰ ਸਾਹਿਬ ਇਥੇ ਕਈ ਸਾਲ ਕਾਂਗਰਸ ਦੀ ਸਰਕਾਰ ਰਹੀ ਹੈ । ਜਿਹੜੇ ਕਾਂਗਰਸੀ ਵਰਕਰ ਹਨ ਇਨ੍ਹਾਂ ਨੂੰ ਪੰਜਾਬੀ ਭਾਸ਼ਾ ਤੇ ਪੰਜਾਬ ਨਾਲ ਕੋਈ ਹਿੱਤ ਨਹੀਂ ਹੈ । ਉਨ੍ਹਾਂ ਨੇ ਕਿਹਾ ਹੈ ਇਸ ਹਾਊਸ ਵਿਚ ਕਿ ਅਸੀਂ ਪੰਜਾਬ ਨੂੰ ਛੋਟਾ ਕਰਵਾ ਦਿਤਾ ਹੈ । ਇਸ ਬਾਰੇ ਮੈਂ ਅਸਲ ਗੱਲ ਦਸਦਾ ਹਾਂ ਕਿ ਸਰਦਾਰ ਹੁਕਮ ਸਿੰਘ ਜੀ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ ਸੀ ਉਸ ਕਮੇਟੀ ਦਾ ਮੈਂ ਵੀ ਮੈਂਬਰ ਸਾਂ । ਇਨ੍ਹਾਂ ਕਾਂਗਰਸੀਆਂ ਦੇ ਮੁਖੀਆਂ ਨੇ ਇਹ ਗੱਲ ਕਹੀ ਕਿ ਪੰਜਾਬ ਨੂੰ ਜਿਤਨਾ ਛੋਟੇ ਤੋਂ ਛੋਟਾ ਹੋ ਸਕਦਾ ਹੈ ਕਰ ਦਿਓ । ਮੈਨੂੰ ਡਿਪਟੀ ਸਪੀਕਰ ਸਾਹਿਬ, ਹੁਣ ਵੀ ਇਨ੍ਹਾਂ ਤੋਂ ਡਰ ਹੈ ਕਿ ਇਹ ਹੁਣ ਹੋਰ ਛੋਟਾ ਕਰਨ ਤੇ ਲੱਗੇ ਹੋਏ ਹਨ ਕਿਉਂਕਿ ਮੇਰੇ ਸਾਹਮਣੇ ਇਕ ਐਜੂਕੇਸ਼ਨ ਮਨਿਸਟਰ ਦੀ ਤਸਵੀਰ ਅਤੇ ਉਨ੍ਹਾਂ ਦਾ ਬਿਆਨ ਹੈ। ਉਹ ਕਹਿੰਦੇ ਹਨ ਕਿ ਅਸੀਂ ਤਿੰਨੇ ਭਾਸ਼ਾਵਾਂ ਦੀ ਵਿਦਿਆ ਰਾਜ ਵਿਚ ਲਾਗੂ ਕਰਨੀ ਹੈ । ਇਸ ਲਈ ਇਨ੍ਹਾਂ ਨੂੰ ਮਾਂ-ਭਾਸ਼ਾ ਨਾਲ ਕਦੇ ਵੀ ਹਿਤ ਨਹੀਂ ਆਇਆ । ਮੈਂ ਨਹੀਂ ਕਹਿੰਦਾ ਕਿ ਨੈਸ਼ਨਲ ਭਾਸ਼ਾ ਸਿਰਫ਼ ਇਨ੍ਹਾਂ ਨੂੰ ਹੀ ਜੰਮੀ ਹੈ । ਇਹ ਸਾਰੇ ਹਿੰਦੋਸਤਾਨ ਦੀ ਭਾਸ਼ਾ ਹੈ । ਐਸੇ ਰਾਜ ਵੀ ਹਨ ਜਿਹੜੇ ਕਿ ਇਸ ਨੈਸ਼ਨਲ ਭਾਸ਼ਾ ਨੂੰ ਆਪਣੇ ਰਾਜ ਵਿਚ ਵੜਨ ਵੀ ਨਹੀਂ ਦੇਣਾ ਚਾਹੁੰਦੇ । ਉਨ੍ਹਾਂ ਬਾਰੇ ਇਨ੍ਹਾਂ ਨੂੰ ਕਦੇ ਵੀ ਗੁੱਸਾ ਨਹੀਂ ਆਇਆ ਲੇਕਿਨ ਜੇਕਰ ਅਸੀਂ ਕੋਈ ਗੱਲ ਕਰ ਦੇਈਏ ਤਾਂ ਇਹ ਸੀਸਭਾਰ ਹੋ ਜਾਂਦੇ ਹਨ । ਇਹ ਆਪਣੀ ਮਾਂ-ਭਾਸ਼ਾ ਨਾਲ ਕੋਈ ਪਿਆਰ ਨਹੀਂ ਕਰਦੇ । (ਵਿਘਨ)

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਜਿਸ ਵੇਲੇ ਰਾਜ ਵੰਡਿਆ ਜਾ ਰਿਹਾ ਸੀ ਤਾਂ ਇਹ ਕਮੇਟੀ ਦੇ ਮੈਂਬਰ ਸਨ । ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਕਾਂਗਰਸੀ ਇਸ ਨੂੰ ਛੋਟਾ ਕਰਵਾ ਰਹੇ ਸਨ । ਡਿਪਟੀ ਸਪੀਕਰ ਸਾਹਿਬ,

ਪੰਜਾਬ ਦੇ ਕਾਂਗਰਸੀ ਤਾਂ ਸਦਾ ਹੀ ਇਸ ਗੱਲ ਦੇ ਅਗੇਂਸਟ ਰਹੇ ਹਨ ਕਿ ਇਸ ਦੀ ਵੰਡ ਨਾ ਕੀਤੀ ਜਾਵੇ । ਇਨ੍ਹਾਂ ਨੇ ਤਾਂ ਰੈਜ਼ੋਲਿਊਸ਼ਨ ਪਾਸ ਕਰਕੇ ਭੇਜੇ ਹਨ । ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਛੋਟਾ ਕਰਾਉਣ ਲਈ ਕੋਸ਼ਿਸ਼ ਕਰਦੇ ਸਾਂ ?

**Mr, Deputy Speaker**: Please resume your seat.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ ਇਹ ਤਾਂ ਅਜੇ ਵੀ ਕਹਿੰਦੇ ਹਨ ਕਿ ਪਠਾਨਕੋਟ ਵੀ ਹਿਮਾਚਲ ਵਿਚ ਚਲਾ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਉਹ ਤਾਂ ਅਕਾਲੀ ਰਾਜ ਤੋਂ ਦੁਖੀ ਹੋ ਕੇ ਕਹਿੰਦੇ ਸਨ । (They said so, because they were fed up with Akali regime.)

**ਸਰਦਾਰ ਜਸਦੇਵ ਸਿੰਘ ਸੰਧੂ**: *xxxx

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ ਇਹ ਚੇਅਰ ਉਤੇ ਐਸਪਰਸ਼ਨ ਹੈ ਇਸ ਲਈ ਇਸ ਨੂੰ ਰੀਕਾਰਡ ਨਾ ਕੀਤਾ ਜਾਵੇ । (Whatever Mr. Sandhu is saying that is an aspersion on the Chair, hence it should not be recorded.)

**ਮਾਸਟਰ ਗੁਰਬੰਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਨੇ ਕਿਹਾ ਹੈ ਕਿ ਜਿਸ ਵੇਲੇ ਕਮੇਟੀ ਬਣੀ ਸੀ ਪੰਜਾਬ ਦੀ ਵੰਡ ਦੀ ਤਾਂ ਮੈਂ ਉਸ ਦਾ ਮੈਂਬਰ ਸਾਂ । ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸੀਆਂ ਨੇ ਇਹ ਕਿਹਾ ਸੀ ਕਿ ਇਸ ਨੂੰ ਛੋਟਾ ਕਰ ਦਿਓ । ਡਿਪਟੀ ਸਪੀਕਰ ਸਾਹਿਬ, ਮੈਂ ਵੀ ਪੁਰਾਣਾ ਕਾਂਗਰਸੀ ਵਰਕਰ ਹਾਂ ਮੈਂ ਆਪਣੀ ਵਾਕਫੀਅਤ ਨਾਲ ਕਹਿੰਦਾ ਹਾਂ ਕਿ ਕਾਂਗਰਸ ਨੇ ਇਕ ਦਫਾ ਨਹੀਂ ਦੋ ਦਫਾ ਨਹੀਂ ਬਲਕਿ ਤਿੰਨ ਦਫਾ ਰੈਜ਼ੋਲਿਊਸ਼ਨ ਪਾਸ ਕਰਕੇ ਉਪਰ ਭੇਜੇ ਕਿ ਪੰਜਾਬ ਨੂੰ ਵੰਡਿਆ ਹੀ ਨਾ ਜਾਵੇ । ਇਕ ਗੱਲ ਤਾਂ ਇਨ੍ਹਾਂ ਨੇ ਇਹ ਵੀ ਕੀਤੀ .. .. ..

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ ਤੁਸੀਂ ਹੁਣ ਗੱਲ ਕਹਿ ਲਈ ਹੈ ਤੁਸੀਂ ਹੁਣ ਬੈਠੋ । (ਵਿਘਨ) (Master Gurbanta Singh Ji, you have explained the position. So now please resume your seat.)

**ਮਾਸਟਰ ਗੁਰਬੰਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਇਕ ਗੱਲ ਇਨ੍ਹਾਂ ਨੇ ਹੋਰ ਕਹੀ ਹੈ...... ਪਰ ਜਦੋਂ ਬਾਊਂਡਰੀ ਕਮਿਸ਼ਨ ਬਣਿਆ ਤਾਂ ਇਹ ਤਾਂ ਵਲਾਇਤ ਨੂੰ ਚਲੇ ਗਏ ਸਨ ।

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ, ਤੁਸੀਂ ਬੈਠੋ । ਇਸ ਤਰ੍ਹਾਂ ਤਾਂ ਇੰਟਰੱਪਸ਼ਨ ਬਣ ਜਾਂਦੀ ਹੈ । (Master Gurbanta Singh Ji, please resume your seat. It is an interruption.)

---

*Not recorded as ordered by the Chair.

**ਸਰਦਾਰ ਧੰਨਾ ਸਿੰਘ ਗੁਲਸ਼ਨ:** ਡਿਪਟੀ ਸਪੀਕਰ ਸਾਹਿਬ ਹੋ ਸਕਦਾ ਹੈ ਕਿ ਮਾਸਟਰ ਜੀ ਨੂੰ ਹਮਦਰਦੀ ਹੋਵੇ । ਪਰ ਜਿਹੜਾ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਉਹ ਤਾਂ ਇਕ ਧੜੇ ਨੇ ਕੀਤਾ ਸੀ ਅਤੇ ਦੂਸਰੇ ਧੜੇ ਨੇ ਉਸ ਦੀ ਵਿਰੋਧਤਾ ਕੀਤੀ ਸੀ ਔਰ ਉਨ੍ਹਾਂ ਨੇ ਇਸ ਪੰਜਾਬ ਨੂੰ ਛੋਟਾ ਕਰਨ ਲਈ ਪੂਰਾ ਜ਼ੋਰ ਲਗਾਇਆ। ਹੁਣ ਵੀ ਚੰਡੀਗੜ੍ਹ ਅਤੇ ਹੋਰ ਇਲਾਕੇ ਜਿਹੜੇ ਬਾਹਰ ਰਹਿ ਗਏ ਹਨ ਉਨ੍ਹਾਂ ਨੂੰ ਬਾਹਰ ਰਖਣ ਲਈ ਪੂਰੀ ਕੋਸ਼ਿਸ਼ ਜਾਰੀ ਹੈ ।

**ਸਰਦਾਰ ਗੁਰਬਚਨ ਸਿੰਘ (ਰੋਪੜ) :*** x x x x

**Sardar Ajaib Singh Sandhu:** Sir, have you allowed this point of order.

**Mr. Deputy Speaker:** This is no point of order.

**Sardar Ajaib Singh Sandhu:** Then it should be expuuged.

**Mr. Deputy Speaker:** It will be automatically expunged because this is no point of order.

**ਸਰਦਾਰ ਧੰਨਾ ਸਿੰਘ ਗੁਲਸ਼ਨ:** ਸੋ ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਜਿਹੜੇ ਸਰਕਾਰੀ ਕਰਮਚਾਰੀਆਂ ਦੀਆਂ ਆਪ ਹੁਦਰੀਆਂ ਕਾਰਵਾਈਆਂ ਸਰਕਾਰ ਨੂੰ ਬਦਨਾਮ ਕਰਦੀਆਂ ਹਨ ਉਨ੍ਹਾਂ ਦੇ ਖਿਲਾਫ ਕਦਮ ਚੁੱਕਣੇ ਚਾਹੀਦੇ ਹਨ । ਮੈਂ ਅਰਜ਼ ਕਰ ਰਿਹਾ ਸੀ ਕਿ ਜੋ ਵਧੀਕੀਆਂ ਪੁਲਿਸ ਵਲੋਂ ਹੋਈਆਂ ਹਨ ਜਾਂ ਹੋ ਰਹੀਆਂ ਹਨ ਜਿਸ ਤਰ੍ਹਾਂ ਦਾ ਵਾਕਿਆ ਫਲੌਰ ਵਿਚ ਹੋਇਆ ਹੈ ਅਤੇ ਜਿਹੜੇ ਹੋਰ ਇਸ ਤਰ੍ਹਾਂ ਦੇ ਵਾਕਿਆਤ ਹੋ ਰਹੇ ਹਨ ਇਸ ਤਰ੍ਹਾਂ ਦੇ ਵਾਕਿਆਤ ਤਾਂ ਅਹਿਮਦ ਸ਼ਾਹ ਅਬਦਾਲੀ ਦੇ ਵੇਲੇ ਵੀ ਨਹੀਂ ਸੀ ਹੋਏ ਪਰ ਹੁਣ ਉਸ ਦੇ ਵੇਲੇ ਹੋ ਰਹੇ ਹਨ ਜਿਸ ਦੇ ਨਾਉਂ ਦੇ ਮੋਹਰੇ ਗਿਆਨੀ ਲਗਾ ਹੋਇਆ ਹੈ ।

ਇਸ ਕਰਕੇ ਇਸ ਤੋਂ ਉਤੇ ਹੋਰ ਕੀ ਮਿਸਾਲ ਦਿਤੀ ਜਾ ਸਕਦੀ ਹੈ ਭ੍ਰਿਸ਼ਟਾਚਾਰ ਦੀ ਜੋ ਹਾਲਤ ਹੈ ਇਹ ਕਿਸੇ ਤੋਂ ਭੁਲੀ ਨਹੀਂ ਕਿ ਕਿੰਨੀ ਵਧ ਗਈ ਹੈ (ਘੰਟੀ) ਇਹ ਇਸ ਹੱਦ ਤਕ ਫੈਲੀ ਹੋਈ ਹੈ ਕਿ ਲੱਖਾਂ ਰੁਪਏ ਦਾ ਗੋਲ ਮਾਲ ਕੀਤਾ ਗਿਆ ਹੈ ਅਤੇ ਕੋਈ ਕਾਰਵਾਈ ਕਿਸੇ ਦੇ ਵਿਰੁਧ ਨਹੀਂ ਕੀਤੀ ਗਈ । ਲੁਧਿਆਣੇ ਵਿਚ ਖਾਦ ਦੇ ਉਦਯੋਗ ਦੇ ਬਾਰੇ ਵਿਚ ਸਾਰਿਆਂ ਨੂੰ ਪਤਾ ਹੈ ਕਿ 4 ਲੱਖ ਦਾ ਮਾਲ ਯੂ. ਪੀ. ਵਿਚ ਲਿਜਾ ਕੇ ਵੇਚ ਦਿਤਾ ਗਿਆ । ਲੱਖਾਂ ਤੋਂ ਘਟ ਤਾਂ ਕੋਈ ਗੱਲ ਹੀ ਨਹੀਂ ਹੁੰਦੀ । ਪੰਜਾਬ ਐਗਰੋ ਇੰਡਸਟ੍ਰੀ ਦੇ ਦੋ ਆਦਮੀ ਉਸ ਵੇਲੇ ਮੁਅੱਤਲ ਕਰ ਦਿਤੇ ਗਏ, ਕੇਵਲ ਦਿਖਾਵੇ ਲਈ ਅਤੇ ਫਿਰ ਬਾਅਦ ਵਿਚ ਕੀ ਹੁੰਦਾ ਹੈ ਕਿ ਉਹ ਆ ਕੇ ਸ਼ਰਨ ਪੈ ਜਾਂਦੇ ਹਨ ਅਤੇ ਕੁਝ ਨਮਸਕਾਰ ਕਰ ਜਾਂਦੇ ਹਨ ਤਾਂ ਕੇਸ ਅੱਗੇ ਪਿਛੇ ਕਰ ਦਿਤਾ ਜਾਂਦਾ ਹੈ । ਇਸ ਨੂੰ ਰੋਕਣ ਦੀ ਇਸ ਸਰਕਾਰ ਤੋਂ ਇਸ ਹਾਲਤ ਵਿਚ ਕਦੇ ਵੀ ਆਸ ਨਹੀਂ ਕੀਤੀ ਜਾ ਸਕਦੀ ।

---

*Expunged as ordered by the Chair.

ਫਿਰ ਲੁਧਿਆਣੇ ਵਿਚ ਕਮੇਟੀ ਦੀ ਹੱਦ ਅੰਦਰ 500 ਰੁਪਏ ਗਜ਼ ਵਾਲੀ ਜ਼ਮੀਨ ਨੂੰ 50 ਰੁਪਏ ਗਜ਼ ਤੇ ਵੇਚ ਦਿਤਾ ਗਿਆ। ਇਸ ਤੋਂ ਇਲਾਵਾ ਗੁਰਦਾਸਪੁਰ ਵਿਚ ਲੋਹੇ ਦਾ ਸਕੈਂਡਲ ਹੋਇਆ 20 ਲੱਖ ਦਾ ਅਤੇ ਇਹ ਅਜ ਤਕ ਪਤਾ ਨਹੀਂ ਲਗਾਇਆ ਗਿਆ ਕਿ ਇਹ ਲੋਹਾ ਕਿਥੇ ਲਗਾ। ਤੁਸੀਂ ਮੈਨੂੰ ਘੰਟੀ ਮਾਰ ਰਹੇ ਹੋ ਡਿਪਟੀ ਸਪੀਕਰ ਸਾਹਿਬ ਨਹੀਂ ਤਾਂ ਮੈਂ ਇਸ ਐਨੇ ਵਡੇ ਲੋਹੇ ਦੇ ਸਕੈਂਡਲ ਦੇ ਬਾਰੇ ਵਿਚ ਸਾਰੀਆਂ ਡਿਟੇਲਜ਼ ਹਾਊਸ ਦੇ ਸਾਹਮਣੇ ਪੇਸ਼ ਕਰਦਾ ਜਿਹੜੀਆਂ ਕਿ ਮੇਰੇ ਪਾਸ ਇਸ ਵਕਤ ਮੌਜੂਦ ਹਨ। ਕਿਹੜੇ ਦਿਨ ਮਾਲ ਆਇਆ, ਕਿਨ੍ਹਾਂ ਟਰੱਕਾਂ ਤੇ ਆਇਆ ਉਨ੍ਹਾਂ ਦੇ ਨੰਬਰ ਕੀ ਹਨ ਅਤੇ ਬਿਲਟੀਆਂ ਦੇ ਨੰਬਰ ਕੀ ਹਨ। ਇਹ 20 ਲੱਖ ਦਾ ਲੋਹੇ ਦਾ ਕੋਟਾ ਲੈ ਕੇ ਕੁਝ ਫਰਮਾਂ ਨੇ ਕਾਂਗਰਸੀਆਂ ਨਾਲ ਮਿਲ ਕੇ ਰਾਤੋ ਰਾਤ ਰਾਹ ਵਿਚ ਹੀ ਵੇਚ ਦਿਤਾ ਅਤੇ ਪਤਾ ਹੀ ਨਾ ਲਗਣ ਦਿਤਾ। ਇਸ ਲਈ ਮੈਂ ਗਿਆਨੀ ਜੀ ਤੋਂ ਆਸ ਕਰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਸਰਕਾਰ ਨੂੰ ਬਦਨਾਮ ਕਰਨ ਵਾਲੀਆਂ ਹਨ ਇਸ ਭ੍ਰਿਸ਼ਟਾਚਾਰ ਦੀ ਕਾਲਖ ਦੀ ਕੋਠੜੀ ਤੋਂ ਸਰਕਾਰ ਨੂੰ ਬਚਣਾ ਚਾਹੀਦਾ ਹੈ। ਫਿਰ ਇਥੇ ਡਾਂਗ ਸਾਹਿਬ ਵਲੋਂ ਜ਼ਿਕਰ ਉਸ ਦਿਨ ਕੀਤਾ ਗਿਆ ਸੀ ਕਿ ਜਲੰਧਰ ਵਿਚ ਕਿਸ ਤਰ੍ਹਾਂ 3 ਕਾਂਗਰਸੀਆਂ ਨੇ ਕੋਲਾ ਬਲੈਕ ਵਿਚ ਵੇਚ ਦਿਤਾ ਅਤੇ ਨਤੀਜਾ ਇਹ ਹੋਇਆ ਕਿ ਇੱਟਾਂ 120 ਰੁਪਏ ਹਜ਼ਾਰ ਤੇ ਵਿਕਣ ਲੱਗ ਪਈਆਂ ਅਤੇ ਇਸ ਭਾ ਤੇ ਵੀ ਨਹੀਂ ਮਿਲਦੀਆਂ। ਬਲੈਕ ਕਰਨ ਵਾਲੇ ਰਾਤੋ ਰਾਤ ਲੱਖਪਤੀ ਬਣ ਗਏ। ਗਿਆਨੀ ਜੀ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਸਰਕਾਰ ਪਾਕ ਅਤੇ ਸੁਥਰੀ ਬਣ ਸਕੇ। ਪੰਜਾਬ ਦੀ ਸਹੀ ਅਰਥਾਂ ਵਿਚ ਸੇਵਾ ਹੋ ਸਕੇ।

ਇਕ ਹੋਰ ਗੱਲ ਵਲ ਮੈਂ ਸੰਕੇਤ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਇਕ ਭਾਸ਼ੀ ਰਾਜ ਹੈ ਅਤੇ ਇਸ ਨੂੰ ਤਿੰਨ ਭਾਸ਼ੀ ਬਣਾਉਣ ਦਾ ਜਿਹੜਾ ਵਿਚਾਰ ਸਰਕਾਰ ਕਰ ਰਹੀ ਹੈ ਇਸ ਨੂੰ ਰੋਕਣਾ ਚਾਹੀਦਾ ਹੈ। ਪੰਜਾਬ ਅਜ ਜਿਸ ਬਿਨਾ ਤੇ ਕਾਇਮ ਕੀਤਾ ਗਿਆ ਅਤੇ ਜਿਸ ਬਿਨਾ ਤੇ ਟਿਕਿਆ ਹੋਇਆ ਹੈ ਇਸ ਤੋਂ ਦੂਰ ਕਰਕੇ ਇਕ ਨਵੇਂ ਸੰਕਟ ਦੀ ਜਲਨ ਵਿਚ ਪਾਣ ਦਾ ਯਤਨ ਨਹੀਂ ਕਰਨਾ ਚਾਹੀਦਾ। ਮੈਂ ਇੰਨਾ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** (ਗੜ੍ਹ ਸ਼ੰਕਰ) ਡਿਪਟੀ ਸਪੀਕਰ ਸਾਹਿਬ ਇਹ ਜਿਹੜਾ ਐਪਰੋਪਰੀਏਸ਼ਨ ਬਿਲ ਪੇਸ਼ ਕੀਤਾ ਗਿਆ ਹੈ ਇਸ ਵਿਚ ਸਰਕਾਰ ਨੇ 19 ਕਰੋੜ 65 ਲੱਖ ਦੀ ਮੰਗ ਕੀਤੀ ਹੈ। ਪਹਿਲੀ ਅਰਜ਼ ਮੈਂ ਇਸ ਸਬੰਧ ਵਿਚ ਇਹ ਕਰਨੀ ਚਾਹੁੰਦਾ ਹਾਂ ਕਿ ਲੋੜ ਸਾਨੂੰ ਇਸ ਗੱਲ ਦੀ ਹੈ ਕਿ ਦੋ ਕੰਮ ਜ਼ਰੂਰੀ ਕਰਨੇ ਚਾਹੀਦੇ ਹਨ। ਇਕ ਤਾਂ ਇਹ ਕਿ ਆਪਣੇ ਰਿਸੋਰਸਿਜ਼ ਵਧਾਏ ਜਾਣ ਤਾਂ ਕਿ ਆਮਦਨ ਜ਼ਿਆਦਾ ਹੋਵੇ ਅਤੇ ਉਹ ਜਨਤਕ ਭਲਾਈ ਦੇ ਕੰਮਾਂ ਤੇ ਖਰਚ ਕੀਤੀ ਜਾਵੇ। ਨਵੇਂ ਬਜਟ ਨੂੰ ਵੇਖ ਕੇ ਮਨ ਵਿਚ ਹਿਚਕਚਾਹਿਟ ਹੁੰਦੀ ਹੈ ਕਿ ਸਰਕਾਰ ਜਦ ਇਹ ਕਹਿੰਦੀ ਹੈ ਕਿ ਉਤਲੇ ਲੋਕਾਂ ਤੇ ਟੈਕਸ ਲਗਾਏ ਜਾ ਰਹੇ ਹਨ। ਅਸੀਂ ਵੇਖਦੇ ਹਾਂ ਕਿ ਸਰਕਾਰ ਐਲਾਨ ਤਾਂ ਇਹੀ ਕਰਦੀ ਹੈ ਕਿ ਅਮੀਰਾਂ ਦੇ ਵਿਰੁਧ ਹਾਂ ਅਤੇ ਉਨ੍ਹਾਂ ਤੇ ਟੈਕਸ ਲਗਾ ਰਹੇ ਹਾਂ ਪਰ ਅਮਲ ਇਸ ਐਲਾਨ ਦੇ ਵਿਰੁਧ ਕਰਦੀ ਹੈ ਜਿਹੜੇ ਕਦਮ ਵੀ ਚੁਕੇ ਜਾਂਦੇ ਹਨ ਉਹ ਸੋਸ਼ਲਿਜ਼ਮ ਦੇ ਨਾਹਰੇ ਦੇ ਉਲਟ ਹੁੰਦੇ ਹਨ। ਜੇਕਰ ਟ੍ਰਾਂਸਪੋਰਟ, ਸਿਨਮਿਆਂ ਨੂੰ ਕੌਮੀਕਰਨ ਦੀ ਮੰਗ ਸੀ ਤਾਂ ਇਸ ਦੇ ਬਾਰੇ ਵਿਚ ਕੋਈ ਐਲਾਨ ਨਹੀਂ ਕੀਤਾ ਗਿਆ ਅਤੇ ਨਾ ਹੀ ਦਸਿਆ ਗਿਆ ਹੈ ਕਿ ਕਿਸੇ ਨਿਸ਼ਚਤ ਤਾਰੀਖ ਨੂੰ ਇਹ ਕਰ ਦਿਤਾ ਜਾਵੇਗਾ। ਕਹਿੰਦੇ ਇਹ ਹੋਰ ਹਨ ਪਰ ਕੋਈ ਠੋਸ ਕਦਮ ਉਸ ਪੱਖ ਵਿਚ ਨਹੀਂ ਉਠਾਇਆ ਜਾਂਦਾ।

[ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ]

ਇਹ ਠੀਕ ਹੈ ਅਤੇ ਸ਼ਲਾਘਾ ਯੋਗ ਕਦਮ ਹੈ ਕਿ ਟੈਕਸ ਦੀ ਲੀਕੇਜ ਕੁਝ ਘਟਾਈ ਗਈ ਹੈ । ਪਰ ਅਜੇ ਵੀ ਬਿਜਲੈਂਸ ਅਦਾਰੇ ਸਰਕਾਰ ਨੂੰ ਕਰੋੜਾਂ ਰੁਪਏ ਤੋਂ ਵੰਚਿਤ ਕਰ ਦਿੰਦੇ ਹਨ । ਦੂਹਰੀਆਂ ਹਿਸਾਬ ਦੀਆਂ ਕਿਤਾਬਾਂ ਤਿਆਰ ਕਰਕੇ ਝੂਠੀਆਂ ਰਿਟਰਨਾਂ ਭਰ ਕੇ । ਜਿਥੇ ਸ਼ਹਿਰਾਂ ਵਿਚ ਵਪਾਰੀਆਂ ਦਾ ਤਬਕਾ ਹੈ ਇਸੇ ਤਰ੍ਹਾਂ ਪਿੰਡਾਂ ਵਿਚ ਵੀ ਇਕ ਧਨਾਢ ਤਬਕਾ ਪੈਦਾ ਹੋ ਗਿਆ ਹੈ ਦੇਸ਼ ਦੀਆਂ ਉਸਾਰੀ ਦੀਆਂ ਸਕੀਮਾਂ ਤਿਆਰ ਹੋਈਆਂ ਅਤੇ ਇਨ੍ਹਾਂ ਤੋਂ ਫਾਇਦਾ ਲਿਆ ਅਤੇ ਭਾਖੜਾ ਡੈਮ ਤਿਆਰ ਹੋਇਆ, ਟਿਊਬਵੈਲ ਲਗਾਏ ਗਏ ਨਹਿਰਾਂ ਤਿਆਰ ਕੀਤੀਆਂ ਗਈਆਂ ਇਸ ਤਰ੍ਹਾਂ ਦੇ ਪਰਸਾਰ ਨਾਲ ਇਹ ਤਬਕਾ ਤਿਆਰ ਹੋ ਗਿਆ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ:** ਮੈਂ ਆਪ ਦੀ ਰਾਹੀਂ ਡਿਪਟੀ ਸਪੀਕਰ ਸਾਹਿਬ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਭਾਖੜਾ ਡੈਮ ਬਣਨ ਤੇ ਜਦ ਖੁਸ਼ ਹੈਸੀਅਤ ਟੈਕਸ ਲਗਾਇਆ ਗਿਆ ਤਾਂ ਕੀ ਸੀ. ਪੀ. ਆਈ. ਨੇ ਐਜੀਟੇਸ਼ਨ ਨਹੀਂ ਸੀ ਛੇੜੀ?

ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ: ਅਸੀਂ ਉਸ ਐਜੀਟੇਸ਼ਨ ਵਿਚ ਉੱਘਾ ਹਿੱਸਾ ਲਿਆ ਸੀ ਕਿਉਂਕਿ ਉਹ ਟੈਕਸ ਉਸ ਵੇਲੇ ਭਾਰੂ ਸੀ । ਸੰਧੂ ਸਾਹਿਬ ਵਰਗੇ ਲੈਂਡ ਲਾਰਡਾਂ ਨੇ ਪਿੰਡਾਂ ਵਿਚ ਮਾਰਬਲ ਲਾ ਕੇ ਕੋਠੀਆਂ ਤਿਆਰ ਕਰ ਲਈਆਂ ਹਨ ਅਤੇ ਸਰਕਾਰੀ ਖ਼ਜ਼ਾਨੇ ਵਿਚ ਕੁਝ ਇਸ ਤਬਕੇ ਵਲੋਂ ਨਹੀਂ ਆਂਦਾ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਰਾਜ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰ ਦੇਣ ਤਾਂ ਕਿ ਸਰਕਾਰੀ ਖਜ਼ਾਨੇ ਦੀ ਆਮਦਨ ਵਧੇ ।

ਦੂਜਾ ਪੱਖ ਹੈ ਖਰਚ ਘਟਾਣ ਦਾ । ਇਸ ਸਬੰਧ ਵਿਚ ਮੇਰੀ ਬੇਨਤੀ ਇਹ ਹੈ ਕਿ ਜਿਹੜੇ ਸਾਡੇ ਹੁਣ ਤਕ ਸ਼ਾਹੀ ਠਾਠ ਬਾਠ ਚਲੇ ਆ ਰਹੇ ਹਨ ਇਹ ਸੋਸ਼ਲਿਸਟਿਕ ਸੁਸਾਇਟੀ ਵਿਚ ਨਹੀਂ ਸੋਭਦੇ। ਇਨ੍ਹਾਂ ਮੰਗਾਂ ਵਿਚ ਗਵਰਨਰ ਸਾਹਿਬ ਲਈ ਪੈਸਾ ਮੰਗਿਆ ਗਿਆ ਹੈ । ਇਹ ਕੋਈ 3 ਲੱਖ ਦੀ ਰਕਮ ਰਖੀ ਗਈ ਹੈ । ਇਨ੍ਹਾਂ ਆਈਟਮਾਂ ਲਈ ਗਲੈਕਸੀ ਕਾਰ, ਫੀਅਟ ਕਾਰ, ਲੰਬਰੇਟਾ ਸਕੂਟਰ, ਫਿਰ ਕਰਾਕਰੀ, ਕਟਲਰੀ ਅਤੇ ਸਿਲਵਰ ਅਰਥਾਤ ਚਾਂਦੀ ਦੇ ਭਾਂਡੇ ਆਦਿ ਹਨ । ਇਨ੍ਹਾਂ ਨੂੰ ਵੇਖ ਕੇ ਇਹ ਪਤਾ ਚਲਦਾ ਹੈ ਕਿ ਸ਼ਾਹੀ ਠਾਠ ਅਜੇ ਤਕ ਛੱਡੇ ਨਹੀਂ ਗਏ । ਇਕ ਸਿਧੀ ਪੱਧਰੀ ਗੱਲ ਹੈ ਕਿ ਜਦ ਭਾਰਤ ਦੀ 40% ਆਬਾਦੀ ਭੁਖੀ ਮਰ ਰਹੀ ਹੋਵੇ ਤਾਂ ਇਸ ਤਰ੍ਹਾਂ ਦੇ ਸ਼ਾਹੀ ਸਾਮਾਨ ਨਹੀਂ ਚਾਹੀਦੇ। ਕੀ ਗਵਰਨਰ ਸਾਹਿਬ ਸਾਧਾਰਨ ਬਰਤਨਾਂ ਵਿਚ ਰੋਟੀ ਨਹੀਂ ਖਾ ਸਕਦੇ? ਇਹ ਇਕ ਅਸੂਲ ਦੀ ਗੱਲ ਹੈ ਅਤੇ ਹਾਸੋ ਹੀਣੀ ਗੱਲ ਬਣ ਜਾਂਦੀ ਹੈ ਜਦ ਇਹ ਵੇਖਦੇ ਹਾਂ ਕਿ ਇਸ ਵਿਚ ਦਰਜ ਹੈ ਕਿ ਇਕ ਲੰਬਰੇਟਾ ਲੈਣਾ ਹੈ ਫਾਰ ਦੀ ਯੂਜ਼ ਇਨ ਦੀ ਹਾਊਸ ਹੋਲਡ। ਘਰ ਦੇ ਅੰਦਰ ਦੇ ਇਸਤੇਮਾਲ ਲਈ । ਮੈਂ ਤਾਂ ਇਹ ਕਹਾਂਗਾ ਕਿ ਜਮਹੂਰੀਅਤ ਵਿਚ ਗਵਰਨਰ ਪਦ ਨੂੰ ਹੀ ਖਤਮ ਕਰ ਦੇਣਾ ਚਾਹੀਦਾ ਹੈ । ਕੀ ਲੋੜ ਹੈ ਇਸ ਪਦ ਦੀ ,ਜਦ ਕਿ ਕੌਂਸਲ ਆਫ ਮਨਿਸਟਰ ਹੈ ਅਤੇ ਚੀਫ ਸੈਕਟਰੀ ਹੈ ਜਿਸ ਰਾਹੀਂ ਸਾਰੀ ਐਡਮਨਿਸਟ੍ਰੇਸ਼ਨ ਚਲਾਈ ਜਾ ਸਕਦੀ ਹੈ। ਜਿਥੋ ਤਕ ਮਨਿਸਟਰ ਸਾਹਿਬਾਨ ਦਾ ਤੁਅਲਕ ਹੈ ਇਨ੍ਹਾਂ ਨੂੰ ਸਵਾ ਸਵਾ ਲੱਖ ਦੀ ਕਾਰ ਦੀ ਕੀ ਲੋੜ ਹੈ ? ਇਸ ਪੱਖ ਵਿਚ 13 ਲੱਖ ਖਰਚ ਕੀਤਾ ਜਾਂਦਾ ਹੈ ਇਸ ਲਈ ਮੈਂ ਕਹਾਂਗਾ ਕਿ ਇਸ ਪੱਖ ਵਿਚੋਂ ਸੰਜਮ ਹੋਣਾ ਚਾਹੀਦਾ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਮਨਿਸਟਰਾਂ ਦਾ ਬਹੁਤ ਸਾਰਾ ਵਕਤ ਨੀਂਹ ਪੱਥਰ ਰਖਣ ਤੇ ਅਤੇ ਉਦਘਾਟਨ ਕਰਨ ਤੇ ਲਗ ਜਾਂਦਾ ਹੈ। ਹਾਲਕਿ ਇਨ੍ਹਾਂ ਨੂੰ ਆਪਣਾ ਵਕਤ ਐਡਮਨਿਸਟ੍ਰੇਸ਼ਨ ਚਲਾਣ ਤੇ ਪਾਲਿਸੀ ਮੈਟਰ ਤੇ ਸੋਚ ਵਿਚਾਰ ਕਰਨ ਤੇ ਲਗਾਣਾ ਚਾਹੀਦਾ ਹੈ ਤਾਂ ਕਿ ਸੂਬੇ ਦੀ ਹਾਲਤ ਸੁਧਾਰੀ ਜਾ ਸਕੇ। ਜੇਕਰ ਇਹ ਸਮਝਦੇ ਹਨ ਕਿ ਇਹ ਕੰਮ ਕਰਨਾ ਯੋਗ ਹੈ ਤਾਂ ਫਿਰ ਦੋ ਨਵੇਂ ਮਨਿਸਟਰ ਰਖ ਲੈਣ ਇਕ ਨੀਂਹ ਪਥਰ ਰਖਣ ਵਾਲਾ ਅਤੇ ਇਕ ਉਦਘਾਟਨ ਕਰਨ ਵਾਲਾ ਅਤੇ ਬਾਕੀ ਦੇ ਸਟੇਟ ਦੀ ਐਡਮਨਿਸਟ੍ਰੇਸ਼ਨ ਨੂੰ ਬੇਹਤਰ ਬਨਾਣ ਵਿਚ ਲਗੇ ਰਹਿਣ। ਅਕਾਲੀ ਸਰਕਾਰ ਵੇਲੇ ਵੀ ਇਸ ਤਰ੍ਹਾਂ ਨੀਂਹ ਪੱਥਰ ਥਾਂ ਥਾਂ ਰਖੇ ਗਏ ਅਤੇ ਲਿਖਿਆ ਹੁੰਦਾ ਸੀ ਕਿ ਇਨ੍ਹਾਂ ਦੇ ਕਰ ਕਮਲਾਂ ਨਾਲ ਨੀਂਹ ਪਥਰ ਰਖਿਆਂ ਗਿਆ, ਪਰ ਅੱਜ ਕੀ ਹਾਲਤ ਹੈ ਕਿ ਉਹ ਸਾਰੇ ਪੱਥਰ ਮੂੰਧੇ ਮੂੰਹ ਪਏ ਹਨ। ਅਤੇ ਅਗੇ ਨਹੀਂ ਵਧੇ ਅਤੇ ਨਾ ਹੀ ਕੋਈ ਕੰਮ ਸਿਰੇ ਚੜ੍ਹੇ ਹਨ। ਇਸ ਲਈ ਇਸ ਮਸਲੇ ਨੂੰ ਸਦਾ ਲਈ ਹੱਲ ਕਰ ਦਿਓ। ਗਿਆਨੀ ਜੀ ਪਾਸ ਮੈਂ ਬੇਨਤੀ ਕਰਾਂਗਾ ਕਿ ਇਸ ਪਖ ਵਲ ਧਿਆਨ ਦੇਣ ਇਹ ਸਾਧਾਰਣ ਲੋਕਾਂ ਤੋਂ ਅਗੇ ਆਏ ਨੇ ਇਸ ਲਈ ਇਨ੍ਹਾਂ ਨੂੰ ਸੰਜਮ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਵਿਚ ਵਧੇਰੇ ਸਾਦਗੀ ਅਤੇ ਸੰਜਮ ਆ ਸਕੇ। ਫਿਰ ਵਿਆਹ ਸ਼ਾਦੀਆਂ ਤੇ ਤੁਸੀਂ ਵੇਖਦੇ ਹੋ ਕਿ ਕਿਸ ਤਰ੍ਹਾਂ ਖਰਚ ਕੀਤਾ ਜਾਂਦਾ ਹੈ? ਪਿਛੇ ਮਹਾਰਾਸ਼ਟਰ ਦੇ ਇਕ ਆਦਮੀ ਦੀ ਖਬਰ ਆਈ ਸੀ ਕਿ ਡੇਢ ਲੱਖ ਆਦਮੀ ਨੂੰ ਸੱਦਾ ਪੱਤਰ ਦਿਤਾ ਗਿਆ ਅਤੇ ਖੂਹਾਂ ਵਿਚ ਚੀਨੀ ਘੋਲ ਕੇ ਸ਼ਰਬਤ ਤਿਆਰ ਕੀਤਾ ਗਿਆ। ਇਥੇ ਅਸੀਂ ਪੰਜਾਬ ਵਿਚ ਵੀ ਕੀ ਵੇਖਦੇ ਹਾਂ ਕਿ ਇਕ ਹਜ਼ਾਰ ਜਾਂ ਇਸ ਤੋਂ ਉਤੇ ਆਦਮੀ ਜਾਂਦੇ ਹਨ ਅਤੇ ਵਜ਼ੀਰ ਸਾਹਿਬਾਨ ਇਨ੍ਹਾਂ ਵਿਆਹਾਂ ਵਿਚ ਸ਼ਾਮਿਲ ਹੁੰਦੇ ਹਨ। ਅਸੀਂ ਕਈ ਇਸ ਤਰ੍ਹਾਂ ਦੇ ਵਿਆਹ ਪਿਛਲੇ ਤਿੰਨ ਚਾਰ ਮਹੀਨਿਆਂ ਵਿਚ ਵੇਖੇ ਹਨ। ਇਹ ਸੰਜਮ ਕਿਥੇ ਕਰ ਰਹੇ ਹਨ? ਇਸ ਤਰ੍ਹਾਂ ਇਨ੍ਹਾਂ ਨੂੰ ਆਪਣੇ ਆਪ ਤੇ ਸੰਜਮ ਕਰਨਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਦੇ ਸ਼ਾਹੀ ਠਾਠ ਵਾਲੇ ਸਮਾਗਮਾਂ ਵਿਚ ਸ਼ਾਮਿਲ ਹੋ ਕੇ ਮੂਹਰੇ ਨਹੀਂ ਆਉਣਾ ਚਾਹੀਦਾ।

ਫੇਰ ਇਸ ਵਿਚ ਕੁਝ ਪੁਲਿਸ ਬਾਰੇ ਡਿਮਾਂਡ ਹੈ ਕਿ ਉਨ੍ਹਾਂ ਨੂੰ ਪੈਸਾ ਦੇਣਾ ਹੈ। ਮੈਂ ਮੰਨਦਾ ਹਾਂ ਕਿ ਉਨ੍ਹਾਂ ਦੀਆਂ ਤਨਖਾਹਾਂ ਵਧਣੀਆਂ ਚਾਹੀਦੀਆਂ ਹਨ, ਪਰ ਇਸ ਦੇ ਨਾਲ ਹੀ ਪੁਲਿਸ ਦੀ ਐਡਮਿਨਿਸਟਰੇਸ਼ਨ ਦਾ ਢਾਂਚਾ ਠੀਕ ਕਰਨ ਦੀ ਜ਼ਰੂਰਤ ਹੈ। ਮੈਂ ਇਹ ਵੀ ਗੱਲ ਕਹਾਂਗਾ ਕਿ ਇਸ ਮਹਿਕਮੇ ਦੇ ਜਿਥੇ ਹੋਰ ਖਰਚ ਹਨ ਉਥੇ ਪੁਲੀਸ ਦੀ ਸੀ. ਆਈ. ਡੀ. ਦਾ ਜੋ ਖਰਚਾ ਹੈ ਉਹ ਕੋਈ 94 ਲੱਖ ਹੈ, ਇਸ ਦੇ ਨਾਲ ਹੀ ਜਿਹੜਾ ਪੁਲਿਸ ਦੇ ਸਕੂਲ ਦਾ ਖਰਚਾ ਹੈ ਉਹ ਕੋਈ 26 ਲੱਖ ਰੁਪਏ ਦਾ ਹੈ। ਅਸੀਂ ਕਰੋੜਾਂ ਰੁਪਏ ਦੀ ਸ਼ਕਲ ਵਿਚ ਪੈਸਾ ਦੇ ਰਹੇ ਹਾਂ, ਪਰ ਇਸ ਦੇ ਨਾਲ ਇਹ ਵੀ ਧਿਆਨ ਦੇਣਾ ਚਾਹੀਦਾ ਹੈ ਕਿ ਪੁਲਿਸ ਦੇ ਮਹਿਕਮੇ ਵਿਚ ਸੁਧਾਰ ਲਿਆਂਦਾ ਜਾਵੇ। ਇਸ ਬਾਰੇ ਇਕ ਪੁਲਿਸ ਕਮਿਸ਼ਨ ਵੀ ਬਣਿਆ ਸੀ, ਜਿਸ ਨੇ ਆਪਣੀਆਂ ਸਿਫਾਰਸ਼ਾਂ ਕੀਤੀਆਂ ਸੀ ਪਰ ਉਹ ਅਜੇ ਤਕ ਲਾਗੂ ਹੀ ਨਹੀਂ ਕੀਤੀਆਂ ਗਈਆਂ। ਪੁਲਿਸ ਵਾਲਿਆਂ ਦੀ ਉਹੀ ਪੁਰਾਣੀ ਵਿਚਾਰ-ਧਾਰਾ ਹੈ, ਉਹੀ 14 ਵੀਂ ਸਦੀ ਵਾਲੇ ਤਰੀਕੇ ਹਨ ਕਰਾਈਮਜ਼ ਨੂੰ ਡਿਟੈਕਟ ਕਰਨ ਦੇ ਅਤੇ ਮੁਜਰਮਾਂ ਨੂੰ ਸਜ਼ਾ ਦੇਣ ਦੇ ਸਵਾਏ ਹਰ ਗੱਲ ਤੇ ਡੰਡਾ ਬਰਸਾਉਣ ਦੇ ਹੋਰ ਕੁਝ ਜਾਣਦੇ ਹੀ ਨਹੀਂ। ਹੁਣ ਸਾਇੰਟਿਫਿਕ ਯੁੱਗ ਹੈ, ਇਨ੍ਹਾਂ ਨੂੰ ਇਸੇ ਤਰ੍ਹਾਂ ਦੇ ਹੀ ਤਰੀਕੇ ਇਖਤਿਆਰ ਕਰਨੇ ਚਾਹੀਦੇ ਸੀ, ਪਰ ਇਨ੍ਹਾਂ ਦੀ ਤਾਂ ਹਰ ਗੱਲ ਵਿਚ ਜੁੱਤੀ ਕਮੇਟੀ ਹੀ ਪ੍ਰਧਾਨ ਹੈ। ਜਦੋਂ ਤਕ ਕਿ ਪੁਰਾਣੇ ਤਰੀਕਾਕਾਰ ਬਦਲੇ ਨਹੀਂ ਜਾਂਦੇ ਇਸ ਮਹਿਕਮੇ ਦਾ ਸੁਧਾਰ ਨਹੀਂ ਹੋ ਸਕਦਾ। ਇਹ ਕਿਤਨੇ ਅਫਸੋਸ ਦੀ ਗੱਲ ਹੈ ਜਿਹੜਾ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵੀ ਕੋਈ ਪੁਲਿਸ ਦਾ ਅਫਸਰ ਮਾੜਾ ਹੈ ਉਹੀ ਤਰੱਕੀ ਕਰਦਾ ਹੈ । ਮੈਂ ਇਕ ਮਿਸਾਲ ਸੱਜਣ ਸਿੰਘ ਦੀ ਦੇਂਦਾ ਹਾਂ ਜੋ ਗਰੀਬ ਤਬਕੇ ਦੀਆਂ ਔਰਤਾਂ ਲਿਆ ਕੇ ਆਪਣੇ ਪਾਸ ਰਖਦਾ ਹੈ, ਉਹਦੀ ਕਦੇ ਨੂਰਮਹਿਲ ਦੇ ਥਾਣੇ ਵਿਚੋਂ ਬਦਲੀ ਹੀ ਨਹੀਂ ਹੋਈ । ਉਸ ਨੇ 50 ਏਕੜ ਦਾ ਫਾਰਮ ਬਣਾਇਆ ਹੋਇਆ ਹੈ ।

**ਇਕ ਮਾਨਯੋਗ ਮੈਂਬਰ:** 50 ਨਹੀਂ 100 ਏਕੜ ਦਾ ।

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ:** ਠੀਕ ਹੈ ਮੈਂ ਆਪਣੇ ਆਪ ਨੂੰ ਕੁਰੈਕਟ ਕਰਦਾ ਹਾਂ । 100 ਏਕੜ ਦਾ ਫਾਰਮ ਹੈ ਉਸਦਾ, ਮੌਜਾਂ ਕਰਦਾ ਹੈ । ਫੇਰ ਉਹ ਡੀ. ਐਸ. ਪੀ. ਜਿਸ ਬਾਰੇ ਅਸੀਂ ਜਾਣਦੇ ਹਾਂ ਕਿ ਮੁਕਤਸਰ ਵਿਚ ਉਸ ਨੇ ਕੀ ਕੁਝ ਨਹੀਂ ਕੀਤਾ, ਫਿਰੋਜ਼ਪੁਰ ਵਿਚ ਜਿਥੇ ਉਸ ਨੇ ਮੁੰਡਿਆਂ ਨੂੰ ਸੜਕਾਂ ਤੇ ਪੈਰਾਂ ਭਾਰ ਰੋੜ੍ਹਿਆ ਸੀ ਉਹਦੀ ਤਰੱਕੀ ਕੀਤੀ ਗਈ । ਇਕ ਹੋਰ ਡੀ. ਐਸ. ਪੀ. ਜਿਸ ਨੂੰ ਐਸ. ਆਰ. ਸ਼ਰਮਾਂ ਜਾਂ ਡੀ. ਆਰ ਸ਼ਰਮਾ ਕਰਕੇ ਕਿਹਾ ਜਾਂਦਾ ਹੈ, ਜਿਸ ਨੇ ਮੋਗੇ ਦਾ ਵੇਖ ਲਓ ਕਿਵੇਂ ਬੁਰਾ ਹਾਲ ਕੀਤਾ ਸੀ ਉਸ ਦੀ ਵੀ ਤਰੱਕੀ ਹੋਈ। ਅਸਲ ਵਿਚ ਇਹ ਲੋਕ ਸਰਮਾਏਦਾਰਾਂ ਨਾਲ ਮਿਲ ਕੇ ਇਸ ਤਰ੍ਹਾਂ ਦੀ ਕਾਰਵਾਈ ਕਰਦੇ ਹਨ ਅਤੇ ਪੈਸਾ ਖਾਂਦੇ ਹਨ । ਉਨ੍ਹਾਂ ਦੀਆਂ ਤਰੱਕੀਆਂ ਹੁੰਦੀਆਂ ਹਨ । ਇਸੇ ਤਰ੍ਹਾਂ ਹਰਭਜਨ ਸਿੰਘ ਦਾ ਤਾਂ ਕੁਝ ਬਣਨਾ ਨਹੀਂ, ਪਰ ਡੀ. ਐਸ. ਪੀ. ਜਿਸ ਨੇ ਉਥੇ ਬੁਰਾ ਹਾਲ ਕੀਤਾ, ਇਤਨਾ ਗੰਦਾ ਰੋਲ ਪਲੇ ਕੀਤਾ ਉਸ ਦੀ ਹੋਰ ਤਰੱਕੀ ਹੋ ਜਾਣੀ ਹੈ । ਮੈਂ ਕਹਿੰਦਾ ਹਾਂ ਕਿ ਅਸੀਂ 94 ਲੱਖ ਰੁਪਿਆ ਰਖਿਆ ਹੈ ਠੀਕ ਹੈ ਬੇਸ਼ਕ ਦਿਉ ਪਰ ਕਰਾਈਮ ਨੂੰ ਕੰਬੈਟ ਕਰਨਾ ਚਾਹੀਦਾ ਹੈ । ਪਰ ਹੁੰਦਾ ਕੀ ਹੈ ? ਕਰਾਈਮਜ਼ ਵਧਦੇ ਜਾਂਦੇ ਹਨ, ਮਿਲਾਵਟ ਵਧਦੀ ਜਾਂਦੀ ਹੈ, ਇਕ ਪਾਸੇ ਕੁਰੱਪਸ਼ਨ ਦਾ ਬੁਰਾ ਹਾਲ ਹੈ, ਸਮੱਗਲਰਜ਼ ਦਾ ਹੋਰ ਵੀ ਕੰਮ ਤੇਜ਼ ਹੈ । ਇਥੇ ਭਾਵੇਂ ਕਿਸੇ ਪਾਰਟੀ ਦੀ ਸਰਕਾਰ ਆਈ, ਇਤਨਾ ਰੁਪਿਆ ਪੁਲਿਸ ਤੇ ਖਰਚ ਹੋਇਆ ਪਰ ਕੋਈ ਕਮੀ ਕਰਾਈਮਜ਼ ਦੇ ਵਿਚ ਨਹੀਂ ਹੋਈ । ਮੈਂ ਕਹਿੰਦਾ ਹਾਂ ਇਨ੍ਹਾਂ ਤੇ ਪੈਸਾ ਲਾਉਣ ਦੀ ਬਜਾਏ ਸਰਕਾਰ ਨੂੰ ਸੀ. ਆਈ. ਡੀ. ਦੇ ਸੁਧਾਰ ਤੇ ਖਰਚ ਕਰਨਾ ਚਾਹੀਦਾ ਹੈ । ਪਰ ਇਹ ਪੁਰਾਣੇ ਢੰਗ ਨਾਲ ਡੰਡਾ ਫੇਰਨ ਤੇ ਯਕੀਨ ਰਖਦੇ ਹਨ । ਜਿਹੜਾ ਇਕ ਚੰਗਾ ਥਾਣੇਦਾਰ ਹੈ, ਜਿਹੜਾ ਨਾ ਸ਼ਰਾਬ ਪੀਂਦਾ ਹੈ ਅਤੇ ਨਾ ਵਢੀ ਲੈਂਦਾ ਹੈ. ਉਹਦਾ ਇਸ ਮਹਿਕਮੇ ਵਿਚ ਬੁਰਾ ਹੀ ਹਾਲ ਹੁੰਦਾ ਹੈ ।

ਹੁਣ ਮੈਂ ਤਾਲੀਮ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਤਾਲੀਮ ਦੇ ਲਈ ਸਰਕਾਰ ਨੇ 3 ਕਰੋੜ 38 ਲੱਖ ਦੀ ਪ੍ਰੋਵੀਜਨ ਕੀਤੀ ਹੈ । ਇਸ ਵਿਚੋਂ 13 ਲੱਖ ਰੁਪਿਆ ਗੁਰੂ-ਨਾਨਕ ਯੂਨੀਵਰਸਿਟੀ ਦਾ ਹੈ । ਅਸੀਂ ਕਹਿੰਦੇ ਹਾਂ ਲੋਕ ਗੁਰੂ ਨਾਨਕ ਦੇ ਪੂਰਨਿਆਂ ਤੇ ਚਲ ਕੇ ਵਿਦਿਆ ਪ੍ਰਾਪਤ ਕਰਨ, ਪਰ ਇਹ ਨਹੀਂ ਹੋਣਾ ਚਾਹੀਦਾ ਕਿ ਜਿਸ ਤਰ੍ਹਾਂ ਫਰੀਦਾਬਾਦ ਦੇ ਵਿਚ ਹੋਇਆ, ਉਥੇ ਲੋਕਾਂ ਨੇ ਕਾਲਜ ਦੇ ਖੋਲ੍ਹਣ ਲਈ 30-30 ਹਜ਼ਾਰ ਰੁਪਏ ਤਕ ਦਿੱਤਾ ਪਰ ਅਜ ਹਾਲਤ ਕੀ ਹੈ ਉਹ ਕਾਲਜ ਬੰਦ ਪਿਆ ਹੈ, ਬੱਚੇ ਧੱਕੇ ਖਾਂਦੇ ਫਿਰਦੇ ਹਨ ਗੁਰੂ ਨਾਨਕ ਯੂਨੀਵਰਸਿਟੀ ਨੂੰ 13 ਲੱਖ ਰੁਪਿਆ ਦਿਓ ਜ਼ਰੂਰ ਦਿਓ ਇਹ ਮੈਂ ਮੰਨਦਾ ਹਾਂ ਪਰ ਜਿਸ ਬਾਲਟੀ ਦੇ ਵਿਚ ਥਲਾ ਹੀ ਨਾ ਹੋਵੇ, ਪੈਸਾ ਪਾਈ ਜਾਈਏ ਅਤੇ ਉਹ ਮਿੱਟੀ ਬਣਦਾ ਜਾਵੇ, ਇਹ ਗੱਲ ਮੁਨਾਸਬ ਨਹੀਂ । ਗਿਆਨੀ ਜੀ ਪੈਸਾ ਪਾਈ ਜਾਂਦੇ ਹਨ ਪਰ ਤਾਲੀਮ ਦੀ ਥਾਂ ਉਥੇ ਬਿਲਡਿੰਗਾਂ ਬਣਾਈਆਂ ਜਾ ਰਹੀਆਂ ਹਨ। ਮੈਂ ਇਕ ਮਿਸਾਲ ਦੇਂਦਾ

ਹਾਂ ਕਿ ਪੰਜਾਬ ਯੂਨੀਵਰਸਿਟੀ ਨੇ ਆਰਕੀਟੈਕਟ ਨੂੰ 1 ਲੱਖ ਰੁਪਿਆ ਦਿਤਾ ਸੀ । ਕਿਤਨੀ ਸੁਚੱਜੀ ਯੂਨੀਵਰਸਿਟੀ ਬਣੀ ਪਰ ਗੁਰੂ ਨਾਨਕ ਯੂਨੀਵਰਸਿਟੀ ਵਾਲਿਆਂ ਨੇ ਐਗਰੇਸ਼ਨ ਰਾਜਿੰਦਰ ਕੁਮਾਰ ਐਂਡ ਕੰਪਨੀ ਨੂੰ 30 ਲੱਖ ਰੁਪਿਆ ਆਰਕੀਟੈਕਚਰਲ ਪਰਪਜ਼ ਲਈ ਦਿਤਾ ਹੈ । ਗੁਰੂ ਸਾਹਿਬਾਨ ਦੀ ਜੋ ਤਾਲੀਮ ਸੀ ਉਹ ਇਹੋ ਸੀ ਕਿ ਸਾਦਗੀ ਵਿਚ ਗੁਜ਼ਾਰਾ ਹੋਵੇ ਪਰ ਇਥੇ ਸ਼ਾਹਾਨਾ ਕੰਮਾਂ ਵਿਚ ਬਚਿਆਂ ਨੂੰ ਵਿਦਿਆ ਦਿਤੀ ਜਾ ਰਹੀ ਹੈ । ਇਕ ਗੈਸਟ ਹਾਊਸ ਤੇ 12 ਲੱਖ ਰੁਪਿਆ ਲਾ ਕੇ ਬਣਾਇਆ ਗਿਆ ਹੈ । 10 ਲੱਖ ਰੁਪਿਆ ਬਿਲਡਿੰਗ ਤੇ ਅਤੇ 2 ਲੱਖ ਰੁਪਿਆ ਫਰਨੀਚਰ ਤੇ ਵੀ ਖਰਚ ਕੀਤਾ ਹੈ । ਫੇਰ ਪ੍ਰੋਫੈਸਰਾਂ ਦੀਆਂ ਕੋਠੀਆਂ ਹਨ ਜਿਹੜੀਆਂ 40 ਹਜ਼ਾਰ ਦੇ ਵਿਚ ਬਣ ਸਕਦੀਆਂ ਸਨ ਪਰ ਇਨ੍ਹਾਂ ਤੇ ਇਕ ਇਕ ਲੱਖ ਰੁਪਿਆ ਲਾਉਣਾ ਕਿਤਨੀ ਅਜੀਬ ਗਲ ਹੈ । 60 ਟਨ ਦੇ ਕਰੀਬ ਸਟੀਲ ਲਿਆਂਦਾ ਗਿਆ ਗੋਬਿੰਦ ਗੜ੍ਹ ਤੋਂ, ਪਰ ਨਿਕੰਮਾ ਹੋਣ ਕਰਕੇ ਕਿਤੇ ਯੂਜ਼ ਨਹੀਂ ਹੋਇਆ । ਆਖਿਰ ਨੂੰ ਉਹ ਨੀਹਾਂ ਦੇ ਵਿਚ ਪਾ ਦਿਤਾ । ਚਲੋ ਕੁਝ ਤਾਂ ਹੋਇਆ ਨਾ, ਜੋ ਉਹ ਨੀਹਾਂ ਦੇ ਪੱਕੇ ਕਰਨ ਤੇ ਹੀ ਕੰਮ ਆਇਆ । ਮੈਂ ਇਸ ਲਈ ਇਹ ਗੱਲਾ ਕਹੀਆਂ ਹਨ ਕਿ ਪੈਸਾ ਜਾਇਜ਼ ਕੰਮਾਂ ਤੇ ਹੀ ਲਾਇਆ ਜਾਵੇ ਜਾਇਆ ਨਾ ਕੀਤਾ ਜਾਵੇ । ਗੁਰੂ ਨਾਨਕ ਦੀ ਸ਼ਿਖਸ਼ਾ ਅਸੀਂ ਕਹਿੰਦੇ ਹਾਂ ਮਿਲੇ ਪਰ ਇਹ ਨਹੀਂ ਗੁਰੂ ਨਾਨਕ ਦੇ ਨਾਉਂ ਤੇ ਪੈਸਾ ਹੀ ਜਾਇਆ ਕੀਤਾ ਜਾਵੇ । ਮੇਰੀਆਂ ਇਨ੍ਹਾਂ ਗੱਲਾਂ ਵਲ ਉਮੀਦ ਹੈ ਸਰਕਾਰ ਦੇ ਵਿਦਿਆ ਮੰਤਰੀ ਜ਼ਰੂਰ ਧਿਆਨ ਦੇਣਗੇ ।

ਅਗਲੀ ਗੱਲ ਮੈਂ ਕਾਂਗਰਸ ਦੀ ਪਾਰਟੀ ਬਾਰੇ ਕਹਿਣਾ ਚਾਹੁੰਦਾ ਹਾਂ । ਠੀਕ ਹੈ ਡਿਵੈਲਪ-ਮੈਂਟ ਦੇ ਕੰਮ ਹੋਏ ਹਨ, ਪਰ ਇਹ ਕਾਂਗਰਸ ਰਾਜ ਵਿਚ ਨਹੀਂ ਹੋਏ ਇਹ ਪਹਿਲਾਂ ਵੀ ਡਿਵੈਲਪਮੈਂਟ ਦੇ ਕੰਮ ਹੋਏ ਹਨ । ਪਰ ਨਤੀਜਾ ਇਹ ਨਿਕਲਿਆ ਹੈ ਕਿ ਡਿਵੈਲਪਮੈਂਟ ਜੋ ਹੋਈ ਉਹ ਠੀਕ ਨਹੀਂ ਹੋਈ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਜੇ ਕੋਈ ਕੰਮ ਕਰਨਾ ਚਾਹੁੰਦੇ ਹਨ ਤਾਂ ਅਮੀਰ ਅਤੇ ਗ਼ਰੀਬ ਦਾ ਜਿਹੜਾ ਤਫਰਕਾ ਹੈ ਪਹਿਲਾਂ ਉਹ ਦੂਰ ਕਰਨ. ਫੇਰ ਜੇ ਕਰਨਾ ਹੀ ਹੈ ਤਾਂ ਅਜ ਲੱਖਾਂ ਨਹੀਂ ਬਲਕਿ ਕਰੋੜਾਂ ਨੌਜਵਾਨ ਹਨ ਜਿਹੜੇ ਬੇਕਾਰ ਬੈਠੇ ਹਨ । ਇਨ੍ਹਾਂ ਨੂੰ ਰੋਜ਼ੀ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਫੇਰ ਜੇ ਕਰਨਾ ਹੀ ਹੈ ਤਾਂ ਕੁਰੱਪਸ਼ਨ ਦੂਰ ਕਰਨੀ ਚਾਹੀਦੀ ਹੈ । ਮਹਿੰਗਾਈ ਦੂਰ ਕਰਨ ਵਾਲੀ ਹੈ, ਜਿਹੜੀ ਕਣਕ 76 ਰੁਪਏ ਤੁਸੀਂ ਖਰੀਦ ਕੇ ਦਿਤੀ ਤੁਹਾਡੇ ਰਾਜ ਵਿਚ ਹੀ 100 ਰੁਪਏ ਕੁਇੰਟਲ ਵਿਕਦੀ ਹੈ । ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਡਾਂਗ ਸਾਹਿਬ ਜਿਤਨੀ ਦੇਰ ਮਨਿਸਟਰ ਰਹੇ ਤਾਂ ਅਨਾਜ ਦੀਆਂ ਕੀਮਤਾਂ ਇਕ ਪੈਸਾ ਤਕ ਵਧਣ ਨਹੀਂ ਦਿਤੀਆਂ ਥਰੂ ਆਉਟ ਉਹੀ ਰਹੀਆਂ ।

**ਇਕ ਮਾਨਯੋਗ ਮੈਂਬਰ:** ਇਹ ਹਿਮਾਚਲ ਨੂੰ ਚੋਰੀ ਹੁੰਦਾ ਹੈ ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ: ਇਸ ਨਾਲ ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਵੀ ਕੁਰੱਪਸ਼ਨ ਹੁੰਦੀ ਹੈ ਇਹ ਬਦਨਾਮੀ ਦਾ ਬਾਇਸ ਹੈ । ਅਕਾਲੀ ਵੀ ਬਦਨਾਮ ਹੋਏ ਸੀ, ਕਾਂਗਰਸੀ ਭਰਾਵਾਂ ਨੂੰ ਵੀ ਕਹਾਂਗਾ ਕਿ ਜੇ ਇਸ ਤਰ੍ਹਾਂ ਦਾ ਹਾਲ ਰਿਹਾ ਤੁਸੀਂ ਵੀ ਨਹੀਂ ਬਚ ਸਕਦੇ । (ਘੰਟੀ) ਮੈਂ ਦੋ ਤਿੰਨ ਮਿੰਟ ਦੇ ਵਿਚ ਹੀ ਵਾਈਂਡ ਅਪ ਕਰ ਦੇਵਾਂਗਾ ਜੀ । ਕਾਂਗਰਸੀ ਜੇ ਇਸ ਤਰ੍ਹਾਂ ਦੀਆਂ ਗੱਲਾਂ ਕਰਨਗੇ ਜਿਵੇਂ ਅਕਾਲੀ ਪਾਰਟੀ ਦੇ, ਜਿਵੇਂ ਸਿੱਖੀ ਦੇ ਠੇਕੇਦਾਰ ਆਪਣੇ ਆਪ ਨੂੰ ਕਹਿੰਦੇ ਸਨ, ਤੁਸੀਂ ਵੀ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ ਕਿ ਸਿੱਖਾਂ ਦੇ ਹੁਣ ਤੁਸੀਂ ਵਾਹਦ ਠੇਕੇਦਾਰ ਹੋ ਜਾਂ ਕਿਸੇ ਹੋਰ ਦੇ ਹੋ । ਇਨ੍ਹਾਂ ਗੱਲਾਂ ਦੀ ਬਜਾਏ ਆਪਣੇ ਆਪ ਨੂੰ ਇਕ ਇੰਟਰ ਸਟੇਟ ਪਾਰਟੀ ਦੀ ਤਰ੍ਹਾਂ ਸਮਝਦੇ ਹੋਏ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਆਂਧਰਾ ਤੋਂ ਸਬਕ ਲਓ । ਉਥੇ ਕੀ ਹੋਇਆ, 85 ਐਮ.ਐਲ.ਏ., 29 ਐਮ. ਐਲ.ਸੀ. ਅਤੇ 15 ਪਾਰਲੀਮੈਂਟ ਦੇ ਮੈਂਬਰ ਇਸ ਇਸ਼ੂ ਤੇ ਇਕ ਪਾਸੇ ਹੋ ਗਏ ਕਿ ਅਸੀਂ ਆਂਧਰਾ ਡਿਵਾਈਡ ਕਰਨਾ ਹੈ ਭਾਵੇਂ ਪਾਰਟੀ ਕੁਝ ਕਹਿੰਦੀ ਹੈ । ਡਿਫਰੈਂਸਿਜ਼ ਹਰ ਜਗ੍ਹਾ ਹੁੰਦੇ ਹਨ, ਮੁਖਿਤਲਫ ਸਵਾਲਾਂ ਦੇ ਹੁੰਦੇ ਹਨ, ਪਰ ਜੇ ਰਾਈਟ ਸਟੈਂਡ ਹੋਵੇ ਤਦ ਇਕ ਗੱਲ ਮੈਂ ਅਕਾਲੀ ਭਾਈਆਂ ਨੂੰ ਵੀ ਕਹਾਂਗਾ । ਮੈਂ ਅਰਜ਼ ਕਰਾਂਗਾ ਕਿ ਸੰਤ ਫਤਿਹ ਸਿੰਘ ਜੀ ਥੋੜੇ ਸਮੇਂ ਦੇ ਵਿਚ ਹੀ ਬਹੁਤ ਵੱਡੇ ਲੀਡਰ ਬਣ ਗਏ ਸੀ ਅਤੇ ਮਾਸਟਰ ਤਾਰਾ ਸਿੰਘ ਜੀ ਜੋ ਬੜੀ ਦੇਰ ਦੇ ਲੀਡਰ ਸੀ ਉਨ੍ਹਾਂ ਨੂੰ ਵੀ ਉਨ੍ਹਾਂ ਨੇ ਪਿਛੇ ਸੁਟ ਦਿਤਾ ਸੀ। ਇਹ ਇਸ ਕਰਕੇ ਹੋਇਆ ਕਿ ਉਨ੍ਹਾਂ ਨੇ ਪ੍ਰੋਗਰੈਸਿਵ ਨੀਤੀਆਂ ਅਪਣਾਈਆਂ ਸੀ । ਉਨ੍ਹਾਂ ਨੇ ਹਿੰਦੂ ਸਿਖ ਏਕਤਾ ਦੀ ਨੀਤੀ ਅਪਣਾਈ, ਨਹਿਰੂ ਦੀ ਬਿਦੇਸ਼ੀ ਨੀਤੀ ਦੀ ਹਮਾਇਤ ਕੀਤੀ ਸੀ । ਪਰ ਹੁਣ ਕੀ ਹੋ ਰਿਹਾ ਹੈ । ਜੇ ਧਨਾਢਾਂ ਤੇ ਇਥੇ ਟੈਕਸ ਲੱਗੇ ਤਾਂ ਇਹ ਵਿਰੋਧਤਾ ਕਰਨ ਲਗ ਪੈਂਦੇ ਹਨ । ਜੇ ਸੀਲਿੰਗ ਦੀ ਗਲ ਚਲੀ ਤਾਂ ਬਾਦਲ ਸਾਹਿਬ ਨੇ ਇਕ ਬਿਆਨ ਵਿਚ ਕਿਹਾ ਕਿ ਇਹ ਗੰਢਾਂਸੇ ਚੁਕ ਲੈਣਗੇ । ਫ਼ਿਰ ਇਹ ਕਹਿ ਕੇ ਕਿ ਕੇਂਦਰ ਕੋਲ ਸਿਰਫ ਬਿਦੇਸ਼ ਡਿਫੈਂਸ ਅਤੇ ਕਰੰਸੀ ਦੇ ਹੀ ਮਹਿਕਮੇ ਹੋਣ ਇਹ ਪਿਛਾਖੜ ਨੂੰ ਮਜਬੂਤ ਕਰ ਰਹੇ ਹਨ । ਅਜ਼ ਆਂਧਰਾ ਵਿਚ ਕੀ ਹੋ ਰਿਹਾ ਹੈ ? ਆਸਾਮ ਵਿਚ ਕੀ ਹੋਇਆ ਹੈ ? ਉਥੇ ਦੀ ਜ਼ਿੰਮੇਵਾਰੀ ਪਿਛਾਖੜ ਦੇ ਸਿਰ ਤੇ ਹੈ ਅਤੇ ਇਹ ਸਾਰਾ ਕੁਝ ਸਾਮਰਾਜੀ ਤਾਕਤਾਂ ਪਿਛਾਖੜੀਆਂ ਤੋਂ ਕਰਵਾ ਰਹੀਆਂ ਹਨ । ਇਸ ਲਈ ਇਸ ਤਰ੍ਹਾਂ ਦੀ ਮੰਗ ਕਰਨੀ ਠੀਕ ਨਹੀਂ ਹੈ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਧਰੋਂ ਜੋ ਗੱਦਾਰ ਗੱਦਾਰ ਕਿਹਾ ਜਾਂਦਾ ਹੈ ਇਹ ਵੀ ਗ਼ਲਤ ਹੈ । ਅਕਾਲੀ ਪਾਰਟੀ ਨੇ ਬੜੇ ਸ਼ਾਨਦਾਰ ਕੰਮ ਕੀਤੇ ਹਨ । ਪਰ ਅਕਾਲੀ ਵੀਰਾਂ ਨੂੰ ਵੀ ਮੈਂ ਕਹਾਂਗਾ ਕਿ ਜਦੋਂ ਤੁਹਾਡਾ ਰਸਤਾ ਠੀਕ ਹੈ ਤਾਂ ਤੁਸੀਂ ਬਖਸ਼ੀਸ਼ ਸਿੰਘ ਦੀ ਗੱਲ ਕਿਉਂ ਆਪਣੇ ਜ਼ਿੰਮੇ ਲੈਂਦੇ ਹੋ । ਜੋ ਕਿ ਬਿਦੇਸ਼ਾਂ ਵਿਚ ਬੈਠਾ ਗਲਤ ਗੱਲਾਂ ਕਰੀ ਜਾਂਦਾ ਹੈ । ਜੇ ਉਹ ਸੱਚਾ ਹੈ ਤਾਂ ਉਸ ਨੂੰ ਆਪ ਹੀ ਕੰਟਰਾਡਿਕਸ਼ਨ ਕਰਨ ਦਿਓ । ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਜੇ ਤੁਸੀਂ ਪ੍ਰੋਗਰੈਸਿਵ ਨੀਤੀਆਂ ਅਪਣਾਉਗੇ ਤਾਂ ਹੀ ਮੁੜ ਆਪਣੀ ਥਾਂ ਨੂੰ ਸੰਭਾਲ ਸਕੋਗੇ । ਬਸ, ਡਿਪਟੀ ਸਪੀਕਰ ਸਾਹਿਬ, ਇਤਨਾ ਕਹਿਕੇ ਮੈਂ ਬੈਠਦਾ ਹਾਂ ।

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ** (ਬੁਢਲਾਡਾ) : ਡਿਪਟੀ ਸਪੀਕਰ ਸਾਹਿਬ ਮੇਰੇ ਤੋਂ ਪਹਿਲਾਂ ਅਪੋਜੀਸ਼ਨ ਦੇ ਮੈਂਬਰ ਸਾਹਿਬਾਨ ਨੇ ਟੈਕਸਾਂ ਬਾਰੇ ਬੜੀਆਂ ਗੱਲਾਂ ਕੀਤੀਆਂ ਹਨ ਕਿ ਸਾਡੀ ਸਰਕਾਰ ਨੇ 80 ਕਰੋੜ ਦੇ ਟੈਕਸ ਮਾਫ਼ ਕੀਤੇ ਸੀ । ਪਰ ਮੈਂ ਅਰਜ ਕਰ ਦਿਆਂ ਕਿ ਉਹ ਵਕਤ ਅਜਿਹਾ ਸੀ ਜਿਸ ਵੇਲੇ ਡਿਫੈਕਸ਼ਨ ਹੋਣ ਦਾ ਬੜਾ ਡਰ ਸੀ। ਇਨ੍ਹਾਂ ਨੇ ਸਾਡੇ ਨਾਲ ਬੈਠੀ ਇਸ ਪ੍ਰੋਗਰੈਸਿਵ ਪਾਰਟੀ ਕਰਕੇ ਬੇਟਰਮੈਂਟ ਲੇਵੀ ਮਾਫ ਕੀਤੀ ਸੀ । ਪਰ ਬਾਅਦ ਵਿਚ ਇਨ੍ਹਾਂ ਨੇ ਸਾਢੇ 6 ਕਰੋੜ ਦੇ ਟੈਕਸ ਲਾਏ ਸੀ । ਪਸੈਂਜਰ ਟੈਕਸ 25 ਪੈਸੇ ਤੋਂ 35 ਪੈਸੇ ਕਰ ਦਿਤਾ ਅਤੇ ਇਸੇ ਤਰ੍ਹਾਂ ਮਾਰਕੀਟ ਕਮੇਟੀ ਦੀ ਫੀਸ 40 ਪੈਸੇ ਤੋਂ ਵਧਾ ਕੇ ਇਕ ਰੁਪਿਆ ਕਰ ਦਿਤੀ ਹੈ । ਇਨ੍ਹਾਂ ਤੋਂ ਮੁਲਾਜ਼ਮਾਂ ਨੇ ਅੰਤਰਿਮ ਰਿਲੀਫ਼ ਮੰਗੀ ਪਰ ਉਨ੍ਹਾਂ ਨੂੰ ਇਨ੍ਹਾਂ ਨੇ ਡਾਗਾਂ ਮਾਰੀਆਂ । ਉਨ੍ਹਾਂ ਨੂੰ ਕੋਈ ਪੈਸਾ ਨਹੀਂ ਦਿਤਾ ਪਰ ਸ਼ਰਾਬ ਦੇ ਠੇਕੇਦਾਰਾਂ ਨੂੰ 5 ਕਰੋੜ ਦਾ ਟੈਕਸ ਮਾਫ ਕਰ ਦਿਤਾ । ਮੈਂ ਸਮਝਦਾ ਹਾਂ ਕਿ ਸਾਡੀ ਇਹ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ ਕਿ ਇਸ ਨੇ ਮੁਲਾਜ਼ਮਾਂ ਨੂੰ 9 ਕਰੋੜ ਰੁਪਏ ਦੀ ਇੰਟੈਰਮ ਰਿਲੀਫ ਦਿਤੀ ਹੈ । ਫਿਰ, ਡਿਪਟੀ ਸਪੀਕਰ ਸਾਹਿਬ, ਸਾਡੀ ਇਸ ਸਰਕਾਰ ਨੇ ਬੁਢਾਪਾ ਪੈਨਸ਼ਨ 25 ਰੁਪਏ ਤੋਂ 50 ਰੁਪਏ ਕਰ ਦਿਤੀ ਹੈ । ਇਹ ਭਾਵੇਂ ਇਕ ਚੰਗਾ ਕਦਮ ਹੈ ਪਰ

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਅਜਿਹੀਆਂ ਦਰਖਾਸਤਾਂ ਇਨ੍ਹਾਂ ਕੋਲ ਪਈਆਂ ਹਨ ਜਿਨ੍ਹਾਂ ਨੂੰ ਇਹ ਪੈਨਸ਼ਨ ਨਹੀਂ ਮਿਲੀ। ਮੈਂ ਅਰਜ਼ ਕਰਦਾ ਹਾਂ ਕਿ ਹਰ ਇਕ ਬੇਆਸਰਾ ਬੁਢੇ ਆਦਮੀ ਨੂੰ, ਜਿਸ ਦਾ ਰੋਟੀ ਦਾ ਕੋਈ ਧੰਧਾ ਨਹੀਂ ਉਸ ਦਾ ਕੋਈ ਵਾਰਸ ਨਹੀਂ ਉਸ ਨੂੰ ਇਹ ਪੈਨਸ਼ਨ ਜ਼ਰੂਰ ਮਿਲਣੀ ਚਾਹੀਦੀ ਹੈ। ਬੇਸ਼ਕ 50 ਰੁਪਏ ਦੀ ਥਾਂ ਤੇ 25 ਰੁਪਏ ਹੀ ਰਹਿਣ ਦੇਣ ਪਰ ਮਿਲੇ ਸਾਰਿਆਂ ਨੂੰ। ਇਸੇ ਤਰ੍ਹਾਂ ਹੀ ਵਿਧਵਾ ਪੈਨਸ਼ਨ 20 ਰੁਪਏ ਤੋਂ ਵਧਾ ਕੇ 50 ਰੁਪਏ ਕਰ ਦਿਤੀ ਹੈ ਪਰ ਮੈਂ ਇਸ ਬਾਰੇ ਵੀ ਅਰਜ਼ ਕਰਦਾ ਹਾਂ ਕਿ ਸਾਡੇ ਸੂਬੇ ਵਿਚ ਅਜਿਹੀਆਂ ਬੇਸਹਾਰਾ ਵਿਧਵਾਵਾਂ ਦੀ ਗਿਣਤੀ ਬਹੁਤ ਸਾਰੀ ਹੈ ਅਤੇ ਉਨ੍ਹਾਂ ਦੀਆਂ ਦਰਖਾਸਤਾਂ ਆਈਆਂ ਪਈਆਂ ਹਨ ਪਰ ਉਨ੍ਹਾਂ ਨੂੰ ਅਜੇ ਤਕ ਪੈਨਸ਼ਨ ਨਹੀਂ ਮਿਲੀ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਭਾਵੇਂ 50 ਰੁਪਏ ਦੀ ਥਾਂ ਤੇ ਉਹ 20 ਰੁਪਏ ਹੀ ਦਿਤੇ ਜਾਣ ਪਰ ਸਾਰੀਆਂ ਬੇਸਹਾਰਾ ਵਿਧਵਾਵਾਂ ਨੂੰ ਜੋ ਕਿ ਮਜ਼ਦੂਰੀ ਕਰਕੇ ਆਪਣਾ ਗੁਜ਼ਾਰਾ ਕਰਦੀਆਂ ਹਨ ਇਹ ਪੈਨਸ਼ਨ ਮਿਲਣੀ ਚਾਹੀਦੀ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੀ ਸਰਕਾਰ ਨੇ ਟੈਕਸ ਲਗਾਏ ਹਨ, ਉਸੇ ਤਰ੍ਹਾਂ ਹੋਰ ਵੀ ਕਈ ਸੋਰਸ ਆਮਦਨੀ ਦੇ ਹੋ ਸਕਦੇ ਸੀ। ਮੈਂ ਪਟਿਆਲੇ ਦੀ ਮਿਸਾਲ ਦਿੰਦਾ ਹਾਂ ਕਿ ਉਥੇ ਇਕ ਪਾਸੇ ਲੀਲਾ ਭਵਨ ਜਿਹੜਾ ਕਿ ਮਹਾਰਾਜਾ ਪਟਿਆਲਾ ਦੀ ਐਸ਼ ਇਸ਼ਰਤ ਦੀ ਜਗ੍ਹਾ ਸੀ ਉਹ ਪਲਾਟਾਂ ਦੀ ਸ਼ਕਲ ਵਿਚ ਵਿਕ ਰਿਹਾ ਹੈ ਅਤੇ ਦੂਜੇ ਪਾਸੇ ਇਕ ਸਿਨਮੇ ਦੇ ਮਾਲਕ ਦਾ ਸ਼ਾਨਦਾਰ ਮਹਿਲ ਬਣ ਰਿਹਾ ਹੈ। ਇਹ ਉਹ ਸਿਨਮੇ ਵਾਲਾ ਹੈ ਜਿਸ ਦੇ ਪਾਸੋਂ ਮਹਾਰਾਜਾ ਪਟਿਆਲਾ ਦੇ 4 ਕਰੋੜ ਦੇ ਹੀਰੇ ਸਮਗਲਿੰਗ ਹੁੰਦੇ ਜੋਗਾ ਜੀ ਨੇ ਪਕੜਵਾਏ ਸੀ। ਅਜਿਹੇ ਧਨਾਢਾਂ ਤੇ ਟੈਕਸ ਲਗਾਏ ਜਾਣੇ ਚਾਹੀਦੇ ਸੀ। ਫਿਰ ਅਸੀਂ ਸਿਨਮੇ ਨੈਸ਼ਨੇ-ਲਾਈਜ਼ ਕਰਨ ਦਾ ਵਾਇਦਾ ਲੋਕਾਂ ਨਾਲ ਕਰਕੇ ਆਏ ਸੀ ਉਹ ਵੀ ਤੁਰਤ ਹੀ ਨੈਸ਼ਨੇਲਾਈਜ਼ ਕਰ ਲੈਣੇ ਚਾਹੀਦੇ ਹਨ। ਫਿਰ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨ ਦਾ ਵਾਇਦਾ ਵੀ ਕੀਤਾ ਸੀ ਉਹ ਵੀ ਸਾਨੂੰ ਜਲਦੀ ਹੀ ਕਰ ਲੈਣੀ ਚਾਹੀਦੀ ਹੈ। ਤਾਂ ਹੀ ਇਥੇ ਸਮਾਜਵਾਦ ਆ ਸਕੇਗਾ। ਫਿਰ ਕਈ ਵਾਰੀ ਇਹ ਸਰਕਾਰ ਕਈ ਫਿਲਮਾਂ ਦਾ ਮਨੋਰੰਜਨ ਟੈਕਸ ਮਾਫ ਕਰ ਦਿੰਦੀ ਹੈ। ਕਈ ਵਾਰ ਅਜਿਹੀਆਂ ਫਿਲਮਾਂ ਬਿਲਕੁਲ ਬੋਗਸ ਹੁੰਦੀਆਂ ਹਨ ਪਰ ਉਨ੍ਹਾਂ ਦਾ ਸ਼ੋਅ ਟੈਕਸ ਮਾਫ ਕਰ ਦਿਤਾ ਜਾਂਦਾ ਹੈ। ਇਕ ਫਿਲਮ ਦਾ ਸ਼ੋਅ ਟੈਕਸ ਛਡਣ ਨਾਲ 10-12 ਲੱਖ ਦਾ ਘਾਟਾ ਸਰਕਾਰ ਨੂੰ ਪੈਂਦਾ ਹੈ। ਇਸ ਲਈ ਇਹ ਧਿਆਨ ਰਖਿਆ ਜਾਵੇ ਕਿ ਸਿਰਫ ਚੰਗੀਆਂ ਫਿਲਮਾਂ ਨੂੰ ਹੀ ਇਹ ਟੈਕਸ ਛਡਿਆ ਜਾਵੇ। ਫਿਰ ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਜਿਹੜੇ ਹੁਣ ਸਾਹਮਣੇ ਬੈਂਚਾਂ ਤੇ ਬੈਠੇ ਹਨ ਉਹ ਜਦੋਂ ਇਧਰ ਬੈਠਦੇ ਸੀ ਤਾਂ ਉਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਉਹ ਕੀ ਕਰ ਰਹੇ ਹਨ। ਉਨ੍ਹਾਂ ਦੇ 30 ਵਜ਼ੀਰ ਸੀ ਜੇ ਉਨ੍ਹਾਂ ਦਾ ਟੀ.ਏ., ਡੀ.ਏ. ਕੱਢਿਆ ਜਾਵੇ ਤਾਂ ਸਾਡੇ ਮਨਿਸਟਰਾਂ ਤੋਂ ਤਿਗੁਣਾ ਹੋਵੇਗਾ।

---

## ANNOUNCEMENT BY THE DEPUTY SPEAKER
### Under Rule 265

Mr. Deputy Speaker: Please excuse me. I have to inform the House under Rule 265 of the Rules of Procedure and Conduct of Business in the Punjab Legislative Assembly that Comrade Achhra Singh, who was arrested on the 8th March, 1973 has been released on bail, as intimated by the Superintendent of Jails, Sangrur vide his telegram dated the 13th March, 1973.

## THE PUNJAB APPROPRIATION BILL, 1973

*(Resumption of Discussion)*

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ** : ਫਿਰ ਡਿਪਟੀ ਸਪੀਕਰ ਸਾਹਿਬ ਮਾਰਕਿਟ ਕਮੇਟੀਆਂ ਦੀ ਆਮਦਨ 5 ਕਰੋੜ ਸੀ । ਉਹ ਕਮੇਟੀਆਂ ਉਨ੍ਹਾਂ ਪੈਸਿਆਂ ਦਾ ਕਦੀ ਫਰਸ਼ ਪੁਆ ਲੈਂਦੀਆਂ ਸੀ ਕਦੇ ਦਫਤਰ ਬਣਾ ਲੈਂਦੀਆਂ ਸੀ ਅਤੇ ਕਦੇ ਰੈਸਟ ਹਾਊਸ ਬਣਾ ਲੈਂਦੀਆਂ ਸੀ । ਉਸ ਪੈਸੇ ਨੂੰ ਖੈਰਾਤ ਦਾ ਪੈਸਾ ਸਮਝਿਆ ਜਾਂਦਾ ਸੀ ਅਤੇ ਫਜ਼ੂਲ ਖਰਚ ਕੀਤਾ ਜਾਂਦਾ ਸੀ । ਮੈਂ ਆਪਣੀ ਇਸ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਸ ਪੈਸੇ ਨੂੰ ਹੁਣ ਇਨ੍ਹਾਂ ਨੇ ਪਿੰਡਾਂ ਦੇ ਲੋਕਾਂ ਦੀ ਭਲਾਈ ਲਈ ਵਰਤਣਾ ਸ਼ੁਰੂ ਕੀਤਾ ਹੈ । ਲਿੰਕ ਰੋਡਜ਼ ਬਣਾਉਣ ਲਈ ਵਰਤਣਾਂ ਸ਼ੁਰੂ ਕੀਤਾ ਹੈ । ਹੁਣ ਤਾਂ ਮਾਰਕਿਟ ਕਮੇਟੀਆਂ ਦੀ ਇਨਕਮ ਇਕ ਕਰੋੜ ਹੋਰ ਵਧ ਜਾਵੇਗੀ ਅਤੇ ਇਹ 6 ਕਰੋੜ ਹੋ ਜਾਵੇਗੀ ।

ਫਿਰ ਡਿਪਟੀ ਸਪੀਕਰ ਸਾਹਿਬ, ਡੰਗਰਾਂ ਦੇ ਮੇਲਿਆਂ ਤੋਂ ਇਨ੍ਹਾਂ ਨੂੰ ਕਾਫ਼ੀ ਆਮਦਨ ਹੋ ਸਕਦੀ ਹੈ । ਹਾਲੇ ਇਨ੍ਹਾਂ ਮੇਲਿਆਂ ਵਿਚ ਹੇਰਾਫੇਰੀ ਹੋ ਜਾਂਦੀ ਹੈ ਅਤੇ ਪ੍ਰਾਪਰ ਚੈਕਿੰਗ ਨਾ ਹੋਣ ਕਰਕੇ ਪੂਰਾ ਰੈਵਨਿਊ ਸਰਕਾਰ ਨੂੰ ਪ੍ਰਾਪਤ ਨਹੀਂ ਹੁੰਦਾ । ਪਰ ਜੇ ਸਰਕਾਰ ਚੈਕਿੰਗ ਪੂਰੀ ਕਰੇ ਤਾਂ ਇਸ ਨਾਲ ਕਾਫੀ ਆਮਦਨ ਵਧ ਸਕਦੀ ਹੈ ।

ਫਿਰ ਡਿਪਟੀ ਸਪੀਕਰ ਸਾਹਿਬ, ਸਾਡੇ ਹਾਊਸ ਵਿਚ ਇਮਪੋਰਟਡ ਕਾਰਾਂ ਦਾ ਕਾਫ਼ੀ ਚਰਚਾ ਰਿਹਾ ਹੈ । ਮੈਂ ਜਦੋਂ ਪੰਜਾਬ ਇਕੱਠਾ ਸੀ ਤਾਂ ਦੇਖਿਆ ਸੀ ਕਿ ਸਿਰਫ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਕੋਲ ਇਮਪੋਰਟਡ ਕਾਰ ਹੁੰਦੀ ਸੀ ਬਾਕੀ ਕਿਸੇ ਵਜ਼ੀਰ ਕੋਲ ਇਮਪੋਰਟਡ ਕਾਰ ਨਹੀਂ ਸੀ ਹੁੰਦੀ । ਹੁਣ ਵੀ ਮੈਂ ਬੇਨਤੀ ਕਰਾਂਗਾ ਕਿ ਸਿਰਫ਼ ਚੀਫ ਮਨਿਸਟਰ ਸਾਹਿਬ ਅਤੇ ਰਾਜਪਾਲ ਕੋਲ ਹੀ ਇਮਪੋਰਟਡ ਕਾਰ ਹੋਵੇ ਬਾਕੀ ਦੇ ਵਜ਼ੀਰ ਦੇਸੀ ਕਾਰਾਂ ਵਰਤਣ ਅਤੇ ਇਸ ਦੇ ਨਾਲ ਹੀ ਅਫ਼ਸਰ ਵੀ ਦੇਸੀ ਕਾਰਾਂ ਵਰਤਣ ।

ਫਿਰ ਡਿਪਟੀ ਸਪੀਕਰ, ਸਾਹਿਬ, ਸਾਡੇ ਸੂਬੇ ਵਿਚ ਸਭ ਤੋਂ ਵੱਧ ਮਸਲਾ ਬੇਰੁਜ਼ਗਾਰੀ ਦਾ ਹੈ । ਪੜ੍ਹੇ ਲਿਖੇ ਨੌਜਵਾਨ ਵਿਹਲੇ ਫਿਰ ਰਹੇ ਹਨ । ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਜਦੋਂ ਕੋਈ ਨੌਕਰੀ ਦੇਣੀ ਹੋਵੇ ਤਾਂ ਕੁਆਲੀਫਿਕੇਸ਼ਨ ਦਾ ਧਿਆਨ ਰਖਿਆ ਜਾਵੇ ਅਤੇ ਪਹਿਲਾਂ ਨੌਕਰੀਆਂ ਉਨ੍ਹਾਂ ਨੂੰ ਮਿਲਣ ਜਿਨ੍ਹਾਂ ਦੀ ਕੁਆਲੀਫਿਕੇਸ਼ਨ ਜ਼ਿਆਦਾ ਹੈ । ਫਿਰ ਜੇ ਨੌਕਰੀਆਂ ਵਧ ਜਾਣ ਤਾਂ ਮੈਟਰਿਕ ਆਦਿ ਨੂੰ ਦੇਣੀ ਚਾਹੀਦੀ ਹੈ । ਇਸ ਦੇ ਨਾਲ ਹੀ ਸਰਕਾਰ ਨੂੰ ਜਿਨ੍ਹਾਂ ਨੌਜਵਾਨਾਂ ਦਾ ਬਿਲਕੁਲ ਕੋਈ ਰੁਜ਼ਗਾਰ ਨਹੀਂ, ਕੋਈ ਜ਼ਮੀਨ ਜਾਂ ਜਾਇਦਾਦ ਨਹੀਂ ਜਦੋਂ ਤਕ ਉਹ ਨੌਕਰੀ ਤੇ ਨਹੀਂ ਲਗਦਾ ਤਦ ਤਕ ਸਰਕਾਰ ਉਸ ਨੂੰ ਵਜ਼ੀਫਾ ਦੇਵੇ ਜਿਸ ਤਰ੍ਹਾਂ ਕਿ ਦੂਸਰੇ ਦੇਸ਼ਾਂ ਵਿਚ ਹੁੰਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਪੀਣ ਦੇ ਪਾਣੀ ਦਾ ਪ੍ਰਬੰਧ ਕਰਨ ਲਈ ਕਾਫ਼ੀ ਪੈਸਾ ਰਖਿਆ ਹੈ । ਇਹ ਇਕ ਚੰਗੀ ਗੱਲ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਇਲਾਕੇ ਵਿਚ ਖਾਸ ਕਰਕੇ ਬਠਿੰਡਾ ਅਤੇ ਬਠਿੰਡੇ ਵਿਚ ਵੀ ਖਾਸ ਕਰਕੇ ਬੁਢਲਾਡੇ ਵਿਚ ਪਾਣੀ ਵਿਚ ਕਲੋਰੀਨ ਹੈ । ਇਸ ਦੇ ਨਾਲ ਕਈ ਬੀਮਾਰੀਆਂ ਅਤੇ ਹੋਰ ਕਈ ਤਕਲੀਫ਼ਾਂ ਹੋ ਜਾਂਦੀਆਂ ਹਨ, ਇਸ ਕਰਕੇ ਅਜਿਹੇ ਇਲਾਕੇ ਨੂੰ ਵੀ ਪੀਣ ਵਾਲੇ ਸ਼ੁਧ ਪਾਣੀ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਅਤੇ ਵਾਟਰ ਵਰਕਸ ਉਥੇ ਵੀ ਬਣਾਉਣੇ ਚਾਹੀਦੇ ਹਨ ।

ਮੈਂ ਸਮਝਦਾ ਹਾਂ ਕਿ ਅੱਜ ਤਕ ਮੇਰੇ ਹਲਕੇ ਵਿਚ ਕੋਈ ਵੀ ਅਜਿਹੀ ਸਕੀਮ ਨਹੀਂ ਹੈ ਜਿਵੇਂ ਕਿ ਕੋਈ ਵਾਟਰ ਵਰਕਸ ਸਕੀਮ ਚਾਲੂ ਹੋਈ ਹੋਵੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਨ੍ਹਾਂ ਥਾਵਾਂ ਤੇ ਇਹੋ ਜਿਹੀਆਂ ਤਕਲੀਫਾਂ ਹੋਣ ਦੂਰ ਕਰਨੀਆਂ ਚਾਹੀਦੀਆਂ ਹਨ ਅਤੇ ਵਾਟਰ ਵਰਕਸ ਸਕੀਮ ਜਲਦੀ ਤੋਂ ਜਲਦੀ ਚਾਲੂ ਕਰਨੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਬਠਿੰਡੇ ਜ਼ਿਲ੍ਹੇ ਵਿਚ ਪਿਛਲੇ ਸਾਲ ਜਿਹੜੇ ਸਕੂਲ ਖੋਲ੍ਹੇ ਗਏ ਹਨ ਉਹ ਸਿਰਫ ਤਿੰਨ ਖੋਲ੍ਹੇ ਗਏ ਹਨ, ਪੰਜਾਬ ਵਿਚ 75 ਸਕੂਲ ਅਪਗਰੇਡ ਕੀਤੇ ਹਨ ਅਤੇ ਸਾਰੇ ਪੰਜਾਬ ਵਿਚੋਂ ਜ਼ਿਲ੍ਹਾ ਬਠਿੰਡਾ ਪਛੜਿਆ ਹੋਇਆ ਹੈ, ਖਾਸ ਕਰਕੇ ਬੁਢਲਾਡਾ ਵਿਚ ਬਹੁਤ ਹੀ ਘੱਟ ਹੈ । ਇਹ ਨਵੇਂ ਖੋਲ੍ਹਣ ਵਾਲੇ ਸਕੂਲ ਅਤੇ ਅਪ ਗਰੇਡ ਕਰਨ ਵਾਲੇ ਸਕੂਲਾਂ ਦਾ ਨੰਬਰ ਇਸ ਜ਼ਿਲ੍ਹੇ ਲਈ ਅਤੇ ਇਸ ਹਲਕੇ ਬੁਢਲਾਡਾ ਏਰੀਆ ਵਿਚ 75 ਪਿੰਡ ਹਨ ਜਿਥੇ ਕੇਵਲ ਦੋ ਹਾਈ ਸਕੂਲ ਹਨ । ਇਹ ਵਧਾਉਣੇ ਚਾਹੀਦੇ ਹਨ । ਇਸ ਦਫਾ ਇਸ ਇਲਾਕੇ ਦਾ ਖਾਸ ਖਿਆਲ ਰਖਿਆ ਜਾਵੇ । ਸੋ ਇਸ ਤਰ੍ਹਾਂ ਕਰਕੇ ਡਿਪਟੀ ਸਪੀਕਰ ਸਾਹਿਬ, ਸਾਡੇ ਸੇਮ ਦੇ ਨਾਲੇ ਜਿੰਨੇ ਵੀ ਸੰਗਰੂਰ ਅਤੇ ਪਟਿਆਲੇ ਵਿਚ ਹਨ ਉਹ ਸਾਡੇ ਇਲਾਕੇ ਵਿਚ ਪੈਂਦੇ ਹਨ । ਉਥੇ ਕੋਈ ਪੁਲ ਨਹੀਂ ਹੈ । ਇਸ ਸਬੰਧੀ ਜੋ ਲੋਕਾਂ ਦੀ ਡਿਮਾਂਡ ਹੈ ਅਤੇ ਕੇਸ ਰਿਕੁਮੈਂਡ ਹੋ ਕੇ ਆਏ ਹੋਏ ਹਨ ਉਨ੍ਹਾਂ ਸਾਰੀਆਂ ਥਾਵਾਂ ਤੇ ਪੁਲ ਬਣਨੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਸਾਡਾ ਜਿਹੜਾ ਇਲਾਕਾ ਹੈ ਉਹ ਹਰਿਆਣਾ ਨਾਲ ਲਗਦਾ ਹੈ ਲੇਕਿਨ ਹਰਿਆਣਾ ਵਿਚ ਸਾਰੇ ਪਿੰਡਾਂ ਵਿਚ ਬਿਜਲੀ ਅਤੇ ਸੜਕਾਂ ਬਣੀਆਂ ਹੋਈਆਂ ਹਨ । ਇਹ ਜਿਹੜੇ ਸਾਡੇ ਸਾਹਮਣੇ ਭਰਾ ਬੈਠੇ ਹਨ ਇਨ੍ਹਾਂ ਨੇ ਲੋਕਾਂ ਨਾਲ ਵਾਇਦੇ ਕੀਤੇ ਸੀ । ਗੁਰੂ ਨਾਨਕ ਸਾਹਿਬ ਦੀ 500 ਸਾਲਾ ਸ਼ਤਾਬਦੀ ਤੇ ਇਨ੍ਹਾਂ ਭਰਾਵਾਂ ਨੇ ਵਾਇਦੇ ਕੀਤੇ ਕਿ ਹਰ ਪਿੰਡ ਨੂੰ ਬਿਜਲੀ ਦੇਵਾਂਗੇ ਪਰ ਉਥੇ ਸਿਰਫ ਪੰਜ ਛੇ ਪਿੰਡਾਂ ਵਿਚ ਹੀ ਬਿਜਲੀ ਪਹੁੰਚੀ ਹੋਈ ਹੈ । ਇਸ ਲਈ ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਨ੍ਹਾਂ ਸਾਰੇ ਪਿੰਡਾਂ ਵਿਚ ਤੁਰੰਤ ਬਿਜਲੀ ਦਿਤੀ ਜਾਵੇ ।

ਇਸੇ ਤਰ੍ਹਾਂ ਹੀ ਸੜਕਾਂ ਦੀ ਬਹੁਤ ਘਾਟ ਹੈ । ਹਰਿਆਣਾ ਵਿਚ ਉਥੇ ਸਾਰੇ ਸੜਕਾਂ ਬਣੀਆਂ ਹੋਈਆਂ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਵੀ ਉਥੇ ਸਾਰੇ ਪਿੰਡਾਂ ਵਿਚ ਸੜਕਾਂ ਬਣਾਉਣੀਆਂ ਚਾਹੀਦੀਆਂ ਹਨ।

ਡਿਪਟੀ ਸਪੀਕਰ ਸਾਹਿਬ, ਸਾਡੇ ਜਿਣਸਾਂ ਦੀਆਂ ਕੀਮਤਾਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਮੈਂ ਸਮਝਦਾ ਹਾਂ ਕਿ ਲਗਾਤਾਰ ਤਿੰਨ ਸਾਲ ਜੋ ਕਣਕ ਦੀਆਂ ਕੀਮਤਾਂ ਸਥਿਰ 76 ਰੁਪਏ ਹੀ ਰਹੀਆਂ ਹਨ ਪਰ ਹੋਰ ਚੀਜ਼ਾਂ ਉਸ ਦੇ ਮੁਤਾਬਿਕ ਜੇ ਲਈਆਂ ਜਾਣ ਤਾਂ ਉਨ੍ਹਾਂ ਦੀ ਕੀਮਤਾਂ ਵਿਚ ਕਾਫੀ ਤੇਜ਼ੀ ਹੋ ਗਈ ਹੈ । ਇਸ ਲਈ ਮੇਰਾ ਸੁਝਾਉ ਹੈ ਕਿ ਜਿਸ ਤਰ੍ਹਾਂ ਹੋਰ ਚੀਜ਼ਾਂ ਦੀਆਂ ਕੀਮਤਾਂ ਵਧ ਰਹੀਆਂ ਹਨ ਉਸੇ ਤਰ੍ਹਾਂ ਹੀ ਕਣਕ ਦੀ ਕੀਮਤ ਵੀ ਮਿਥੀ ਜਾਵੇ। ਜਿਸ ਤਰ੍ਹਾਂ ਦਾਲਾਂ, ਕਪੜਾ, ਤੇਲ, ਗੁੜ, ਖੰਡ ਆਦਿ ਹੋਰ ਜਿਹੜੀਆਂ ਚੀਜ਼ਾਂ ਹਨ ਉਨ੍ਹਾਂ ਦੇ ਰੇਟ ਕਾਫੀ ਤੇਜ਼ ਹੋ ਗਏ ਹਨ । ਇਸੇ ਤਰ੍ਹਾਂ ਟਰੈਕਟਰ, ਡੀਜ਼ਲ ਆਦਿ ਇਸ ਦੀਆਂ ਕੀਮਤਾਂ ਵਿਚ ਵੀ ਕਾਫੀ ਵਾਧਾ ਹੋ ਗਿਆ ਹੈ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਹੋਰ ਉਪਰੋਕਤ ਦਸੀਆਂ ਚੀਜ਼ਾਂ ਦੀਆਂ ਕੀਮਤਾਂ ਵਿਚ ਵਾਧਾ ਹੋ ਰਿਹਾ ਹੈ ਉਸੇ ਤਰ੍ਹਾਂ ਹੀ ਕਣਕ ਦੀ ਕੀਮਤ ਮੁਕਰੱਰ ਕਰਨੀ ਚਾਹੀਦੀ ਹੈ ਜਾਂ ਦੂਜੇ ਸਾਰੇ ਭਾ ਨੱਥੀ ਕੀਤੇ ਜਾਣ । ਅਤੇ ਜਿਹੜੀਆਂ ਚੀਜ਼ਾਂ ਖੇਤੀ ਦੇ ਕੰਮ ਵਿਚ ਆਉਂਦੀਆਂ ਹਨ ਜਿਵੇਂ ਕਿ ਖਾਦ, ਟਰੈਕਟਰ ਆਦਿ ਅਜਿਹੀਆਂ ਚੀਜ਼ਾਂ ਦੀਆਂ ਕੀਮਤਾਂ ਵਿਚ ਕਮੀ ਹੋਣੀ ਚਾਹੀਦੀ ਹੈ ।

[ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ]

ਡਿਪਟੀ ਸਪੀਕਰ ਸਾਹਿਬ, ਪਿਛਲੀ ਜਿਹੜੀ ਸਰਕਾਰ ਸਾਡੇ ਸਾਹਮਣੇ ਬੈਠੇ ਭਰਾਵਾਂ ਦੀ ਬਣੀ ਹੋਈ ਸੀ ਉਸ ਵੇਲੇ ਬਹੁਤ ਸਾਰੇ ਕਾਰਖਾਨੇ 72 ਕਰੋੜ ਰੁਪਏ ਦੇ ਪੰਜਾਬ ਵਿਚ ਲਗਣੇ ਸੀ ਪਰ ਉਹ ਨਹੀਂ ਲਗਾ ਸਕੇ ਅਤੇ ਲਾਇਸੈਂਸ ਕੈਂਸਲ ਹੋ ਗਏ ਸੀ। ਮੈਂ ਗਿਆਨੀ ਜੀ ਨੂੰ ਅਤੇ ਇਨ੍ਹਾਂ ਦੇ ਮੰਤਰੀ ਮੰਡਲ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਪੰਜ ਕਾਰਖਾਨੇ ਪੰਜਾਬ ਵਿਚ ਲਗਾ ਦਿਤੇ ਹਨ ਔਰ ਬਾਕੀ ਦੇ ਲਗਾਉਣ ਵਾਸਤੇ ਇਹ ਕੋਸ਼ਿਸ਼ ਕਰ ਰਹੇ ਹਨ।

(ਵਿਘਨ) (ਘੰਟੀ)

ਡਿਪਟੀ ਸਪੀਕਰ ਸਾਹਿਬ, ਸਾਡੇ ਜਿਹੜਾ ਇਥੇ ਮਾਲੀ ਕਮਿਸ਼ਨ ਆਇਆ ਸੀ ਉਸ ਦੇ ਅੱਗੇ ਜਿਸ ਢੰਗ ਨਾਲ ਮੁੱਖ ਮੰਤਰੀ ਸਾਹਿਬ ਅਤੇ ਖਜ਼ਾਨਾ ਮੰਤਰੀ ਜੀ ਨੇ ਪੰਜਾਬ ਦਾ ਕੇਸ ਪੇਸ਼ ਕੀਤਾ ਹੈ ਉਹ ਬੜਾ ਹੀ ਸ਼ਲਾਘਾਯੋਗ ਹੈ। ਇਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਉਹਦੇ ਨਾਲ ਪੰਜਾਬ ਨੂੰ ਬਹੁਤ ਸਾਰਾ ਫਾਇਦਾ ਹੋਵੇਗਾ। ਦੂਜੇ ਥੇਂਈਂ ਡੈਮ ਦਾ ਕਾਫੀ ਸਮੇਂ ਤੋਂ ਜ਼ਿਕਰ ਆਉਂਦਾ ਸੀ ਅਤੇ ਇਹ ਮਸਲਾ ਲੰਮੇ ਸਮੇਂ ਤੋਂ ਲਮਕਦਾ ਆ ਰਿਹਾ ਸੀ, ਇਸ ਮਸਲੇ ਤੇ ਵੀ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਗਵਾਂਢੀ ਰਾਜਾਂ ਨਾਲ ਮਿਲ ਕੇ ਫੈਸਲਾ ਕਰ ਲਿਆ ਹੈ ਅਤੇ ਉਸ ਡੈਮ ਦੀ ਸਕੀਮ ਚਾਲੂ ਕਰਾਈ ਹੈ। ਇਸ ਬਾਰੇ ਜੋ ਇਨ੍ਹਾਂ ਨੇ ਆਪਸ ਵਿਚ ਸਮਝੌਤਾ ਕਰ ਲਿਆ ਹੈ ਉਸ ਬਾਰੇ ਮੈਂ ਗਿਆਨੀ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਸਾਡੇ ਵਿਰੋਧੀ ਬੈਂਚਾਂ ਤੇ ਬੈਠੇ ਭਰਾ ਹਨ ਇਨ੍ਹਾਂ ਨੇ ਮੇਰੇ ਹਲਕੇ ਵਿਚ ਚੋਰੀ ਦੇ ਵਾਕਿਆਤ ਦੇ ਬਾਰੇ ਜ਼ਿਕਰ ਕੀਤਾ ਸੀ। ਉਹ ਚੋਰੀ ਪਿੰਡ ਬਰ੍ਹੈ ਵਿਖੇ ਦਲੀਪ ਸਿੰਘ ਦੇ ਘਰ ਹੋਈ ਸੀ ਅਤੇ ਇਹ ਕੇਸ ਬਾਦਲ ਸਾਹਿਬ ਦੇ ਵੇਲੇ ਰਜਿਸਟਰ ਹੋਇਆ ਸੀ। ਇਹ ਚੋਰੀ 43,000 ਰੁਪਏ ਦੀ ਹੋਈ ਸੀ ਅਤੇ ਰਪਟ ਵਿਚ 470 ਰੁਪਏ ਦੀ ਦਰਜ਼ ਕੀਤੀ ਗਈ ਸੀ। ਇਸ ਚੋਰੀ ਦਾ ਮੌਕਾ ਵੇਖਣ ਲਈ ਐਸ.ਐਚ.ਓ. ਗਿਆ ਅਤੇ ਦਲੀਪ ਸਿੰਘ ਦੇ ਘਰੋਂ 10,000 ਰੁਪਿਆ ਚੁਕ ਲਿਆਇਆ ਅਤੇ ਜਦੋਂ ਥਾਣੇ ਵਿਚ ਰਪਟ ਦਰਜ਼ ਕਰਾਉਣ ਗਏ ਤਾਂ ਥਾਣੇਦਾਰ ਨੇ 500 ਰੁਪਿਆ ਲਿਆ (ਵਿਘਨ) ਤਾਂ ਇਹ ਰਪਟ ਦਰਜ਼ ਹੋਈ (ਵਿਘਨ) ਉਸ 43,000 ਰੁਪਏ ਵਿਚੋਂ 42,000 ਰੁਪਿਆ ਬਰਾਮਦ ਹੋਇਆ ਜਿਨ੍ਹਾਂ ਵਿਚੋਂ 10,000 ਰੁਪਿਆ ਥਾਣੇਦਾਰ ਤੋਂ ਵੀ ਬਰਾਮਦ ਹੋਇਆ ਹੈ। ਜਦੋਂ ਬਾਦਲ ਸਾਹਿਬ ਮੁਖ ਮੰਤਰੀ ਹੁੰਦੇ ਸਨ ਉਸ ਵੇਲੇ ਉਹ ਇਲਾਕੇ ਵਿਚ ਗਏ ਅਤੇ ਉਨ੍ਹਾਂ ਦੇ 10,000 ਰੁਪਏ ਦੇ ਹਾਰ ਉਸ ਥਾਣੇਦਾਰ ਨੇ ਹੀ ਪੁਆਏ ਸੀ। ਉਸ ਵੇਲੇ ਸਭ ਤੋਂ ਵਧ ਕੇਸਿਜ਼ ਰਜਿਸਟਰ ਹੋਏ। ਪਰ ਫੇਰ ਵੀ ਅਕਾਲੀ ਸਰਕਾਰ ਵੇਲੇ ਇਹ ਥਾਣੇਦਾਰ ਥਾਣੇ ਵਿਚ ਹੀ ਲਗਾ ਰਿਹਾ ਹਾਲਾਂ ਕਿ ਉਹਦੇ ਖਿਲਾਫ ਕੇਸਿਜ਼ ਰਜਿਸਟਰ ਹੋਏ ਹੁੰਦੇ ਸਨ। ਇਹ ਜਿਹੜੀ ਕੁਰੱਪਸ਼ਨ ਹੈ ਇਹ ਅਕਾਲੀ ਸਰਕਾਰ ਨੇ ਕਰਾਈ ਹੈ। ਉਸ ਕੁਰੱਪਸ਼ਨ ਨੂੰ ਖਤਮ ਕਰਨ ਵਾਸਤੇ ਸਾਡੀ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ। ਅੰਤ ਵਿਚ ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿਤਾ ਹੈ ਅਤੇ ਮੈਂ ਬਜਟ ਦਾ ਸਮਰਥਨ ਕਰਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਤਸ਼ਰੀਫ ਰਖੋ। (Please resume your seat.)

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਮਸ਼ੇਰ, ਐਸ. ਸੀ.) : ਐਪਰੋਪ੍ਰੀਏਸ਼ਨ ਬਿੱਲ 19 ਕਰੋੜ 65 ਲੱਖ ਦੀਆਂ ਗਰਾਂਟਾਂ ਤੇ ਬਹਿਸ ਹੋ ਰਹੀ ਹੈ । ਜਨਰਲ ਬਜੱਟ ਚਾਰ ਅਰਬ 99 ਕਰੋੜ ਅਤੇ 32 ਲੱਖ ਰੁਪਏ ਦਾ, ਕੁਝ ਘਾਟਾ ਵੀ ਹੈ, ਕੁਝ ਸਰਕਾਰ ਨੇ ਮਾਮੂਲੀ ਜਿਹੇ ਟੈਕਸ ਲਗਾ ਕੇ ਪੂਰਾ ਕਰਨ ਦਾ ਯਤਨ ਕੀਤਾ ਹੈ । ਇਹ ਬਜਟ ਕਿਸਾਨਾਂ ਦੀ ਖੁਸ਼ਹਾਲੀ ਲਈ ਔਰ ਇੰਡਸਟਰੀਜ਼ ਦੀ ਉਨਤੀ ਲਈ, ਹਰੀਜਨਾਂ ਦੀ ਭਲਾਈ ਵਾਸਤੇ ਔਰ ਪਿੰਡਾਂ ਨੂੰ ਸੜਕਾਂ ਦਿਵਾਉਣ ਔਰ ਬਿਜਲੀ ਦੀ ਜੋ ਘਾਟ ਹੈ ਉਹਨੂੰ ਪੰਪਿੰਗ ਸੈਟ ਜੈਨਰੇਟਰ ਸੈਟ ਰਾਹੀਂ ਪੂਰਾ ਕਰਨ ਲਈ ਹੈ । ਮੈਂ ਸਰਕਾਰ ਦਾ ਬੜਾ ਧੰਨਵਾਦੀ ਹਾਂ ਜਿਸਨੇ ਇਕ ਦਬੇ ਹੋਏ, ਸਮਾਜ ਦੇ ਪਛੜੇ ਹੋਏ ਅੰਗ ਵਲ ਇਸ ਨੇ ਬਹੁਤ ਧਿਆਨ ਦਿਤਾ ਹੈ । ਹਰੀਜਨਾਂ ਦੀਆਂ ਗੰਦੀਆਂ ਬਸਤੀਆਂ ਨੂੰ ਸੁਧਾਰਨ ਵਲ ਜੋ ਕਦਮ ਚੁਕੇ ਗਏ ਹਨ ਉਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਪਰ ਇਸ ਕੰਮ ਲਈ ਇਸ ਸਰਕਾਰ ਨੇ 50 ਲੱਖ ਰੁਪਏ ਰਖੇ ਹਨ ਅਤੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਰਕਮ 50 ਲੱਖ ਰੁਪਏ ਦੀ ਬਜਾਏ ਇਕ ਕਰੋੜ ਹੋਣੀ ਚਾਹੀਦੀ ਹੈ ਤਾਂ ਕਿ ਲੋਕਾਂ ਦੀ ਹਰੀਜਨ ਭਰਾਵਾਂ ਦੀ ਹੋਰ ਵੀ ਹੌਸਲਾ ਅਫ਼ਜ਼ਾਈ ਹੋ ਸਕੇ । (ਵਿਘਨ)

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਹੋਰ ਵੀ ਅੱਛੇ ਕਦਮ ਚੁਕੇ ਹਨ, ਧਰਮਸ਼ਾਲਾਵਾਂ ਕੁਝ ਬਣਾਈਆਂ ਹਨ, ਕੁਝ 1,100 ਹੋਰ ਬਣਾਉਣੀਆਂ ਹਨ ਅਤੇ ਹੋਰ ਵੀ ਮੇਹਰਬਾਨੀ ਕੀਤੀ ਹੈ ਜਿਹੜਾ ਕਿ ਇਨ੍ਹਾਂ ਨੇ ਹਾਊਸਿੰਗ ਬੋਰਡ ਅਤੇ ਡਿਵੈਲਪਮੈਂਟ ਬੋਰਡਜ਼ ਬਣਾਉਣ ਦਾ ਫੈਸਲਾ ਕੀਤਾ ਹੈ । ਵਿਦਿਆ ਵੱਲ ਵੀ ਇਸ ਸਰਕਾਰ ਨੇ ਕਾਫੀ ਖਰਚ ਕੀਤਾ ਹੈ । ਇਕ ਹਜ਼ਾਰ ਪਰਾਇਮਰੀ ਸਕੂਲ ਬਣਿਆ, ਦੋ ਸੌ ਪਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ ਔਰ 75 ਮਿਡਲ ਸਕੂਲਾਂ ਤੋਂ ਹਾਈ ਸਕਲ ਅਪਗਰੇਡ ਕੀਤੇ ਹਨ । ਮਗਰ ਇਸ ਸਾਲ ਵਿਚ ਟੀਚਾ ਕੁਝ ਘੱਟ ਹੈ । ਮੈਨੂੰ ਅਫਸੋਸ ਪਰਗਟ ਕਰਨਾ ਚਾਹੀਦਾ ਹੈ ਕਿ ਸਾਨੂੰ ਪਿਛੇ ਨੂੰ ਨਹੀਂ ਆਉਣਾ ਚਾਹੀਦਾ ਅਤੇ ਐਤਕੀਂ 50 ਦੀ ਬਜਾਏ, ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ, ਕਿ ਇਹ 75 ਕਰ ਦਿਉ ਜਾਂ 100 ਕਰ ਦਿਉ ਮਗਰ ਇਹ ਨੰਬਰ 50 ਨਹੀਂ ਚਾਹੀਦਾ । (ਵਿਘਨ) ਜਿਹੜੇ 100 ਪਰਾਇਮਰੀ ਸਕੂਲਾਂ ਤੋਂ ਮਿਡਲ ਕਰਨੇ ਹਨ ਇਹਦਾ ਨੰਬਰ 125 ਜਾਂ 150 ਕਰ ਦਿਉ, ਇਨ੍ਹਾਂ ਦੀ ਬੜੀ ਮੇਹਰਬਾਨੀ ਹੋਵੇਗੀ । ਮੈਂ ਤਾਂ ਸਰਕਾਰ ਨੂੰ ਗੁਜ਼ਾਰਿਸ਼ ਕਰਾਂਗਾ ਕਿ ਮੈਟਰਿਕ ਤੱਕ ਤਾਲੀਮ ਨੈਸ਼ਨੇਲਾਈਜ਼ ਕਰ ਦਿਓ । ਇਹ ਬਹੁਤ ਅੱਛੀ ਗੱਲ ਹੈ । ਅਗਰ ਨੈਸ਼ਨੇਲਾਈਜ਼ ਨਹੀਂ ਕਰਨੀ ਤਾਂ ਜਿਸ ਤਰ੍ਹਾਂ ਸਾਡੇ ਸ਼ਹਿਰਾਂ ਅਤੇ ਪਿੰਡਾਂ ਵਿਚ ਰੌਲਾ ਪੈਂਦਾ ਹੈ ਕਿ ਪ੍ਰਾਇਮਰੀ ਤੱਕ 3-4 ਕਿਤਾਬਾਂ, ਮਿਡਲ ਤੋਂ ਹਾਈ ਤੱਕ 8-9 ਕਿਤਾਬਾਂ ਹੋਣੀਆਂ ਚਾਹੀਦੀਆਂ ਹਨ । ਇਹ ਕਿਤਾਬਾਂ ਦੀ ਬੜੀ ਮੁਸ਼ਕਲ ਗੱਲ ਹੈ । ਮੈਂ ਸਰਕਾਰ ਨੂੰ ਹੋਰ ਗੱਲ ਦੀ ਵੀ ਵਧਾਈ ਦਿੰਦਾ ਹਾਂ । ਕਿਉਂਕਿ ਜਿਹੜੀ ਪੁਰਾਣੀ ਸਰਕਾਰ ਸੀ ਉਸ ਨੂੰ ਸੈਂਟਰ ਦੀ ਸਰਕਾਰ ਨੇ ਜੋ ਵੱਡੀਆਂ ਵੱਡੀਆਂ ਇੰਡਸਟਰੀਆਂ ਅਤੇ ਪਲਾਂਟ ਲਗਾਉਣ ਵਾਸਤੇ ਦਿੱਤੇ ਸੀ, ਉਹ ਉਸ ਨੇ ਖੋਹ ਦਿੱਤੇ ਸਨ ਪਰ ਇਸ ਮੌਜੂਦਾ ਸਰਕਾਰ ਨੇ ਉਹ ਵਾਪਿਸ ਲਿਆਂਦੇ ਹਨ । (ਪ੍ਰਸ਼ੰਸਾ) ਜਿਨ੍ਹਾਂ ਦੇ ਵਿਚੋਂ 5 ਲਗਾ ਦਿਤੇ ਹਨ ਅਤੇ ਬਾਕੀਆਂ ਦੇ ਲਾਉਣ ਬਾਰੇ ਉਪਰਾਲਾ ਹੋ ਰਿਹਾ ਹੈ ।

ਸਰਕਾਰ ਨੇ ਹੋਰ ਵੀ ਬੜਾ ਅੱਛਾ ਕਦਮ ਚੁਕਿਆ ਹੈ । ਇਕ ਸਮਾਜ ਦੇ ਸਦੀਆਂ ਤੋਂ ਲੋਕ ਬੇਘਰ ਬੈਠੇ ਸਨ ਪਰ ਸਾਡੀ ਹਿੰਦੁਸਤਾਨ ਦੀ ਸਰਕਾਰ ਨੇ ਖਾਸ ਕਰਕੇ ਇਨ੍ਹਾਂ ਵੱਲ ਖਾਸ ਧਿਆਨ ਦਿੱਤਾ ਹੈ ਅਤੇ ਪੰਜਾਬ ਸਰਕਾਰ ਨੇ ਵੀ ਇਸ ਦੇ ਵਿਚ ਹਿੱਸਾ ਪਾਇਆ ਹੈ ।

[ਸਰਦਾਰ ਦਰਸ਼ਨ ਸਿੰਘ ਕੇ.ਪੀ.]

ਉਨ੍ਹਾਂ ਨੂੰ ਪਲਾਟ ਦੇ ਕੇ ਮਕਾਨ ਬਣਾਉਣੇ ਹਨ ਅਤੇ ਮਕਾਨ ਬਣਾਉਣ ਦੇ ਪੂਰੇ ਯਤਨਾਂ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ।

ਮੈਂ ਸਰਕਾਰ ਨੂੰ ਇਕ ਬੇਨਤੀ ਕਰਾਂਗਾ ਕਿ ਅਸੀਂ ਹਰੀਜਨ ਦੀ ਭਲਾਈ ਕਰਨੀ ਹੈ ਔਰ ਜਿਨ੍ਹਾਂ ਅਦਾਰਿਆਂ ਦੇ ਵਿਚ ਹਰੀਜਨਾਂ ਨੂੰ ਤਕਲੀਫ ਹੈ ਉਹ ਦੱਸਣਾ ਸਾਡਾ ਫਰਜ਼ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕੋਆਪ੍ਰੇਟਿਵ ਅਦਾਰੇ ਹਨ ਉਨ੍ਹਾਂ ਦੀ ਸਰਵਿਸ ਦੇ ਵਿਚ ਹਰੀਜਨਾਂ ਨੂੰ ਕੋਈ ਪਰਮੋਸ਼ਨ ਨਹੀਂ ਮਿਲਦੀ । ਜਿਸ ਤਰ੍ਹਾਂ ਲੈਂਡ ਮਾਰਟਗੇਜ ਬੈਂਕ ਹੈ, ਕੋਆਪ੍ਰੇਟਿਵ ਬੈਂਕ ਹੈ ਜਾਂ ਮਾਰਕਫੈਡ ਹੈ ਇਨ੍ਹਾਂ ਅਦਾਰਿਆਂ ਵਿਚ ਹਰੀਜਨਾਂ ਨੂੰ ਕੋਈ ਪਰਮੋਸ਼ਨ ਨਹੀਂ ਮਿਲਦੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਇਕ ਤਰ੍ਹਾਂ ਦੀ ਨਵੀਂ ਪਰਮੋਸ਼ਨ ਦਿੱਤੀ ਹੈ ਅਤੇ ਉਹ ਇਹ ਹੈ ਕਿ ਜਿਹੜੀਆਂ ਨਵੀਆਂ ਧਰਮਸ਼ਾਲਾਵਾਂ ਬਣਦੀਆਂ ਹਨ ਉਨ੍ਹਾਂ ਵਿਚ ਹਰੀਜਨਾਂ ਨੇ ਕਿਹਾ ਹੈ ਕਿ ਕੁੰਡੇ ਨਾ ਲਗਾਓ । (ਵਿਘਨ) ਉਨ੍ਹਾਂ ਵਿਚਾਰਿਆਂ ਨੂੰ ਰੋਟੀ ਤਾਂ ਖਾਣ ਲਈ ਮਿਲਦੀ ਨਹੀਂ ਹੈ । ਇਸ ਵਾਸਤੇ ਮੇਰੀ ਅਰਜ਼ ਹੈ ਕਿ ਉਥੇ ਸਰਕਾਰ ਕੁੰਡੇ ਨਾ ਲਾਵੇ । ਕਿਉਂ ਤੁਸੀਂ ਉਨ੍ਹਾਂ ਨੂੰ ਫਾਂਸੀ ਲਾ ਰਹੇ ਹੋ (ਵਿਘਨ) ਉਹ ਫਾਂਸੀ ਚੜ੍ਹਨ ਤੇ ਮਜਬੂਰ ਹੋ ਜਾਂਦਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਇਹ ਪੁਰਾਣੀ ਗੱਲ ਕਰਦੇ ਹਨ । ਪਰ ਜੋ ਸਹੀ ਗੱਲ ਹੈ ਉਹ ਕਹਿਣਾ ਮੇਰਾ ਹੱਕ ਬਣਦਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਮੈਂ ਕੋਆਪ੍ਰੇਟਿਵ ਅਦਾਰਿਆਂ ਵਿਚ ਰੀਜ਼ਰਵੇਸ਼ਨ ਦੀ ਗੱਲ ਕੀਤੀ ਹੈ ਇਸ ਵੱਲ ਵਿੱਤ ਮੰਤਰੀ ਸਾਹਿਬ ਧਿਆਨ ਦੇਣ ਅਤੇ ਇਸ ਉਤੇ ਗੌਰ ਕਰਨ ਅਤੇ ਜੋ ਸਾਡੀ ਕਮੀ ਹੈ ਉਸ ਨੂੰ ਦੇਖ ਕੇ ਇਨ੍ਹਾਂ ਅਦਾਰਿਆਂ ਵਿਚ ਲਾਗੂ ਕਰਾਉਣ । ਕਿਉਂਕਿ ਇਨ੍ਹਾਂ ਦੇ ਸੈਕਟਰੀ ਅਤੇ ਰਜਿਸਟਰਾਰ ਹਨ ਇਸ ਲਈ ਇਹ ਉਨ੍ਹਾਂ ਨੂੰ ਕਹਿਣ ਅਤੇ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ ।

ਇਸ ਤੋਂ ਅੱਗੇ ਮੈਂ ਐਜੂਕੇਸ਼ਨ ਬੋਰਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਗੱਲ ਮੇਰੇ ਧਿਆਨ ਵਿਚ ਵੀ ਹੈ । ਇਸ ਦੇ ਬਾਰੇ ਅੱਗੇ ਵੀ ਗੱਲ ਹੋ ਗਈ ਹੈ । ਮੈਨੂੰ ਕਰਮਚਾਰੀ ਮਿਲੇ ਹਨ ਉਨ੍ਹਾਂ ਨੇ ਕਿਹਾ ਕਿ ਸਾਨੂੰ ਉਥੇ ਰੀਜ਼ਰਵੇਸ਼ਨ ਬਿਲਕੁਲ ਨਹੀਂ ਦਿੱਤੀ ਜਾਂਦੀ । ਇਸ ਲਈ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ ।

**(ਇਸ ਸਮੇਂ ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ, ਮੈਂਬਰ ਪੈਨਲ ਆਫ ਚੇਅਰਮੈਨ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ ।)**

ਇਸ ਤੋਂ ਅੱਗੇ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਯਾਦਗਾਰਾਂ ਗੁਰੂ ਮਹਾਰਾਜ ਆਦਿ ਦੀਆਂ ਹਨ, ਜਿਨ੍ਹਾਂ ਨੇ ਅੱਛਾ ਰਸਤਾ ਅਪਣਾਉਣ ਦਾ ਯਤਨ ਕੀਤਾ, ਚੇਅਰਮੈਨ ਸਾਹਿਬ, ਇਹੋ ਜਿਹੀਆਂ ਯਾਦਗਾਰਾਂ ਇਨਸਾਨ ਨੂੰ ਹਮੇਸ਼ਾ ਯਾਦ ਰਹਿੰਦੀਆਂ ਹਨ । ਇਨ੍ਹਾਂ ਯਾਦਗਾਰਾਂ ਨੂੰ ਕੋਈ ਭੁਲਾ ਨਹੀਂ ਸਕਦਾ । ਬਾਬਾ ਫਰੀਦ ਦੀ ਯਾਦ, ਗੁਰੂ ਗੋਬਿੰਦ ਸਿੰਘ ਦੀ ਯਾਦ ਅਤੇ ਗੁਰੂ ਨਾਨਕ ਦੇਵ ਜੀ ਦੀ ਯਾਦ, ਇਹ ਕਦੇ ਵੀ ਨਹੀਂ ਭੁਲਾ ਸਕਦੇ । ਸਾਡਾ ਮੁਲਕ ਇਕ ਗਰੀਬ ਮੁਲਕ ਹੈ । ਇਕ ਵਕਤ ਦੀ ਮੈਨੂੰ ਗੱਲ ਯਾਦ ਆ ਗਈ ਹੈ ਕਿ ਨੰਗਲ ਭਾਖੜੇ ਵਿਖੇ ਸਵਰਗੀ ਪੰਡਤ ਜਵਾਹਰ ਲਾਲ ਜੀ ਨਹਿਰੂ ਆਏ । ਉਨ੍ਹਾਂ ਨੇ ਉਥੇ

ਇਕ ਨਹਿਰ ਦਾ ਉਦਘਾਟਨ ਕੀਤਾ ਅਤੇ ਉਸ ਵਕਤ ਉਨ੍ਹਾਂ ਨੇ ਇਹ ਗੱਲ ਕਹੀ ਕਿ ਜਿਸ ਦਾ ਮੈਂ ਉਦਘਾਟਨ ਕਰ ਰਿਹਾ ਹਾਂ ਇਹੋ ਹੀ ਮੰਦਰ ਹੈ, ਇਹੋ ਹੀ ਗੁਰਦੁਆਰਾ ਹੈ ਅਤੇ ਇਹੋ ਹੀ ਤੀਰਥ ਹੈ ਜਿਸ ਵਿੱਚੋਂ ਕਿ ਰੋਟੀ ਸਾਰੇ ਦੇਸ਼ ਨੂੰ ਮਿਲਣੀ ਹੈ । ਇਸ ਲਈ ਮੈਂ ਸਰਕਾਰ ਨੂੰ ਸੁਜੈਸ਼ਨ ਦਿਆਂਗਾ ਕਿ ਇਹੋ ਜਿਹੇ ਫੰਕਸ਼ੰਜ਼ ਅਤੇ ਇਹੋ ਜਿਹੇ ਵੱਡੇ ਵਡੇ ਪੱਥਰ, ਨੀਂਹ ਪੱਥਰ ਆਦਿ ਲਾ ਕੇ ਕਰੋੜਾਂ ਰੁਪਿਆ ਨਾ ਲਾਓ। ਗਰੀਬਾਂ ਦਾ ਨੁਕਸਾਨ ਨਾ ਕਰੋ। ਉਨ੍ਹਾਂ ਦੀਆਂ ਯਾਦਗਾਰਾਂ ਕਾਲਜਾਂ ਰਾਹੀਂ, ਸਕੂਲਾਂ ਰਾਹੀਂ ਹੋ ਸਕਦੀਆਂ ਹਨ, ਸੜਕਾਂ ਦੇ ਨਾਮ ਰੱਖੇ ਜਾ ਸਕਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜਾ ਰੁਪਿਆ ਇਸ ਢੰਗ ਨਾਲ ਇਨ੍ਹਾਂ ਚੀਜ਼ਾਂ ਵਾਸਤੇ ਇਕੱਠਾ ਕਰਨਾ ਹੈ ਇਹ ਠੀਕ ਨਹੀਂ ਹੈ । ਪੁਰਾਣੀਆਂ ਜੋ ਕਹਾਣੀਆਂ ਹਨ ਉਹ ਸਾਨੂੰ ਯਾਦ ਆਉਂਦੀਆਂ ਹਨ । ਉਨ੍ਹਾਂ ਨੂੰ ਅਸੀਂ ਭੁਲ ਨਹੀਂ ਸਕਦੇ। ਪੰਜਾਬ ਇਕ ਬਾਰਡਰ ਸਟੇਟ ਹੈ । ਅਸੀਂ ਬਾਰਡਰ ਦੇ ਉਤੇ ਵਸਦੇ ਹਾਂ। ਇਥੇ ਲੋੜ ਹੈ ਇੰਡਸਟਰੀ ਦੀ, ਇਥੇ ਲੋੜ ਹੈ ਖੇਤੀਬਾੜੀ ਦੀ। ਸਾਨੂੰ ਇਥੇ ਲੋੜ ਹੈ ਤਾਲੀਮ ਦੀ । ਇਸ ਕਰਕੇ ਜੋ ਤੁਸੀਂ ਉਨਤੀ ਦਾ ਨਾਹਰਾ ਲਾਇਆ ਹੈ ਉਹ ਤਾਂ ਹੀ ਪੂਰਾ ਹੋ ਸਕਦਾ ਹੈ ਜੇ ਸਹੀ ਮਾਅਨਿਆਂ ਵਿਚ ਹਰ ਇਕ ਇੰਡਸਟਰੀ ਦੇ ਵਿਚ ਅਤੇ ਹਰ ਇਕ ਸਰਵਿਸ ਦੇ ਵਿਚ ਸਰਕਾਰ ਵਲੋਂ ਕੋਈ ਇਹੋ ਜਿਹੀ ਪੜਤਾਲੀਆ ਕਮੇਟੀ ਹੋਵੇ ਜੋ ਇਸ ਚੀਜ਼ ਨੂੰ ਵੇਖੇ, ਜਿਸ ਤਰ੍ਹਾਂ ਇੰਡਸਟਰੀ ਹੈ ਅਤੇ ਉਸ ਦੇ ਵਿਚ ਕੋਟੇ ਦਿੱਤੇ ਜਾਂਦੇ ਹਨ ਕੀ ਉਹ ਕੋਟੇ ਬੋਗਸ ਤਾਂ ਨਹੀਂ ਮਿਲਦੇ । ਇਨ੍ਹਾਂ ਚੀਜ਼ਾਂ ਦਾ ਰੌਲਾ ਵੀ ਪੈਂਦਾ ਹੈ । ਮੇਰੇ ਕੋਲ ਨਾਮ ਹਨ ਅਤੇ ਮੈਂ ਦੱਸ ਵੀ ਸਕਦਾ ਹਾਂ । ਮਗਰ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਚੀਜ਼ਾਂ ਵਲ ਧਿਆਨ ਦਿੱਤਾ ਜਾਵੇ ਅਤੇ ਜਿਹੜੇ ਹੱਥ ਨਾਲ ਕੰਮ ਕਰਨ ਵਾਲੇ ਲੋਕ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬਾ, ਵਿੱਦਿਆ ਦੇ ਮੁਤਅਲਕ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਸਕੂਲ ਵੀ ਅੱਪ-ਗ੍ਰੇਡ ਕਰਨੇ ਹਨ ਪ੍ਰਾਇਮਰੀ ਸਕੂਲ ਵੀ ਹੋਰ ਖੋਲ੍ਹਣੇ ਹਨ ਅਤੇ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਤੱਕ ਕਰਨਾ ਹੈ । ਜਿਹੜੇ ਪ੍ਰਾਈਵੇਟ ਹਾਈ ਸਕੂਲ ਚਲ ਰਹੇ ਹਨ ਉਥੋਂ ਦੀਆਂ ਜਿਹੜੀਆਂ ਮੈਨੇਜਿੰਗ ਕਮੇਟੀਆਂ ਹਨ, ਉਹ ਪੈਸੇ ਖਾ ਰਹੀਆਂ ਹਨ । ਉਥੋਂ ਦੇ ਲੋਕ ਬਹੁਤ ਪ੍ਰੇਸ਼ਾਨ ਹਨ । ਜੇ ਸਰਕਾਰ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹਨ ਅਤੇ ਉਹ ਸਰਕਾਰ ਨੂੰ ਸਕੂਲ ਦੇਣਾ ਚਾਹੁੰਦੇ ਹਨ ਤਾਂ ਮੈਂ ਐਫ. ਐਮ. ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ, ਚੇਅਰਮੈਨ ਸਾਹਿਬਾ ਤੁਹਾਡੇ ਰਾਹੀਂ ਕਿ ਇਹੋ ਜਿਹੇ ਅਦਾਰਿਆਂ ਦੀਆਂ ਮੈਨੇਜਿੰਗ ਕਮੇਟੀਆਂ ਜੇ ਸਕੂਲ ਦੇਣਾ ਚਾਹੁਣ ਤਾਂ ਉਹ ਸਕੂਲ ਸਰਕਾਰ ਨੂੰ ਟੇਕ ਓਵਰ ਕਰਨੇ ਚਾਹੀਦੇ ਹਨ। ਮੇਰੇ ਹਲਕੇ ਵਿਚ ਲਾਂਬੜਾਂ ਸਕੂਲ ਹੈ, ਮਿੱਠੇ ਬੂਲ ਸਕੂਲ ਹੈ ਅਤੇ ਇਸੇ ਤਰ੍ਹਾਂ ਇਕ ਹੋਰ ਹਾਈ ਸਕੂਲ ਪਾਲੜਾਂ ਹੈ ਉਥੋਂ ਦੀਆਂ ਮੈਨੇਜਿੰਗ ਕਮੇਟੀਆਂ ਸਰਕਾਰ ਨੂੰ ਸਕੂਲ ਦੇਣਾ ਚਾਹੁੰਦੀਆਂ ਹਨ ਉਹ ਸਰਕਾਰ ਨੂੰ ਲੈ ਲੈਣੇ ਚਾਹੀਦੇ ਹਨ ।

ਮੈਂ ਸਰਕਾਰ ਨੂੰ ਹੋਰ ਵਧਾਈ ਦਿੰਦਾ ਹਾਂ, ਜਿਸ ਤਰ੍ਹਾਂ ਸ਼ਹੀਦ ਭਗਤ ਸਿੰਘ ਨੇ ਬੜੀ ਮਹਾਨ ਕੁਰਬਾਨੀ ਦੇ ਕੇ ਪੰਜਾਬ ਦਾ ਨਾਮ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆ ਦੇ ਵਿਚ ਉਚਾ ਕੀਤਾ ਹੈ, ਸਰਕਾਰ ਵਲੋਂ ਉਨ੍ਹਾਂ ਨੂੰ ਜੋ ਮਾਨਤਾ ਦਿੱਤੀ ਗਈ ਹੈ ਅਤੇ ਉਨ੍ਹਾਂ ਦੀ ਮਾਤਾ ਨੂੰ ਪੰਜਾਬ ਮਾਤਾ ਦਾ ਖਿਤਾਬ ਦਿੱਤਾ ਗਿਆ ਹੈ । ਉਨ੍ਹਾਂ ਨੂੰ ਇਕ ਕਾਰ ਦਿਤੀ ਗਈ ਹੈ ਅਤੇ ਇਕ ਹਜ਼ਾਰ ਰੁਪਿਆ ਮਹੀਨੇ ਦਾ ਦੇਣ ਦਾ ਪ੍ਰੋਗਰਾਮ ਕੀਤਾ ਗਿਆ ਹੈ ਤਾਂਕਿ ਸਾਡੇ ਪੰਜਾਬੀਆਂ ਵਿਚ ਜੋਸ਼ ਆਏ ਇਸ ਦੇ ਲਈ ਮੈਂ

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਸਰਕਾਰ ਨੂੰ ਵਧਾਈ ਦਿੰਦਾ ਹਾਂ । ਇਸ ਦੇ ਨਾਲ ਸਾਡੇ ਪੰਜਾਬੀਆਂ ਦੇ ਵਿਚ ਜੋਸ਼ ਆਵੇਗਾ । ਇਸ ਲਈ ਇਹੋ ਜਿਹੇ ਜੋ ਸਿਲਸਿਲੇ ਹਨ, ਇਹ ਹੋਣੇ ਚਾਹੀਦੇ ਹਨ । ਪਰ ਮੈਂ ਇਹ ਵੀ ਕਹਿੰਦਾ ਹਾਂ ਕਿ ਜਿਊਂਦਿਆਂ ਨੂੰ ਮਾਨਤਾ ਦੇਣੀ ਚਾਹੀਦੀ ਹੈ ਅਤੇ ਮਰਿਆਂ ਵੱਲ ਬਹੁਤਾ ਧਿਆਨ ਨਹੀਂ ਦੇਣਾ ਚਾਹੀਦਾ । ਇਹ ਬਹੁਤ ਅੱਛਾ ਕੀਤਾ ਹੈ ਕਿ ਉਨ੍ਹਾਂ ਦੀ ਮਾਤਾ ਦਾ ਸਤਿਕਾਰ ਕੀਤਾ ਗਿਆ ਹੈ, ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ !

ਚੇਅਰਮੈਨ ਸਾਹਿਬਾ, ਸ਼ਡੂਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ/ਫਾਈਨੈਂਸ ਕਾਰਪੋਰੇਸ਼ਨ ਬਣੀ ਹੈ। ਮੈਂ ਉਸ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ । ਉਸ ਦੇ ਵਾਸਤੇ 1 ਕਰੋੜ ਰੁਪਿਆ ਦਿੱਤਾ ਹੈ । ਮੈਂ ਬੇਨਤੀ ਕਰਾਂਗਾ ਕਿ ਉਹ ਕਾਰਪੋਰੇਸ਼ਨ 5 ਕਰੋੜ ਦੀ ਬਣੀ ਹੈ ਅਤੇ 5 ਕਰੋੜ ਦੀ ਬਣਨ ਤੋਂ ਬਾਅਦ ਸਰਕਾਰ ਨੇ ਹਰ ਸਾਲ ਇਕ ਇਕ ਕਰੋੜ ਰੁਪਿਆ ਉਸ ਦੇ ਵਿਚ ਦੇਣਾ ਹੈ । ਸਰਕਾਰ ਨੇ ਇਕ ਕਰੋੜ ਰੁਪਿਆ ਐਤਕੀਂ ਦਿੱਤਾ ਹੈ ਅਤੇ ਡੇਢ ਕਰੋੜ ਪਿੱਛੇ ਦਿੱਤਾ ਹੈ । ਮੈਂ ਉਸ ਦਾ ਵੀ ਧੰਨਵਾਦ ਕਰਦਾ ਹਾਂ । ਪਰ ਉਸ ਕਾਰਪੋਰੇਸ਼ਨ ਦੇ ਮੁਤਅੱਲਕ ਕੁਝ ਥੋੜੀ ਜਿਹੀ ਤਕਲੀਫ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਸ ਸਾਡੀ ਤਕਲੀਫ ਨੂੰ ਦੂਰ ਕਰੇ । ਕਰਜ਼ੇ ਲੈਣ ਦੇਣ ਵਿਚ ਆਸਾਨੀ ਹੋਣੀ ਚਾਹੀਦੀ ਹੈ ਅਤੇ ਸੂਦ ਵੀ ਘੱਟ ਹੋਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬਾ, ਤੁਹਾਡੇ ਰਾਹੀਂ ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਇਸ ਸਰਕਾਰ ਨੇ ਬੇਘਰ ਲੋਕਾਂ ਨੂੰ ਘਰ ਦਿੱਤੇ ਪਰ ਸ਼ਹਿਰਾਂ ਦੇ ਵਿਚ ਜਿਹੜੇ ਗਰੀਬ ਹਨ ਜਾਂ ਜਿਹੜੀ ਲੇਬਰ ਕਲਾਸ ਹੈ ਉਨ੍ਹਾਂ ਵਾਸਤੇ ਅਜੇ ਤਕ ਕੁਝ ਨਹੀਂ ਕੀਤਾ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇੰਪਰੂਵਮੈਂਟ ਟਰੱਸਟਾਂ ਵਿਚ ਜਾਂ ਅਰਬਨ ਐਸਟੇਟ ਦੇ ਵਿਚ ਜਿਹੜੇ ਹਰੀਜਨ ਜਾਂ ਲੇਬਰ ਕਲਾਸ ਦੇ ਆਦਮੀ ਹਨ ਉਨ੍ਹਾਂ ਨੂੰ ਕਮ-ਅਜ਼-ਕਮ 30% ਪਲਾਟ ਅਲਾਟ ਕਰਨੇ ਚਾਹੀਦੇ ਹਨ । ਚੰਡੀਗੜ੍ਹ ਦੇ ਵਿਚ ਵੀ ਇਸ ਤਰ੍ਹਾਂ ਦਾ ਰੌਲਾ ਪੈਂਦਾ ਹੈ, ਇਥੇ ਵੀ ਇਸੇ ਤਰ੍ਹਾਂ ਹੋਣਾ ਚਾਹੀਦਾ ਹੈ । (ਘੰਟੀ)

ਆਖਿਰ ਵਿਚ, ਚੇਅਰਮੈਨ ਸਾਹਿਬਾ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਜੀ ਜੋ ਦੇਸ਼ ਭਗਤ ਹਨ, ਜਿਹੜੇ ਕਿ ਸੱਚੇ ਤੇ ਸੁੱਚੇ ਇਨਸਾਨ ਹਨ ਜਿਨ੍ਹਾਂ ਤੇ ਲੋਕਾਂ ਨੂੰ ਪੂਰਾ ਵਿਸ਼ਵਾਸ ਹੈ ਉਹਨਾਂ ਨੇ ਜੋ ਨਾਹਰਾ ਦਿਤਾ ਹੈ ਕਿ ਖੇਤਾਂ ਵਿਚ ਹਰਿਆਲੀ, ਘਰਾਂ ਵਿਚ ਖੁਸ਼ਹਾਲੀ ਅਤੇ ਚੇਹਰੇ ਤੇ ਲਾਲੀ ਹੋਵੇ, ਸਾਨੂੰ ਉਮੀਦ ਹੈ ਕਿ ਉਹ ਪੰਜਾਬ ਵਿਚ ਵਸਣ ਵਾਲਿਆਂ ਲੋਕਾਂ ਨੂੰ ਪੂਰਾ ਕਰਕੇ ਵਿਖਾਉਣਗੇ । (ਵਿਘਨ) ਉਹ ਅਕਾਲੀ ਭਰਾਵਾਂ ਨੂੰ ਵੀ ਜਾਣਦੇ ਹਨ. ਜਨਸੰਘ ਵਾਲਿਆਂ ਨੂੰ ਵੀ ਜਾਣਦੇ ਹਨ ਅਤੇ ਕਾਂਗਰਸ ਵਾਲਿਆਂ ਨੂੰ ਵੀ ਜਾਣਦੇ ਹਨ । ਸਾਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਹੈ ਕਿ ਸਮਾਜਵਾਦ ਵਲ, ਸੋਸ਼ਲਿਜ਼ਮ ਲਿਆਉਣ ਲਈ ਜੋ ਵੀ ਉਹ ਕਦਮ ਚੁਕਣਗੇ ਸਹੀ ਮਾਅਨਿਆਂ ਵਿਚ ਸੋਸ਼ਲਿਜ਼ਮ ਲਿਆਉਣ ਦਾ ਯਤਨ ਕਰਨਗੇ । ਇਨ੍ਹਾਂ ਤੋਂ ਅੱਛਾ ਚੀਫ ਮਨਿਸਟਰ ਪੰਜਾਬ ਵਿਚ ਗਰੀਬਾਂ ਦੇ ਵਾਸਤੇ, ਛੋਟੇ ਕਿਸਾਨਾਂ ਵਾਸਤੇ ਭਲਾ ਸੋਚਣ ਵਾਲਾ ਹੋਰ ਕੋਈ ਪੈਦਾ ਨਹੀਂ ਹੋ ਸਕਦਾ । ਮੈਨੂੰ ਵਿਸ਼ਵਾਸ਼ ਹੈ ਕਿ ਜਿੰਨੀਆਂ ਵੀ ਗੱਲਾਂ ਮੈਂ ਕਹੀਆਂ ਹਨ ਉਨ੍ਹਾਂ ਵਲ ਇਹ ਸਰਕਾਰ ਧਿਆਨ ਦੇਵੇਗੀ ਅਤੇ ਸਹੀ ਮਾਅਨਿਆਂ ਵਿਚ ਸੋਸ਼ਲਿਜ਼ਮ ਲਿਆਉਣ ਦਾ ਯਤਨ ਕਰੇਗੀ । ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਗਿਆਨੀ ਅਰਜਨ ਸਿੰਘ ਲਿੱਟ** (ਕਿਲਾ ਰਾਏਪੁਰ) : ਚੇਅਰਮੈਨ ਸਾਹਿਬਾ, ਮੈਂ ਪੰਜਾਬ ਐਪਰੋਪ੍ਰੀਏਸ਼ਨ ਬਿਲ ਜੋ ਅੱਜ ਸਦਨ ਵਿਚ ਪੇਸ਼ ਹੋਇਆ ਹੈ ਉਸ ਤੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ......

**ਸਭਾਪਤੀ :** ਮੇਰੀ ਆਨਰੇਬਲ ਮੈਂਬਰਜ਼ ਅਗੇ ਰਿਕੁਐਸਟ ਹੈ ਕਿ ਸਾਢੇ ਬਾਰਾਂ ਵਜੇ ਫਾਈਨੈਂਸ ਮਿਨਿਸਟਰ ਸਾਹਿਬ ਨੇ ਬੋਲਣਾ ਹੈ ਇਸ ਲਈ ਉਹ ਥੋੜ੍ਹਾ ਥੋੜ੍ਹਾ ਟਾਈਮ ਲੈਣ । (I would request the hon. Members that since the hon: Finance Minister is to give reply to the debate at 12-30 P.M., they should, therefore, make brief speeches.)

**ਗਿਆਨੀ ਅਰਜਨ ਸਿੰਘ ਲਿੱਟ** : ਚੇਅਰਮੈਨ ਸਾਹਿਬਾ, ਸਭ ਤੋਂ ਪਹਿਲਾਂ ਮੈਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਪਰਾਸੀਕਿਊਟਿੰਗ ਬਰਾਂਚ ਨੂੰ ਵਖਰਾ ਕਰ ਦਿਤਾ ਹੈ। ਇਸੇ ਤਰ੍ਹਾਂ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਹੜਾ ਵਿਜੀਲੈਂਸ ਦਾ ਸਟਾਫ ਹੈ ਜਿਹੜਾ ਕਿ ਮਹਿਕਮੇ ਦੀਆਂ ਇਨਕੁਆਇਰੀਆਂ ਕਰਦਾ ਹੈ ਉਸ ਸਟਾਫ ਨੂੰ ਵੀ ਇਸੇ ਤਰ੍ਹਾਂ ਵਖਰਾ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਹ ਜਿਹੜੀ ਇਨਕੁਆਇਰੀ ਕਰਨ ਬਿਨਾਂ ਕਿਸੀ ਲਿਹਾਜ਼ ਦੇ, ਬਿਨਾਂ ਕਿਸੀ ਖੌਫ ਦੇ ਕਰ ਸਕਣ ਅਤੇ ਇਨਸਾਫ ਨਾਲ ਕਰ ਸਕਣ। ਫਿਰ ਚੇਅਰਮੈਨ ਸਾਹਿਬਾ, ਮੈਂ ਜਨਰਲ ਐਡਮਿਨਿਸਟਰੇਸ਼ਨ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜੀ ਜਨਰਲ ਐਡਮਿਨਿਸਟਰੇਸ਼ਨ ਹੈ ਉਸ ਦੀ ਹਾਲਤ ਕਿੰਨੀ ਭੈੜੀ ਹੈ । ਤੁਹਾਡੇ ਸਾਹਮਣੇ ਰੋਜ਼ ਅਖਬਾਰਾਂ ਵਿਚ ਇਹੋ ਜਿਹੀਆਂ ਗੱਲਾਂ ਆਉਂਦੀਆਂ ਹਨ ਜਿਹੜੀਆਂ ਕਿ ਅਸੀਂ ਸੁਣ ਨਹੀਂ ਸਕਦੇ । ਇਸ ਲਈ ਮੈਂ ਨਿਰਾ ਪੁਲਿਸ ਨੂੰ ਹੀ ਜ਼ਿੰਮੇਂਵਾਰ ਨਹੀਂ ਠਹਿਰਾਉਂਦਾ । ਇਸ ਦੇ ਵਿਚ ਪੌਲੀਟੀਕਲ ਬੰਦਿਆਂ ਦਾ ਵੀ ਹੱਥ ਹੁੰਦਾ ਹੈ ਅਤੇ ਪੌਲੀਟੀਕਲ ਦਖਲ-ਅੰਦਾਜ਼ੀ ਨਾਲ ਜਿਹੜੇ ਜੁਰਾਇਮ ਹਨ ਉਹ ਵੱਧਦੇ ਹੀ ਜਾ ਰਹੇ ਹਨ । ਮੇਰੀ ਅਰਜ਼ ਹੈ ਕਿ ਜਿਥੇ ਅਸੀਂ ਹਰ ਰੋਜ਼ ਐਡਮਨਿਸਟਰੇਸ਼ਨ ਨੂੰ ਕੋਸਣ ਦੀ ਕੋਸ਼ਿਸ਼ ਕਰਦੇ ਹਾਂ ਉਥੇ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੌਲੀਟੀਕਲ ਇੰਟਰਫੀਰੈਂਸ ਨੂੰ ਰੋਕੇ । ਉਨ੍ਹਾਂ ਦੇ ਜਿਹੜੇ ਬੰਦੇ ਹਨ ਉਨ੍ਹਾਂ ਦੀ ਜਿਹੜੀ ਦਖਲ ਅੰਦਾਜ਼ੀ ਹੁੰਦੀ ਹੈ ਉਸ ਨੂੰ ਰੋਕੇ ਤਾਂ ਕਿ ਇਹ ਜਿਹੜੇ ਜੁਰਮਾਂ ਵਿਚ ਉਨ੍ਹਾਂ ਦਾ ਹੌਸਲਾ ਵਧ ਜਾਂਦਾ ਹੈ ਉਹ ਨਾ ਵਧੇ, ਕੋਈ ਐਸਾ ਇੰਤਜ਼ਾਮ ਕਰਨ ਤਾਂ ਕਿ ਕਿਸੀ ਦਾ ਇਕ ਜੁਰਮ ਤੋਂ ਬਾਅਦ ਦੂਸਰਾ ਜੁਰਮ ਕਰਨ ਦਾ ਹੌਸਲਾ ਹੀ ਨਾ ਪਵੇ ।

ਇਸ ਤੋਂ ਬਾਅਦ ਚੇਅਰਮੈਨ ਸਾਹਿਬਾ, ਮੈਂ ਕੁਰੱਪਸ਼ਨ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਤਾ ਨਹੀਂ ਕੁਰੱਪਸ਼ਨ ਦੇ ਇਲਜ਼ਾਮ ਲਾਉਣ ਤੋਂ ਕਿਉਂ ਨਹੀਂ ਡਰਦੇ । ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੇ ਖਿਲਾਫ ਇਕ ਬਹੁਤ ਵੱਡੀ ਕਾਨਫਰੰਸ ਹੋਈ ਸੀ ਜਿਸ ਦੀ ਪ੍ਰਧਾਨਗੀ ਸੱਚਰ ਸਾਹਿਬ ਨੇ ਕੀਤੀ ਸੀ। ਉਸ ਕਾਨਫਰੰਸ ਵਿਚ ਸਭ ਤੋਂ ਵੱਧ ਰੌਲਾ ਪਾ ਕੇ ਉਸ ਕਾਨਫਰੰਸ ਨੂੰ ਫੇਲ ਕੀਤਾ ਗਿਆ । ਸੱਚਰ ਸਾਹਿਬ ਜਿਹੜੇ ਕਿ ਸਾਡੇ ਸਾਬਕ ਮੁੱਖ ਮੰਤਰੀ ਰਹੇ ਹਨ ਅਖੀਰ ਔਖਾ ਹੋ ਕੇ ਉਨ੍ਹਾਂ ਨੂੰ ਇਹ ਗੱਲ ਕਹਿਣੀ ਪਈ ਕਿ ਜਿਸ ਵਿਧਾਨ ਵਿਚ ਕਿਸੀ ਨੂੰ ਬੋਲਣ ਦੀ ਇਜਾਜ਼ਤ ਨਹੀਂ ਆਪਣੇ ਸਹੀ ਹੱਕ ਮੰਗਣ ਦੀ ਇਜਾਜ਼ਤ ਨਹੀਂ ਤਾਂ ਉਸ ਵਿਧਾਨ ਨੂੰ ਫੂਕ ਦੇਣਾ ਚਾਹੀਦਾ ਹੈ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ :** * X X X

---

*Not recorded as ordered by the Chair.

**ਸਭਾਪਤੀ:** ਇਹ ਜੋ ਕੁਝ ਬਗੈਰ ਇਜਾਜ਼ਤ ਦੇ ਬੋਲੇ ਹਨ ਉਹ ਰਿਕਰਡ ਨਾ ਕੀਤਾ ਜਾਵੇ । (Whatever the hon. Member has said without the permission of the Chair that should not be recorded.)

**ਗਿਆਨੀ ਅਰਜਨ ਸਿੰਘ ਲਿੱਟ:** ਮੈਨੂੰ ਅਫਸੋਸ ਹੈ ਕਿ ਅਸੀਂ ਜਿਹੜੀਆਂ ਚੰਗੀਆਂ ਗੱਲਾਂ ਹਨ ਉਨ੍ਹਾਂ ਵੱਲ ਘੱਟ ਤਵੱਜੋਂ ਦਿੰਦੇ ਹਾਂ ਅਤੇ ਜਿਹੜੀਆਂ ਭੈੜੀਆਂ ਗੱਲਾਂ ਹਨ ਉਨ੍ਹਾਂ ਤੇ ਵੱਧ ਸਮਾਂ ਅਤੇ ਧਿਆਨ ਦਿੰਦੇ ਹਾਂ । (ਵਿਘਨ) (ਘੰਟੀ)

**ਸਭਾਪਤੀ:** ਗਿਆਨੀ ਜੀ ਵਾਈਂਡ ਅੱਪ ਕਰ ਦਿਉ । (Giani Jee, please wind up now.)

**ਗਿਆਨੀ ਅਰਜਨ ਸਿੰਘ ਲਿਟ :** ਬਸ ਜੀ 5 ਮਿੰਟ ਵਿਚ ਹੀ ਮੈਂ ਆਪਣੀ ਤਕਰੀਰ ਖਤਮ ਕਰ ਦਿੰਦਾ ਹਾਂ ।

ਚੇਅਰਮੈਨ ਸਾਹਿਬਾ, ਵਿਦਿਆ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕਾਫੀ ਸਕੂਲ ਖੋਲ੍ਹੇ ਜਾ ਰਹੇ ਹਨ ਅਤੇ ਬਹੁਤ ਸਾਰੇ ਅੱਪ ਗਰੇਡ ਵੀ ਕੀਤੇ ਜਾ ਰਹੇ ਹਨ । ਪਰ ਇਹ ਸਾਡੀ ਵਿਦਿਆ ਕਿਸੀ ਕੰਮ ਦੀ ਨਹੀਂ ਇਹ ਪੁਰਾਣੇ ਟਾਈਮ ਦੇ ਬਾਬੇ ਆਦਮ ਦੇ ਵੇਲੇ ਦੀ ਚਲੀ ਆ ਰਹੀ ਹੈ। ਅੱਜ ਜਿਤਨੇ ਵੀ ਪੜ੍ਹ ਲਿਖ ਕੇ ਸਕੂਲ ਜਾਂ ਕਾਲਜ ਤੋਂ ਬਾਹਰ ਆਉਂਦੇ ਹਨ ਤਾਂ ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲਦਾ ਜਿਸ ਦੀ ਵਜ੍ਹਾ ਕਰਕੇ ਉਹ ਐਜੀਟੇਸ਼ਨਾਂ ਕਰਦੇ ਹਨ, ਮੁਲਕ ਵਿਚ ਦਫੜਾ ਦਫੜੀ ਮਚਾਉਂਦੇ ਹਨ । ਅੱਜ ਸਭ ਆਦਮੀ ਇਹ ਮਹਿਸੂਸ ਕਰਦੇ ਹਨ ਕਿ ਬੀ. ਏ. ਪਾਸ ਕਰਨ ਤੋਂ ਬਾਅਦ ਐਮ. ਏ. ਪਾਸ ਕਰਨ ਤੋਂ ਬਾਅਦ ਵੀ ਇਕ ਆਦਮੀ ਆਪਣੀ ਰੋਟੀ ਨਹੀਂ ਕਮਾ ਸਕਦਾ । ਅੱਜ ਹਾਲਤ ਇਹ ਹੈ ਕਿ ਮੈਟਰਿਕ ਪਾਸ ਬੱਚੇ ਜਦੋਂ ਕਿਸੀ ਚਪੜਾਸੀ ਦੀ ਪੋਸਟ ਵਾਸਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਚਪੜਾਸੀ ਦੀ ਨੌਕਰੀ ਵੀ ਨਹੀਂ ਮਿਲਦੀ । ਇਹ ਅੱਜ ਕੱਲ ਦੇ ਪੜ੍ਹਿਆਂ ਲਿਖਿਆਂ ਦਾ ਹਾਲ ਹੈ ਕਿ ਇਤਨਾ ਪੜ੍ਹ ਲਿਖ ਕੇ ਉਹ 100 ਜਾਂ 150 ਰੁਪਏ ਦੀ ਨੌਕਰੀ ਵੀ ਨਹੀਂ ਲੈ ਸਕਦੇ ਅਤੇ ਉਸਨੂੰ ਕੋਈ ਨੌਕਰੀ ਦੇਣ ਨੂੰ ਤਿਆਰ ਨਹੀਂ । ਫਿਰ ਚੇਅਰਮੈਨ ਸਾਹਿਬਾ, ਜਿਹੜੇ ਬੱਚੇ ਇੰਡਸਟਰੀਅਲ ਟਰੇਨਿੰਗ ਸੈਂਟਰਾਂ ਵਿਚੋਂ ਟਰੇਨਿੰਗ ਲੈ ਕੇ ਆਉਂਦੇ ਹਨ ਉਨ੍ਹਾਂ ਦੇ ਬਾਰੇ ਵਿਚ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੋਈ 50 ਰੁਪਏ ਤੇ ਵੀ ਰਖਣ ਵਾਸਤੇ ਤਿਆਰ ਨਹੀਂ ਹੁੰਦਾ ਹਾਲਾਂ ਕਿ ਇਸ ਦੇ ਨਾਲੋਂ ਇਕ ਅਨਪੜ੍ਹ ਆਦਮੀ ਜਿਹੜਾ ਕਿ ਕਿਧਰੇ ਹੋਰ ਕੰਮ ਸਿਖਿਆ ਹੁੰਦਾ ਹੈ ਉਸ ਨੂੰ 200 ਰੁਪਏ ਜਾਂ 250 ਰੁਪਏ ਦੀ ਨੌਕਰੀ ਮਿਲ ਜਾਂਦੀ ਹੈ ਪਰ ਉਸ ਪੜ੍ਹੇ ਲਿਖੇ ਨੌਜਵਾਨ ਨੂੰ ਜੋ ਕਿ ਸਰਕਾਰੀ ਸੈਂਟਰਾਂ ਵਿਚ ਟਰੇਨਿੰਗ ਵੀ ਲੈ ਕੇ ਆਇਆ ਹੁੰਦਾ ਹੈ ਅਤੇ ਉਸ ਕੋਲ ਡਿਪਲੋਮਾ ਵੀ ਹੁੰਦਾ ਹੈ ਪਰ ਉਸ ਨੂੰ 50 ਰੁਪਏ ਵਿਚ ਰਖਣ ਵਾਸਤੇ ਵੀ ਕੋਈ ਤਿਆਰ ਨਹੀਂ । ਆਮ ਲੋਕੀਂ ਇਹੀ ਕਹਿੰਦੇ ਹਨ ਕਿ ਜਿਹੜੇ ਇਹ ਪੜ੍ਹੇ ਲਿਖੇ ਹੁੰਦੇ ਹਨ ਉਨ੍ਹਾਂ ਨੂੰ ਤਾਂ ਨਟ ਵੀ ਕਸਣਾ ਨਹੀਂ ਆਉਂਦਾ ਅਤੇ ਐਵੇਂ ਵਜ਼ੀਫੇ ਲੈਣ ਦੀ ਖਾਤਰ ਦਾਖਲ ਹੋ ਜਾਂਦੇ ਹਨ ਤੇ ਡਿਪਲੋਮਾ ਵਗੈਰਾ ਹਾਸਲ ਕਰ ਲੈਂਦੇ ਹਨ । (ਘੰਟੀ) ਸੋ ਮੇਰੀ ਅਰਜ਼ ਹੈ ਕਿ ਬੱਚਿਆਂ ਨੂੰ ਇਹੋ ਜਿਹੀ ਵਿਦਿਆ ਦੇਣੀ ਚਾਹੀਦੀ ਹੈ ਕਿ ਜਿਸ ਨਾਲ ਉਸ ਨੂੰ ਰੁਜ਼ਗਾਰ ਮਿਲ ਸਕੇ ਅਤੇ ਬੇਰੁਜ਼ਗਾਰੀ ਦਾ ਜਿਹੜਾ ਮਸਲਾ ਹੈ ਉਹ ਦੂਰ ਹੋ ਸਕੇ ।

ਫਿਰ ਚੇਅਰਮੈਨ ਸਾਹਿਬਾ, ਮੈਂ ਡਾਇਰੈਕਟਰ ਇੰਡਸਟਰੀਜ਼ ਦੇ ਮੁਤਲੱਕ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਸਾਹਮਣੇ ਜਿਹੜੇ ਸੈਂਕੜੇ ਮੈਮੋਰੈਂਡਮ ਆਏ ਹਨ ਪਰ ਸਰਕਾਰ ਨੇ ਕੋਈ ਪੜਤਾਲ ਨਹੀਂ ਕੀਤੀ। (ਵਿਘਨ) ਅਗਰ ਸੱਚੇ ਹਨ ਤਾਂ ਇਨ੍ਹਾਂ ਮੈਮੋਰੈਂਡਮਜ਼ ਦੀ ਜਿਹੜੇ ਆਏ ਹਨ ਉਨ੍ਹਾਂ ਦੀ ਇਨਕੁਆਇਰੀ ਕਰਵਾ ਕੇ ਲੋਕਾਂ ਦੇ ਸਾਹਮਣੇ ਆਪਣੀ ਸਫਾਈ ਪੇਸ਼ ਕਰਨੀ ਚਾਹੀਦੀ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬਾ, ਮੈਂ ਖੇਤੀ ਬਾੜੀ ਵੱਲ ਆਉਂਦਾ ਹਾਂ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਕਮਿਊਨਿਸਟ ਭਰਾ ਅੱਜ ਤਕ ਇਹੀ ਰੌਲਾ ਪਾ ਰਹੇ ਹਨ ਕਿ ਕਿਸਾਨ ਧਨਾਢ ਹਨ। ਉਹ ਧਨਾਢ ਕਿਸਾਨ ਕਹਿ ਕੇ ਬੜਾ ਰੌਲਾ ਪਾ ਰਹੇ ਹਨ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਜਦੋਂ ਸਰਕਾਰ ਨੇ 17 ਏਕੜ ਲੈਂਡ ਦੀ ਲਿਮਿਟ ਮੁਕਰੱਰ ਕਰ ਦਿਤੀ ਹੈ ਤਾਂ ਫਿਰ ਕਿਹੜੇ ਧਨਾਢ ਕਿਸਾਨ ਰਹਿ ਗਏ ਹਨ। ਸ਼ਰਮਾ ਜੀ ਨੇ ਵੀ ਇਹ ਗੱਲ ਮੰਨੀ ਹੈ ਕਿ ਸਾਡੇ ਬਹੁਤ ਸਾਰੇ ਕਿਸਾਨ ਅਰਥਾਤ 90% ਲੋਕ ਪੰਜ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ ਮੈਂ ਨਹੀਂ ਸਮਝਦਾ ਕਿ ਜਿਹੜੇ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਦੀ ਕੀ ਹਾਲਤ ਹੁੰਦੀ ਹੋਵੇਗੀ। ਸਰਕਾਰ ਇਨ੍ਹਾਂ ਧਨਾਢ ਕਿਸਾਨਾਂ ਨੂੰ ਲੁਟ ਕੇ ਖਾ ਗਈ ਹੈ। ਚੇਅਰਮੈਨ ਸਾਹਿਬਾ, ਮੇਰੇ ਪਾਸ ਫਿਗਰਜ਼ ਹਨ ਉਨ੍ਹਾਂ ਵਿਚੋਂ ਮੈਂ ਦਸ ਸਕਦਾ ਹਾਂ ਕਿ 75% ਲੋਕ ਐਸੇ ਹਨ ਜਿਹੜੇ ਟਰੈਕਟਰ ਨਕਦ ਨਹੀਂ ਖਰੀਦ ਸਕਦੇ ਅਤੇ ਸਾਰੇ ਦੇ ਸਾਰੇ ਕਰਜ਼ੇ ਤੇ ਲਏ ਹਨ। ਕਿਸਾਨਾਂ ਨੂੰ ਖਾਦ ਜਿਹੜੀ ਹੈ ਉਹ ਬਲੈਕ ਵਿਚ ਮਿਲਦੀ ਹੈ ਅਤੇ ਹੋਰ ਜ਼ਰੂਰਤ ਦੀਆਂ ਜਿਹੜੀਆਂ ਚੀਜ਼ਾਂ ਹਨ ਉਹ ਇਤਨੀਆਂ ਮਹਿੰਗੀਆਂ ਹਨ ਜਿਸ ਨਾਲ ਕਿ ਉਸ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਖਾਦ ਦੇ ਬਾਰੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮਾਰਕਫੈਡ ਵਾਲੇ ਵਕਤ ਸਿਰ ਇਨਡੈਂਟ ਨਹੀਂ ਭੇਜ ਸਕੇ ਔਰ ਪ੍ਰਾਈਵੇਟ ਸੈਕਟਰ ਵਾਲਿਆਂ ਨੇ ਲੱਖਾਂ ਰੁਪਏ ਇਸ ਖਾਦ ਦੀ ਬਲੈਕ ਕਰਕੇ ਫਾਇਦਾ ਉਠਾਇਆ ਹੈ। ਸਰਕਾਰ ਨੇ ਇਨ੍ਹਾਂ ਵਿਚਾਰੇ ਕਿਸਾਨਾਂ ਲਈ ਕਣਕ ਦਾ ਭਾਅ 75 ਰੁਪਏ ਮੁਕਰਰ ਕਰ ਦਿਤਾ ਪਰ ਉਸ ਨੂੰ ਖਾਦ ਮਹਿੰਗੀ ਮਿਲਦੀ ਹੈ, ਮਜ਼ਦੂਰੀ ਜ਼ਿਆਦਾ ਦੇਣੀ ਪੈਂਦੀ ਹੈ, ਤੇਲ ਮਹਿੰਗਾ ਮਿਲਦਾ ਹੈ, ਇਸੇ ਤਰ੍ਹਾਂ ਉਸ ਨੂੰ ਹੋਰ ਜ਼ਰੂਰਤ ਦੀਆਂ ਜਿਹੜੀਆਂ ਵਸਤੂਆਂ ਹਨ ਉਹ ਮਹਿੰਗੀਆਂ ਮਿਲਦੀਆਂ ਹਨ ਪਰ ਸਰਕਾਰ ਨੇ ਉਨ੍ਹਾਂ ਦੀਆਂ ਇਨ੍ਹਾਂ ਗੱਲਾਂ ਵੱਲ ਕੋਈ ਧਿਆਨ ਨਹੀਂ ਦਿਤਾ। ਇਹ ਕਹਿੰਦੇ ਹਨ ਕਿ ਇਹ ਰਿਆਇਤ ਦੇ ਦਿਤੀ ਹੈ ਕਿ ਤਕਾਵੀ ਪੋਸਟਪੋਨ ਕਰ ਦੇਣੀ ਹੈ। ਮੈਂ ਕਹਿੰਦਾ ਹਾਂ ਕਿ ਇਹ ਬੜਾ ਗਲਤ ਤਰੀਕਾ ਹੈ। (ਵਿਘਨ) (ਘੰਟੀ) ਕਿਸਾਨ ਨੂੰ ਸੂਦ 12 ਰੁਪਏ ਸੈਂਕੜਾ ਦੇਣਾ ਪੈਂਦਾ ਹੈ।

ਮੇਰੀ ਅਰਜ਼ ਹੈ ਕਿ ਉਸ ਆਰਡਰ ਨਾਲ ਲਿਖ ਕੇ ਭੇਜਣ ਕਿ ਤਕਾਵੀ ਮੁਆਫ ਕੀਤੀ ਹੈ ਅਸਲ ਸੂਦ ਸਾਲ ਦੇ ਬਾਅਦ ਲਵਾਂਗੇ ਕੋਈ ਪੀਨਲ ਇੰਟਰੈਸਟ ਨਹੀਂ ਲਵਾਂਗੇ।

ਇਸੇ ਤਰ੍ਹਾਂ ਜਨਰੇਟਰ ਲਈ ਸਬਸਿਡੀ ਦਿਤੀ ਹੈ। ਐਗਰੀਕਲਚਰਲ ਇੰਜਨ ਵਾਸਤੇ ਦੋ ਹਜ਼ਾਰ ਰੁਪਏ ਦਿਤੇ ਹਨ। ਮੇਰਾ ਖਿਆਲ ਹੈ ਕਿ ਜਿਹੜਾ ਇੰਜਨ ਇਹ ਦੋ ਹਜ਼ਾਰ ਵਿਚ ਸਪਲਾਈ ਕਰਦੇ ਹਨ ਉਸ ਦੀ ਕੀਮਤ ਵੱਧ ਤੋਂ ਵੱਧ ਬਾਜ਼ਾਰ ਵਿਚ 1,500 ਰੁਪਏ ਹੈ। ਇੰਜਨ ਬਣਾਉਣ ਵਾਲੇ ਅਤੇ ਦੂਜੇ ਆਪਸ ਵਿਚ ਮਿਲੇ ਹੋਏ ਹਨ ਅਤੇ ਪੈਸੇ ਕਮਾਈ ਜਾਂਦੇ ਹਨ। ਉਹ ਇੰਜਨ 3 ਮਹੀਨੇ ਤੋਂ ਵੱਧ ਚਲਦਾ ਹੀ ਨਹੀਂ ਅਤੇ ਖਰਾਬ ਹੋ ਜਾਂਦਾ ਹੈ। ਬਹੁਤ ਸਾਰੇ ਇਹ ਖਰੀਦਦੇ ਤਕ ਨਹੀਂ। ਇਨ੍ਹਾਂ ਨੇ ਸਿਰਫ ਤਿੰਨ-ਚਾਰ ਫਰਮਾਂ ਤੋਂ ਲੈਣ

[ਗਿਆਨੀ ਅਰਜਨ ਸਿੰਘ ਲਿੱਟ]

ਲਈ ਆਰਡਰ ਕੀਤੇ ਹੋਏ ਹਨ। ਅਸੀਂ ਕਿਹਾ ਕਿ ਫਰਮਾਂ ਵਧਾ ਦਿਓ ਤਾਂ ਕਿ ਕੰਪੀਟੀਸ਼ਨ ਵਿਚ ਚੰਗੇ ਇੰਜਨ ਮਿਲ ਸਕਣ ਪਰ ਵਧਾਏ ਨਹੀਂ । ਉਹ ਫਰਮਾਂ ਵਾਲੇ ਅਤੇ ਮੈਨੇਜਮੈਂਟ ਵਾਲੇ ਮਿਲ ਕੇ ਪੈਸੇ ਖਾਈ ਜਾਂਦੇ ਹਨ ਅਤੇ ਕਿਸਾਨ ਦਾ ਨੁਕਸਾਨ ਹੋ ਰਿਹਾ ਹੈ।

ਅੰਤ ਵਿਚ ਮੈਂ ਇਹ ਗੱਲ ਕਹਾਂਗਾ ਕਿ ਜਿਹੜੇ ਟੈਕਸ ਸ਼ਰਮਾ ਜੀ ਨੇ ਲਾਏ ਹਨ ਉਹ ਨਿਰੋਲ ਕਿਸਾਨਾਂ ਤੇ ਲਾਏ ਗਏ ਹਨ। ਅਗੇ ਕਿਸਾਨ ਜ਼ਬਾਨੀ ਜ਼ਬਾਨੀ ਆਪਣੀ ਜ਼ਮੀਨ ਰਹਿਨ ਰੱਖਦਾ ਹੁੰਦਾ ਸੀ, ਪਰ ਇਹ ਫੀਸ ਇੰਨੀ ਵਧਾ ਦਿਤੀ ਹੈ ਕਿ ਕਿਸਾਨ ਬਰਦਾਸ਼ਤ ਨਹੀਂ ਕਰ ਸਕਦਾ । ਮੈਂ ਕਹਿੰਦਾ ਹਾਂ ਕਿ ਰਹਿਨ ਰੱਖਣ ਵਾਲੇ ਵਾਸਤੇ ਕੋਈ ਫੀਸ ਨਹੀਂ ਹੋਣੀ ਚਾਹੀਦੀ ਕਿਉਂਕਿ ਉਹ ਜਿਹੜੀ ਜ਼ਮੀਨ ਰਹਿਨ ਰੱਖੀ ਜਾਂਦੀ ਹੈ ਉਹ ਆਰਜ਼ੀ ਤੌਰ ਤੇ ਕਰਦਾ ਹੈ। ਇਸ ਦੇ ਨਾਲ ਜਿਹੜਾ ਪੈਸਾ ਕਮਰਸ਼ੀਅਲ ਬੈਂਕਾਂ ਨੂੰ ਆਉਂਦਾ ਸੀ ਉਹ ਵੀ ਨਹੀਂ ਆਏਗਾ ਅਤੇ ਰਹਿਨ ਕਰਨ ਵਾਲੇ ਨੂੰ ਵੀ ਕਾਫ਼ੀ ਨੁਕਸਾਨ ਹੋਏਗਾ। ਇਨ੍ਹਾਂ ਨੇ ਵਿਚਾਰ ਨਹੀਂ ਕੀਤਾ ਅਤੇ ਇਹ ਫੀਸ ਵਧਾ ਦਿਤੀ ਹੈ। ਇਸ ਦਾ ਅਸਰ ਕੇਵਲ ਪਿੰਡਾਂ ਤੇ ਹੀ ਪੈਣਾ ਹੈ ਸ਼ਹਿਰਾਂ ਤੇ ਨਹੀਂ ਪੈਣਾ ਇਸ ਲਈ ਇਹ ਟੈਕਸ ਵਾਪਸ ਲੈ ਲੈਣਾ ਚਾਹੀਦਾ ਹੈ ।

ਇਥੇ ਸ਼ਹੀਦਾਂ ਦੇ ਸਨਮਾਨ ਬਾਰੇ ਬੜੀਆਂ ਗੱਲਾਂ ਕੀਤੀਆਂ ਗਈਆਂ ਅਤੇ ਕਿਹਾ ਗਿਆ ਕਿ ਸਰਦਾਰ ਭਗਤ ਸਿੰਘ ਜੀ ਦੀ ਮਾਤਾ ਨੂੰ ਸਨਮਾਨਿਆ ਗਿਆ ਹੈ । ਇਸ ਦੇ ਨਾਲ ਮੈਂ ਇਹ ਕਹਿੰਦਾ ਹਾਂ ਕਿ ਸਰਦਾਰ ਕਰਤਾਰ ਸਿੰਘ ਸਰਾਭੇ ਬਾਰੇ ਇਥੇ ਹਾਊਸ ਵਿਚ ਕਈ ਵਾਰੀ ਕਿਹਾ ਗਿਆ ਹੈ ਕਿ ਉਸ ਦੇ ਨਾਲ ਵੀ ਉਹੀ ਵਤੀਰਾ ਕੀਤਾ ਜਾਏ ਜਿਹੜਾ ਕਿ ਦੂਜੇ ਸ਼ਹੀਦਾਂ ਦੇ ਟੱਬਰਾਂ ਨਾਲ ਕੀਤਾ ਜਾ ਰਿਹਾ ਹੈ । ਮੈਂ ਅਰਜ਼ ਕਰਾਂ ਕਿ ਸਰਦਾਰ ਕਰਤਾਰ ਸਿੰਘ ਸਰਾਭੇ ਦੇ ਪਿੰਡ ਦੀ ਇਹ ਹਾਲਤ ਹੈ ਕਿ ਉਥੇ ਜਿਹੜਾ ਸਕੂਲ ਹੈ ਉਸ ਦੇ ਬਾਲੇ ਤਕ ਟੁੱਟੇ ਹੋਏ ਹਨ । ਉਥੇ ਗਵਰਨਰ ਸਾਹਿਬ ਆਏ ਮੈਂ ਦੋ ਮਿੰਟਾਂ ਲਈ ਉਨ੍ਹਾਂ ਨੂੰ ਮਿਲਣਾ ਸੀ (ਵਿਘਨ) ਮੈਂ ਅਰਜ਼ ਕਰਾਂ ਕਿ ਉਸ ਪਿੰਡ ਦੇ ਸਕੂਲ ਵਿਚ ਇਕ ਕੜੀ ਤਕ ਨਹੀਂ ਲਗੀ । ਮੈਂ ਕਹਿੰਦਾ ਹਾਂ ਕਿ ਸਰਦਾਰ ਕਰਤਾਰ ਸਿੰਘ ਸਰਾਭੇ ਦੇ ਪਿੰਡ ਨੂੰ ਉਨਾਂ ਮਾਨ ਦਿਤਾ ਜਾਵੇ ਜਿੰਨਾਂ ਢੁਡੀਕੇ ਨੂੰ ਦਿਤਾ ਗਿਆ ਜਾਂ ਕਿਸੇ ਹੋਰ ਨੂੰ ।

ਚੇਅਰਮੈਨ ਸਾਹਿਬਾ, ਮੈਂ ਬੋਲਣਾ ਤਾਂ ਬਹੁਤ ਸੀ ਪਰ ਟਾਈਮ ਥੋੜ੍ਹਾ ਹੋਣ ਕਰਕੇ ਮੇਰੀਆਂ ਬਹੁਤ ਸਾਰੀਆਂ ਗੱਲਾਂ ਰਹਿ ਗਈਆਂ ਹਨ । ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ।

ਸ੍ਰੀ ਸਰਦਾਰੀ ਲਾਲ ਕਪੂਰ: (ਲੁਧਿਆਣਾ ਉੱਤਰ) ਮਾਨਯੋਗ ਚੇਅਰਮੈਨ ਸਾਹਿਬਾ, ਜਿਹੜੀ ਮੰਗ ਸਰਕਾਰ ਨੇ ਐਪ੍ਰੋਪਰੀਏਸ਼ਨ ਬਿਲ ਦੇ ਮੁਤਅੱਲਕ ਮੰਗੀ ਹੈ ਮੈਂ ਇਸ ਬਾਰੇ ਚੰਦ ਲਫ਼ਜ਼ ਅਰਜ਼ ਕਰਨਾ ਚਾਹੁੰਦਾ ਹਾਂ । ਹੈਲਥ ਦੇ ਮਹਿਕਮੇ ਵਿਚ ਜਿਹੜਾ ਪਿਛਲੀ ਦਫਾ ਹਾਲ ਸੀ, ਉਸ ਦੇ ਨਾਲੋਂ ਕਾਫ਼ੀ ਤਰੱਕੀ ਦੀਆਂ ਗੱਲਾਂ ਇਸ ਵਾਰ ਕੀਤੀਆਂ ਹਨ । ਮੈਂ ਇਸ ਉਤੇ ਕਾਫ਼ੀ ਵਧਾਈ ਦਿੰਦਾ ਹਾਂ ਆਪਣੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਅਤੇ ਹੈਲਥ ਮਨਿਸਟਰ ਸਾਹਿਬ ਨੂੰ । ਇਸ ਸਾਲ ਡਿਸਪੈਂਸਰੀਆਂ ਬਹੁਤ ਵਧਾ ਦਿਤੀਆਂ ਗਈਆਂ ਹਨ । ਇਹ ਇਕ ਬਹੁਤ ਚੰਗੀ ਗੱਲ ਕੀਤੀ ਹੈ । ਪੰਜਾਬ ਦੇ ਵਿਚ ਵੈਸੇ ਲੋਕ ਤਕੜੇ ਹਨ, ਮਜ਼ਬੂਤ ਹਨ । ਸਾਡੀ ਜਿਹੜੀ ਆਬਾਦੀ ਹੈ ਉਸ ਦੇ ਵਧਣ ਦਾ ਕਾਰਨ ਕੇਵਲ ਆਬਾਦੀ ਤੇ ਬਹਿਸ ਨਹੀਂ ਬਲਕਿ ਲੋਕਾਂ ਦੀ ਸਿਹਤ ਚੰਗੀ ਹੈ । ਪੁਰਾਣੇ ਵਕਤਾਂ ਵਿਚ ਤਾਂ ਔਸਤਨ ਉਮਰ ਮਰਦ ਦੀ ਕੋਈ 32

ਸਾਲ ਸੀ ਜਿਹੜੀ ਹੁਣ ਵੱਧ ਕੇ 63 ਸਾਲ ਹੋ ਗਈ ਹੈ ਔਰ ਭੈਣਾਂ ਦੀ ਉਮਰ 58 ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਆਬਾਦੀ ਦੇ ਵਧਣ ਦਾ ਇਹ ਵੀ ਵੱਡਾ ਕਾਰਨ ਹੈ ਔਰ ਇਹ ਇਕ ਅੱਛੀ ਨਿਸ਼ਾਨੀ ਹੈ। ਸਾਡੇ ਪੰਜਾਬ ਦੀ ਜਿਹੜੀ ਔਸਤਨ ਉਮਰ ਹੈ ਉਹ ਵੱਧ ਰਹੀ ਹੈ। ਇਸ ਦੇ ਨਾਲ ਜਿਹੜਾ ਫੈਮਲੀ ਪਲੈਨਿੰਗ ਦਾ ਡਿਪਾਰਟਮੈਂਟ ਇਸ ਨਾਲੋਂ ਅਲੈਹਿਦਾ ਕਰ ਦਿਤਾ ਹੈ ਇਹ ਬਹੁਤ ਚੰਗਾ ਕੀਤਾ ਹੈ। ਫੈਮਲੀ ਪਲੈਨਿੰਗ ਵਿਚ ਇਸ ਵੇਲੇ ਜ਼ਿਆਦਾ ਦਿਲਚਸਪੀ ਲੈਣ ਦੀ ਲੋੜ ਹੈ। ਇਸ ਤੇ ਜਿਹੜੇ ਪੈਸੇ ਖਰਚ ਹੋਣਗੇ ਉਹ ਦਰੁਸਤ ਹੋਣਗ ਅਤੇ ਇਸ ਦੇ ਨਾਲ ਹੀ ਪੰਜਾਬ ਦੀ ਡਿਵੈਲੱਪਮੈਂਟ ਤੇ ਵੀ ਜ਼ਿਆਦਾ ਪੈਸੇ ਖਰਚ ਹੋਣਗੇ। ਇਸ ਤੋਂ ਇਲਾਵਾ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਹਰ 5 ਹਜ਼ਾਰ ਵਾਲੀ ਆਬਾਦੀ ਦੇ ਪਿੰਡਾਂ ਵਿਚ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ ਇਹ ਬੜੀ ਅੱਛੀ ਗੱਲ ਹੋਈ ਹੈ। ਇਸ ਦੇ ਨਾਲ ਇਕ ਡਾਕਟਰ ਉਥੇ ਰਹੇਗਾ ਅਤੇ ਨਾਲ ਹੀ ਪੈਰਾ-ਮੈਡੀਕਲ ਸਟਾਫ਼ ਹੋਵੇਗਾ। ਡਾਕਟਰਾਂ ਔਰ ਦੂਜੇ ਸਟਾਫ਼ ਨੂੰ ਨੌਕਰੀਆਂ ਮਿਲਣਗੀਆਂ। ਇਸ ਦੇ ਨਾਲ ਇਹ ਵੀ ਹੈ ਕਿ ਇਸ ਬਾਰੇ ਕਿਸੇ ਨੇ ਅਜੇ ਤਕ ਪਿੰਡਾਂ ਦਾ ਖਿਆਲ ਨਹੀਂ ਸੀ ਕੀਤਾ। ਇਸ ਤੋਂ ਇਲਾਵਾ ਪਿੰਡਾਂ ਵਿਚ ਪੀਣ ਦੇ ਪਾਣੀ ਬਾਰੇ ਕਿਸੇ ਨੇ ਕੋਈ ਧਿਆਨ ਨਹੀਂ ਸੀ ਕੀਤਾ। ਪੁਰਾਣੇ ਵਕਤਾਂ ਵਿਚ ਪੀਣ ਦੇ ਪਾਣੀ ਦੀ ਪਿੰਡਾਂ ਵਿਚ ਬੜੀ ਥੁੜ੍ਹ ਸੀ। ਪੀਣ ਦਾ ਪਾਣੀ ਲਭਦਾ ਤਕ ਨਹੀਂ ਸੀ। ਜਿਹੜਾ ਇਸ ਸਰਕਾਰ ਨੇ ਉਨ੍ਹਾਂ ਪਿੰਡਾਂ ਵਾਸਤੇ ਪਾਣੀ ਸਪਲਾਈ ਕਰਨ ਦਾ ਇੰਤਜ਼ਾਮ ਕੀਤਾ ਹੈ ਇਹ ਸਰਕਾਰ ਵਧਾਈ ਦੇ ਕਾਬਲ ਹੈ। ਕਈ ਜਗ੍ਹਾ ਐਸੀਆਂ ਹਨ ਕਿ ਉਥੇ ਚਾਰ ਆਨੇ ਘੜਾ ਪਾਣੀ ਨਹੀਂ ਸੀ ਮਿਲਦਾ। ਇਸ ਦੇ ਨਾਲ ਮੈਂ ਇਹ ਗੱਲ ਕਹਾਂਗਾ ਕਿ ਇਨ੍ਹਾਂ ਸਕੀਮਾਂ ਨੂੰ ਚਾਲੂ ਕਰਨਾ ਚਾਹੀਦਾ ਹੈ, ਇਸ ਗੱਲ ਨੂੰ ਅਮਲੀ ਤੌਰ ਤੇ ਲੈਣਾ ਚਾਹੀਦਾ ਹੈ। ਜਿਸ ਵਕਤ ਇਹ ਸਕੀਮਾਂ ਅਮਲੀ ਤੌਰ ਤੇ ਆਉਣਗੀਆ ਤਾਂ ਲੋਕਾਂ ਨੂੰ ਬੜਾ ਫਾਇਦਾ ਹੋਣਾ ਹੈ।

ਇਕ ਗੱਲ ਮੈਂ ਪੁਲਿਸ ਦੇ ਬਾਰੇ ਵਿਚ ਅਰਜ਼ ਕਰਾਂਗਾ। ਮੈਂ ਕਹਾਂਗਾ ਕਿ ਪੁਲਿਸ ਬਾਰੇ ਕਾਫ਼ੀ ਧਿਆਨ ਦੇਣ ਦੀ ਲੋੜ ਹੈ। ਮੈਨੂੰ ਇਕ ਵਾਕਿਏ ਦਾ ਪਤਾ ਹੈ। ਇਕ ਨੌਜਵਾਨ ਮੁੰਡਾ ਆਪਣੇ ਬਾਪ ਨਾਲ ਲੜ ਪਿਆ। ਬਾਪ ਨੇ ਲੜਕੇ ਦੇ ਚਪੇੜ ਮਾਰੀ। ਲੜਕਾ ਚਲਾ ਗਿਆ ਰਾਤ ਨੂੰ ਢਲਵਾਂ ਚੌਂਕ ਲੁਧਿਆਣਾ ਦੇ ਸਾਹਮਣੇ ਸੌਂ ਗਿਆ ਕਿਉਂਕਿ ਘਰੋਂ ਨਾਰਾਜ਼ ਸੀ। ਉਸ ਨੂੰ ਦੋ ਸਿਪਾਹੀਆਂ ਨੇ ਪਕੜ ਲਿਆ ਔਰ ਕਿਹਾ ਕਿ ਤੂੰ ਚੋਰ ਹੈ। ਉਸ ਨੇ ਕਿਹਾ ਕਿ ਚੋਰੀ ਤਾਂ ਮੈਂ ਕੀਤੀ ਨਹੀਂ। ਸਿਪਾਹੀ ਨੇ ਕਿਹਾ ਕਿ ਪੈਸੇ ਕੱਢ। ਉਸ ਨੇ ਕਿਹਾ ਕਿ ਮੇਰੇ ਕੋਲ ਪੈਸੇ ਨਹੀਂ ਹਨ ਮੈਂ ਤੇ ਆਪ ਰਾਤ ਦਾ ਭੁੱਖਾ ਹਾਂ ਰੋਟੀ ਵੀ ਨਹੀਂ ਖਾਧੀ। ਉਸ ਨੂੰ ਪਕੜ ਕੇ ਡਵੀਜ਼ਨ ਨੰ: 6 ਦੇ ਥਾਣੇ ਵਿਚ ਲੈ ਗਏ। ਉਥੇ ਲਿਜਾ ਕੇ ਚਾਰ ਦਿਨ ਉਸ ਤੋਂ ਕੰਮ ਲਿਆ। ਛਿੜਕਾ ਕਰਾਇਆ, ਸਫਾਈ ਕਰਵਾਈ। ਪੰਜਵੇਂ ਦਿਨ ਉਸ ਦੇ ਨਾਂ ਤੇ ਕੋਈ ਚੀਜ਼ ਪਾ ਦਿਤੀ ਅਤੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਅਦਾਲਤ ਵਿਚ ਪੇਸ਼ ਕਰ ਦਿਤਾ। ਉਸ ਦੀ ਜ਼ਮਾਨਤ ਕਿਸ ਨੇ ਦੇਣੀ ਸੀ। ਮਾਪਿਆਂ ਨੂੰ ਤਾਂ ਪਤਾ ਹੀ ਨਹੀਂ ਉਹ ਤਾਂ ਵਿਚਾਰੇ ਢੂੰਡਦੇ ਰਹੇ। 17ਵੇਂ ਦਿਨ ਜੇਲ੍ਹ ਵਿਚੋਂ ਉਸ ਨੇ ਆਪਣੇ ਘਰਦਿਆਂ ਨੂੰ ਚਿੱਠੀ ਲਿਖੀ ਕਿ ਮੈਂ ਇਥੇ ਹਾਂ। ਮੈਂ ਥਾਣੇ ਦੇ ਐਸ. ਐਚ. ਓ. ਨੂੰ ਟੈਲੀਫ਼ੋਨ ਕੀਤਾ, ਉਹ ਮੇਰੇ ਕੋਲ ਆਇਆ ਅਤੇ ਉਸ ਨੇ ਕਿਹਾ ਕਿ ਸਾਡੇ ਕੋਲੋਂ ਗਲਤੀ ਹੋ ਗਈ ਹੈ ਔਰ ਅਸੀਂ ਝੂਠਾ ਕੇਸ ਬਣਾਇਆ ਸੀ। ਇਹ ਇਕ ਕੇਸ ਨਹੀਂ ਇਸ ਕਿਸਮ ਦੇ ਕਈ ਕੇਸ ਬਣਾਉਂਦੇ ਹਨ। ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ।

[ਸ੍ਰੀ ਸਰਦਾਰੀ ਲਾਲ ਕਪੂਰ]

(ਇਸ ਸਮੇਂ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਕਹਿੰਦਾ ਹਾਂ ਕਿ ਪੁਲਿਸ ਦੀ ਮਦਦ ਕੀਤੀ ਜਾਵੇ । ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਜਾਣ ਅਲਾਊਂਸ ਵਧਾਏ ਜਾਣ, ਉਨ੍ਹਾਂ ਨੂੰ ਬਹੁਤ ਕੁਝ ਦਿਤਾ ਜਾਏ, ਇਹ ਚੰਗਾ ਕੰਮ ਹੈ । ਮੈਂ ਇਕ ਗੱਲ ਹੋਰ ਕਹਾਂਗਾ ਕਿ ਸਾਡੀ ਸਰਕਾਰ ਨੇ ਪੁਲਿਸ ਵਾਲਿਆਂ ਨੂੰ ਵੈਨਜ਼ ਦਿਤੀਆਂ ਹਨ । ਜੇ ਕਿਤੇ ਕੋਈ ਹਾਦਸਾ ਹੁੰਦਾ ਹੈ ਤਾਂ ਪੁਲਿਸ ਜਲਦੀ ਪਹੁੰਚ ਸਕਦੀ ਹੈ । ਇਸ ਦੇ ਨਾਲ ਮੈਂ ਇਹ ਕਹਾਂਗਾ ਕਿ ਕਾਨੂੰਨ ਨੂੰ ਅਮਲ ਵਿਚ ਲਿਆਉਣ ਦੀ ਲੋੜ ਹੈ । ਇਸ ਮਹਿਕਮੇ ਨੂੰ ਸੰਭਾਲਣ ਦੀ ਲੋੜ ਹੈ ਇਸ ਮਹਿਕਮੇ ਦੇ ਸੁਧਾਰ ਨਾਲ ਸਾਡੀ ਸਰਕਾਰ ਦੀ ਤਾਰੀਫ਼ ਹੋਵੇਗੀ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਮਹਿਕਮੇ ਵਲ ਧਿਆਨ ਦੇ ਕੇ ਲੋੜੀਂਦੇ ਸੁਧਾਰ ਲਿਆਂਦੇ ਜਾਣ । ਇਸ ਦੇ ਨਾਲ ਸਾਡੀ ਤਾਕਤ ਵੀ ਵਧੇਗੀ ।

ਇਕ ਗੱਲ ਮੈਂ ਹੁਣ ਐਜੂਕੇਸ਼ਨ ਬਾਰੇ ਕਹਾਂਗਾ । ਇਸ ਵਕਤ ਐਜੂਕੇਸ਼ਨ ਲਈ ਕਾਫ਼ੀ ਪੈਸੇ ਰੱਖੇ ਗਏ ਹਨ । ਇਤਨੇ ਪੈਸੇ ਅੱਗੇ ਕਦੇ ਨਹੀਂ ਰਖੇ ਗਏ । ਜਗ੍ਹਾ ਜਗ੍ਹਾ ਸਕੂਲ ਖੁਲ੍ਹਣ ਦੇ ਨਾਲ ਛੋਟੇ ਬੱਚਿਆਂ ਨੂੰ ਵਿਦਿਆ ਮਿਲੇਗੀ । ਪਿੰਡਾਂ ਵਿਚ ਤਾਂ ਇਹ ਹਾਲ ਹੁੰਦਾ ਸੀ ਕਿ 20 ਸਾਲ ਦੇ ਸਿਆਣੇ ਹੋ ਜਾਂਦੇ ਸਨ ਅਤੇ 'ਕ' 'ਖ' ਤਕ ਨਹੀਂ ਸਨ ਜਾਣਦੇ । ਹੁਣ ਪਿੰਡਾਂ ਵਿਚ ਇਸ ਸਾਲ ਕੋਈ ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹ ਦੇਣੇ ਹਨ, ਇਸ ਦੇ ਨਾਲ ਨਾਲ ਹੋਰ ਵੀ ਖੋਲ੍ਹਣ ਦੀ ਨੀਅਤ ਹੈ, ਇਹ ਇਕ ਬੜੀ ਸ਼ਲਾਘਾ ਯੋਗ ਗੱਲ ਹੈ। ਪਰ ਇਸ ਦੇ ਨਾਲ ਮੈਂ ਇਕ ਗੱਲ ਹੋਰ ਕਹਾਂਗਾ ਕਿ ਐਜੂਕੇਸ਼ਨ ਦੇ ਖੇਤਰ ਵਿਚ ਨਵੀਂ ਤਬਦੀਲੀ ਲਿਆਉਣ ਦੀ ਲੋੜ ਹੈ । ਜਿਹੜਾ ਇਹ ਪੁਰਾਣਾ ਤਰੀਕਾ ਅੰਗਰੇਜ਼ਾਂ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ ਇਸ ਨੂੰ ਦਰੁਸਤ ਕਰਨ ਦੀ ਲੋੜ ਹੈ । ਜਦੋਂ ਅੱਜ ਬੱਚਾ ਦਸਵੀਂ ਪਾਸ ਕਰਕੇ ਨਿਕਲਦਾ ਹੈ ਜਾਂ ਕਾਲਜ ਵਿਚੋਂ ਪੜ੍ਹ ਕੇ ਨਿਕਲਦਾ ਹੈ ਤਾਂ ਉਸ ਦੇ ਵਾਸਤੇ ਕੋਈ ਨੌਕਰੀ ਨਹੀਂ । ਉਸ ਵਕਤ ਤਾਂ ਬੱਚਾ ਵਾਲਦੈਨ ਦੇ ਪੈਸੇ ਤੇ ਪੜ੍ਹੀ ਜਾਂਦਾ ਹੈ ਪਰ ਬਾਅਦ ਵਿਚ ਜਦੋਂ ਪੜ੍ਹਾਈ ਪੂਰੀ ਕਰਕੇ ਆਉਂਦਾ ਹੈ ਤਾਂ ਨੌਕਰੀ ਕੋਈ ਲੱਭਦੀ ਨਹੀਂ । ਮੈਂ ਕਹਿੰਦਾ ਹਾਂ ਕਿ ਸਾਡਾ ਸਿਸਟਮ ਆਫ਼ ਐਜੂਕੇਸ਼ਨ ਇਹੋ ਜਿਹਾ ਹੋਣਾ ਚਾਹੀਦਾ ਹੈ ਕਿ ਬੱਚਾ ਸਕੂਲ ਤੋਂ ਨਿਕਲੇ ਜਾਂ ਕਾਲਜ ਤੋਂ ਨਿਕਲੇ ਉਹ ਰੁਜ਼ਗਾਰ ਤੇ ਹੋਣਾ ਚਾਹੀਦਾ ਹੈ । ਜੇ ਕਰ ਬਚਾ ਵੇਹਲਾ ਹੋਵੇਗਾ ਤਾਂ ਉਸ ਦਾ ਦਿਮਾਗ਼ ਹੋਰ ਪਾਸੇ ਜਾਏਗਾ । ਉਸ ਨੇ ਨੈਕਸਾਲਾਈਟ ਹੀ ਬਣਨਾ ਹੈ । ਉਨ੍ਹਾਂ ਨੂੰ ਸੰਭਾਲਣ ਦੀ ਲੋੜ ਹੈ । ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਰੁਜ਼ਗਾਰ ਦੇਣ ਦੀ ਲੋੜ ਹੈ ।

ਮੈਂ ਸਮਝਦਾ ਹਾਂ ਕਿ ਸਾਡੇ ਫ਼ਾਈਨਾਂਸ ਮਨਿਸਟਰ ਸਾਹਿਬ ਨੇ ਬੜੇ ਮੁਸ਼ਕਲ ਹਾਲਾਤ ਵਿਚ ਇਹ ਬਜਟ ਤਿਆਰ ਕੀਤਾ ਹੈ ਅਤੇ ਇਹੋ ਜਿਹਾ ਬਜਟ ਤਿਆਰ ਕੀਤਾ ਹੈ ਕਿ ਲੋਕਾਂ ਨੂੰ ਕਾਫ਼ੀ ਸਹੂਲਤਾਂ ਦਿਤੀਆਂ ਅਤੇ ਟੈਕਸ ਵੀ ਨਹੀਂ ਲਾਏ । ਮੈਂ ਸਮਝਦਾ ਹਾਂ ਕਿ ਬਹੁਤ ਹੀ ਅੱਛਾ ਬਜਟ ਬਣਾਇਆ ਹੈ । ਡਿਵੈਲਪਮੈਂਟ ਦੇ ਕੰਮਾਂ ਤੇ ਖਰਚ ਕਰਨ ਵਾਸਤੇ ਅਤੇ ਹੋਰ ਲੋਕ ਭਲਾਈ ਦੇ ਕੰਮਾਂ ਵਾਸਤੇ ਕਾਫ਼ੀ ਰੁਪਿਆ ਰਖਿਆ ਹੈ । ਮੈਂ ਕਹਿੰਦਾ ਹਾਂ ਕਿ ਜਿਹੜੀ ਰਕਮ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਅਤੇ ਦੂਜੇ ਕੰਮਾਂ ਵਾਸਤੇ ਰੱਖੀ ਹੈ ਉਹ ਇਸਤੇਮਾਲ ਕੀਤੀ ਜਾਏ ਤਾਂ ਗੱਲ ਬਣਦੀ ਹੈ ਨਹੀਂ ਤਾਂ ਨਹੀਂ ।

ਇਸ ਦੇ ਨਾਲ ਹੀ ਮੈਂ ਇੰਡਸਟਰੀ ਬਾਰੇ ਅਰਜ਼ ਕਰਾਂਗਾ । ਇੰਡਸਟਰੀ ਦੀ ਤਰੱਕੀ ਵਾਸਤੇ ਧਿਆਨ ਦੇਣ ਦੀ ਲੋੜ ਹੈ । ਪਿੰਡਾਂ ਵਿਚ ਜਿਹੜੇ ਕਿਸਾਨ ਆਪਣਾ ਕੰਮ ਕਰਦੇ ਹਨ ਉਨ੍ਹਾਂ ਨੂੰ ਛੋਟੀ ਇੰਡਸਟਰੀ ਦਰਕਾਰ ਹੈ । ਅਗਰ ਉਨ੍ਹਾਂ ਨੂੰ ਛੋਟੀ ਇੰਡਸਟਰੀ ਮਿਲੇ ਤਾਂ ਬੇ-ਰੁਜ਼ਗਾਰੀ ਕਾਫ਼ੀ ਹੱਦ ਤਕ ਦੂਰ ਹੋ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, 6 ਮਹੀਨੇ ਤਾਂ ਉਸਨੂੰ ਕੰਮ ਮਿਲਦਾ ਹੈ ਅਤੇ ਬਾਕੀ ਸਮਾਂ ਉਹ ਵਿਹਲਾ ਰਹਿੰਦਾ ਹੈ । ਅਗਰ ਪੁਰਾਣੇ ਵਕਤ ਦੀ ਤਰਕੀਬ ਨਾਲ ਅਸੀਂ ਇੰਡਸਟਰੀ ਨੂੰ ਪਿੰਡਾਂ ਵਿਚ ਲੈ ਜਾਈਏ ਤਾਂ ਲਾਜ਼ਮੀ ਤੌਰ ਤੇ ਬੇਰੁਜ਼ਗਾਰੀ ਦੂਰ ਹੋਵੇਗੀ । ਸ਼ਹਿਰਾਂ ਵਿਚ ਜਿਹੜੀ ਇੰਡਸਟਰੀ ਹੈ ਇਸ ਬਾਰੇ ਵੀ ਧਿਆਨ ਦੇਣ ਦੀ ਲੋੜ ਹੈ । ਜਿਹੜੇ ਲੋਕੀਂ ਕੰਮ ਕਰਦੇ ਹਨ, ਜਿਹੜੇ ਕਿ ਕੱਚਾ ਲੋਹਾ ਇਸਤੇਮਾਲ ਕਰਦੇ ਹਨ ਉਨ੍ਹਾਂ ਨੂੰ ਤਾਂ ਇਹ ਮਿਲਦਾ ਨਹੀਂ ਅਤੇ ਇਸੇ ਤਰ੍ਹਾਂ ਹੀ ਕੋਇਲੇ ਦੀ ਹਾਲਤ ਹੈ । ਜਿਨ੍ਹਾਂ ਕੋਲ ਕੋਈ ਫੈਕਟਰੀ ਨਹੀਂ, ਕੋਈ ਕਾਰਖਾਨਾ ਨਹੀਂ ਉਨ੍ਹਾਂ ਕੋਲ ਇਹ ਕੋਇਲਾ ਅਤੇ ਕੱਚਾ ਲੋਹਾ ਹੁੰਦਾ ਹੈ ਅਤੇ ਉਹ ਆਦਮੀ ਜਿਨ੍ਹਾਂ ਨੂੰ ਕਿ ਇਸ ਦੀ ਲੋੜ ਹੈ, ਉਹ ਬਲੈਕ ਦੇ ਵਿਚ ਖਰੀਦਦੇ ਹਨ । ਲੁਧਿਆਣੇ ਵਿਚ ਇਸ ਕਿਸਮ ਦੀਆਂ ਕਈ ਫੈਕਟਰੀਆਂ ਹਨ । ਜਦੋਂ ਤਕ ਗੌਰਮਿੰਟ ਉਨ੍ਹਾਂ ਦੀ ਮਦਦ ਨਹੀਂ ਕਰਦੀ ਉਹ ਆਪਣੇ ਪੈਰਾਂ ਤੇ ਨਹੀਂ ਖੜੇ ਸਕਦੇ । ਜੇ ਉਹ ਪੈਸੇ ਲੈਣ ਲਈ ਇੰਡਸਟਰੀ ਦੇ ਮਹਿਕਮੇ ਕੋਲ ਜਾਂਦਾ ਹੈ ਜਾਂ ਕਿਸੇ ਬੈਂਕ ਕੋਲ ਜਾਂਦਾ ਹੈ ਤਾਂ ਉਹ ਪੁਛਦੇ ਹਨ ਕਿ ਤੇਰੀ ਜਾਇਦਾਦ ਕਿੰਨੀ ਹੈ । ਜੇ ਉਸ ਕੋਲ ਜਾਇਦਾਦ ਹੋਵੇ ਤਾਂ ਫਿਰ ਛੋਟੀ ਜਿਹੀ ਫੈਕਟਰੀ ਲਾਉਣ ਦੀ ਕੀ ਲੋੜ ਹੈ । ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਇੰਡਸਟਰੀ ਤਦ ਹੀ ਕਾਮਯਾਬ ਹੋ ਸਕਦੀ ਹੈ ਜੇ ਗੌਰਮਿੰਟ ਉਸ ਦੀ ਮਦਦ ਕਰੇ । ਮੈਂ ਤੁਹਾਡਾ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਸਮਾਂ ਦਿੱਤਾ ਹੈ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਡਿਪਟੀ ਸਪੀਕਰ ਸਾਹਿਬ, ਕੱਲ੍ਹ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਇਸ ਸਦਨ ਨੇ ਪਾਸ ਕੀਤੀਆਂ ਹਨ ਅਤੇ ਉਸ ਦੇ ਨਤੀਜੇ ਦੇ ਤੌਰ ਤੇ ਇਹ ਐਪਰੋਪਰੀਏਸ਼ਨ ਬਿਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਅਤੇ ਇਹ 19 ਕਰੋੜ ਦੇ ਕਰੀਬ ਰੁਪਿਆ ਅਸੀਂ ਇਸ ਸਾਲ ਚੌਥੀ ਇਨਸਟਾਲਮੈਂਟ ਦੇ ਰਾਹੀਂ ਪਾਸ ਕਰਾਇਆ ਹੈ । ਇਸ ਰੁਪਏ ਵਿਚੋਂ, ਇਹ ਜਿਹੜਾ ਸਾਲ ਚਲ ਰਿਹਾ ਹੈ 31 ਮਾਰਚ ਤਕ, ਕੁਝ ਰੁਪਿਆ ਖਰਚ ਚੁਕੇ ਹਾਂ ਅਤੇ ਕੁਝ ਕਰਨਾ ਹੈ । ਇਹ ਇਸ ਸਾਲ ਦੇ ਬਜਟ ਦੇ ਔਵਰ ਐਂਡ ਅਬੱਵ ਖਰਚ ਕੀਤਾ ਹੈ । ਇਸ ਦੀ ਇਕੱਲੀ ਇਕੱਲੀ ਮੱਦ ਤੇ ਬਹਿਸ ਹੋਈ ਅਤੇ ਦਸਿਆ ਸੀ ਕਿ ਕਿਉਂ ਇਹ ਰੁਪਿਆ ਚਾਹੀਦਾ ਹੈ । ਇਹ ਗੌਰਮਿੰਟ ਐਂਪਲਾਈਜ਼ ਨੂੰ ਰਿਲੀਫ ਦੇਣ ਦੇ ਸਬੰਧ ਵਿਚ, ਨਹਿਰਾਂ ਦੇ ਸਿਲਸਿਲੇ ਵਿਚ, ਐਜੂਕੇਸ਼ਨ ਜਾਂ ਹੈਲਥ ਦੇ ਸਿਲਸਲੇ ਵਿਚ ਅਸੀਂ ਵਾਧੂ ਖਰਚ ਕੀਤਾ ਹੈ ਇਸ ਸਾਲ ਦੇ ਅੰਦਰ ਤਾਂ ਕਿ ਅਗਲੇ ਸਾਲ, ਜਿਸ ਦਾ ਬਜਟ ਪੇਸ਼ ਹੋਇਆ ਹੈ ਅਤੇ ਬਹਿਸ ਹੋ ਰਹੀ ਹੈ, ਤਰੱਕੀ ਹੋਰ ਵੀ ਤੇਜ਼ ਹੋ ਸਕੇ । ਕਰਤਾਰਪੁਰ ਤੋਂ ਮਾਨਯੋਗ ਮੈਂਬਰ ਮਾਸਟਰ ਗੁਰਬੰਤਾ ਸਿੰਘ ਜੀ ਨੇ ਕੁਝ ਚੰਗੇ ਸੁਝਾ ਦਿੱਤੇ ਹਨ ਅਤੇ ਇਸ ਗੱਲ ਵਲ ਧਿਆਨ ਦਿਵਾਇਆ ਹੈ ਕਿ ਜਿਸ ਤਰ੍ਹਾਂ ਹਰੀਜਨਾਂ ਨੂੰ ਬਾਕੀ ਸਾਰੀਆਂ ਸਰਵਿਸਿਜ਼ ਵਿਚ ਨੁਮਾਇੰਦਗੀ ਮਿਲਦੀ ਹੈ, ਰਿਜ਼ਰਵੇਸ਼ਨ ਹੈ, ਇਸੇ ਤਰ੍ਹਾਂ ਐਜੂਕੇਸ਼ਨ ਬੋਰਡ ਵਿਚ ਅਤੇ ਕੋਆਪਰੇਟਿਵ ਅਦਾਰਿਆਂ ਵਿਚ ਵੀ ਇਹ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਸਰਦਾਰ ਦਰਸ਼ਨ ਸਿੰਘ ਕੇ.ਪੀ. ਅਤੇ ਮੇਰੇ ਕੁਝ ਹੋਰ ਸਾਥੀਆਂ ਨੇ ਇਸ ਦਾ ਜ਼ਿਕਰ ਕੀਤਾ ਹੈ । ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਬਾਰੇ ਫੈਸਲਾ ਕਰ ਲਿਆ ਹੈ ਅਤੇ ਕੋਆਪ੍ਰੇਟਿਵ ਮਹਿਕਮੇ ਦੇ ਰਜਿਸਟਰਾਰ

[ਵਿੱਤ ਮੰਤਰੀ]

ਨੇ ਮਾਰਕਫੈਡ, ਅਪੈਕਸ ਕੋਆਪਰੇਟਿਵ ਸੋਸਾਇਟੀਆਂ ਨੂੰ ਇਹ ਇਨਸਟਰੱਕਸ਼ਨਜ਼ ਇਸ਼ੂ ਕਰ ਦਿੱਤੀਆਂ ਹਨ ਅਤੇ ਗੌਰਮਿੰਟ ਵਲੋਂ ਇਸ ਕਿਸਮ ਦੇ ਅਦਾਰਿਆਂ ਨੂੰ ਅਤੇ ਸਕੂਲ ਐਜੂਕੇਸ਼ਨ ਬੋਰਡ ਨੂੰ ਇਹ ਇਨਸਟਰੱਕਸ਼ਨਜ਼ ਦਿੱਤੀਆਂ ਗਈਆਂ ਹਨ ਕਿ ਹਰੀਜਨਾਂ ਨੂੰ ਨੁਮਾਇੰਦਗੀ ਜਿਸ ਤਰ੍ਹਾਂ ਹੋਰ ਸਰਵਿਸਿਜ਼ ਵਿਚ ਦਿੱਤੀ ਜਾਂਦੀ ਹੈ, ਇਥੇ ਵੀ ਦਿਤੀ ਜਾਵੇ । ਮੈਂ ਇਹ ਅਰਜ਼ ਕੀਤੀ ਸੀ ਕਿ ਸਰਕਾਰ ਇਸ ਤੇ ਬੜੀ ਸੰਜੀਦਗੀ ਨਾਲ ਵਿਚਾਰ ਕਰ ਰਹੀ ਹੈ ਕਿ ਹਰੀਜਨਾਂ ਦੀ ਆਬਾਦੀ ਦੇ ਮੁਤਾਬਿਕ ਜਿਹੜੀ ਮੌਜੂਦਾ ਰਿਜ਼ਰਵੇਸ਼ਨ ਹੈ ਇਸ ਨੂੰ ਵੀ ਵਧਾਇਆ ਜਾਵੇ ਅਤੇ ਮੈਂ ਕੁਝ ਦਿਨਾਂ ਵਿਚ ਇਸ ਬਾਰੇ ਸਰਕਾਰ ਵਲੋਂ ਐਲਾਨ ਵੀ ਕਰਾਂਗਾ ਅਤੇ ਸਰਕਾਰ ਇਸ ਗੱਲ ਵਲ ਪੂਰਾ ਧਿਆਨ ਦੇ ਰਹੀ ਹੈ ਕਿ ਹਰੀਜਨਾਂ, ਬੈਕਵਰਡ ਕਲਾਸਾਂ ਅਤੇ ਪਛੜੇ ਹੋਏ ਲੋਕਾਂ ਨੂੰ ਸਾਰੇ ਅਦਾਰਿਆਂ ਵਿਚ ਪੂਰੀ ਨੁਮਾਇੰਦਗੀ ਦਿੱਤੀ ਜਾਵੇ । ਮੇਰੇ ਕੁਝ ਸਾਥੀਆਂ ਨੇ ਮੈਡੀਕਲ ਕਾਲਜਿਜ਼ ਦੇ ਬਾਰੇ ਵਿਚ ਵੀ ਜ਼ਿਕਰ ਕੀਤਾ ਹੈ । ਇਸ ਬਾਰੇ ਵਿਚ ਸਾਡੀ ਇਹ ਰਾਏ ਸੀ ਕਿ ਨੰਬਰਾਂ ਦੇ ਹਿਸਾਬ ਨਾਲ ਜਿਹੜੀ ਰਿਜ਼ਰਵੇਸ਼ਨ ਮੈਡੀਕਲ ਕਾਲਜਾਂ ਵਿਚ ਹਰੀਜਨਾਂ ਨੂੰ ਦਿੱਤੀ ਜਾਂਦੀ ਹੈ, ਇਹ ਨੰਬਰ 50% ਦੀ ਥਾਂ ਤੇ 45% ਕੀਤੇ ਜਾਣ ਅਤੇ ਜਿਹੜੀਆਂ ਹਰੀਜਨਾਂ ਲਈ 20 ਸੀਟਾਂ ਰਖੀਆਂ ਹਨ ਉਹ ਪੁਰ ਹੋ ਜਾਣ । ਅਸੀਂ ਇਸ ਬਾਰੇ ਯੂਨੀਵਰਸਿਟੀਆਂ ਨੂੰ ਲਿਖਿਆ ਪਰ ਯੂਨੀਵਰਸਿਟੀਆਂ ਨੇ ਉਸ ਨੂੰ ਮਨਜ਼ੂਰ ਨਹੀਂ ਕੀਤਾ । ਮੈਂ ਫਿਰ ਦੁਬਾਰਾ ਯੂਨੀਵਰਸਿਟੀਆਂ ਨੂੰ ਮੂਵ ਕੀਤਾ ਹੈ ਕਿ ਹਰੀਜਨਾਂ ਨੂੰ ਮੈਡੀਕਲ ਕਾਲਜ ਵਿਚ ਦਾਖਲਾ ਦੇਣ ਲਈ ਇਹ ਨੰਬਰ 45% ਕੀਤੇ ਜਾਣ । ਪਹਿਲਾਂ 20 ਸੀਟਾਂ ਵਿਚ 10—12 ਹੀ ਭਰਦੀਆਂ ਹਨ ਅਤੇ ਬਾਕੀ ਜਨਰਲ ਕੋਟੇ ਨੂੰ ਸਰੰਡਰ ਕਰਨੀਆਂ ਪੈਂਦੀਆਂ ਹਨ ।

ਜਿਥੋਂ ਤਕ ਯੂਨੀਵਰਸਿਟੀਆਂ ਦਾ ਸਵਾਲ ਹੈ, ਇਹ ਅਟਾਨਮਸ ਬਾਡੀਜ਼ ਹਨ । ਸ਼ਿਖਸ਼ਾ ਮੰਤਰੀ ਨਾਲ ਮੇਰੀ ਹੁਣੇ ਗੱਲ ਹੋਈ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਯੂਨੀਵਰਸਿਟੀਆਂ ਨੂੰ ਕਹਾਂਗੇ ਕਿ ਉਹ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇਣ ਬਾਰੇ ਪੂਰਾ ਖਿਆਲ ਰਖਣ, ਲੇਕਿਨ ਮੈਰਿਟ ਤੇ । ਕਿਉਂਕਿ ਯੂਨੀਵਰਸਿਟੀਆਂ ਦਾ ਕੰਮ ਜਿਹੜਾ ਹੈ ਉਸ ਲਈ ਖ਼ਾਸ ਪੜ੍ਹਾਈ ਦੀ ਲੋੜ ਹੈ । ਅਸੀਂ ਉਨ੍ਹਾਂ ਨੂੰ ਇਹ ਹਦਾਇਤ ਕਰਾਂਗੇ ਕਿ ਜਿਹੜੇ ਹਰੀਜਨ ਉਸ ਕਾਬਲੀਅਤ ਦੇ ਮਿਲਣ ਉਨ੍ਹਾਂ ਨੂੰ ਤੁਸੀਂ ਜ਼ਰੂਰ ਰਖੋ ਤਾਂ ਕਿ ਯੂਨੀਵਰਸਿਟੀਆਂ ਦਾ ਸਟੈਂਡਰਡ ਵੀ ਮੇਨਟੇਨ ਰਹੇ । ਮਾਸਟਰ ਜੀ ਨੇ ਉਸ ਦਿਨ ਜ਼ਿਕਰ ਕੀਤਾ ਸੀ ਪਰ ਮੈਂ ਉਸ ਦਾ ਜਵਾਬ ਨਹੀਂ ਸੀਂ । ਦੇ ਸਕਿਆ । ਸਕਿਉਰਿਟੀ ਆਫ਼ ਸਰਵਿਸ ਟੂ ਦੀ ਟੀਚਰਜ਼ ਬੜੀ ਭਾਰੀ ਮੰਗ ਸੀ ਅਤੇ ਇਸ ਲਈ ਬੜੀ ਐਜੀਟੇਸ਼ਨ ਹੋਈ ਸੀ । ਮੈਂ ਇਸ ਦਾ ਦੂਜਾ ਪਹਿਲੂ ਮਾਸਟਰ ਜੀ ਦੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ । ਦੂਸਰਾ ਪਹਿਲੂ ਇਹ ਹੈ ਕਿ ਜਦੋਂ ਮਰਜ਼ੀ ਕੋਈ ਮੈਨੇਜਮੈਂਟ ਪ੍ਰਾਈਵੇਟ ਸਕੂਲ ਦੀ ਆਪਣੇ ਟੀਚਰ ਨੂੰ ਕੱਢ ਦੇਵੇ, ਅੰਗੂਠਾ ਜ਼ਿਆਦਾ ਤੇ ਲਗਵਾਵੇ ਅਤੇ ਤਨਖਾਹ ਥੋੜ੍ਹੀ ਦੇਵੇ । ਇਹ ਬੜੀ ਭਾਰੀ ਖ਼ਾਮੀ ਸੀ ਜਿਸ ਕਰਕੇ ਇਹ ਬਿਲ ਲਿਆਂਦਾ ਗਿਆ ਸੀ । ਇਸ ਬਿਲ ਰਾਹੀਂ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਸਿਕਿਉਰਿਟੀ ਤਾਂ ਦੇ ਦਿੱਤੀ ਗਈ ਪਰ ਕੋਡ ਆਫ ਕੰਡਕਟ ਕੋਈ ਨਹੀਂ ਬਣਾਇਆ । ਮੇਰੀ ਇਸ ਬਾਰੇ ਵੀ ਐਜੂਕੇਸ਼ਨ ਮਨਿਸਟਰ ਨਾਲ ਗੱਲ ਹੋਈ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਬਾਕਾਇਦਾ ਤੌਰ ਤੇ ਕੋਡ ਆਫ ਕੰਡਕਟ ਸਰਕੂਲੇਟ ਕਰ ਦਿਆਂਗੇ ਤਾਂ ਕਿ ਇਸ ਕਾਨੂੰਨ ਦੇ ਮੁਤਾਬਿਕ ਜਿਹੜੇ ਰਾਈਟ ਮਿਲੇ ਹਨ ਉਨ੍ਹਾਂ ਦਾ ਮਿਸਯੂਜ਼ ਨਾ ਕੀਤਾ ਜਾਵੇ । ਗੁਲਸ਼ਨ ਸਾਹਿਬ ਤਾਂ ਆਪਣੇ ਕਿਸਮ ਦੀਆਂ ਗੱਲਾਂ ਕਰਦੇ ਹਨ । ਉਨ੍ਹਾਂ ਨੇ ਬਜਾਏ ਐਪਰੋਪਰੀਏਸ਼ਨ ਬਿਲ ਤੇ ਬੋਲਣ ਦੇ ਪੰਜਾਬੀ ਅਤੇ ਹਿੰਦੀ ਦਾ ਸਵਾਲ ਉਠਾਉਣ ਦੀ ਕੋਸ਼ਿਸ਼ ਕੀਤੀ ਹੈ ਜਿਹੜਾ ਕਿ ਅੱਜ ਪੰਜਾਬ ਵਿਚ ਉਠ ਨਹੀਂ ਸਕਦਾ।

ਅਜ ਕੋਈ ਵੀ ਕੋਸ਼ਿਸ਼ ਕਰ ਲਵੇ ਪਰ ਹਿੰਦੂ ਸਿੱਖ ਅਤੇ ਹਿੰਦੀ ਪੰਜਾਬੀ ਦੀ ਲੜਾਈ ਪੰਜਾਬ ਵਿਚ ਨਹੀਂ ਕਰਵਾ ਸਕਦਾ । ਇਨ੍ਹਾਂ ਨੇ ਕਾਫੀ ਤਮਾਸ਼ਾ ਕੀਤਾ । ਜਦੋਂ ਵੀ ਕੁਰਸੀ ਦਾ ਮੌਕਾ ਆਇਆ ਤਾਂ ਇਹ ਇੱਕ ਦਮ ਇਕੱਠੇ ਹੋ ਗਏ ਅਤੇ ਸਾਰੇ ਪੰਜਾਬੀ ਸਮਝ ਗਏ ਕਿ ਇਨ੍ਹਾਂ ਦਾ ਮੰਤਵ ਸਿਰਫ ਕੁਰਸੀ ਦਾ ਹੈ ਅਤੇ ਹਿੰਦੀ ਜਾਂ ਪੰਜਾਬੀ ਨਾਲ ਇਨ੍ਹਾਂ ਨੂੰ ਕੋਈ ਪਿਆਰ ਨਹੀਂ ।

**ਸਰਦਾਰ ਜਸਦੇਵ ਸਿੰਘ ਸੰਧੂ** : * * * * * (ਸ਼ੋਰ) (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਵਿੱਤ ਮੰਤਰੀ** : ਮੈਂ ਨਿਹਾਇਤ ਅਦਬ ਨਾਲ ਇਨ੍ਹਾਂ ਦੀ ਸੇਵਾ ਵਿਚ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਲਛਮਣ ਸਿੰਘ ਗਿੱਲ ਦੀ ਸਰਕਾਰ ਸੀ, ਉਦੋਂ ਜਿਹੜੇ ਮੇਰੇ ਸਾਥੀ ਕਾਂਗਰਸ ਵਾਲੇ ਇਥੇ ਬੈਠੇ ਹਨ ਇਨ੍ਹਾਂ ਕਿਹਾ ਸੀ ਕਿ ਪੰਜਾਬ ਦੀ ਜ਼ਬਾਨ ਪੰਜਾਬੀ ਡਿਕਲੇਅਰ ਕੀਤੀ ਜਾਵੇ ਅਤੇ ਆਫੀਸ਼ਲ ਲੈਂਗੂਏਜ ਬਣਾਈ ਜਾਵੇ । ਅੱਜ ਇਨ੍ਹਾਂ ਦੇ ਹੱਥੋਂ ਹਥਿਆਰ ਨਿਕਲ ਗਿਆ ਹੈ । ਇਨ੍ਹਾਂ ਨੂੰ ਅਫਸੋਸ ਹੈ ਕਿ ਪੰਜਾਬੀ ਸੂਬਾ ਬਣ ਗਿਆ ਅਤੇ ਪੰਜਾਬੀ ਜ਼ਬਾਨ ਨੂੰ ਰਾਜ ਸਿੰਘਾਸਣ ਮਿਲ ਗਿਆ । ਹੁਣ ਇਨ੍ਹਾਂ ਕੋਲ ਕੋਈ ਹੈਂਡਲ ਨਹੀਂ ਹੈ । ਮੈਂ ਨਿਹਾਇਤ ਅਦਬ ਨਾਲ ਤੁਹਾਡੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬੀ ਦਾ ਮਾਣ ਅਤੇ ਇੱਜ਼ਤ ਇਸ ਸੂਬੇ ਵਿਚ ਆਫੀਸ਼ਲ ਤੌਰ ਤੇ ਵੀ ਅਤੇ ਗੈਰ ਆਫੀਸ਼ਲ ਤੌਰ ਤੇ ਵੀ ਮੁਕੰਮਲ ਹੋਵੇਗੀ ਕਿਉਂਕਿ ਇਹ ਸਾਡੀ ਸਾਰਿਆਂ ਦੀ ਜ਼ਬਾਨ ਹੈ । ਲੇਕਿਨ ਜਿਥੋਂ ਤਕ ਹਿੰਦੀ ਦਾ ਸੁਆਲ ਹੈ ਇਹ ਦੇਸ਼ ਦੀ ਭਾਸ਼ਾ ਹੈ, ਨੈਸ਼ਨਲ ਲੈਂਗੂਏਜ ਹੈ ਅਤੇ ਕੋਈ ਵੀ ਪੰਜਾਬੀ ਨਹੀਂ ਚਾਹਵੇਗਾ ਕਿ ਉਸ ਨੂੰ ਹਿੰਦੀ ਦੀ ਪੂਰੀ ਜਾਣਕਾਰੀ ਨਾ ਹੋਵੇ ਅਤੇ ਇਸ ਵਿਚ ਪ੍ਰੋਫੀਸ਼ੈਂਟ ਨਾ ਹੋਵੇ ਅਤੇ ਪੰਜਾਬੀ ਹਿੰਦੁਸਤਾਨ ਦੀਆਂ ਸਰਵਿਸਿਜ਼, ਜਿਵੇਂ ਕਿ ਆਈ.ਏ.ਐਸ. ਅਕਾਊਂਟਸ ਸਰਵਿਸ, ਆਈ.ਪੀ.ਐਸ. ਵਿਚ ਇਸ ਕਰਕੇ ਦੂਜੇ ਸੂਬਿਆਂ ਦੇ ਮੁਕਾਬਲੇ ਮਾਰ ਖਾ ਜਾਵੇ ਕਿ ਉਸ ਨੂੰ ਹਿੰਦੀ ਦੀ ਉਤਨੀ ਨਾਲਜ ਨਹੀਂ ਜਿੰਨੀ ਕਿ ਦੂਜਿਆਂ ਸੂਬਿਆਂ ਵਿਚ ਹੈ । ਇਸ ਕਰਕੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹਿੰਦੀ ਦੀ ਤਰੱਕੀ ਇਸ ਸੂਬੇ ਵਿਚ ਹੋਵੇਗੀ ਅਤੇ ਮੈਕਸੀਮੱਮ ਰੁਪਿਆ ਖਰਚ ਕਰੇਗੀ ਤਾਂ ਕਿ ਪੰਜਾਬੀ ਇਸ ਕਾਬਲ ਬਣ ਜਾਣ ਕਿ ਉਹ ਦੂਜੇ ਸੂਬਿਆਂ ਦਾ ਹਿੰਦੀ ਵਿਚ ਮੁਕਾਬਲਾ ਕਰ ਸਕਣ ਅਤੇ ਜ਼ਿਆਦਾ ਨੰਬਰ ਲੈ ਸਕਣ । ਮੈਂ ਆਪਣੇ ਸਾਥੀ ਸਰਦਾਰ ਉਮਰਾਓ ਸਿੰਘ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਸੋਚ ਸਮਝ ਕੇ ਇਹ ਫੈਸਲਾ ਕੀਤਾ ਹੈ ਕਿ ਮੈਟਰੀਕੁਲੇਸ਼ਨ ਦੇ ਇਮਤਿਹਾਨ ਵਿਚ ਪੰਜਾਬੀ ਦੇ ਨਾਲ ਹਿੰਦੀ ਦਾ ਸਬਜੈਕਟ ਵੀ ਜ਼ਰੂਰੀ ਹੋਵੇ ਤਾਂ ਕਿ ਹਰ ਪੰਜਾਬੀ ਹਿੰਦੀ ਨੂੰ ਪੜ੍ਹਨ ਲੱਗ ਜਾਵੇ ਅਤੇ ਉਸ ਨੂੰ ਪੰਜਾਬੀ ਦੇ ਨਾਲ ਹਿੰਦੀ ਦੀ ਵੀ ਪੂਰੀ ਜਾਣਕਾਰੀ ਹੋਵੇ । (ਵਿਘਨ) ਤੁਸੀਂ ਐਕਸਪਰਟ ਬਣ ਜਾਵੋ ਅਦਰਵਾਈਜ਼ ਤੁਹਾਨੂੰ ਬਾਹਰ ਕਿਸੇ ਨੇ ਪੁੱਛਣਾ ਨਹੀਂ ਹੈ । ਨਾ ਕਾਰੋਬਾਰ ਵਿਚ ਅਤੇ ਨਾ ਨੌਕਰੀਆਂ ਵਿਚ ਤੁਸੀਂ ਇਸ ਕਰਕੇ ਪਿੱਛੇ ਨਾ ਰਹੋ ਕਿਉਂਕਿ ਤੁਸੀਂ ਹਿੰਦੀ ਨਹੀਂ ਪੜ੍ਹੀ । ਇਸ ਲਈ ਗੁਲਸ਼ਨ ਜੀ ਨੂੰ ਇਸ ਗੱਲ ਦੀ ਤਲਖੀ ਨਹੀਂ ਹੋਣੀ ਚਾਹੀਦੀ । ਸਾਰੇ ਹਾਊਸ ਨੂੰ ਇਸ ਗੱਲ ਦਾ ਮਾਣ ਹੈ ਕਿ ਅਸੀਂ ਪੰਜਾਬੀ ਦੇ ਨਾਲ ਨਾਲ ਹੀ ਹਿੰਦੀ ਨੂੰ ਪਿੱਛੇ ਨਹੀਂ ਰਹਿਣ ਦੇਵਾਂਗੇ । ਇਹ ਭਾਵੇਂ ਅੱਜ ਬਾਹਰ ਵੀ ਲੋਕਾਂ ਨੂੰ ਸੁਣਾਉਣ ਤਾਂ

*Expunged as ordered by the Chair.

[ਵਿੱਤ ਮੰਤਰੀ]

ਉਹ ਵੀ ਨਹੀਂ ਸੁਣਨਗੇ ਕਿਉਂਕਿ ਉਹ ਜਾਣਦੇ ਹਨ ਕਿ ਇਨ੍ਹਾਂ ਭਰਾਵਾਂ ਦਾ ਪੰਜਾਬੀ ਨਾਲ ਪਿਆਰ ਨਹੀਂ ਹੈ ਇਨ੍ਹਾਂ ਦਾ ਤਾਂ ਸਿੰਘਾਸਨ ਨਾਲ ਹੀ ਪਿਆਰ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬੀ ਔਰ ਹਿੰਦੀ ਦੋਨੋਂ ਹੀ ਭੈਣਾਂ ਹਨ। ਇਕ ਸੂਬੇ ਦੀਂ ਜ਼ਬਾਨ ਹੈ ਔਰ ਦੂਸਰੀ ਸਾਰੇ ਹਿੰਦੋਸਤਾਨ ਦੀ ਜ਼ਬਾਨ ਹੈ। ਲੇਕਿਨ ਗੁਲਸ਼ਨ ਜੀ ਨੇ ਕਿਹਾ ਹੈ ਕਿ ਪੰਜਾਬੀ ਸੂਬੇ ਨੂੰ ਛੋਟਾ ਕਿਉਂ ਕੀਤਾ ਗਿਆ ਔਰ ਉਨ੍ਹਾਂ ਨੇ ਹੁਕਮ ਸਿੰਘ ਕਮੇਟੀ ਦਾ ਵੀ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਹਾਊਸ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਹੁਕਮ ਸਿੰਘ ਕਮੇਟੀ ਬਣੀ ਸੀ ਉਹ ਉਸ ਸਮੇਂ ਦੇ ਪ੍ਰਧਾਨ ਮੰਤਰੀ ਜੀ ਦੇ ਕਹਿਣ ਤੇ ਬਣੀ ਸੀ ਔਰ ਹਾਈ ਕਮਾਂਡ ਦੇ ਫੈਸਲੇ ਦੇ ਮੁਤਾਬਿਕ ਬਣੀ ਸੀ। ਉਨ੍ਹਾਂ ਨੇ ਇਹ ਫੈਸਲਾ ਕੀਤਾ ਸੀ ਕਿ ਪੰਜਾਬੀ ਬੋਲਣ ਵਾਲੇ ਇਲਾਕੇ ਜਿਤਨੇ ਵੀ ਹਨ ਉਨ੍ਹਾਂ ਦਾ ਪੰਜਾਬੀ ਸੂਬਾ ਬਣਾਇਆ ਜਾਵੇ ਔਰ ਉਸ ਦੇ ਬਾਅਦ ਇਕ ਕਮਿਸ਼ਨ ਬਣਾਇਆ ਗਿਆ ਕਿ ਉਹ ਈਅਰਮਾਰਕ ਕਰੇ। ਉਹ ਪੰਜਾਬ ਦੇ ਨਕਸ਼ੇ ਉਪਰ ਪੈਨਸਲ ਲਗਾਵੇ ਔਰ ਦੱਸੇ ਕਿ ਕਿਹੜਾ ਪੰਜਾਬੀ ਬੋਲਦਾ ਇਲਾਕਾ ਹੈ।

ਡਿਪਟੀ ਸਪੀਕਰ ਸਾਹਿਬ, ਉਸ ਸਮੇਂ ਮੈਂ ਸਾਰੀਆਂ ਪਾਰਟੀਆਂ ਦੀ ਇਕ ਮੀਟਿੰਗ ਕੀਤੀ ਸੀ ਔਰ ਅਸੀਂ ਇਕ ਮੈਮੋਰੈਂਡਮ ਉਸ ਕਮਿਸ਼ਨ ਨੂੰ ਦਿਤਾ ਸੀ। ਉਸ ਵੇਲੇ ਮੈਂ ਕਿਹਾ ਸੀ ਕਿ ਸ਼ਰੋਮਣੀ ਅਕਾਲੀ ਦਲ ਨੂੰ ਵੀ ਆਪਣਾ ਮੈਮੋਰੈਂਡਮ ਦੇਣਾ ਚਾਹੀਦਾ ਹੈ। ਔਰ ਉਸ ਨੂੰ ਦੱਸਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਪੰਜਾਬੀ ਬੋਲਦੇ ਇਲਾਕੇ ਹਨ। ਮੈਂ ਸ਼ਰੋਮਣੀ ਅਕਾਲੀ ਦਲ ਦੇ ਪ੍ਰਧਾਨ ਨੂੰ ਵੀ ਮਿਲ ਕੇ ਬੇਨਤੀ ਕੀਤੀ ਸੀ ਕਿ ਤੁਸੀਂ ਵੀ ਮੈਮੋਰੈਂਡਮ ਦਿਓ ਜਿਸ ਤਰ੍ਹਾਂ ਕਿ ਅਸੀਂ ਸਾਰੀਆਂ ਪਾਰਟੀਆਂ ਨੇ ਦਿਤਾ ਹੈ. ਡਿਪਟੀ ਸਪੀਕਰ ਸਾਹਿਬ, ਉਹ ਕਿਤਾਬ ਛਪੀ ਹੋਈ ਹੈ। ਔਰ ਉਹ ਕਿਤਾਬ ਅਸੈਂਬਲੀ ਦੀ ਲਾਇਬਰੇਰੀ ਵਿਚ ਪਈ ਹੈ। ਡਿਪਟੀ ਸਪੀਕਰ ਸਾਹਿਬ, ਅਕਾਲੀ ਦਲ ਨੇ ਕੋਈ ਵੀ ਮੈਮੋਰੈਂਡਮ ਨਹੀਂ ਦਿਤਾ ਕਿਉਂਕਿ ਉਹ ਤਾਂ ਚਾਹੁੰਦੇ ਸੀ ਕਿ ਕਾਂਗੜਾ ਵੀ ਨਿਕਲ ਜਾਏ ਅਬੋਹਰ ਔਰ ਫਾਜ਼ਿਲਕਾ ਵੀ ਨਿਕਲ ਜਾਏ। ਹੁਣ ਸੰਧੂ ਸਾਹਿਬ ਮੇਰੇ ਇਲਾਕੇ ਵਿਚ ਸਪੀਚ ਕਰਕੇ ਆਏ ਹਨ ਕਿ ਜਿਹੜਾ ਇਲਾਕਾ ਰਹਿ ਗਿਆ ਹੈ ਉਹ ਵੀ ਸਮਝੋ ਕਿ ਹਰਿਆਣੇ ਨੂੰ ਚਲਾ ਗਿਆ ਹੈ। (ਵਿਘਨ) ਪਰ ਡਿਪਟੀ ਸਪੀਕਰ ਸਾਹਿਬ, ਹਿਸਟਰੀ ਇਸ ਗੱਲ ਦੀ ਗਵਾਹ ਹੈ ਕਿ ਸ਼ਿਮਲਾ, ਕੁਲੂ, ਕਾਂਗੜਾ, ਗੁਲਾ, ਸਰਸਾ ਜਾਂ ਹੋਰ ਜਿਹੜੇ ਪੰਜਾਬੀ ਬੋਲਦੇ ਇਲਾਕੇ ਹਨ ਜਿਹੜੇ ਹਰਿਆਣੇ ਵਿਚ ਸ਼ਾਮਲ ਹਨ ਉਹ ਕਿਉਂ ਹਨ ? ਉਨ੍ਹਾਂ ਨੂੰ ਪੰਜਾਬ ਵਿਚੋਂ ਕਢਾਉਣ ਵਾਲਾ ਕੌਣ ਹੈ। ਡਿਪਟੀ ਸਪੀਕਰ ਸਾਹਿਬ, ਉਹ ਇਹ ਲੋਕ ਹੀ ਹਨ। (ਵਿਘਨ) (ਥੰਪਿੰਗ) (ਸ਼ੋਰ) ਇਸ ਗੱਲ ਦੀ ਹਿਸਟਰੀ ਹੀ ਗਵਾਹ ਹੈ। ਡਿਪਟੀ ਸਪੀਕਰ ਸਾਹਿਬ, ਬਾਊਂਡਰੀ ਕਮਿਸ਼ਨ ਬਣਾਇਆ ਗਿਆ, ਫੈਸਲਾ ਆ ਗਿਆ ਔਰ ਫੈਸਲੇ ਦੇ ਆਉਣ ਤੋਂ ਬਾਅਦ ਸਾਰਾ ਪੰਜਾਬ ਜਾਣਦਾ ਹੈ ਕਿ ਇਨ੍ਹਾਂ ਨੇ ਕੀ ਕੀਤਾ। ਔਰ ਜਦੋਂ ਸਾਡਾ ਬਿਆਨ ਅਖਬਾਰਾਂ ਵਿਚ ਆਇਆ ਤਾਂ ਸਰਦਾਰ ਗੁਰਨਾਮ ਸਿੰਘ ਜੀ ਨੇ ਸਾਰੇ ਹੀ ਡਿਪਟੀ ਕਮਿਸ਼ਨਰਾਂ ਨੂੰ ਲਿਖਿਆ ਕਿ ਦੀਪ-ਮਾਲਾ ਨਾ ਕੀਤੀ ਜਾਵੇ। ਉਨ੍ਹਾਂ ਨੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਚਿੱਠੀਆਂ ਲਿਖੀਆਂ ਕਿਉਂਕਿ ਡਰ ਸੀ ਕਿ ਲਾਠੀ ਚਾਰਜ ਨਾ ਕਰਨਾ ਪੈ ਜਾਵੇ (ਵਿਘਨ) ਇਸ ਦਾ ਸਬੂਤ ਡਿਪਟੀ ਸਪੀਕਰ ਸਾਹਿਬ, ਸਾਡੀ ਐਡਮਨਿਸਟਰੇਸ਼ਨ ਪਾਸ ਹੈ ਔਰ ਜੇਕਰ ਇਹ ਚਾਹੁੰਦੇ ਹਨ ਤਾਂ ਮੈਂ ਪੇਸ਼ ਕਰ ਸਕਦਾ ਹਾਂ। ਲੇਕਿਨ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਦਿਮਾਗ ਵਿਚ ਇਹ ਗੱਲ ਨਹੀਂ ਹੈ ਕਿ ਪੰਜਾਬ ਛੋਟਾ ਹੈ ਜਾਂ ਵੱਡਾ ਹੈ ਇਨ੍ਹਾਂ ਦੇ ਤਾਂ ਦਿਮਾਗ ਵਿਚ ਹੋਰ ਹੀ ਗੱਲ ਹੈ। ਇਹ ਤਾਂ ਚਾਹੁੰਦੇ ਹਨ ਕਿ ਭਾਵੇਂ ਇਕੱਲਾ ਅੰਮ੍ਰਿਤਸਰ ਹੀ ਰਹਿ ਜਾਵੇ ਲੇਕਿਨ ਹਕੂਮਤ ਇਨ੍ਹਾਂ ਦੀ ਹੋਵੇ।

ਡਿਪਟੀ ਸਪੀਕਰ ਸਾਹਿਬ, ਹੁਣ ਇਨ੍ਹਾਂ ਨੂੰ ਹੋਸ਼ ਆਈ ਹੈ ਕਿ ਪਹਾੜੀ ਇਲਾਕਾ ਵੀ ਚਲਾ ਗਿਆ। ਮੈਦਾਨੀ ਵੀ ਥੋਹੜਾ ਹੋ ਗਿਆ ਔਰ ਜੰਗਲ ਵੀ ਚਲੇ ਗਏ। ਹੁਣ ਇਨ੍ਹਾਂ ਨੂੰ ਜੰਗਲਾਂ ਦੀ ਲੋੜ ਵੀ ਮਹਿਸੂਸ ਹੋਣ ਲੱਗ ਪਈ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਸਪੀਚ ਵਿਚ ਇਹ ਮੰਨਿਆ ਹੈ ਕਿ ਸਾਨੂੰ ਦੁੱਖ ਹੈ ਕਿ ਪੰਜਾਬ ਛੋਟਾ ਹੋ ਗਿਆ ਹੈ। ਹੁਣ ਤਾਂ ਦੁੱਖ ਮਹਿਸੂਸ ਇਨ੍ਹਾਂ ਸਾਰਿਆਂ ਨੂੰ ਹੀ ਹੋਣਾ ਹੈ। ਅਸਲੀਅਤ ਤੋਂ ਕੋਈ ਵੀ ਮੂੰਹ ਨਹੀਂ ਮੋੜ ਸਕਦਾ। ਡਿਪਟੀ ਸਪੀਕਰ ਸਾਹਿਬ, ਹਿਸਟੋਰੀਅਨ ਲਿਖੇਗਾ ਕਿ ਜਦੋਂ ਵੀ ਇਨ੍ਹਾਂ ਦੇ ਲੀਡਰਾਂ ਨੇ ਮਰਨ ਵਰਤ ਰਖਿਆ, ਜਾਂ ਭੁਖ ਹੜਤਾਲ ਕੀਤੀ ਕੋਈ ਨਾ ਕੋਈ ਇਲਾਕਾ ਇਥੋਂ ਗਿਆ। ਔਰ ਹੁਣ ਇਹ ਕੀ ਕਰਦੇ ਹਨ, ਇਹ ਸੱਭ ਦੇ ਸਾਹਮਣੇ ਹੈ। ਡਿਪਟੀ ਸਪੀਕਰ ਸਾਹਿਬ, ਉਹ ਲੀਡਰ ਸੰਤ ਫਤਿਹ ਸਿੰਘ ਜੀ ਔਰ ਸੰਤ ਚੰਨਣ ਸਿੰਘ ਜੀ ਜਿਨ੍ਹਾਂ ਨੇ ਕਿ ਦਸ ਪੁਆਇੰਟ ਪ੍ਰੋਗਰਾਮ ਛਾਪਿਆ ਸੀ ਜਦੋਂ ਅਸੀਂ ਬਾਦਲ ਸਾਹਿਬ ਦੀ ਵਜ਼ਾਰਤ ਨੂੰ ਰਖਣ ਦਾ ਫੈਸਲਾ ਕੀਤਾ ਸੀ, ਔਰ ਫ਼ੈਸਲਾ ਕੀਤਾ ਸੀ ਕਿ ਇਸ ਨੂੰ ਗਿਰਾਉਣਾ ਨਹੀਂ ਹੈ। ਉਸ ਸਮੇਂ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਦੇਸ਼ ਦੇ ਨਾਲ ਹਾਂ ਔਰ ਅਜਿਹਾ ਕੋਈ ਵੀ ਰੈਜ਼ੋਲਿਊਸ਼ਨ ਪਾਸ ਨਹੀਂ ਕਰਾਂਗੇ ਜਿਹੜਾ ਕਿ ਦੇਸ਼ ਦੇ ਖਿਲਾਫ ਹੋਵੇ। ਜਿਸ ਤਰ੍ਹਾਂ ਕੈਨੇਡੀਅਨ ਸਾਹਿਬ ਨੇ ਕਿਹਾ ਹੈ, ਅਸੀਂ ਸਰਮਾਏਦਾਰਾਂ ਦੇ ਨਾਲ ਨਹੀਂ ਹਾਂ। ਸੰਤ ਫਤਿਹ ਸਿੰਘ ਜੀ ਅਤੇ ਸੰਤ ਚੰਨਣ ਸਿੰਘ ਜਿਹੇ ਤਾਂ ਲੀਡਰ ਚਲੇ ਗਏ ਹਨ ਪਰ ਡਿਪਟੀ ਸਪੀਕਰ ਸਾਹਿਬ, ਬਦਕਿਸਮਤੀ ਸਾਡੀ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, ਬਦਕਿਸਮਤੀ ਤਾਂ ਸਾਡੀ ਹੈ ਕਿ ਉਹ ਵੀ ਇਨ੍ਹਾਂ ਦੀ ਲੜਾਈ ਤੋਂ ਤੰਗ ਹੋ ਕੇ ਹੀ ਚਲੇ ਗਏ ਹਨ ਔਰ ਜਿਹੜੇ ਉਨ੍ਹਾਂ ਦੀ ਥਾਂ ਹੁਣ ਆ ਗਏ ਹਨ ਉਹ ਕਿਸੇ ਹੋਰ ਹੀ ਗੱਡੀ ਚੜ੍ਹ ਗਏ ਹਨ। ਪਾਕਿਸਤਾਨ, ਬੰਗਲਾ ਦੇਸ਼, ਔਰ ਹਿੰਦੋਸਤਾਨ ਨੂੰ ਇਕੱਠੇ ਕੋਈ ਵੀ ਇਮਪੀਰੀਅਲਿਸਟ ਮੁਲਕ ਨਹੀਂ ਵੇਖਣਾ ਚਾਹੁੰਦਾ। ਉਹ ਤਾਂ ਚਾਲ ਚਲ ਰਹੇ ਹਨ ਕਿ ਕਿਸੇ ਤਰ੍ਹਾਂ ਨਾਲ ਸ਼ਿਮਲਾ ਸਮਝੌਤਾ ਫੇਲ੍ਹ ਹੋ ਜਾਵੇ। ਉਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਉਨ੍ਹਾਂ ਦੇ ਬਾਰਡਰ ਦੇ ਨਾਲ ਲਗਦੇ ਸਾਡੇ ਦੇਸ਼ਾਂ ਵਿਚ ਹਫੜਾ ਦਫੜੀ ਪਈ ਰਹੇ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਅਲਾਇੰਸ ਦਾ ਫ਼ੈਸਲਾ ਹੈ ਕਿ ਗੜ ਬੜ ਫੈਲਾਓ। ਉਹ ਹਫੜਾ ਦਫੜੀ ਫਲਾਉਣ ਲਈ ਹਰ ਕੋਸ਼ਿਸ਼ ਕਰਦੇ ਹਨ।

ਡਿਪਟੀ ਸਪੀਕਰ ਸਾਹਿਬ, ਸਿੱਖ ਗੁਰੂਆਂ ਦੀ ਤਾਰੀਖ ਦੱਸਦੀ ਹੈ ਕਿ ਉਨ੍ਹਾਂ ਨੇ ਜ਼ੁਲਮ ਦੇ ਖ਼ਿਲਾਫ਼ ਲੜਾਈ ਲੜੀ ਔਰ ਕੁਰਬਾਨੀਆਂ ਦਿਤੀਆਂ। ਉਨ੍ਹਾਂ ਨੇ ਹਮਲਾਆਵਰ ਦੇ ਖਿਲਾਫ ਲੜਾਈ ਲੜੀ। ਗੁਰੂ ਗੋਬਿੰਦ ਸਿੰਘ ਜੀ ਨੇ ਕਿਤੇ ਵੀ ਸਿੱਖਾਂ ਲਈ ਲੜਾਈ ਨਹੀਂ ਸੀ ਲੜੀ (ਥੰਪਿੰਗ) ਉਨ੍ਹਾਂ ਨੇ ਸਾਰੇ ਹਿੰਦੋਸਤਾਨ ਲਈ ਲੜਾਈ ਲੜੀ ਸੀ। ਮੈਂ ਸਮਝਦਾ ਹਾਂ ਕਿ ਜੇਕਰ ਇਹ ਗੁਰੂਆਂ ਦੇ ਉਪਦੇਸ਼ਾਂ ਤੇ ਚਲਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਹੋਰ ਕੁਝ ਵੀ ਕਹਿਣ ਦੀ ਲੋੜ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਕਨੇਡੀਅਨ ਸਾਹਿਬ ਨੇ ਰਾਜ ਕਮੇਟੀ ਦਾ ਜ਼ਿਕਰ ਕੀਤਾ ਹੈ। ਮੈਂ ਉਨ੍ਹਾਂ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਇਕ ਲੰਬੀ ਗੱਲ ਹੈ। ਰਾਜ ਕਮੇਟੀ ਦੀ ਰਿਪੋਰਟ ਵਿਚ ਸਾਰੇ ਹਿੰਦੁਸਤਾਨ ਦੇ ਬਾਰੇ ਹੈ। ਪਰ ਨੁਕਤਾਚੀਨੀ ਹੋਈ ਹੈ ਉਸ ਸੈਕਟਰ ਵਿਚੋਂ ਹੋਈ ਹੈ ਜਿਹੜਾ ਕਿ ਆਮ ਕਿਸਾਨ ਹੈ ਔਰ ਜਿਸ ਨੂੰ ਕਿ ਉਸ ਦੀ ਇੰਪਲੀਕੇਸ਼ਨ ਦੀ ਸਮਝ ਨਹੀਂ ਆਈ। ਵੱਡਾ ਜਿਹੜਾ ਕਿਸਾਨ ਹੈ ਉਸ ਨੇ ਛੋਟੇ ਕਿਸਾਨ ਨੂੰ ਰਾਜ ਕਮੇਟੀ ਦੇ ਖਿਲਾਫ ਕੀਤਾ। ਪਰ ਅਸੀਂ ਇਹ ਕੀਤਾ ਹੈ ਕਿ ਜਿਹੜੀਆਂ ਗੱਲਾਂ ਚੰਗੀਆਂ ਹਨ ਉਨ੍ਹਾਂ

[ਵਿਤ ਮੰਤਰੀ]

ਨੂੰ ਐਡਾਪਟ ਕਰੀਏ । ਇਸ ਦਾ ਇਹ ਮਤਲਬ ਨਹੀਂ ਹੈ ਕਿ ਅਸੀਂ ਕੋਈ ਸਰਮਾਏਦਾਰਾਂ ਦੀ ਰਕਸ਼ਾ ਕਰਨਾ ਚਾਹੁੰਦੇ ਹਾਂ । ਸਰਕਾਰ ਆਪਣੀ ਡਿਊਟੀ ਨੂੰ ਪੂਰੀ ਤਰ੍ਹਾਂ ਨਾਲ ਪਛਾਣਦੀ ਹੈ। ਗਿਆਨੀ ਅਰਜਨ ਸਿੰਘ ਜੀ ਨੇ ਕਿਹਾ ਹੈ ਕਿ ਇਸ ਨਾਲ ਕਿਸਾਨ ਮਰ ਗਿਆ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਪਰਚਾਰ ਕਰਦੇ ਸਨ ਕਿ ਲੈਂਡ ਸੀਲਿੰਗ ਆਉਣਾ ਹੀ ਨਹੀਂ ਹੈ । ਇਨ੍ਹਾਂ ਨੇ ਜ਼ਮੀਨ ਦਾ ਕਾਨੂੰਨ ਨਹੀਂ ਲਿਆਉਣਾ, ਇਸ ਤਰ੍ਹਾਂ ਦਾ ਇਹ ਪਰਚਾਰ ਕਰਦੇ ਸਨ । ਲੇਕਿਨ ਉਹ ਵੀ ਆ ਗਿਆ ।

**ਸਰਦਾਰ ਜਸਦੇਵ ਸਿੰਘ ਸੰਧੂ :** ਸਿਨਮਾਂ ਅਤੇ ਸ਼ਹਿਰੀ ਜਾਇਦਾਦਾਂ ਦਾ ਨਹੀਂ ਲਿਆਏ।

**ਵਿੱਤ ਮੰਤਰੀ :** ਉਹ ਵੀ ਆਉਣਗੇ । ਡਿਪਟੀ ਸਪੀਕਰ ਸਾਹਿਬ, ਕਨੇਡੀਅਨ ਸਾਹਿਬ ਸ਼ਾਇਦ ਭੁਲ ਗਏ ਹਨ ਅਸੀਂ ਕਰੋੜਾਂ ਰੁਪਏ ਦੀਆਂ ਕੋਲ ਮਾਈਨਜ਼ ਵੀ ਲੈ ਲਈਆਂ ਹਨ । ਲੇਕਿਨ ਇਹ ਮਤ ਸਮਝੋ ਕਿ ਇਸ ਕਾਂਗਰਸ ਦੀ ਸਰਕਾਰ ਨੇ ਵੱਡੇ ਅਤੇ ਛੋਟੇ ਵਿਚਲੇ ਫਰਕ ਨੂੰ ਨਹੀਂ ਘਟਾਇਆ । ਇਸ ਨੂੰ ਘਟਾਇਆ ਜਾ ਰਿਹਾ ਹੈ । ਮੈਂ ਇਸ ਗੱਲ ਨਾਲ ਮੁਤਫਿਕ ਹਾਂ ਕਿ ਹੋਰ ਕਦਮ ਉਠਾਣੇ ਚਾਹੀਦੇ ਹਨ ਤਾਂ ਕਿ ਸਹੀ ਮਾਅਨਿਆਂ ਵਿਚ ਸਮਾਜਵਾਦ ਲਿਆਂਦਾ ਜਾ ਸਕੇ । ਸਾਡੀ ਡਾਇਰੈਕਸ਼ਨ ਠੀਕ ਹੈ ਅਤੇ ਠੀਕ ਪਾਸੇ ਵਲ ਹੈ । ਸਾਡਾ ਇਰਾਦਾ ਸਿਨਮੇ ਨੈਸ਼ਨੇਲਾਈਜ਼ ਕਰਨ ਦਾ ਹੈ, ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰਨ ਦਾ ਹੈ ਪਰ ਜਦ ਡਿਪਟੀ ਸਪੀਕਰ ਸਾਹਿਬ, ਇਸ ਸਬੰਧੀ ਬਿਲ ਲਿਆਂਦਾ ਜਾਵੇਗਾ ਤਾਂ ਤੁਸੀਂ ਵੇਖ ਲੈਣਾ ਕਿ ਕੌਣ ਜ਼ਿਆਦਾ ਤੜਪਣਗੇ ਇਧਰ ਬੈਠੇ ਹੋਏ ਜਾਂ ਉਧਰ ਬੈਠੇ ਹੋਏ । (ਵਿਘਨ)

ਕਨੇਡੀਅਨ ਸਾਹਿਬ ਨੇ ਸਵਾਲ ਉਠਾਇਆ ਸੀ ਇਸ ਲਈ ਇਹ ਗੱਲ ਕਹੀ ਹੈ । ਇਥੇ ਡਿਪਟੀ ਸਪੀਕਰ ਸਾਹਿਬ, ਅਸੀਂ ਅਜੇ ਬੁਕਸ ਨੂੰ ਨੈਸ਼ਨੇਲਾਈਜ਼ ਕਰਨ ਦਾ ਫੈਸਲਾ ਕੀਤਾ ਹੈ ਤਾਂ ਅਜ ਦੀਆਂ ਸਪੀਚਾਂ ਦਾ ਹੀ ਰਿਕਾਰਡ ਮੰਗਵਾ ਕੇ ਵੇਖ ਲਓ ਕਿ ਕਿਸ ਧੜੇ ਨੂੰ ਜ਼ਿਆਦਾ ਤਕਲੀਫ ਹੋਈ ਹੈ । ਕਨੇਡੀਅਨ ਸਾਹਿਬ ਨੇ ਜ਼ਿਕਰ ਕੀਤਾ ਲੈਂਡ ਸੀਲਿੰਗ ਦਾ ਅਤੇ ਅਰਬਨ ਸੀਲਿੰਗ ਦਾ । ਇਸ ਦੇ ਬਾਰੇ ਵਿਚ ਅਰਜ਼ ਇਹ ਹੈ ਕਿ ਇਹ ਕਾਂਗਰਸ ਪਾਰਟੀ ਇਸ ਤਰ੍ਹਾਂ ਦੀ ਪਾਰਟੀ ਨਹੀਂ ਕਿ ਬਿਨਾ ਸੋਚੇ ਸਮਝੇ ਕੋਈ ਮਤਾ ਪਾਸ ਕਰ ਦਿਤਾ ਜਾਵੇ । ਅਸੀਂ ਜਿਹੜੀ ਗੱਲ ਕਰਨੀ ਹੋਵੇ ਕਾਂਸਟੀਚਿਊਸ਼ਨ ਦੇ ਮੁਤਾਬਿਕ ਕਰਨੀ ਹੁੰਦੀ ਹੈ ਫਿਰ ਜਿਹੜਾ ਬਿਲ ਤਿਆਰ ਕੀਤਾ ਜਾਂਦਾ ਹੈ ਉਸ ਨੂੰ ਸੈਂਟਰ ਪਾਸ ਭੇਜਦੇ ਹਾਂ ਜੇਕਰ ਕਾਂਸਟੀਚਿਊਸ਼ਨ ਅਨੁਸਾਰ ਲੋੜ ਨਾ ਵੀ ਹੋਵੇ ਤਾਂ ਸਾਡੀ ਕਿਉਂਕਿ ਫੈਡਰਲ ਲੀਡਰਸ਼ਿਪ ਹੈ ਇਸ ਲਈ ਸਾਨੂੰ ਉਨ੍ਹਾਂ ਨਾਲ ਸਲਾਹ ਕਰਨੀ ਪੈਂਦੀ ਹੈ ।

ਕਨੇਡੀਅਨ ਸਾਹਿਬ ਨੇ ਇਸ ਗੱਲ ਦੀ ਸ਼ਲਾਘਾ ਕੀਤੀ ਹੈ ਕਿ ਟੈਕਸ ਇਵੇਜ਼ਨ ਨੂੰ ਇਸ ਸਰਕਾਰ ਨੇ ਰੋਕਿਆ ਹੈ ਅਤੇ ਇਮਪਰੂਵਮੈਂਟ ਕੀਤੀ ਹੈ । ਇਸ ਸਬੰਧ ਵਿਚ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਗਲੇ ਸਾਲ ਵਿਚ ਵੀ ਅਸੀਂ ਨਵੇਂ ਟੈਕਸ ਲਗਾਣ ਦੀ ਬਜਾਏ ਲਗੇ ਹੋਏ ਟੈਕਸਾਂ ਦੀ ਚੋਰੀ ਅਤੇ ਇਵੇਜ਼ਨ ਨੂੰ ਰੋਕਣ ਲਈ ਕਰੜੇ ਕਦਮ ਉਠਾ ਰਹੇ ਹਾਂ ਅਤੇ ਕੁਲੈਕਟਿੰਗ ਮਸ਼ੀਨਰੀ ਨੂੰ ਤੇਜ਼ ਕਰ ਰਹੇ ਹਾਂ ਤਾਂ ਕਿ ਟੈਕਸ ਤੋਂ ਕੋਈ ਬਚ ਨਾ ਸਕੇ। (ਵਿਘਨ)

**ਇਕ ਆਵਾਜ਼ :** ਉਸ ਮਸ਼ੀਨਰੀ ਨੂੰ ਤੇਲ ਨਹੀਂ ਮਿਲਦਾ । (ਹਾਸਾ)

**ਵਿੱਤ ਮੰਤਰੀ** : ਤੇਲ ਤੁਸੀਂ ਦੇ ਦਿਓ । (ਹਾਸਾ)

ਇਥੇ ਕੇ.ਪੀ. ਸਾਹਿਬ ਵਲੋਂ ਇਹ ਸੁਝਾਅ ਦਿਤਾ ਗਿਆ ਕਿ ਹਸਪਤਾਲਾਂ, ਸੜਕਾਂ ਅਤੇ ਸਕੂਲ ਗੁਰੂਆਂ, ਸ਼ਹੀਦਾਂ ਅਤੇ ਰਿਸ਼ੀਆਂ ਦੇ ਨਾਮ ਤੇ ਕਾਇਮ ਕੀਤੇ ਜਾਣ । ਇਸ ਸਬੰਧ ਵਿਚ ਪਹਿਲਾਂ ਹੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਅਤੇ ਕਰ ਰਹੇ ਹਾਂ । ਇਥੇ ਇਹ ਗੱਲ ਵੀ ਸਪਸ਼ਟ ਮੈਂ ਕਰ ਦੇਣੀ ਚਾਹੁੰਦਾ ਹਾਂ ਕਿ ਜੇਕਰ ਗੁਰੂਆਂ ਦੇ ਨਾਂ ਤੇ ਕੋਈ ਯੂਨੀਵਰਸਿਟੀ ਹੈ ਜਾਂ ਸਵਾਮੀ ਦਯਾ ਨੰਦ ਜੀ ਦੇ ਨਾਮ ਤੇ ਕੋਈ ਇੰਸਟੀਚਿਊਸ਼ਨ ਹੈ ਤਾਂ ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਉਸ ਦੇ ਅਕਾਊਂਟਸ ਨੂੰ ਹੀ ਚੈਕ ਨਾ ਕੀਤਾ ਜਾਵੇ । ਇਸ ਪਾਸੇ ਸਰਕਾਰ ਨੇ ਧਿਆਨ ਦਿਤਾ ਹੈ ਅਤੇ ਇਹ ਕੀਤਾ ਗਿਆ ਹੈ ਕਿ ਜਿਥੇ ਵੀ ਕਿਸੇ ਇੰਸਟੀਚਿਊਸ਼ਨ ਨੂੰ ਜਾਂ ਯੂਨੀਵਰਸਿਟੀ ਨੂੰ ਗੌਰਮਿੰਟ ਗਰਾਂਟ ਦਿੰਦੀ ਹੈ ਜੇਕਰ ਕਿਤੇ ਗੜਬੜ ਨਜ਼ਰ ਆਵੇ ਉਥੇ ਗੌਰਮਿੰਟ ਦੇ ਆਪਣੇ ਮਹਿਕਮੇ ਵਲੋਂ ਆਡਿਟ ਕਰਵਾਇਆ ਜਾਵੇ । (ਪਰਸ਼ੰਸਾ) ਅਤੇ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਤੇ ਯੂਨੀਵਰਸਿਟੀਆਂ ਗੁਰੂਆਂ ਦੇ ਨਾਮ ਤੇ ਕਾਇਮ ਕੀਤੀਆਂ ਗਈਆਂ ਹਨ ਉਨ੍ਹਾਂ ਵਿਚ ਇਨ੍ਹਾਂ ਇਤਰਾਜ਼ ਕਰਨ ਵਾਲਿਆਂ ਨੂੰ ਗੁਰੂਆਂ ਅਤੇ ਰਿਸ਼ੀਆਂ ਮੁਨੀਆਂ ਦੀ ਸਿਖਿਆ ਦਾ ਪਰਚਾਰ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦਾ ਪੂਰਾ ਮਾਣ ਅਤੇ ਆਦਰ ਕਰਨਾ ਚਾਹੀਦਾ ਹੈ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ । ਸਰ, ਮੈਂ ਕੁਝ ਠੋਸ ਸਕੈਂਡਲਾਂ ਦਾ ਜ਼ਿਕਰ ਕੀਤਾ ਸੀ ਉਸ ਬਾਰੇ ਫਿਨਾਂਸ ਮਨਿਸਟਰ ਸਾਹਿਬ ਕੁਝ ਦੱਸ ਦੇਣ । (ਵਿਘਨ)

**ਵਿੱਤ ਮੰਤਰੀ** : ਮੈਂ ਇਨ੍ਹਾਂ ਦੀ ਸਪੀਚ ਦੇ ਨੋਟ ਤਾਂ ਲਏ ਸਨ । ਇਕ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਸ਼ਾਹੀ ਠਾਠ ਦਾ ਜ਼ਿਕਰ ਕੀਤਾ ਸੀ ਇਸ ਦੇ ਬਾਰੇ ਵਿਚ ਮੈਂ ਕੱਲ੍ਹ ਜਵਾਬ ਦੇ ਦਿਤਾ ਸੀ । ਹੋਰ ਟੈਕਸ ਦੇ ਇਵੇਜ਼ਨ ਦੇ ਬਾਰੇ ਵਿਚ ਇਨ੍ਹਾਂ ਨੇ ਜ਼ਿਕਰ ਕੀਤਾ ਹੈ । ਜਿਥੇ ਤਕ ਅਟਾਨੋਮਸ ਯੂਨੀਵਰਸਿਟੀਆਂ ਦਾ ਤੁਅੱਲਕ ਹੈ ਇਨ੍ਹਾਂ ਵਿਚ ਗੌਰਮਿੰਟ ਵਲੋਂ ਆਡਿਟ ਕੀਤੇ ਜਾਣ ਦਾ ਫੈਸਲਾ ਕਰ ਦਿਤਾ ਗਿਆ ਹੈ ਸਗੋਂ ਮੈਂ ਆਪ ਦੀ ਰਾਹੀਂ, ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਪਾਸ ਬੇਨਤੀ ਕਰਾਂਗਾ ਕਿ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਪਾਸ ਬੇਨਤੀ ਕੀਤੀ ਹੈ ਕਿ ਹਾਊਸ ਵਿਚ ਜਿਹੜੀਆਂ ਐਲੀਗੇਸ਼ਨਾਂ ਲਗਾਈਆਂ ਗਈਆਂ ਹਨ ਕਿ ਕਿਸੇ ਯੂਨੀਵਰਸਿਟੀ ਵਿਚ ਗੜਬੜ ਹੋਈ ਹੈ ਉਸ ਬਾਰੇ ਵੇਖ ਲੈਣ । ਤਾਲੀਮੀ ਅਦਾਰਿਆਂ ਵਿਚ ਪੈਸੇ ਖਾਣ ਦਾ ਇਕ ਨਵਾਂ ਢੰਗ ਪਤਾ ਲਗਾ ਹੈ ਕਿ ਉਨ੍ਹਾਂ ਦੇ ਪੈਸੇ ਖਾਣ ਦਾ ਮਸਲਾ ਬਣਾਇਆ ਹੋਇਆ ਸੀ ਇਹ ਪਿਛਲੇ ਪੰਜ ਛੇ ਸਾਲਾਂ ਤੋਂ ਚਲਿਆ ਆ ਰਿਹਾ ਸੀ ਕਿ ਉਹ ਕਹਿੰਦੇ ਸਨ ਕਿ ਅਸੀਂ ਆਰਕੀਟੈਕਟ ਨੂੰ ਪੈਸੇ ਦਿਤੇ ਹਨ ਸਰਵੇ ਕਰਾਣ ਤੇ ਖਰਚ ਕੀਤਾ ਹੈ, ਪਰਾਜੈਕਟ ਪਲਾਨ ਤਿਆਰ ਕੀਤਾ ਹੈ ਅਤੇ ਪਰਾਜੈਕਟ ਰਿਪੋਰਟ ਤਿਆਰ ਕਰਵਾਈ ਹੈ। ਇਸ ਸਬੰਧ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਪਹਿਲਾਂ ਹੀ ਗੌਰਮਿੰਟ ਆਫ ਇੰਡੀਆ ਨੇ ਮਹਿਕਮਾ ਸੈੱਟ ਅਪ ਕੀਤਾ ਹੋਇਆ ਹੈ ਅਤੇ ਇਹ ਕੰਮ ਉਹ ਮਹਿਕਮਾ ਹੀ ਕਰ ਸਕਦਾ ਹੈ । ਜੇਕਰ ਫਿਰ ਵੀ ਲੋੜ ਪਈ ਤਾਂ ਪੰਜਾਬ ਗੌਰਮਿੰਟ ਆਪ ਵੀ ਇਸ ਮਹਿਕਮੇ ਨੂੰ ਕਰੀਏਟ ਕਰ ਲਵੇਗੀ ਤਾਂ ਕਿ ਸਰਵੇ ਦਾ ਕੰਮ ਅਤੇ ਪਰਾਜੈਕਟ ਰਿਪੋਰਟਾਂ ਤਿਆਰ ਕਰਨ ਦਾ ਕੰਮ ਇਸ ਮਹਿਕਮੇ ਵਲੋਂ ਇਹ ਅਦਾਰੇ ਕਰਵਾ ਲਿਆ ਕਰਨ ਅਤੇ ਇਹ ਹਦਾਇਤ ਜਾਰੀ ਕਰ ਦਿਤੀ ਹੈ ਕਿ ਯੂਨੀਵਰਸਿਟੀਆਂ ਵਲੋਂ ਇਸ ਪੱਖ ਵਿਚ ਕਿਸੇ ਪਰਾਈਵੇਟ ਆਰਕੀਟੈਕਟ

[ਵਿੱਤ ਮੰਤਰੀ]

ਨੂੰ ਰਕਮ ਨਾ ਦਿਤੀ ਜਾਵੇ । ਅਟਵਾਲ ਸਾਹਿਬ ਨੇ ਇਸ ਪੱਖ ਵਿਚ ਸੁਝਾਅ ਦਿਤਾ ਸੀ ਅਤੇ ਇਹ ਕੀਤਾ ਗਿਆ ਹੈ ਕਿ ਕਿਸੇ ਜੁਆਇੰਟ ਸੈਕਟਰ ਦੇ ਕੰਮ ਨੂੰ ਜਾਂ ਸਰਕਾਰੀ ਸੈਕਟਰ ਦੇ ਕੰਮ ਵਿਚ ਜਾਂ ਕਿਸੇ ਯੂਨੀਵਰਸਿਟੀ ਵਿਚ ਕਿਸੇ ਤਰ੍ਹਾਂ ਦੀ ਇਸ ਪੱਖ ਵਿਚ ਕਨਸਲਟੈਂਟ ਦੀ ਲੋੜ ਹੋਵੇ ਤਾਂ ਇਸ ਮਹਿਕਮੇ ਤੋਂ ਲਈ ਜਾ ਸਕੇ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਦੋ-ਤਿੰਨ ਮਿੰਟ ਵਿਚ ਹੀ ਵਾਇੰਡ ਅਪ ਕਰ ਦਿਓ ਕਿਉਂਕਿ 1 ਵਜੇ ਗਿਲੋਟੀਨ ਅਪਲਾਈ ਕੀਤੀ ਜਾਣੀ ਹੈ । (Please wind up within two or three minutes as the Guillotine is to be applied at 1 p.m.)

**ਵਿੱਤ ਮੰਤਰੀ :** ਮੈਂ, ਡਿਪਟੀ ਸਪੀਕਰ ਸਾਹਿਬ, ਵਾਇੰਡ ਅੱਪ ਹੀ ਕਰ ਰਿਹਾ ਹਾਂ । ਕੈਨੇਡੀਅਨ ਸਾਹਿਬ ਨੇ ਵਧ ਰਹੀਆਂ ਕੀਮਤਾਂ ਵਲ ਧਿਆਨ ਦਿਵਾਇਆ ਹੈ । ਮੈਂ ਬਜਟ ਤੇ ਹੋਈ ਜਨਰਲ ਬਹਿਸ ਦੇ ਜਵਾਬ ਵਿਚ 16 ਤਰੀਕ ਨੂੰ ਇਸ ਪੱਖ ਵਿਚ ਦੱਸ ਦਿਆਂਗਾ ਕਿ ਸਰਕਾਰ ਵਲੋਂ ਕੀ ਕਦਮ ਉਠਾਏ ਗਏ ਹਨ । ਇਕ ਹੋਰ ਮਸਲਾ ਬੇਰੁਜ਼ਗਾਰੀ ਦਾ ਹੈ, ਜਿਸ ਵਲ ਮੈਂਬਰ ਸਾਹਿਬਾਨ ਨੇ ਧਿਆਨ ਦਿਵਾਇਆ ਹੈ। ਇਸ ਪੱਖ ਵਿਚ ਵੀ ਸਰਕਾਰ ਨੇ ਜਿਹੜੀਆਂ ਸਕੀਮਾਂ ਤਿਆਰ ਕੀਤੀਆਂ ਹਨ ਅਤੇ ਚਾਲੂ ਕੀਤੀਆਂ ਹਨ ਉਨ੍ਹਾਂ ਦੇ ਬਾਰੇ ਵਿਚ ਅਰਜ਼ ਵੀ ਉਸ ਦਿਨ ਕਰ ਦਿਆਂਗਾ । ਇਹ ਗੱਲ ਮੈਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਕਮਿਟਮੈਂਟਸ ਇਸ ਕਾਂਗਰਸ ਸਰਕਾਰ ਨੇ ਲੋਕਾਂ ਨਾਲ ਕੀਤੀਆਂ ਹਨ ਉਨ੍ਹਾਂ ਨੂੰ ਮੁਕੰਮਲ ਤੌਰ ਤੇ ਪੂਰਾ ਕੀਤਾ ਜਾਵੇਗਾ । ਇਸ ਬਾਰੇ ਕਿਸੇ ਨੂੰ ਕੋਈ ਸ਼ੰਕਾ ਨਹੀਂ ਹੋਣਾ ਚਾਹੀਦਾ (ਪਰਸ਼ੰਸਾ) ਕਿਉਂਕਿ ਸਾਨੂੰ ਪਤਾ ਹੈ ਕਿ ਜਨਤਾ ਪੋਲੀਟੀਕਲੀ ਬੜੀ ਸਿਆਣੀ ਹੋ ਗਈ ਹੈ ਅਤੇ ਉਨ੍ਹਾਂ ਨੂੰ ਕੋਈ ਬੇਵਕੂਫ਼ ਨਹੀਂ ਬਣਾ ਸਕਦਾ ਕਿਸੇ ਪਾਰਟੀ ਵਲੋਂ ਵੀ ।

ਬਖਸ਼ੀਵਾਲਾ ਸਾਹਿਬ ਨੇ ਇਕ ਦੋ ਗੱਲਾਂ ਦਾ ਜ਼ਿਕਰ ਕੀਤਾ ਹੈ ਕਿ ਓਲਡ ਏਜ ਪੈਨਸ਼ਨ ਦੇ ਬਾਰੇ ਵਿਚ ਇਸ ਪੱਖ ਵਿਚ ਮੇਰੀ ਅਰਜ਼ ਇਹ ਹੈ ਕਿ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਹਨ । ਜਿੰਨੇ ਵੀ ਨਿਆਸਰੇ ਬਜ਼ੁਰਗ ਅਤੇ ਵਿਡੋਜ਼ ਹਨ ਜਿਨ੍ਹਾਂ ਦਾ ਕੋਈ ਆਸਰਾ ਨਹੀਂ ਅਤੇ ਡੈਸਟੀਚਿਊਟ ਹਨ ਉਨ੍ਹਾਂ ਸਾਰਿਆਂ ਨੂੰ ਵਧਾਈ ਹੋਈ ਪੈਨਸ਼ਨ ਦਿਤੀ ਜਾਵੇ ਭਾਵੇਂ ਉਸ ਤੇ ਕਿੰਨਾ ਹੀ ਰੁਪਿਆ ਕਿਉਂ ਨਾ ਖਰਚ ਆਵੇ (ਪਰਸ਼ੰਸਾ) ਮੈਂ ਐਮ.ਐਲ.ਏਜ਼. ਸਾਹਿਬਾਨ ਪਾਸ ਵੀ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਕੇਸ ਜੇਕਰ ਉਨ੍ਹਾਂ ਦੇ ਨੋਟਿਸ ਵਿਚ ਹੋਣ ਤਾਂ ਉਹ ਕਿਰਪਾ ਕਰਕੇ ਉਨ੍ਹਾਂ ਦਾ ਪਤਾ ਸੋਸ਼ਲ ਵੈਲਫੇਅਰ ਦੇ ਮਹਿਕਮੇ ਨੂੰ ਭੇਜ ਦੇਣ ।

ਫਿਲਮਾਂ ਦੀ ਟੈਕਸ ਦੀ ਅਗਜ਼ੈਂਪਸ਼ਨ ਦਿਤੀ ਗਈ ਹੈ । ਇਸ ਬਾਰੇ ਕਿਹਾ ਗਿਆ ਹੈ ਕਿ ਸਰਕਾਰ ਦਾ ਪੈਸਾ ਇਸ ਤਰ੍ਹਾਂ ਐਂਟਰਟੇਨਮੈਂਟ ਟੈਕਸ ਮਾਫ ਕਰਨ ਨਾਲ ਘਟਦਾ ਹੈ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਮੇਟੀ ਬਣਾਈ ਹੋਈ ਹੈ ਜਿਸ ਵਿਚ ਐਜੂਕੇਸ਼ਨ ਮਨਿਸਟਰ, ਵਿਕਾਸ ਮੰਤਰੀ ਅਤੇ ਮੈਂ ਅਤੇ ਤਿੰਨ ਅਫਸਰ ਸ਼ਾਮਿਲ ਹਨ ਉਹ ਕਮੇਟੀ ਜਿਹੜੀ ਪਿਕਚਰ ਟੈਕਸ ਦੇ ਮਾਫੀ ਲਈ ਪੇਸ਼ ਕੀਤੀ ਜਾਂਦੀ ਹੈ ਉਸ ਨੂੰ ਵੇਖਦੀ ਹੈ ਅਤੇ ਦੇਖਣ ਤੋਂ ਬਾਅਦ ਫੈਸਲਾ ਕਰਦੀ ਹੈ ਕਿ ਕਿਸੇ ਫਿਲਮ ਤੇ ਐਂਟਰਟੇਨਮੈਂਟ ਟੈਕਸ ਮਾਫ ਕੀਤਾ ਜਾਵੇ । ਇਸ ਸਾਲ ਕੇਵਲ 6 ਫਿਲਮਾਂ ਨੂੰ ਉਸ ਕਮੇਟੀ ਵਲੋਂ ਬਣਾਏ ਕਰਾਇਟੇਰੀਆ ਨੂੰ ਵੇਖ ਕੇ ਇਹ ਰਿਆਇਤ ਦਿਤੀ ਗਈ ਹੈ । ਕਰਾਇਟੇਰੀਆ ਇਹ ਰਖਿਆ ਗਿਆ ਹੈ ਕਿ ਜਿਸ

ਫਿਲਮ ਵਿਚ ਪੰਜਾਬੀ ਕਲਚਰ ਅਤੇ ਪੰਜਾਬੀ ਸਭਿਅਤਾ ਦਾ ਪਰਭਾਵ ਹੋਵੇ ਅਤੇ ਨੈਸ਼ਨਲ ਇੰਨਟੈਗਰੇਸ਼ਨ ਦੀ ਸਮੱਸਿਆ ਦੱਸੀ ਗਈ ਹੋਵੇ ਜਾਂ ਸਬਕ ਆਮੋਜ਼ ਪਿਕਚਰ ਹੋਵੇ ਉਸ ਨੂੰ ਇਹ ਟੈਕਸ ਮਾਫ ਕੀਤਾ ਜਾਂਦਾ ਹੈ । (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : x x x (ਵਿਘਨ) (ਸ਼ੋਰ)

**Mr. Deputy Speaker** : This is no point of order.

1.00 P.M. **ਵਿੱਤ ਮੰਤਰੀ:** ਮੈਂ ਅਰਜ਼ ਕਰਨੀ ਚਾਹੁੰਦਾ ਹਾਂ, ਕਿ ਅਸੀਂ ਇਕ ਕਰਾਈਟੇਰੀਆ ਪਹਿਲੀ ਵਾਰੀ ਬਣਾਇਆ ਹੈ, ਜੇ ਉਸ ਦੇ ਮੁਤਾਬਿਕ ਕੋਈ ਫਿਲਮ ਨਹੀਂ ਹੋਵੇਗੀ ਅਸੀਂ ਚੱਲਣ ਨਹੀਂ ਦੇਵਾਂਗੇ । ਜੇ ਕਿਸੇ ਨੂੰ ਹੁਣ ਵੀ ਕੋਈ ਇਤਰਾਜ਼ ਹੋਵੇ ਉਹ ਲਿਖ ਕੇ ਭੇਜ ਦੇਣ । ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਦੱਸਣਾ ਚਾਹੁੰਦਾ ਹਾਂ........ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇਟ ਆਫ ਆਰਡਰ, ਸਰ । ਵਜ਼ੀਰ ਸਾਹਿਬ ਨੇ ਫਿਲਮਾਂ ਦੀ ਤਰਫ ਧਿਆਨ ਦਿਵਾਇਆ ਹੈ, ਜਿਸ ਪੋਰਸ਼ਨ ਤੇ ਸਿੱਖਾਂ ਨੂੰ ਇਤਰਾਜ਼ ਸੀ ਉਸ ਬਾਰੇ ਮੈਂ ਪੁਆਇੰਟ ਆਊਟ ਕੀਤਾ ਸੀ ਜਿਹੜੀ ਕਿ ਕੱਟ ਦਿੱਤੀ ਗਈ ਸੀ ਪਰ ਦੂਸਰਾ ਪੋਰਸ਼ਨ ਨਹੀਂ ਸੀ ਕੱਟਿਆ...... ।

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਲਿਖ ਕੇ ਭੇਜ ਦਿਓ । (He has said that it should be given in writing.)

**ਵਿੱਤ ਮੰਤਰੀ** : ਜੇ ਮੇਰੇ ਦੋਸਤਾਂ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਮੈਂ ਆਂਕੜੇ ਦੱਸ* ਦੇਵਾਂ ਕਿ ਅਸੀਂ 9 ਫਿਲਮਾਂ ਨੂੰ ਟੈਕਸ ਮੁਆਫ ਕੀਤਾ ਹੈ ਪਰ ਪਿਛਲੇ ਸਾਲ ਵਿਚ 12-12 ਫਿਲਮਾਂ ਆਈਆਂ ਸੀ ਜਿਨ੍ਹਾਂ ਦਾ ਇਨ੍ਹਾਂ ਨੇ ਟੈਕਸ ਮੁਆਫ ਕੀਤਾ । ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਦਸ ਦੇਵਾਂ ਕਿ ਅਸੀਂ ਜੋ ਕਰਾਈਟੇਰੀਆ ਮੁਕੱਰਰ ਕੀਤਾ ਹੈ ਉਸ ਤੇ ਮੁਕੰਮਲ ਤੌਰ ਤੇ ਅਮਲ ਕੀਤਾ ਜਾਵੇਗਾ ਅਤੇ ਰੈਪਿਡਲੀ ਕੀਤਾ ਜਾਵੇਗਾ ।

ਇਥੇ ਬਖਸ਼ੀਵਾਲੇ ਦੇ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਬੁਢਲਾਡੇ ਅਤੇ ਬਠਿੰਡੇ ਵਾਟਰ ਸਪਲਾਈ ਸਕੀਮਾਂ ਚਾਲੂ ਕੀਤੀਆਂ ਜਾਣ, ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਮਾਨਸਾ ਤੱਕ ਅਸੀਂ ਇਹ ਸਕੀਮਾਂ ਲੈ ਆਏ ਹਾਂ ਅਗਲੀ ਵਾਰ ਇਨ੍ਹਾਂ ਲਈ ਪਾਣੀ ਸਪਲਾਈ ਦਾ ਪ੍ਰਬੰਧ ਕੀਤਾ ਜਾਵੇਗਾ ।

**ਸਰਦਾਰ ਜਸਦੇਵ ਸਿਘ ਸੰਧੂ:** ਡਿਪਟੀ ਸਪੀਕਰ, ਸਾਹਿਬ ਰੂਲਜ਼ ਆਫ ਪ੍ਰੋਸੀਜਰ ਦੇ ਮੁਤਾਬਿਕ ਅੱਧਾ ਘੰਟਾ ਪਹਿਲਾਂ ਗਿਲੋਟੀਨ ਐਪਲਾਈ ਕਰਨਾ ਪੈਂਦਾ ਹੈ, ਇਹਦਾ ਟਾਈਮ ਫਿਕਸਡ ਹੈ । ਰੂਲਜ਼ ਦੇ ਮੁਤਾਬਿਕ ਇਹ ਆਟੋਮੈਟਿਕਲੀ ਗਿਲੋਟੀਨ ਦਾ ਟਾਈਮ ਹੈ, ਵਜ਼ੀਰ ਸਾਹਿਬ ਨੂੰ ਹੋਰ ਬੋਲਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ ।

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਵੀ ਹਾਊਸ ਦੀ ਸੈਨਸ ਲੈਣੀ ਚਾਹੀ ਸੀ, ਕਿ ਹਾਊਸ ਦਾ ਟਾਈਮ ਵਧਾ ਦੇਵਾਂ, ਪਰ ਹੁਣ ਚੂੰਕਿ ਟਾਈਮ ਹੋ ਗਿਆ ਹੈ ਜੇ ਸਾਰੇ ਹਾਊਸ ਦੀ ਇਹ ਰਾਏ ਹੋਵੇ ਤਾਂ ਟਾਈਮ ਐਕਸਟੈਂਡ ਕਰਕੇ ਇਕ ਦੀ ਬਜਾਏ 1-10 ਤੇ ਗਿਲੋਟੀਨ ਐਪਲਾਈ

*Expunged as ordered by the Chair.

[ਸ੍ਰੀ ਡਿਪਟੀ ਸਪੀਕਰ]

ਹੋਵੇ । (ਆਵਾਜ਼ਾਂ: ਹਾਂ ਜੀ, ਹਾਂ ਜੀ) ਗਿਲੋਟੀਨ ਹੁਣ ਇਕ ਵਜ ਕੇ 10 ਮਿੰਟ ਤੇ ਐਪਲਾਈ ਹੋਵੇਗਾ । (I wanted to take the sense of the House earlier to extend the time of the sitting. But now that the time is over, i it be the sense of the House the Guillotine may be applied at 1—10 p.m. instead of 1.00 p.m. (voices: Yes, Yes) The guillotine will now be applied at 1-10 p.m.)

**ਸਰਦਾਰ ਜਸਦੇਵ ਸਿੰਘ ਸੰਧੂ :** x x x

**ਸ੍ਰੀ ਡਿਪਟੀ ਸਪੀਕਰ :** ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਸ਼ਬਦ ਐਕਸਪੰਜ ਕਰ ਦਿਤੇ ਜਾਣ । (It is an aspersion on the Chair. It should be expunged.)

---

## THE PUNJAB APPROPRIATION BILL, 1973

*(Resumption of Discussion)*

**ਵਿੱਤ ਮੰਤਰੀ :** ਇਥੇ ਇਕ ਗੱਲ ਗਿਆਨੀ ਅਰਜਨ ਸਿੰਘ ਹੋਰਾਂ ਨੇ ਕਹੀ ਸੀ ਕਿ ਬੈਂਕਾਂ ਵਾਲੇ ਪੈਸੇ ਨਹੀਂ ਦਿੰਦੇ । ਉਹ ਕਹਿੰਦੇ ਹਨ ਜੇ ਇੰਜਨ ਲੈਣੇ ਹਨ ਤਾਂ ਫਲਾਣੀ ਜਗ੍ਹਾ ਤੋਂ ਲਓ । ਅਸੀਂ ਹੁਣ ਜ਼ਿਮੀਦਾਰਾਂ ਨੂੰ ਪੈਸੇ ਹੀ ਦਿਆ ਕਰਾਂਗੇ ਉਹ ਜਿਥੋਂ ਮਰਜ਼ੀ ਇੰਜਨ ਲੈ ਲੈਣ । ਜਿਥੋਂ ਤੱਕ ਸਕੂਲਾਂ ਦੇ ਲਈ ਖਰਚ ਦੀ ਲੋੜ ਹੈ ਅਸੀਂ ਭਾਵੇਂ ਐਤਕੀਂ ਵੀ ਪੈਸਾ ਰਖਿਆ ਹੈ ਪਰ ਮੈਂ ਐਜੂਕੇਸ਼ਨ ਮਨਿਸ਼ਟਰ ਨੂੰ ਇਹ ਆਖ ਰਖਿਆ ਹੈ ਕਿ ਜੇ ਤਾਲੀਮ ਦੇ ਲਈ ਹੋਰ ਪੈਸੇ ਦੀ ਲੋੜ ਹੋਵੇ ਅਸੀਂ ਉਨ੍ਹਾਂ ਨੂੰ ਹੋਰ ਵੀ ਦੇ ਦੇਵਾਂਗੇ । ਇਤਨਾ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ।

**Mr. Deputy Speaker :** Question is—

That the Punjab Appropriation Bill, 1973 be taken into consideration at once.

*The motion was carried.*

**Mr Deputy Speaker :** Now the House will proceed to consider the Bill Clause by Clause.

### CLAUSE 2

**Mr. Deputy Speaker :** Question is—

That Clause 2 stand part of the Bill.

*The motion was carried.*

### CLAUSE 3

**Mr. Deputy Speaker :** Question is—

That Clause 3 stand part of the Bill.

*The motion was carried.*

---

*Expunged as ordered by the Chair.

SCHEDULE

**Mr. Deputy Speaker** : Question is—

That Schedule stand part of the Bill.

*The motion was carried.*

CLAUSE 1

**Mr. Deputy Speaker** : Question is—

That Clause 1 stand part of the Bill.

*The motion was carried.*

TITLE

**Mr. Deputy Speaker** : Question is—

That Title be the Title of the Bill.

*The motion was carried*

**Mr. Deputy Speaker** : Question is—

That the Punjab Appropriation Bill, 1973 be passed.

*The motion was carried*

**Mr. Deputy Speaker** : The House stands adjourned till 9.00 a.m. on Thursday, the 15th March, 1973.

1.10 p.m. (*The Sabha then adjourned till* 9.00 a.m. *on Thursday, the* 15*th March* 1973.)

852—20-12-73—284 Pb. Govt. Press, Patiala.

12
SO.

# Punjab Vidhan Sabha Debates

*15th March, 1973*

(*Morning Sitting*)

Vol I—No. 12

## OFFICIAL REPORT



CONTENTS


| | | Page |
|---|---|---|
| Starred Questions and Answers | .. | (12)1 |
| Written Answers to Starred Questions laid on the Table of the House Under Rule 38 | .. | (12)24 |
| Unstarred Questions and Answers | .. | (12)33 |
| Questions of Privilege | .. | (12)35 |
| Adjournment Motion | .. | (12)35 |
| Walk out | .. | (12)36 |



Punjab Vidan Sabha Secretariat, Chandigarh.

Price : Rs. 11.00

Call Attention Notices under Rule 66 .. (12)37

Statement laid on the Table of the House in reply to Call Attention Notice No. 72 .. (12)38

Walk out .. (12)41

Question of Privilege (Resumption) .. (12)41

Presentation of the Second Preliminary Report of the Select Committee on the Punjab Urban Property (Ceiling) Bill, 1973 .. (12)42

Walk out .. (12)50

Resumption of General Discussion on the Budget for the year, 1973-74 .. (12)51

Personal Explanation by Shri Piara Ram Dhanowali .. (12)52

General Discussion on the Budget for the year 1973-74 (*Resumption*) .. (12)52

Personal Explanation by Com. Raj Kumar .. (12)57

General Discussion on the Budget for the year 1973-74 (*Resumption*) .. (12)57

Appendix .. (i)

*ERRATA*

TO

PUNJAB VIDHAN SABHA DEBATES

Dated the 15th March, 1973 (Morning Sitting)

Vol. I—No. 12

---

| *Read* | *For* | *Page* | *Line* |
|---|---|---|---|
| Vidhan | Vidan | Title | Foot-note |
| Government | Governmet | (12)2 | 14 |
| determined | determned | (12)6 | 21 |
| ਅਫ਼ਸਰਾਂ | ਅਡਸਰਾਂ | (12)19 | 13 |
| Extension | Extention | (12)26 | 24 |
| ਰੀਪ੍ਰੈਜ਼ੈਂਟੇਟਿਵਜ਼ | ਰੀਪ੍ਰੈਜ਼ੈਂਟੇਟਟਿਵਜ਼ | (12)37 | 9 |
| ਮਾਸਟਰ ਚੰਦ ਸਿੰਘ | ਮਾਸਟਰ ਚਦ ਸਿੰਘ | (12)39 | 12 |
| ਮੀਟਿੰਗ | ਮੀਟਿੰਗ | (12)43 | 13th from below |
| ਇਥੇ | ਇਬੇ | (12)56 | 2 |
| EXPLANATION | EXPANATION | (12)57 | 8 |
| ਸਰਦਾਰ ਕਰਨੈਲ ਸਿੰਘ ਮਰੜ੍ਹੀ | ਸਰਦਾਰ ਕਰਨੈਲ ਸਿਘ ਮਰੜ੍ਹੀ | (12)65 | 3rd from below |
| ਮੰਨਦਾ | ਮਨਤਾ | (12)82 | 3 |
| ਗਿਆਨੀ | ਗਿਅਨੀ | (12)82 | 10th from below |

---

## PUNJAB VIDHAN SABHA

### Thursday, 15th March, 1973

*The Vidhan Sabha met in the Punjab Vidhan Sabha Hall, Vidhan Bhavan, Sector-*1, *Chandigarh at* 9.00 *A.M. of the Clock Mr. Speaker (Sardar Darbara Singh) in the Chair.*

## STARRED QUESTIONS AND ANSWERS

### Barrier Located at/Near Mohali

***1369 Sardar Gurdev Singh Sidhu** .Will the Minister of State for Local Government and Jails be pleased to state :—

(a) whether there are any orders/instructions issued by the Government to the authorities of the Barier located at/near Mohali to charge some amount from those who purchase buffalo and other such animals from the mandis of Punjab and bring them to Chandigarh ; if so a copy of the same be placed on the Table of the House ;

(b) if the answer to part (a) above be in the negative, whether it is a fact that the officials of the barrier mentioned above do not allow the animals to cross until some amount is paid to them; if so, the action, if any, taken or proposed to be taken against the officials concerned for this unauthorised collection and harassment to the poor people ?

**Sardar Santokh Singh Randhawa,** (Deputy Minister for Development.

(a) No, however, in case of default option money, as agreed, is charged from the owner or the person incharge of the goods vehicle under the provisions contained in section 14(B)(8) of the Punjab General Sales Tax Act, 1948.

(b) In view of reply given in part (a) above, question does not arise.

[(ੳ) ਨਹੀਂ ਜੀ । ਫੇਰ ਵੀ ਜੁਰਮ ਦੀ ਸੂਰਤ ਵਿਚ ਪੰਜਾਬ ਜਨਰਲ ਸੇਲਜ਼ ਟੈਕਸ ਐਕਟ, 1948 ਦੀ ਧਾਰਾ 14 (ਬੀ) (8) ਅਧੀਨ ਸਾਮਾਨ ਢੋਣ ਵਾਲੀ ਗੱਡੀ ਦੇ ਮਾਲਕ ਜਾਂ ਉਸ ਦੇ ਇਨਚਾਰਜ ਤੋਂ ਆਪਸ਼ਨ ਦੀ ਰਕਮ ਜੋ ਮੰਨੀ ਜਾਵੇ, ਲਈ ਜਾਂਦੀ ਹੈ ।

(ਅ) ਭਾਗ (ੳ) ਦੇ ਜਵਾਬ ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਚੌਧਰੀ ਰਾਮ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਜੋ ਬੈਰੀਅਰ ਹਨ ਇਹ ਪਠਾਨਕੋਟ ਸ਼ਹਿਰ ਦੇ ਕੋਲ ਹਨ ਅਤੇ ਬਾਰਡਰ ਦੇ ਨੇੜੇ ਨਹੀਂ ਹਨ ਜਿਸ ਕਰਕੇ ਪੰਜਾਬ ਦੇ ਲੋਕਾਂ ਨੂੰ ਆਪਣਾ ਸਮਾਨ ਲਿਜਾਣ ਲਈ ਬੜੀ ਦਿੱਕਤ ਹੁੰਦੀ ਹੈ ? ਕੀ ਇਹ ਇਸ ਨੂੰ ਉਥੋਂ ਹਟਾ ਕੇ ਹਿਮਾਚਲ ਦੇ ਬਾਰਡਰ ਦੇ ਨੇੜੇ ਲਿਜਾਣ ਬਾਰੇ ਵਿਚਾਰ ਕਰਨਗੇ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ ਪਰ ਕਿਉਂਕਿ ਮੈਂ ਜ਼ਾਤੀ ਤੌਰ ਤੇ ਇਸ ਗਲ ਨੂੰ ਜਾਣਦਾ ਹਾਂ ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਗਲ ਪਹਿਲਾਂ ਹੀ ਸਰਕਾਰ ਦੇ ਵਿਚਾਰ ਅਧੀਨ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਮੱਕੀ, ਕਣਕ ਜਾਂ ਚੌਲ ਦਾ ਟਰਕ ਜੇ ਸਮਗਲਿੰਗ ਕਰਨੀ ਹੋਵੇ ਤਾਂ ਉਸ ਦਾ ਬੈਰੀਅਰ ਤੇ ਰੇਟ 500 ਰੁਪਿਆ ਹੈ, ਆਮ ਟਰੱਕ ਦਾ ਰੇਟ 10 ਰੁਪਏ ਹੈ ਅਤੇ ਮੱਝ ਦਾ ਰੇਟ 5 ਰੁਪਏ ਹੈ ? ਜੇ ਇਹ ਗਲ ਇਨ੍ਹਾਂ ਦੇ ਨੋਟਿਸ ਵਿਚ ਨਹੀਂ ਤਾਂ ਜੇ ਮੈਂ ਇਸ ਬਾਰੇ ਐਲੀਗੇਸ਼ਨ ਲਗਾਵਾਂ ਤਾਂ ਕੀ ਉਹ ਇਨਕੁਆਇਰੀ ਕਰਵਾਉਣਗੇ ?

**ਉਪ-ਮੰਤਰੀ** : ਅਜਿਹੀ ਕੋਈ ਗਲ ਮੇਰੇ ਨੋਟਿਸ ਵਿਚ ਨਹੀਂ ਹੈ। ਜੇ ਇਹ ਕੋਈ ਚੀਜ਼ ਮੈਨੂੰ ਲਿਖ ਕੇ ਭੇਜ ਦੇਣ ਤਾਂ ਜ਼ਰੂਰ ਇਨਕੁਆਇਰੀ ਕਰਵਾ ਕੇ ਐਕਸ਼ਨ ਲਿਆ ਜਾਵੇਗਾ।

**Demand for Conversion of Notified Area Committee, Rajpura into a Municipal Committee.**

***1456. Sardar Sukhdev Singh Dhindsa.** Will the Minister of State for Local Government and Jails be pleased to state :—

(a) whether the Governmet is aware of the persisent demand made by the Citizens of Rajpura to convert the Notified Area Committee, Rajpura into a Municipal Committee ; if so, the reasons for which this genuine demand is not conceded ;

(b) whether it is a fact that octroi income of the said Notified Area Committee has now fallen to Rs. 3 lakhs from Rs. 9 lakhs per year ; if so, the reasons therefor ?

**ਜੋਗਿੰਦਰ ਪਾਲ ਪਾਂਡੇ** : (ਏ) ਹਾਂ ਜੀ। ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।
(ਬੀ) ਨਹੀਂ ਜੀ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਮਾਮਲੇ ਦਾ ਕਦੋਂ ਤਕ ਨਿਪਟਾਰਾ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਬਹੁਤ ਜਲਦੀ ਜੀ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕੀ ਇਸ ਗਲ ਦੇ ਪੇਸ਼ੇ ਨਜ਼ਰ ਕਿ ਮਿਉਂਨਿਸਪਲ ਕਮੇਟੀ ਅੱਡ ਹੈ ਅਤੇ ਨੋਟੀਫਾਈਡ ਏਰੀਆ ਦੀ ਕਮੇਟੀ ਅਲਗ ਹੈ ਅਤੇ 2 ਹੀ ਚੁੰਗੀਆਂ ਹਨ ਜਿਸ ਕਰਕੇ ਜ਼ਿਮੀਂਦਾਰਾਂ ਨੂੰ ਉਥੇ ਘੰਟਿਆਂ ਬਧੀ ਖਲੋਣਾ ਪੈਂਦਾ ਹੈ ਅਤੇ ਬਹੁਤ ਹੈਰਾਸਮੈਂਟ ਹੁੰਦੀ ਹੈ, ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਦੋਨੋਂ ਚੁੰਗੀਆਂ ਨੂੰ ਕਦੋਂ ਤਕ ਮਰਜ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ ਸਰਕਾਰ ਇਸ ਬਾਰੇ ਮਿਉਂਨਿਸਪਲ ਐਕਟ ਨੂੰ ਅਮੈਂਡ ਕਰਨਾ ਚਾਹੁੰਦੀ ਹੈ। ਉਮੀਦ ਹੈ ਕਿ ਇਸ ਇਜਲਾਸ ਵਿਚ ਇਹ ਅਮੈਂਡਮੈਂਟ ਲਿਆ ਕੇ ਜਿਹੜੀ ਤਕਲੀਫ਼ ਪ੍ਰੇਮ ਜੀ ਨੇ ਦਸੀ ਹੈ ਉਹ ਰਫ਼ਾ ਕਰ ਦਿਤੀ ਜਾਵੇਗੀ।

**आचार्य पृथ्वी सिंह आज़ाद** . क्या मंत्री महोदय बताएंगे कि अगर राजपुरा की नोटीफाईड एरिया कमेटी की आमदन 9 लाख से कम हो कर 3 लाख नहीं रह गई तो कितनी आमदन है उस की ?

**ਰਾਜ ਮੰਤਰੀ**: ਸਪੀਕਰ ਸਾਹਿਬ, ਜੇ ਇਹ ਪੂਰੇ ਆਂਕੜੇ ਲੈਣਾ ਚਾਹੁੰਦੇ ਹੋਣ ਤਾਂ ਵਖਰਾ ਸਵਾਲ ਕਰ ਲੈਣ, ਮੈਂ ਜਵਾਬ ਦੇ ਦਿਆਂਗਾ ਪਰ ਇਹ ਗਲ ਮੈਂ ਵਿਸ਼ਵਾਸ਼ ਨਾਲ ਕਹਿੰਦਾ ਹਾਂ ਕਿ ਆਮਦਨ ਘਟੀ ਨਹੀਂ ਹੈ, ਵਧੀ ਹੀ ਹੈ

**Acharya Prithvi Singh Azad** : Sir, my question is already there. The Government must collect the said information.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਜ਼ੀਰ ਸਾਹਿਬ ਦਸਣਗੇ ਕਿ ਆਮਦਨ ਘਟਣ ਦੀ ਵਜਾ ਇਹ ਨਹੀਂ ਹੈ ਕਿ ਇਕ ਫੈਕਟਰੀ ਨੂੰ ਨੋਟੀਫਾਈਡ ਏਰੀਏ ਵਿਚੋਂ ਕਢ ਦਿਤਾ ਗਿਆ ਹੈ ?

**ਰਾਜ ਮੰਤਰੀ** : ਮੈਂ ਅਰਜ਼ ਕਰ ਚੁਕਾ ਹਾਂ ਕਿ ਆਮਦਨ ਘਟੀ ਨਹੀਂ, ਵਧੀ ਹੈ।

**ਸ਼੍ਰੀ ਸਪੀਕਰ** : ਕੀ ਕੋਈ ਫੈਕਟਰੀ ਵੀ ਨੋਟੀਫਾਈਡ ਏਰੀਏ ਵਿਚੋਂ ਬਾਹਰ ਕੱਢੀ ਗਈ ਹੈ ? (Has any factory been taken out of the notified area ?)

**ਰਾਜ ਮੰਤਰੀ** : ਨਹੀਂ ਜੀ। ਸਗੋਂ ਜੇ ਕੋਈ ਫੈਕਟਰੀ ਬਾਹਰ ਹੋਵੇ ਤਾਂ ਹੋ ਸਕਦਾ ਹੈ ਕਿ ਆਮਦਨ ਵਧਾਉਣ ਲਈ ਉਸ ਨੂੰ ਨੋਟੀਫਾਈਡ ਏਰੀਏ ਦੇ ਅੰਦਰ ਲੈ ਆਈਏ। ਬਾਹਰ ਕੱਢਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਫਿਰ ਮੈਂ ਇਸ ਬਾਰੇ ਅਰਜ਼ ਕਰਦਾ ਹਾਂ ਕਿ ਸਰਦਾਰ ਪ੍ਰਤਾਪ ਸਿੰਘ ਦੇ ਵੇਲੇ ਰਾਜਪੁਰੇ ਵਿਚ ਇੰਡਸਟਰੀ ਵਧਾਉਣ ਲਈ ਇੰਡਸਟਰੀਅਲਿਸਟ ਨੂੰ ਔਕਟਰਾਏ ਦੀਆਂ ਕੁਝ ਸਹੂਲਤਾਂ ਦਿਤੀਆਂ ਗਈਆਂ ਸੀ। ਪਰ ਇਸ ਸਰਕਾਰ ਨੇ 100% ਅਤੇ ਕਿਤੇ ਕਿਤੇ 200% ਔਕਟਰਾਏ ਵਧਾ ਕੇ ਆਮਦਨ ਨੂੰ ਵਧਾਇਆ ਹੈ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਸ ਤਰ੍ਹਾਂ ਇਥੇ ਇਸ਼ਤੇਹਾਰ ਸੁਟੇ ਗਏ ਸੀ ਜਿਨ੍ਹਾਂ ਵਿਚ ਇਹ ਦੋਸ਼ ਲਗਾਇਆ ਗਿਆ ਸੀ ਰਾਜ ਪੁਰੇ ਵਿਚ 4 ਫੈਕਟਰੀਆਂ ਹਨ, ਆਰ.ਐਮ. ਆਈ., ਬਿਸਕੁਟਾਂ ਦੀ, ਸਾਇਕਲਾਂ ਦੀ ਆਦਿ ਉਨ੍ਹਾਂ ਤੋਂ 6 ਲੱਖ ਦਾ ਟੈਕਸ ਲੈਣਾ ਸੀ ਪਰ ਇਕ ਮੈਂਬਰ ਨੇ ਕੁਝ ਪੈਸਾ ਲੈ ਕੇ ਫੈਸਲਾ ਕਰਵਾ ਦਿਤਾ ਅਤੇ ਉਨ੍ਹਾਂ ਵਿਚੋਂ ਸਿਰਫ 3 ਲਖ 65 ਹਜ਼ਾਰ ਰੁਪਏ ਵਸੂਲ ਹੋਏ।

**ਰਾਜ ਮੰਤਰੀ** : ਇਹ ਗਲ ਬਿਲਕੁਲ ਗਲਤ ਹੈ ਕਿ ਕਿਸੇ ਮੈਂਬਰ ਨੇ ਪੈਸਾ ਲੈ ਕੇ ਇਹ ਫੈਸਲਾ ਕਰਵਾਇਆ ਹੈ। ਇਹ ਗਲ ਬੇਸਲੈਸ ਅਤੇ ਗਲਤ ਹੈ। ਅਜਿਹੀ ਕੋਈ ਗਲ ਨਹੀਂ ਹੋਈ। ਬਾਕੀ ਜਿਸ ਤਰ੍ਹਾਂ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਲਗ ਭਗ 4 ਲਖ ਰੁਪਿਆ ਵਸੂਲ ਹੋਇਆ ਹੈ, ਇਸ ਤੋਂ ਇਹ ਗਲ ਸਾਬਤ ਹੋ ਜਾਂਦੀ ਹੈ ਕਿ ਆਮਦਨ ਵਧੀ ਹੈ, ਘਟੀ ਨਹੀਂ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਸ ਇਸ਼ਤੇਹਾਰ ਵਿਚ 1 ਲਖ ਦਾ ਗਬਨ ਦਾ ਇਲਜ਼ਾਮ ਇਕ ਮੈਂਬਰ ਤੇ ਲਾਇਆ ਹੈ, ਕੀ ਇਹ ਠੀਕ ਹੈ, ਅਤੇ ਇਸ ਇਸ਼ਤੇਹਾਰ ਦੀ ਇਕ ਕਾਪੀ ਮੈਂ ਸਦਨ ਦੀ ਮੇਜ਼ ਤੇ ਰਖਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਨੇ ਇਕ ਇਸ਼ਤੇਹਾਰ ਸਦਨ ਦੀ ਮੇਜ਼ ਤੇ ਰੱਖਣਾ ਚਾਹਿਆ ਪਰ ਸ਼੍ਰੀ ਸਪੀਕਰ ਨੇ ਆਗਿਆ ਨਾ ਦਿਤੀ।)

**ਰਾਜ ਮੰਤਰੀ** : ਸਪੀਕਰ ਸਾਹਿਬ ਇਹ ਇਲਜ਼ਾਮ ਬਿਲਕੁਲ ਗਲਤ ਹੈ, ਬੇਸਲੈਸ ਹੈ, ਮੈਂ ਇਸ ਗਲ ਨੂੰ ਚੈਲੇਂਜ ਕਰਦਾ ਹਾਂ ਕਿ ਜੇ ਕਿਸੇ ਮੈਂਬਰ ਨੇ ਇਸ ਪ੍ਰਕਾਰ ਦਾ ਕੋਈ ਕੰਮ ਕੀਤਾ ਹੈ ਤਾਂ ਇਹ ਸਬੂਤ ਦੇਣ ਅਸੀਂ ਇਨਕੁਆਇਰੀ ਕਰਵਾ ਲਵਾਂਗੇ ?

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਚੈਲੇਂਜ ਮੰਜ਼ੂਰ ਕਰਦਾ ਹਾਂ। ਇਹ ਇਸ਼ਤੇਹਾਰ ਸਦਨ ਦੀ ਮੇਜ਼ ਤੇ ਰਖਣ ਦਿਤਾ ਜਾਵੇ ਤਾਂ ਕਿ ਵਜ਼ੀਰ ਸਾਹਿਬ ਇਨਕੁਆਇਰੀ ਕਰਵਾ ਸਕਣ। (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ। (Please resume your seat.)

**ਸਰਦਾਰ** ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ ਇਹ ਇਸ਼ਤਹਾਰ ਸਦਨ ਦੇ ਮੇਜ਼ ਤੇ ਰੱਖਣ ਦੀ ਇਜਾਜਤ ਦਿਓ।

**ਰਾਜ ਮੰਤਰੀ**. ਸਪੀਕਰ ਸਾਹਿਬ ਉਹ ਆਦਮੀ ਹਾਊਸ ਤੋਂ ਅਤੇ ਆਪ ਤੋਂ ਮਾਫੀ ਮੰਗ ਕੇ ਗਿਆ ਹੈ, ਉਸ ਦਾ ਇਸ਼ਤੇਹਾਰ ਇਥੇ ਕਿਸ ਤਰ੍ਹਾਂ ਰਖ ਸਕਦੇ ਹਨ।

**ਸਰਦਾਰ ਅਜਾਇਬ ਸਿੰਘ ਸੰਧੂ** : ਮਾਫੀ ਉਸ ਨੇ ਛਲਾਂਗ ਲਗਾਣ ਦੀ ਮੰਗੀ ਸੀ, ਇਸ਼ਤੇਹਾਰਾਂ ਬਾਰੇ ਨਹੀਂ, ਇਹ ਬਿਲਕੁਲ ਸਹੀ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪਲੀਮੈਂਟਰੀ ਸਰ। ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨਗੇ ਕਿ (ਵਿਘਨ) – – –

ਸਰਦਾਰ ਗੁਰਦੇਵ ਸਿੰਘ ਸਿੱਧੂ: * * * * *

**ਸ਼੍ਰੀ ਸਪੀਕਰ**: ਜਿਹੜਾ ਇਨ੍ਹਾਂ ਨੇ ਕਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਵੇ। (Whatever the hon. Member has said should not be recorded.)

**ਕਾਮਰੇਡ ਸੱਤ ਪਾਲ ਡਾਂਗ** : ਨੋਟੀਫਾਈਡ ਏਰੀਆ ਕਮੇਟੀ ਵਿਚ ਬਹੁਤ ਸਾਰੇ ਯੂਨੈਨੀਮਸ ਰੇਜ਼ੋਲੂਸ਼ਨ ਹੋਣ ਦੇ ਬਾਵਜੂਦ ਪੂਰੀ ਚੁੰਗੀ ਲਗਣ ਦੀ ਬਜਾਏ ਇਹ ਲੰਪਸਮ ਲਗਾਉਣ ਦਾ ਫੈਸਲਾ ਕੀਤਾ ਗਿਆ (ਵਿਘਨ)

**ਰਾਜ ਮੰਤਰੀ**: ਇਹ ਲੰਪਸਮ ਲਗਾਉਣ ਬਾਰੇ ਕਾਰਖਾਨੇਦਾਰਾਂ ਨਾਲ ਪਹਿਲੋਂ ਐਗਰੀਮੈਂਟ ਹੋਇਆ ਸੀ। ਇਹ ਖਤਮ ਹੋਣ ਤੋਂ ਬਾਅਦ ਜੋ ਚੁੰਗੀ ਦੇ ਲੰਪਸਮ ਪੈਸੇ ਮਿਲਦੇ ਸੀ ਉਸ ਤੋਂ ਢਾਈ ਗੁਣਾ ਜ਼ਿਆਦਾ ਇਸ ਵਿਚ ਇਜ਼ਾਫ਼ਾ ਕੀਤੇ ਜਾਣ ਬਾਰੇ ਫੈਸਲਾ ਕੀਤਾ ਗਿਆ।

**ਕਾਮਰੇਡ ਸੱਤ ਪਾਲ ਡਾਂਗ**: ਕੀ ਇਹ ਹਕੀਕਤ ਹੈ ਕੀ ਢਾਈ ਗੁਣਾ ਇਹ ਵਧ ਕਰਨ ਦੇ ਬਾਵਜੂਦ ਸ਼ਿਡਿਊਲ, ਜਿਹੜਾ ਕਿ ਰਾਜਪੁਰਾ ਵਿਚ ਲਾਗੂ ਹੈ, ਦੇ ਅਨੁਸਾਰ ਅਗਰ ਸਰਕਾਰ ਕਾਰਵਾਈ ਕਰਦੀ ਤਾਂ ਇਹ ਆਮਦਨੀ ਢਾਈ ਗੁਣਾ ਹੋਰ ਵਧ ਹੋ ਜਾਂਦੀ ?

**ਰਾਜ ਮੰਤਰੀ**: ਇਹ ਹਕੀਕਤ ਨਹੀਂ ਹੈ। ਜੇ ਹਕੀਕਤ ਹੁੰਦੀ ਤਾਂ ਜਿਹੜਾ ਸਰਕਾਰ ਦਾ ਪਹਿਲਾਂ ਫੈਸਲਾ ਸੀ ਉਸ ਨੂੰ ਬਦਲਿਆ ਨਾ ਜਾਂਦਾ।

### Regularising the Services of Government Employees Appointed on Adhoc Basis

*1239. **Shri Prem Gupta** : Will the Chief Minister be pleased to state whether the Government has decided to regularise the services of

---

*Not recorded as ordered by the Chair

*ad hoc* employees of various Government Departments in the State who completed one year or more *ad-hoc* service on 1st January, 1973; if so, the total number of persons who have been benefited as a result of the said decision ?

**Sardar Nasib Singh Gill** (Deputy Minister, Home and Industries). Yes Sir, A copy of Punjab Government letter No. 279-SII(3)-73/3046, dated the 29th January, 1973, is laid on the Table of the House. It is not possible to state the number of persons benefited by the decision at this stage as the work of regularisation of services of *ad-hoc* employees is still in progress.

[ਹਾਂ ਜੀ। ਪੰਜਾਬ ਸਰਕਾਰ ਦੇ ਪੱਤਰ ਨੰ : 279 ਸ (3)–73/3046, ਮਿਤੀ 29 ਜਨਵਰੀ, 1973 ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਕਿਉਂ ਜੋ ਤੱਦ ਅਰਥ ਆਧਾਰ ਤੇ ਲੱਗੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨ ਦੀ ਕਾਰਵਾਈ ਅਜੇ ਚੱਲ ਰਹੀ ਹੈ, ਇਸ ਲਈ ਇਸ ਵੇਲੇ ਅਜਿਹੇ ਕਰਮਚਾਰੀਆਂ ਦੀ ਗਿਣਤੀ ਦੱਸਣੀ ਸੰਭਵ ਨਹੀਂ ਜਿਨ੍ਹਾਂ ਨੂੰ ਇਸ ਫੈਸਲੇ ਦਾ ਲਾਭ ਪੁਜਿਆ ਹੈ ।]

No. 279-SII(3)-73/3046

From

The Chief Secretary to Government, Punjab.

To

All Heads of Departments, Commissioners of Divisions, Deputy Commissioners, District and Sessions Judges' Registrar, Punjab and Haryana High Court, and Sub-Divisional Officers (Civil) in the State.

Dated Chandigarh, the 29th January, 1973.

*Subject.*—Regularisation of the appointments of the employees recruited on *ad hoc* basis.

Sir,

I am directed to address you on the subject noted above and to say that a large number of employees had to be appointed on ad hoc basis against posts not falling within the purview of the Public Service Commission in anticipation of the regular selection of candidates through the Departmental Selection Committees or the Subordinate Services Selection Board, as the case may be. Such employees have been continuing in service on *ad hoc* basis for a considerable period. Government have decided that measures as noted below, be adopted to regularise the appointments of such employees :—

(1) The cases of all the *ad hoc* employees of the category, referred to above, who completed a minimum of one year's service on the 1st January, 1973 will be screened by the Departmental Selection Committees of the respective Departments who will condone notional break/breaks in service of such employees ;

Those employees whose services have been terminated between the period from 1st January, 1973 to the issue of these instructions, but who had completed a minimum of one year's service on 1st January, 1973, should also be considered for regularisation if they have not already been selected for regular appointments against some other posts.

(2) The appointments of the *ad hoc* employees whose work and conduct is found satisfactory will be regularised if they satisfy the following conditions :—

(a) They fulfil Academic qualfications including experience prescribed for the job/posts against which they were appointed on ad hoc basis including the condition of age at the time of their first appointment as such.

(b) Their names had been recommended for such appointment by the Employment Exchanges or their applications had been received in response to the advertisement made for filling of such posts, or their appointments were

[Deputy Minister Home and Industries]

made on compassionate grounds in specific cases on account of their being dependents of deceased Government employees.

(3) while calculating the period of services in terms of items (I) above, the following types of breaks in service rendered on *ad hoc* basis may be ignored :—

(i) where the break was of notional naure falling between ad hoc appointments in same category or posts in the same Department.

(ii) where the break was on account of some administrative conditions such as the summer vacations during which the services of teachers are terminated so as to avoid the liability of payment for the said period.

In other words the breaks in *ad hoc* service would not be ignored in cases where :—

(i) the employee concerned left service of his own volition either to join some other department or for some other reasons ; or

(ii) the *ad hoc* appointment was against a post/vacancy for which no regular recruitment was intended/required to be made, e.g. leave arrangements or filling of other short term vacancies.

2. The seniority of the *ad hoc* employees whose appointments are regularised in terms of the above policy shall be determined in the following manner:—

(a) After approval by the Departmental Committee, the regularisation of their appointments shall date back to 1st January, 1973 from which date their seniority shall be determned visa-vis candidates appointed on regular basis after selection through the prescribed agencies.

(b) The service rendered on *ad hoc* basis shall not be taken into the account for purposes of seniority except to determine inter-se-seniority among the— *ad hoc* employees themselves whose services are regularised with effect from 1st January, 1973.

3. If any point of doubt arises to deal with a particular case not covered by the above instructions, the matter should be referred to the Services Department for clarification with full facts of the case and with clear recommendations of the Administrative Secretary concerned.

4. In order to alleviate any further hardship to the adhoc employe es, the process of regularisation of their appointments be completed within a month under intimation to the Services Department.

5. Receipt of this letter may be acknowledged.

Yours faithfully,
Sd/- A. C. Sharma,
**Under Secretary Services I,**
*for* Chief Secretary to Government, Punjab.

A copy is forwarded to all the Financial Commissioners and Administrative Secretaries to Government, Punjab, for informaion and similar action.

Sd/- A.C. SHARMA.
**Under Secretary Services I.**
*for* Chief Secretary to Government, Punjab.

To

All the Financial Commissioners and Administrative Secretaries to Government, Punjab.

U.O. No. 279-SII(3)-73, dated Chandigarh the 29th January, 1973

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਰਕੁਲਰ ਜਾਰੀ ਹੋਇਆ ਹੈ ਇਹਦੇ ਪਰੋਸੈਸ ਅਤੇ ਫਾਈਨਲ ਹੋਣ ਦੇ ਪੀਰੀਅਡ ਵਿਚ ਹੈਡਜ਼ ਆਫ

ਦੀ ਡਿਪਾਰਟਮੈਂਟਸ ਅਤੇ ਹੈਡਜ਼ ਆਫ ਦੀ ਆਫਿਸਿਜ਼ ਨੇ ਕਈ ਕਰਮਚਾਰੀਆਂ ਦੀਆਂ ਸਰਵਿਸਿਜ਼ ਨੂੰ ਟਰਮੀਨੇਟ ਕਰ ਦਿਤਾ ਹੈ। ਕੀ ਇਸ ਗਲ ਵਲ ਗੌਰ ਕੀਤਾ ਜਾਵੇਗਾ ?

**ਉਪ ਮੰਤਰੀ** : ਇਸ ਵਿਚ ਪ੍ਰੋਵੀਜ਼ਨ ਹੈ।

Those employees whose services have been terminated between the period from 1st January, 1973 to the issue of these instructions, but who had completed a minimum of one year's service on 1st January, 1973 should also be considered for regularisation if they have not been already selected for regular appointments against some other posts.

**ਸ੍ਰੀ ਪ੍ਰੇਮ ਗੁਪਤਾ** : ਮੇਰਾ ਸਵਾਲ ਇਹ ਹੈ ਕਿ 1 ਜਨਵਰੀ, 1973 ਤੋਂ ਪਹਿਲਾਂ ਦਸੰਬਰ ਦੇ ਮਹੀਨੇ ਵਿਚ ਸਰਕਾਰ ਨੇ ਡਿਸੀਜ਼ਨ ਓਪਨ ਕਰ ਦਿਤਾ ਸੀ (ਵਿਘਨ) ਉਸ ਪੀਰੀਅਡ ਵਿਚ ਕੁਝ ਬੰਦੇ ਟਰਮੀਨੇਟ ਕਰ ਦਿਤੇ ਗਏ ਸੀ ਜਿਨ੍ਹਾਂ ਦਾ 1 ਜਨਵਰੀ, 1973 ਨੂੰ ਇਕ ਸਾਲ ਤੋਂ ਵਧ ਸਮਾਂ ਹੋਣਾ ਸੀ। ਉਸ ਬਾਰੇ ਸਰਕਾਰ ਦੀ ਕੀ ਪਾਲਿਸੀ ਹੈ ?

**ਉਪ ਮੰਤਰੀ** : ਉਸ ਵੇਲੇ ਇਹ ਡਿਸੀਜ਼ਨ ਨਹੀਂ ਲਿਆ ਗਿਆ ਸੀ। ਇਸ ਲਈ ਇਹ ਰੂਲ ਲਾਗੂ ਨਹੀਂ ਹੋਇਆ ਸੀ।

**ਕਾਮਰੇਡ ਸੱਤ ਪਾਲ ਡਾਂਗ** : ਫਾਈਨਲ ਆਰਡਰਜ਼ ਔਰ ਪਰੋਸਸ ਹੋਣ ਦੇ ਦਰਮਿਆਨ ਸਮਾਂ ਲਗਦਾ ਹੈ। ਸੈਕਰੀਟੇਰੀਏਟ ਵਿਚ ਤਾਂ ਰੈਡਟੇਪ ਬਹੁਤ ਹੈ। ਉਸ ਪੀਰੀਅਡ ਵਿਚ ਕੁਝ ਅਫਸਰਾਂ ਨੇ ਵਿੰਡਿਕਟਿਵ ਭਾਵਨਾ ਕਰਕੇ ਇਨ੍ਹਾਂ ਐਂਪਲਾਈਜ਼ ਨੂੰ ਕਨਫਰਮ ਨਹੀਂ ਹੋਣ ਦਿਤਾ ਅਤੇ ਇਨ੍ਹਾਂ ਨੂੰ ਕੱਢ ਦਿਤਾ। ਕੀ ਅਜਿਹੇ ਕੇਸਾਂ ਉਪਰ ਸਰਕਾਰ ਵਿਚਾਰ ਕਰਨ ਨੂੰ ਤਿਆਰ ਹੈ ?

**ਉਪ ਮੰਤਰੀ** : ਪਰੋਸੈਸ ਦਾ ਮਤਲਬ ਇਹ ਨਹੀਂ ਕਿ ਕੇਸ ਉਸ ਦੇ ਹੱਕ ਵਿਚ ਹੋਣਾ ਹੈ ਜਾਂ ਉਸ ਦੇ ਖਿਲਾਫ ਹੋਣਾ ਹੈ। ਹਰ ਕੇਸ ਮੈਰਿਟ ਦੇ ਹਿਸਾਬ ਨਾਲ ਵਿਚਾਰਿਆ ਜਾਂਦਾ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਮਾਨਯੋਗ ਮੰਤਰੀ ਸਾਹਿਬ ਸਪੈਸੇਫਿਕ ਤੌਰ ਤੇ ਦਸਣ ਦੀ ਕਿਰਪਾਲਤਾ ਕਰਨਗੇ ਕਿ ਹੈਲਥ ਡਿਪਾਰਟਮੈਂਟ ਵਿਚ ਡੇਢ ਸੌ ਦੇ ਕਰੀਬ ਐਸੇ ਕਰਮਚਾਰੀਆਂ ਨੂੰ ਜਿਹੜੇ ਕਿ ਇਸ ਪਰਵੀਊ ਵਿਚ ਆਉਂਦੇ ਹਨ ਦੇ ਕੇਸਿਜ਼ ਕੰਸਿਡਰ ਨਹੀਂ ਕੀਤੇ ਜਾ ਰਹੇ। ਇਨ੍ਹਾਂ ਨੇ ਗੌਰਮੈਂਟ ਨੂੰ ਰਿਪਰੇਜ਼ੈਂਟ ਵੀ ਕੀਤਾ ਹੈ; ਕੀ ਗੌਰਮੈਂਟ ਇਨ੍ਹਾਂ ਕੇਸਾਂ ਨੂੰ ਕੰਸਿਡਰ ਕਰੇਗੀ ?

**ਸ੍ਰੀ ਸਪੀਕਰ** : ਇਹ ਹੈਲਥ ਡਿਪਾਰਟਮੈਂਟ ਦਾ ਕੁਐਸਚਨ ਨਹੀਂ ਹੈ। (This question does not relate to the Health Department.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਹ ਕੁਐਸਚਨ ਸਾਰੇ ਪੰਜਾਬ ਦੇ ਡਿਪਾਰਟਮੈਂਟਸ ਨਾਲ ਤੁਅੱਲਕ ਰੱਖਦਾ ਹੈ ਕਿਉਂਕਿ ਸਾਰੇ ਮਹਿਕਮਿਆਂ ਵਿਚ ਹੀ ਅਜਿਹੇ ਐਡਹਾਕ ਬੇਸਿਜ਼ ਤੇ ਕਰਮਚਾਰੀ ਰਖੇ ਗਏ ਸਨ।

**ਉਪ ਮੰਤਰੀ** : ਜਿਹੜਾ ਵੀ ਕਰਮਚਾਰੀ ਰਿਪਰੇਜ਼ੈਂਟੇਸ਼ਨ ਦੇਵੇਗਾ ਉਸ ਤੇ ਮੈਰਿਟ ਦੇ ਹਿਸਾਬ ਨਾਲ ਵਿਚਾਰ ਕਰ ਲਿਆ ਜਾਵੇਗਾ।

**ਸ੍ਰੀ ਸਪੀਕਰ** : ਮੇਰੇ ਨੋਟਿਸ ਵਿਚ ਆਇਆ ਹੈ ਕਿ ਹੁਣ ਕੈਂਡੀਡੇਟਸ ਪੰਜਾਬ ਸੁਬਾਰਡੀਨੇਟ ਸਰਵਿਸਜ਼ ਸਲੈਕਸ਼ਨ ਬੋਰਡ ਵਲੋਂ ਰਿਕਮੈਂਡ ਹੋ ਕੇ ਡਿਪਾਰਮੈਂਟਸ ਨੂੰ ਆ ਰਹੇ ਹਨ। ਬਜਾਏ ਇਸ ਦੇ ਕਿ ਇਹ ਜਿਹੜੇ ਬੰਦੇ ਪਹਿਲੇ ਐਡਹਾਕ ਬੇਸਿਜ਼ ਤੇ ਲਗੇ ਹੋਏ ਸਨ ਅਤੇ ਡਿਸੀਜ਼ਨ ਹੋਣ ਅਤੇ 1 ਜਨਵਰੀ, 1973 ਤਕ ਦੇ ਦਰਮਿਆਨ ਦੇ ਪੀਰੀਅਡ ਵਿਚ ਜਿਨ੍ਹਾਂ ਨੂੰ ਇਕ ਸਾਲ ਹੋ ਗਿਆ ਸੀ, ਇਨ੍ਹਾਂ

(ਸ੍ਰੀ ਸਪੀਕਰ)

ਕੈਂਡੀਡੇਟਸ ਨੂੰ ਅਕਾਮੋਡੇਟ ਕੀਤਾ ਜਾਵੇ, ਇਹ ਬੋਰਡ ਦੇ ਬੰਦਿਆਂ ਨੂੰ ਪਰੈਫਰੈਂਸ ਦੇਂਦੇ ਹਨ । ਇਸ ਲਈ ਚਾਹੀਦਾ ਇਹ ਹੈ ਕਿ ਜਿਹੜੇ ਪੁਰਾਣੇ ਕਰਮਚਾਰੀ ਹਨ ਜਿਨ੍ਹਾਂ ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ ਗਈਆਂ ਹਨ ਅਤੇ ਪਹਿਲਾਂ ਦਸੇ ਦਰਮਿਆਨ ਦੇ ਪੀਰੀਅਡ ਵਿਚ ਆਉਂਦੇ ਹਨ, ਇਨ੍ਹਾਂ ਕਰਮਚਾਰੀਆਂ ਨੂੰ ਬੋਰਡ ਵਲੋਂ ਸਿਲੈਕਟ ਹੋਏ ਕੈਂਡੀਡੇਟਸ ਨਾਲੋਂ ਪਰੈਫਰੈਂਸ ਦੇਣੀ ਚਾਹੀਦੀ ਹੈ

(It has come to my notice that now the names of the candidates duly selected by the Punjab Subordinate Services Selection Board are being recommended to Departments. Instead of accommodating those old employees who were appointed on ad hoc basis and who completed one year's service on 1st January, 1973 they are giving preference to the candidates selected by the Punjab Subordinate Services Selection Board. The old employees whose services were terminated but who completed their one year's service on 1st January, 1973, should be given preference.)

**ਉਪ-ਮੰਤਰੀ** : ਅੱਛਾ ਜੀ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨਗੇ ਕਿ ਜਿਹੜੇ ਬਾਰਡਰ ਤੇ ਮਕੈਨੀਕਲ ਵਰਕਰਜ਼ ਡਰੇਨਜ਼ ਦੇ ਮਹਿਕਮੇ ਵਿਚ ਕੰਮ ਕਰਦੇ ਹਨ ਕੀ ਇਹ ਸਰਕੂਲਰ ਉਨ੍ਹਾਂ ਤੇ ਲਾਗੂ ਹੋਵੇਗਾ ਕਿਉਂਕਿ ਇਹ ਕਰਮਚਾਰੀ ਕਈ ਸਾਲਾਂ ਤੋਂ ਕੰਮ ਕਰ ਰਹੇ ਹਨ ?

**ਉਪ ਮੰਤਰੀ** : ਜਿਹੜੇ ਵੀ ਇਸ ਲੈਟਰ ਦੇ ਪਰਵੀਉ ਵਿਚ ਆਉਂਦੇ ਹਨ ਉਨ੍ਹਾਂ ਸਾਰਿਆਂ ਤੇ ਇਹ ਚਿਠੀ ਲਾਗੂ ਹੋਵੇਗੀ।

**Cases of Ejectment**

***1144. Chaudhri Ram Singh** : Will the Chief Minister be pleased to state the total number of cases of ejectment of tenants registered in the State during the years, 1970-71 and 1972-73 separately

**Sardar Nasib Singh Gill** (Deputy Minister, Home and Industries) :

| | |
|---|---|
| 1st April, 1970 to 31st March, 1971 | 2 |
| 1st April, 1972 to 15th February, 1973 | 5 |

**ਚੌਧਰੀ ਰਾਮ ਸਿੰਘ** : ਸਰਕਾਰ ਨੇ ਕਿਹਾ ਹੈ ਕਿ 1970-71 ਵਿਚ ਦੋ ਅਤੇ 1972-73 ਵਿਚ ਪੰਜ ਇਜੈਕਟਮੈਂਟ ਦੇ ਕੇਸਿਜ਼ ਹੋਏ ਹਨ। ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਇਹ ਫਿਗਰਜ਼ ਕਿਥੋਂ ਲਈਆਂ ਗਈਆਂ ਹਨ ?

**ਉਪ ਮੰਤਰੀ** : ਜਿਹੜੇ ਕੇਸਿਜ਼ ਰਜਿਸਟਰਡ ਹੋਏ ਹਨ ਉਸ ਦੇ ਹਿਸਾਬ ਨਾਲ ਇਹ ਦਸ ਦਿਤਾ ਗਿਆ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ ਆਪਦੀ ਵਸਾਸਤ ਨਾਲ ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਹਕੀਕਤ ਦੇ ਪੇਸ਼ੇ ਨਜ਼ਰ ਜਿਸ ਦੀਆਂ ਇਨ੍ਹਾਂ ਨੂੰ ਦਰਖਾਸਤਾਂ

ਪਹੁੰਚ ਗਈਆਂ ਹਨ ਇਕ ਪਿੰਡ ਰੁਰਕੀ ਸਕੱਤਰ ਵਿਚ ਟੇਨੈਂਟਸ ਕਈ ਸਾਲਾਂ ਤੋਂ ਬੈਠੇ ਸਨ ਇਨ੍ਹਾਂ ਨੂੰ ਅਕਾਲੀਆਂ ਨੇ ਫਰੀਦਕੋਟ ਤੋਂ ਬੰਦੇ ਬੁਲਾ ਕੇ ਜ਼ਬਰਦਸਤੀ ਕੱਢ ਦਿਤਾ ਅਤੇ ਆਪ ਉਥੇ ਕਬਜ਼ਾ ਕਰ ਲਿਆ। ਕੀ ਸਰਕਾਰ ਇਨ੍ਹਾਂ ਬੰਦਿਆਂ ਨੂੰ ਜਿਨ੍ਹਾਂ ਨੇ ਜ਼ਬਰਦਸਤੀ ਕਬਜ਼ਾ ਕੀਤਾ ਹੋਇਆ ਹੈ। ਉਥੋਂ ਕਢਾਉਣ ਦਾ ਪ੍ਰਬੰਧ ਕਰੇਗੀ ?

**ਉਪ-ਮੰਤਰੀ**: ਕਸੂਰਵਾਰਾਂ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਪਿਛਲੇ ਦੋ ਸਾਲਾਂ ਵਿਚ ਸੈਂਕੜੇ ਨਹੀਂ ਹਜ਼ਾਰਾਂ ਮੁਜ਼ਾਰਿਆਂ ਨੂੰ ਪੰਜਾਬ ਵਿਚ ਉਜਾੜਿਆ ਗਿਆ ਹੈ, ਕੀ ਇਸ ਦੀ ਰੋਕ ਥਾਮ ਕਰਨ ਬਾਰੇ ਕੋਈ ਕਾਰਵਾਈ ਕੀਤੀ ਜਾਵੇਗੀ ?

**ਉਪ-ਮੰਤਰੀ** : ਜੇ ਕਿਸੇ ਨੂੰ ਗੈਰ ਕਾਨੂੰਨੀ ਢੰਗ ਨਾਲ ਬੇਦਖਲ ਕੀਤਾ ਗਿਆ ਹੈ, ਤਾਂ ਮੁਨਾਸਿਬ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਵਾਲ ਸਾਫ਼ ਸੀ ਇਹ ਮਾਲਕੀ ਅਤੇ ਜ਼ਮੀਨਾਂ ਦੇ ਟੇਨੈਂਟਸ ਦੀ ਗਲ ਨਹੀਂ । ਇਹ ਸਵਾਲ ਮੁਜ਼ਾਰਿਆਂ ਦਾ ਹੈ ਅਤੇ ਇਸ ਬਾਰੇ ਸਵਾਲ ਵਿਚ ਸਾਫ਼ ਤੌਰ ਤੇ ਲਿਖਿਆ ਹੋਇਆ ਹੈ। (ਵਿਘਨ)

ਸਪੀਕਰ ਸਾਹਿਬ, ਮਕਾਨ ਦੇ ਕਿਰਾਏਦਾਰ ਨੂੰ ਮੁਜ਼ਾਰਾ ਨਹੀਂ ਕਿਹਾ ਜਾ ਸਕਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਸ਼ੇਰ ਸਿੰਘ ਪੁਰਾ ਦੇ 4 ਮੁਜ਼ਾਰਿਆਂ ਨੂੰ ਬੇਦਖਲ ਕੀਤਾ ਗਿਆ ?

**ਉਪ-ਮੰਤਰੀ**: ਤੁਸੀਂ ਇਹ ਸਵਾਲ ਦੇ ਦਿਉ, ਮੈਂ ਪਤਾ ਕਰਕੇ ਦੱਸ ਦਿਆਂਗਾ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਹਰੀਕੇ ਵੱਡੇ (ਜ਼ਿਲਾ ਫਰੀਦਕੋਟ) ਦੇ ਕੁਝ ਹਰੀਜਨ ਆ ਕੇ ਚੀਫ਼ ਮਨਿਸਟਰ ਸਾਹਿਬ ਨੂੰ ਮਿਲੇ ਅਤੇ ਹੋਰਨਾਂ ਨੂੰ ਵੀ ਮਿਲੇ। ਉਹ ਟੇਨੈਂਟਸ ਸਨ। ਉਥੇ ਇਕ ਸਾਧ ਲੈਂਡਲਾਰਡ ਹੈ। ਉਸ ਸਾਧ ਨੇ ਉਨ੍ਹਾਂ ਮੁਜ਼ਾਰਿਆਂ ਨੂੰ ਉਜਾੜਿਆ। ਉਸ ਸਾਧ ਨੇ ਇਕ ਮੁਤਬੰਨਾ ਬਣਾਇਆ ਹੋਇਆ ਹੈ। (ਵਿਘਨ) ਉਸ ਸਾਧ ਨੇ ਉਨ੍ਹਾਂ ਮੁਜ਼ਾਰਿਆਂ ਨੂੰ ਉਜਾੜਿਆ। ਇਹ ਗੱਲ ਸੀ.ਐਮ. ਦੇ ਨੋਟਿਸ ਵਿਚ ਲਿਆਂਦੀ ਗਈ। (ਵਿਘਨ) ਸਪੀਕਰ ਸਾਹਿਬ, ਇਕ ਔਰਤ ਦੀ ਬੇਪਤੀ ਕੀਤੀ ਗਈ ਪਰ ਕੋਈ ਕੇਸ ਰਜਿਸਟਰ ਨਹੀਂ ਕੀਤਾ ਗਿਆ। ਡੀ.ਐਸ.ਪੀ. ਉਸ ਦਾ ਯਾਰ ਹੈ। (ਵਿਘਨ) ਇਸ ਲਈ ਕੀ ਇਹ ਇਸ ਕੇਸ ਦੀ ਇਨਕੁਆਇਰੀ ਕਰਾਉਣਗੇ ਕਿ ਜਿਹੜੇ ਟੇਨੈਂਟਸ ਹਨ ਉਨ੍ਹਾਂ ਨੂੰ ਕਿਉਂ ਉਜਾੜਿਆ ਗਿਆ ?

**ਉਪ-ਮੰਤਰੀ**: ਇਹ ਲਿਖ ਕੇ ਦੇ ਦੇਣ ਅਸੀਂ ਦੱਸ ਦਿਆਂਗੇ। (ਵਿਘਨ) (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਲਿਖ ਕੇ ਦਿੱਤਾ ਗਿਆ ਸੀ.ਐਮ. ਨੂੰ ਮਿਲੇ । (ਵਿਘਨ) ਔਰਤ ਦੀ ਬੇਪਤੀ ਕੀਤੀ ਗਈ। (ਵਿਘਨ) ਉਹ ਸਾਧ ਪੰਜ ਸੱਤ ਸੌ ਕਿਲੇ ਦਾ ਮਾਲਕ ਹੈ। ਉਸ ਨੇ ਮੁਜ਼ਾਰਿਆਂ ਨੂੰ ਉਜਾੜਿਆ। (ਵਿਘਨ)

**ਸ੍ਰੀ ਸਪੀਕਰ**: ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ, ਤੁਸੀਂ ਬਹਿਸ ਨਾ ਕਰੋ (ਵਿਘਨ) (The hon. Minister has already given the reply. Now please don't raise a discussion.)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹਰੀਜਨਾਂ ਦੀਆਂ ਬੇਦਖਲੀਆਂ ਦਾ ਬੜਾ ਰੌਲਾ ਹੈ। ਉਹ ਗਰੀਬ ਇਨਸਾਫ ਨਹੀਂ ਲੈ ਸਕਦੇ। ਅਸੀਂ ਵੀ ਇਹ ਚੀਜ਼ ਮਹਿਸੂਸ ਕਰਦੇ ਹਾਂ। ਇਸ ਲਈ ਤੁਸੀਂ ਚੰਡੀਗੜ੍ਹ ਵਿਚ ਇਕ ਐਸਾ ਸੈਲ ਤਿਆਰ ਕਰੋ ਜਿਹੜਾ ਉਨ੍ਹਾਂ ਦੇ ਕੇਸਿਜ਼ ਸਬੰਧੀ ਇਨਕੁਆਇਰੀ ਕਰੇ ਅਤੇ ਉਨ੍ਹਾਂ ਨੂੰ ਇਨਸਾਫ਼ ਦਿਵਾਏ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਕੋਈ ਨਵਾਂ ਸੈਲ ਕਰੀਏਟ ਕਰਨ ਦੀ ਜ਼ਰੂਰਤ ਨਹੀਂ ਹੈ। ਸਰਕਾਰ ਇਸ ਪਾਸੇ ਵਲ ਪੂਰਾ ਧਿਆਨ ਰੱਖਦੀ ਹੈ। ਕਿਸੇ ਥਾਂ ਵੀ ਹਰੀਜਨਾਂ ਦੀ ਬੇਦਖਲੀ ਬੇਕਾਇਦਗੀ ਨਾਲ ਕੀਤੀ ਹੋਵੇ ਉਹ ਦੱਸੋ ਅਤੇ ਜਿਨ੍ਹਾਂ ਬੇਦਖਲ ਕੀਤਾ ਹੈ ਉਨ੍ਹਾਂ ਨੂੰ ਸਜ਼ਾ ਨਾ ਦਿਤੀ ਹੋਵੇ ਤਾਂ ਉਹ ਵੀ ਸਾਡੇ ਨੋਟਿਸ ਵਿਚ ਲਿਆਓ। ਹਾਂ ਇਹ ਗੱਲ ਵੱਖਰੀ ਹੈ ਕਿ 2—4 ਦਿਨ ਇਨ-ਵੈਸਟੀਗੇਸ਼ਨ ਵਾਸਤੇ ਲੱਗ ਗਏ ਹੋਣ। ਇਸ ਲਈ ਮੈਂ ਦਸਦਾ ਹਾਂ ਕਿ ਸੈਲ ਕਰੀਏਟ ਕਰਨ ਦੀ ਜ਼ਰੂਰਤ ਨਹੀਂ ਹੈ। ਸਾਰੀ ਪੁਲੀਸ ਅਤੇ ਸਾਰੀ ਸਰਕਾਰ ਇਸ ਗੱਲ ਦਾ ਧਿਆਨ ਰੱਖਦੀ ਹੈ। ਹੁਣ ਕੋਈ ਅਜਿਹਾ ਮੌਕਾ ਨਹੀਂ ਮਿਲੇਗਾ ਕਿ ਹਰੀਜਨਾਂ ਤੇ ਪਾਬੰਦੀਆਂ ਲਾ ਦਿਓ ਅਤੇ ਉਨ੍ਹਾਂ ਨੂੰ ਖੇਤਾਂ ਵਿਚੋਂ ਕੱਢ ਦਿਓ ਜਾਂ ਘਾਹ ਨਾ ਕੱਢਣ ਦਿਓ। ਉਹ ਪਹਿਲੇ ਮੌਕੇ ਹੁਣ ਗਏ। (ਤਾੜੀਆਂ)

**ਜਥੇਦਾਰ ਗੁਰਬਚਨ ਸਿਘ** : ਮੁੱਖ ਮੰਤਰੀ ਜੀ ਨੂੰ ਬਾਜ਼ੀਗਰ ਅਤੇ ਬਾਜ਼ੀਗਰਨੀਆਂ ਮਿਲੀਆਂ (ਵਿਘਨ) ਉਨ੍ਹਾਂ ਨੂੰ ਉਜਾੜਿਆ ਗਿਆ। (ਵਿਘਨ) (ਸ਼ੋਰ)

**ਮੁੱਖ ਮੰਤਰੀ** : ਇਹ ਠੀਕ ਹੈ ਕਿ ਉਹ ਮਿਲੇ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਅਕਾਲੀ ਜਥੇਦਾਰ ਸਾਨੂੰ ਤੰਗ ਕਰਦੇ ਹਨ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਗਲਤ ਬਿਆਨੀ ਕੀਤੀ ਹੈ। (ਵਿਘਨ)

**ਸ੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਤੁਸੀਂ ਆਪਣੀ ਗੱਲ ਕਹਿ ਲਈ ਹੈ, ਹੁਣ ਤੁਸੀਂ ਬੰਦ ਕਰੋ।(ਵਿਘਨ)(You have had your say, now please do not discuss the matter.)

**ਸਰਦਾਰ ਅਜਾਇਬ ਸਿੰਘ ਸੰਧੂ**: ਪਰ ਇਹ ਗਲਤ ਬਿਆਨੀ ਕਰਦੇ ਹਨ। (ਵਿਘਨ) (ਸ਼ੋਰ)

**ਕਾਮਰੇਡ ਮਹਿਤਾਬ ਸਿੰਘ ਨੋਕੇਰਿਆਂ** : ਫਾਜ਼ਿਲਕਾ ਵਿਚ ਇਕ ਪਿੰਡ ਹੈ। ਉਥੇ ਡੇਢ ਸੌ ਏਕੜ ਕਸਟੋਡੀਅਨ ਦੀ ਜ਼ਮੀਨ ਹੈ ਜਿਸ ਦੇ ਉਤੇ 15-16 ਸਾਲਾਂ ਤੋਂ ਮੁਜ਼ਾਰੇ ਕਾਬਜ਼ ਸਨ। ਉਥੇ ਇਕ ਆਦਮੀ ਹੈ ਉਹ ਪੁਲਿਸ ਦਾ ਟਾਊਟ ਹੈ। ਉਸ ਨੇ ਝੂਠੀਆਂ ਗਿਰਦਾਵਰੀਆਂ ਆਪਣੇ ਨਾਮ ਕਰਵਾ ਲਈਆਂ। ਉਹ ਹੁਣ ਉਨ੍ਹਾਂ ਮੁਜ਼ਾਰਿਆਂ ਨੂੰ ਪੁਲਿਸ ਰਾਹੀਂ ਬੇਦਖਲ ਕਰਦੇ ਹਨ। ਉਨ੍ਹਾਂ ਦੀ ਖੜੀ ਫਸਲ ਤੇ ਟਰੈਕਟਰ ਚਲਾ ਦਿੱਤਾ। ਇਹ ਮੁਜ਼ਾਰਿਆਂ ਤੇ ਅੱਤਿਆਚਾਰ ਕੀਤਾ ਜਾ ਰਿਹਾ ਹੈ। (ਵਿਘਨ) ਕੀ ਇਹ ਇਸ ਗੱਲ ਦੀ ਪੜਤਾਲ ਕਰਨਗੇ? (ਵਿਘਨ)

(ਕੋਈ ਜਵਾਬ ਨਹੀਂ ਦਿਤਾ ਗਿਆ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਇਹ ਹਕੀਕਤ ਹੈ ਕਿ ਨਿਹਾਲ ਸਿੰਘ ਵਾਲਾ ਦੇ ਹਰੀਜਨਾਂ ਨੂੰ ਪਿੰਡ ਵਿਚੋਂ ਕੱਢਿਆ ਗਿਆ ਅਤੇ ਉਨ੍ਹਾਂ ਦਾ ਖੇਤਾਂ ਵਿਚ ਜਾਣਾ ਬੰਦ ਕੀਤਾ ਗਿਆ? ਕੀ ਸਰਕਾਰ ਇਸ ਮਾਮਲੇ ਦੀ ਜਾਂਚ ਕਰਕੇ ਦੱਸੇਗੀ ਕਿ ਹੁਣ ਉਥੇ ਹਾਲਾਤ ਕੀ ਹਨ?

**Mr. Speaker** : Next question.

**Acharya Prithvi Singh Azad** : Sir, my question relates to poor Harijans. Have you not allowed it?

**ਸ੍ਰੀ ਸਪੀਕਰ** : ਇਹ ਸਵਾਲ ਟੇਨੇਂਟਸ ਦਾ ਹੈ । (This question relates to tenants.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਇਹ ਹਰੀਜਨ ਵੀ ਟੇਨੇਂਟਸ ਸਨ।

**ਸ੍ਰੀ ਸਪੀਕਰ** : ਪਰ ਟੇਨੇਂਟਸ ਵਾਲੀ ਤੁਸੀਂ ਗੱਲ ਨਹੀਂ ਕੀਤੀ । ਤੁਸੀਂ ਬਾਈਕਾਟ ਦੀ ਗੱਲ ਕੀਤੀ ਹੈ। (You asked nothing about tenants; instead you wanted to know about their boycott.)

**Acharya Prithvi Singh Azad** : Those Harijans are tenants and they were boycotted.

**ਮੁੱਖ ਮੰਤਰੀ** : ਆਜ਼ਾਦ ਜੀ ਨੇ ਜਿਹੜਾ ਸਵਾਲ ਕੀਤਾ ਹੈ, ਉਹ ਠੀਕ ਹੈ। ਨਿਹਾਲ ਸਿੰਘਵਾਲਾ ਦੇ ਵਿਚੋਂ ਸਾਡੇ ਪਾਸ ਇਕ ਸ਼ਿਕਾਇਤ ਆਈ ਕਿ ਉਥੋਂ ਦੇ ਕੁਝ ਅਪਰ ਕਲਾਸ ਦੇ ਲੋਕਾਂ ਨੇ ਹਰੀਜਨਾਂ ਨੂੰ ਇਸ ਗਲ ਤੇ ਮਜਬੂਰ ਕੀਤਾ ਕਿ ਉਹ 3 ਰੁਪਏ ਤੋਂ ਵਧ ਦਿਹਾੜੀ ਨਹੀਂ ਦੇਣਗੇ। ਪੰਚਾਇਤ ਨੇ ਫੈਸਲਾ ਕੀਤਾ ਕਿ ਕੋਈ 3 ਰੁਪਏ ਤੋਂ ਵੱਧ ਨਾ ਦੇਵੇ। ਪਰ ਉਸ ਵਕਤ ਦਿਹਾੜੀ ਜ਼ਿਆਦਾ ਸੀ। ਇਥੇ ਇਹ ਵੀ ਗੱਲ ਹੈ ਕਿ ਉਥੋਂ ਦੀ ਨੌਜਵਾਨ ਸਭਾ ਨੇ ਬਾਈਕਾਟ ਵਿਚ ਹਿੱਸਾ ਲਿਆ। ਸਰਦਾਰ ਗੁਰਚਰਨ ਸਿੰਘ ਐਮ. ਐਲ. ਏ. ਨੇ ਮੈਨੂੰ ਇਸ ਦੀ ਇਤਲਾਹ ਫ਼ਰੀਦਕੋਟ ਵਿਖੇ ਦਿੱਤੀ ਤਾਂ ਸਾਨੂੰ ਪਤਾ ਲੱਗਾ। ਫਿਰ ਅਸੀਂ ਪੁਲਿਸ ਵਾਲਿਆਂ ਨੂੰ ਹਦਾਇਤ ਕੀਤੀ। ਉਥੇ ਕਾਫੀ ਬੇਚੈਨੀ ਪੈਦਾ ਹੋਈ। ਮਗਰ ਉਸ ਵਿਚ ਕੌਣ ਕੌਣ ਆਦਮੀ ਸਨ ਜੇ ਇਸ ਬਾਰੇ ਮੈਂ ਦੱਸਿਆ ਤਾਂ ਇਹ ਮੇਰੇ ਸਾਹਮਣੇ ਬੈਠੇ ਵੀਰ ਮੇਰੇ ਨਾਲ ਨਾਰਾਜ਼ ਹੋਣਗੇ । (ਵਿਘਨ) ਮੈਂ ਦੱਸਾਂ ਕਿਨ੍ਹਾਂ ਕਿਨ੍ਹਾਂ ਨੇ ਇਹ ਬਾਈਕਾਟ ਕਰਵਾਈ ਸੀ ਉਹ ਅਕਾਲੀ ਪਾਰਟੀ ਦੇ ਸਨ। (ਵਿਘਨ) ਉਹ ਕਾਂਗਰਸ ਦੇ ਐਮ. ਐਲ. ਏ. ਦੇ ਖਿਲਾਫ ਸਨ। ਪਰ ਕਾਂਗਰਸ ਦੇ ਐਮ. ਐਲ. ਏ. ਨੇ ਉਨ੍ਹਾਂ ਦੀ ਮਦਦ ਕੀਤੀ ਅਤੇ ਉਹ ਮਾਮਲਾ ਅਸੀਂ ਜ਼ਿਆਦਾ ਵਧਣ ਨਹੀਂ ਦਿੱਤਾ ਅਤੇ ਸਮਝੌਤਾ ਕਰਵਾ ਦਿੱਤਾ ਹੈ। ਹੁਣ ਉਥੇ ਕੋਈ ਬਾਈਕਾਟ ਨਹੀਂ ਹੈ। (ਤਾੜੀਆਂ)

**Arrest of Students of Government Brijindra College, Faridkot**

***1188.** (1) **Sardar Ajaib Singh Sandhu**
(2) **Sardar Prehlad Singh**
(3) **Sardar Jasdev Singh Sandhu** : Will the Chief Minister be pleased to state—

(a) the total number of the students arrested U/S 107/151 Cr. P.C. in connection with Government Brijindra College, Faridkot incident which took place on 1st December, 1972.

(b) the details of further action taken against the students in this connection ?

**ਸਰਦਾਰ ਨਸੀਬ ਸਿੰਘ ਗਿੱਲ** (ਗ੍ਰਹਿ ਅਤੇ ਉਦਯੋਗ ਮੰਤਰੀ) : (ਏ) ਛੇ

(ਬੀ) ਸਾਰੇ ਵਿਦਿਆਰਥੀ ਸਰਕਾਰ ਦੀ ਪਾਲਿਸੀ ਅਨੁਸਾਰ ਐਸ. ਡੀ. ਐਮ. ਫਰੀਦਕੋਟ ਤੋਂ ਡਿਸਚਾਰਜ ਕਰਵਾ ਲਏ ਗਏ ।

[(a) 6 (six)

(b) All the arrested students were got discharged from S.D.M. Faridkot according to Government instructions.]

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਸਾਹਮਣੇ ਵਿਦਿਆਰਥੀਆਂ ਨੂੰ ਫੜਕੇ ਹਵਾਲਾਤ ਵਿਚ ਬੰਦ ਕਰ ਦਿੱਤਾ ਗਿਆ ਉਨ੍ਹਾਂ ਉਤੇ ਗਲਤ ਮੁਕੱਦਮੇ ਬਣਾਏ। (ਵਿਘਨ)ਉਨ੍ਹਾਂ ਨੂੰ ਹਵਾਲਾਤ ਵਿਚ ਰੱਖਿਆ ਗਿਆ। ਪਰ ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਕਿੰਨੇ ਮੁਕੱਦਮੇ ਬਣੇ ਅਤੇ ਕਿੰਨਾਂ ਚਿਰ ਉਨ੍ਹਾਂ ਨੂੰ ਅੰਦਰ ਰੱਖਿਆ ਗਿਆ ?

**ਉਪ ਮੰਤਰੀ** : ਜਿਹੜਾ ਸਵਾਲ ਸੀ, ਉਸ ਦਾ ਜਵਾਬ ਦੇ ਦਿੱਤਾ ਗਿਆ ਹੈ। ਤੁਸੀਂ ਪੁੱਛਿਆ ਸੀ ਕਿ 107/151 ਵਿਚ ਕਿੰਨੇ ਫੜੇ ਗਏ, ਉਸ ਦਾ ਜਵਾਬ ਦੇ ਦਿੱਤਾ ਹੈ ਕਿ 6 ਫੜੇ ਸਨ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੰਦੇ, ਕੀ ਤੁਹਾਨੂੰ ਮੇਰੇ ਨਾਲ * * ਹੈ ? (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ * * ਲਫਜ਼ ਠੀਕ ਨਹੀਂ ਹੈ, ਇਨ੍ਹਾਂ ਨੂੰ ਕਹੋ ਕਿ ਇਹ ਲਫਜ਼ ਵਿਦੜਰਾ ਕਰਨ।

**ਸ੍ਰੀ ਸਪੀਕਰ** : * * * ਦਾ ਲਫਜ਼ ਕੱਢ ਦਿਉ। (The word * * should be expunged)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਉਥੇ ਦੇ ਅਗਾਂਹ ਵਧੂ ਖਿਆਲਾਂ ਦੇ ਲੜਕਿਆਂ ਨੂੰ ਜਿਹੜੇ ਮੁਲਕ ਲਈ ਜਦੋ ਜਹਿਦ ਕਰਦੇ ਸਨ ਉਨ੍ਹਾਂ ਨੂੰ ਨਕਸਲਬਾੜੀਏ ਕਹਿ ਕੇ ਅਤੇ ਹੋਰ ਕਈ ਕਿਸਮ ਦੇ ਦੂਸ਼ਨ ਲਾ ਕੇ ਉਨ੍ਹਾਂ ਨੂੰ ਹਵਾਲਾਤ ਵਿਚ ਰਖਿਆ ਗਿਆ ਹੈ ਅਤੇ ਉਨ੍ਹਾਂ ਤੇ ਡਿਫਰੈਂਟ ਕਿਸਮ ਦੇ ਮੁਕੱਦਮੇਂ ਦਰਜ ਕੀਤੇ ਗਏ ਹਨ। ਵਜ਼ੀਰ ਸਾਹਿਬ ਨੇ 107/151 ਦੇ ਕੇਸਿਜ਼ ਦਾ ਜਵਾਬ ਦਿਤਾ ਹੈ ਕੀ ਬਾਕੀ ਦੂਜਿਆਂ ਮੁੱਦਿਆਂ ਬਾਰੇ ਜਵਾਬ ਦੇਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਵਿਚ 107/151 ਦੇ ਕੇਸਿਜ਼ ਦਾ ਪੁਛਿਆ ਗਿਆ ਹੈ, ਜਿਸ ਦਾ ਮੈਂ ਜਵਾਬ ਦੇ ਦਿਤਾ ਹੈ। ਬਾਕੀਆਂ ਬਾਰੇ ਵਖਰਾ ਸਵਾਲ ਦੇ ਦੇਣ, ਜਵਾਬ ਦੇ ਦਿਆਂਗੇ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਇਸ ਗਲ ਦੇ ਪੇਸ਼ੇ ਨਜ਼ਰ ਕਿ ਪੁਲਿਸ 107/151 ਦੇ ਕੇਸਿਜ਼ ਆਮ ਤੌਰ ਤੇ ਬਣਾਇਆ ਕਰਦੀ ਹੈ, ਕੀ ਵਜ਼ੀਰ ਸਾਹਿਬ ਇਸ ਗਲ ਦਾ ਹਾਊਸ ਵਿਚ ਵਿਸ਼ਵਾਸ ਦੁਆਉਣਗੇ ਕਿ ਪੋਲੀਟੀਕਲ ਆਦਮੀਆਂ ਦੇ ਖਿਲਾਫ਼ ਅਤੇ ਸਟੂਡੈਂਟਸ ਦੇ ਖਿਲਾਫ਼ 107/151 ਦੇ ਕੇਸਿਜ਼ ਬਣਾਉਣ ਤੋਂ ਸਰਕਾਰ ਗੁਰੇਜ਼ ਕਰੇਗੀ ?

**ਮੁੱਖ ਮੰਤਰੀ** : (ਗਿਆਨੀ ਜ਼ੈਲ ਸਿੰਘ) ਸਪੀਕਰ ਸਾਹਿਬ, ਅਸੀਂ ਤਾਂ ਹਰ ਥਾਂ ਤੇ ਗੁਰੇਜ਼ ਕਰਦੇ ਹਾਂ, ਸਿਰਫ ਪੋਲੀਟੀਕਲ ਬੰਦਿਆਂ ਅਤੇ ਵਿਦਿਆਰਥੀਆਂ ਵਾਸਤੇ ਹੀ ਨਹੀਂ ਬਲਕਿ ਸਭ ਵਾਸਤੇ ਗੁਰੇਜ਼ ਕਰਦੇ ਹਾਂ। ਪਰ ਜਿਹੜਾ ਅਨਸਰ ਬਦਅਮਨੀ ਪੈਦਾ ਕਰਨ ਦੀ ਕੋਸ਼ਿਸ਼ ਕਰਦਾ ਹੈ, ਜਾਣ ਬੁਝ ਕੇ ਸ਼ਰਾਰਤ ਕਰਨ ਦੀ ਕੋਸ਼ਿਸ਼ ਕਰਦਾ ਹੈ ਉਸਨੂੰ ਦਰੁਸਤ ਕਰਨ ਵਾਸਤੇ ਪੁਲਿਸ ਨੂੰ ਇਹ ਕਾਰਵਾਈ ਕਰਨੀ ਪੈਂਦੀ ਹੈ।

### Seizure of a Machine Printing Fake Currency Notes from Phagwara

***1291. Sardar Gurdev Singh Sidhu** : Will the Chief Minister be pleased to state :—

(a) whether the Government has recently seized any machine printing fake currency notes from Phagwara, if so, from whom;

---

*Expunged as ordered by the Chair.

(b) whether any case has been got registered against the persons involved in the said case, if so, against whom?

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ , ਗ੍ਰਹਿ ਅਤੇ ਉਦਯੋਗ): (ਏ) ਪੰਜਾਬ ਪੁਲਿਸ ਨੇ ਸਿੱਧੇ ਤੌਰ ਤੇ ਅਜਿਹੀ ਕੋਈ ਕਾਰਵਾਈ ਨਹੀਂ ਕੀਤੀ ਅਤੇ ਨਾ ਹੀ ਕੋਈ ਮੁਕੱਦਮਾ ਪੁਲਿਸ ਦੇ ਪਾਸ ਦਰਜ ਹੋਇਆ, ਪ੍ਰੰਤੂ

(ਬੀ) ਮਾਹ ਫਰਵਰੀ 1973 ਦੇ ਦੂਸਰੇ ਹਫਤੇ ਵਿਚ ਦਿਲੀ ਪੁਲਿਸ ਨੇ ਦਿੱਲੀ ਵਿਚ ਦਰਜ ਹੋਏ ਇਕ ਮੁਕੱਦਮੇ ਦੀ ਤਫਤੀਸ਼ ਦੇ ਸਿਲਸਿਲੇ ਵਿਚ ਜਲੰਧਰ ਅਤੇ ਫਗਵਾੜਾ ਵਿਖੇ ਰੇਡ ਕੀਤੇ ਸਨ । ਜਿਸ ਦੇ ਫਲਸਰੂਪ ਇਕ ਜਾਲ੍ਹੀ ਨੋਟ ਬਨਾਉਣ ਵਾਲੀ ਮਸ਼ੀਨ ਅਤੇ ਕੁਝ ਦੇਸੀ ਅਤੇ ਬਦੇਸ਼ੀ ਜਾਲ੍ਹੀ ਨੋਟ ਆਦਿ ਬਰਾਮਦ ਹੋਏ। ਨੋਟ ਬਨਾਉਣ ਵਾਲੀ ਮਸ਼ੀਨ ਸ਼ਿੰਗਾਰਾ ਰਾਮ, ਪੁੱਤਰ ਉਧੋ ਰਾਮ ਵਾਸੀ ਟਿੱਬੀ ਤੋਂ ਬਰਾਮਦ ਹੋਈ। ਦਿੱਲੀ ਪੁਲਿਸ ਨੇ ਉਪਰੋਕਤ ਸ਼ਿੰਗਾਰਾ ਰਾਮ ਤੋਂ ਇਲਾਵਾ ਨਿਮਨ-ਲਿਖਤ 9 ਹੋਰ ਵਿਅਕਤੀ ਗ੍ਰਿਫਤਾਰ ਕੀਤੇ :—

1. ਤਰਸੇਮ ਲਾਲ, ਪੁੱਤਰ ਰਾਮ ਲਾਲ ਵਾਸੀ ਮਕਾਨ ਨੰ: ਏ/4/126 ਗੁਰੂ ਨਾਨਕ ਪੁਰਾ, ਫਗਵਾੜਾ।
2. ਹਰੀ ਚੰਦ, ਪੁੱਤਰ ਤੀਰਥ ਰਾਮ ਵਾਸੀ ਦੇਵ ਸਿੰਘ ਬਿਲਡਿੰਗ, ਸੈਂਟਰਲ ਟਾਊਨ ਫਗਵਾੜਾ।
3. ਸੁਰਜੀਤ ਸਿੰਘ ਉਰਫ਼ ਜੀਤ, ਪੁੱਤਰ ਉਜਾਗਰ ਸਿੰਘ ਵਾਸੀ ਸਾਲਾਂ ਥਾਣਾ ਨਵਾਂ ਸ਼ਹਿਰ।
4. ਇੰਦਰਜੀਤ ਸਿੰਘ, ਪੁੱਤਰ ਪ੍ਰੀਤਮ ਸਿੰਘ ਵਾਸੀ 6-ਏ, ਮਾਡਲ ਟਾਊਨ ਫਗਵਾੜਾ।
5. ਹਰਭਜਨ ਸਿੰਘ, ਪੁੱਤਰ ਪ੍ਰੀਤਮ ਸਿੰਘ ਵਾਸੀ 6-ਏ, ਮਾਡਲ ਟਾਊਨ ਫਗਵਾੜਾ।
6. ਤੀਰਥ ਰਾਮ, ਪੁੱਤਰ ਗੁਰਦਿਤਾ ਮਲ ਵਾਸੀ ਡੇਲਾਂ ਬਦੇਹਾਰ, ਥਾਣਾ ਊਨਾ ਅਜ ਕਲ ਵਾਸੀ ਜਲੰਧਰ ।
7. ਦਲਜੀਤ ਸਿੰਘ, ਪੁੱਤਰ ਕਰਤਾਰ ਸਿੰਘ ਵਾਸੀ ਮਕਾਨ ਨੰ: ਬੀ/72/73 ਮਹੱਲਾ ਖੇੜਾ, ਫਗਵਾੜਾ।
8. ਰਾਜ ਕੁਮਾਰੀ ਪਤਨੀ ਦਲਜੀਤ ਸਿੰਘ ਵਾਸੀ ਮਕਾਨ ਨੰ: ਬੀ/72/73 ਮਹੱਲਾ ਖੇੜਾ, ਫਗਵਾੜਾ ।
9. ਕੇਵਲ ਕ੍ਰਿਸ਼ਨ ਪੁਤਰ ਰਾਮ ਚੰਦ ਵਾਸ਼ੀ ਏ.ਡੀ./114 ਧੰਨ ਮਹਲਾ ਜਲੰਧਰ ਸਿਟੀ।

ਕਰਮਜੀਤ ਸਿੰਘ, ਪੁੱਤਰ ਪ੍ਰੀਤਮ ਸਿੰਘ ਵਾਸੀ 6-ਏ, ਮਾਡਲ ਟਾਊਨ ਫਗਵਾੜਾ ਜੋ ਕਿ ਭਗੌੜਾ ਹੈ, ਭੀ ਇਸ ਮੁਕੱਦਮੇ ਵਿਚ ਮਤਲੂਬ ਹੈ। ਇਸ ਦੀ ਭਾਲ ਕੀਤੀ ਜਾ ਰਹੀ ਹੈ।

**ਸਰਦਾਰ ਗੁਰਦੇਵ ਸਿੰਘ** ਸਿੱਧੂ : ਕੀ ਮੁੱਖ ਮੰਤਰੀ ਸਾਹਿਬ ਦਸਣਗੇ.. .. (ਵਿਘਨ) ਮੈਂ ਪੜ੍ਹ ਕੇ ਹੀ ਸੁਣਾ ਦਿੰਦਾ ਹਾਂ ...... (ਵਿਘਨ)

**ਇਕ ਆਵਾਜ਼**: ਸਿਰਫ਼ ਸਵਾਲ ਦਾ ਨੰਬਰ ਦਸ ਦਿਉ ...... (ਵਿਘਨ)

ਸਰਦਾਰ ਗੁਰਦੇਵ ਸਿੰਘ ਸਿੱਧੂ : ਇਨ੍ਹਾਂ ਨੇ ਜਵਾਬ ਵਿਚ ਕਹਿ ਦੇਣਾ ਹੈ, ਨਹੀਂ ਜੀ .... (ਵਿਘਨ)

**Mr. Speaker**: Sidhu Sahib, please resume your seat (*Interruption*)

(ਇਸ ਵਕਤ ਉਪ ਮੰਤਰੀ, ਗ੍ਰਹਿ ਅਤੇ ਉਦਯੋਗ ਨੇ ਜਵਾਬ ਪੜ੍ਹਨਾ ਸ਼ੁਰੂ ਕੀਤਾ )

**ਸਰਦਾਰ ਗੁਰਦੇਵ ਸਿੰਘ** ਸਿੱਧੂ : ਲਓ ਮੈਂ ਮੁੱਖ ਮੰਤਰੀ ਸਾਹਿਬ ਤੋਂ ਸਵਾਲ ਪੁਛਿਆ ਹੈ ਅਤੇ ਛੋਟਾ ਮੁੱਖ ਮੰਤਰੀ ਖੜ੍ਹਾ ਹੋ ਗਿਆ ......... (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, * * * * ਅਤੇ ** ** ਇਨ੍ਹਾਂ ਦੋਨਾਂ ਦਾ ਨਾਮ ਇਨ੍ਹਾਂ ਨੇ ਨਹੀਂ ਦੱਸਿਆ । ਉਨ੍ਹਾਂ ਦੇ ਪਾਸ ਨੋਟ ਬਣਾਉਣ ਦੀ ਮਸ਼ੀਨ ਹੈ ਅਤੇ ਉਨ੍ਹਾਂ ਨੇ ਅੱਗੇ ਬੰਦੇ ਰੱਖੇ ਹੋਏ ਹਨ । ਪਰ ਇਨ੍ਹਾਂ ਦੇ ਜਵਾਬ ਵਿਚ ਉਹ ਬੰਦੇ ਨਹੀਂ ਆਏ, ਕੀ ਮਨਿਸਟਰ ਸਾਹਿਬ ਉਨ੍ਹਾਂ ਦੋਨਾਂ ਦੇ ਖਿਲਾਫ ਕੋਈ ਕਾਰਵਾਈ ਕਰਨਗੇ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਇਨਕੁਆਇਰੀ ਵਿਚ ਸ਼ਾਮਲ ਹੋ ਜਾਣ ਅਤੇ ਇਨ੍ਹਾਂ ਦੋਨਾਂ ਦੇ ਨਾਮ ਬਾਰੇ ਇਨਫਾਰਮ ਕਰ ਦੇਣ, ਉਨ੍ਹਾਂ ਦੇ ਖਿਲਾਫ ਵੀ ਕਾਰਵਾਈ ਹੋ ਜਾਵੇਗੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਜਿਹੜੇ ਦੋਨੋ ਬੰਦੇ ਹਨ ਇਨ੍ਹਾਂ ਨੇ ਪੁਲਿਸ ਦੀਆਂ ਜੇਬਾਂ ਗਰਮ ਕੀਤੀਆਂ ਹਨ । ਇਸ ਲਈ ਪੁਲਿਸ ਕੋਈ ਕਾਰਵਾਈ ਉਨ੍ਹਾਂ ਦੇ ਖਿਲਾਫ਼ ਨਹੀਂ ਕਰ ਰਹੀ । ਕੀ ਸਰਕਾਰ ਇਸ ਗੱਲ ਦੀ ਇਨ੍ਹਾਂ ਦੇ ਖਿਲਾਫ ਇਨਕੁਆਇਰੀ ਕਰਵਾਏਗੀ ? (ਵਿਘਨ)

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਕੇਸ ਦਿੱਲੀ ਪੁਲਿਸ ਨੇ ਦਰਜ ਕੀਤਾ ਹੈ ਅਤੇ ਦਿੱਲੀ ਪੁਲੀਸ ਇਨਵੈਸਟੀਗੇਸ਼ਨ ਕਰ ਰਹੀ ਹੈ। ਜੇ ਇਨ੍ਹਾਂ ਨੂੰ ਕੋਈ ਸ਼ੱਕ ਹੈ ਤਾਂ ਉਨ੍ਹਾਂ ਨੂੰ ਦੱਸਣ ਕਿ ਕਾਰਵਾਈ ਗਲਤ ਹੋਈ ਹੈ ਉਹ ਤਫਤੀਸ਼ ਕਰ ਲੈਣਗੇ। (ਵਿਘਨ)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਜਿਹੜਾ ਕੇਸ ਹੈ ਇਸ ਦੇ ਬਾਰੇ ਪਤਾ ਕਰਕੇ ਦੱਸਣਗੇ ਕਿ ਆਇਆ ਇਸ ਦੇ ਵਿਚ ਕੋਈ ਅਕਾਲੀ ਵੀਰ ਵੀ ਹੈ ? (ਵਿਘਨ)

**Mr. Speaker**: Supplementary disallowed. (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੇ ਪਾਸ ਸਬੂਤ ਹੈ । ਉਥੇ ਦਾ ਇਕ ਮਨਿਸਟਰ ਹੈ। ਜਿਸ ਦਾ ਉਨ੍ਹਾਂ ਨਾਲ ਸਬੰਧ ਹੈ । (ਵਿਘਨ) ਸਪੀਕਰ ਸਾਹਿਬ * * * * ਅਤੇ ××× ਦੋਨਾਂ ਆਦਮੀਆਂ ਨੇ ਇਕ ਬਹੁਤ ਵੱਡੀ ਪਾਰਟੀ ਜਲੰਧਰ ਵਿਚ ਦਿਤੀ ਅਤੇ ਜਿਸ ਦੇ ਵਿਚ ਸਾਰੀ ਸਰਕਾਰ ਉਥੇ ਪਹੁੰਚੀ । ਨੋਟ ਬਣਾਉਣ ਦੀ ਮਸ਼ੀਨ ਉਨ੍ਹਾਂ ਦੇ ਪਾਸ ਹੈ........(ਵਿਘਨ)

**ਸ੍ਰੀ ਸਪੀਕਰ**; ਸਵਾਲ ਪੁਛੋ, ਤੁਸੀਂ ਤਾਂ ਸਟੇਟਮੈਂਟ ਦੇ ਰਹੇ ਹੋ । (Please put a supplementary question; you are making a statement.)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਦੋਨਾਂ ਬੰਦਿਆਂ ਦੇ ਖਿਲਾਫ਼ ਕੋਈ ਕਾਰਵਾਈ ਕਰਨਗੇ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਲਿਖ ਕੇ ਦੇ ਦੇਣ, ਅਸੀਂ ਪੜਤਾਲ ਕਰ ਲਵਾਂਗੇ ਜੀ। (ਵਿਘਨ) (ਸ਼ੋਰ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਲਿਖ ਕੇ ਭੇਜਿਆ ਹੈ ਅਤੇ ਹੁਣ ਵੀ ਨਾਮ ਇਨ੍ਹਾਂ ਨੂੰ ਦੱਸ ਰਿਹਾ ਹਾਂ.........(ਵਿਘਨ)

**ਸ੍ਰੀ ਸਪੀਕਰ** : ਨਾਮ ਕਾਰਵਾਈ ਵਿਚ ਨਹੀਂ ਆਉਣਗੇ......... (The names shall not be recorded.)

---

*Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਹੜੇ ਵੱਡੇ ਸਮਗਲਰ ਹਨ ਉਹ ਜਾਣ ਕੇ ਛੱਡ ਜਾਂਦੇ ਹਨ । (ਵਿਘਨ) (ਸ਼ੋਰ) ਨਾਮ ਕਿਉਂ ਨਹੀਂ ਆਉਣਗੇ ਜੀ । (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਹੁਣੇ ਹੀ ਸਫੇਦ ਕਾਗਜ਼ ਤੇ ਅਸਤੀਫਾ ਲਿਖ ਕੇ ਦੇ ਦਿੰਦਾ ਹਾਂ, ਇਹ ਇਨਕੁਆਇਰੀ ਕਰਾ ਕੇ ਦੇਖ ਲੈਣ ਜੇ ਗੱਲ ਝੂਠੀ ਹੋਈ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ । (ਵਿਘਨ) (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਇਨਕੁਆਇਰੀ ਕਰਾਉਣ ਅਸੀਂ ਇਸ ਗੱਲ ਦਾ ਇਨ੍ਹਾਂ ਨੂੰ ਸਬੂਤ ਦਿਆਂਗੇ ।

**ਮੁੱਖ ਮੰਤਰੀ** (ਗਿਅਨੀ ਜ਼ੈਲ ਸਿੰਘ) ਸਪੀਕਰ ਸਾਹਿਬ, ਇਹ ਬੜੀ ਚੰਗੀ ਗੱਲ ਹੈ ਲਿਖ ਕੇ ਦੇਣ, ਅਸੀਂ ਇਨਕੁਆਇਰੀ ਕਰਵਾ ਦਿਆਂਗੇ । ਇਸ ਗੱਲ ਤੇ ਗਰਮਾ ਗਰਮੀ ਦੀ ਕੋਈ ਜ਼ਰੂਰਤ ਨਹੀਂ । ਮੈਂ ਆਪਣੇ ਦੋਸਤਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਪਿੱਛੇ ਜਿਹੇ ਇਕ ਸਵਾਲ ਪੁਛਿਆ ਗਿਆ ਸੀ ਕਿ ਕੀ ਵਜ੍ਹਾ ਹੈ ਕਿ ਸਮਗਲਿੰਗ ਦੇ ਕੇਸਿਜ਼ ਜ਼ਿਆਦਾ ਹੋਏ ਹਨ । ਮੈਂ ਕਿਹਾ ਕਿ ਕਤਲ ਘੱਟ ਹੋਏ ਹਨ, ਚੋਰੀਆਂ ਘੱਟ ਹੋਈਆਂ ਹਨ । ਸਮਗਲਿੰਗ ਦੇ ਕੇਸਿਜ਼ ਜ਼ਿਆਦਾ ਕਿਉਂ ਹੋਏ ਹਨ ? (ਵਿਘਨ) ਇਹ ਠੀਕ ਕਹਿੰਦੇ ਹਨ ਕਿ ਵੱਡਿਆਂ ਨੂੰ ਫੜਿਆ ਨਹੀਂ ਜਾਂਦਾ, ਇਹ ਇਨ੍ਹਾਂ ਦੀ ਗੱਲ ਬਿਲਕੁਲ ਦਰੁਸਤ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਪੁਰਾਣੀ ਹੋ ਚੁਕੀ ਹੈ । ਹੁਣ ਬਿਲਕੁਲ ਕਿਸੇ ਨੂੰ ਨਹੀਂ ਛੱਡਿਆ ਜਾਵੇਗ। ਤੁਸੀਂ ਸਾਨੂੰ ਲਿਖ ਕੇ ਦਿਉ ਅਸੀਂ ਜ਼ਰੂਰ ਇਨਕੁਆਇਰੀ ਕਰਾਵਾਂਗੇ । ਭਾਵੇਂ ਕੋਈ ਮੇਰੀ ਪਾਰਟੀ ਦਾ ਹੋਵੇ ਤੇ ਭਾਵੇਂ ਇਨ੍ਹਾਂ ਦੀ ਪਾਰਟੀ ਦਾ ਹੋਵੇ, ਅਸੀਂ ਜ਼ਰੂਰ ਐਕਸ਼ਨ ਲਵਾਂਗੇ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : (ਬੈਠੇ ਬੈਠੇ) ਇਨ੍ਹਾਂ ਦੋਹਾਂ ਦੇ ਖਿਲਾਫ ਕਰ ਲਓ, ਪਤਾ ਲਗ ਜਾਵੇਗਾ ।

## Setting up of Film Studio near Chandigarh

***1406. Comrade Shamsher Singh Josh** : Will the Chief Minister be pleased to state whether the Government propose to set up a Film Studio in the State near Chandigarh ?

**ਸਰਦਾਰ ਨਸੀਬ ਸਿੰਘ ਗਿੱਲ** : (ਉਪ-ਮੰਤਰੀ, ਗ੍ਰਹਿ ਅਤੇ ਉਦਯੋਗ) ਇਸ ਮਾਮਲੇ ਤੇ ਫਿਲਮ ਕਾਰਪੋਰੇਸ਼ਨ ਜੋ ਬਣਾਈ ਜਾ ਰਹੀ ਹੈ, ਵਿਚਾਰ ਕਰੇਗੀ ।]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਪਹਿਲੀ ਗੌਰਮਿੰਟ ਨੇ ਰੋਪੜ ਵਿਚ ਫਿਲਮ ਸਟੂਡਿਉ ਬਣਾਉਣ ਦਾ ਫੈਂਸਲਾ ਕੀਤਾ ਸੀ ਲੇਕਿਨ ਹੁਣ ਸਰਕਾਰ ਚੰਡੀਗੜ੍ਹ ਦੇ ਆਲੇ ਦੁਆਲੇ ਬਣਾਉਣ ਦਾ ਫੈਸਲਾ ਕਰ ਰਹੀ ਹੈ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਿਹੜੀ ਗੱਲ ਠੀਕ ਹੈ ?

**ਉਪ-ਮੰਤਰੀ** : ਇਸ ਬਾਰੇ ਫੈਸਲਾ ਫਿਲਮ ਕਾਰਪੋਰੇਸ਼ਨ ਕਰੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਫਿਲਮ ਕਾਰਪੋਰੇਸ਼ਨ ਕਦੋਂ ਬਣੇਗੀ ਅਤੇ ਉਸ ਦਾ ਮਕਸਦ ਕੀ ਹੋਵੇਗਾ ?

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਫਿਲਮ ਕਾਰਪੋਰੇਸ਼ਨ ਜਿਹੜੀ ਹੈ ਉਸ ਦੇ ਰੂਲਜ਼ ਐਂਡ ਰਗੂਲੇਸ਼ਨਜ਼ ਅਸੀਂ ਬਣਾਏ ਹਨ ਅਤੇ ਕੰਪਨੀ ਐਕਟ ਥੱਲੇ ਰਜਿਸਟਰ ਕਰਾ ਰਹੇ ਹਾਂ । ਇਹ ਫਿਲਮ ਕਾਰਪੋਰੇਸ਼ਨ ਉਸ ਦਿਨ ਤੋਂ ਕੰਮ ਸ਼ੁਰੂ ਕਰ ਦੇਵੇਗੀ ਜਦੋਂ ਤੋਂ ਇਹ ਰਜਿਸਟਰ ਹੋ ਜਾਵੇਗੀ । ਇਸ ਦੇ ਡਾਇਰੈਕਟਰ ਵਗੈਰਾ ਬਾਦ ਵਿਚ ਮੁਕੱਰਰ ਕਰਾਂਗੇ । ਉਸ ਦਾ ਮੁਖ ਕੰਮ ਹੋਵੇਗਾ ਫਿਲਮ ਸਟੂਡਿਓ ਬਣਾਉਣੇ, ਪਿੰਡਾਂ ਵਿਚ ਓਪਨ ਥੀਏਟਰ ਖੋਲ੍ਹਣੇ । ਛੋਟੇ ਸ਼ਹਿਰਾਂ

(ਵਿੱਤ ਮੰਤਰੀ]
ਵਿਚ ਜਿਥੇ ਸਿਨੇਮੇ ਨਹੀਂ ਉਥੇ ਸਿਨੇਮੇ ਬਣਾਉਣੇ ਔਰ ਜਦੋਂ ਸਿਨੇਮੇ ਨੈਸ਼ਨਲਾਈਜ਼ ਹੋਣਗੇ ਉਨ੍ਹਾਂ ਨੂੰ ਰਨ ਕਰਨਾ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਸ ਗੱਲ ਦੀ ਅਸ਼ਿਓਰੈਂਸ ਹਾਊਸ ਵਿਚ ਦੇਣਗੇ ਕਿ ਫਿਲਮ ਕਾਰਪੋਰੇਸ਼ਨ ਦੇ ਡਾਇਰੈਕਟਰ ਇਹੋ ਜਿਹਾ ਸੱਜਣ ਨਹੀਂ ਬਣਾਇਆ ਜਾਏਗਾ ਜਿਸ ਨੇ ਸਰਕਾਰ ਕੋਲੋਂ ਕਰਜ਼ਾ ਲੈ ਕੇ ਫਿਲਮ ਗੁੰਮ ਕਰ ਦਿਤੀ ਅਤੇ ਹੁਣ ਆਪਣੀ ਫਿਲਮ ਬਣਾਈ ਹੈ ਅਤੇ ਟੈਕਸ ਮਾਫ ਕਰਾ ਲਿਆ ਹੈ ।

**ਵਿੱਤ ਮੰਤਰੀ** : ਮੈਨੇਜਿੰਗ ਡਾਇਰੈਕਟਰ ਕੋਈ ਤਜਰਬੇਕਾਰ ਆਈ. ਏ. ਐਸ. ਅਫਸਰ ਹੋਵੇਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਮੰਤਰੀ ਸਾਹਿਬ ਦਸਣਗੇ ਕਿ ਇਸ ਫਿਲਮ ਸਟੂਡਿਓ ਦੇ ਸਬੰਧ ਵਿਚ ਕਿਸੇ ਫਿਲਮ ਪ੍ਰੋਡਿਊਸਰ ਨੂੰ ਲੱਖਾਂ ਰੁਪਏ ਕਰਜ਼ਾ ਦਿਤਾ ਗਿਆ ਸੀ ਅਤੇ ਕੀ ਹੁਣ ਉਸ ਫਿਲਮ ਪ੍ਰੋਡਿਊਸਰ ਨੂੰ ਹੋਰ ਕਰਜ਼ਾ ਦੇਣ ਲਈ ਵਿਚਾਰ ਹੋ ਰਿਹਾ ਹੈ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਸਾਥੀ ਇਕ ਸਾਡੇ ਪੁਰਾਣੇ ਕਾਮਰੇਡ ਹਨ। ਉਹ ਕਾਮਾ ਗਾਟਾ ਮਾਰੂ ਤੇ ਇਕ ਫਿਲਮ ਬਣਾ ਰਹੇ ਹਨ ਅਸੀਂ ਉਸ ਨੂੰ ਕਰਜ਼ਾ ਦੇ ਰਹੇ ਹਾਂ ਉਸ ਦੀ ਅਰਜ਼ੀ ਆਈ ਹੈ । ਉਸ ਦਾ ਨਾਂ ਇਹ ਵੀ ਜਾਣਦੇ ਹਨ.. .. (ਵਿਘਨ) ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਜਿਸ ਦੀ ਇਹ ਗੱਲ ਕਰ ਰਹੇ ਹਨ ਉਨ੍ਹਾਂ ਦੀ ਕਿਸੇ ਨੇ ਗਰੰਟੀ ਦਿਤੀ ਸੀ । ਹੁਣ ਸੁਆਲ ਇਹ ਹੈ ਕਿ ਰੋਪੜ ਫਿਲਮ ਸਟੂਡਿਓ ਬਣਾਉਣ ਲਈ ਕੋਈ ਕਰਜ਼ਾ ਦਿਤਾ ਸੀ ?

**ਵਿੱਤ ਮੰਤਰੀ** : ਨਹੀਂ ਦਿਤਾ ।

**Daily Papers proposed to be started by the Government**

***1407. Comrade Shamsher Singh Josh** : Will the Chief Minister be pleased to state whether the Government has decided to start daily papers in (1) Punjabi (2) Hindi and (3) Urdu, if so; the time by which those are proposed to be started and the names of places from where those are likely to be published?

**ਸ੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : ਮੁਆਮਲਾ ਅਜੇ ਵਿਚਾਰ ਅਧੀਨ ਹੈ ਤੇ ਇਸ ਸਬੰਧੀ ਅੰਤਮ ਨਿਰਣਾ ਨਹੀਂ ਕੀਤਾ ਗਿਆ ।]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਸ ਸੁਆਲ ਦੇ ਜਵਾਬ ਵਿਚ ਇਹ ਕਿਹਾ ਗਿਆ ਹੈ ਕਿ ਮੁਆਮਲਾ ਵਿਚਾਰ ਅਧੀਨ ਹੈ । ਮੇਰੇ ਪਾਸ ਕਟਿੰਗ ਹੈ ਅਖਬਾਰ ਦੀ ਜਿਸ ਰਾਹੀਂ ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਐਲਾਨ ਕੀਤਾ ਕਿ ਪੰਜਾਬ ਸਰਕਾਰ ਅੰਗਰੇਜ਼ੀ, ਹਿੰਦੀ ਅਤੇ ਉਰਦੂ ਵਿਚ ਤਿੰਨ ਅਖਬਾਰਾਂ ਕੱਢਣ ਦਾ ਫੈਸਲਾ ਕਰ ਰਹੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਗੱਲ ਠੀਕ ਹੈ ?

**ਵਿੱਤ ਮੰਤਰੀ**: ਮੈਂ ਅਰਜ਼ ਕਰਦਾ ਹਾਂ ਕਿ ਤਿੰਨ ਅਖਬਾਰਾਂ ਚਲਾਉਣ ਦਾ ਫੈਸਲਾ ਵਿਚਾਰ ਅਧੀਨ ਹੈ । (ਵਿਘਨ)

**ਕਈ ਆਵਾਜ਼ਾਂ** : ਫੈਸਲਾ ਹੋਇਆ ਨਹੀਂ ਹੁੰਦਾ ਅਤੇ ਮਨਿਸਟਰ ਸਾਹਿਬ ਬਿਆਨ ਪਹਿਲੋਂ ਦੇ ਦਿੰਦੇ ਹਨ ।

**Starting Local Bus Service from Ropar to Balachaur and from Garhshankar to Singhpura**

*1234. **Master Dalip Chand** : will the Chief Mnister be pleased to state whether there is any proposal under the consideration of the Government to introduce Local Bus Service from Ropar to Balachaur and Garhshankar to Singhpura, if so, when ; if not ; the reasons therefor ?

**Shri Joginder Pal Pandey** (Minister of State for Local Government and Jails) : No Sir. In accordance with the approved 60 : 40 Scheme, the operation of local routes is confined to 10 miles radius. Balachaur is 28 Kms. from Ropar and as such operation of local bus is not admissible.

The village Singhpura falls on the main line from Garhshankar to Nurpur Bedi and Abiana where 11 Services are already operating. The transport facility already available is considered adequate.

[ਨਹੀਂ ਜੀ ।

ਸਰਕਾਰ ਤੋਂ ਪ੍ਰਵਾਨਤ 60 : 40 ਸਕੀਮ ਅਨੁਸਾਰ ਲੋਕਲ ਬੱਸ ਸੇਵਾ ਕੇਵਲ 10 ਮੀਲ ਦੇ ਰੇਡੀਅਸ ਤਕ ਮਹਿਦੂਦ ਹੈ । ਬਲਾਚੌਰ ਰੋਪੜ ਤੋਂ 28 ਕਿਲੋਮੀਟਰ ਦੀ ਦੂਰੀ ਤੇ ਹੈ । ਇਸ ਲਈ ਇਸ ਰੂਟ ਤੇ ਲੋਕਲ ਬੱਸ ਚਲਾਉਣਾ ਰੂਲ ਦੇ ਅਨੁਕੂਲ ਨਾਂ ਹੋਣ ਕਾਰਣ ਅਸੰਭਵ ਹੈ ।

ਪਿੰਡ ਸਿੰਘਪੁਰਾ ਗੜ੍ਹਸ਼ੰਕਰ ਤੋਂ ਨੂਰਪੁਰ ਬੇਦੀ ਅਤੇ ਅਬਿਆਨਾ ਮੇਨ ਲਾਈਨ ਤੇ ਹੈ । ਜਿਥੇ ਪਹਿਲਾਂ ਹੀ 11 ਬੱਸ ਸੇਵਾਵਾਂ ਚੱਲ ਰਹੀਆਂ ਹਨ । ਇਸ ਰੂਟ ਤੇ ਆਵਾਜਾਈ ਦੇ ਸਾਧਨ ਅੱਗੇ ਹੀ ਕਾਫੀ ਹਨ ।]

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਤੋਂ ਲੈ ਕੇ ਰੋਪੜ ਤੱਕ ਬੱਸ ਅੱਡਿਆਂ ਤੇ ਸਾਰਾ ਦਿਨ ਸਵਾਰੀਆਂ ਖਰਾਬ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਅੱਡਿਆਂ ਤੇ ਬੱਸਾਂ ਘੱਟ ਖੜੀਆਂ ਹੁੰਦੀਆਂ ਹਨ । ਕੀ ਉਨ੍ਹਾਂ ਲਈ ਕੋਈ ਇੰਤਜ਼ਾਮ ਕੀਤਾ ਜਾਏਗਾ ?

**ਰਾਜ ਮੰਤਰੀ** : ਜੀ ਹਾਂ ਗੌਰ ਕੀਤਾ ਜਾਏਗਾ ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬੱਸਾਂ ਰੋਪੜ ਤੋਂ ਹੁਸ਼ਿਆਰਪੁਰ ਚਲਦੀਆਂ ਹਨ ਕੀ ਉਹ ਬਰਾਸਤਾ ਕਾਠਗੜ੍ਹ ਹੋ ਕੇ ਜਾਇਆ ਕਰਨਗੀਆਂ ਕਿਉਂਕਿ ਕਾਠਗੜ੍ਹ ਸਿਰਫ ਇਕ ਮੀਲ ਤੇ ਹੀ ਹੈ, ਅਤੇ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ ?

**ਰਾਜ ਮੰਤਰੀ** : ਇਸ ਗੱਲ ਦਾ ਵੈਸੇ ਤਾਂ ਮੈਨੂੰ ਪਤਾ ਨਹੀਂ, ਪਰ ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ ਸਰਕਾਰ 10 ਮੀਲ ਦੇ ਰੇਡੀਐਸ ਤੋਂ ਅੱਗੇ ਲੋਕਲ ਬੱਸਾਂ ਨਹੀਂ ਚਲਾ ਸਕਦੀ । ਆਇਆ ਕੀ ਇਹ ਤਜਵੀਜ਼ ਸਰਕਾਰ ਦੇ ਜ਼ੇਰ ਗੌਰ ਹੈ ਕਿ ਲੋਕਲ ਬੱਸਾਂ ਹਰ ਜਗ੍ਹਾ ਤੇ ਐਵੇਲੇਬਲ ਹੋਇਆ ਕਰਨ ਅਤੇ ਜਿੱਥੇ ਡੀਪੂਆਂ ਦੀ ਲੋੜ ਹੈ ਡਿਪੂ ਖੋਲ੍ਹੇ ਜਾਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਲੋਕਲ ਬੱਸਾਂ ਦਾ ਫੈਸਲਾ ਤਾਂ ਦਸ ਮੀਲ ਤੱਕ ਦਾ ਹੈ। ਉਹ ਇਸ ਲਈ ਕਿ ਪਿੰਡਾਂ ਦੇ ਲੋਕਾਂ ਨੂੰ ਸਬ-ਡਵੀਜ਼ਨਾਂ ਵਿਚ ਪਹੁੰਚਣ ਲਈ ਫਾਇਦਾ ਹੋਵੇ । ਆਮ ਆਵਾਜਾਈ ਵਾਸਤੇ ਬੱਸਾਂ ਚਾਲੂ ਹਨ ਨਵੀਆਂ ਸੜਕਾਂ ਲਈ ਨਵੇਂ ਰੂਟ ਵੀ ਦਿਤੇ ਹਨ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਹਾਈ ਕੋਰਟ ਦੀ ਕੋਈ ਫਾਇੰਡਿੰਗ ਹੈ ਕਿ 10 ਮੀਲ ਦੇ ਰੇਡੀਅਸ ਤੋਂ ਅਗੇ ਲੋਕਲ ਬਸਾਂ ਨਹੀਂ ਚਲ ਸਕਦੀਆਂ ਅਤੇ ਇਹ ਵੀ ਦਿੱਕਤ ਹੈ ਕਿ ਡਿਪੂ ਖੋਲ੍ਹੇ ਨਹੀਂ ਜਾ ਸਕਦੇ (ਵਿਘਨ) ਹਾਈ ਕੋਰਟ ਦੀ ਫ਼ਾਈਡਿੰਗ ਮੁਤਾਬਕ ਐਕਟ ਵਿਚ ਕੋਈ ਤਰਮੀਮ ਕਰਕੇ ਇਹ ਦਿੱਕਤ ਦੂਰ ਕੀਤੀ ਜਾ ਸਕਦੀ ਹੈ ਅਤੇ ਸੱਬ ਡਿਪੂ ਖੋਲ੍ਹੇ ਜਾ ਸਕਦੇ ਹਨ । (Minister Sahib there is a finding of the High Court that the local buses cannot ply beyond a radius of 10 miles. Moreover, thers is also difficulty in setting up more Depots (Interruption) This difficulty can be removed by suitably amending the Act and Sub-Depots can be set up.)

**ਰਾਜ ਮੰਤਰੀ** : ਸਪੀਕਰ ਸਾਹਿਬ, ਸੱਬ ਡਿਪੂ ਵੀ ਖੋਲ੍ਹੇ ਜਾ ਰਹੇ ਹਨ ਅਤੇ ਸਰਕਾਰ ਹੋਰ ਖੋਲ੍ਹਣ ਦਾ ਵੀ ਵਿਚਾਰ ਰਖਦੀ ਹੈ। ਲੋਕਲ ਬਸਾਂ ਚਲਾਉਣ ਦਾ ਮਤਲਬ ਇਹ ਹੈ ਕਿ ਲੋਕਾਂ ਨੂੰ ਸਹੂਲਤ ਹੋਵੇ। ਸਰਕਾਰ ਇਸ ਪੱਧਰ ਤੇ ਸੋਚ ਰਹੀ ਹੈ। ਮੈਂ ਸਮਝਦਾ ਹਾਂ ਕਿ ਜਿੱਥੇ ਡਿਪੂ ਹਨ ਉਥੋਂ 10 ਮੀਲ ਤੋਂ ਅਗੇ ਲੋਕਲ ਬਸਾਂ ਦਾ ਲੋਕਾਂ ਨੂੰ ਕੋਈ ਖਾਸ ਫ਼ਾਇਦਾ ਨਹੀਂ ਹੋਣਾ। ਬਹੁਤ ਸਾਰੇ ਰੂਟਾਂ ਤੇ ਬਸਾਂ ਚਲਦੀਆਂ ਹਨ, ਨਵੀਆਂ ਬਸਾਂ ਵੀ ਚਲ ਰਹੀਆਂ ਹਨ। ਜਿਥੋਂ ਡਿਪੂ ਦੂਰ ਹਨ ਉਸ ਦੇ ਲਈ ਸੋਚ ਰਹੇ ਹਾਂ। ਇਹ ਵੀ ਠੀਕ ਹੈ ਕਿ ਹਰ ਜਗ੍ਹਾ ਡਿਪੂ ਨਹੀਂ ਖੋਲ੍ਹੇ ਜਾ ਸਕਦੇ।

**ਸ੍ਰੀ ਵਿਸ਼ਵਾਮਿਤਰ ਸੇਖੜੀ**: ਸਪੀਕਰ ਸਾਹਿਬ, ਬਟਾਲੇ ਦੇ 10 ਮੀਲ ਦੇ ਰੇਡੀਅਸ ਵਿਚ ਬਸਾਂ ਕਦੋਂ ਤੋਂ ਚਲਣੀਆਂ ਸ਼ੁਰੂ ਹੋ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਬਟਾਲੇ ਦਾ ਮਸਲਾ ਜ਼ੇਰੇ ਗੌਰ ਹੈ। ਉਥੇ ਦਾ ਨਵਾਂ ਮੈਨੇਜਰ ਚਾਰਜ ਲੈ ਰਿਹਾ ਹੈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਲਦੀ ਹੋ ਜਾਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਜਿਥੇ ਨਵੀਆਂ ਸੜਕਾਂ ਬਣ ਰਹੀਆਂ ਹਨ ਅਸੀਂ ਉਥੇ ਵੀ ਬੱਸਾਂ ਪਾਉਣ ਲਈ ਤਿਆਰ ਹਾਂ। ਪਰ ਮੈਂ ਡਿਸਟ੍ਰਿਕਟ ਗ੍ਰੀਵੈਂਸਿਜ਼ ਕਮੇਟੀ ਵਿਚ ਲਿਖ ਕੇ ਦਿਤਾ ਸੀ ਇਸ ਬਾਰੇ, ਪਰ ਉਥੇ ਦੇ ਜ਼ਿਮੇਵਾਰ ਅਫਸਰ ਨੇ ਇਹ ਜਵਾਬ ਦਿਤਾ (ਵਿਘਨ) ਕਿ ਸਾਡੇ ਕੋਲ ਨਵੀਆਂ ਸੜਕਾਂ ਵਾਸਤੇ ਬੱਸਾਂ ਨਹੀਂ। ਅਸੀਂ ਨਵੇਂ ਰੂਟ ਨਹੀਂ ਚਲਾ ਸਕਦੇ। ਕੀ ਸਰਕਾਰ ਇਸ ਤਕਲੀਫ਼ ਨੂੰ ਦੂਰ ਕਰਨ ਵਾਸਤੇ ਸਮਝੌਤੇ ਮੁਤਾਬਕ ਕੁਝ ਕਰਣ ਨੂੰ ਤਿਆਰ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਿਸੇ ਅਫ਼ਸਰ ਨੇ ਜਵਾਬ ਦਿਤਾ ਹੈ ਪਰ ਇਥੇ ਗੌਰਮੈਂਟ ਜਵਾਬ ਦੇ ਰਹੀ ਹੈ ਕਿ ਨਵੀਆਂ ਸੜਕਾਂ ਤੇ ਨਵੀਆਂ ਬਸਾਂ ਸ਼ੁਰੂ ਕਰ ਦਿਤੀਆਂ ਜਾਣਗੀਆਂ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੇਰੇ ਹਲਕੇ ਹੁਸ਼ਿਆਰਪੁਰ ਤੋਂ ਹਰਿਆਣਾ 8 ਮੀਲ ਤੇ ਹੈ। ਹੁਸ਼ਿਆਰਪੁਰ ਵਿਚ ਲੋਕਲ ਬੱਸ ਚਲਦੀ ਹੈ। ਉਥੇ ਤਿੰਨ ਹਾਈ ਸਕੂਲ ਹਨ, ਕਾਲਜ ਹੈ। ਕੀ ਉਥੇ ਟਾਈਮ ਟੇਬਲ ਲਾ ਕੇ ਰੈਗੂਲਰ ਤੌਰ ਤੇ ਲੋਕਲ ਬਸਾਂ ਜ਼ਰੂਰਤ ਦੇ ਮੁਤਾਬਕ ਚਲਾਈਆਂ ਜਾਣਗੀਆਂ?

**ਰਾਜ ਮੰਤਰੀ** : ਲੋਕਲ ਬੱਸਾਂ ਦੇ ਮੁਤਅਲਕ ਜੋ ਵੀ ਗਰੀਵੈਂਸ਼ਿਜ਼ ਹੋਣਗੇ ਅਸੀਂ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ ।

**Insecticides purchased by Cane Growers Co-operative Society, Dhuri**

***1292. Comrade Achhra Singh** (Put by Comrade Shamsher Singh Josh) Will the Chief Minister be pleased to state whether it is a fact that any large scale embezzlement of insecticides in the Cane Growers Co-operative Society Dhuri during the last ten years has been reported, if so, whether the Government propose to hold any enquiry into the matter relating to the said embezzlement ?

**Sardar Nasib Singh Gill** (Deputy Minister, Home and Industries) : No. The Inspection and Audit Report conducted by the various Departmental Officers from time to time do not reveal any embezzlement in sale of insecticides in the Cane Growers Co-operative Society, Dhuri.

[ਨਹੀਂ ਜੀ, ਸੋਸਾਇਟੀ ਦੇ ਸਮੇਂ ਸਮੇਂ ਵੱਖ ਵੱਖ ਅਫਸਰਾਂ ਵੱਲੋਂ ਕੀਤੀਆਂ ਗਈਆਂ ਮੁਆਇਨਾ ਰਿਪੋਰਟਾਂ ਅਤੇ ਪੜਤਾਲ ਰਿਪੋਰਟਾਂ ਤੋਂ ਇਹ ਕਿਤੇ ਸਿੱਧ ਨਹੀਂ ਹੁੰਦਾ ਕਿ ਧੂਰੀ ਕੇਨ ਗਰੋਅਰਜ਼ ਕੋਆਪਰੇਟਿਵ ਸੁਸਾਇਟੀ ਵਿਚ ਕੀੜੇ ਮਾਰੂ ਦਵਾਈਆਂ (ਇਨਸਕੇਟੀਸਾਈਡ) ਬਾਰੇ ਕੋਈ ਗਬਨ ਹੋਇਆ ਹੈ ।]

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸ਼ਕਾਇਤ ਇਨ੍ਹਾਂ ਕੋਲ ਆਈ ਕਿ ਉਥੇ ਐਂਬੇਜ਼ਲਮੈਂਟ ਹੋਈ ਹੈ?

**ਉਪ ਮੰਤਰੀ**: ਹਾਂ ਜੀ। ਇੱਕ ਕੰਪਲੇਂਟ 18 ਜਨਵਰੀ, 1972 ਨੂੰ ਮਹਿੰਗਾ ਸਿੰਘ ਪੁੱਤਰ ਸ੍ਰੀ ਗੁਰ-ਦਿਆਲ ਸਿੰਘ, ਪਿੰਡ ਰੁਲਦਾ ਸਿੰਘ ਵਾਲਾ, ਤਹਿਸੀਲ ਮਲੇਰਕੋਟਲਾ, ਡਿਸਟ੍ਰਿਕਟ ਸੰਗਰੂਰ, ਸੈਕਟਰੀ ਤਹਿਸੀਲ ਕਮਿਊਨਿਸਟ ਪਾਰਟੀ ਵਲੋਂ ਆਈ ਸੀ।

**ਕਾਮਰੇਡ ਸੱਤ ਪਾਲ ਡਾਂਗ** : ਇਸ ਦੀ ਇਨਕੁਆਇਰੀ ਕਿਸ ਨੇ ਕੀਤੀ ਅਤੇ ਕਦੋਂ ਮੁਕੰਮਲ ਹੋਈ?

**ਉਪ ਮੰਤਰੀ**: ਇਸ ਦੀ ਇਨਕੁਆਇਰੀ ਅਸਿਸਟੈਂਟ ਰਜਿਸਟਰਾਰ, ਕਾਅਪਰੇਟਿਵ, ਸੁਸਾਇਟੀ ਮਲੇਰਕੋਟਲਾ ਨੇ ਕੀਤੀ ਸੀ ਅਤੇ ਉਨ੍ਹਾਂ ਨੇ ਰਿਪੋਰਟ ਦਿੱਤੀ ਕਿ ਇਨਸੈਕਟੀਸਾਇਡਜ਼ ਟੈਂਡਰ ਕਾਲ ਕਰਨ ਤੋਂ ਬਾਅਦ ਹੀ ਖਰੀਦੇ ਗਏ ਸਨ ਅਤੇ ਬਾਅਦ ਵਿਚ ਸਬਸਿਡੀ ਦੇ ਬੇਸਿਜ਼ ਤੇ ਵੰਡੇ ਗਏ ਸਨ ਅਤੇ ਇਸ ਵਿਚ ਫਿਲਹਾਲ ਕੋਈ ਇਰਰੈਗੁਲੈਰਟੀ ਨਹੀਂ ਪਾਈ ਗਈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ, ਸਾਹਿਬ ਜੇ ਕੋਈ ਗਬਨ ਕਰੇਗਾ ਤਾਂ. ਏ. ਆਰ. ਨੂੰ ਵੀ ਪੈਸਾ ਖਵਾ ਕੇ ਕਰੇਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਉਸੇ ਏ. ਆਰ ਕੋਲੋਂ ਹੀ ਇਨਕੁਆਇਰੀ ਕਰਾਈ ਅਤੇ ਉਸ ਨੇ ਕਿਹਾ ਕਿ ਸਾਰੇ ਕਾਗਜ਼ ਮੁਕੰਮਲ ਹਨ ? ਕੀ ਮਨਿਸਟਰ ਸਾਹਿਬ ਮੁੜ ਕੇ ਕਿਸੇ ਇੰਡੀਪੈਂਡੈਂਟ ਅਫਸਰ ਕੋਲੋਂ ਇਨਕੁਆਇਰੀ ਕਰਾਉਣ ਲਈ ਤਿਆਰ ਹਨ। ਇਹ ਬੜੇ ਸੀਰੀਅਸ ਐਲੀਗੇਸ਼ਨਜ਼ ਹਨ।

**ਉਪ ਮੰਤਰੀ**: ਜੇ ਇਸ ਨਾਲ ਇਨ੍ਹਾਂ ਦੀ ਤਸੱਲੀ ਨਹੀਂ ਹੋਈ ਤਾਂ ਕਿਸੇ ਹੋਰ ਇਮਪਾਰਸ਼ਲ ਆਫੀਸਰ ਤੋਂ ਇਨਕੁਆਇਰੀ ਕਰਵਾਈ ਜਾ ਸਕਦੀ ਹੈ।

---

**Alleged murder of an Accountant P.W.D., (B. & R.), Ludhiana**

***1187.** (1) **Sardar Ajaib Singh Sandhu** (2) **Sardar Prehlad Singh** (3) **Sardar Jasdev Singh Sandhu** : Will the Chief Minister be pleased to state.—

(a) whether it is a fact that an accountant named Mr. Verma of P.W.D. (B&R) Branch, Ludhiana was murdered in the last week

[Sardar Ajaib Singh Sandhu]

of January, 1973, if so, the details of the arrests so far made in this connection ;

(b) whether it is also a fact that parents of the deceased gave an advertisement in the papers stating that he was missing; if so, whether any enquiry was held by the Police in this connection; if not, the reasons therefor?

**ਸਰਦਾਰ ਨਸੀਬ ਸਿੰਘ ਗਿਲ** (ਉਪ-ਮੰਤਰੀ ਗ੍ਰਹਿ ਅਤੇ ਉਦਯੋਗ) : (ੲ) ਹਾਂ ਜੀ। ਇਸ ਮੁਕੱਦਮੇ ਦੀ ਤਫਤੀਸ਼ ਲਈ ਜੋ ਸਪੈਸ਼ਲ ਸਟਾਫ ਲਗਾਇਆ ਹੈ ਮੁਲਜ਼ਮਾਂ ਨੂੰ ਲੱਭਣ ਦਾ ਯਤਨ ਕਰ ਰਿਹਾ ਹੈ।

(ਬੀ) ਹਾਂ ਜੀ। ਸ੍ਰੀ ਰਾਮਨਾਥ ਵਰਮਾ ਦੀ ਗੁੰਮਸ਼ੁਦਗੀ ਦੇ ਬਾਰੇ ਤਲਾਸ਼ ਕੀਤੀ ਗਈ ਸੀ। ਉਸ ਦੀ ਲਾਸ਼ ਲੱਭਣ ਤੇ ਇਹ ਕਤਲ ਦਾ ਮੁਕੱਦਮਾ ਦਰਜ ਕਰਕੇ ਤਫਤੀਸ਼ ਅਰੰਭ ਹੋਈ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਪੈਸ਼ਲ ਸਟਾਫ ਲਾਇਆ ਹੈ, ਕੀ ਇਸ ਨੇ ਹੁਣ ਤਕ ਕੋਈ ਮੁਲਜ਼ਮ ਗਿਰਫਤਾਰ ਕੀਤਾ ਹੈ?

**ਉਪ ਮੰਤਰੀ**: ਨਹੀਂ ਜੀ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ। ਇਸ ਵਾਕੇ ਨੂੰ ਹੋਇਆਂ ਦੋ ਤਿੰਨ ਮਹੀਨੇ ਹੋ ਗਏ ਹਨ ਲੇਕਿਨ ਹੁਣ ਤਕ ਕੋਈ ਮੁਲਜ਼ਮ ਦਾ ਪੱਤਾ ਨਹੀਂ ਲੱਗਾ। ਕੀ ਵਜ਼ੀਰ ਸਾਹਿਬ ਕੋਈ ਸਮਾਂ ਮਿਥਣਗੇ ਕਿ ਇਸ ਸਮੇਂ ਦੇ ਅੰਦਰ ਅੰਦਰ ਇਨਕੁਆਇਰੀ ਹੋ ਜਾਵੇਗੀ ?

**ਉਪ ਮੰਤਰੀ**: ਇਸ ਦੀ ਤਫਤੀਸ਼ ਚਲ ਰਹੀ ਹੈ। ਪਹਿਲਾਂ ਇਸ ਦੀ ਤਫਤੀਸ਼ ਸਬ ਇਨਸਪੈਕਟਰ ਸਿਵਲ ਲਾਈਨਜ਼ ਨੇ ਕੀਤੀ। ਬਾਅਦ ਵਿਚ ਸੀ. ਆਈ. ਏ ਦੇ ਸਬ ਇਨਸਪੈਕਟਰ ਗੁਰਚਰਨ ਸਿੰਘ ਨੂੰ ਇਸ ਦਾ ਔਵਰ ਆਲ ਚਾਰਜ਼ ਦੇ ਕੇ ਅੰਡਰ ਦੀ ਡਾਇਰੈਕਟ ਸੁਪਰਵੀਜ਼ਨ ਆਫ ਦੀ ਡੀ. ਐਸ. ਪੀ, ਇਸ ਦੀ ਤਫਤੀਸ਼ ਕਰਵਾਈ ਜਾ ਰਹੀ ਹੈ। ਇਹ ਹੁਣ ਤਕ ਚਲ ਰਹੀ ਹੈ। ਜਦੋਂ ਪਤਾ ਲਗ ਜਾਵੇਗਾ ਉਸ ਵੇਲੇ ਤੁਹਾਨੂੰ ਦਸ ਦਿਆਂਗੇ।

**ਸਰਦਾਰ ਅਜਾਇਬ ਸਿੰਘ ਸੰਧੂ** : ਜਿਹੜੀ ਤਫਤੀਸ਼ ਹੁਣ ਤਕ ਕਰਵਾਈ ਹੈ, ਉਸ ਤੋਂ ਕੀ ਪੱਤਾ ਲਗਾ ਹੈ ?

**ਉਪ ਮੰਤਰੀ**: ਇਹ ਤਫਤੀਸ਼ ਅਜੇ ਤਕ ਮੁਕੰਮਲ ਨਹੀਂ ਹੋਈ।

## Link Roads

***1235. Master Dalip Chand** : Will the Chief Minister be pleased to state—

(a) the mileage of link roads in each Assembly Constituency of Punjab as on 15th March, 1972 together with the mileage thereof as at present;

(b) the mileage of new link roads proposed to be constructed in each Assembly-Constituency during the year, 1972-73 ?

ਸ੍ਰੀ **ਜੋਗਿੰਦਰ ਪਾਲ ਪਾਂਡੇ** (ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹ) : (ੳ) ਤੇ (ਅ) ਸੜਕਾਂ ਦੀ ਪਲਾਨਿੰਗ ਅਸੈਂਬਲੀ ਇਲਾਕੇ ਅਨੁਸਾਰ ਨਹੀਂ ਕੀਤੀ ਜਾਂਦੀ । ਇਸ ਸਬੰਧੀ ਪਲੈਨਿੰਗ ਹੈ ਕੇਵਲ ਜਿਲ੍ਹੇ ਨੂੰ ਇਕਾਈ ਮੰਨ ਕੇ ਕੀਤੀ ਜਾਂਦੀ ਹੈ । ਕਈ ਇਹੋ ਜਿਹੇ ਅਸੈਂਬਲੀ ਇਲਾਕੇ ਹਨ, ਜਿਥੇ ਕੋਈ ਵੀ ਸੜਕ ਭਵਨ ਤੇ ਮਾਰਗ ਮਹਿਕਮੇ ਰਾਹੀਂ ਨਹੀਂ ਬਣੀ । 1972-73 ਵਿਚ ਬਣਾਈਆਂ ਜਾਣ ਵਾਲੀਆਂ ਸੜਕਾਂ ਦੀ ਲੰਬਾਈ ਦਾ ਵੇਰਵਾ ਅਨੈਕਸਚਰ 'ੲ' ਤੇ ਵੇਖਿਆ ਜਾਵੇ ।

[(a)and (b) The planning regarding construction of roads is not done constituency-wise. For the purpose of planning, only district is considered as a Unit. There are a number of constituencies, where no road has been constructed through Building and Roads Department. The details of roads to be constructed during 1972-73, district-wise are given in the Annexure 'A'.]

**ANNEXURE 'A'**

| No. | District | | Length of roads to be constructed during 1972-73 (Kms.) |
|---|---|---|---|
| 1 | Amritsar | .. | 378 |
| 2 | Gurdaspur | .. | 359 |
| 3 | Jullundur | .. | 338 |
| 4 | Kapurthala | .. | 188 |
| 5 | Hoshiarpur | .. | 356 |
| 6 | Ludhiana | .. | 425 |
| 7 | Ropar | .. | 283 |
| 8 | Patiala | .. | 493 |
| 9 | Sangrur | .. | 557 |
| 10 | Bhatinda | .. | 414 |
| 11 | Ferozepur | .. | 525 |
| 12 | Faridkot | .. | 514 |
| | Total | . | 4,830 |

ਅਨੈਕਸਚਰ 'ੲ'

| ਨੰ: | ਜਿਲ੍ਹਾ | | 1972-73 ਵਿਚ ਬਨਾਈ ਜਾਣ ਵਾਲੀ ਲੰਬਾਈ (ਕਿਲੋਮੀਟਰ) |
|---|---|---|---|
| 1 | ਅੰਮ੍ਰਿਤਸਰ | .. | 378 |
| 2 | ਗੁਰਦਾਸਪੁਰ | .. | 359 |
| 3 | ਜਲੰਧਰ | .. | 338 |
| 4 | ਕਪੂਰਥਲਾ | .. | 188 |

[ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ]

| 1 | 2 | | 3 |
|---|---|---|---|
| 5 | ਹੋਸ਼ਿਆਰਪੁਰ | .. | 356 |
| 6 | ਲੁਧਿਆਣਾ | .. | 425 |
| 7 | ਰੋਪੜ | .. | 283 |
| 8 | ਪਟਿਆਲਾ | .. | 493 |
| 9 | ਸੰਗਰੂਰ | .. | 557 |
| 10 | ਬਠਿੰਡਾ | .. | 414 |
| 11 | ਫਿਰੋਜ਼ਪੁਰ | .. | 525 |
| 12 | ਫਰੀਦਕੋਟ | .. | 514 |
| | ਟੋਟਲ | .. | 4,830 |

**ਮਾਸ਼ਟਰ ਦਲੀਪ ਚੰਦ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕਾ ਬਲਾਚੌਰ ਵਿਚ ਜਿਨ੍ਹਾਂ ਲੋਕਾਂ ਨੇ ਬੜੀ ਮਿਹਨਤ ਨਾਲ ਸੜਕਾਂ ਤੇ ਮਿੱਟੀ ਪਾਈ ਹੈ ਅਤੇ ਮਿੱਟੀ ਪਾਉਣ ਦਾ ਐਸ. ਡੀ. ਓ. ਪਾਸੋਂ ਸਰਟੀਫਿਕੇਟ ਵੀ ਮਿਲ ਗਿਆ ਹੈ, ਕੀ ਸਰਕਾਰ ਉਨ੍ਹਾਂ ਸੜਕਾਂ ਨੂੰ ਬਰਸਾਤ ਆਉਣ ਤੋਂ ਪਹਿਲਾਂ ਪੱਕਾ ਬਣਾ ਦੇਵੇਗੀ ਤਾਂ ਕਿ ਮਿੱਟੀ ਜ਼ਾਇਆ ਨਾ ਜਾਏ ?

**ਰਾਜ ਮੰਤਰੀ**: ਕਰੈਸ਼ ਪ੍ਰੋਗਰਾਮ ਦੇ ਅੰਦਰ ਅਨੈਕਸ਼ਚਰ 'ਏ' ਵਿਚ ਦਿੱਤੀਆਂ 4,830 ਕਿਲੋਮੀਟਰ ਲੰਬੀਆਂ ਸੜਕਾਂ ਇਸ ਸਾਲ 31 ਮਾਰਚ ਤਕ ਬਣ ਰਹੀਆਂ ਹਨ। ਹੁਣ ਅਗਲੇ ਸਾਲ ਸਰਕਾਰ ਦਾ ਇਹ ਪ੍ਰੋਗਰਾਮ ਹੈ ਕਿ ਲੋਕਲ ਪੱਧਰ ਤੇ ਫੀਲਡ ਵਿਚ ਇਹ ਕੰਮ ਦਿੱਤਾ ਜਾਵੇ। ਉਸ ਦੇ ਮੁਤਾਬਿਕ ਜਿਹੜਾ ਕੰਮ ਹੱਥ ਵਿਚ ਲੈ ਲਵਾਂਗੇ ਉਸ ਨੂੰ ਵਕਤ ਸਿਰ ਖਤਮ ਕਰਾਂਗੇ। ਮੈਨੂੰ ਇਹ ਨਹੀਂ ਇਸ ਵੇਲੇ ਪੱਤਾ ਕਿ ਇਨ੍ਹਾਂ ਦੇ ਇਲਾਕੇ ਵਿਚ ਕਿਹੜੀਆਂ ਸੜਕਾਂ ਹਨ ਜਿਹੜੀਆਂ ਕਿ ਬਾਰਸ਼ਾਂ ਤੋਂ ਪਹਿਲਾਂ ਕੰਮਪਲੀਟ ਹੋਣਗੀਆਂ। ਪਰ ਅਸੀਂ ਯਤਨ ਕਰਾਂਗੇ ਕਿ ਉਨ੍ਹਾਂ ਸੜਕਾਂ ਦਾ ਕੰਮ ਹੱਥ ਵਿਚ ਲੈ ਕੇ ਜਲਦੀ ਤੋਂ ਜਲਦੀ ਖਤਮ ਕਰ ਸਕੀਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ ਜਿਨ੍ਹਾਂ ਸੜਕਾਂ ਵਲ ਆਨਰੇਬਲ ਮੈਂਬਰ ਨੇ ਧਿਆਨ ਦਿਵਾਇਆ ਹੈ ਇਹ ਇਲਾਕਾ ਕੰਡੀ ਦਾ ਏਰੀਆ ਅਤੇ ਪਹਾੜੀ ਏਰੀਆ ਹੈ। ਇਥੇ ਬੜੀ ਮੁਸ਼ਕਲ ਨਾਲ ਮਿੱਟੀ ਪਾਈ ਜਾਂਦੀ ਹੈ। ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਧਰ ਸਪੈਸ਼ਲ ਧਿਆਨ ਦੇਣਗੇ ਤਾਂ ਕਿ ਬਾਰਸ਼ਾਂ ਆਉਣ ਨਾਲ ਉਥੇ ਇਹ ਬੜਾ ਭਾਰੀ ਨੁਕਸਾਨ ਨਾ ਹੋ ਜਾਵੇ ?

**ਰਾਜ ਮੰਤਰੀ**: ਜੀ ਹਾਂ। ਜਿਹੜਾ ਇਲਾਕਾ, ਸਰਹੱਦਾਂ ਦੇ ਨਾਲ ਲੱਗਦਾ ਹੈ, ਬਾਰਡਰ ਦਾ ਇਲਾਕਾ ਹੈ ਅਤੇ ਜਿਹੜਾ ਪਹਾੜੀ ਇਲਾਕਾ ਹੈ ਉਸ ਵਲ ਸਪੈਸ਼ਲ ਧਿਆਨ ਦਿੱਤਾ ਜਾਵੇਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਹਲਕਿਆਂ ਤੋਂ ਅਕਾਲੀ ਜਾਂ ਨਾਨ–ਕਾਂਗਰਸੀ ਜਿੱਤ ਕੇ ਆਏ ਹਨ, ਕੀ ਸੜਕਾਂ ਬਣਾਉਣ ਵਿਚ ਉਨ੍ਹਾਂ ਦੇ ਨਾਲ ਵਿਤਕਰਾ ਨਹੀਂ ਕੀਤਾ ਜਾਂਦਾ ? ਮੈਂ ਇਸ ਦੀ ਮਿਸਾਲ ਦੇ ਸਕਦਾ ਹਾਂ। ਕੋਟਕਪੂਰਾ ਬਲਾਕ ਵਿਚ ਹਰੀ ਤੋਂ ਕਸਮੀ ਪੱਟੀ ਤਾਈ ਸੜਕ ਇੱਕ ਸਾਲ ਤੋਂ ਲਟਕੀ ਆਉਂਦੀ ਹੈ। ਉਥੇ ਦਾ ਠੇਕੇਦਾਰ ਵੀ ਕਾਂਗਰਸੀ ਹੈ ਅਤੇ ਉਹ ਇੱਟਾਂ ਨਹੀਂ ਦਿੰਦਾ ਅਤੇ ਸੜਕ ਨਹੀਂ ਬਣਾਉਂਦਾ। ਕੀ ਸਰਕਾਰ ਇਸ ਦੀ ਇਨਕੁਆਇਰੀ ਕਰਾਏਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਬਰਾੜ ਸਾਹਿਬ ਦਾ ਇਹ ਇਲਜ਼ਾਮ ਬੇਬੁਨਿਆਦ ਹੈ। ਕੋਈ ਵੀ ਵਿਤਕਰਾ ਨਹੀਂ ਕੀਤਾ ਜਾਂਦਾ ਕਿ ਇਹ ਅਕਾਲੀ, ਕਮਿਊਨਿਸਟ ਜਨਸੰਘੀ ਜਾਂ ਕਾਂਗਰਸੀ ਦਾ ਇਲਾਕਾ ਹੈ। ਅਸੀਂ ਤਾਂ ਪੰਜਾਬ ਦਾ ਵਿਕਾਸ ਕਰਨਾ ਹੈ। ਸੜਕਾਂ ਪੰਜਾਬ ਨੂੰ ਦੇਣੀਆਂ ਹਨ, ਲੋਕਾਂ ਨੂੰ ਦੇਣੀਆਂ ਹਨ। ਸੜਕਾਂ ਅਸੀਂ ਅਕਾਲੀ ਜਾਂ ਕਮਿਊਨਿਸਟ ਦੇ ਮੱਥੇ ਨੂੰ ਵੇਖ ਕੇ ਨਹੀਂ ਬਣਾਉਣੀਆਂ। ਇਨ੍ਹਾਂ ਦਾ ਇਹ ਇਲਜ਼ਾਮ ਮਹਿਜ਼ ਇਲਜ਼ਾਮ ਹੀ ਹੈ।

---

**Taking over Roads Maintained by Zila Parishad**

***1405. Comrade Shamsher Singh Josh** : Will the Chief Minister be pleased to state whether the Government has decided to take over the road maintained by Zila Prishads in the State, if so, the time by which the said decision is likely to be implemented.

**ਸ੍ਰੀ ਜੋਗਿੰਦਰ ਪਾਲ ਪਾਂਡੇ** (ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ) : ਹਾਂ ਜੀ। ਇਸ ਫੈਸਲੇ ਤੇ ਅਮਲ ਕਰਨ ਲਈ ਤਕਰੀਬਨ ਚਾਰ ਮਹੀਨੇ ਦਾ ਸਮਾਂ ਲੱਗੇਗਾ ]

(Yes. The decision is likely to be implemented approximately within four months.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੀਆਂ ਲਿੰਕ ਰੋਡਜ਼ ਬਣ ਰਹੀਆਂ ਹਨ ਉਹ ਵੀ ਇਸੇ ਕੈਟੇਗਰੀ ਵਿਚ ਲਈਆਂ ਜਾਣਗੀਆਂ?

**ਰਾਜ ਮੰਤਰੀ** : ਲਿੰਕ ਰੋਡਜ਼ ਜਿਹੜੀਆਂ ਹਨ ਉਨ੍ਹਾਂ ਨੂੰ ਪੀ. ਡਬਲਯੂ. ਡੀ. ਦਾ ਮਹਿਕਮਾ ਬਣਾ ਰਿਹਾ ਹੈ। ਉਸ ਦੇ ਵਿਚ ਜਿਹੜਾ ਮਾਰਕਿਟ ਕਮੇਟੀਆਂ ਦਾ ਪੈਸਾ ਸੀ ਉਹ ਪੈਸਾ ਲੈ ਕੇ ਬਣਾ ਰਹੇ ਸੀ। ਹੁਣ ਜਿਹੜੀਆਂ ਅਸੀਂ ਕਬਜ਼ੇ ਵਿਚ ਲਈਆਂ ਹਨ ਅਤੇ ਹੁਣ ਤੋਂ ਪਹਿਲਾਂ ਪੰਜਾਬ ਵਿਚ ਬਣੀਆਂ ਹਨ, ਇਨ੍ਹਾਂ ਸੜਕਾਂ ਨੂੰ ਅਸੀਂ ਰਿਪੇਅਰ ਕਰਾਂਗੇ ਅਤੇ ਨਵੀਆਂ ਸੜਕਾਂ ਨੂੰ ਲੁਕ ਆਫਟਰ ਡਿਪਾਰਟਮੈਂਟ ਕਰੇਗਾ।

**ਸਰਦਾਰ ਗੁਰਚਰਨ ਸਿੰਘ** ਨਿਹਾਲ ਸਿੰਘ ਵਾਲਾ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਜਿਹੜਾ ਰੁਪਿਆ ਮਾਰਕਿਟ ਕਮੇਟੀਆਂ ਤੋਂ ਸੜਕਾਂ ਲਈ ਲਿਆ ਜਾਂਦਾ ਹੈ ਉਸ ਤੋਂ ਇਲਾਵਾ ਇਨ੍ਹਾਂ ਨੇ ਸਕੀਮ ਚਲਾਈ ਸੀ ਅਤੇ ਮਾਰਕਿਟ ਕਮੇਟੀਆਂ ਨੂੰ ਖੁਦ ਸੜਕਾਂ ਬਣਾਉਣ ਲਈ ਕਿਹਾ ਸੀ। ਉਸ ਦੇ ਵਿਚ ਬੜਾ ਭਾਰੀ ਗਬਨ ਹੋਇਆ ਸੀ। ਕੀ ਸਰਕਾਰ ਉਸ ਨੂੰ ਦੇਖੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਵੇਲੇ ਮੇਰੇ ਖਿਆਲ ਦੇ ਮੁਤਾਬਿਕ ਕਿਸੇ ਵੀ ਮਾਰਕਿਟ ਕਮੇਟੀ ਨੂੰ ਸੜਕ ਬਣਾਉਣ ਦੀ ਆਗਿਆ ਨਹੀਂ ਹੈ। ਉਨ੍ਹਾਂ ਕਮੇਟੀਆਂ ਨੂੰ ਕਿਹਾ ਗਿਆ ਹੈ ਕਿ ਜਿਹੜਾ

[ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ]

ਪਹਿਲਾਂ ਕੰਮ ਉਨ੍ਹਾਂ ਨੇ ਸ਼ੁਰੂ ਕਰ ਰਖਿਆ ਹੈ ਉਸ ਨੂੰ ਉਹ ਕੰਪਲੀਟ ਕਰਨ ਕਿਉਂਕਿ ਅਸੀਂ ਨਹੀਂ ਸੀ ਚਾਹੁੰਦੇ ਕਿ ਜਿਹੜਾ ਕੰਮ ਪਹਿਲਾਂ ਸ਼ੁਰੂ ਕੀਤਾ ਗਿਆ ਹੈ ਉਸ ਵਿਚ ਕੋਈ ਵਿਘਨ ਪੈ ਜਾਵੇ ।

**Mr. Speaker** : Question Hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE, UNDER RULE 38

### Non-availability of Diesel at Punjab Roadways Depot, Ludhiana in the 2nd week of February, 1973

***1455. Sardar Sukhdev Singh Dhindsa** : Will the Chief Minister be pleased to state—

(a) whether it is a fact that Diesel was not available in Punjab Roadways Depot at Ludhiana for 2 days in the 2nd week of February, 1973 ; if so the reasons thereof ;

(b) whether it is also a fact that Punjab Roadways workers held a demonstration against the failure of Government to secure diesel even for its own buses ;

(c) the steps taken by Government to ensure continued supply of diesel in future.

**Giani Zail Singh** : (a) Yes, Sir. The Indian Oil Corporation from whom the supplies are obtained could not give the supplies in time due to this Shortage of Diesel at Ludhiana.

(b) This matter was raised in the gate meeting of the workers, during lunch interval and there was no demonstration.

(c) After a meeting between Director State Transport, Punjab and District Manager, I.O.C., arrangements have been so made as to ensure supply of diesel oil from Indian Oil Corporation at 6 hours notice in future The General Managers have been instructed to keep reserve stocks of diesel for two days and immediately contact the higher officers of I.O.C. in case of any threatened shortage.

---

[(ੲ) ਹਾਂ ਜੀ । ਇੰਡੀਅਨ ਆਇਲ ਕਾਰਪੋਰਸ਼ਨ ਵੱਲੋਂ ਡੀਜ਼ਲ ਦੀ ਕਮੀ ਅਤੇ ਸਮੇਂ ਸਿਰ ਅਤੇ ਲੋੜ ਅਨੁਸਾਰ ਸਪਲਾਈ ਨਹੀਂ ਹੋਈ ਸੀ ।

(ਬੀ) ਵਰਕਰਾਂ ਦੀ ਲੰਚ ਇੰਟਰਵਲ ਵੇਲੇਗੇਟ ਮੀਟਿੰਗ ਵਿਚ ਇਸ ਮਾਮਲੇ ਨੂੰ ਉਠਾਇਆ ਗਿਆ ਸੀ ਕੋਈ ਪ੍ਰਦਰਸ਼ਨ ਨਹੀਂ ਹੋਇਆ ਸੀ ।

(ਸ) ਇਸ ਮਸਲੇ ਤੇ ਇੰਡੀਅਨ ਆਇਲ ਕਾਰਪੋਰੇਸ਼ਨ ਦੇ ਉਚ-ਅਧਿਕਾਰੀਆਂ ਨਾਲ ਡਾਇਰੈਕਟਰ ਸਟੇਟ ਟਰਾਂਸਪੋਰਟ, ਪੰਜਾਬ ਜੀ ਨੇ ਗੱਲ ਬਾਤ ਕੀਤੀ ਅਤੇ ਇੰਡੀਅਨ ਆਇਲ ਕਾਰਪੋਰੇਸ਼ਨ ਦੇ ਡਿਸਟਰਿਕਟ ਮੈਨੇਜਰ ਨੇ ਇਹ ਯਕੀਨ ਦਿਵਾਇਆ ਕਿ ਭਵਿਖ ਵਿਚ 6 ਘੰਟੇ ਦੇ ਨੋਟਿਸ ਤੇ ਯਕੀਨਨ ਸਪਲਾਈ ਪਰਾਪਤ ਹੋ ਜਾਵੇਗੀ । ਇਸ ਬਾਰੇ ਜਨਰਲ ਮੈਨੇਜਰਾਂ ਨੂੰ ਵਿਸਥਾਰ

ਪੂਰਵਕ ਹਦਾਇਤਾਂ ਦਿਤੀਆਂ ਗਈਆਂ ਹਨ ਕਿ ਉਹ ਦੋ ਦਿਨਾਂ ਦਾ ਡੀਜ਼ਲ ਦਾ ਸਟਾਕ ਰਿਜ਼ਰਵ ਰੱਖਣ ਅਤੇ ਲੋੜ ਅਨੁਸਾਰ ਤੁਰੰਤ ਇਡੀਅਨ ਆਇਲ ਕਾਰਪੋਰੇਸ਼ਨ ਦੇ ਉਚ-ਅਧਿਕਾਰੀਆਂ ਨਾਲ ਸਮੇਂ ਸਿਰ ਟੈਲੀਫੋਨ ਤੇ ਹੀ ਤਾਲ ਮੇਲ ਰੱਖਣ ।]

## Procurement of cotton by MARKFED and Cotton Corporation of India

*1319. **Comrade Achhra Singh :** Will the Minister for Development be pleased to state—

(a) whether any decision has been taken by the MARKFED and the Cotton Corporation of India under advice of Punjab Govt. to procure cotton from the markets of the State ;

(b) whether the Government is aware of the fact that district Sangrur is also a Cotton Producing Area ;

(c) whether the Cotton Corporation of India and Markfed have entered the markets of district Sangrur, if not, the reasons therefor ;

(d) whether there were fluctuations in prices of cotton up to rupees one hundred or so during the last three months.

**Captain Rattan Singh :** (a) Yes. According to this decision the Cotton Corporation of India Ltd., would enter the markets of the State for the purchase of raw cotton and the MARKFED would act as their agent for this purpose.

(b) Yes.

(c) In Sangrur District, it is only Bengal Desi cotton which is mostly received and the Cotton Corporation of India's decision was not to purchase any other quality excepting long staple varieties like 320-F and LSS etc. The Cotton Corporation of India thus did not enter for any purchase in the mandis of Sangrur district.

(d) There were usual fluctuations of about Rs. 50 per quintal in the prices of raw cotton in almost all the *mandis* of Punjab.

[(ੳ) ਹਾਂ ਜੀ । ਇਸ ਫੈਸਲੇ ਅਨੁਸਾਰ ਕਾਟਨ ਕਾਰਪੋਰੇਸ਼ਨ ਰਾਜ ਦੀਆਂ ਮੰਡੀਆਂ ਵਿਚੋਂ ਕੱਚੀ ਕਪਾਹ ਖਰੀਦ ਕਰੇਗੀ ਅਤੇ ਇਸ ਮੰਤਵ ਲਈ ਮਾਰਕਫੈਡ ਉਨ੍ਹਾਂ ਦਾ ਬਤੌਰ ਏਜੰਟ ਕੰਮ ਕਰੇਗੀ।

(ਅ) ਹਾਂ ਜੀ ।

(ੲ) ਸੰਗਰੂਰ ਜ਼ਿਲ੍ਹੇ ਵਿਚ ਬਹੁਤੀ ਬੰਗਾਲ ਦੇਸੀ ਕਾਟਨ ਹੁੰਦੀ ਹੈ । ਕਾਟਨ ਕਾਰਪੋਰੇਸ਼ਨ ਦੇ ਫੈਸਲੇ ਅਨੁਸਾਰ ਕੇਵਲ ਲੰਬੇ ਰੇਸ਼ੇ ਵਾਲੀ ਕਪਾਹ ਦੀਆਂ ਕਿਸਮਾਂ ਜਿਹਾ ਕਿ ਐਫ 320 ਅਤੇ ਐਲ ਐਸ. ਐਸ ਹੀ ਖਰੀਦ ਕਰਨੀਆਂ ਸਨ । ਇਸ ਕਰਕੇ ਕਾਟਨ ਕਾਰਪੋਰੇਸ਼ਨ ਨੇ ਸੰਗਰੂਰ ਦੀਆਂ ਮੰਡੀਆਂ ਵਿਚ ਪ੍ਰਵੇਸ਼ ਨਹੀਂ ਕੀਤਾ ।

(ਸ) ਲਗ ਭਗ ਪੰਜਾਬ ਦੀਆਂ ਸਾਰੀਆਂ ਮੰਡੀਆਂ ਵਿਚ ਕੱਚੀ ਕਪਾਹ ਦੀਆਂ ਕੀਮਤਾਂ ਵਿਚ 50 ਰੁਪਏ ਪ੍ਰਤੀ ਕਵਿੰਟਲ ਦਾ ਵਧਾ ਚੜ੍ਹਾ ਰਿਹਾ ਸੀ ।]

**Proposed Nomination to Zila Parishad, Sangrur**

***1460. Sardar Sukhdev Singh :** Will the Minister for Development be pleased to state whether it is a fact that the Government have directed the Blocks concerned to submit certain reports in connection with nominations proposed to be made to Zila Parishad, Sangrur ; if so, the reasons therefor ?

**Captain Rattan Singh :** Government had directed the Deputy Commissioner, Sangrur (and not Blocks) in this regard but have now decided not to nominate any person to Zila Parishad, Sangrur.

[ਇਸ ਸਬੰਧ ਵਿਚ ਡਿਪਟੀ ਕਮਿਸ਼ਨਰ, ਸੰਗਰੂਰ (ਨ ਕਿ ਬਲਾਕਾਂ) ਨੂੰ ਹਦਾਇਤ ਕੀਤੀ ਗਈ ਸੀ ਪਰ ਹੁਣ ਸਰਕਾਰ ਨੇ ਨਿਰਨਾ ਕੀਤਾ ਹੈ ਕਿ ਜ਼ਿਲ੍ਹਾ ਪ੍ਰੀਸ਼ਦ, ਸੰਗਰੂਰ ਲਈ ਕਿਸੇ ਵਿਅਕਤੀ ਨੂੰ ਵੀ ਨਾਮਜ਼ਦ ਨਾ ਕੀਤਾ ਜਾਵੇ ।]

**Upgrading of Girls School situated in Balachaur Assembly Constituency**

***1236. Master Dalip Chand :** Will the Minister for Education and Revenue be pleased to state whether there is any proposal under the consideration of the Government to upgrade the only Girl's School situated in Balachaur Assembly Constituency from Middle Standard to High standard during the current year ?

**Sardar Umrao Singh :** As the name of the village where the school is situated has not been indicated, it is not possible to give the required information.

[ਕਿਉਂਕਿ ਪਿੰਡ ਦਾ ਨਾਂ ਜਿਥੇ ਸਕੂਲ ਸਥਾਪਤ ਹੈ, ਨਹੀਂ ਦੱਸਿਆ ਗਿਆ ਇਸ ਲਈ ਲੋੜੀਂਦੀ ਸੂਚਨਾ ਦੇਣੀ ਸੰਭਵ ਨਹੀਂ ।]

**Starred Question No. 1145***

(Extention has been applied for in respect of starred question No. 1145)

**Peasants holding Five Acres or more Land**

***1324. Comrade Achhra Singh :** Will the Minister for Education and Revenue be pleased to state—

(a) the total number of peasants holding upto five acres or less of land ;

(b) the total number of peasants holding more than 5 acres of land but upto 7 acres ;

(c) whether the Government has conducted any Survey with a view to find out the minimum area of land required for an individual to make the cultivation worth while ; if so, the details of the said survey ;

(d) the measures taken by the Government to ameliorate the conditions of the peasants—Small peasants and Marginal peasants ;

*For Starred Question No. 1145 and reply thereto please see Appendix to this Debate.

(e) the total number of peasants benefitting from such measures.

**Sardar Umrao Singh :** (a) Upto 5 acres or less land holding.. 16,27,519

(b) From 5 to 10 acres holding .. 5,82,840

(c) Yes. The survey was conducted in order to set up small Farmers Development Agencies and Marginal Farmers Agricultural Labourers Agencies under a scheme approved by Government of India.

(d) Government have provided facilities to marginal/Small farmers in respect of agriculture, Dairy, Poultry and Piggery, in the shape of technical know-how, provision of credit on easy instalment etc. Custom service has been arranged for the improvement of land. Facilities are provided in respect of irrigation, setting up of dairy and poultry farm etc., by providing subsidy in the ratio of 33⅓ % and 25 % of the loan advanced upto Rs. 5,000 to marginal and small farmers respectively.

(e) 1,32,000 (approximately).

[(ਏ) 5 ਏਕੜ ਤੀਕ ਅਤੇ ਘਟ ਭੋਂ ਹੋਲਡਿੰਗਜ਼ .. 16,27,519

(ਬੀ) 5 ਤੋਂ 10 ਏਕੜ ਭੋਂ ਹੋਲਡਿੰਗਜ਼ .. 5,82,840

(ਸੀ) ਹਾਂ। ਸੋਸਾਇਟੀ ਦੀ ਕਮਜ਼ੋਰ ਜਮਾਤ ਨੂੰ ਉੱਚਾ ਉਠਾਣ ਹਿੱਤ ਕੇਂਦਰੀ ਸਰਕਾਰ ਵਲੋਂ ਮਨਜ਼ੂਰ ਹੋਈਆਂ ਮਾਰਜਨਲ ਕਿਸਾਨ ਖੇਤੀਬਾੜੀ ਮਜ਼ਦੂਰ ਏਜੰਸੀਆਂ (ਐਮ. ਐਫ. ਏ. ਐਲ.) ਖੋਲ੍ਹਣ ਲਈ ਇਹ ਸਰਵੇ ਕੀਤਾ ਗਿਆ ਸੀ।

(ਡੀ) ਸਰਕਾਰ ਨੇ ਖੇਤੀਬਾੜੀ, ਡੇਰੀ, ਮੁਰਗੀ ਖਾਨਿਆਂ ਅਤੇ ਸੂਰ ਖਾਨਿਆਂ ਆਦਿ ਸਬੰਧੀ ਮਾਰਜਨਲ ਕਿਸਾਨਾਂ ਅਤੇ ਖੇਤੀਬਾੜੀ ਮਜ਼ਦੂਰਾਂ ਨੂੰ ਆਸਾਨ ਕਿਸ਼ਤਾਂ ਤੇ ਕਰਜ਼ਾਂ ਟੈਕਨੀਕਲ ਗਿਆਨ ਅਤੇ ਹੋਰ ਸਬੰਧਤ ਸੂਚਨਾਂ ਸਬੰਧੀ ਫੈਸਿਲਟੀਜ਼ ਦਿੱਤੀਆਂ ਹਨ । ਭੋਂ ਦੇ ਸੁਧਾਰ ਲਈ ਕਸਟਮ ਸੇਵਾ ਚਾਲੂ ਕੀਤੀ ਹੈ। ਛੋਟੀਆਂ ਸਿੰਚਾਈ ਸਹੂਲਤਾਂ ਕਿਸਾਨਾਂ ਨੂੰ ਡੇਰੀ ਯੂਨਟਾਂ, ਮੁਰਗੀ ਖਾਨੇ ਆਦਿ ਖੋਲ੍ਹਣ ਲਈ ਉਤਸ਼ਾਹ ਦਿੱਤਾ ਗਿਆ ਹੈ ਅਤੇ ਇਨ੍ਹਾਂ ਲਈ ਮਾਰਜਨਲ ਛੋਟੇ ਕਿਸਾਨਾਂ ਨੂੰ 5,000 ਰੁਪਏ ਤੱਕ ਦੇ ਕਰਜ਼ੇ ਦਾ ਕ੍ਰਮਵਾਰ 33⅓% ਅਤੇ 25% ਅਨੁਪਾਤ ਦੇ ਹਿਸਾਬ ਨਾਲ ਉਪਦਾਨ ਦਿੱਤਾ ਜਾਂਦਾ ਹੈ ।

(ਈ) 1,32,000 (ਲੱਗ ਭੱਗ)]

**Starred Question No. 1483***

(Extension has been applied for in respect of Starred Question No. 1483)

**Implementation of decision of Supreme Court regarding Assistant Grade Tests held by the Financial Commissioner's Office, Punjab**

***1372. Sardar Gurdev Singh Sidhu** : Will the Minister for Education and Revenue be pleased to state—

(a) whether it is a fact that the Assistant Grade Examinations held by the Financial Commissioner's Office, Punjab, from time

*For Starred Question No. 1483 and reply thereto please see Appendix to this Debate.

[Sardar Gurdev Singh Sidhu]

to time, have been held void by the Supreme Court of India; if so, the date of decision by the said court ?

(b) the steps so far taken by the Government for the implementation of the decision of the Supreme Court.

**Sardar Umrao Singh** : (a) Yes. Two cases were decided on 19th April, 1972 and 17th July, 1972, respectively.

(b) Seniority lists have been prepared in accordance with the decision of the Court. Consequent promotions and reversions have been made.

[(ੳ) ਹਾਂ ਜੀ । ਦੋ ਕੇਸਾਂ ਦਾ ਕ੍ਰਮਵਾਰ 19 ਅਪਰੈਲ, 1972 ਤੇ 17 ਜੁਲਾਈ, 1972 ਨੂੰ ਫੈਸਲਾ ਹੋਇਆ ।

(ਅ) ਕੋਰਟ ਦੇ ਫੈਸਲੇ ਅਨੁਸਾਰ ਸੀਨੀਆਰਤਾ ਸੂਚੀਆਂ ਬਣਾਈਆਂ ਜਾ ਚੁਕੀਆਂ ਹਨ ਅਤੇ ਇਸ ਦੇ ਫਲ ਸਰੂਪ ਤਰੱਕੀਆਂ ਅਤੇ ਤਨਜ਼ਲੀਆਂ ਕਰ ਦਿਤੀਆਂ ਗਈਆਂ ਹਨ । ]

**Relief given to persons residing in Border Areas**

***1189. 1. Sardar Ajaib Singh Sandhu**
**2. Sardar Prehlad Singh**
**3. Sardar Jasdev Singh Sandhu** } : Will the Minister for Education and Revenue be pleased to state—

(a) whether it is a fact that 3,57,687 persons from border areas in the State got themselves registered for relief ;

(b) if the answer to part (a) above in the affirmative, the total number of the persons out of those mentioned in part (a) above, who have been given relief, and to what extent in each case ?

**Sardar Umrao, Singh** : (a) 4,38,491 persons from border districts of Amritsar, Ferozepore and Gurdaspur got themselves registered for relief ;

(b) They have been given relief assistance at the scales prescribed in the statement laid on the Table of the House and Rs 1,290.17 lakhs have been disbursed so far.

[(ੳ) ਸਰਹੱਦੀ ਜ਼ਿਲ੍ਹੇ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਗੁਰਦਾਸਪੁਰ ਦੇ 4,38,491 ਲੋਕਾਂ ਨੇ ਸਹਾਇਤਾ ਲਈ ਨਾਮ ਦਰਜ ਕਰਵਾਇਆ ।

(ਅ) ਉਨ੍ਹਾਂ ਨੂੰ 1,290.17 ਲੱਖ ਰੁਪਏ ਸਹਾਇਤਾ ਦੇ ਤੌਰ ਤੇ ਅੱਜ ਤੱਕ ਦਿਤੇ ਜਾ ਚੁਕੇ ਹਨ । ਸਹਾਇਤਾ ਦੇ ਸਕੇਲਾਂ ਦਾ ਵੇਰਵਾ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।]

STATEMENT REGARDING GRANT AND RELIEF ASSISTANCE

| | |
|---|---|
| 1 (a) For families whose bread winners have been killed by air bombing, paratroopers, shell, fire or other enemy action | (i) Rs 1,500 ex-gratia. |
| | (ii) Free education of chidren up to Higher Secondary. |
| | (iii) Admission of orphaned children in Swaraj Bhavan, Allahabad, and widows to |

be sent to Gandhi Vanita Ashram and other Similar places—fees to be paid by the Government.

| | | |
|---|---|---|
| (b) Other than bread winners | .. | Rs 1.000 ex-gratia. |
| (c) For those injured by action as above and have lost a limb or have been temporarily disabled for work. | | (i) Rs 500 ex-gratia.<br>(ii) Rs 50 P.M. for three months.<br>(iii) Free medical aid. |
| (d) Fully and permanently disabled civilian by action as above | | Rs 1,500 ex-gratia. |

2. **Ad hoc maintenance grant (Category 'B' villages)**

| | | |
|---|---|---|
| For a family of 1 member | .. | Rs 150 |
| For a family of 2 members | .. | Rs. 225 |
| For a family of 3 members | .. | Rs. 300 |
| For a family of 4 members | .. | Rs. 350 |
| For a family of 5 members or above | | Rs. 400. |

3. **Cash doles (Category 'A' villages )**

| | | |
|---|---|---|
| (a) Adults (including children above 8 years) | .. | Rs 1.50 per day |
| (b) Children between 3-8 years | .. | Rs 1.00 per day |
| (c) Children below 3 years | .. | Rs 0.50 per day. |

4. **Clothing.**—Rs. 26 per head per adult and Rs. 18 per minor aged 12 years or less for one year provided the income of the family does not exceed Rs. 200 per month including cash doles.

5. **Blankets/quilts.**—Blank ets/quilts at the rate of one blanket/quilt per adult (including children of 8 years or more) subject to the maximum of three per family. In case of cash Rs. 30 per blanket/quilt subject to the maximum of Rs. 90.

6. **Cremation and Sradh Grants.**—At the rate of Rs. 40 per dead person for adult and Rs, 25 per minor (up to 12 years).

7. **Utensils.**—Utensils etc.. subject to the maximum of Rs 20 per family.

8. **Medical and Educational facilities.**—Facilities to the inmates in the camps at the State Government scales.

9. **Marriage grant.**—Females not exceeding Rs. 250.

10. **Warm Clothing.**—Warm clothing (woollen bundies or jackets or sweaters) to the children of camp inmates in deserving cases at a rate not exceeding Rs. 11.

11. **Fodder grant.**—Fodder grant @ 75 paise per head of cattle per day up to 14th April, 1972 and at the rate of Rs 1.00 per day per head of cattle w.e.f. 15th April, 1972.

12. **Damage to buildings**—

| | | *Grant up to* | *Loan up to* |
|---|---|---|---|
| Kacha building | .. | 3,000 | .. |
| Pucca building | .. | 5,000 | 6,000 |

[Education and Revenue Minister]

13. **Grant/loan to non-agriculturists :**

| Item | | Grant up to (Rs) | Loan up to (Rs) |
|---|---|---|---|
| (i) Hawkers | .. | 300 | .. |
| (ii) Artisans including carpenters, blacksmiths potters etc | | 750 | .. |
| (iii) Tea-stall holders and small hotel keepers | .. | 1,000 | 5,000 |
| (iv) Shop-keepers and traders etc. | .. | 1,000 | 5,000 |
| (v) Professional people doctors, lawyers | .. | 1,000 | 5,000 |

14. **Grant for loss of cattle :**

| | | *Ceiling per family* | *Price not exceeding* |
|---|---|---|---|
| (a) For bullocks | .. | up to | Rs 1,000 per bullock |
| (b) For a camel | .. | up to | Rs 2000 |
| (c) For a milch cattle | .. | up to | Rs 800 |
| (d) Horse | .. | 2 | Rs 800 |
| (e) Mule | .. | 3 | Rs 700 |
| (f) Donkey | .. | 5 | Rs 200 |
| (g) She goat<br>(h) He goat | .. | 10 | Rs 100<br>Rs 60 |
| (i) Pig | .. | 10 | Rs 70 |
| (j) For seeds and fertilizers | .. | up to | Rs 500 |
| (k) For agricultural implements | .. | up to | Rs 500 |

15. **Crop Compensation.**—Crop compensation has been given at the rates suggested by the Collector of the District concerned and approved by the Military authorities.

---

## Promotion of Games in the State

***1240. Shri Prem Gupta :** Will the Minister for Education and Revenue be pleased to state the details of the steps taken or proposed to be taken by the Government for the promotion of games in the State ?

**Sardar Umarao Singh :** 1. Sports Wings have been established in the Government Colleges for Women at Patiala and Ludhiana.

2. There is proposal to establish another Sports School at Patiala.

3. Sports and Physical Education is proposed to be introduced as a compulsory subject in the Schools.

4. A Regional Coaching Centre at Jullundur is being established where training will be imparted by the trained coaches from Netaji Subhash National Institute of Sports, Patiala, in eight games.

5. Nehru Yuvak Kendras have been established at Ferozepur, Sangrur and Ropar with the aid of the Government of India.

6. Scholarships are awarded to School/College and Non-student boys and girls at the rate of Rs 20 and Rs 30 per mensem.

7. Summer coaching camps are held for school/college boys and girls every year.

8. Grants at the rate of Rs 2,500 and Rs 5,000 are given for the construction of village play grounds and Block level play grounds.

9. More competition will be organised to rise the standard of Sports in the next year.

10. Coaching camps are held for the teams participating in the All India School Games, Inter University Games and National level meets.

11. Grants are given to non-Government Sports Associations through the State Sports Council for the development of games.

12. A sum of Rs 35,000 has been sanctioned for the construction of pacca Basket-ball play grounds at Sangrur, Patiala, Ferozepur and Faridkot. Sanction has also been given for the development of Polo ground at Patiala.

---

[1. ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ ਅਤੇ ਪਟਿਆਲਾ ਵਿਖੇ ਖੇਡਾਂ ਦੇ ਵਿੰਗ ਖੋਲੇ ਗਏ ਹਨ ।

2. ਪਟਿਆਲਾ ਵਿਖੇ ਇਕ ਹੋਰ ਸਪੋਰਟਸ ਸਕੂਲ ਖੋਲ੍ਹਣ ਦੀ ਤਜਵੀਜ਼ ਹੈ ।

3. ਸਪੋਰਟਸ ਅਤੇ ਸਰੀਰਕ ਸਿਖਿਆ ਸਕੂਲਾਂ ਵਿਚ ਜ਼ਰੂਰੀ ਸਬਜੈਕਟ ਦੇ ਤੌਰ ਤੇ ਸ਼ਾਮਿਲ ਕਰਨ ਦੀ ਤਜਵੀਜ਼ ਹੈ ।

4. ਜਲੰਧਰ ਵਿਖੇ ਇਕ ਰਿਜਨਲ ਕੋਚਿੰਗ ਕੇਂਦਰ ਖੋਲਿਆ ਜਾ ਰਿਹਾ ਹੈ ਜਿਥੇ ਨੇਤਾ ਜੀ ਸੁਭਾਸ਼ ਇਨਸਟੀਚਿਊਟ ਆਫ ਸਪੋਰਟਸ ਪਟਿਆਲਾ ਤੋਂ ਆਏ ਕੋਚਿਜ਼ ਵਲੋਂ 8 ਗੇਮਾਂ ਵਿਚ ਸਿਖਲਾਈ ਦਿਤੀ ਜਾਵੇਗੀ ।

5. ਭਾਰਤ ਸਰਕਾਰ ਦੀ ਸਹਾਇਤਾ ਨਾਲ ਫਿਰੋਜ਼ਪੁਰ, ਸੰਗਰੂਰ, ਰੋਪੜ ਵਿਖੇ ਨਹਿਰੂ ਯੂਵਕ ਕੇਂਦਰ ਖੋਲ੍ਹੇ ਗਏ ਹਨ ।

6. ਸਕੂਲਾਂ, ਕਾਲਜਾਂ ਅਤੇ ਗੈਰ ਵਿਦਿਆਰਥੀ (ਲੜਕੇ/ਲੜਕੀਆਂ) ਦੇ ਖਿਡਾਰੀਆਂ ਨੂੰ 20 ਰੁਪਏ ਪ੍ਰਤੀ ਮਹੀਨਾ ਅਤੇ 30 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਜ਼ੀਫੇ ਦਿੱਤੇ ਜਾਂਦੇ ਹਨ ।

7. ਸਕੂਲਾਂ ਤੇ ਕਾਲਜਾਂ ਦੇ ਲੜਕੇ ਅਤੇ ਲੜਕੀਆਂ ਲਈ ਗਰਮੀਆਂ ਦੀਆਂ ਛੁੱਟੀਆਂ ਵਿਚ ਵਿਸ਼ੇਸ਼ ਸਿਖਲਾਈ ਲਈ ਕੋਚਿੰਗ ਕੈਂਪ ਲਗਾਏ ਜਾਂਦੇ ਹਨ।

8. ਪਿੰਡਾਂ ਵਿਚ ਖੇਡ ਮੈਦਾਨ ਬਣਾਉਣ ਲਈ 2,500 ਰੁਪਏ ਅਤੇ ਬਲਾਕ ਪੱਧਰ ਤੇ ਖੇਡ ਮਦਾਨ ਬਣਾਉਣ ਲਈ 5,000 ਰੁਪਏ ਬਤੌਰ ਸਹਾਇਤਾ ਦਿੱਤੀ ਜਾਂਦੀ ਹੈ।

9. ਖੇਡਾਂ ਦਾ ਸਟੈਂਡਰਡ ਉੱਚਾ ਕਰਨ ਲਈ ਅਗਲੇ ਸਾਲ ਇਸ ਸਾਲ ਦੀ ਨਿਸਬਤ ਵਾਧੂ ਕੰਪੀਟੀਸ਼ਨ ਕਰਵਾਉਣ ਦਾ ਪ੍ਰਬੰਧ ਕੀਤਾ ਗਿਆ ਹੈ।

10. ਉਨ੍ਹਾਂ ਸਾਰੀਆਂ ਖੇਡਾਂ ਦੀਆਂ ਟੀਮਾਂ ਲਈ ਜਿਨ੍ਹਾਂ ਭਾਰਤੀ ਸਕੂਲ ਖੇਡਾਂ, ਭਾਰਤੀ ਅੰਤਰ ਵਿਸ਼ਵ ਵਿਦਿਆਲਾ ਖੇਡਾਂ ਅਤੇ ਭਾਰਤੀ ਅੰਤਰ ਪ੍ਰਾਂਤੀ ਖੇਡਾਂ ਵਿਚ ਭਾਗ ਲੈਣਾ ਹੁੰਦਾ ਹੈ, ਵਿਸ਼ੇਸ਼ ਕੋਚਿੰਗ ਕੈਂਪ ਲਗਾਉਣ ਦਾ ਪ੍ਰਬੰਧ ਕੀਤਾ ਜਾਂਦਾ ਹੈ।

[ਸਿਖਿਆ ਅਤੇ ਮਾਲ ਮੰਤਰੀ]

11. ਪੰਜਾਬ ਸਪੋਰਟਸ ਕੌਂਸਲ ਵਲੋਂ ਗੈਰ ਸਰਕਾਰੀ ਖੇਡ ਸੰਸਥਾਵਾਂ ਨੂੰ ਖੇਡਾਂ ਦਾ ਪੱਧਰ ਉਚਾ ਕਰਨ ਲਈ ਮਾਲੀ ਸਹਾਇਤਾ ਦਿੱਤੀ ਜਾਂਦੀ ਹੈ।

12. ਪਟਿਆਲਾ, ਸੰਗਰੂਰ, ਫਰੀਦਕੋਟ ਅਤੇ ਫਿਰੋਜ਼ਪੁਰ ਵਿਖੇ ਬਾਸਕਟਬਾਲ ਪਲੇ ਗਰਾਊਂਡ ਬਣਾਉਣ ਲਈ 35,000 ਰੁਪਏ ਮਨਜ਼ੂਰ ਕੀਤੇ ਗਏ ਹਨ। ਪੋਲੋ ਗਰਾਊਂਡ ਪਟਿਆਲਾ ਦਾ ਵਧੇਰੇ ਸੁਧਾਰ ਕਰਨ ਦੀ ਮਨਜ਼ੂਰੀ ਦਿੱਤੀ ਗਈ ਹੈ।]

## Unemployed persons Registered by Employment Exchanges

***1146. Chaudhri Ram Singh** : Will the Minister for Finance be pleased to state the total number of un-employed persons registered by the Employment Exchanges in the State during the year 1970-71 and 1972-73 (todate) ?

**Shri Hans Raj Sharma** : The number of un-employed persons registered by the Employment Exchanges in the State during 1970-71 and 1972-73 is as under :

| *Year* | *Number* |
|---|---|
| 1970-71 .. | 1.90 lakhs |
| 1972-73 .. | 2.06 lakhs (from 1-4-72 to 31-1-73) |

[ਰਾਜ ਦੇ ਰੋਜ਼ਗਾਰ ਦਫਤਰਾਂ ਵਿਚ ਸਾਲ 1970-71 ਅਤੇ 1972-73 ਵਿਚ ਦਰਜ ਹੋਏ ਉਮੀਦਵਾਰਾਂ ਦੀ ਸੰਖਿਆ ਹੇਠ ਲਿਖੇ ਅਨੁਸਾਰ ਹੈ :—

| ਸਾਲ | ਸੰਖਿਆ |
|---|---|
| 1970–71 | 1.90 ਲੱਖ |
| 1972–73 | 2.06 ਲੱਖ (ਮਿਤੀ 1 ਅਪਰੈਲ, 1972 ਤੋਂ 31 ਜਨਵਰੀ, 1973)] |

## House-sites for persons in Urban Areas

***1201. Shri Prem Gupta** : Will the Minister for Irrigation and Power be pleased to state—

(a) whether it is a fact that the Government has launched a campaign to provide sites for houses in the rural areas of the State;

(b) whether it is also a fact that there is a large number of poor people in urban areas who are without houses ;

(c) if the answer to parts (a) and (b) above be in the affirmative, whether the Government has any scheme under its consideration to provide house sites to houseless poor people in the urban areas ; if so, the time by which it is likely to be started and completed ?

**Shri Gurmail Singh** · (a) Yes.
(b) Yes.
(c) No please.

[(ੲ) ਹਾਂ ਜੀ ।
(ਬੀ) ਹਾਂ ਜੀ ।
(ਸੀ) ਨਹੀਂ ਜੀ ।]

## UNSTARRED QUESTIONS AND ANSWERS

**Unstarred Question No. 570***

(Extension was applied for in respect of Unstarred Question No. *570.*)

### Service Rules for Employees of Aided Schools

**571. Comrade Raj Kumar :** Will the Minister for Education and Revenue be pleased to state whether the service rules for the employees of aided Schools in the State have been finalised by the Government ; if so, the time by which these are expected to be introduced ?

**Sardar Umrao Singh.** No. The matter is under process with the Government. At this stage it is not possible to say as to when these will be introduced.

[ਨਹੀਂ ਜੀ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਸਟੇਜ ਤੇ ਇਹ ਕਹਿਣਾ ਸੰਭਵ ਨਹੀਂ ਕਿ ਇਹ ਕਦੋਂ ਲਾਗੂ ਕੀਤੇ ਜਾਣਗੇ ।]

---

### Scheme to provide a Minor near Fatehpur Village in Mansa Sub-Division

**572 Comrade Jangir Singh Joga :** Will the Minister for Irrigation and Power be pleased to state whether there is any scheme under the consideration of the Government to provide a minor near Fatehpur village of Mansa Sub-Division from Bhakra Canal to provide irrigation water to the villages of Jaurkian area ?

**Shri Gurmail Singh :** The Irrigators are demanding construction of New Fateh Minor off-taking from R.D. 179104/R Bhakra Main Branch The matter is under consideration.

[ਨਵਾਂ ਫੱਤਾ ਮਾਈਨਰ ਜੋ ਭਾਖੜਾ ਮੇਨ ਬਰਾਂਚ ਦੀ ਬੁਰਜੀ 179104/ਸੱਜਾ ਤੋਂ ਕੱਢਣ ਦੀ ਮੰਗ ਜ਼ਿਮੀਦਾਰਾਂ ਵੱਲੋਂ ਕੀਤੀ ਜਾ ਰਹੀ ਹੈ । ਮਾਮਲੇ ਤੇ ਗੌਰ ਕੀਤਾ ਜਾ ਰਿਹਾ ਹੈ ।]

---

### Chak Bandi work in village Jaurkian, tehsil Mansa

**573 Comrade Jangir Singh Joga :** Will the Minister for Irrigation and Power be pleased to state the time by which Chakbandi work of village Jaurkian, tehsil Mansa is likely to be completed ?

---

*For Unstarred Question No. 570 and reply thereto please see Appendix to this Debate.

**Shri Gurmail Singh :** The Chakbandi will be carried out at site in the ensuing crop, i.e., April, 1973.

[ਚੱਕਬੰਦੀ ਦਾ ਅਮਲ ਮੌਕੇ ਤੇ ਆਉਂਦੀ ਫਸਲ ਦੇ ਸ਼ੁਰੂ (ਅਪਰੈਲ 1973) ਵਿਚ ਹੋ ਜਾਵੇਗਾ ]

**Operations performed at Mass Tubectomy Camp held at Batala**

**574. Comrade Mehtab Singh Nokerian :** Will the Minister for Finance be pleased to state—

(a) the names of women of village Ghanianke Banker, district Gurdaspur, who were operated upon at a Mass Tubectomy Camp at Civil Hospital, Batala during the months of January-February, 1973 ;

(b) whether the son of any of the, above referred, women died within a few days of her operation while she was still in the Hospital ;

(c) whether any complaint regarding the carelessness of the S.M.O., Batala was received by the Government from the unfortunate parents of the boy who died as referred to in Part (b) above ; if so, the action taken on the complaint ?

**Shri Hans Raj Sharma :** (a) The following four women of village Ghanianke Banker were operated at Mass Tubectomy Camp at Civil Hospital, Batala, during January-February, 1973 :

1. Smt. Gian Kaur, w/o Shri Dalbir Singh
(2) Smt. Kashmir Kaur, w/o Shri Joginder Singh
(3) Smt. Daljit Kaur, w/o Shri Piara Singh

} Operated on 27th January, 1973

(4) Smt. Kuldip Kaur, w/o Shri Santokh Singh — Operated on 27th February, 1973

(b) Yes, son of Smt. Gian Kaur, w/o Shri Dalbir Singh expired on 29th January, 1973. He died of acute Diarohoea with dehydration although proper treatment was given to him.

(c) No complaint was received and, in view of this, the question of taking any action does not arise.

[(ੲ) ਮਾਹ ਜਨਵਰੀ-ਫਰਵਰੀ, 1973 ਵਿਚ ਸਿਵਲ ਹਸਪਤਾਲ ਬਟਾਲਾ ਵਿਖੇ ਪਿੰਡ ਘਨੀਆਂਕੇ ਬੰਕਰ ਦੇ ਚਾਰ ਨਸਬੰਦੀ ਕੇਸਾਂ ਦੇ ਉਪਰੇਸ਼ਨ ਹੇਠ ਲਿਖੇ ਨਾਵਾਂ ਅਨੁਸਾਰ ਕੀਤੇ ਗਏ ਸਨ :—

(1) ਸ਼੍ਰੀਮਤੀ ਗਿਆਨ ਕੌਰ, ਪਤਨੀ ਸ੍ਰੀ ਦਲਬੀਰ ਸਿੰਘ
(2) ਸ਼੍ਰੀਮਤੀ ਕਸ਼ਮੀਰ ਕੌਰ ਪਤਨੀ ਸ੍ਰੀ ਜੋਗਿੰਦਰ ਸਿੰਘ
(3) ਸ਼੍ਰੀਮਤੀ ਦਲਜੀਤ ਕੌਰ ਪਤਨੀ ਸ੍ਰੀ ਪਿਆਰਾ ਸਿੰਘ

} .. ਉਪਰੇਸ਼ਨ ਮਿਤੀ 27 ਜਨਵਰੀ, 1973 ਨੂੰ ਹੋਏ

(4) ਸ਼੍ਰੀਮਤੀ ਕੁਲਦੀਪ ਕੌਰ ਪਤਨੀ ਸ੍ਰੀ ਸੰਤੋਖ ਸਿੰਘ — ਓਪਰੇਸ਼ਨ ਮਿਤੀ 27 ਫਰਵਰੀ, 1973 ਨੂੰ ਹੋਇਆ।

(ਬੀ) ਹਾਂ, ਸ਼੍ਰੀਮਤੀ ਗਿਆਨ ਕੌਰ, ਪਤਨੀ, ਸ੍ਰੀ ਦਲਬੀਰ ਸਿੰਘ ਦੇ ਪੁੱਤਰ ਦੀ ਮੌਤ ਮਿਤੀ 29 ਜਨਵਰੀ, 1973 ਨੂੰ ਹੋਈ। ਉਹ ਐਕਯੂਟ ਡਾਈਉਰੀਆ ਅਤੇ ਡੀਹਾਈਡਰੇਸ਼ਨ ਨਾਲ ਮਰਿਆ। ਉਸਦਾ ਉਚਿਤ ਇਲਾਜ ਕੀਤਾ ਗਿਆ ਸੀ ਅਤੇ ਉਸ ਨੂੰ ਹਰ ਪ੍ਰਕਾਰ ਦੀ ਡਾਕਟਰੀ ਸਹਾਇਤਾ ਦਿਤੀ ਗਈ ਸੀ।

(ਸ) ਇਸ ਸਬੰਧੀ ਕੋਈ ਸ਼ਿਕਾਇਤ ਪਰਾਪਤ ਨਹੀਂ ਹੋਈ, ਇਸ ਕਾਰਨ ਸ਼ਿਕਾਇਤ ਤੇ ਕਾਰਵਾਈ ਦਾ ਸਵਾਲ ਨਹੀਂ ਉਠਦਾ।

## QUESTIONS OF PRIVILEGE

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੇਰਾ ਇਕ ਪੁਆਇੰਟ ਆਫ ਪਰਵਿਲਜ ਹੈ ਜੀ।

**ਸ੍ਰੀ ਸਪੀਕਰ:** ਬਰਾੜ ਸਾਹਿਬ, ਤੁਸੀਂ ਜ਼ਰਾ ਤਸ਼ਰੀਫ ਰਖੋ ਜੀ। (Sardar Jaswinder Singh Brar, please resume your seat.)

Sardar Surjit Singh Barnala and Sardar Ajaib Singh Sandhu have given notice of a privilege motion wherein they have alleged that the Minister concerned has, in reply to Starred Question No. 1300, withheld material facts from the House. I am seeking clarification from the Chief Minister. On its receipt, I will give my ruling.

**ਸਿਖਿਆ ਮੰਤਰੀ:** ਸਪੀਕਰ ਸਾਹਿਬ, ਲੋਕ ਸਭਾ ਵਿਚ ਇਹ ਪ੍ਰੀਸੀਡੈਂਟ ਹੈ ਜੀ ਕਿ ....

**ਸ੍ਰੀ ਸਪੀਕਰ:** ਵਜ਼ੀਰ ਸਾਹਿਬ, ਮੈਂ ਕਲੈਰੀਫੀਕੇਸ਼ਨ ਮੰਗੀ ਹੈ। ਉਸ ਤੋਂ ਬਾਅਦ ਰੂਲਿੰਗ ਦੇਵਾਂਗਾ। (Minister Sahib, I have sought clarification and after obtaining it, I will give my ruling).

## ADJOURNMENT MOTION

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਕੱਲ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ। ਸਾਰੇ ਪੰਜਾਬ ਦੇ ਵਿਚ ਕੋਈ 60 ਹਜ਼ਾਰ ਦੇ ਕਰੀਬ ਵਰਕਰਾਂ ਨੇ ਹੜਤਾਲ ਕੀਤੀ ਹੈ। ਵਜ਼ੀਰ ਸਾਹਿਬ ਕਹਿੰਦੇ ਹਨ ਕਿ ਸਵਾ ਸੌ ਰੁਪਿਆ ਤਨਖਾਹ ਦਾ ਝਗੜਾ ਹੈ। ਬਿਜਲੀ ਦੀ ਥੁੜ ਹੋਣ ਕਾਰਨ ਕਾਰਖਾਨੇ ਬੰਦ ਹੋਣ ਕਰਕੇ ਹਜ਼ਾਰਾਂ ਮਜ਼ਦੂਰ ਭੁੱਖੇ ਮਰ ਰਹੇ ਹਨ। ਪੱਕਿਆਂ ਕੰਮਾਂ ਉਪਰ ਕੱਚਿਆਂ ਵਰਕਰਾਂ ਨੂੰ ਰੱਖਿਆ ਜਾਂਦਾ ਹੈ। ਸਪੀਕਰ ਸਾਹਿਬ, ਉਨ੍ਹਾਂ ਵਰਕਰਾਂ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਅਗਰ ਸਰਕਾਰ ਆਪਣੀ ਐਂਟੀ ਪਾਲਿਸੀ ਨੂੰ ਨਹੀਂ ਬਦਲਦੀ ਤਾਂ ਸਾਰੇ ਪੰਜਾਬ ਵਿਚ ਇੰਨਡਸਟਰੀਅਲ ਵਰਕਰ ਹੜਤਾਲ ਕਰਨਗੇ। ਇਸ ਲਈ ਇਹ ਐਡਜਰਨਮੈਂਟ ਮੋਸ਼ਨ ਐਡਮਿਟ ਹੋਣੀ ਚਾਹੀਦੀ ਹੈ। ਇਹ ਇਕ ਬੜਾ ਹੀ ਗੰਭੀਰ ਮਾਮਲਾ ਹੈ।

**ਸ੍ਰੀ ਸਪੀਕਰ:** ਡਾਂਗ ਸਾਹਿਬ, ਜਦੋਂ ਬੱਜਟ ਅੰਡਰ ਡਿਸਕਸ਼ਨ ਹੋਵੇ ਐਡਜਰਨਮੈਂਟ ਮੋਸ਼ਨ ਅਡਮਿਟ ਨਹੀਂ ਕੀਤੀ ਜਾਂਦੀ। ਲੇਬਰ ਦੀਆਂ ਡਿਮਾਂਡਜ਼ ਵੀ ਇਸ ਵਿਚ ਰੱਖੀਆਂ ਹੋਈਆਂ ਹਨ, ਇਸ ਕਰਕੇ ਆਗਿਆ ਨਹੀਂ ਦਿਤੀ ਗਈ। (Comrade Satya Pal Dang, no adjournment motion is admitted when the Budget is under discussion in the House. Since the Budget includes the demands in

[ਸ਼੍ਰੀ ਸਪੀਕਰ]
respect of labour also, the adjournment motion has been disallowed).

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਸ ਵਿਚ ਪੁਆਇੰਟ ਆਫ ਇਸ਼ ਡਿਫਰੈਂਟ ਹੈ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਅਸੀਂ ਕਾਲ ਅਟੈਂਨਸ਼ਨ ਦਾ ਜਵਾਬ ਵੀ ਦਿਤਾ ਹੋਇਆ ਹੈ। ਸਪੀਕਟ ਸਾਹਿਬ, ਅਸੀਂ ਕਈ ਜਗਾਹ 90 ਤੋਂ 125 ਰੁਪਏ ਅਤੇ ਕਈ ਥਾਂ 140 ਅਤੇ ਕਈਆਂ ਵਿਚ 160 ਔਰ ਕਈਆਂ ਵਿਚ 175 ਰੁਪਿਆ ਤਕ ਮਿਨਿਮੱਮ ਵੇਜਿਜ਼ ਮੁਕੱਰਰ ਕੀਤੀ ਹੈ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਨ੍ਹਾਂ ਪੈਸਿਆਂ ਵਿਚ ਵਜ਼ੀਰ ਸਾਹਿਬ ਗੁਜ਼ਾਰਾ ਕਰਕੇ ਤਾਂ ਵਿਖਾਉਣ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਵੇਜਿਜ਼ ਪਹਿਲਾਂ ਪੰਜਾਂ ਸਾਲਾਂ ਬਾਅਦ ਰਿਵਾਈਜ਼ ਹੁੰਦੇ ਸਨ ਅਤੇ ਅਸੀਂ ਉਨ੍ਹਾਂ ਨੂੰ ਹੁਣ ਹੀ ਰੀਵਾਈਜ਼ ਕੀਤਾ ਹੈ। ਅਸੀਂ ਕਿਸੇ ਇੰਡਸਟਰੀ ਵਿਚ 175 ਰੁਪਏ ਵੀ ਕੀਤਾ ਹੈ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰ ਰਹੇ ਹਨ। 175 ਰੁਪਏ ਕਿਸੇ ਵਿਚ ਵੀ ਨਹੀਂ ਕੀਤੇ। ਇਹ ਮਹਾਰਾਜੇ ਹਨ। ਇਹ ਮੈਨੂੰ ਸਵਾ ਸੌ ਰੁਪਏ ਵਿਚ ਜ਼ਰਾ ਗੁਜ਼ਾਰਾ ਤਾਂ ਕਰਕੇ ਵਿਖਾਲਣ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਕਹਿੰਦਾ ਹਾਂ ਕਿ 500 ਰੁਪਏ ਹੋ ਜਾਵੇ ਪਰ ਸਾਰੀਆਂ ਗਲਾਂ ਨੂੰ ਵੇਖਣਾ ਹੁੰਦਾ ਹੈ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਹ ਸੁਪ੍ਰੀਮ ਕੋਰਟ ਦਾ ਫੈਸਲਾ ਹੈ ਕਿ ਵਰਕਰਾਂ ਨੂੰ ਉਤਨੀ ਉਜਰਤ ਮਿਲਣੀ ਚਾਹੀਦੀ ਹੈ ਜਿਸ ਨਾਲ ਕਿ ਉਨ੍ਹਾਂ ਦਾ ਗੁਜ਼ਾਰਾ ਹੋ ਜਾਵੇ। ਸਾਰੇ ਪੰਜਾਬ ਵਿਚ ਇਹ ਇਕ ਹੀ ਉਜਰਤ ਦੀ ਦਰ ਕਿਉਂ ਨਹੀਂ ਕਰ ਦਿੰਦੇ। ਪਰ ਇਸ ਤਰ੍ਹਾਂ ਇਸ ਲਈ ਨਹੀਂ ਕਰਦੇ ਕਿਉਂਕਿ ਇਨ੍ਹਾਂ ਦੇ ਕਾਰਖਾਨਿਆਂ ਵਿਚ ਵੈਸਟਿਡ ਇਨਟਰੈੱਸਟਸ ਹਨ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗਲ ਹੈ ਕਿ ਸਰਕਾਰ ਕੋਈ ਉਨ੍ਹਾਂ ਦੀ ਰਾਖੀ ਕਰਦੀ ਹੈ। (ਵਿਘਨ)

## WALK OUT

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਹ ਬੜਾ ਹੀ ਗੰਭੀਰ ਮਸਲਾ ਹੈ ਔਰ ਤੁਹਾਨੂੰ ਇਸ ਉਪਰ ਡਿਸਕਸ਼ਨ ਕਰਨ ਲਈ ਸਮਾਂ ਦੇਣਾ ਚਾਹੀਦਾ ਸੀ। ਇਸ ਲਈ ਅਸੀਂ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸਦਨ ਵਿਚ ਹਾਜ਼ਰ ਸਾਰੇ ਕਮਿਊਨਿਸਟ ਪਾਰਟੀ ਦੇ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਵਜ਼ੀਰ ਲੱਖਾਂ ਰੁਪਏ ਲੈ ਜਾਂਦੇ ਹਨ। ਕੀ ਇਹ ਆਪ ਸਵਾ ਸੌ ਨਾਲ ਗੁਜ਼ਾਰਾ ਕਰ ਸਕਦੇ ਹਨ? ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਵਰਕਰਾਂ ਦੇ 500 ਰੁਪਏ ਹੋਣੇ ਚਾਹੀਦੇ ਹਨ।

**ਵਿੱਤ ਮੰਤਰੀ**: ਠੀਕ ਹੈ, ਇਨ੍ਹਾਂ ਨੂੰ ਵੀ ਹੁਣ ਖਿਆਲ ਆ ਗਿਆ ਹੈ। ਪਰ ਸਪੀਕਰ ਸਾਹਿਬ, ਇਹ ਰਿਕਾਰਡ ਹੈ ਕਿ ਕਿਸੇ ਸੂਬੇ ਨੇ ਵੀ ਇਸ ਤਰ੍ਹਾਂ ਵੇਜਿਜ਼ ਨਹੀਂ ਵਧਾਏ ਜਿਸ ਤਰ੍ਹਾਂ ਕਿ ਅਸੀਂ ਵਧਾਏ ਹਨ। (ਥੰਪਿੰਗ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਕਾਰਖਾਨੇ ਵਾਲਿਆਂ ਨਾਲ ਮਿਲੇ ਹੋਏ ਹਨ ਪਰ ਜਿਨ੍ਹਾਂ ਦੇ ਸਿਰ ਤੇ ਇਹ ਜਿੱਤ ਕੇ ਆਏ ਹਨ ਉਨ੍ਹਾਂ ਦਾ ਵੀ ਇਨ੍ਹਾਂ ਨੂੰ ਖਿਆਲ ਹੋਣਾ ਚਾਹੀਦਾ ਹੈ। ਔਰ ਇਹ ਉਨ੍ਹਾਂ ਨੂੰ ਸਵਾ ਸੌ ਰੁਪਏ ਨਾਲ ਗੁਜ਼ਾਰਾ ਕਰਨ ਲਈ ਕਹਿੰਦੇ ਹਨ।

**ਸਰਦਾਰ ਸੁਖਦੇਵ ਸਿੰਘ** : ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਸੀ. ਆਈ. ਡੀ. ਵਾਲੇ ਤੰਗ ਕਰਦੇ ਹਨ। ਇਸ ਤਰ੍ਹਾਂ ਹੀ ਪ੍ਰੈਸ ਗੈਲਰੀ ਵਿਚ ਵੀ ਇਨ੍ਹਾਂ ਦੇ ਵੱਡੇ ਵੱਡੇ ਅਫਸਰ ਬੈਠੇ ਹਨ ਔਰ ਜਿਹੜੇ ਉਥੇ ਪ੍ਰੈਸ ਰੀਪ੍ਰੈਜ਼ੈਂਟੇਟਿਵਜ਼ ਬੈਠੇ ਹਨ ਉਨ੍ਹਾਂ ਨੂੰ ਤੰਗ ਕਰਦੇ ਹਨ। ਉਥੇ ਸੀ. ਐਮ. ਸਾਹਿਬ ਦੇ ਪ੍ਰਿੰਸੀਪਲ ਸੈਕਟਰੀ ਆਪ ਬੈਠ ਕੇ ਠੀਕ ਖਬਰਾਂ ਨਹੀਂ ਦੇਣ ਦਿੰਦੇ।

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਉਹ ਤਾਂ ਬਾਗਲਾ ਸਾਹਿਬ ਬੈਠੇ ਹਨ ਔਰ ਉਹ ਅੱਜ ਕਲ ਡਾਇਰੈਕਟਰ, ਪਬਲਿਕ ਰੀਲੇਸ਼ਨਜ਼ ਹਨ।

**ਸ੍ਰੀ ਸਪੀਕਰ** : ਠੀਕ ਹੈ। ਸਾਹਮਣੇ ਤਾਂ ਬਾਗਲਾ ਸਾਹਿਬ ਹੀ ਬੈਠੇ ਹਨ। ਉਹ ਡਾਇਰੈਕਟਰ ਪਬਲਿਕ ਰੀਲੇਸ਼ਨਜ਼ ਹਨ ਜਿਨ੍ਹਾਂ ਦੇ ਬੈਠਣ ਲਈ ਤੁਹਾਡੇ ਰੂਲਜ਼ ਪ੍ਰੋਵਾਈਡ ਕਰਦੇ ਹਨ। (It is correct. Shri Bagla is sitting in the Gallery. He is the Director of Public Relations Department and according to our rules, he can sit there).

## CALL ATTENTION NOTICES UNDER RULE 66

(ਕ੍ਰਮ ਨੰ: 111)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਸਬ-ਡਿਵੀਜ਼ਨ ਮਾਨਸਾ ਵਿਚ ਮਿੱਟੀ ਦਾ ਤੇਲ ਡੇਢ ਰੁਪਏ ਲਿਟਰ ਅਤੇ ਡੀਜ਼ਲ, ਕਾਲਾ ਤੇਲ ਬਿਲਕੁਲ ਨਹੀਂ ਮਿਲਦਾ ਜਿਸ ਕਾਰਨ ਜਨਤਾ ਨੂੰ ਬੇ-ਹੱਦ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਲੋਕਾਂ ਵਿਚ ਬੇਚੈਨੀ ਬਹੁਤ ਵੱਧ ਗਈ ਰਹੀ ਹੈ। ਇਸ ਬਾਰੇ ਸਬੰਧਤ ਮੰਤਰੀ ਜੀ ਬਿਆਨ ਦੇਣ।

**ਸ੍ਰੀ ਸਪੀਕਰ**: ਪਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted, the hon. Minister concerned may please make a statement.)

(ਕ੍ਰਮ ਨੰ. 112)

**ਗਿਆਨੀ ਕੁੰਦਨ ਸਿੰਘ ਪਤੰਗ** : ਮੈਨੂੰ ਕਹਿ ਗਏ ਸਨ। ਇਸ ਲਈ ਆਗਿਆ ਹੋਵੇ ਤਾਂ ਮੈਂ ਪੜ੍ਹ ਦਿੰਦਾ ਹਾਂ।

**ਸ੍ਰੀ ਸਪੀਕਰ** : ਠੀਕ ਹੈ ਜੀ। (All right)

**1. ਸਰਦਾਰ ਗੁਰਦੇਵ ਸਿੰਘ ਬਾਦਲ**
**2. ਸਰਦਾਰ ਤਾਰਾ ਸਿੰਘ,** } (ਗਿਆਨੀ ਕੁੰਦਨ ਸਿੰਘ ਪਤੰਗ ਵਲੋਂ ਪੇਸ਼ ਕੀਤਾ ਗਿਆ) :

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਲੁਧਿਆਣੇ ਤੋਂ ਜ਼ੀਰਾ ਫਿਰੋਜ਼ਪੁਰ ਨੂੰ ਜਾਣ ਵਾਲੀ ਸੜਕ ਤੇ ਰੋੜੀ ਮੁਕੰਮਲ ਹੋ ਚੁਕੀ ਹੈ ਤੇ ਅਜੇ ਤੀਕ ਕੋਈ ਬਸ ਨਹੀਂ ਚਾਲੂ ਕੀਤੀ ਗਈ। ਸਰਕਾਰ ਤੁਰੰਤ ਬਸਾਂ ਚਾਲੂ ਕਰਕੇ ਵੱਧ ਰਹੀ ਬੇਚੈਨੀ ਨੂੰ ਰੋਕੇ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statament.)

CALL ATTENTION NOTICE NO. 116

**Mr. Speaker**: Now Call Attention Notice No. 116 stands in the name of Sardar Mohinder Singh Sayanwala.

**ਆਵਾਜ਼ਾਂ**: ਸਪੀਕਰ ਸਾਹਿਬ ਉਹ ਤਾਂ ਹਾਜ਼ਰ ਨਹੀਂ ਹਨ ਜੀ। (ਆਨਰੇਬਲ ਮੈਂਬਰ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਧਿਆਨ ਦਿਵਾਊ ਮਤਾ ਨੰ: 116 ਪੇਸ਼ ਨਹੀਂ ਕੀਤਾ ਗਿਆ)

## STATEMENT LAID ON THE TABLE OF THE HOUSE IN REPLY TO CALL ATTENTION NOTICE No 72

**Education and Revenue Minister** (Sardar Umrao Singh) : Sir I beg to lay on the Table of the House reply to Call Attention Notice No. 72.

1. **Comrade Satya Pal Dang.**
2. **Comrade Mehtab Singh.** : to draw the attention of the
3. **Comrade Dana Ram.**

Government towards a matter of urgent public importance, namely, a wave of fear and insecurity has gripped the Harijan Basti of village Mujaria 15 Kilometers from Ludhiana. A Harijan boy Malkiat was beaten mercilessly on February, 26. This was second such incident. Earlier the land owning families had organised a social boycott of Harijans to evict them from 24 bighas of Panchayat land in their possession for use as cattle dung pit. The police was not giving any protection to Harijans. In view of the obvious and urgent importance of the matter, the Government may please be asked to make a statement in the House.

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਇਸ ਕੇਸ ਦੇ ਅਸਲ ਹਾਲਾਤ ਇਸ ਪ੍ਰਕਾਰ ਹਨ ਕਿ ਪਿੰਡ ਮੁਜ਼ਾਰੀਆ (ਮੁਜ਼ਾਰਾ) ਥਾਣਾ ਸਾਹਨੇਵਾਲ ਜ਼ਿਲ੍ਹਾ ਲੁਧਿਆਣਾ ਵਿਖੇ 25 ਬਿਘੇ ਜ਼ਮੀਨ ਸ਼ਾਮਲਾਤ ਦਿਹ ਹੈ। ਇਹ ਜ਼ਮੀਨ ਪਿੰਡ ਦੀਆਂ ਸਾਰੀਆਂ ਜਾਤੀਆਂ ਦੇ ਸਾਂਝੇ ਇਸਤੇਮਾਲ ਲਈ ਹੈ। ਇਸ ਜ਼ਮੀਨ ਵਿਚੋਂ ਕੁਝ ਜ਼ਮੀਨ ਸਕੂਲ ਬਣਾਉਣ ਵਾਸਤੇ ਵੀ ਰੱਖੀ ਹੋਈ ਸੀ। ਪ੍ਰੰਤੂ ਹਰੀਜਨਾਂ ਨੇ ਇਸ ਸਾਰੀ ਜ਼ਮੀਨ ਦਿਹ ਸ਼ਾਮਲਾਤ ਤੇ ਕਬਜ਼ਾ ਕਰਨ ਦੀ ਨੀਯਤ ਨਾਲ ਉਥੇ ਮੜ੍ਹੀਆਂ ਬਣਾ ਲਈਆਂ ਅਤੇ ਬਾਕੀ ਜ਼ਮੀਨ ਪਾਥੀਆਂ ਦੇ ਢੇਰਾਂ (ਗੋਹਾਰਿਆਂ) ਨਾਲ ਘੇਰ ਲਈ। ਦੂਸਰੀਆਂ ਜਾਤੀਆਂ ਦੇ ਵਿਅਕਤੀਆਂ ਨੇ ਇਸ ਉਤੇ ਇਤਰਾਜ਼ ਕੀਤਾ। ਪਿੰਡ ਦੀ ਪੰਚਾਇਤ ਨੇ ਫੈਸਲਾ ਕੀਤਾ ਕਿ ਹਰੀਜਨਾਂ ਦੀਆਂ ਮੜ੍ਹੀਆਂ ਉਥੇ ਰਹਿਣ ਦਿਤੀਆਂ ਜਾਣ ਅਤੇ ਉਨ੍ਹਾਂ ਨੂੰ ਉਸ ਦੇ ਨਾਲ ਕੁਝ ਹੋਰ ਜ਼ਮੀਨ ਵੀ ਦੇ ਦਿਤੀ। ਪ੍ਰੰਤੂ ਹਰੀਜਨ ਇਹ ਨਹੀਂ ਚਾਹੁੰਦੇ ਸੀ ਕਿ ਉਥੇ ਸਕੂਲ ਬਣੇ ਅਤੇ ਉਹ ਸਕੂਲ ਦੀ ਇਮਾਰਤ ਬਣਾਉਣ ਵਿੱਚ ਰੁਕਾਵਟ ਪੈਦਾ ਕਰਦੇ ਸੀ। ਜਿਸ ਉਤੇ ਝਗੜਾ ਵੱਧ ਗਿਆ। ਸ੍ਰੀ ਰਾਜਿੰਦਰ ਸਿੰਘ ਨੇ ਸ੍ਰੀ ਬਲਦੇਵ ਸਿੰਘ ਨੂੰ ਮਾਰ ਪੀਟ ਕੀਤੀ ਅਤੇ ਬਲਦੇਵ ਸਿੰਘ ਨੂੰ ਮਾਮੂਲੀ ਚੋਟਾਂ ਆਈਆਂ। ਇਸ ਤੋਂ ਬਾਅਦ ਮਿਤੀ 26 ਫਰਵਰੀ, 1973 ਨੂੰ ਸ/ਸ੍ਰੀ ਨਸੀਬ ਸਿੰਘ ਅਤੇ ਬੱਗਾ ਸਿੰਘ ਜੱਟ ਨੇ ਸ੍ਰੀ ਮਲਕੀਅਤ ਸਿੰਘ ਹਰੀਜਨ ਨੂੰ ਮਾਰ ਪੀਟ ਕੀਤੀ ਜਿਸ ਨਾਲ ਉਸਨੂੰ ਮਾਮੂਲੀ ਚੋਟਾਂ ਆਈਆਂ। ਇਨ੍ਹਾਂ ਦੋਨਾਂ ਝਗੜਿਆਂ ਬਾਰੇ ਥਾਣਾ ਸਾਹਨੇਵਾਲ ਵਿੱਖੇ ਰਪੋਟ ਹੋਈ ਅਤੇ ਮਜ਼ਰੂਬ ਦਾ ਡਾਕਟਰੀ ਮੁਲਾਹਜ਼ਾ ਹੋਇਆ ਜਿਸ ਤੋਂ ਮਜ਼ਰੂਬਾਂ ਦੀਆਂ ਸੱਟਾਂ ਸਿੰਪਲ ਅਤੇ ਖੁੰਡੇ ਹਥਿਆਰ ਨਾਲ ਲਗਣੀਆਂ ਪਾਈਆਂ ਗਈਆਂ; ਜਿਸ ਕਰਕੇ ਜੁਰਮ ਨਾ ਕਾਬਲ ਦਸਤ ਅੰਦਾਜ਼ੀ ਪੁਲਿਸ

ਪਾਇਆ ਗਿਆ। ਇਸ ਲਈ ਪੁਲੀਸ ਅਪਰਾਧੀਆਂ ਵਿਰੁਧ ਇਨ੍ਹਾਂ ਕੇਸਾਂ ਵਿੱਚ ਕੋਈ ਕਾਰਵਾਈ ਕਰਨ ਤੋਂ ਅਸਮਰਥ ਰਹੀ। ਪ੍ਰੰਤੂ ਪਿੰਡ ਵਿੱਚ ਅਮਨ ਰਖਣ ਦੇ ਉਦੇਸ਼ ਨਾਲ 107/150 ਜ਼ਾਬਤਾ ਫੌਜਦਾਰੀ ਹੇਠ ਰਪੋਟ ਨੰਬਰ 28 ਮਿਤੀ 27 ਫਰਵਰੀ, 1973 ਥਾਣਾਂ ਸਾਹਨੇਵਾਲ ਦਰਜ ਕੀਤੀ ਗਈ ਜਿਸ ਦੇ ਅਨੁਸਾਰ ਇਕ ਪਾਸਿਉਂ 31 ਅਤੇ ਦੂਜੇ ਪਾਸਿਉਂ 57 ਵਿਅਕਤੀਆਂ ਵਿਰੁਧ ਕਾਰਵਾਈ ਕਰਨ ਲਈ ਅਦਾਲਤ ਵਿੱਚ ਰਪੋਟ ਭੇਜੀ ਗਈ। ਇਸ ਗਲ ਵਿੱਚ ਕੋਈ ਸਦਾਕਤ ਨਹੀਂ ਕਿ ਹਰੀਜਨਾਂ ਦਾ ਬਾਈਕਾਟ ਕੀਤਾ ਗਿਆ ਸੀ।

ਇਥੇ ਇਹ ਗੱਲ ਵੀ ਵਰਨਣ ਯੋਗ ਹੈ ਕਿ ਇਸ ਝਗੜੇ ਦੀ ਸੂਚਨਾ ਮਿਲਣ ਤੇ ਸ੍ਰੀ ਗੁਰਦਿਆਲ ਸਿੰਘ ਨੂਰਪੁਰੀ, ਐਸ. ਡੀ. ਐਮ. ਲੁਧਿਆਣਾ ਮਿਤੀ 20 ਫਰਵਰੀ, 1973 ਨੂੰ ਪਿੰਡ ਮੁਜ਼ਾਰੀਆਂ (ਮੁਜ਼ਾਰਾ) ਗਏ ਸੀ। ਉਸ ਨੇ ਦੋਵੇਂ ਧੜਿਆਂ ਦੀ 2 ਘੰਟੇ ਗਲ ਬਾਤ ਸੁਣੀ। ਉਸ ਨੇ ਰਿਪੋਰਟ ਕੀਤੀ ਕਿ ਇਸ ਮਾਮਲੇ ਵਿੱਚ ਹਰੀਜਨ ਕਸੂਰਵਾਰ ਹਨ ਅਤੇ ਉਹ ਰਾਜ਼ੀਨਾਮਾ ਕਰਨ ਦਾ ਇਰਾਦਾ ਨਹੀਂ ਸੀ ਰਖਦੇ। ਉਨ੍ਹਾਂ ਨੇ ਦੋਨੋਂ ਧੜਿਆਂ ਨੂੰ ਬੁਲਾਕੇ ਪਿੰਡ ਵਿੱਚ ਪੁਛ ਪੜਤਾਲ ਕੀਤੀ ਅਤੇ ਪੜਤਾਲ ਉਪਰੰਤ ਉਨ੍ਹਾਂ ਇਹ ਰਪੋਟ ਕੀਤੀ ਕਿ ਹਰੀਜਨ ਚਾਹੁੰਦੇ ਹਨ ਕਿ ਉਹ ਪਿੰਡ ਦੀ ਸ਼ਾਮਲਾਤ ਦੀ ਸਾਰੀ ਜ਼ਮੀਨ ਤੇ ਹੀ ਕਾਬਜ਼ ਹੋ ਜਾਣ।

**ਮਾਸਟਰ ਚਦ ਸਿੰਘ**: ਸਪੀਕਰ ਸਾਹਿਬ, ਮੇਰੀ ਕਾਲ ਅਟੈਂਨਸ਼ਨ ਨੋਟਿਸ ਨੰ: 83 ਸੀ। ਇਹ ਕਿਸਾਨਾਂ ਨਾਲ ਸਬੰਧ ਰਖਦੀ ਸੀ। ਸੀ.ਪੀ.ਐਮ. ਵਰਕਰਾਂ ਉਪਰ ਲਾਠੀ ਚਾਰਜ ਕੀਤਾ ਗਿਆ। ਉਸ ਉਪਰ ਮੈਂ ਸਪਲੀਮੈਂਟਰੀ ਕਰਨਾ ਚਾਹੁੰਦਾ ਹਾਂ ਜੀ।

ਉਸ ਦੇ ਜਵਾਬ ਵਿਚ ਦੱਸਿਆ ਹੈ ਕਿ ਸੀ.ਪੀ.ਐਮ. ਵਰਕਰਜ਼ ਜ਼ਬਰਦਸਤੀ ਕਰ ਰਹੇ ਸਨ ਔਰ ਉਨ੍ਹਾਂ ਨੂੰ ਮਾਮੂਲੀ ਚੋਟਾਂ ਲੱਗੀਆਂ ਹਨ।

**ਸ੍ਰੀ ਸਪੀਕਰ**: ਚੋਪੜਾ ਸਾਹਿਬ, ਤੁਸੀਂ ਸਵਾਲ ਪੁੱਛੋ। ਕੀ ਸਵਾਲ ਹੈ ਤੁਹਾਡਾ। (Chopra ji, please put some question. What is your question?)

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਉਥੇ ਜਲੰਧਰ ਵਿਚ ਡੀ.ਸੀ. ਨੇ ਆਪ ਕੋਲ ਖੜੇ ਹੋ ਕੇ ਲਾਠੀ ਚਾਰਜ ਕਰਵਾਇਆ। ਸਪੀਕਰ ਸਾਹਿਬ, ਇਹ ਸਭ ਕੁਝ ਸਰਕਾਰ ਆਪ ਕਰਾਉਂਦੀ ਹੈ। ਕੀ ਇਹ ਇਸ ਗਲ ਦੀ ਇਨਕੁਆਇਰੀ ਕਰਾਉਣਗੇ ਕਿ ਉਹ ਆਪ ਹੀ ਲਾਠੀ ਚਾਰਜ ਕਰਾਉਂਦੇ ਹਨ? (ਵਿਘਨ)

**ਸਿਖਿਆ ਮੰਤਰੀ**: ਜੇਕਰ ਸਰਕਾਰ ਆਪ ਹੀ ਕਰਾਉਂਦੀ ਹੈ ਤਾਂ ਇਨਕੁਆਇਰੀ ਕੌਣ ਕਰੇਗਾ? (ਹਾਸਾ)

**ਸ੍ਰੀ ਸਪੀਕਰ**: ਚੋਪੜਾ ਸਾਹਿਬ, ਤੁਸੀਂ ਬੈਠੋ ਅਤੇ ਜਵਾਬ ਸੁਣ ਲਵੋ। (Chopra Sahib, please resume your seat and listen the reply)

**ਉਪ-ਮੰਤਰੀ (ਗ੍ਰਹਿ ਅਤੇ ਉਦਯੋਗ)**: ਸਪੀਕਰ ਸਾਹਿਬ, ਚੋਪੜਾ ਸਾਹਿਬ ਨੇ ਸਵਾਲ ਕੀਤਾ ਸੀ ਉਸ ਦਾ ਅਸੀਂ ਮਾਕੂਲ ਜਵਾਬ ਦੇ ਦਿਤਾ ਹੈ। ਇਹ ਠੀਕ ਹੈ ਕਿ ਇਨ੍ਹਾਂ ਦੇ ਮਨਸ਼ੇ ਦੇ ਮੁਤਾਬਿਕ ਨਹੀਂ ਹੈ। ਸਪੀਕਰ ਸਾਹਿਬ, ਇਨ੍ਹਾਂ ਦਾ ਇਹ ਇਲਜ਼ਾਮ ਕਿ ਸਰਕਾਰ ਆਪ ਲਾਠੀ ਚਾਰਜ ਕਰਾਉਂਦੀ ਹੈ ਇਹ ਗਲਤ ਹੈ। ਅਸਲੀਅਤ ਇਹ ਹੈ ਕਿ ਇਨ੍ਹਾਂ ਦੇ ਵਰਕਰ ਲਾਅਲੈਸਨੈਸ ਕਰੀਏਟ ਕਰਦੇ ਹਨ, ਕਾਨੂੰਨ ਨੂੰ ਆਪਣੇ ਹੱਥ ਲੈਂਦੇ ਹਨ। ਅਮਨ ਪਸੰਦ ਲੋਕਾਂ ਨੂੰ ਗੜਬੜ ਫੈਲਾਉਣ ਲਈ ਉਕਸਾਉਂਦੇ ਹਨ। ਸਰਕਾਰ ਦਾ ਫਰਜ਼ ਹੈ ਕਿ ਕਾਨੂੰਨ ਦੀ ਰਖਿਆ ਕਰੇ। ਅਮਨ ਪਸੰਦ ਲੋਕਾਂ ਦੀ ਰਕਸ਼ਾ ਕਰੇ।

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੁਝ ਨਹੀਂ ਕੀਤਾ ਗਿਆ, ਇਹ ਮੇਰੇ ਪਾਸ ਹਿੰਦ ਸਮਾਚਾਰ ਹੈ ਇਸ ਵਿਚ ਖਬਰ ਛਾਪੀ ਗਈ ਹੈ (ਵਿਘਨ)

**ਸ੍ਰੀ ਸਪੀਕਰ**: ਆਰਡਰ ਪਲੀਜ਼ ਜਿਸ ਆਨਰੇਬਲ ਮੈਂਬਰ ਸਾਹਿਬ ਨੇ ਕਾਲ ਅਟੈਨਸ਼ਨ ਦਾ ਨੋਟਿਸ ਦਿਤਾ ਸੀ ਉਹੀ ਕਾਲ ਅਟੈਨਸ਼ਨ ਦੇ ਜਵਾਬ ਦਿਤੇ ਜਾਣ ਤੇ ਸਵਾਲ ਪੁਛ ਸਕਦਾ ਹੈ । ਹੋਰ ਕਿਸੇ ਮੈਂਬਰ ਨੂੰ ਇਜਾਜ਼ਤ ਨਹੀਂ ਦਿਤੀ ਜਾ ਸਕਦੀ । (Order please. A question relating to the reply to a Call Attention Notice can be put only by the hon. member who has given notice of that motion. No other hon. member can be allowed to ask such a question)

**ਸਰਦਾਰ ਅਜਾਇਬ ਸਿੰਘ ਸੰਧੂ**: * * * *

**ਸ੍ਰੀ ਸਪੀਕਰ**: ਇਹ ਜੋ ਕੁਝ ਆਨਰੇਬਲ ਮੈਂਬਰ ਸਾਹਿਬ ਚੇਅਰ ਦੀ ਆਗਿਆ ਬਿਨਾਂ ਬੋਲ ਰਹੇ ਹਨ, ਕਾਰਵਾਈ ਦਾ ਭਾਗ ਨਾ ਬਣੇ। (ਸ਼ੋਰ) (ਇਸ ਸਮੇਂ ਵਿਰੋਧੀ ਦਲ ਦੇ ਕੁਝ ਮੈਂਬਰ ਖੜੇ ਹੋ ਕੇ ਬੋਲਣ ਲਗ ਪਏ ) (ਵਿਘਨ)

ਆਰਡਰ ਪਲੀਜ਼ । ਮੈਂ ਪਰੈਸ ਗੈਲਰੀ ਨੂੰ ਵੀ ਕਹਾਂਗਾ ਕਿ ਉਹ ਐਕਸਪੰਜ ਕੀਤੀਆਂ ਗੱਲਾਂ ਨੂੰ ਪਹਿਲਾਂ ਛਾਪ ਦਿੰਦੇ ਹਨ ਅਤੇ ਬਾਦ ਵਿਚ ਲਿਖ ਦਿੰਦੇ ਹਨ ਕਿ ਐਕਸਪੰਜ ਕੀਤਾ ਗਿਆ । ਜੇਕਰ ਇਸ ਤਰ੍ਹਾਂ ਦੀ ਗਲ ਤੇ ਕੋਈ ਪ੍ਰਿਵਿਲਜ ਮੋਸ਼ਨ ਆ ਗਈ ਤਾਂ ਪਰੈਸ ਗੈਲਰੀ ਵਾਲੇ ਆਪ ਜ਼ਿੰਮੇਵਾਰ ਹੋਣਗੇ । (Whatever is being said by the hon. Member without the permission of the Chair shall not form part of the proceedings (Interruptions) Order please, I may point out to the Press that they should not publish anything which is ordered by the Chair to be expunged. It has come to my notice that they publish whatever is said and in the end they write that these words were expunged. In case, there is a privilege motion against any such thing published, the Press shall be held responsible, for that lapse.)

**ਮਾਸਟਰ ਚੰਦ ਸਿੰਘ** : * * * * (ਵਿਘਨ)

(ਇਸ ਸਮੇਂ ਸਰਦਾਰ ਜਸਵਿੰਦਰ ਸਿੰਘ ਬਰਾੜ ਅਤੇ ਸਰਦਾਰ ਗੁਰਬਚਨ ਸਿੰਘ ਖੜੇ ਹੋ ਗਏ)

**ਸ੍ਰੀ ਸਪੀਕਰ**: ਇਹ ਜੋ ਕੁਝ ਮੈਂਬਰ ਸਾਹਿਬਾਨ ਬਿਨਾਂ ਆਗਿਆ ਦੇ ਕਹਿ ਰਹੇ ਹਨ ਇਹ ਕਾਰਵਾਈ ਦਾ ਭਾਗ ਨਾ ਬਣੇ । (Whatever is being said by the hon. Members without the permission of the Chair should not form part of the proceedings).

---

*Expunged as ordered by the Chair.

## WALK OUT

**ਮਾਸਟਰ ਚੰਦ ਸਿੰਘ** : ਮੈਂ ਸਰਕਾਰ ਦੀ ਇਸ ਤਰ੍ਹਾਂ ਜਨਤਾ ਦੀ ਆਵਾਜ਼ ਨੂੰ ਦਬਾਣ ਅਤੇ ਲਾਠੀ ਚਾਰਜ ਕਰਕੇ ਵਰਕਰਾਂ ਨੂੰ ਬੁਰੀ ਤਰ੍ਹਾਂ ਜ਼ਖਮੀ ਕਰ ਦੇਣ ਦੀ ਕਾਰਵਾਈ ਵਿਰੁਧ ਸਖਤ ਰੋਸ ਪਰਗਟ ਕਰਦਾ ਹੋਇਆ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਮਾਸਟਰ ਚੰਦ ਸਿੰਘ ਹਾਊਸ ਵਿਚੋਂ ਬਾਹਰ ਚਲੇ ਗਏ)

**Mr. Speaker** : Order please.

## QUESTION OF PRIVILEGE
*(Resumption)*

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਪ੍ਰਿਵਿਲਜ, ਸਰ। ਹਰਿਆਣਾ ਦੇ ਚੀਫ ਮਨਿਸਟਰ ਨੇ ਕਲ ਸਦਨ ਵਿਚ ਆਪਣਾ ਇਕ ਬਿਆਨ ਦਿੰਦਿਆਂ ਇਹ ਕਿਹਾ ਕਿ ਸਾਡਾ ਪੰਜਾਬ ਦੇ ਚੀਫ ਮਨਿਸਟਰ ਨਾਲ ਇਸ ਗਲ ਤੇ ਸਮਝੌਤਾ ਹੋ ਗਿਆ ਹੈ (ਵਿਘਨ)

**ਸ੍ਰੀ ਸਪੀਕਰ** : ਤੁਹਾਡਾ ਪ੍ਰਿਵਿਲਜ ਕੀ ਬਣਦਾ ਹੈ ? (What is your point of privilege)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਨ੍ਹਾਂ ਨੇ ਸਮਝੌਤਾ ਕਰ ਲਿਆ ਹੈ ਕਿ ਅਨੰਦ ਪੁਰ ਸਾਹਿਬ ਤੋਂ ਉਪਰ ਦੀ ਇਕ ਨਹਿਰ ਕੱਢ ਕੇ ਕਾਲਕਾ ਤਕ ਲਿਜਾਈ ਜਾਵੇ। ਇਸ ਫੈਸਲੇ ਨਾਲ ਲੱਖਾਂ ਏਕੜ ਜ਼ਮੀਨ ਬਰਬਾਦ ਹੋ ਜਾਣ ਦਾ ਡਰ ਹੈ ਅਤੇ ਇਸ ਹਾਊਸ ਦਾ ਪ੍ਰਿਵਿਲਜ ਇਨ੍ਹਾਂ ਨੇ ਸ਼ੇਕ ਕੀਤਾ ਹੈ ਅਤੇ ਹਾਊਸ ਨੂੰ ਕਾਨਫੀਡੈਂਸ ਵਿਚ ਨਹੀਂ ਲਿਆ। ਕਲ ਦੇ ਰੇਡੀਓ ਦੀ ਵੀ ਇਹ ਖਬਰ ਹੈ (ਵਿਘਨ) ਜੇਕਰ ਕੋਈ ਮੀਟਿੰਗ ਹੋਈ ਸੀ ਜਾਂ ਇਸ ਤਰ੍ਹਾਂ ਦੀ ਕੋਈ ਗਲ ਬਾਤ ਹੋ ਰਹੀ ਹੈ ਅਸਾਡੇ ਚੀਫ ਮਨਿਸਟਰ ਦੀ ਹਰਿਆਣੇ ਦੇ ਚੀਫ਼ ਮਨਿਸਟਰ ਨਾਲ ਤਾਂ ਇਸ ਹਾਊਸ ਨੂੰ ਦਸਣੀ ਚਾਹੀਦੀ ਸੀ। (ਵਿਘਨ, ਸ਼ੋਰ)

**ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ** : ਮੈਂ, ਸਪੀਕਰ ਸਾਹਿਬ, ਆਪ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦੀ ਹਾਂ ਕਿ ਡਾਇਰੈਕਟਰ ਸੂਚਨਾ ਵਿਭਾਗ ਨੇ ਕੱਲ ਇਨਵੀਟੇਸ਼ਨ ਜਾਰੀ ਕੀਤੇ ਕਿ ਸ਼ਾਮ ਨੂੰ 7 ਵਜੇ ਟੈਗੋਰ ਥੀਏਟਰ ਵਿਚ ਡਰਾਮਾ ਵਿਖਾਇਆ ਜਾਵੇਗਾ। ਇਹ ਜਿਹੜਾ ਡਰਾਮਾ ਵਿਖਾਇਆ ਗਿਆ, ਇਸ ਵਿਚ ਇਸਤਰੀ ਜਾਤੀ ਦਾ ਅਪਮਾਨ ਕੀਤਾ ਗਿਆ ਹੈ ਅਤੇ ਇਹ ਇਤਨਾ ਗੰਦਾ ਡਰਾਮਾ ਸੀ ਕਿ ਬਿਆਨ ਨਹੀਂ ਕੀਤਾ ਜਾ ਸਕਦਾ (ਸ਼ੇਮ, ਸ਼ੇਮ) ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਇਸ ਡਰਾਮੇ ਨੂੰ ਫੌਰੀ ਤੌਰ ਤੇ ਰੋਕਿਆ ਜਾਵੇ, ਡਰਾਮੇ ਅਜਿਹੇ ਪੇਸ਼ ਕੀਤੇ ਜਾਣੇ ਚਾਹੀਦੇ ਹਨ ਜਿਨ੍ਹਾਂ ਵਿਚ ਪੰਜਾਬੀ ਕਲਚਰ ਡਿਪਿਕਟ ਕੀਤੀ ਗਈ ਹੋਵੇ ਅਤੇ ਨੇਕ ਨੀਤੀ ਤੇ ਚਲਣ ਲਈ ਪਰੇਰਨਾ ਦਿਤੀ ਗਈ ਹੋਵੇ। ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਇਹ ਡਰਾਮਾ ਕੱਲ ਵੇਖਿਆ ਹੋਵੇਗਾ। ਇਸ ਤਰ੍ਹਾਂ ਦੇ ਡਰਾਮੇ ਸਟੇਜ ਤੇ ਪੁਟ ਅੱਪ ਨਹੀਂ ਕੀਤੇ ਜਾਣੇ ਚਾਹੀਦੇ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਤਾਂ ਫਲੌਰ ਕਾਂਡ ਵੀ ਸਟੇਜ ਤੇ ਦੁਹਰਾ ਦਿਆ ਕਰਨਗੇ (ਵਿਘਨ) (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਲਚਰ ਡਰਾਮਾ ਪੰਜਾਬੀ ਲੋਕਾਂ ਨੂੰ ਕਲੰਕਿਤ ਕਰਨ ਵਾਲਾ ਨਹੀਂ ਵਿਖਾਣਾ ਚਾਹੀਦਾ ਜਿਸ ਵਿਚ ਵਿਭਚਾਰ ਅਤੇ ਰੇਪ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਦੇ ਸੀਨ ਦਰਸਾਏ ਜਾਣ ਅਤੇ ਘਰਾਣਾ ਪਜਾਬੀ ਕਿਸਾਨ ਦਾ ਹੋਵੇ। ਉਥੇ ਚੀਫ਼ ਮਨਿਸਟਰ ਸਾਹਿਬ ਚੀਫ ਗੈਸਟ ਸਨ। Due to shock, the Chief Minister walked out of the Hall. I congratulate him for this ਜਿਸ ਨੇ ਇਸ ਨੂੰ ਪੇਸ਼ ਕੀਤਾ ਹੈ ਉਸ ਦੇ ਬਾਰੇ ਵਿਚ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਅਤੇ ਡਾਇਰੈਕਟਰ ਨੂੰ ਸਜ਼ਾ ਦਿਤੀ ਜਾਣੀ ਚਾਹੀਦੀ ਹੈ ਜਿਸ ਨੇ ਇਸ ਤਰ੍ਹਾਂ ਦੇ ਡਰਾਮੇ ਨੂੰ ਪਬਲਿਕ ਸਾਹਮਣੇ ਪੇਸ਼ ਕੀਤਾ (ਵਿਘਨ)

**ਸ੍ਰੀ ਸਪੀਕਰ** : ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ ਇਹ ਅਮਰ ਵਾਅਕਾ ਹੈ ਤਾਂ ਇਸ ਨੂੰ ਪੇਸ਼ ਕਰਨ ਵਾਲਿਆਂ ਵਿਰੁਧ ਕਰੜੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। (I would request the Chief Minister that if whatever the hon. members have said is true, he should take strict action against the person who presented this drama.)

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਇਸ ਡਰਾਮੇ ਦੀ ਖਬਰ ਮੈਨੂੰ ਸ਼ਾਮ ਨੂੰ 6 ਵਜੇ ਦਿਤੀ ਗਈ ਕਿ ਮੈਂ ਇਸ ਡਰਾਮੇ ਵਿਚ ਜਾਣਾ ਹੈ ਅਤੇ ਮੈਨੂੰ ਚੀਫ਼ ਗੈਸਟ ਬਣਾਇਆ ਗਿਆ ਹੈ। ਮੈਂ ਕਿਹਾ ਕਿ ਮੈਨੂੰ ਤਾਂ ਇਸ ਡਰਾਮੇ ਬਾਰੇ ਪਹਿਲਾਂ ਕੋਈ ਖ਼ਬਰ ਨਹੀਂ। ਪਰ ਮੈਨੂੰ ਦਸਿਆ ਗਿਆ ਕਿ ਪੰਜਾਬੀ ਦਾ ਡਰਾਮਾ ਹੈ ਅਤੇ ਪੰਜਾਬੀ ਕਲਚਰ ਦਾ ਹੈ। ਮੈਂ ਚਲਿਆ ਗਿਆ। ਕੋਈ 15 ਮਿੰਟ ਮੈਂ ਇਸ ਨੂੰ ਵੇਖਿਆ ਪਰ ਮੈਂਨੂੰ ਚੰਗਾ ਨਾ ਲਗਾ। ਫਿਰ ਮੈਂ ਕੁਝ ਦੇਰ ਹੋਰ ਰੁਕ ਗਿਆ ਕਿ ਸ਼ਾਇਦ ਅਗੇ ਚੰਗਾ ਸੀਨ ਆ ਜਾਵੇ ਪਰ ਇਹ ਨਿਹਾਇਤ ਨਿਕੰਮਾ ਡਰਾਮਾ ਸੀ। ਫਿਰ ਮੈਨੂੰ ਆਰਟਿਸਟਾਂ ਨੂੰ ਗੁਲਦਸਤੇ ਦੇਣ ਲਈ ਕਿਹਾ ਗਿਆ ਅਤੇ ਕਿਹਾ ਗਿਆ ਕਿ ਤਕਰੀਰ ਵੀ ਕਰਾਂ ਪਰ ਮੈਂ ਇਸ ਡਰਾਮੇ ਨੂੰ ਵਿਚੇ ਹੀ ਛੱਡ ਕੇ ਚਲਿਆ ਆਇਆ। ਮੈਂ ਆਉਂਦੇ ਹੀ ਜਵਾਬ ਤਲਬੀ ਕੀਤੀ ਹੈ ਕਿ ਕਿਨ੍ਹਾਂ ਹਾਲਤ ਵਿਚ ਇਹ ਡਰਾਮਾ ਪੇਸ਼ ਕੀਤਾ ਗਿਆ ਅਤੇ ਪਹਿਲਾਂ ਕਿਸੇ ਵੇਖਿਆ ਸੀ ਕਿ ਨਹੀਂ ਅਤੇ ਕਿਉਂ ਪੇਸ਼ ਕੀਤਾ ਗਿਆ?

**ਸ੍ਰੀ ਸਪੀਕਰ** : ਤੁਹਾਡਾ ਕਦਮ ਸ਼ਲਾਘਾਯੋਗ ਹੈ। ਸਾਰੇ ਹਾਉਸ ਦੀ ਇਸ ਵਿਚ ਡਿਸਪਲੀਯਰ ਹੈ ; ਇਸ ਲਈ ਇਸ ਡਰਾਮੇ ਦੀ ਡਿਸਪਲੇ ਨੂੰ ਬੰਦ ਕਰ ਦੇਣਾ ਚਾਹੀਦਾ ਹੈ। (The House appreciates your reaction. I would request the hon. Chief Minister to ban the display of this drama keeping in view the displeasure and the sentiments of the Members of this House.)

**ਮੁੱਖ ਮੰਤਰੀ** : ਮੈਂ ਇਸ ਡਰਾਮੇ ਦੀ ਡਿਸਪਲੇ ਨੂੰ ਬੰਦ ਕਰਨ ਦੀ ਹਦਾਇਤ ਦੇ ਦਿਤੀ ਹੈ।

**ਸਰਦਾਰ ਰਣਧੀਰ ਸਿੰਘ ਚੀਮਾਂ** : ਕੀ ਜਿਹੜੇ ਸਜਣ ਇਸ ਡਰਾਮੇ ਦੇ ਪੇਸ਼ ਕਰਨ ਲਈ ਜ਼ਿਮੇਵਾਰ ਹਨ ਉਨ੍ਹਾਂ ਦੇ ਵਿਰੁੱਧ ਐਕਸ਼ਨ ਲਿਆ ਜਾਵੇਗਾ ?

**ਸ੍ਰੀ ਸਪੀਕਰ** : ਇਸ ਦੇ ਬਾਰੇ ਵਿਚ ਮੁੱਖ ਮੰਤਰੀ ਸਾਹਿਬ ਨੇ ਪਹਿਲਾਂ ਹੀ ਕਹਿ ਦਿਤਾ ਹੈ। (The hon. Chief Minister has already stated that he has called for their explanation)

## PRESENTATION OF THE SECOND PRELIMINARY REPORT OF THE SELECT COMMITTEE ON THE PUNJAB URBAN PROPERTY (CEILING) BILL, 1972

**Minister of State for Local Government and Jails** (Shri Joginder Pal Pandey) : Sir I beg to *present the Second Preliminary Report of the Select Comittee on the Punjab Urban Property (Ceiling) Bill, 1972.

*Placed in the Library.

PRESENTATION OF THE SECOND PRELIMINARY REPORT OF THE SELECT COMMITTEE ON THE PUNJAB URBAN PROPERTY (CEILING) BILL, 1973

**Minister of State for Local Government and Jails :** Sir, I also beg to move—

That the time fixed for presenting the Report of the Select Committee be extended by one month, i.e., upto the 15th April, 1973.

**Mr. Speaker :** Motion moved—

That the time fixed for presenting the Report of the Select Committee be extended by one month, i.e., upto the 15th April, 1973.

**ਸਰਦਾਰ ਅਜਾਇਬ ਸਿੰਘ ਸੰਧੂ** : (ਮੋਰਿੰਡਾ, ਐਸ. ਸੀ.) ਸਪੀਕਰ ਸਾਹਿਬ, ਮੈਂ ਇਸ ਮੋਸ਼ਨ ਦੀ ਮੁਖ਼ਾਲਫਿਤ ਕਰਨ ਲਈ ਖੜਾ ਹੋਇਆ ਹਾਂ। ਇਸ ਦਾ ਕਾਰਨ ਇਹ ਹੈ ਕਿ ਸਰਕਾਰ ਵਾਇਦਾ ਕਰਨ ਤੋਂ ਬਾਅਦ ਅਰਬਨ ਪਰਾਪਰਟੀ ਦੀ ਸੀਲਿੰਗ ਦਾ ਬਿਲ ਇਸ ਹਾਊਸ ਵਿਚ ਲਿਆਉਣਾ ਨਹੀਂ ਚਾਹੁੰਦੀ। ਪਾਸ ਕਰਨਾ ਤਾਂ ਇਕ ਪਾਸੇ ਰਿਹਾ। (ਸ਼ੇਮ ਸ਼ੇਮ) ਇਨ੍ਹਾਂ ਦੀ ਇਹ ਮੋਸ਼ਨ ਪਰਵਾਨ ਨਹੀਂ ਕੀਤੀ ਜਾਣੀ ਚਾਹੀਦੀ ਅਤੇ ਇਹ ਬਿਲ ਇਸ ਸੈਸ਼ਨ ਵਿਚ ਹੀ ਪਾਸ ਕੀਤਾ ਜਾਣਾ ਚਾਹੀਦਾ ਹੈ। ਸਰਕਾਰ ਠੇਕੇਦਾਰਾਂ ਨਾਲ ਸਰਮਾਏਦਾਰਾਂ ਨਾਲ ਅਤੇ ਦੁਕਾਨਦਾਰਾਂ ਨਾਲ ਮਿਲੀ ਹੋਈ ਹੈ ਅਤੇ ਸਮਾਜਵਾਦ ਦਾ ਫੋਕਾ ਨਾਹਰਾ ਦੇ ਦਿੰਦੀ ਹੈ। ਇਥੇ ਸੈਸ਼ਨ ਚਲ ਰਿਹਾ ਹੈ ਅਤੇ ਇਸ ਬਿਲ ਤੇ ਕਮੇਟੀ ਦੀ ਰਿਪੋਰਟ ਆ ਜਾਣੀ ਚਾਹੀਦੀ ਹੈ ਅਤੇ ਸੈਸ਼ਨ ਨੂੰ 10 ਦਿਨ ਵਧਾਇਆ ਜਾ ਸਕਦਾ ਹੈ ਤਾਂ ਕਿ ਇਸ ਬਿਲ ਨੂੰ ਪਾਸ ਕੀਤਾ ਜਾ ਸਕੇ। ਮੈਂ ਇਸ ਬਿਲ ਤੇ ਆਈ ਮੋਸ਼ਨ ਕਿ ਸਿਲੈਕਟ ਕਮੇਟੀ ਦੀ ਮਿਆਦ ਨੂੰ ਵਧਾ ਦਿਤਾ ਜਾਵੇ ਦਾ ਵਿਰੋਧ ਕਰਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ**: (ਅੰਮ੍ਰਿਤਸਰ, ਪੱਛਮ) ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਆਈ ਹੈ ਕਿ ਸਿਲੈਕਟ ਕਮੇਟੀ ਦੀ ਮਿਆਦ ਨੂੰ ਹੋਰ ਵਧਾ ਦਿਤਾ ਜਾਵੇ ਇਹ ਬੜੀ ਅਫਸੋਸਨਾਕ ਗਲ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਇਸ ਗਲ ਦਾ ਇਲਮ ਹੈ ਕਿ ਇਸ ਸਿਲੈਕਟ ਕਮੇਟੀ ਦੀ ਕੋਈ ਮੀਟਿੰਗ ਨਹੀਂ ਹੋਈ ਸਿਵਾਏ ਉਸ ਮੀਟਿੰਗ ਦੇ ਜਿਸ ਵਿਚ ਇਹ ਫੈਸਲਾ ਕੀਤਾ ਗਿਆ ਕਿ ਇਕ ਮਹੀਨੇ ਦੀ ਮਿਆਦ ਹੋਰ ਵਧਾ ਦਿਤੀ ਜਾਵੇ। ਇਹ ਸਿਲੈਕਟ ਕਮੇਟੀ ਪਿਛਲੇ ਸੈਸ਼ਨ ਵਿਚ ਬਣਾਈ ਗਈ ਸੀ, ਉਸ ਤੋਂ ਬਾਅਦ ਹੁਣ ਇਹ ਸੈਸ਼ਨ ਆਇਆ ਹੈ (ਵਿਘਨ) ਇਸ ਸਾਰੇ ਅਰਸੇ ਵਿਚ ਇਕ ਜਾਂ ਦੋ ਮੀਟਿੰਗਾਂ ਇਸ ਕਮੇਟੀ ਦੀਆਂ ਹੋਈਆਂ ਹਨ। ਕੁਝ ਮੈਂਬਰ ਸਾਹਿਬਾਨ ਨੇ ਇਹ ਹੁਣੇ ਹੀ ਦਸਿਆ ਹੈ ਕਿ ਦੋ ਮੀਟਿੰਗਾਂ ਹੋਈਆਂ। ਪਹਿਲੀ ਮੀਟਿੰਗ ਵਿਚ ਵੀ ਇਹੋ ਹੀ ਫੈਸਲਾ ਕੀਤਾ ਗਿਆ ਕਿ ਮਿਆਦ ਵਧਾ ਦਿਤੀ ਜਾਵੇ। ਇਹ ਕਮੇਟੀ ਇਸ ਕਰਕੇ ਬਣਾਈ ਗਈ ਸੀ ਕਿ ਬਿਲ ਤੇ ਵਿਚਾਰ ਕਰਨ ਤੋਂ ਬਾਅਦ ਕੋਈ ਸੋਧ ਕਰਕੇ ਜੇਕਰ ਲੋੜ ਹੋਵੇ ਤਾਂ ਸ਼ਹਿਰੀ ਜਾਇਦਾਦ ਦੀ ਚੰਗੀ ਹਦ ਦਾ ਕਾਨੂੰਨ ਬਣਾਇਆ ਜਾ ਸਕੇ, ਪਰ ਸਰਕਾਰ ਨੇ ਪਿਛਲੇ ਸੈਸ਼ਨ ਵਿਚ ਟਰਕਾਊ ਗਲ ਕੀਤੀ। ਮਨਸ਼ਾ ਇਨ੍ਹਾਂ ਦਾ ਤਦ ਵੀ ਇਹੀ ਸੀ ਕਿ ਬਿਲ ਨਾ ਲਿਆਂਦਾ ਜਾਵੇ ਪਰ ਇਹ ਕਹਿ ਦਿਤਾ ਕਿ ਇਹ ਬਿਲ ਕਿਉਂਕਿ ਅਹਿਮ ਹੈ ਇਸ ਲਈ ਵਿਚਾਰ ਲਈ ਇਸ ਨੂੰ ਸਿਲੈਕਟ ਕਮੇਟੀ ਨੂੰ ਸੌਂਪਿਆ ਜਾਣਾ ਚਾਹੀਦਾ ਹੈ।

ਜਿਥੋਂ ਤਕ ਬਿਲ ਪਾਸ ਕਰਨ ਦਾ ਸਵਾਲ ਹੈ ਉਹ ਵੀ ਮੈਂ ਦਸ ਦੇਵਾਂ। ਮੈਨੂੰ ਪਤਾ ਲਗਿਆ ਹੈ ਕਿ ਗਵਰਨਮੈਂਟ ਆਫ ਇੰਡੀਆ ਨੇ ਇਨ੍ਹਾਂ ਨੂੰ ਕਿਹਾ ਹੈ ਕਿਉਂਕਿ ਤੁਸੀਂ ਰੈਜ਼ੋਲਿਊਸ਼ਨ ਪਾਸ ਕਰਕੇ

[ਕਾਮਰੇਡ ਸਤਪਾਲ ਡਾਂਗ]

ਆਪਣੀਆਂ ਪਾਵਰਜ਼ ਗਵਰਨਮੈਂਟ ਆਫ ਇੰਡੀਆ ਨੂੰ ਦੇ ਚੁਕੇ ਹੋ, ਇਸ ਲਈ ਹੁਣ ਤੁਸੀਂ ਕੋਈ ਇਸ ਤਰ੍ਹਾਂ ਦਾ ਬਿਲ ਪਾਸ ਹੀ ਨਹੀਂ ਕਰ ਸਕਦੇ। ਅਗਰ ਇਸ ਤਰ੍ਹਾਂ ਦੀ ਗਲ ਹੈ ਤਾਂ ਮਿਆਦ ਮੰਗਣਾ ਮੈਂ ਸਮਝਦਾ ਹਾਂ ਕਿ ਮੁਨਾਸਿਬ ਨਹੀਂ ਹੈ । ਕਿਸੇ ਮੁਆਮਲੇ ਤੇ ਜਦੋਂ ਬਿਜ਼ਨੈਸ ਐਡ-ਵਾਈਜ਼ਰੀ ਕਮੇਟੀ ਦੇ ਵਿਚ ਬਹਿਸ ਹੁੰਦੀ ਹੈ ਤਾਂ ਮਿਆਦ ਉਤਨੀ ਹੀ ਮੰਗੀ ਜਾਂਦੀ ਹੈ ਜਦੋਂ ਤਾਈਂ ਸੈਸ਼ਨ ਖ਼ਤਮ ਨਾ ਹੋ ਜਾਵੇ । ਪਰ ਇਹ ਅਜ ਤੋਂ ਇਕ ਮਹੀਨੇ ਦੀ ਮਿਆਦ ਮੰਗ ਰਹੇ ਹਨ।ਸੈਸ਼ਨ ਪਹਿਲਾਂ ਹੀ ਖਤਮ ਹੋ ਜਾਣਾ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਯਾਦ ਕਰਾ ਦੇਵਾਂ ਕਿ ਜਦੋਂ ਪਿਛਲੀ ਵਾਰੀ ਇਹ ਮਸਲਾ ਉਠਾਇਆ ਗਿਆ ਸੀ ਤਾਂ ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਨੂੰ ਇਹ ਵਾਇਦਾ ਦਿੱਤਾ ਸੀ ਕਿ ਇਹ ਬਿਲ ਇਸੇ ਸੈਸ਼ਨ ਦੇ ਵਿਚ ਪਾਸ ਕਰਾਇਆ ਜਾਵੇਗਾ। ਪਰ ਅਜ ਇਨ੍ਹਾਂ ਦੀਆਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਵਕਤ ਨੂੰ ਟਾਲਣਾ ਚਾਹੁੰਦੇ ਹਨ, ਕੋਈ ਬਿਲ ਪਾਸ ਕਰਾਉਣਾ ਹੀ ਨਹੀਂ ਚਾਹੁੰਦੇ। ਮੈਂ ਕਹਾਂਗਾ ਕਿ ਅਗਰ ਗਵਰਨਮੈਂਟ ਆਫ ਇੰਡੀਆ ਦੀ ਇਹੋ ਰਾਏ ਹੈ ਕਿ ਕਿਉਂਕਿ ਤੁਸੀਂ ਆਪਣਾ ਰਾਈਟ ਸਰੰਡਰ ਕਰ ਚੁਕੇ ਹੋ ਇਸ ਲਈ ਹੁਣ ਇਹ ਬਿਲ ਲਿਆ ਨਹੀਂ ਸਕਦੇ। ਪਰ ਹੁਣ ਸਵਾਲ ਇਹ ਹੈ ਕਿ ਜੇ ਕਾਨੂੰਨ ਸੈਂਟਰ ਨੇ ਹੀ ਬਣਾਉਣਾ ਹੈ, ਤਾਂ ਇਹ ਜ਼ਰੂਰੀ ਨਹੀਂ ਕਿ ਲੋਕ ਸਭਾ ਦੇ ਇਸੇ ਸੈਸ਼ਨ ਦੇ ਵਿਚ ਆਵੇ ਜਾਂ ਅਗਲੇ ਵਿਚ ਆਵੇ। ਇਹ ਵੀ ਸਪੱਸ਼ਟ ਨਹੀਂ ਹੁੰਦਾ ਕਿ ਇਸ ਤਰ੍ਹਾਂ ਦਾ ਬਿਲ ਉਨ੍ਹਾਂ ਨੇ ਕੋਈ ਪਾਸ ਕਰਨਾ ਵੀ ਹੈ ਯਾ ਨਹੀਂ । ਮੈਂ ਅਰਜ਼ ਕਰਾਂ ਕਿ ਪੰਜਾਬ ਦੇ ਹਾਲਾਤ ਦੇ ਮੁਤਾਬਿਕ ਇਸ ਗਲ ਨੂੰ ਹੋਰ ਲਟਕਦਾ ਰਹਿਣ ਨਹੀਂ ਦੇਣਾ ਚਾਹੀਦਾ। ਅੱਜ ਹਰ ਕੋਈ ਚਾਹੁੰਦਾ ਹੈ ਕਿ ਸ਼ਹਿਰੀ ਜਾਇਦਾਦ ਕਿਸੇ ਪਾਸ ਢਾਈ-ਲੱਖ ਤੋਂ ਵੱਧ ਹੋਣੀ ਨਹੀਂ ਚਾਹੀਦੀ। ਮੈਂ ਇਸ ਵਿਚ ਇੰਡਸਟਰੀ ਨਹੀਂ ਲੈਂਦਾ ਬਲਕਿ ਉਹ ਜਿਨ੍ਹਾਂ ਦੀਆਂ ਸ਼ਹਿਰਾਂ ਵਿਚ 10—10 ਕੋਠੀਆਂ ਹਨ । ਇਹ ਗਲ ਸਾਡੇ ਸਾਹਮਣੇ ਹੈ ਕਿ ਜਿਨ੍ਹਾਂ ਦੀ ਸ਼ਹਿਰੀ ਜਾਇਦਾਦ ਜ਼ਿਆਦਾ ਹੈ, ਉਹ ਧੜਾ ਧੜ ਟਰਾਂਸਫਰਾਂ ਕਰ ਰਹੇ ਹਨ, ਵੇਚ ਰਹੇ ਹਨ ਅਤੇ ਬੇਨਾ-ਮੀਆਂ ਕਰਵਾ ਰਹੇ ਹਨ, ਕੋਈ ਰਿਸ਼ਤੇਦਾਰਾਂ ਦੇ ਨਾਉਂ ਕਰਵਾ ਰਹੇ ਹਨ। ਜਦੋਂ ਤਕ ਸ਼ਹਿਰੀ ਜਾਇਦਾਦ ਦਾ ਮਸਲਾ ਹੱਲ ਕਰਨ ਲਈ ਬਿਲ ਨੇ ਆਉਣਾ ਹੈ ਤਾਂ ਉਸ ਵੇਲੇ ਤੱਕ ਸ਼ਹਿਰੀ ਜਾਇਦਾਦ ਹੀ ਨਹੀਂ ਲੱਭਣੀ। ਇਹ ਸਰਕਾਰ ਸਹੀ ਮਾਅਨਿਆਂ ਵਿਚ ਬਿਲ ਪਾਸ ਕਰਾਉਣਾ ਹੀ ਨਹੀਂ ਚਾਹੁੰਦੀ। ਇਹ ਕੋਈ ਰੁਕਾਵਟ ਨਹੀਂ ਕਿ ਅਸੀਂ ਆਪਣੀਆਂ ਪਾਵਰਜ਼ ਉਨ੍ਹਾਂ ਨੂੰ ਡੈਲੀਗੇਟ ਕਰ ਚੁਕੇ ਹਾਂ ਜੇ ਕਰਾਉਣਾ ਹੋਵੇ ਤਾਂ ਉਹ ਪਾਵਰਜ਼ ਇਸੇ ਹਾਊਸ ਵਿਚ ਰੀਸਿੰਡ ਵੀ ਕੀਤੀਆਂ ਜਾ ਸਕਦੀਆਂ ਹਨ, ਵਾਪਸ ਲਈਆਂ ਜਾ ਸਕਦੀਆਂ ਹਨ। ਜਦੋਂ ਰੂਰਲ ਪ੍ਰਾਪਰਟੀ ਬਿਲ ਪਾਸ ਕਰਨ ਵਿਚ ਇਨ੍ਹਾਂ ਵਲੋਂ ਕੋਈ ਦੇਰ ਹੁੰਦੀ ਹੀ ਨਹੀ, ਪਿੰਡਾਂ ਵਾਲਿਆਂ ਦੇ ਦਿਲ ਵਿਚ ਇਹ ਸ਼ੱਕ ਹੋਣਾ ਜ਼ਰੂਰੀ ਹੈ ਕਿ ਜਿਤਨੇ ਕਾਨੂੰਨ ਬਣਦੇ ਹਨ ਸ਼ਹਿਰੀ ਜਾਇਦਾਦ ਤੇ ਨਹੀਂ ਬਲਕਿ ਪੇਂਡੂ ਜਾਇਦਾਦ ਲੈਣ ਲਈ ਹੀ ਬਣਦੇ ਹਨ। ਜਦੋਂ ਜ਼ਮੀਨਾਂ ਸਰਪਲਸ ਪੁਛਦੇ ਸੀ ਤਾਂ ਇਹ 10 ਹਜ਼ਾਰ ਏਕੜ ਸਰਪਲਸ ਲੈਂਡ ਦਸਦੇ ਹੁੰਦੇ ਸੀ ਪਰ ਅਜ ਇਹ ਲਭਦੀਆਂ ਹੀ ਨਹੀਂ। ਇਸੇ ਤਰ੍ਹਾਂ ਜਦੋਂ ਸ਼ਹਿਰੀ ਜਾਇਦਾਦਾਂ ਟਰਾਂਸਫਰ ਹੀ ਹੋ ਗਈਆਂ ਤਾਂ ਫੇਰ ਕੋਈ ਬਿਲ ਲਿਆਉਣ ਦਾ ਕੀ ਫਾਇਦਾ। ਕਾਨੂੰਨ ਦਾ ਇਸ ਤਰ੍ਹਾਂ ਜਦੋਂ ਮਕਸਦ ਹੀ ਫ਼ੌਤ ਹੋ ਗਿਆ ਫੇਰ ਕਾਨੂੰਨ ਦੀ ਕੀ ਲੋੜ ਹੈ । ਮੈਂ ਅਰਜ਼ ਕਰਾਂਗਾ ਕਿ ਇਸ ਮਾਮਲੇ ਤੇ ਹੋਰ ਮਿਆਦ ਮਿਲਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਵਾਇਦਾ ਇਸ ਹਾਊਸ ਵਿਚ ਕੀਤਾ ਸੀ ਕਿ ਇਸੇ ਹਾਊਸ ਦੇ ਵਿਚ ਉਹ ਬਿਲ ਲਿਆਉਣਗੇ, ਉਸ ਨੂੰ ਪੂਰਾ ਕਰਦੇ ਹੋਏ ਉਨ੍ਹਾਂ ਨੂੰ ਇਸੇ ਸੈਸ਼ਨ ਦੇ ਵਿਚ ਬਿਲ ਲਿਆਉਣਾ ਚਾਹੀਦਾ ਹੈ। ਜੇ ਉਹ ਜ਼ਰੂਰਤ ਸਮਝਦੇ ਹਨ ਕਿ ਜੋ ਪਾਵਰਜ਼ ਡੈਲੀਗੇਟ ਕੀਤੀਆਂ ਸਨ ਉਨ੍ਹਾਂ ਨੂੰ ਵਾਪਸ ਲੈਣ ਦੀ ਜ਼ਰੂਰਤ ਹੈ ਤਾਂ ਉਹ ਰੀਸਿੰਡ ਕੀਤੀਆਂ ਜਾਣ।

ਬਿਲ ਸ਼ਹਿਰੀ ਜਾਇਦਾਦ ਤੇ ਸੀਲਿਗ ਦੇ ਮੁਤਾਬਿਕ ਇਸੇ ਹਾਊਸ ਦੇ ਵਿਚ ਆਉਣਾ ਚਾਹੀਦਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: **(ਗਿੱਦੜਬਾਹਾ)** ਸ਼ਹਿਰੀ ਜਾਇਦਾਦ ਦੇ ਮੁਤਅਲਿਕ ਬਣੀ ਸਿਲੈਕਟ ਕਮੇਟੀ ਦੀ ਮਿਆਦ ਵਧਾਉਣ ਲਈ ਜਿਹੜੀ ਮੋਸ਼ਨ ਹਾਊਸ ਦੇ ਸਾਹਮਣੇ ਹੈ, ਇਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਸਰਕਾਰ ਐਗਰੀਕਲਚਰਲ ਲੈਂਡ ਤੇ ਹੀ ਸੀਲਿੰਗ ਲਾਉਣਾ ਚਾਹੁੰਦੀ ਸੀ ਹੋਰ ਕਿਸੇ ਤੇ ਨਹੀਂ। ਇਸ ਤਰ੍ਹਾਂ ਉਨ੍ਹਾਂ ਲੋਕਾਂ ਤੇ ਬੜਾ ਰੀਐਕਸ਼ਨ ਹੋਣਾ ਹੈ। ਸਾਡੀ ਪਾਰਟੀ ਵਲੋਂ ਤਾਂ ਪਹਿਲਾਂ ਹੀ ਇਹੋ ਰਾਏ ਦਿਤੀ ਗਈ ਸੀ ਕਿ ਇਨ੍ਹਾਂ ਨੇ ਸ਼ਹਿਰੀ ਜਾਇਦਾਦਾਂ ਦਾ ਕੋਈ ਬਿਲ ਪਾਸ ਨਹੀਂ ਕਰਨਾ। ਇਹ ਤਾਂ ਨਿਰਾ ਵਿਖਾਵਾ ਹੀ ਹੈ। ਹੁਣ ਫੇਰ ਮਿਆਦ ਵਧਾਈ ਜਾ ਰਹੀ ਹੈ। ਦਰਅਸਲ ਇਹ ਬਿਲ ਪਾਸ ਕਰਨਾ ਹੀ ਨਹੀਂ ਚਾਹੁੰਦੇ। ਇਨ੍ਹਾਂ ਦਾ ਇਹ ਕਹਿਣਾ ਜਿਵੇਂ ਸੈਂਟਰ ਵਿਚ ਹੋਵੇਗਾ ਉਸੇ ਤਰ੍ਹਾਂ ਹੀ ਅਸੀਂ ਕਰ ਦੇਵਾਂਗੇ, ਇਹ ਸਾਰਿਆਂ ਨੂੰ ਡਾਰਕ ਦੇ ਵਿਚ ਰਖਣ ਵਾਲੀ ਗਲ ਹੈ ਹੋਰ ਕੋਈ ਚੀਜ਼ ਨਹੀਂ। ਉਹ ਡਾਰਕ ਵਿਚ ਨਾ ਰਖਣ ਸਾਫ ਕਹਿ ਦੇਣ ਕਿ ਅਸੀਂ ਪਾਸ ਨਹੀਂ ਕਰਨਾ। ਇਸ ਲਈ ਮੈਂ ਕਹਾਂਗਾ ਕਿ ਹੁਣ ਇਸ ਮੁਆਮਲੇ ਤੇ ਹੋਰ ਕੋਈ ਐਕਸਟੈਨਸ਼ਨ ਨਹੀਂ ਮਿਲਣੀ ਚਾਹੀਦੀ।

**ਸ੍ਰੀ ਯਸ਼ਪਾਲ**: (ਜਲੰਧਰ ਦੱਖਣ) ਸਪੀਕਰ ਸਾਹਿਬ, ਮੈਂ ਹਾਊਸ ਦੀ ਐਂਗਜ਼ਾਇਟੀ ਦੇ ਨਾਲ ਸਹਿਮਤ ਹਾਂ। ਸ਼ਹਿਰੀ ਜਾਇਦਾਦ ਦੀ ਹੱਦ ਮੁਕੱਰਰ ਕਰਨ ਵਾਸਤੇ ਕੋਈ ਨਾ ਕੋਈ ਕਦਮ ਉਠਾਇਆ ਜਾਣਾ ਚਾਹੀਦਾ ਹੈ। ਪਰ ਇਸ ਦੇ ਵਿਚ ਦੋ ਗਲਾਂ ਹਨ, ਇਸ ਬਾਰੇ ਕਿਸੇ ਨੂੰ ਵੀ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ। ਇਕ ਤਾਂ ਇਹ ਕਿ ਇਹ ਇਕਨਾਮੀਕਲ ਰਿਫਾਰਮਜ਼ ਹਨ, ਸ਼ਹਿਰੀਆਂ ਅਤੇ ਪੇਂਡੂਆਂ ਨੂੰ ਬੈਲੈਂਸ ਦੇ ਵਿਚ ਰਖਣ ਲਈ ਹਨ। ਪਰ ਜਿਸ ਤਰ੍ਹਾਂ ਸਮਝਿਆ ਜਾ ਰਿਹਾ ਹੈ ਉਹ ਇਹੋ ਹੈ ਕਿ ਸ਼ਹਿਰੀਆਂ ਨੂੰ ਛੱਡਿਆ ਜਾ ਰਿਹਾ ਹੈ। ਪੇਂਡੂਆਂ ਲਈ ਕਾਨੂੰਨ ਬਣ ਰਹੇ ਹਨ। ਜੇ ਅਸਲ ਵਿਚ ਵੇਖਿਆ ਜਾਵੇ ਇਹ ਗਲ ਨਹੀਂ ਪਿੰਡਾਂ ਵਾਲਿਆਂ ਦੀਆਂ ਸ਼ਹਿਰਾਂ ਦੇ ਵਿਚ ਜਾਇਦਾਦਾਂ ਹਨ ਅਤੇ ਸ਼ਹਿਰੀਆਂ ਦੀਆਂ ਪਿੰਡਾਂ ਦੇ ਵਿਚ ਜਾਇਦਾਦਾਂ ਹਨ।

ਦੂਸਰੀ ਗਲ ਹੈ ਸਿਲੈਕਟ ਕਮੇਟੀ ਦੀ। ਉਹ ਇਹ ਕਿ ਜਿੱਥੋਂ ਤਕ ਸਿਲੈਕਟ ਕਮੇਟੀ ਦਾ ਖਿਆਲ ਹੈ ਉਨ੍ਹਾਂ ਦੀ ਇਹੋ ਰਾਏ ਹੈ ਕਿ ਇਹ ਕਾਨੂੰਨ ਜਲਦੀ ਤੋਂ ਜਲਦੀ ਬਣਾਇਆ ਜਾਵੇ। ਪੰਜਾਬ ਸਰਕਾਰ ਵੀ ਚਾਹੁੰਦੀ ਹੈ ਕਿ ਇਹ ਕੰਮ ਜਲਦੀ ਹੋਵੇ। ਪਰ ਜਲਦੀ ਕਿਵੇਂ ਹੋਵੇ ਇਹ ਗ਼ੌਰ ਕਰਨ ਵਾਲੀ ਗਲ ਹੈ। ਸਾਨੂੰ ਜਲਦੀ ਵਿਚ ਕੋਈ ਐਸਾ ਸਟੈਪ ਨਹੀਂ ਉਠਾਉਣਾ ਚਾਹੀਦਾ ਜਿਸ ਦਾ ਕੋਈ ਗਲਤ ਨਤੀਜਾ ਨਿਕਲੇ। ਇਸ ਹਾਊਸ ਦੀ ਮੇਹਨਤ ਅਤੇ ਕੀਮਤੀ ਵਕਤ ਜ਼ਾਇਆ ਜਾਵੇ। ਮੇਰੀ ਆਪਣੀ ਰਾਏ ਇਹ ਹੈ ਕਿ ਜੇ ਅਸੀਂ ਇਸ ਨੂੰ ਅੱਜ ਹੀ ਕਰ ਸਕਦੇ ਹੋਈਏ ਤਾਂ ਬੇਸ਼ਕ ਕੀਤਾ ਜਾਵੇ, ਪਰ ਜਿਸ ਤਰ੍ਹਾਂ ਦੇ ਕਮੇਟੀ ਦੇ ਵਿਚਾਰ ਹਨ ਜਾਂ ਇਹ ਖਿਆਲ ਹੈ ਕਿ ਸਾਨੂੰ ਇਖਤਿਆਰ ਨਹੀਂ ਹੈ। ਜੇ ਤਾਂ ਇਖਤਿਆਰ ਹੈ ਤਾਂ ਸਾਨੂੰ ਪ੍ਰੋਸੀਡ ਕਰਨਾ ਚਾਹੀਦਾ ਹੈ ਜੇ ਨਹੀਂ ਤਾਂ ਸਾਨੂੰ ਅਸੈਂਬਲੀ ਦਾ ਜਾਂ ਸਿਲੈਕਟ ਕਮੇਟੀ ਦਾ ਵਕਤ ਗਵਾਉਣਾ ਨਹੀਂ ਚਾਹੀਦਾ। ਇਸ ਬਾਰੇ ਗਵਰਨਮੈਂਟ ਦੀ ਕੀ ਨੀਅਤ ਹੈ ਇਹ ਇਕ ਕਾਨੂੰਨੀ ਨੁਕਤਾ ਹੈ, ਅਤੇ ਇਸ ਤੇ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ। ਬੇਸ਼ਕ ਇਸ ਹਾਊਸ ਨੇ ਯੂਨਾਨੀਮਸਲੀ ਆਪਣੀ ਰਾਏ ਦੇ ਦਿਤੀ ਹੈ ਕਿ ਇਸ ਨੂੰ ਪਾਸ ਕੀਤਾ ਜਾਵੇ ਪਰ ਇਹ ਬਿਲ ਬਨਾਉਣ ਦਾ ਅਖਤਿਆਰ ਅਸੀਂ ਪਹਿਲਾਂ ਪਾਰਲੀਮੈਂਟ ਨੂੰ ਦੇ ਚੁਕੇ ਹਾਂ। ਇਸ ਹਾਲਤ ਵਿਚ ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਆਇਆ ਅਸੀਂ ਇਸ ਤੇ ਅਗੇ ਪ੍ਰੋਸੀਡ

[ਸ੍ਰੀ ਯਸ਼ਪਾਲ]

ਕਰ ਵੀ ਸਕਦੇ ਹਾਂ ਜਾਂ ਨਹੀਂ। ਇਸ ਤੇ ਕੁਝ ਰਾਇਆਂ ਮੁਖਤਲਿਫ ਹਨ। ਇਸ ਵਾਸਤੇ ਵਾਕਿਆਤ ਦੀ ਮੰਗ ਹੈ ਕਿ ਪਹਿਲਾਂ ਇਹ ਪੁਜ਼ੀਸ਼ਨ ਕਲੀਅਰ ਹੋਵੇ, ਕਿ ਫਲਾਣਾ ਕਦਮ ਉਠਾਇਆ ਜਾਵੇ ਜਾਂ ਨਾ। ਇਸ ਲਈ ਮੈਂ ਕਹਾਂਗਾ ਜੋ ਵਜ਼ੀਰ ਸਾਹਿਬ ਨੇ ਮੋਸ਼ਨ ਮੂਵ ਕੀਤਾ ਹੈ ਉਹ ਪਰਵਾਨ ਕਰ ਲੈਣਾ ਚਾਹੀਦਾ ਹੈ।

(ਇਸ ਵੇਲੇ ਗਿਆਨੀ ਅਰਜਨ ਸਿੰਘ ਲਿੱਟ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ**: ਇਹ ਇਕ ਕਨਵੈਨਸ਼ਨ ਹੈ ਕਿ ਉਸ ਕਮੇਟੀ ਦੇ ਮੈਂਬਰ ਜਿਸ ਦੇ ਬਾਰੇ ਕੋਈ ਮੋਸ਼ਨ ਹੋਵੇ, ਨਹੀਂ ਬੋਲਦੇ (It is a convention of this House that Members of the Committee do not participate in the debate on any motion concerning that committee)

**ਅਵਾਜ਼ਾਂ**: ਸ੍ਰੀ ਯਸ਼ਪਾਲ ਵੀ ਤਾਂ ਕਮੇਟੀ ਦੇ ਮੈਂਬਰ ਸਨ।

**ਸ੍ਰੀ ਸਪੀਕਰ**: Sorry, ਉਹ ਵੀ ਇਕ ਭੁਲੇਖੇ ਵਿਚ ਬੋਲ ਗਏ। ਹੁਣ ਫੇਰ ਸਾਰਿਆਂ ਨੂੰ ਹੀ ਅਲਾਓ ਕਰਨਾ ਪੈਣਾ ਹੈ। (I am sorry. He was allowed to speak inadvertently. Now I shall have to allow every one.)

**ਗਿਆਨੀ ਅਰਜਨ ਸਿੰਘ ਲਿੱਟ**: (ਕਿਲ੍ਹਾ ਰਾਇਪੁਰ) ਇਸ ਮੋਸ਼ਨ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ਼ ਕਮੇਟੀ ਦੀ ਪਹਿਲੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਜਿਸ ਤਰ੍ਹਾਂ ਵੀ ਸੈਂਟਰ ਤੋਂ ਬਿਲ ਆਵੇ ਉਸੇ ਤਰ੍ਹਾਂ ਹੀ ਅਸੀਂ ਪੇਸ਼ ਕਰ ਦੇਈਏ। ਉਸ ਤੋਂ ਬਾਅਦ ਕੋਈ ਫੈਸਲਾ ਨਹੀਂ ਹੋਇਆ, ਦੂਸਰੀ, ਤੀਸਰੀ ਮੀਟਿੰਗ ਹੋਈ ਪਰ ਕੋਈ ਕਾਰਵਾਈ ਹੀ ਨਹੀਂ ਹੋਈ।

**ਸਿਖਿਆ ਮੰਤਰੀ**: ਮੈਂ ਸਪੀਕਰ ਸਾਹਿਬ ਇਸ ਲਈ ਤੁਹਾਡੀ ਅਟੈਨਸ਼ਨ ਡਾਈਵਰਟ ਕੀਤੀ ਹੈ ਕਿ ਜੋ ਕਮੇਟੀ ਦਾ ਮੈਂਬਰ ਹੈ ਬੇਸ਼ਕ ਆਪਣੀ ਰਾਏ ਕਮੇਟੀ ਨੂੰ ਦੇਵੇ, ਪਰ ਇਸ ਤਰ੍ਹਾਂ ਦੀਆਂ ਗਲਾਂ ਉਸ ਨੂੰ ਹਾਊਸ ਵਿਚ ਨਹੀਂ ਕਰਨੀਆਂ ਚਾਹੀਦੀਆਂ।

**ਗਿਆਨੀ ਅਰਜਨ ਸਿੰਘ ਲਿੱਟ**: ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਵਾਲਿਆਂ ਨਾਲ ਬੜਾ ਭਾਰੀ ਧੱਕਾ ਹੋਇਆ ਹੈ......

**ਸ੍ਰੀ ਸਪੀਕਰ**: ਮੈਂ, ਗਿਆਨੀ ਜੀ, ਤੁਹਾਡਾ ਧਿਆਨ ਰੂਲ ਨੰ: 221 ਦੇ ਪੈਰਾ 4 ਵਲ ਦਿਵਾਉਣਾ ਚਾਹੁੰਦਾ ਹਾਂ, ਇਸ ਵਿਚ ਲਿਖਿਆ ਹੈ ਕਿ: (Giani ji, I draw your attention towards part (4) of Rule 221 which reads as under)

> "The proceedings or report of the Select Committee shall not be disclosed by any member nor shall any reference to such proceedings or report be made in the Assembly until the report of the Committee is presented to the Assembly."

**ਗਿਆਨੀ ਅਰਜਨ ਸਿੰਘ ਲਿੱਟ**: ਪਿੰਡਾਂ ਵਾਲਿਆਂ ਨਾਲ ਬੇਇਨਸਾਫੀ ਹੋ ਰਹੀ ਹੈ। ਇਕ ਪਾਸੇ ਸੀਲਿੰਗ ਲਾਈ ਜਾਂਦੇ ਹਨ, ਦੂਜੇ ਪਾਸੇ ਵਲ ਖਿਆਲ ਨਹੀਂ ਕਰਦੇ। (ਵਿਘਨ) ਇਸ ਲਈ ਮੈਂ ਇਸ ਕਮੇਟੀ ਤੋਂ ਅਸਤੀਫਾ ਦਿੰਦਾ ਹਾਂ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਅਸੀਂ ਅਜਿਹੀ ਕਮੇਟੀ ਦੇ ਮੈਂਬਰ ਨਹੀਂ ਰਹਿਣਾ ਚਾਹੁੰਦੇ ਜਿਹੜੀ 6 ਮਹੀਨੇ ਵਿਚ ਵੀ ਕੋਈ ਫੈਸਲਾ ਨਹੀਂ ਕਰ ਸਕੀ। (ਵਿਘਨ)

**ਸ੍ਰੀ ਸਪੀਕਰ** : ਇਸ ਦਾ ਤਾਂ ਸੌਖਾ ਇਲਾਜ ਹੈ ਕਿ ਤੁਸੀਂ ਅਸਤੀਫਾ ਦੇ ਦਿਓ। (There is an easy way out viz. you may resign from the committee.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਜ਼ਰੂਰ ਦੇ ਦਿਆਂਗੇ।

**ਅਵਾਜ਼ਾਂ** : ਤੁਸੀਂ ਤਾਂ ਮੈਂਬਰ ਹੀ ਨਹੀਂ। (ਵਿਘਨ)

**ਚੌਧਰੀ ਦਰਸ਼ਨ ਸਿੰਘ** (ਨੂਰਮਹਲ) : ਸਪੀਕਰ ਸਾਹਿਬ, ਪੰਜਾਬ ਸਰਕਾਰ ਅਤੇ ਚੀਫ ਮਨਿਸਟਰ ਸਾਹਿਬ ਕਈ ਵਾਰ ਅਰਜ਼ ਕਰ ਚੁਕੇ ਹਨ ਕਿ ਉਹ ਇਸ ਬਿੱਲ ਨੂੰ ਜ਼ਰੂਰ ਪਾਸ ਕਰਵਾਉਣਗੇ। ਮੈਂ ਕਮੇਟੀ ਦੀਆਂ ਪ੍ਰੋਸੀਡਿੰਗਜ਼ ਨਹੀਂ ਓਪਨ ਕਰਨਾ ਚਾਹੁੰਦਾ ਪਰ ਇਹ ਦੱਸਣਾ ਚਾਹੁੰਦਾ ਹਾਂ ਕਿ ਇਕ ਕਾਨੂੰਨੀ ਅੜਚਨ ਪੈ ਗਈ ਹੈ ਇਸ ਕਰਕੇ ਇਹ ਮੋਹਲਤ ਮੰਗੀ ਹੈ। ਇਹ ਫ਼ਿਜ਼ੀਬਲ ਹੀ ਨਹੀਂ ਰਿਹਾ ਹੁਣ ਕਿ ਮਾਰਚ 15 ਤਕ ਇਹ ਕਮੇਟੀ ਆਪਣੀ ਰਿਪੋਰਟ ਦੇ ਸਕੇ। ਇਸ ਲਈ ਚੇਅਰਮੈਨ ਆਫ਼ ਦੀ ਕਮੇਟੀ ਨੇ ਮੋਹਲਤ ਮੰਗੀ ਹੈ। ਇਸ ਨੂੰ ਇਕ ਹਫ਼ਤੇ ਜਾਂ 15 ਦਿਨ ਦੀ ਮੋਹਲਤ ਦੇ ਦਿਤੀ ਜਾਵੇ। (ਆਵਾਜ਼ਾਂ : ਉਨ੍ਹਾਂ ਨੇ 1 ਮਹੀਨੇ ਦੀ ਮੋਹਲਤ ਮੰਗੀ ਹੈ।) ਹਾਂ ਉਨ੍ਹਾਂ ਨੇ 15 ਅਪ੍ਰੈਲ ਤਕ ਮਹੋਲਤ ਮੰਗੀ ਹੈ। ਪਰ ਘਟੋ ਘੱਟ 15 ਦਿਨ ਤਾਂ ਜ਼ਰੂਰ ਚਾਹੀਦੇ ਹਨ ਤਾਕਿ ਕਮੇਟੀ ਫੈਸਲਾ ਕਰ ਸਕੇ ਕਿ ਇਹ ਰੈਜ਼ੋਲੀਊਸ਼ਨ ਜੋ ਹਾਊਸ ਨੇ ਪਾਸ ਕੀਤਾ ਹੈ ਉਹ ਰੀਸਿੰਡ ਕੀਤਾ ਜਾਵੇ ਜਾਂ ਹੋਰ ਕੋਈ ਹਲ ਲਭਿਆ ਜਾਵੇ।

Without rescinding the resolution this House cannot proceed with the legislation. Then minimum time at least 15 days extension, should be given in this case so that in the last days of this Session, this legislation could be enacted.

**ਅਵਾਜ਼ਾਂ** : ਇਕ ਹਫ਼ਤਾ ਦੇ ਦਿਓ।

**ਵਿੱਦਿਆ ਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਅਨਨਸੈਸਰੀ ਕੰਟਰੋਵਰਸੀ ਇਨ੍ਹਾਂ ਨੇ ਇਥੇ ਪੈਦਾ ਕੀਤੀ ਹੈ। (ਸ਼ੋਰ) ਜੇ ਇੰਨੇ ਕਾਹਲੇ ਸੀ ਤਾਂ ਗੌਰਮਿੰਟ 5 ਸਾਲ ਤੁਹਾਡੇ ਕੋਲ ਰਹੀ ਸੀ ਉਸ ਵੇਲੇ ਕਰ ਲੈਂਦੇ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਦਾ ਇਹ ਮਨਸ਼ਾ ਰਿਹਾ ਹੈ, ਹੁਣ ਵੀ ਹੈ ਅਤੇ ਰਹੇਗਾ ਕਿ ਅਰਬਨ ਪ੍ਰਾਪਰਟੀ ਤੇ ਸੀਲਿੰਗ ਕਰਨੀ ਹੈ। ਇਸ ਦੇ ਮੁਤਲੱਕ ਕੁਝ ਵਾਕਿਆਤ ਮੈਂ ਆਪ ਦੇ ਰਾਹੀਂ ਹਾਊਸ ਦੇ ਸਾਹਮਣੇ ਰਖਦਾ ਹਾਂ। ਜਿਥੇ ਤਕ ਇਹ ਕਹਿਣਾ ਹੈ ਕਿ ਸਰਕਾਰ ਇਸ ਬਿਲ ਤੋਂ ਭੱਜਣਾ ਚਾਹੁੰਦੀ ਹੈ, ਇਹ ਬਿਲਕੁਲ ਗਲਤ ਹੈ। ਮੈਂ ਇਹ ਅਰਜ਼ ਕਰਦਾ ਹਾਂ ਕਿ ਪਹਿਲਾਂ ਇਥੇ ਲੈਂਡ ਸੀਲਿੰਗ ਬਿਲ ਵੀ ਆਇਆ ਅਤੇ ਪਾਸ ਕੀਤਾ। ਉਸ ਵਾਸਤੇ ਵੀ ਇਕ ਆਲ ਇੰਡੀਆ ਪੈਟਰਨ ਬਣਿਆ ਹੈ। ਉਹ ਪੈਟਰਨ ਚੀਫ ਮਨਿਸਟਰਜ਼ ਦੀ ਕਾਨਫਰੰਸ ਵਿਚ ਡਿਸਕਸ ਹੁੰਦਾ ਰਿਹਾ ਅਤੇ ਫਿਰ ਜਿਹੜੀਆਂ ਗਾਈਡ ਲਾਈਨਜ਼ ਬਣੀਆਂ ਉਹ ਵੀ ਚੀਫ ਮਨਿਸਟਰਜ਼ ਦੀ ਕਾਨਫਰੰਸ ਵਿਚ ਬਣੀਆਂ। ਬਾਦਲ ਸਾਹਿਬ ਆਪ ਉਨ੍ਹਾਂ ਮੀਟਿੰਗਾਂ ਵਿਚ ਇਸ ਸਟੇਟ ਨੂੰ ਰੀਪ੍ਰੈਜ਼ੰਟ ਕਰਦੇ ਰਹੇ। ਕਿਉਂਕਿ ਇਸ ਲੈਂਡ ਸੀਲਿੰਗ ਬਿਲ ਅਤੇ ਅਰਬਨ ਪ੍ਰਾਪਰਟੀ ਸੀਲਿੰਗ ਬਿਲ ਨਾਲ ਪ੍ਰਾਪਰਟੀ ਦਾ ਰਾਈਟ ਇਫੈਕਟ ਹੁੰਦਾ ਹੈ ਔਰ ਇਹ ਕੰਸਟੀਚੂਸ਼ਨ ਦੇ ਡਾਇਰੈਕਟਿਵ ਪ੍ਰਿੰਸੀਪਲਜ਼ ਦੇ ਅੰਡਰ ਲਿਆਂਦੇ ਜਾਂਦੇ ਹਨ ਇਸ ਲਈ ਰਾਸ਼ਟਰਪਤੀ ਦੀ ਮੰਜ਼ੂਰੀ ਇਹੋ ਜਿਹੇ ਬਿਲਾਂ ਲਈ ਜ਼ਰੂਰੀ ਹੁੰਦੀ ਹੈ। ਇਸ ਲਈ ਇਹ ਚੰਗਾ ਹੁੰਦਾ ਹੈ ਕਿ ਸਾਡੇ ਦੇਸ਼ ਵਿਚ ਇਕੋ ਜਿਹੇ ਬਿਲ ਆਉਣ ਅਤੇ ਇਸ ਲਈ ਬਰੌਡ ਆਊਟ ਲਾਈਨਜ਼ ਸੈਂਟਰ ਸਾਨੂੰ ਦੇ ਦੇਵੇ। ਫਿਰ ਜਿਹੜਾ ਬਿਲ ਰਾਸ਼ਟਰਪਤੀ ਦੀ ਅਸੈਂਟ ਵਾਸਤੇ ਜਾਂਦਾ ਹੈ, ਉਸ ਦਾ ਜੋ ਪ੍ਰੋਸੈਸ ਹੈ ਉਹ ਇਹ ਵੀ ਜਾਣਦੇ ਹਨ। ਪਹਿਲਾਂ ਹੋਮ ਮਨਿਸਟਰੀ ਵਿਚੋਂ ਅਤੇ ਰਾਸ਼ਟਰਪਤੀ ਦੇ ਦਫਤਰ ਵਿਚ ਅਜਿਹੇ ਬਿਲਾਂ

[ਵਿਦਿਆ ਅਤੇ ਮਾਲ ਮੰਤਰੀ]

ਦੀ ਪ੍ਰਵਾਨਗੀ ਲੈ ਲਈ ਜਾਂਦੀ ਹੈ। ਇਹ ਸਰਕਾਰ ਵੀ ਇਹ ਅਰਬਨ ਪ੍ਰਾਪਰਟੀ ਤੇ ਸੀਲਿੰਗ ਕਰਨ ਲਈ ਕੀਨ ਹੈ। (ਵਿਘਨ) (ਸ਼ੋਰ) ਪਰ ਇਸ ਦੇ ਲਈ ਇਕ ਮਾਹੌਲ ਪੈਦਾ ਕਰਨਾ ਜ਼ਰੂਰੀ ਹੈ ਜਿਸ ਵਿਚ ਕਿ ਸਾਰੇ ਦੇਸ਼ ਵਿਚ ਲਗ ਭਗ ਇਕੋ ਜਿਹੇ ਬਿਲ ਹੀ ਪਾਸ ਹੋਣ। ਇਹ ਬਿੱਲ ਆਲ ਇੰਡੀਆ ਪੈਟਰਨ ਤੇ ਪਾਸ ਹੋਣੇ ਚਾਹੀਦੇ ਹਨ । ਇਸ ਲਈ ਅਸੀਂ ਇਹ ਮਹਿਸੂਸ ਕੀਤਾ ਕਿ ਸੈਂਟਰ ਸਰਕਾਰ ਨੂੰ ਇਕ ਰੈਜ਼ੋਲੀਊਸ਼ਨ ਦੇ ਰਾਹੀਂ ਸਿਫ਼ਾਰਸ਼ ਕੀਤੀ ਜਾਵੇ ਕਿ ਉਹ ਇਸ ਬਾਰੇ ਇਕ ਬਿੱਲ ਪਾਸ ਕਰੇ । ਇਹ ਰੈਜ਼ੋਲੀਊਸ਼ਨ ਸਰਬ ਸੰਮਤੀ ਦੇ ਨਾਲ ਇਸ ਹਾਊਸ ਨੇ ਪਾਸ ਕੀਤਾ ਸੀ ਪਾਰਲੀਮੈਂਟ ਵਿਚ ਹਰ ਸਟੇਟ ਅਤੇ ਹਰ ਪਾਰਟੀ ਦੇ ਨੁਮਾਇੰਦੇ ਹਨ। ਇਸ ਲਈ ਇਹ ਠੀਕ ਸਮਝਿਆ ਗਿਆ ਕਿ ਉਹ ਸਾਰੇ ਦੇਸ਼ ਲਈ ਇਕ ਹੀ ਬਿੱਲ ਪਾਸ ਕਰੇ। ਪਰ ਫਿਰ ਵੀ ਅਸੀਂ ਯਕੀਨ ਦਿਵਾਉਣਾ ਚਾਹੁੰਦੇ ਹਾਂ ਕਿ ਜੇ ਪਾਰਲੀਮੈਂਟ ਨੇ ਇਸ ਸੈਸ਼ਨ ਵਿਚ ਇਸ ਬਿਲ ਨੂੰ ਇੰਟਰੋਡੀਊਸ ਨਾ ਕੀਤਾ ਤਾਂ ਅਸੀਂ ਅਪਰੈਲ ਵਿਚ ਇਸੇ ਸੈਸ਼ਨ ਨੂੰ ਵਧਾ ਕੇ ਜਾਂ ਸਪੈਸ਼ਲ ਸੈਸ਼ਨ ਬੁਲਾਕੇ ਇਹ ਬਿਲ ਪਾਸ ਕਰਵਾ ਲਵਾਂਗੇ । ਕਿਉਂਕਿ ਸਧਾਰਣ ਤੌਰ ਤੇ ਤਾਂ ਹੁਣ ਆਟਮ ਸੈਸ਼ਨ ਹੀ ਆਉਣਾ ਹੈ ਜਿਹੜਾ ਸਤੰਬਰ ਜਾਂ ਅਕਤੂਬਰ ਵਿਚ ਹੀ ਆਵੇਗਾ। ਪਰ ਸਰਕਾਰ ਇਸ ਤੋਂ ਪਹਿਲਾਂ ਹੀ ਇਹ ਬਿਲ ਪਾਸ ਕਰਵਾ ਲਵੇਗੀ। ਇਸ ਲਈ ......

**ਕਾਮਰੇਡ ਸੱਤਪਾਲ ਡਾਂਗ:** ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ ਇਹ ਸੈਸ਼ਨ ਖਤਮ ਹੋ ਜਾਣਾ ਹੈ ਅਤੇ ਅਗਲਾ ਸੈਸ਼ਨ ਆਟਮ ਦਾ ਹੋਣਾ ਹੈ ਤਾਂ ਇਹ ਫਿਰ ਬਿਲ ਤਾਂ ਗਿਆ ਨਾ ਖੂਹ ਵਿਚ। ਇਹ ਚੀਜ਼ ਇਨ੍ਹਾਂ ਤੋਂ ਕਲੀਅਰ ਕਰਵਾ ਲਓ। (ਵਿਘਨ)

**ਵਿਦਿਆ ਤੇ ਮਾਲ ਮੰਤਰੀ:** ਮੈਂ ਅਰਜ਼ ਕੀਤੀ ਹੈ ਕਿ ਜੇ ਪਾਰਲੀਮੈਂਟ ਨੇ ਇਹ ਬਿੱਲ ਇਸ਼ ਸੈਸ਼ਨ ਵਿਚ ਇੰਟਰੋਡੀਊਸ ਨਾ ਕੀਤਾ ਤਾਂ ਅਸੀਂ ਇਸ ਲਈ ਸਪੈਸ਼ਲ ਸੈਸ਼ਨ ਬੁਲਾ ਲਵਾਂਗੇ । ਜਿਸ ਤਰ੍ਹਾਂ ਲੈਂਡ ਸੀਲਿੰਗ ਲਈ ਸਪੈਸ਼ਲ ਸੈਸ਼ਨ ਦਸੰਬਰ ਵਿਚ ਬੁਲਾਇਆ ਸੀ। ਇਸ ਬਾਰੇ ਸਰਕਾਰ ਕੁਮਿਟਿਡ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਸ਼ਹਿਰ ਵਾਲਿਆਂ ਨਾਲ ਰਲ ਗਏ ਹਨ ਅਤੇ ਇਹ ਇਸ ਲਈ ਇਕ ਮਹੀਨਾ ਮੰਗ ਰਹੇ ਹਨ ਕਿ ਇਹ ਇਕ ਮਹੀਨੇ ਵਿਚ ਸ਼ਹਿਰੀ ਜਾਇਦਾਦ ਨੂੰ ਖੁਰਦ ਬੁਰਦ ਕਰਨ ਦਾ ਮੌਕਾ ਦੇ ਸਕਣ। (ਵਿਘਨ) (ਸ਼ੋਰ)

**ਵਿਦਿਆ ਤੇ ਮਾਲ ਮੰਤਰੀ:** ਪੰਜ ਸਾਲ ਤੁਹਾਡੀ ਸਰਕਾਰ ਰਹੀ, 3—4 ਵਾਰੀ ਬਣੀ ਤੇ ਟੁੱਟੀ, ਜੇ ਇਤਨੇ ਕਾਹਲੇ ਸੀ ਤਾਂ ਉਸ ਵੇਲੇ ਇਹ ਬਿਲ ਪਾਸ ਕਰਵਾ ਲੈਂਦੇ। ਹੁਣ ਵੀ ਜੇ ਇਹ ਬਿਲ ਇਹ ਸਰਕਾਰ ਲਿਆਈ ਹੈ ਤਾਂ ਤੁਹਾਡੇ ਕਹਿਣ ਤੇ ਨਹੀਂ ਸਗੋਂ ਆਪਣੀ ਪਾਰਟੀ ਦੇ ਫੈਸਲੇ ਕਰਕੇ। (ਵਿਘਨ) (ਸ਼ੋਰ) ਇਸ ਲਈ ਸਪੀਕਰ ਸਾਹਿਬ, ਸਿਲੈਕਟ ਕਮੇਟੀ ਦੇ ਸਾਰੇ ਮੈਂਬਰਾਂ ਨੇ ਯੂਨੈਨੀਮਸਲੀ ਇਹ ਮੋਹਲਤ ਮੰਗੀ ਹੈ ਤਾਂਕਿ ਹਰ ਇਕ ਪਹਿਲੂ ਤੋਂ, ਕਾਨੂੰਨੀ ਪਹਿਲੂ ਤੋਂ ਵਿਚਾਰ ਕੇ ਇਹ ਬਿਲ ਇਥੇ ਲਿਆਂਦਾ ਜਾਵੇ।

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਥੇ ਕਿਹਾ ਕਿ ਸਾਰੇ ਮੈਂਬਰਾਂ ਨੇ ਯੂਨੈਨੀਮਸਲੀ ਮੋਹਲਤ ਮੰਗੀ ਹੈ। ਮੈਂ ਪ੍ਰੋਸੀਡਿੰਗ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਮਨਿਸਟਰ ਸਾਹਿਬ ਨੇ ਕਿਹਾ ਹੈ ਉਹ ਫੈਕਚੂਅਲ ਪੁਜੀਸ਼ਨ ਨਹੀਂ ਹੈ। ਯੂਨੈਨੀਮਸਲੀ ਮੋਹਲਤ ਨਹੀਂ ਮੰਗੀ ਗਈ। ਇਸ ਦਾ ਸਬੂਤ ਤਾਂ ਇਹ ਹੈ ਕਿ ਚੌਧਰੀ ਦਰਸ਼ਨ ਸਿੰਘ

ਜੀ ਨੇ ਆਪ ਹੀ ਹਾਊਸ ਵਿਚ ਇਕ ਅਮੈਂਡਮੈਂਟ ਲੈ ਆਂਦੀ ਹੈ ਕਿ ਇਕ ਮਹੀਨੇ ਦੀ ਥਾਂ ਤੇ 15 ਦਿਨ ਕਰ ਦਿਤੇ ਜਾਣ। ਦੂਸਰੀ ਗਲ ਮੈਂ ਬਾਦਲ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਪਾਰਟੀ ਦਾ ਨੁਮਾਇੰਦਾ ਜੋ ਸੀ ਉਸ ਦਾ ਉਹ ਸਟੈਂਡ ਕਮੇਟੀ ਵਿਚ ਨਹੀਂ ਜਿਹੜਾ ਕਿ ਇਥੇ ਇਨ੍ਹਾਂ ਦਾ ਹੈ। ਉਥੇ ਗੁਲਸ਼ਨ ਜੀ ਨੇ ਇਸ ਤਰ੍ਹਾਂ ਦਾ ਸਟੈਂਡ ਨਹੀਂ ਸੀ ਲਿਆ।

ਸਾਡੀ ਪੁਜ਼ੀਸ਼ਨ ਉਥੇ ਬੜੀ ਸਿਧੀ ਸੀ। ਮੈਂ ਕਹਿਣਾ ਚਾਹੁੰਦਾ ਹੀ ਕਿ (ਵਿਘਨ) ਅਸੀਂ ਇਸ ਗਲ ਦੇ ਹੱਕ ਵਿਚ ਨਹੀਂ ਕਿ ਇਸ ਮਾਮਲੇ ਬਾਰੇ ਇਕ ਮਹੀਨੇ ਦੀ ਇਜਾਜ਼ਤ ਦਿਤੀ ਜਾਵੇ। ਅਸੀਂ ਇਹ ਸਮਝਦੇ ਹਾਂ ਕਿ ਜਿਹੜਾ ਕਾਨੂੰਨੀ ਨੁਕਤਾ ਉਠਾਇਆ ਗਿਆ ਹੈ ਉਸ ਨੂੰ ਇਕ ਹਫਤੇ ਦੇ ਵਿਚ ਵਿਚ ਮੁਕਾਇਆ ਜਾ ਸਕਦਾ ਹੈ। ਇਸ ਵਿਚ ਕੋਈ ਡਿਫੀਕਲਟੀ ਨਹੀਂ। ਮੇਰੀ ਬੇਨਤੀ ਹੈ ਕਿ ਜੋ ਚੌਧਰੀ ਦਰਸ਼ਨ ਸਿੰਘ ਨੇ ਪਰੋਪੋਜ਼ਲ ਦਿਤੀ ਹੈ ਉਸ ਤੇ ਮੁਨਾਸਿਬ ਵਿਚਾਰ ਕਰ ਲੈਣ (ਵਿਘਨ) ਇਸਦੀ ਮਿਆਦ 15 ਦਿਨ ਤਹਿ ਕਰ ਲਈ ਜਾਵੇ।

**ਸ੍ਰੀ ਸਪੀਕਰ**: ਰਾਜ ਕੁਮਾਰ ਜੀ, ਜਿੰਨ੍ਹਾ ਚਿਰ ਤੁਸੀਂ ਰਿਪੋਰਟ ਨਾਲ ਮਿਨਟਸ ਆਫ ਡਾਇਸੈਂਟ ਨਾ ਦਿਉ, ਉਨਾਂ ਚਿਰ ਕਮੇਟੀ ਦਾ ਕੋਈ ਆਨਰੇਬਲ ਮੈਂਬਰ ਇਹ ਮੂਵ ਨਹੀਂ ਕਰ ਸਕਦਾ। (ਵਿਘਨ) (Raj Kumar ji, no hon. Member of the Committee can move such a motion unless he attaches his minutes of dissent with the report.)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਇਸ ਕਮੇਟੀ ਦੇ ਮੈਂਬਰ ਕਾਮਰੇਡ ਰਾਜ ਕੁਮਾਰ ਨੇ ਇਹ ਆਖਿਆ ਕਿ ਜਿਹੜਾ ਮਨਿਸਟਰ ਸਾਹਿਬ ਦਾ ਇਹ ਕਹਿਣਾ ਕਿ ਇਹ ਸਰਵਸੰਮਤੀ ਦੀ ਰਿਪੋਰਟ ਹੈ, ਇਸਦੇ ਵਿਚ ਇਨ੍ਹਾਂ ਦਾ ਮਤ-ਭੇਦ ਸੀ। ਉਨ੍ਹਾਂ ਨੇ ਗਲ ਵੀ ਆਪਣੀ ਕੀਤੀ ਹੈ। ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਤੁਸੀਂ ਕਮੇਟੀ ਦੀ ਰਿਪੋਰਟ ਮੰਗਵਾ ਕੇ ਵੇਖ ਲਵੋ ਕਿ ਆਇਆ ਮੈਂਬਰਾਂ ਨੇ ਸਰਵਸੰਮਤੀ ਨਾਲ ਫੈਸਲਾ ਕੀਤਾ ਹੈ ਜਾਂ ਉਨ੍ਹਾਂ ਦੀ ਵਖ ਵਖ ਰਾਏ ਹੈ।

**ਕਾਮਰੇਡ ਰਾਜ ਕੁਮਾਰ**: ਇਹ ਰਿਪੋਰਟ ਮੈਂਬਰਜ਼ ਵਿਚ ਸਰਕੁਲੇਟ .... (ਵਿਘਨ) ....

**ਸਰਦਾਰ ਰਣਧੀਰ ਸਿੰਘ ਚੀਮਾ**: ਮੈਂ ਇਹ ਕਹਿਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਸੈਂਟਰਲ ਸਰਕਾਰ ਨੂੰ ਅਗੇ ਹੀ ਬਹੁਤ ਅਧਿਕਾਰ ਦਿਤੇ ਹੋਏ ਹਨ ਅਤੇ ਮੁੜ ਫੇਰ ਅਧਿਕਾਰ ਦਿਤੇ ਜਾਣ (ਵਿਘਨ) ਇਕ ਦੋ ਸਟੇਟਾਂ ਨੇ ਅਗੇ ਹੀ ਇਹੋ ਜਿਹੇ ਰੈਜ਼ੋਲੀਊਸ਼ਨ ਪਾਸ ਕੀਤੇ ਹਨ (ਵਿਘਨ) ਇਸ ਬਾਰੇ ਇਨ੍ਹਾਂ ਨੂੰ ਹੁਣ ਭੱਜਣਾ ਨਹੀਂ ਚਾਹੀਦਾ ਹੈ। (ਵਿਘਨ)

**Mr Speaker**: Question is—

That the time fixed for presenting the Report of the Select Committee be extended by one month, i.e., upto 15th April, 1973.

*After ascertaining the votes of the House by voices, Mr. Speaker said 'I think Ayes have it.' This opinion was challenged. The bells were sounded. The question was put again and Mr. Speaker said 'I think Ayes have it.' Again it was challenged. The members were asked to rise in their places. Fifty-six Member rose in support of the Motion and twenty-seven against the motion. The motion was declared carried.*

*The motion was carried.*

## WALK OUT

**ਸਰਦਾਰ ਪ੍ਰਕਾਸ ਸਿੰਘ ਬਾਦਲ**: ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਉਮਰਾਉ ਸਿੰਘ ਨੇ ਜੋ ਸਪੀਚ ਦਿਤੀ ਹੈ ਉਸ ਤੋਂ ਸਾਨੂੰ ਕਲੀਅਰ ਹੋ ਗਿਆ ਹੈ ਕਿ ਇਸ ਸਰਕਾਰ ਨੇ ਇਹ ਬਿਲ ਇਸ ਅਸੈਂਬਲੀ ਵਿਚ ਨਾ ਲਿਆਉਣਾ ਹੈ, ਨਾ ਪਾਸ ਕਰਨਾ ਹੈ ਅਤੇ ਨਾ ਹੀ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾਉਣੀ ਹੈ। ਇਸ ਲਈ ਸਾਡੀ ਪਾਰਟੀ ਬਤੌਰ ਪਰੋਟੈਸਟ ਵਾਕ ਆਉਟ ਕਰਦੀ ਹੈ। (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਇਹ ਸਰਕਾਰ ਵਾਇਦੇ ਤੋਂ ਮੁਕੱਰ ਰਹੀ ਹੈ। (ਵਿਘਨ) (ਸ਼ੋਰ) (ਵਿਘਨ)

(ਇਸ ਸਮੇਂ ਅਕਾਲੀ ਪਾਰਟੀ ਅਤੇ ਸੀ.ਪੀ.ਆਈ. ਦੇ ਸਾਰੇ ਸਦਨ ਵਿਚ ਹਾਜ਼ਰ ਮੈਂਬਰ ਵਾਕ ਆਉਟ ਕਰ ਗਏ ਅਤੇ ਜਾਂਦੇ ਜਾਂਦੇ ਕੁਝ ਬੋਲਦੇ ਰਹੇ ਜੋ ਰਿਕਾਰਡ ਨਹੀਂ ਕੀਤਾ ਗਿਆ * * * *)

**ਸ੍ਰੀ ਸਪੀਕਰ**: ਜੋ ਵੀ ਮੈਂਬਰਜ਼ ਆਪਣੀਆਂ ਸੀਟਾਂ ਤੋਂ ਬਾਹਰ ਕਹਿੰਦੇ ਹਨ ਉਹ ਕਾਰਵਾਈ ਰੀਕਾਰਡ ਨਾ ਕੀਤੀ ਜਾਵੇ। (Anything said by the hon. Members after leaving their seats should not be recorded).

**ਮੁੱਖ ਮੰਤਰੀ**: (ਗਿਆਨੀ ਜ਼ੈਲ ਸਿੰਘ) : ਸਨਮਾਨਯੋਗ ਸਪੀਕਰ ਸਾਹਿਬ, ਵੋਟਾਂ ਨਾਲ ਫੈਸਲਾ ਹੋ ਗਿਆ ਸੀ। ਬੋਲਣ ਦੀ ਜਰੂਰਤ ਮੈਂ ਨਾ ਸਮਝਦਾ ਪਰ ਆਨਰੇਬਲ ਲੀਡਰ ਆਫ ਦੀ ਆਪੋਜੀਸ਼ਨ ਨੇ ਫੇਰ ਕੁਝ ਸ਼ਬਦ ਕਹੇ ਹਨ ਔਰ ਮੈਂ ਉਨ੍ਹਾਂ ਦੀ ਇਸ ਭਾਵਨਾ ਨੂੰ ਬਿਲਕੁਲ ਬੇ-ਬੁਨਿਆਦ ਔਰ ਗਲਤ ਸਮਝਦਾ ਹਾਂ। ਸਰਕਾਰ ਦੀ ਕੋਈ ਮਨਸ਼ਾ ਨਹੀਂ ਕਿ ਅਰਬਨ ਪਰਾਪਰਟੀ ਦੀ ਸੀਲਿੰਗ ਉਤੇ ਅਸੀਂ ਕਿਸੇ ਕਿਸਮ ਦੀ ਢਿੱਲ ਵਿਖਾਈਏ ਜਾਂ ਸਾਡਾ ਇਰਾਦਾ ਬਦਲਿਆ ਹੋਵੇ। ਮੈਂ ਚਾਹੁੰਦਾ ਸਾਂ, ਸਪੀਕਰ ਸਾਹਿਬ, ਕਿ ਲੀਡਰ ਆਫ ਦੀ ਆਪੋਜੀਸ਼ਨ ਅਤੇ ਉਨਾਂ ਦੇ ਮੈਂਬਰਾਂ ਨੂੰ ਇਸ ਗੱਲ ਦਾ ਅਹਿਸਾਸ ਕਰਾਉਂਦਾ ਕਿ ਜਿਹੜੀਆਂ ਤਬਦੀਲੀਆਂ ਡੈਮੋਕਰੈਟਿਕ ਸੈਟ ਅਪ ਵਿਚ ਆਉਂਦੀਆਂ ਹਨ ਉਨ੍ਹਾਂ ਤੇ ਕਾਫੀ ਦੇਰ ਲੱਗ ਜਾਂਦੀ ਹੈ। ਅਤੇ ਅਸੀਂ ਡੈਮੋਕਰੈਸੀ ਨੂੰ ਹੀ ਬਹਾਲ ਰੱਖਣਾ ਚਾਹੁੰਦੇ ਹਾਂ। ਅਸੀਂ ਲੋਕ ਰਾਏ ਦਾ ਸਤਿਕਾਰ ਕਰਦੇ ਹਾਂ। ਅਸੀਂ ਹਰ ਚੀਜ਼ ਨੂੰ ਦੇਖ ਕੇ ਅੱਗੇ ਚਲਦੇ ਹਾਂ। ਪਰ ਇਸ ਹਿਸਟਰੀ ਨੂੰ ਉਹ ਭੁੱਲ ਗਏ ਹਨ ਕਿ ਲੈਂਡ ਰਿਫਾਰਮ ਸੰਨ 1954 ਤੋਂ ਚਲੀ। ਇਹ ਇਕ ਦੋ ਵਾਰ ਹੋਈ ਵੀ ਪਰ ਉਸ ਦੇ ਵਿਚ ਕੁਝ ਕਮੀਆਂ ਰਹਿ ਗਈਆਂ ਅਤੇ ਫਿਰ ਹੋਈ। ਉਸ ਦੇ ਬਾਅਦ ਫਿਰ ਇਕ ਕਮੇਟੀ ਬਣੀ। ਉਸ ਕਮੇਟੀ ਦੇ ਮੈਂਬਰ ਉਸ ਵਕਤ ਦੀ ਸਰਕਾਰ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਸਨ। ਇਨ੍ਹਾਂ ਨੇ ਵੀ ਮਨਜ਼ੂਰ ਕੀਤਾ। ਉਸ ਕਮੇਟੀ ਦੀਆਂ ਪਰੋਸੀਡਿੰਗਜ਼ ਕਢਵਾ ਕੇ ਦੇਖੀਆਂ ਜਾ ਸਕਦੀਆਂ ਹਨ। ਅਕਾਲੀ ਪਾਰਟੀ ਦੇ ਸੀ. ਐਮ. ਨੇ ਉਦੋਂ ਇਹ ਨਹੀਂ ਕਿਹਾ ਕਿ ਲੈਂਡ ਰਿਫਾਰਮ ਕਰੋ ਮੈਂ ਤੁਹਾਡੇ ਨਾਲ ਹਾਂ ਅਤੇ ਨਾਂ ਹੀ ਅਰਬਨ ਪ੍ਰਾਪਰਟੀ ਦੀ ਸੀਲਿੰਗ ਕੀਤੀ। ਇਹ ਕਾਂਗਰਸ ਪਾਰਟੀ ਨੇ ਸਭ ਤੋਂ ਪਹਿਲਾਂ ਫੈਸਲਾ ਕੀਤਾ ਕਿ ਅਰਬਨ ਪ੍ਰਾਪਰਟੀ ਦੀ ਸੀਲਿੰਗ ਵੀ ਅਸੀਂ ਨਾਲ ਹੀ ਲਿਆਉਣੀ ਹੈ। ਇਹ ਪਹਿਲਾ ਮੈਨੀਫੈਸਟੋ ਪੰਜਾਬ ਦੀ ਕਾਂਗਰਸ ਦਾ ਹੈ। ਪੰਜਾਬ ਕਾਂਗਰਸ ਦੇ ਮੈਨੀਫੈਸਟੋ ਦੇ ਵਿਚ 1972 ਦੀਆਂ ਮਾਰਚ ਦੀਆਂ ਚੋਣਾਂ ਤੋਂ ਪਹਿਲਾਂ ਇਹ ਫੈਸਲਾ ਕੀਤਾ। ਔਰ ਉਸ ਦੇ ਬਾਅਦ ਜਿਸ ਰਫਤਾਰ ਦੇ ਨਾਲ ਲੈਂਡ ਰਿਫਾਰਮ ਹੋਈ ਉਸ ਰਫਤਾਰ ਵਿਚ ਕੁਝ ਵਕਤ ਉਸ ਤੇ ਲੱਗਣਾ ਸੀ। ਪਰ ਇਨ੍ਹਾਂ ਨੇ ਇਹ ਅਹਿਸਾਸ ਨਹੀਂ ਕੀਤਾ ਕਿ ਲੈਂਡ ਰਿਫਾਰਮ ਬਿਲ ਪਾਸ ਹੋ ਗਿਆ ਹੈ ਪਰ ਲਾਗੂ ਨਹੀਂ ਹੋਇਆ। ਪ੍ਰੈਜ਼ੀਡੈਂਟ ਕੋਲੋਂ

*Not recorded as ordered by the Chair

ਉਹ ਹਾਲਾਂ ਆਇਆ ਨਹੀਂ । ਅਤੇ ਜਿੰਨਾਂ ਚਿਰ ਉਹ ਲਾਗੂ ਨਹੀਂ ਹੁੰਦਾ, ਇਹ ਕਹਿਣਾ ਕਿ ਅਸੀਂ ਲੈਂਡ ਰਿਫਾਰਮ ਨੂੰ ਜਲਦੀ ਕਰਨਾ ਚਾਹੁੰਦੇ ਸੀ ਅਤੇ ਅਰਬਨ ਪ੍ਰਾਪਰਟੀ ਦੀ ਸੀਲਿੰਗ ਵਿਚ ਡਿਲੇ ਕਰਨਾ ਚਾਹੁੰਦੇ ਸੀ, ਇਹ ਬਿਲਕੁਲ ਗਲਤ ਅਤੇ ਬੇਬੁਨਿਆਦ ਗੱਲ ਹੈ । ਉਨਾਂ ਨੂੰ ਇਹ ਭੁਲੇਖਾ ਹੈ । ਮੈਂ ਇਹ ਗੱਲ ਸਪੱਸ਼ਟ ਕਰਦਾ ਹਾਂ ਕਿ ਅਸੀਂ ਅਰਬਨ ਪ੍ਰਾਪਰਟੀ ਅਤੇ ਦਿਹਾਤੀ ਪ੍ਰਾਪਰਟੀ ਦੋਨਾਂ ਵਿਚ ਕੋਈ ਫਰਕ ਨਹੀਂ ਸਮਝਦੇ । ਸਾਰੀ ਪ੍ਰਾਪਰਟੀ ਤੇ ਸੀਲਿੰਗ ਲਾਵਾਂਗੇ । (ਤਾੜੀਆਂ) ਇਸ ਸੀਲਿੰਗ ਵਿਚ ਜਿਹੜੀਆਂ ਕੰਸਟੀਚਿਊਸ਼ਨਲ ਅੜਚਣਾਂ ਹਨ ਉਨ੍ਹਾਂ ਨੂੰ ਜ਼ਰੂਰ ਪੂਰਾ ਕਰਨਾ ਚਾਹੁੰਦੇ ਹਾਂ । ਦੂਸਰੀ ਗੱਲ ਇਹ ਹੈ ਕਿ ਕਮੇਟੀ ਨੇ ਜੋ ਫੈਸਲਾ ਕੀਤਾ, ਇਹ ਯੂਨਾਨੀਮਸਲੀ ਕੀਤਾ । ਮੈਂ ਪਹਿਲੀ ਵਾਰ ਇਹ ਦੇਖਿਆ ਹੈ ਕਿ ਡੈਮੋਕਰੇਸੀ ਵਿਚ ਜਿਹੜੀਆਂ ਪਾਰਟੀਆਂ ਦੇ ਨੁਮਾਇੰਦੇ ਉਸ ਕਮੇਟੀ ਦੇ ਵਿਚ ਭੇਜੇ ਹੋਏ ਹਨ ਉਥੇ ਜਾ ਕੇ ਤਾਂ ਉਹ ਮੰਨਣ ਪਰ ਇਥੇ ਆ ਕੇ ਕੁਝ ਹੋਰ ਹੀ ਕਹਿਣ । ਇਹ ਚੀਜ਼ ਅੱਛੀ ਨਹੀਂ ਲੱਗਦੀ । ਇਸ ਤਰ੍ਹਾਂ ਡੈਮੋਕਰੈਸੀ ਦੇ ਚਿਹਰੇ ਤੇ ਦਾਗ ਲੱਗਦਾ ਹੈ । ਇਨ੍ਹਾਂ ਨੂੰ ਇਹ ਅਹਿਸਾਸ ਕਰਨਾ ਚਾਹੀਦਾ ਹੈ ਕਿ ਇਸੇ ਹਾਊਸ ਵਿਚ ਯੂਨੈਨੀਮਸਲੀ ਰੈਜ਼ੋਲਿਊਸ਼ਨ ਪਾਸ ਹੋਇਆ ਸੀ ਅਤੇ ਇਹ ਪਾਸ ਕੀਤਾ ਕਿ ਜਿਹੜਾ ਅਰਬਨ ਪ੍ਰਾਪਰਟੀ ਦਾ ਬਿਲ ਹੈ ਇਸ ਨੂੰ ਸੈਂਟਰ ਦੀ ਸਰਕਾਰ ਪਾਰਲੀਮੈਂਟ ਵਿਚ ਲਿਆ ਕੇ ਬਿਲ ਪਾਸ ਕਰੇ । ਕਿਉਂਕਿ ਇਹ ਸਟੇਟ ਸਬਜੈਕਟ ਸੀ ਅਤੇ ਇਸ ਦੇ ਵਿਚ ਸੂਬਿਆਂ ਵਲੋਂ ਰੈਜ਼ੋਲਿਊਸ਼ਨ ਆਉਣੇ ਜ਼ਰੂਰੀ ਸਨ। ਜਿੰਨੇ ਰੈਜ਼ੋਲਿਊਸ਼ਨ ਚਾਹੀਦੇ ਸਨ, ਉਹ ਉਸ ਤੋਂ ਵੀ ਵੱਧ ਸਨ । ਸੂਬਿਆਂ ਦੀਆਂ ਅਸੈਂਬਲੀਆਂ ਨੇ ਰੈਜ਼ੋਲਿਊਸ਼ਨ ਕਰਕੇ ਪਾਰਲੀਮੈਂਟ ਨੂੰ ਅਖਤਿਆਰ ਦਿਤੇ ਹੋਏ ਹਨ । ਇਸ ਦੇ ਵਿਚ ਵੀ ਉਨ੍ਹਾਂ ਨੇ ਕਾਨੂੰਨ ਦੇ ਪੰਡਤ, ਕਾਨੂੰਨ ਦੇ ਜਿਹੜੇ ਮਾਹਿਰ ਹਨ, ਉਨ੍ਹਾਂ ਦੀ ਰਾਏ ਲਈ ਹੈ ਪਰ ਉਨ੍ਹਾਂ ਦੀ ਰਾਏ ਇਕ ਨਹੀ ਹੋਈ । ਇਹ ਵੀ ਰਾਏ ਲੈਣੀ ਸੀ ਕਿ ਉਸ ਰੈਜ਼ੋਲਿਊਸ਼ਨਜ਼ ਦੇ ਬਾਅਦ ਪਾਰਲੀਮੈਂਟ ਨੂੰ ਅਖਤਿਆਰ ਦੇਣ ਤੋਂ ਬਾਅਦ ਫਿਰ ਸੂਬਿਆਂ ਦੀਆਂ ਅਸੈਂਬਲੀਆਂ ਇਸ ਦੇ ਉਤੇ ਬਿੱਲ ਬਣਾਉਣਗੀਆਂ ਤਾਂ ਕੀ ਮੁਨਾਸਿਬ ਹੋਵੇਗਾ ਜਾਂ ਨਹੀਂ ਅਤੇ ਕੀ ਇਸ ਵਿਚ ਕੋਈ ਅੜੱਚਣ ਹੋਵੇਗੀ ਜਾਂ ਨਹੀਂ ਹੋਵੇਗੀ । ਤੀਸਰੀ ਗੱਲ ਇਹ ਹੈ ਜੋ ਕਿ ਸੱਭ ਤੋਂ ਵੱਡੀ ਹੈ ਕਿ ਜਿੰਨੇ ਵੀ ਲੈਂਡ ਰਿਫਾਰਮਜ਼ ਹੋਣ ਜਾਂ ਹੋਰ ਹੋਏ ਹੋਣ ਤਾਂ ਹਿੰਦੋਸਤਾਨ ਦੇ ਵਿਧਾਨ ਵਿਜ ਰਹਿੰਦੇ ਹੋਏ ਇਹ ਚੀਜ਼ ਜ਼ਰੂਰੀ ਦੇਖਣੀ ਪੈਂਦੀ ਹੈ ਕਿ ਉਹ ਚੀਜ਼ ਹਿੰਦੁਸਤਾਨ ਦੇ ਲੋਕਾਂ ਨੂੰ ਕਾਬਿਲੇ ਕਬੂਲ ਹੋਵੇ ਅਤੇ ਸਾਡੀ ਪਾਰਟੀ, ਜਿਸ ਪਾਰਟੀ ਦੀ ਇਹ ਸਰਕਾਰ ਹੈ ਇਹ ਆਲ ਇੰਡੀਆ ਪਾਰਟੀ ਹੈ । ਆਲ ਇੰਡੀਆ ਪਾਰਟੀ ਦੇ ਤੌਰ ਤੇ ਅਸੀਂ ਇਹੀ ਸਮਝਦੇ ਸੀ ਕਿ ਪਾਰਟੀ ਦੀ ਕਲੀਅਰੈਂਸ ਦੇ ਬਾਅਦ ਫਿਰ ਸਿਮੀਲਰ ਬਿਲ ਬਣ ਜਾਣ ਜਿਹੜੇ ਕਿ ਇਸ ਜਗ੍ਹਾ ਉਤੇ ਲਾਗੂ ਕੀਤੇ ਜਾਣ। ਇਸ ਲਈ ਮੈਂ ਇਹ ਭੁਲੇਖਾ ਦੂਰ ਕਰ ਦੇਣਾ ਚਾਹੁੰਦਾ ਹਾਂ ਤਾਂਕਿ ਉਹ ਪੰਜਾਬ ਵਿਚ ਇਸ ਗਲਤ ਪ੍ਰਾਪੇਗੰਡੇ ਨਾਲ ਲੋਕਾਂ ਨੂੰ ਸ਼ਿਕਾਰ ਨਾ ਕਰ ਸਕਣ । ਸਾਡੀ ਨੀਤੀ ਸਾਫ ਹੈ । ਅਰਬਨ ਪ੍ਰਾਪਰਟੀ ਦੀ ਸੀਲਿੰਗ ਦਾ ਬਿਲ ਹਰ ਹਾਲਤ ਵਿਚ ਆਵੇਗਾ।(ਤਾੜੀਆਂ) ਅਗਰ ਪਾਰਲੀਮੈਂਟ ਵਿਚ ਨਾ ਲਿਆਂਦਾ ਗਿਆ ਤਾਂ ਇਸ ਅਸੈਂਬਲੀ ਵਿਚ ਲਿਆਵਾਂਗੇ ਅਤੇ ਪੰਜਾਬ ਦੀ ਇਹ ਅਸੈਂਬਲੀ ਇਸ ਬਿਲ ਨੂੰ ਪਾਸ ਕਰੇਗੀ । (ਤਾੜੀਆਂ)

---

## RESUMPTION OF THE GENERAL DISCUSSION ON THE BUDGET FOR THE YEAR 1973-74

**Mr. Speaker :** Now the House will resume discussion on the Budget for the year 1973-74. Shri Khushal Bahl who was on his legs when the House adjourned on the 12th March 1973, may please resume discussion and wind up in two or three minutes.

## PERSONAL EXPLANATION BY SHRI PIARA RAM DHANOWALI

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਸਵਾਲ ਨੰ : 1291 ਦੇ ਸਬੰਧ ਵਿਚ ਮੇਰੇ ਅਕਾਲੀ ਜਥੇਦਾਰ ਗੁਰਦੇਵ ਸਿੰਘ ਸਿੱਧੂ ਨੇ ਮੇਰੇ ਤੇ ਕੁਝ ਵੇਗ ਐਲੀਗੇਸ਼ਨ ਲਗਾਏ ਹਨ, ਕਿਉਂਕਿ ਪਿਛਲੇ ਦਿਨਾਂ ਵਿਚ ਫਗਵਾੜੇ ਵਿਚ ਇਕ ਜਾਲ੍ਹੀ ਨੋਟ ਛਾਪਣ ਵਾਲੀ ਮਸ਼ੀਨ ਉਥੋਂ ਫੜੀ ਗਈ ਸੀ । ਉਸ ਵਿਚ ਗੌਰਮਿੰਟ ਆਫ ਇੰਡੀਆ ਨੇ ਅਪਣੀ ਇਨਕੁਆਇਰੀ ਦੇ ਦੌਰਾਨ ਉਥੋਂ ਦੇ 9-10 ਬੰਦੇ ਫੜੇ ਹਨ । ਪਰ ਮੇਰੇ ਤੇ ਇਨ੍ਹਾਂ ਨੇ ਦੋਸ਼ ਲਾਇਆ ਹੈ ਕਿ ਮੇਰਾ ਕੋਈ ਸਬੰਧ ਉਨ੍ਹਾਂ ਨਾਲ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਉਨ੍ਹਾਂ ਨਾਲ ਕੋਈ ਸਬੰਧ ਨਹੀਂ । ਮੇਰਾ ਕੋਈ ਰਿਸ਼ਤੇਦਾਰ ਨਹੀਂ । ਇਸ ਲਈ ਜਿਹੜੇ ਉਨ੍ਹਾਂ ਨੇ ਐਲੀਗੇਸ਼ਨ ਲਗਾਏ ਹਨ ਉਹ ਬਿਲਕੁਲ ਵੇਗ ਅਤੇ ਗਲਤ ਹਨ । ਪਰ ਇਕ ਗੱਲ ਮੈਂ ਜ਼ਰੂਰ ਕਹਿ ਸਕਦਾ ਹਾਂ ਕਿ ਇਥੇ ਇਸ ਹਾਊਸ ਵਿਚ ਸੀ.ਐਮ. ਸਾਹਿਬ ਨੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਕਤਲਾਂ ਦੇ ਕੇਸ ਪਿਛਲੇ ਪੰਜ ਸਾਲਾਂ ਦੇ ਅਰਸੇ ਨਾਲੋਂ ਘੱਟ ਹਨ, ਪਰ ਸਮਗਲਿੰਗ ਦੇ ਕੇਸ ਕੁਝ ਵਧੇ ਹਨ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਆਪਣੀ ਸਫਾਈ ਦੇ ਸਕਦੇ ਹੋ । ਉਸ ਤੋਂ ਵੱਧ ਨਹੀਂ ਕਹਿ ਸਕਦੇ । (You can give your personal explanation only and cannot say anything beyond that)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰਦੇਵ ਸਿੰਘ ਸਿੱਧੂ ਦੇ ਇਹ ਐਲੀਗੇਸ਼ਨਜ਼ ਬਿਲਕੁਲ ਗਲਤ ਹਨ *× × × × × (ਵਿਘਨ) ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਉਨ੍ਹਾਂ ਨਾਲ ਕੋਈ ਸਬੰਧ ਨਹੀਂ ।* × × × (ਵਿਘਨ)

**ਸ੍ਰੀ ਸਪੀਕਰ** : ਇਹ ਗਲਤ ਗਲ ਹੈ । ਜੋ ਕੁਝ ਇਨ੍ਹਾਂ ਨੇ ਉਨ੍ਹਾਂ ਦੇ ਖਿਲਾਫ ਕਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (This is not proper. Whatever the hon. Member has said about Sardar Gurdev Singh Sidhu, should not form part of the proceedings.)

---

## GENERAL DISCUSSION ON THE BUDGET FOR THE YEAR 1973-74 (*Resumption*)

ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ) : ਸਪੀਕਰ ਸਾਹਿਬ, ਮੈਂ 10 ਮਿੰਟ ਜ਼ਰੂਰ ਲਵਾਂਗਾ ਕਿਉਂਕਿ ਮੈਂ ਕੁਝ ਜ਼ਰੂਰੀ ਗੱਲਾਂ ਕਹਿਣੀਆਂ ਹਨ । ਸਪੀਕਰ ਸਾਹਿਬ, ਇੰਡਸਟਰੀ ਦੇ ਮੁਤੱਲਕ ਕਿਹਾ ਜਾ ਰਿਹਾ ਹੈ ਕਿ ਸਾਡੀ ਸਟੇਟ ਨੇ ਕਾਫੀ ਤਰੱਕੀ ਕੀਤੀ ਹੈ । ਜਿਨ੍ਹਾਂ ਮੁਲਕਾਂ ਦਾ ਇੰਡਸਟਰੀਅਲ ਬੇਸ ਰਿਹਾ ਹੈ, ਉਨ੍ਹਾਂ ਮੁਲਕਾਂ ਨੇ ਕਾਫੀ ਤਰੱਕੀ ਕੀਤੀ ਹੈ । ਸਪੀਕਰ ਸਾਹਿਬ, ਮੈਂ ਸੁਜੈਸਟ ਕਰਾਂਗਾ ਕਿ ਗੌਰਮਿੰਟ ਇਕ ਕਰੈਸ਼ ਪ੍ਰੋਗਰਾਮ ਬਣਾਵੇ ਜਿਸ ਤਰ੍ਹਾਂ ਕਿ ਸੜਕਾਂ ਦੇ ਮੁਤੱਲਕ ਹੈ। ਇੰਡਸਟਰੀ ਦੇ ਮੁਤੱਲਕ ਵੀ ਇਹੋ ਜਿਹਾ ਕਰੈਸ਼ ਪਰੋਗਰਾਮ ਬਣਾਉਣਾ ਚਾਹੀਦਾ ਹੈ । ਕੋਈ ਕੰਪਰੀ-ਹੈਂਸਿਵ ਸਕੀਮ ਬਣਾਉਣੀ ਚਾਹੀਦੀ ਹੈ ਤਾਂ ਕਿ 5 ਸਾਲ ਦੇ ਅਰਸੇ ਵਿਚ ਇਤਨੀ ਕੋਸ਼ਿਸ਼ ਕਰਨ ਕਿ 50 ਫੀ ਸਦੀ ਇੰਡਸਟਰੀ ਜ਼ਰੂਰ ਤਰੱਕੀ ਕਰੇ । ਇਸ ਦੇ ਉਤੇ ਅਮਲ ਦਰਾਮਦ ਹੋਣਾ ਚਾਹੀਦਾ ਹੈ । ਸਾਡੇ ਪੰਜਾਬ ਦੇ ਵਿਚ ਖਾਸ ਕਰਕੇ ਉਸ ਇੰਡਸਟਰੀ ਦਾ ਜਿਸ ਦਾ ਕਿ ਖੇਤੀਬਾੜੀ ਨਾਲ ਸਿੱਧਾ ਤੁਅੱਲਕ ਹੈ, ਦਾ ਬੜਾ ਸਕੋਪ ਹੈ । ਮੈਂ ਇਹ ਵੀ ਰਾਏ ਦਿਆਂਗਾ ਕਿ ਇੰਡਸਟਰੀ ਡਿਪਾਰਟਮੈਂਟ

---

*Expunged as ordered by the Chair.

ਅਤੇ ਪਲਾਨਿੰਗ ਬੋਰਡ ਦੇ ਵਿਚ ਇਕ ਸੈਲ ਬਣਾਉਣਾ ਚਾਹੀਦਾ ਹੈ ਜਿਹੜਾ ਨਵੀਆਂ ਲਾਈਨਾਂ ਦੀ ਕਾਢ ਕਢੇ । ਜਿਹੜੀ ਇੰਡਸਟਰੀ ਪੁਰਾਣੀਆਂ ਲਾਈਨਾਂ ਤੇ ਚੱਲ ਰਹੀ ਹੈ ਉਸ ਨੂੰ ਨਵੀਆਂ ਲਾਈਨਾਂ ਤੇ ਚਲਾਉਣਾ ਚਾਹੀਦਾ ਹੈ । ਐਗਰੀਕਲਚਰ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਇਸ ਨੂੰ ਡਿਵੈਲਪ ਕਰਨਾ ਚਾਹੀਦਾ ਹੈ ਅਤੇ ਇਸ ਦੇ ਮੁਤੱਲਕ ਪ੍ਰੋਗਰਾਮ ਬਣਾ ਕੇ ਉਸ ਦੇ ਉਤੇ ਅਮਲ ਦਰਾਮਦ ਕਰਨਾ ਚਾਹੀਦਾ ਹੈ । ਪੰਜਾਬ ਨੂੰ ਕਿਹਾ ਜਾਂਦਾ ਹੈ ਕਿ ਪੰਜਾਬ ਸਟੇਟ ਬੜੀ ਪਰਾਸਪਰਸ ਸਟੇਟ ਹੈ ਪਰ ਕੈਪੀਟਾ ਇਨਕਮ 945 ਰੁਪਏ ਹੈ ।

10-55 (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਸ ਤਸਵੀਰ ਦਾ ਦੂਸਰਾ ਰੁਖ ਵੀ ਦੱਸਦਾ ਹਾਂ । ਇਸ ਵੇਲੇ ਪੰਜਾਬ ਦੇ ਵਿਚ 40 ਫ਼ੀ ਸਦੀ ਐਸੇ ਬੰਦੇ ਹਨ ਜਿਹੜੇ ਕਿ ਗਰੀਬੀ ਦੀ ਸਤਹ ਨਾਲੋਂ ਵੀ ਥੱਲੇ ਹਨ ਮਤਲਬ ਕਿ ਬਹੁਤ ਗਰੀਬ ਹਨ । ਇਹ ਪੰਜਾਬ ਦਾ ਤੀਜਾ ਹਿੱਸਾ ਹਨ । ਇਸੇ ਤਰ੍ਹਾਂ ਜਿਹੜੇ ਪਛੜੇ ਹੋਏ ਹਨ ਉਨ੍ਹਾਂ ਦੀ ਆਬਾਦੀ ਵੀ ਬਹੁਤ ਹੈ । ਮੈਂ ਗੁਰਦਾਸ ਪੁਰ ਦੇ ਮੁਤਲਕ ਕਹਾਂਗਾ ਜੋ ਕਿ ਪੰਜਾਬ ਵਿਚ ਇਕ ਪਛੜਿਆ ਹੋਇਆ ਜ਼ਿਲ੍ਹਾ ਹੈ । ਉਥੋਂ ਦੇ ਲੋਕ ਸਾਰਿਆਂ ਨਾਲੋਂ ਬੀਲੋ ਹਨ, ਨੀਵੇਂ ਹਨ । ਉਥੇ ਵੀ ਤਰੱਕੀ ਵੱਲ ਧਿਆਨ ਦੇਣਾ ਚਾਹੀਦਾ ਹੈ । ਉਥੇ ਦੇ ਲੋਕ ਬੜੇ ਔਖੇ ਹਨ ਇਸ ਲਈ ਉਨ੍ਹਾਂ ਦੀ ਉਨਤੀ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਗੁਰਦਾਸ ਪੁਰ ਦੇ ਦੋਨਾਂ ਸਾਈਡਾਂ ਤੇ ਦਰਿਆ ਹੈ । ਇਕ ਪਾਸੇ ਦਰਿਆ ਰਾਵੀ ਹੈ ਅਤੇ ਦੂਸਰੇ ਪਾਸੇ ਬਿਆਸ । ਸ਼ਮਾਲੀ ਵੱਲ ਕੰਡੀ ਦਾ ਇਲਾਕਾ ਅਤੇ ਪਹਾੜੀ ਇਲਾਕਾ ਹੈ । ਰਾਵੀ ਦੇ ਨਾਲ ਬਾਰਡਰ ਲੱਗਦਾ ਹੈ ।ਇਹ ਇਲਾਕਾ ਪਛੜਿਆ ਹੋਇਆ ਹੈ । ਇਸ ਵੇਲੇ ਸਾਡੇ ਉਥੇ ਲੋਕਾਂ ਦੀ ਹਾਲਤ ਚੰਗੀ ਨਹੀਂ ਹੈ, ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਪਿੰਡਾਂ ਵਿਚ ਲੋਕ ਬਹੁਤ ਮਜ਼ਦੂਰ ਰਹਿੰਦੇ ਹਨ । ਮਜ਼ਦੂਰ ਉਥੇ ਬਹੁਤ ਮਿਲਦੇ ਹਨ । ਪਿੰਡਾਂ ਦੇ ਵਿਚ ਸਿਆਲ ਦੇ ਦਿਨਾਂ ਵਿਚ ਬਾਲਣ ਲਈ ਲੋਕਾਂ ਨੂੰ ਲਕੜੀ ਨਹੀਂ ਮਿਲਦੀ । ਬਹੁਤੇ ਲੋਕਾਂ ਕੋਲ ਤਾਂ ਪਾਟੀਆਂ ਹੋਈਆਂ ਰਜਾਈਆਂ ਵੀ ਨਹੀਂ ਹੁੰਦੀਆਂ । ਮੈਂ ਤੁਹਾਨੂੰ ਕੁਝ ਅੰਕੜੇ ਦਿਆਂਗਾ । ਗੁਰਦਾਸਪੁਰ ਦੇ ਵਿਚ ਲੋਕਾਂ ਦੀ ਆਮਦਨ ਦੇ ਜ਼ਰਾਏ ਬਹੁਤ ਘੱਟ ਹਨ । ਅਬਾਦੀ ਦੇ ਲਿਹਾਜ਼ ਨਾਲ ਫਰਜ਼ ਕਰੋ ਕੋਈ ਹਿੱਸਾ ਖੇਤੀਬਾੜੀ ਕਰਦਾ ਹੈ ਤਾਂ ਉਸ ਨੂੰ 1.79 ਹੈਕਟੇਅਰ ਜ਼ਮੀਨ ਮਿਲਦੀ ਹੈ ਪਰ ਇਸ ਦੇ ਮੁਕਾਬਲੇ ਵਿਚ ਦੂਸਰੇ ਜ਼ਿਲ੍ਹਿਆਂ ਵਿਚ 3 ਹੈਕਟੇਅਰ ਜ਼ਮੀਨ ਮਿਲਦੀ ਹੈ ਯਾਨੀ ਕਿ ਬਾਕੀ ਜ਼ਿਲ੍ਹਿਆਂ ਵਿਚ ਜਿਥੇ 2 ਆਦਮੀਆਂ ਕੋਲ ਇਤਨੀ ਆਉਂਦੀ ਹੈ ਉਥੇ 4 ਆਦਮੀਆਂ ਕੋਲ ਆਉਂਦੀ ਹੈ । ਨਤੀਜੇ ਦੇ ਤੌਰ ਤੇ ਉਥੇ ਕਾਫ਼ੀ ਗੁਰਬਤ ਹੈ ਅਤੇ ਭੁਖ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਸ ਪਾਸੇ ਪੂਰਾ ਧਿਆਨ ਦੇਣਾ ਚਾਹੀਦਾ ਹੈ । ਫਿਰ ਮੈਡੀਕਲ ਦੇ ਖੇਤਰ ਨੂੰ ਲੈ ਲਓ, ਸਾਡੇ ਜ਼ਿਲ੍ਹੇ ਵਿਚ ਅਬਾਦੀ ਦੇ ਪ੍ਰਤੀ ਹਸਪਤਾਲ ਜਿੰਨੇ ਹਨ ਉਹ 28,500 ਬੰਦਿਆਂ ਦੇ ਪਿੱਛੇ ਇਕ ਹਸਪਤਾਲ ਗੁਰਦਾਸਪੁਰ ਦੇ ਵਿਚ ਹੈ ਪਰ ਇਸ ਦੇ ਮੁਕਾਬਲੇ ਕਪੂਰਥਲਾ ਜਿਹੜਾ ਜ਼ਿਲ੍ਹਾ ਹੈ ਉਥੇ ਇਕ ਹਸਪਤਾਲ 19,000 ਬੰਦਿਆਂ ਦੀ ਅਬਾਦੀ ਪਿੱਛੇ ਹੈ । ਯਾਨੀ ਮੇਰੇ ਕਹਿਣ ਦਾ ਭਾਵ ਹੈ ਕਿ ਸਾਡੇ ਗੁਰਦਾਸਪੁਰ ਦੇ ਜ਼ਿਲ੍ਹੇ ਵਿਚ ਕਪੂਰਥਲੇ ਜ਼ਿਲ੍ਹੇ ਨਾਲੋਂ ਕਾਫ਼ੀ ਫ਼ਰਕ ਹੈ । ਗੁਰਦਾਸਪੁਰ ਵਿਚ ਵੀ ਪੌਣੇ ਦੋ ਗੁਣਾਂ ਜ਼ਿਆਦਾ ਹਸਪਤਾਲ ਉਸ ਜ਼ਿਲ੍ਹੇ ਨਾਲੋਂ ਹੋਣੇ ਚਾਹੀਦੇ ਹਨ । ਫਿਰ ਹਸਪਤਾਲਾਂ ਦੇ ਬੈਡਜ਼ ਦੀ ਗੱਲ ਲੈ ਲਓ । ਸਾਡੇ ਗੁਰਦਾਸਪੁਰ ਜ਼ਿਲ੍ਹੇ ਵਿਚ 2,075 ਬੰਦਿਆਂ ਪਿਛੇ ਹਸਪਤਾਲ ਦਾ ਇਕ ਬੈਡ ਹੈ ਪਰ ਇਸ ਦੇ ਮੁਕਾਬਲੇ ਵਿਚ ਪਟਿਆਲੇ ਵਿਚ 802 ਦੇ ਪਿਛੇ ਇਕ ਬੈਡ ਹੈ ਅਤੇ ਅੰਮ੍ਰਿਤਸਰ ਦੇ ਵਿਚ 625 ਦੇ ਪਿੱਛੇ ਇਕ ਬੈਡ ਹੈ । ਇਸ ਲਈ ਹਸਪਤਾਲ ਦੇ ਬੈਡਾਂ ਦਾ ਉਸ ਜ਼ਿਲ੍ਹੇ ਵਿਚ ਖਿਆਲ ਰੱਖਣਾ ਚਾਹੀਦਾ ਹੈ । ਡਾਕਟਰਾਂ ਦੀ ਵੀ ਪੋਜ਼ੀਸ਼ਨ ਇਸ ਤਰ੍ਹਾਂ ਹੈ ਕਿ ਸਾਡੇ ਗੁਰਦਾਸ-

[ਸ੍ਰੀ ਖੁਸ਼ਹਾਲ ਬਹਿਲ]

ਪੁਰ ਵਿਚ 5,466 ਬੰਦਿਆਂ ਪਿਛੇ ਇਕ ਡਾਕਟਰ ਹੈ ਪਰ ਇਸ ਦੇ ਮੁਕਾਬਲੇ ਵਿਚ ਅੰਮ੍ਰਿਤਸਰ ਵਿਚ ਦੇਖੋ ਤਾਂ 1,500 ਬੰਦਿਆਂ ਪਿਛੇ ਇਕ ਡਾਕਟਰ ਹੈ ਅਤੇ ਇਸੇ ਤਰ੍ਹਾਂ ਪਟਿਆਲੇ ਵਿਚ 1,400 ਪਿਛੇ ਇਕ ਡਾਕਟਰ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਉਸ ਇਲਾਕੇ ਵਿਚ ਡਾਕਟਰਾਂ ਦੀ ਜਿਹੜੀ ਤਾਦਾਦ ਹੈ ਉਹ ਵੀ ਵਧਾਉਣੀ ਚਾਹੀਦੀ ਹੈ ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੀ ਵੀ ਬਹੁਤ ਚੰਗੀ ਹਾਲਤ ਉਥੇ ਨਹੀਂ ਹੈ । ਸਾਡੇ ਸਾਰੇ ਜ਼ਿਲ੍ਹੇ ਵਿਚ ਜਿਤਨੇ ਵੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਜ਼ ਹਨ ਉਹ ਕੁਲ 37 ਸਕੂਲ ਹਨ ਅਤੇ ਜਿਨ੍ਹਾਂ ਵਿਚ 20500 ਬੱਚੇ ਬੱਚੀਆਂ ਪੜ੍ਹਦੇ ਹਨ ਪਰ ਇਸ ਦੇ ਮੁਕਾਬਲੇ ਵਿਚ ਜਲੰਧਰ ਵਿਚ 56 ਸਕੂਲ ਹਨ ਅਤੇ ਉਥੇ 25,000 ਬੱਚੇ ਬੱਚੀਆਂ ਐਜੂਕੇਸ਼ਨ ਪ੍ਰਾਪਤ ਕਰ ਰਹੇ ਹਨ, ਇਸੇ ਤਰ੍ਹਾਂ ਅੰਮ੍ਰਿਤਸਰ ਵਿਚ 76 ਸਕੂਲ ਹਨ ਅਤੇ 30,000 ਬੱਚੇ ਬੱਚੀਆਂ ਪੜ੍ਹ ਰਹੇ ਹਨ । ਇਸ ਦਾ ਮਤਲਬ ਇਹ ਹੈ ਕਿ ਸਾਡਾ 675 ਬੱਚਿਆਂ ਪਿਛੇ ਇਕ ਸਕੂਲ ਹੈ ਅਤੇ ਅੰਮ੍ਰਿਤਸਰ ਵਿਚ 550 ਬੱਚਿਆਂ ਪਿਛੇ ਇਕ ਸਕੂਲ ਹੈ (ਵਿਘਨ)

ਫਿਰ ਡਿਪਟੀ ਸਪੀਕਰ ਸਾਹਿਬ, ਇਰੀਗੇਸ਼ਨ ਵਿਚ ਸਾਡੇ ਜ਼ਿਲ੍ਹੇ ਦਾ ਇਹੀ ਹਾਲ ਹੈ । ਅੰਮ੍ਰਿਤਸਰ ਵਿਚ ਜਿਹੜੇ ਪਿੰਡ ਇਰੀਗੇਟ ਹੁੰਦੇ ਹਨ ਉਨ੍ਹਾਂ ਦੀ ਪਰਸੈਂਟੇਜ਼ 85% ਬਣਦੀ ਹੈ, ਇਸੇ ਤਰ੍ਹਾਂ ਜਲੰਧਰ ਵਿਚ 81 ਫ਼ੀ ਸਦੀ ਪਿੰਡ ਇਰੀਗੇਟ ਹੁੰਦੇ ਹਨ ਪਰ ਗੁਰਦਾਸਪੁਰ ਵਿਚ ਸਿਰਫ 52 ਫ਼ੀ ਸਦੀ ਇਰੀਗੇਟ ਹੁੰਦੇ ਹਨ ਅਤੇ ਪਹਿਲਾਂ ਵੀ 52 ਫ਼ੀ ਸਦੀ ਸੀ ਅਤੇ ਹੁਣ ਵੀ ਇਹੀ ਪਰਸੈਂਟੇਜ ਚੱਲ ਰਹੀ ਹੈ । ਫਿਰ ਇਹੀ ਹਾਲ ਕੋਆਪਰੇਟਿਵ ਮਹਿਕਮੇ ਦਾ ਹੈ ਜਿਹੜਾ ਕਿ ਜ਼ਿਲ੍ਹਿਆਂ ਵਿਚ ਖਾਦ ਵਗੈਰਾ ਦਿੰਦਾ ਹੈ। ਉਨ੍ਹਾਂ ਦੀਆਂ ਸਰਵਿਸਿਜ਼ ਵੀ ਸਾਡੇ ਜ਼ਿਲ੍ਹੇ ਵਿਚ ਘੱਟ ਹਨ ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਬਿਜਲੀ ਦਾ ਤੁਅੱਲੁਕ ਹੈ ਸਾਡੇ 1,526 ਪਿੰਡ ਹਨ ਪਰ 921 ਪਿੰਡਾਂ ਵਿਚ ਬਿਜਲੀ ਹੈ ਪਰ ਅੰਮ੍ਰਿਤਸਰ ਵਿਚ 1,181 ਪਿੰਡ ਹਨ ਅਤੇ ਉਥੇ ਵੀ 926 ਪਿੰਡਾਂ ਵਿਚ ਬਿਜਲੀ ਹੈ । ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜਿਸ ਵੇਲੇ ਪੰਜਾਬ ਗੌਰਮਿੰਟ ਇਹ ਫੈਸਲਾ ਕਰ ਦੀ ਹੈ ਕਿ ਅਸੀਂ ਹਸਪਤਾਲ ਖੋਲ੍ਹਣੇ ਹਨ ਜਾਂ ਪਿੰਡਾਂ ਵਿਚ ਬਿਜਲੀ ਦੇਣੀ ਹੈ ਜਾਂ ਹੋਰ ਕੋਈ ਕੰਮ ਕਰਨੇ ਹਨ ਤਾਂ ਉਸ ਵਕਤ ਜੋ ਨਜ਼ਰੀਆ ਰੱਖਿਆ ਜਾਂਦਾ ਹੈ ਉਹ ਇਹ ਕਿ ਲੁਧਿਆਣੇ ਵਿਚ ਵੀ ਉਤਨੇ ਹੀ ਸਕੂਲ ਜਾਂ ਹਸਪਤਾਲ ਖੋਲ੍ਹੇ ਜਾਣ ਜਿਤਨੇ ਗੁਰਦਾਸਪੁਰ ਵਿਚ ਜਾਂ ਹੋਰ ਜ਼ਿਲ੍ਹਿਆਂ ਵਿਚ ਖੋਲ੍ਹ ਜਾਣ । ਇਸ ਦੇ ਨਾਲ ਜ਼ਿਲ੍ਹਿਆਂ ਵਿਚ ਜਿਹੜੀ ਥੋੜ ਹੈ ਉਹ ਪੂਰੀ ਨਹੀਂ ਹੋ ਸਕਣੀ, ਜਿਥੇ ਜ਼ਰੂਰਤ ਜ਼ਿਆਦਾ ਹੈ ਉਥੇ ਜ਼ਿਆਦਾ ਖਿਆਲ ਰੱਖਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲ੍ਹੇ ਨਾਲ ਵਿਤਕਰਾ ਵੀ ਹੋ ਰਿਹਾ ਹੈ। ਸਾਡੀ ਜਿਹੜੀ ਜ਼ਮੀਨ ਹੈ ਉਥੇ ਝੋਨਾ ਜ਼ਿਆਦਾ ਹੁੰਦਾ ਹੈ, ਹਰੇ ਪੱਠੇ ਜ਼ਿਆਦਾ ਹੁੰਦੇ ਹਨ ਅਤੇ ਉਹ ਇਲਾਕਾ ਡੇਰੀ ਫਾਰਮਿੰਗ ਲਈ ਬਹੁਤ ਸੂਟੇਬਲ ਹੈ । ਪਰ ਜਦੋਂ ਮਿਲਕ ਪਲਾਂਟ ਵਗੈਰਾ ਖੋਲ੍ਹੇ ਜਾਣਗੇ ਤਾਂ ਲੁਧਿਆਣੇ ਵਿਚ ਖੋਲ੍ਹੇ ਜਾਣਗੇ ਜਾਂ ਬਠਿੰਡੇ ਵਿਚ ਖੋਲ੍ਹੇ ਜਾਣਗੇ। ਐਤਕੀਂ ਹੁਸ਼ਿਆਰਪੁਰ ਵਿਚ ਖੋਲ੍ਹਿਆ ਗਿਆ ਹੈ । ਮੈਂ ਇਹ ਨਹੀਂ ਕਹਿੰਦਾ ਕਿ ਬਾਕੀ ਥਾਵਾਂ ਤੇ ਇਹ ਖੋਲ੍ਹੇ ਹੀ ਨਾ ਜਾਣ, ਜ਼ਰੂਰ ਖੋਲ੍ਹੇ ਜਾਣ ਪਰ ਨਾਲ ਦੀ ਨਾਲ ਮੈਨੂੰ ਇਹ ਵੀ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਥੇ ਚਾਰਾ ਸਸਤਾ ਹੋਵੇ ਅਤੇ ਹੋਰ ਸਹੂਲਤਾਂ ਹੋਣ ਉਥੇ ਇਸ ਗੱਲ ਦਾ ਖਿਆਲ ਹੀ ਨਾ ਰੱਖਿਆ ਜਾਵੇ ਅਤੇ ਗੁਰਦਾਸਪੁਰ ਦਾ ਕਿਧਰੇ ਜ਼ਿਕਰ ਹੀ ਨਾ ਕੀਤਾ ਜਾਵੇ । ਇਸ ਲਈ ਮੇਰੀ ਬੇਨਤੀ ਹੈ ਕਿ ਗੁਰਦਾਸ-ਪੁਰ ਦੇ ਨਜ਼ਦੀਕ ਗੌਰਮਿੰਟ ਫਾਰਮਜ਼ ਜੋ ਹਨ, ਗਾਈਆਂ ਲਈ ਜੋ ਫਾਰਮਜ਼ ਹਨ ਉਹ ਖੋਲ੍ਹਣੇ ਚਾਹੀਦੇ ਹਨ ਅਤੇ ਗੁਰਦਾਸਪੁਰ ਦਾ ਇਸ ਕੰਮ ਵਿਚ ਖਿਆਲ ਰੱਖਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਮੁਤਲੱਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਨੇ ਪ੍ਰਾਇਮਰੀ ਐਜੂਕੇਸ਼ਨ ਲਈ ਜੋ ਕਦਮ ਚੁਕਿਆ ਹੈ ਉਹ ਬੜਾ ਸ਼ਲਾਘਾਯੋਗ ਹੈ । ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਐਜੂਕੇਸ਼ਨ ਦਾ ਸਿਸਟਮ ਹੈ ਉਹ ਬੜਾ ਬੋਸੀਦਾ ਹੈ, ਗੰਦਾ ਹੈ ਅਤੇ ਬੜਾ ਨਿਕੰਮਾ ਹੈ । ਜਦੋਂ ਤੱਕ ਇਸ ਐਜੂਕੇਸ਼ਨ ਸਿਸਟਮ ਨੂੰ ਠੀਕ ਨਹੀਂ ਕੀਤਾ ਜਾਵੇਗਾ ਜਿਹੜੇ ਸਾਡੇ ਐਜੂਕੇਟਿਡ ਬੇਰੁਜ਼ਗਾਰ ਹਨ ਉਨ੍ਹਾਂ ਨੂੰ ਇੰਪਲਾਇਮੈਂਟ ਨਹੀਂ ਮਿਲ ਸਕਦੀ । ਡਿਪਟੀ ਸਪੀਕਰ ਸਾਹਿਬ, ਇਹ ਇਕ ਬਹੁਤ ਵੱਡੀ ਗੱਲ ਹੈ ਕਿ ਜਿਥੇ ਇਕ ਦਸਵੀਂ ਪਾਸ ਬੱਚਾ ਨੌਕਰੀ ਲਈ ਜਾਂਦਾ ਹੈ ਤਾਂ ਉਥੇ ਉਸੇ ਪੋਸਟ ਤੇ ਐਮ. ਏ. ਥਰਡ ਡਵੀਜ਼ਨ ਅਤੇ ਬੀ. ਏ. ਪਾਸ ਲੜਕਾ ਵੀ ਨੌਕਰੀ ਲਈ ਜਾਂਦਾ ਹੈ । ਇਹ ਜਿਹੜਾ ਐਜੂਕੇਸ਼ਨ ਦਾ ਤਰੀਕਾ ਹੈ, ਇਹ ਗਲਤ ਹੈ ਅਤੇ ਇਸ ਨੂੰ ਬਦਲਣਾ ਚਾਹੀਦਾ ਹੈ । ਸਾਨੂੰ ਇਸ ਢੰਗ ਨਾਲ ਇਹ ਐਜੂਕੇਸ਼ਨ ਦਾ ਸਿਸਟਮ ਬਦਲਣਾ ਚਾਹੀਦਾ ਹੈ ਤਾਂ ਕਿ ਬੱਚੇ ਆਪਣਾ ਰੁਜ਼ਗਾਰ ਕਮਾ ਸਕਣ । ਆਈ. ਟੀ. ਆਈਜ਼ ਵਿਚ ਵੀ ਜਿਹੜੇ ਬੱਚੇ ਜਾਂਦੇ ਹਨ ਉਨ੍ਹਾਂ ਨੂੰ ਕੋਈ ਪਰਾਪਰ ਗਾਈਡੈਂਸ ਨਹੀਂ ਮਿਲਦੀ, ਕੋਈ ਟਰੇਨਿੰਗ ਨਹੀਂ ਮਿਲਦੀ ਜਿਸ ਦੀ ਵਜ੍ਹਾ ਕਰਕੇ ਉਨ੍ਹਾਂ ਨੂੰ ਕੋਈ ਨੌਕਰੀ ਨਹੀਂ ਮਿਲਦੀ । ਸਾਨੂੰ ਕੋਈ ਐਸਾ ਸਿਸਟਮ ਬਣਾਉਣਾ ਚਾਹੀਦਾ ਹੈ ਜਿਹੜਾ ਜਾਬ ਔਰੀਐਨਟਿਡ ਹੋਵੇ । ਹੁਣ ਦਾ ਜਿਹੜਾ ਸਿਸਟਮ ਚਲ ਰਿਹਾ ਹੈ ਇਹ ਜਾਬ ਔਰਐਨਟਿਡ ਨਹੀਂ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਯੂਨੀਵਰਸਿਟੀਆਂ ਦੇ ਮੁਤੱਲਕ ਕਹਾਂਗਾ ਕਿ ਵੈਸਟ ਜਰਮਨੀ ਇਕ ਇਲਾਕਾ ਹੈ ਜਿਹੜਾ ਕਿ ਪੰਜਾਬ ਜਿੰਨਾ ਹੀ ਹੋਣਾ ਹੈ । ਇਸ ਵੇਲੇ ਉਥੇ 42 ਯੂਨੀਵਰਸਿਟੀਆਂ ਹਨ ਜਦੋਂ ਕਿ ਸਾਡੇ ਪੰਜਾਬ ਵਿਚ ਸਿਰਫ 3 ਯੂਨੀਵਰਸਿਟੀਆਂ ਹਨ । ਉਥੇ ਦੀਆਂ ਜਿਹੜੀਆਂ ਯੂਨੀਵਰਸਿਟੀਆਂ ਹਨ ਉਹ ਰਿਸਰਚ ਸੈਂਟਰ ਹਨ, ਉਹ ਰੈਜ਼ੀਡੈਂਸ਼ਲ ਯੂਨੀਵਰ-ਸਿਟੀਆਂ ਹਨ । ਉਹ ਯੂਨੀਵਰਸਿਟੀਆਂ ਹਾਇਰ ਕੁਆਲੀਫੀਕੇਸ਼ਨ ਵੀ ਦਿੰਦੀਆਂ ਹਨ । ਇਹ ਜ਼ਰੂਰੀ ਨਹੀਂ ਕਿ ਇਥੇ ਸਾਰੇ ਬੱਚੇ ਹਾਇਰ ਕੁਆਲੀਫਿਕੇਸ਼ਨ ਲਈ ਹੀ ਜਾਣ । ਜਿਹੜੇ ਬੱਚੇ ਦਿਮਾਗੀ ਤੌਰ ਤੇ ਅੱਛੇ ਹਨ ਉਹ ਸਾਇੰਸਦਾਨ ਜਾਂ ਹੋਰ ਕਈ ਰਿਸਰਚ ਸਕਾਲਰ ਬਣਨ । ਇਥੇ ਦੀਆਂ ਯੂਨੀਵਰਸਿਟੀਆਂ ਰਿਸਰਚ ਸੈਂਟਰ ਹੋਣੀਆਂ ਚਾਹੀਦੀਆਂ ਹਨ । (ਘੰਟੀ) ਸਾਨੂੰ ਬੱਚੇ ਦੇ ਦਿਮਾਗ ਅਤੇ ਟਰੈਂਡ ਮੁਤਾਬਕ ਐਜੂਕੇਸ਼ਨ ਦੇਣੀ ਚਾਹੀਦੀ ਹੈ ਤਾਂ ਕਿ ਉਹ ਐਜੂਕੇਸ਼ਨ ਪ੍ਰਾਪਤ ਕਰਕੇ ਕੰਮ ਤੇ ਲੱਗ ਸਕੇ । (ਵਿਘਨ) ਸਾਨੂੰ ਯੂਨੀਵਰਸਿਟੀਆਂ ਨੂੰ ਇਸ ਢੰਗ ਨਾਲ ਬਣਾਉਣਾ ਚਾਹੀਦਾ ਹੈ ਕਿ ਜਿਹੜੇ ਮੁੰਡੇ ਸਾਡੇ ਬਾਹਰ ਐਜੂਕੇਸ਼ਨ ਪ੍ਰਾਪਤ ਕਰਨ ਲਈ ਜਾ ਰਹੇ ਹਨ ਉਹ ਨਾ ਜਾਣ ਅਤੇ ਇਥੇ ਵਾਪਸ ਆਉਣ ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਟੈਕਸੇਸ਼ਨ ਦੇ ਮੁਤੱਲਕ ਜਿਹੜਾ ਕਿ ਸਾਡਾ ਬੇਸ ਹੈ ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਜਿਹੜਾ ਸਾਨੂੰ ਰੈਵਨਿਊ ਆਉਂਦਾ ਹੈ ਉਹ ਸੇਲ ਟੈਕਸ ਵਿਚੋਂ 22 ਫ਼ੀ ਸਦੀ ਆਉਂਦਾ ਹੈ, ਸੈਂਟਰਲ ਟੈਕਸ ਵਿਚੋਂ 30 ਫ਼ੀ ਸਦੀ ਆਉਂਦਾ ਹੈ ਅਤੇ 15 ਫ਼ੀ ਸਦੀ ਮਿਸਲੇਨੀਅਸ ਆਉਂਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਟੈਕਸ ਦੇ ਬੇਸਿਜ਼ ਹਨ ਉਹ ਨੈਰੋ ਹਨ, ਇਹ ਬਰਾਡ ਹੋਣੇ ਚਾਹੀਦੇ ਹਨ । ਜਿਥੋਂ ਤੱਕ ਡਿਪਟੀ ਸਪੀਕਰ ਸਾਹਿਬ, ਲੈਂਡ ਰੈਵਿਨਿਊ ਦਾ ਤੁਅੱਲਕ ਹੈ ਉਸ ਦੇ ਬਾਰੇ ਮੈਂ ਕਹਾਂਗਾ ਕਿ ਸਾਡਾ ਲੈਂਡ ਰੈਵਿਨਿਊ 1 ਫ਼ੀ ਸਦੀ ਹੈ, ਇਸ ਨੂੰ ਜ਼ਰੂਰ ਐਬਾਲਸ਼ ਕਰਨਾ ਚਾਹੀਦਾ ਹੈ । ਇਹ ਅਵਾਇਡੇਬਲ ਟੈਕਸ ਹੈ । ਸਾਨੂੰ ਐਗਰੀਕਲਚਰ ਵਿੱਚ ਹਿੰਮਤ ਕਰਕੇ ਟੈਕਸ ਲਗਾਉਣਾ ਚਾਹੀਦਾ ਹੈ ਜਿਹੜਾ ਕਿ ਸਿੱਧਾ ਇਨਕਮ ਨਾਲ ਕੁਨੈਕਟ ਹੋਣਾ ਚਾਹੀਦਾ ਹੈ । ਕੋਈ ਸਲੈਬ ਰੱਖ ਲਓ, ਭਾਵੇਂ 10 ਹਜ਼ਾਰ ਰੁਪਏ ਦੀ ਰੱਖ ਲਓ ਤੇ ਭਾਵੇਂ 15 ਹਜ਼ਾਰ ਰੁਪਏ ਦੀ ਰੱਖ ਲਓ । ਇਸ ਦੇ ਨਾਲ ਸਾਡਾ 1 ਫ਼ੀ ਸਦੀ ਤੋਂ 5 ਫ਼ੀ ਸਦੀ ਤੱਕ ਟੈਕਸ ਵੱਧ ਸਕਦਾ ਹੈ। ਇਹ 1 ਫ਼ੀ ਸਦੀ ਜਿਹੜਾ ਹੈ ਇਸ ਨੂੰ ਐਬਾਲਸ਼ ਕਰ ਦੇਣਾ ਚਾਹੀਦਾ ਹੈ । (ਘੰਟੀ) (ਵਿਘਨ)

[ਸ੍ਰੀ ਖੁਸ਼ਹਾਲ ਬਹਿਲ]

ਇਕ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਇਥੇ ਦੋ ਕਿਸਮ ਦੇ ਟੈਕਸ ਲਗਦੇ ਹਨ । ਦੋ ਕਿਸਮ ਦੇ ਟੈਕਸ ਹੁੰਦੇ ਹਨ, ਇਕ ਡਾਇਰੈਕਟ ਟੈਕਸਿਜ਼ ਅਤੇ ਦੂਸਰੇ ਇਨਡਾਇਰੈਕਟ ਟੈਕਸਿਜ਼ । ਪੰਜਾਬ ਦੇ ਵਿਚ ਜਿਹੜੇ ਡਰਾਇਕਟ ਟੈਕਸ ਹਨ ਉਹ ਕਰੀਬਨ 12 ਫ਼ੀ ਸਦੀ ਹਨ ਅਤੇ ਡਾਇਰੈਕਟ ਟੈਕਸਾਂ ਦਾ ਤੁਅੱਲਕ ਸਿੱਧਾ ਆਮਦਨੀ ਨਾਲ ਹੈ । ਜੇ ਆਮਦਨ ਜ਼ਿਆਦਾ ਹੋਵੇਗੀ ਤਾਂ ਟੈਕਸ ਜ਼ਿਆਦਾ ਲੱਗੇਗਾ ਅਤੇ ਜੇ ਆਮਦਨ ਘੱਟ ਹੋਵੇਗੀ ਤਾਂ ਟੈਕਸ ਘੱਟ ਲੱਗੇਗਾ । ਜਿਥੋਂ ਤਕ ਇਨਡਾਇਰੈਕਟ ਟੈਕਸਾਂ ਦਾ ਤੁਅੱਲਕ ਹੈ ਜਿਨ੍ਹਾਂ ਦਾ ਭਾਰ ਗਰੀਬ ਆਦਮੀ ਤੇ ਪੈਂਦਾ ਹੈ, ਮਸਲਨ ਬਸ ਸਫ਼ਰ ਤੇ ਟੈਕਸ ਕੋਈ ਲਗਦਾ ਹੈ । ਜਿਹੜਾ ਵੀ ਬੰਦਾ ਕੋਈ ਸਫਰ ਕਰੇਗਾ ਉਸ ਨੂੰ ਇਹ ਟੈਕਸ ਦੇਣਾ ਪਵੇਗਾ, ਭਾਵੇਂ ਕੋਈ ਅਮੀਰ ਹੈ ਅਤੇ ਭਾਵੇਂ ਕੋਈ ਗਰੀਬ ਆਦਮੀ ਹੈ। ਇਸ ਦੇ ਵਿਚ ਆਮਦਨੀ ਦਾ ਕੋਈ ਤੁਅੱਲਕ ਨਹੀਂ ਹੁੰਦਾ । ਇਸ ਦੇ ਵਿਚ ਆਮਦਨੀ ਨਹੀਂ ਦੇਖੀ ਜਾਂਦੀ ਕਿ ਕਿਸ ਆਦਮੀ ਦੀ ਕਿੰਨੀ ਆਮਦਨੀ ਹੈ ਅਤੇ ਕਿਸ ਆਦਮੀ ਦੀ ਕਿੰਨੀ ਆਮਦਨੀ ਹੈ । ਸਭ ਨੂੰ ਇਕੋ ਜਿਹਾ ਟੈਕਸ ਦੇਣਾ ਪੈਂਦਾ ਹੈ । ਇਸ ਟੈਕਸ ਦਾ ਜ਼ਿਆਦਾ ਭਾਰ ਗਰੀਬ ਆਦਮੀ ਤੇ ਹੀ ਪੈਂਦਾ ਹੈ । (ਵਿਘਨ) ਇਸ ਵਕਤ ਜੋ ਟੈਕਸ ਸਾਡੇ ਹਨ ਉਹ ਡਾਇਰੈਕਟ ਤਾਂ 10 ਪੈਸੇ ਹਨ ਅਤੇ ਇਨਡਾਇਰੈਕਟ ਜਿਹੜੇ ਹਨ ਉਹ 1 ਰੁਪਿਆ 42 ਪੈਸੇ ਹਨ । ਜਿਹੜਾ ਕਿ 75 ਰੁਪਏ ਪਰ ਕੈਪੀਟਾ ਆਉਂਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਨਡਾਇਰੈਕਟ ਟੈਕਸਾਂ ਨੂੰ ਛੱਡ ਕੇ ਡਾਇਰੈਕਟ ਟੈਕਸਾਂ ਵੱਲ ਆਉਣਾ ਚਾਹੀਦਾ ਹੈ ਤਾਂ ਕਿ ਗਰੀਬ ਇਨਸਾਨ ਸੌਖਾ ਰਹਿ ਸਕੇ ਅਤੇ ਅਮੀਰ ਆਦਮੀ ਤੇ ਜ਼ਿਆਦਾ ਭਾਰ ਪਵੇ ।

ਫਿਰ ਡਿਪਟੀ ਸਪੀਕਰ ਸਾਹਿਬ, ਐਕਸਪੈਂਡੀਚਰ ਦੇ ਮੁਤੱਲਕ ਮੈਂ ਅਰਜ਼ ਕਰਾਂਗਾ ਕਿ 60 ਫ਼ੀ ਸਦੀ ਰਕਮ ਡਿਵੈਲਪਮੈਂਟ ਵਾਸਤੇ ਰੱਖੀ ਗਈ ਹੈ ਅਤੇ ਅਮਾਊਂਟ ਦਾ 13 ਫ਼ੀ ਸਦੀ ਐਡਮਨਿਸਟਰੇਸ਼ਨ ਲਈ ਰੱਖਿਆ ਗਿਆ ਹੈ। 11 ਫ਼ੀ ਸਦੀ ਕਰਜ਼ੇ ਵਗੈਰਾ ਵਾਸਤੇ ਹੈ ਪਰ ਇਕ ਹੋਰ ਮਿਸਲੇਨੀਅਸ ਐਕਸਪੈਂਡੀਚਰ ਲਈ ਜੋ 16 ਫ਼ੀ ਸਦੀ ਰੱਖਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ 16 ਫ਼ੀ ਸਦੀ ਵੀ ਐਡਮਨਿਸਟਰੇਸ਼ਨ ਤੇ ਖਰਚ ਕਰਨਾ ਹੁੰਦਾ ਹੈ ਅਤੇ ਜੇ ਇਸ ਦਾ ਟੋਟਲ ਲਗਾਇਆ ਜਾਵੇ ਤਾਂ ਇਹ ਟੋਟਲ 29 ਫ਼ੀ ਸਦੀ ਬਣਦਾ ਹੈ ਜਿਸ ਨੂੰ ਕਿ ਮੈਂ ਸਮਝਦਾ ਹਾਂ ਕਿ ਘੱਟ ਕਰਨਾ ਚਾਹੀਦਾ ਹੈ। ਕਮ-ਅਜ਼-ਕਮ 15 ਫ਼ੀ ਸਦੀ ਇਸ ਪਾਸੋਂ ਬਚਾ ਕੇ ਡਿਵੈਲਪਮੈਂਟ ਦੇ ਕੰਮ ਵਲ ਖਰਚ ਕਰਨਾ ਚਾਹੀਦਾ ਹੈ । (ਘੰਟੀ)

ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਇਸ ਵੇਲੇ ਦੁਨੀਆਂ ਵਿਚ ਜਿਹੜੀਆਂ ਰੈਜਮੈਂਟਿਡ ਪਾਰਟੀਆਂ ਹਨ ਉਨ੍ਹਾਂ ਦੀ ਕੋਈ ਥਾਂ ਨਹੀਂ । ਜਿਹੜੀਆਂ ਰਾਜਨੀਤਿਕ ਪਾਰਟੀਆਂ ਸੋਸ਼ਲਿਜ਼ਮ ਦੀਆਂ ਬਾਨੀ ਹਨ ਪਰ ਜੇ ਉਨ੍ਹਾਂ ਵਿਚ ਰੈਜ਼ਮੈਨਟੇਸ਼ਨ ਹੈ ਤਾਂ ਦੁਨੀਆਂ ਵਿਚ ਉਨ੍ਹਾਂ ਦੀ ਕੋਈ ਥਾਂ ਨਹੀਂ । ਕਾਂਗਰਸ ਪਾਰਟੀ ਇਹ ਵਾਹਦ ਅਵਾਮੀ ਪ੍ਰੋਗਰਾਮ ਲੈ ਕੇ ਹਿੰਦੁਸਤਾਨ ਵਿਚ ਚੱਲ ਰਹੀ ਹੈ । ਹੁਣ ਵੇਖਣਾ ਇਹ ਹੈ ਕਿ ਇਹ ਪ੍ਰੋਗਰਾਮ ਕਿਥੋਂ ਤੱਕ ਲੈ ਕੇ ਤੁਰਦੀ ਹੈ ਅਤੇ ਇਸ ਦੇ ਪ੍ਰੋਗਰਾਮ ਨਾਲ ਹਿੰਦੁਸਤਾਨ ਨੂੰ ਸਟੇਬਲ ਕਰਨਾ ਹੈ ਅਤੇ ਇਸ ਨੇ ਇਹ ਵੇਖਣਾ ਹੈ ਕਿ ਕਿਨ੍ਹਾਂ ਚੀਜ਼ਾਂ ਨਾਲ ਦੇਸ਼ ਵਿਚ ਸੋਸ਼ਲਿਜ਼ਮ ਲਿਆਇਆ ਜਾ ਸਕਦਾ ਹੈ । (ਘੰਟੀ)

ਪਹਿਲੀ ਚੀਜ਼ ਤਾਂ ਇਹ ਹੈ ਕਿ ਲੋਕਾਂ ਨੂੰ ਐਡਮਨਿਸਟਰੇਸ਼ਨ ਸਾਫ਼ ਸੁਥਰੀ, ਕਲੀਨ ਅਤੇ ਐਫੀਸ਼ੈਂਟ ਦਿਉ । ਇਸ ਦੀ ਬੜੀ ਮੰਗ ਹੈ ।

ਦੂਸਰੀ ਚੀਜ਼ ਇਹ ਹੈ ਕਿ ਜਿਹੜੀ ਐਡਮਨਿਸਟਰੇਸ਼ਨ ਹੈ ਇਹ ਬਿਊਰੋਕਰੈਸੀ ਦੇ ਹੱਥਾਂ ਵਿਚੋਂ ਕੱਢ ਕੇ ਕਮਿਟਿਡ ਕੀਤੀ ਜਾਏ । ਸੋਸ਼ਲਿਸਟਿਕ ਪੈਟਰਨ ਤੇ ਹੋਵੇ । ਇਹ ਲਚਕਦਾਰ ਹੋਵੇ ਅਤੇ ਡਾਇਨੈਮਿਕ ਹੋਵੇ ।

ਤੀਸਰੀ ਗੱਲ ਮੈਂ ਇਹ ਕਹਾਂਗਾ ਕਿ ਜਿਹੜੇ ਹਾਈ ਅਪਸ ਅਫਸਰ ਹਨ ਅਤੇ ਜਿਹੜੇ ਵੱਡੇ ਬਿਜ਼ਨਿਸਮੈਨ ਹਨ ਇਨ੍ਹਾਂ ਦਾ ਰਾਬਤਾ ਹੈ, ਇਹ ਲੁਟ ਖਸੁਟ ਕਰਦੇ ਹਨ । ਜਦ ਤੱਕ ਇਨ੍ਹਾਂ ਦਾ ਰਾਬਤਾ ਖਤਮ ਨਹੀਂ ਕਰੋਗੇ, ਜਦ ਤੱਕ ਇਨ੍ਹਾਂ ਨੂੰ ਨਹੀਂ ਪਾੜੋਗੇ ਤੁਸੀਂ ਕਾਮਯਾਬ ਨਹੀਂ ਹੋ ਸਕਦੇ । ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ, ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ।

## PERSONAL EXPANATION BY COMRADE RAJ KUMAR

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਪਰਸਨਲ ਐਕਸਪਲਾਨੇਸ਼ਨ ਇਹ ਹੈ ਕਿ ਜਿਸ ਵੇਲੇ ਮੈਂਬਰ ਸਾਹਿਬ ਹਾਊਸ ਤੋਂ ਬਾਹਰ ਸਨ ਤਾਂ ਸੀ. ਐਮ. ਸਾਹਿਬ ਨੇ ਰਿਮਾਰਕਸ ਪਾਸ ਕੀਤੇ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਤਾਂ ਹਾਊਸ ਤੋਂ ਬਾਹਰ ਸੀ । (You were not in the House.)

**Comrade Raj Kumar** : This is on the record. I want to keep the record straight.
ਉਨ੍ਹਾਂ ਨੇ ਫਰਮਾਇਆ ਸੀ ਕਿ ਜਿਹੜੇ ਸਾਹਿਬਾਨ ਕਮੇਟੀਜ਼ ਵਿਚ ਹੁੰਦੇ ਹਨ ਉਨ੍ਹਾਂ ਦੀ ਜਿਹੜੀ ਕਮੇਟੀ ਵਿਚ ਰਾਏ ਹੁੰਦੀ ਹੈ ਉਹ ਹੋਰ ਹੁੰਦੀ ਹੈ ਅਤੇ ਹਾਊਸ ਵਿਚ ਉਨ੍ਹਾਂ ਦੇ ਲੀਡਰਜ਼ ਦੀ ਰਾਏ ਹੋਰ ਹੁੰਦੀ ਹੈ । ਮੇਰੀ ਪੋਜ਼ੀਸ਼ਨ ਇਹ ਹੈ ਕਿ ਸਿਲੈਕਟ ਕਮੇਟੀ ਵਿਚ ਕੱਲ੍ਹ ਮੈਂ ਆਪਣੀ ਰਾਏ ਐਕਸਪ੍ਰੈਸ ਕੀਤੀ ਸੀ ਕਿ ਇਹ ਜਿਹੜੀ ਇਕ ਮਹੀਨੇ ਦੀ ਮਿਆਦ ਦੀ ਮੰਗ ਕੀਤੀ ਜਾ ਰਹੀ ਹੈ ਇਹ ਮਿਆਦ 10 ਦਿਨ ਦੀ ਮੰਗੀ ਜਾਏ । ਅਗਰ ਕਮੇਟੀ ਦੇ ਅੰਦਰ ਰਿਪੋਰਟ ਸਰਕੂਲੇਟ ਹੋ ਜਾਂਦੀ ਤਾਂ ਮੈਂ ਉਥੇ ਆਪਣਾ ਡਾਈਸੈਂਟਿੰਗ ਨੋਟ ਦੇ ਦਿੰਦਾ । ਡਿਸਕਸ਼ਨ ਚੱਲ ਰਹੀ ਸੀ ਉਸ ਵਿਚ ਮੈਂ ਆਪਣੀ ਰਾਏ ਐਕਸਪ੍ਰੈਸ ਕਰ ਦਿਤੀ ਸੀ । ਜਿਥੋਂ ਤੱਕ ਸਾਡੀ ਪਾਰਟੀ ਦਾ ਸਬੰਧ ਹੈ ਸਾਡੀ ਪਾਰਟੀ ਦੀ ਇਹ ਪੋਜ਼ੀਸ਼ਨ ਹੈ ਕਿ ਇਹੋ ਜਿਹਾ ਕੋਈ ਕੰਡਕਟ ਨਹੀਂ ਜਿਸ ਬਾਰੇ ਮੇਰੇ ਲੀਡਰ ਦੇ ਕੁਝ ਵਿਚਾਰ ਹੋਣ ਅਤੇ ਮੇਰੇ ਹੋਰ । ਜੋ ਸਟੈਂਡ ਮੈਂ ਉਥੇ ਲਿਆ ਸੀ ਉਹੀ ਮੇਰੇ ਲੀਡਰ ਨੇ ਇਥੇ ਲਿਆ ਹੈ । ਜੇ ਕੋਈ ਡਿਫਰੈਂਸ ਆਫ ਉਪੀਨੀਅਨ ਹੈ ਉਹ ਅਕਾਲੀ ਪਾਰਟੀ ਵਿਚ ਹੈ, ਉਨ੍ਹਾਂ ਦੇ ਮੈਂਬਰ ਸਾਹਿਬ ਨੇ ਕੋਈ ਰਾਏ ਨਹੀਂ ਦਿਤੀ ਸੀ । ਉਨ੍ਹਾਂ ਦੀ ਪੋਜ਼ੀਸ਼ਨ ਡਿਫਰੈਂਟ ਹੈ ਆਪਣੇ ਲੀਡਰ ਨਾਲੋਂ । ਮੈਂ ਆਪਣੀ ਪਾਰਟੀ ਦੀ ਪੋਜ਼ੀਸ਼ਨ ਕਲੀਅਰ ਕਰ ਦਿਤੀ ਹੈ ।

---

## GENERAL DISCUSSION ON THE BUDGET FOR THE YEAR 1973-74 (*Resumption*)

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਡਿਪਟੀ ਸਪੀਕਰ ਸਾਹਿਬ, ਜੋ ਪੰਜਾਬ ਦਾ ਬਜਟ ਸਾਡੇ ਸਾਹਮਣੇ ਪੇਸ਼ ਹੋਇਆ ਹੈ, ਇਸ ਦੇ ਮੁਤਅੱਲਕ ਟਰੈਜ਼ਰੀ ਬੈਂਚਾਂ ਨੇ ਕਿਹਾ ਹੈ ਕਿ ਇਹ ਬੜਾ ਲੋਕ ਕਲਿਆਣਕਾਰੀ ਬਜਟ ਹੈ, ਬੜਾ ਅਗਾਂਹ ਵਧੂ ਬਜਟ ਹੈ । ਪਰ ਜਿਹੜੇ ਨਵੇਂ ਟੈਕਸ ਇਸ ਰਾਹੀਂ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਸਾਡੇ ਖਜ਼ਾਨਾ ਮੰਤਰੀ ਨੇ ਪੰਜਾਬ ਦੇ ਲੋਕਾਂ ਤੇ ਲਾਏ ਹਨ ਉਨ੍ਹਾਂ ਦਾ ਸਾਹਮਣੇ ਬੈਠੇ ਬੈਂਚਾਂ ਵਾਲਿਆਂ ਨੇ ਕੋਈ ਜ਼ਿਕਰ ਕਰਨ ਦੀ ਖੇਚਲ ਨਹੀਂ ਕੀਤੀ । ਇਕ ਗੱਲ ਮੈਂ ਇਥੇ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੇ ਪੰਜਾਬ ਦੇ ਬਜਟ ਵੇਖ ਲਈਏ

[ਸਰਦਾਰ ਜਸਦੇਵ ਸਿੰਘ ਸੰਧੂ]

ਜਾਂ ਉਸ ਤੋਂ ਪਹਿਲਾਂ ਦੇ ਬਜਟ ਵੇਖ ਲਏ ਜਾਣ ਤਾਂ ਇਹ ਜ਼ਾਹਿਰ ਹੋਵੇਗਾ ਕਿ ਤਕਰੀਬਨ ਹਰ ਬਜਟ ਜੋ ਖਜ਼ਾਨਾ ਮੰਤਰੀ ਨੇ ਪੇਸ਼ ਕੀਤਾ ਹੈ ਘਾਟੇ ਵਾਲਾ ਹੀ ਪੇਸ਼ ਕੀਤਾ ਹੈ । ਸਾਲ ਦੇ ਆਖਰ ਵਿਚ ਜਦੋਂ ਲੇਖਾ ਪੱਤਾ ਹੁੰਦਾ ਹੈ ਤਾਂ ਉਹ ਬਜਟ ਸਾਡੇ ਸਾਹਮਣੇ ਵਾਧੇ ਵਾਲਾ ਹੁੰਦਾ ਹੈ । ਇਹ ਕਿਉਂ ਹੁੰਦਾ ਹੈ, ਮੈਂ ਦੱਸਦਾ ਹਾਂ ਕਿ ਇਸ ਲਈ ਹੁੰਦਾ ਹੈ ਕਿ ਸਰਕਾਰ ਲੋਕਾਂ ਉਤੇ ਜੋ ਟੈਕਸ ਲਾਉਣਾ ਚਾਹੁੰਦੀ ਹੈ ਉਸ ਦੀ ਜਸਟੀਫੀਕੇਸ਼ਨ ਲਭ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਇਸ ਵਿਚ ਇਕੱਲੇ ਸਾਡੇ ਖਜ਼ਾਨਾ ਮੰਤਰੀ ਦਾ ਕਸੂਰ ਨਹੀਂ ਬਲਕਿ ਫਾਈਨੈਂਸ ਡਿਪਾਰਟਮੈਂਟ ਦਾ ਕਸੂਰ ਹੈ । ਜਿਹੜਾ ਸਹੀ ਤੌਰ ਤੇ ਆਂਕੜੇ ਸਰਕਾਰ ਨੂੰ ਨਹੀਂ ਦਿੰਦਾ ਅਤੇ ਸਹੀ ਐਸਟੀਮੇਟਸ ਸਾਹਮਣੇ ਪੇਸ਼ ਨਹੀਂ ਕਰਦਾ । ਉਹ ਹਰ ਸਾਲ ਲੋਕਾਂ ਤੇ ਟੈਕਸਿਜ਼ ਦਾ ਬੋਝ ਵਧਾ ਦਿੰਦੇ ਹਨ ਅਤੇ ਆਖਰ ਵਿਚ ਬਜਟ ਵਾਧੇ ਦਾ ਬਣ ਜਾਂਦਾ ਹੈ । ਇਹੋ ਜਿਹੇ ਟੈਕਸ ਲੋਕਾਂ ਉਤੇ ਲਾ ਦਿਤੇ ਜਾਂਦੇ ਹਨ ਜਿਨ੍ਹਾਂ ਦੀ ਲੋੜ ਨਹੀਂ ਹੁੰਦੀ । ਮੈਂ ਅਰਜ਼ ਕਰਾਂ ਕਿ ਪਿਛਲੇ ਪੰਜ ਸਾਲਾਂ ਦੀਆਂ ਜਿਹੜੀਆਂ ਫਿਗਰਜ਼ ਸਾਡੇ ਸਾਹਮਣੇ ਆਉਂਦੀਆਂ ਹਨ, ਜਿਨ੍ਹਾਂ ਰਾਹੀਂ ਬਜਟ ਪਾਸ ਹੋਏ ਹਨ ਉਸ ਦੇ ਨਾਲ ਲੋਕਾਂ ਦਾ ਭਲਾ ਨਹੀਂ ਹੋਇਆ ਅਤੇ ਹਰ ਸਾਲ ਲੋਕਾਂ ਤੇ ਟੈਕਸਾਂ ਦਾ ਬੋਝ ਪਾਇਆ ਜਾਂਦਾ ਹੈ । ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਸ ਬਜਟ ਦੇ ਘਾਟੇ ਨੂੰ ਪੂਰਾ ਕਰਨ ਬਾਰੇ ਕਿਹਾ ਗਿਆ ਹੈ ਕਿ ਇਹ ਹਿੰਦ ਸਰਕਾਰ ਤੋਂ ਗਰਾਂਟਸ ਲੈ ਕੇ, ਸਬਸਿਡੀ ਲੈ ਕੇ ਅਤੇ ਜਿਹੜੇ ਟੈਕਸਿਜ਼ ਹਨ ਉਨਾਂ ਦਾ ਵਧੇਰੇ ਹਿੱਸਾ ਲੈ ਕੇ ਪੂਰਾ ਕੀਤਾ ਜਾਏਗਾ । ਇਸ ਸੰਬੰਧ ਵਿਚ ਸਾਡੇ ਖਜ਼ਾਨਾ ਮੰਤਰੀ ਨੇ ਫਾਈਨੈਂਸ ਕਮਿਸ਼ਨਰ ਕੋਲ ਕੇਸ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਅਰਜ਼ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਸਾਡੀ ਪਾਰਟੀ ਦਾ ਸ਼ੁਰੂ ਤੋਂ ਇਹ ਸਟੈਂਡ ਰਿਹਾ ਹੈ ਕਿ ਹਿੰਦ ਸਰਕਾਰ ਜਿਹੜੀ ਹੈ ਉਹ ਪੰਜਾਬ ਨਾਲ, ਚਾਹੇ ਇਥੇ ਅਕਾਲੀ ਦਲ ਦੀ ਸਰਕਾਰ ਹੋਵੇ, ਕਾਂਗਰਸ ਦੀ ਸਰਕਾਰ ਹੋਵੇ, ਵਿਤਕਰਾ ਕਰਦੀ ਹੈ, ਧੱਕਾ ਕਰਦੀ ਹੈ, ਖਾਸ ਤੌਰ ਤੇ ਫਾਈਨਾਂਸ਼ਲ ਮੈਟਰ ਤੇ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਕੋਲ ਕੁਝ ਮਿਸਾਲਾਂ ਰਖਾਂਗਾ ਅਤੇ ਕਹਾਂਗਾ ਕਿ ਪੰਜਾਬ ਨਾਲ ਇਹ ਇਕ ਜਿਹੜਾ ਧੱਕਾ ਹੈ ਇਹ ਨਹੀਂ ਹੋਣਾ ਚਾਹੀਦਾ । ਜੋ ਸਾਡਾ ਮੌਜੂਦਾ ਵਿਧਾਨ ਹੈ ਇਸ ਦੇ ਵਿਚ ਜੋ ਸੈਂਟਰ ਨੂੰ ਫਾਈਨਾਂਸ਼ਲ ਅਖਤਿਆਰ ਦਿਤੇ ਹੋਏ ਹਨ, ਸਾਡੇ ਜਿਹੜੇ ਅਜ਼ਾਦੀ ਤੋਂ ਪਹਿਲਾਂ ਡਿਸਟ੍ਰਿਕਟ ਬੋਰਡ ਹੁੰਦੇ ਸਨ ਉਸ ਤੋਂ ਵੱਧ ਨਹੀਂ ਹਨ । ਇਹ ਜਿਹੜੇ ਫਾਈਨਾਂਸ਼ਲ ਅਖਤਿਆਰ ਹਨ ਸਟੇਟਸ ਨੂੰ ਹੋਰ ਜ਼ਿਆਦਾ ਦੇਣੇ ਚਾਹੀਦੇ ਹਨ। ਸਟੇਟਸ ਕੋਲ ਜ਼ਿਆਦਾ ਫਾਈਨਾਂਸ਼ਲ ਪਾਵਰਜ਼ ਹੋਣੀਆਂ ਚਾਹੀਦੀਆਂ ਹਨ। ਇਹ ਸੈਂਟਰ ਦੀ ਸਰਕਾਰ ਵੈਲਥ ਟੈਕਸ ਲਾ ਕੇ , ਐਕਸਾਈਜ਼ ਟੈਕਸ ਲਾ ਕੇ, ਐਸਟੇਟ ਡਿਊਟੀ ਅਤੇ ਹਰ ਤਰ੍ਹਾਂ ਦੇ ਟੈਕਸ ਸੂਬਿਆਂ ਤੇ ਲਾ ਕੇ ਪੈਸੇ ਵਸੂਲ ਕਰ ਲੈਂਦੀ ਹੈ ਅਤੇ ਸੂਬਿਆਂ ਨੂੰ ਭਿਖਾਰੀ ਬਣਾ ਕੇ ਲਾਈਨ ਵਿ ਚ ਖੜ੍ਹਾ ਕਰ ਦਿੰਦੀ ਹੈ । ਗਰਾਂਟਾਂ ਲੈਣ ਲਈ, ਸਬਸਿਡੀ ਲੈਣ ਲਈ ਅਤੇ ਟੈਕਸਾਂ ਵਿਚੋਂ ਹਿੱਸਾ ਲੈਣ ਲਈ। ਉਹ ਸਟੇਟਾਂ ਨੂੰ ਪੁਲੀਟੀਕਲ ਕੰਸਿਡਰੇਸ਼ਨ ਨਾਲ ਗਰਾਂਟਾਂ ਦਿੰਦੀ ਹੈ ਇਹ ਸਾਡਾ ਸੈਂਟਰ ਤੇ ਸਿੱਧਾ ਇਲਜ਼ਾਮ ਹੈ ਅਤੇ ਇਸ ਤਰ੍ਹਾਂ ਉਹ ਸਾਡੇ ਨਾਲ ਵਿਤਕਰਾ ਕਰਦੀ ਹੈ । ਜੇਕਰ ਸੈਂਟਰ ਦੇ ਫਾਈਨਾਂਸ਼ਲ ਅਖਤਿਆਰ ਘਟਾਏ ਜਾਣ ਔਰ ਸਟੇਟਾਂ ਨੂੰ ਫਾਈਨਾਂਸ਼ਲ ਪਾਵਰਜ਼ ਹੋਰ ਦਿਤੀਆਂ ਜਾਣ ਤਾਂ ਸਟੇਟਾਂ ਵਾਲੇ ਸੈਂਟਰ ਕੋਲੋਂ ਸਬਸਿਡੀ, ਗਰਾਂਟਾਂ ਅਤੇ ਟੈਕਸਾਂ ਵਿਚ ਹਿੱਸਾ ਲੈਣ ਲਈ ਭਿਖਾਰੀ ਬਣ ਕੇ ਲਾਈਨ ਵਿਚ ਨਾ ਲੱਗੇ ਰਹਿਣ । ਮੈਂ ਇਕ ਮਿਸਾਲ ਦਿੰਦਾ ਹਾਂ ਕਿ ਜਿਥੋਂ ਤੱਕ ਸੈਂਟਰ ਦਾ ਸਾਨੂੰ ਗ੍ਰਾਂਟ ਦੇਣ ਦਾ ਸੁਆਲ ਹੈ ਜਾਂ ਸਬਸਿਡੀ ਦੇਣ ਦਾ ਸੁਆਲ ਹੈ ਇਹ ਉਸ ਦੀ ਮਰਜ਼ੀ ਹੈ ਅਤੇ ਜਿਥੋਂ ਤੱਕ ਬਾਕੀ ਟੈਕਸਾਂ ਵਿਚੋਂ ਹਿੱਸਾ ਦੇਣ ਦਾ ਸੁਆਲ ਹੈ ਇਹ ਵੀ ਉਸ ਦੀ ਮਰਜ਼ੀ ਹੈ ਪਰ ਆਪਣੇ ਫਾਈਨਾਂਸ਼ਲ ਢਾਂਚੇ ਅਨੁਸਾਰ ਅਗਰ ਕੋਈ ਸਟੇਟ ਲੋਨ ਰੇਜ਼ ਕਰਨਾ ਚਾਹੁੰਦੀ ਹੈ ਤਾਂ ਸਟੇਟ ਲੋਨ ਫਲੋਟ ਨਹੀਂ ਕਰ ਸਕਦੀ । ਉਸ ਦੇ ਲਈ ਸਾਨੂੰ ਹਿੰਦ ਸਰਕਾਰ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ । ਜੇਕਰ ਕਿਸੇ ਨੇ

ਕਰਜ਼ਾ ਲੈਣਾ ਹੋਵੇ ਤਾਂ ਸ਼ਾਹ ਵੇਖਦਾ ਹੈ ਕਿ ਇਹ ਜਿਹੜਾ ਲੈਣ ਵਾਲਾ ਹੈ ਇਸ ਦੀ ਪੋਜ਼ੀਸ਼ਨ ਕੀ ਹੈ ਕੀ ਉਹ ਵਾਪਸ ਕਰਣ ਦੇ ਯੋਗ ਹੈ ਜਾਂ ਨਹੀਂ । ਉਸ ਨੇ ਵੇਖਣਾ ਹੈ ਕਿ ਸਾਡਾ ਪੈਸਾ ਮੁੜ ਆਵੇਗਾ ਜਾਂ ਨਹੀਂ । ਪਰ ਇਥੇ ਜੇਕਰ ਹਿੰਦ ਸਰਕਾਰ ਮਨਜ਼ੂਰੀ ਦੇਵੇ ਤਾਂ ਅਸੀਂ ਲੋਨ ਫਲੋਟ ਕਰ ਸਕਦੇ ਹਾਂ ਨਹੀਂ ਤਾਂ ਨਹੀਂ । ਇਸ ਸੰਬਧ ਵਿਚ ਪਿਛਲੇ ਸਾਲ ਜੋ ਹਿੰਦ ਸਰਕਾਰ ਨੇ ਕੀਤਾ ਉਹ ਇਹ ਹੈ ਕਿ ਜਿੰਨੀ ਇਜਾਜ਼ਤ ਪੰਜਾਬ ਨੂੰ ਮਿਲੀ, ਉਨੀਂ ਇਜਾਜ਼ਤ ਅਸਾਮ ਨੂੰ ਮਿਲੀ ਉਨੀਂ ਇਜਾਜ਼ਤ ਰਾਜਸਥਾਨ ਨੂੰ ਮਿਲੀ । ਜਿਨ੍ਹਾਂ ਦੀ ਇਕਨਾਮਿਕ ਪੇਇੰਗ ਕਪੈਸਟੀ ਸਾਡੇ ਨਾਲੋਂ ਬਹੁਤ ਕਮਜ਼ੋਰ ਹੈ । ਉਨ੍ਹਾਂ ਲੋਕਾਂ ਦੀ ਆਰਥਕ ਹਾਲਤ ਸਾਡੇ ਨਾਲੋਂ ਬੜੀ ਕਮਜ਼ੋਰ ਹੈ । ਸਾਡੀਆਂ ਲੋੜਾਂ ਉਨਾਂ ਨਾਲੋਂ ਵੱਧ ਹਨ । ਮੈਂ ਸਮਝਦਾ ਹਾਂ ਕਿ ਸਾਡੇ ਨਾਲ ਇਸ ਨਾਲੋਂ ਵੱਧ ਧੱਕਾ ਹੋਰ ਕੀ ਹੋ ਸਕਦਾ ਹੈ ? ਮੈਂ ਕਹਿੰਦਾ ਹਾਂ ਕਿ ਸੈਂਟਰ ਇਹ ਫਾਈਨਾਂਸ਼ਲ ਅਖ਼ਤਿਆਰ ਲੈ ਕੇ ਸਾਨੂੰ ਅਧੀਨ ਰੱਖਣਾ ਚਾਹੁੰਦੀ ਹੈ । ਸੈਂਟਰ ਦੇ ਆਰਥਕ ਅਧਿਕਾਰ ਤੇ ਕੰਟਰੋਲ ਕਰਨਾ ਚਾਹੀਦਾ ਹੈ ਕਿਉਂਕਿ ਇਸ ਤਰ੍ਹਾਂ ਨਾਲ ਪੰਜਾਬ ਨੂੰ ਪਿਛੇ ਰੱਖਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਇਸ ਨੂੰ ਬਿੰਗੇ ਤਰੀਕੇ ਨਾਲ ਸਪੋਰਟ ਕੀਤਾ ਹੈ ਜਦੋਂ ਫਾਈਨਾਂਸ ਕਮਿਸ਼ਨਰ ਇਥੇ ਆਇਆ । ਜੋ ਕੁਝ ਉਥੇ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਉਹ ਮੈਂ ਦੋ ਅੱਖਰਾਂ ਵਿਚ ਤੁਹਾਡੇ ਸਾਹਮਣੇ ਰੱਖਦਾ ਹਾਂ ।

Mr. Sharma suggested that marketing borrowings allowed to the State should be controlled like grants.

ਉਨ੍ਹਾਂ ਨੇ ਫਾਈਨਾਂਸ ਕਮਿਸ਼ਨਰ ਨੂੰ ਆਖਿਆ ਕਿ ਸਟੇਟਾਂ ਜਿਹੜੀਆਂ ਮਾਰਕੀਟ ਵਿਚੋਂ ਕਰਜ਼ੇ ਲੈ ਰਹੀਆਂ ਹਨ ਉਨ੍ਹਾਂ ਉਤੇ ਗਰਾਂਟ ਵਾਂਗ ਕੰਟਰੋਲ ਕਰ ਦਿਓ । (ਵਿਘਨ) ਤੁਸੀਂ ਅੰਦਾਜ਼ਾ ਲਾਓ ਕਿ ਸਾਡੀ ਆਰਥਿਕਤਾ ਵਾਸਤੇ ਕਿੰਨੀ ਆਜ਼ਾਦੀ ਹੈ । ਇਸ ਤਰ੍ਹਾਂ ਅਸੀਂ ਇਸ ਸੂਬੇ ਨੂੰ ਕਿਸ ਤਰਾਂ ਅੱਗੇ ਲੈ ਜਾ ਸਕਦੇ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਇਸ ਸਬੰਧ ਵਿਚ ਜਿਹੜੀਆਂ ਪਾਵਰਾਂ ਹਿੰਦ ਸਰਕਾਰ ਨੇ ਲਈਆਂ ਹੋਈਆਂ ਹਨ ਉਨ੍ਹਾਂ ਨੂੰ ਸੂਬੇ ਦੀ ਤਰੱਕੀ ਵਾਸਤੇ ਘੱਟ ਕਰਨਾ ਚਾਹੀਦਾ ਹੈ । ਸੂਬਿਆਂ ਨੂੰ ਜ਼ਿਆਦਾ ਆਰਥਿਕ ਅਖਤਿਆਰ ਦੇਣ ਲਈ ਵਿਧਾਨ ਵਿਚ ਤਰਮੀਮ ਕਰਨੀ ਚਾਹੀਦੀ ਹੈ, ਤਾਂ ਕਿ ਸੂਬੇ ਨੂੰ ਵਧੇਰੇ ਫਾਈਨਾਂਸ਼ਲ ਅਖਤਿਆਰ ਮਿਲ ਸਕਣ ਅਤੇ ਅਸੀਂ ਕਿਸੇ ਤਰ੍ਹਾਂ ਵੀ ਸੈਂਟਰ ਕੋਲ ਭਿਖਾਰੀ ਬਣ ਕੇ ਨਾ ਜਾਈਏ ।

ਇਕ ਗੱਲ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾ ਕਿ ਉਸ ਫਾਈਨਾਂਸ ਕਮਿਸਨਰ ਨੂੰ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਕਿ ਜਿਹੜਾ ਡਿਵਿਜ਼ੀਨਲ ਟੈਕਸਿਜ਼ ਪੂਲ ਹੈ ਉਸ ਨੂੰ ਆਬਾਦੀ ਦੀ ਨਿਸਬਤ ਨਾਲ ਤਕਸੀਮ ਕਰੋ, ਜਿਹੜੀਆਂ ਗਰਾਂਟਸ ਦੇਣੀਆਂ ਹਨ ਉਹ ਤਾਂ ਦਿਓ । ਡਿਪਟੀ ਸਪੀਕਰ ਸਾਹਿਬ, ਮੇਰਾ ਇਸ ਤੇ ਇਖਤਲਾਫ਼ ਹੈ । ਆਬਾਦੀ ਦੇ ਉਪਰ ਟੈਕਸ ਨਹੀਂ ਤਕਸੀਮ ਹੋਣਾ ਚਾਹੀਦਾ, ਕਿਉਂ ਨਹੀਂ ਹੋਣਾ ਚਾਹੀਦਾ, ਕਿਉਂਕਿ ਫੈਮਲੀ ਪਲਾਨਿੰਗ ਦਾ ਜੋ ਪ੍ਰਚਾਰ ਮੁਲਕ ਵਿਚ ਹੋ ਰਿਹਾ ਹੈ ਉਸ ਦੇ ਰਾਹੀਂ ਪੰਜਾਬ ਨੇ ਸਭ ਤੋਂ ਵੱਧ ਕੀਤਾ ਹੈ । ਜੇ ਪ੍ਰਵਾਰ ਨੂੰ ਕਿਸੇ ਨੇ ਘੱਟ ਕੀਤਾ ਹੈ ਤਾਂ ਉਹ ਪੰਜਾਬ ਨੇ ਕੀਤਾ ਹੈ......ਡਿਪਟੀ ਸਪੀਕਰ ਸਾਹਿਬ, ਯੂ. ਪੀ. ਵਰਗੀਆਂ ਸਟੇਟਾਂ ਜਿਹੜੀਆਂ ਕਿ ਆਬਾਦੀ ਜ਼ਿਆਦਾ ਵਧਾਈ ਜਾਂਦੀਆਂ ਹਨ ਉਹ ਤਾਂ ਇਸ ਹਿਸਾਬ ਨਾਲ ਟੈਕਸਾਂ ਦਾ ਵੱਧ ਹਿੱਸਾ ਲੈ ਜਾਣਗੇ ਅਤੇ ਪੰਜਾਬ ਵਰਗੀ ਪ੍ਰਾਗਰੈਸਿਵ ਸਟੇਟ ਨੂੰ ਜਿਹੜੀ ਕਿ ਆਬਾਦੀ ਦਾ ਤਨਾਸਬ ਘਟਾਉਣ ਦੀ ਕੋਸ਼ਿਸ਼ ਕਰਦੀ ਹੈ, ਉਸ ਨੂੰ ਘੱਟ ਹਿੱਸਾ ਮਿਲੇਗਾ ਕਿਉਂਕਿ ਟੈਕਸਾਂ ਦਾ ਹਿਸਾ ਆਬਾਦੀ ਦੇ ਹਿਸਾਬ ਨਾਲ ਮਿਲਦਾ ਹੈ। ਇਹ ਬੜੀ ਗਲਤ ਗੱਲ ਹੈ । ਮੈਂ ਤਾਂ ਇਹ ਕਹਾਂਗਾ ਕਿ ਸਟੇਟ ਦੀ ਪੇਇੰਗ ਕੇਪੈਸਿਟੀ, ਪਰਫਾਰਮੈਂਸ ਅਤੇ ਪੋਟੈਂਨਸ਼ਲ ਨੂੰ ਦੇਖ ਕੇ ਟੈਕਸਾਂ ਦਾ ਹਿੱਸਾ ਦੇਣਾ ਚਾਹੀਦਾ ਹੈ । ਜਿਸ ਤਰੀਕੇ ਨਾਲ ਪੰਜਾਬ ਨਾਲ ਟੈਕਸਾਂ ਦਾ ਹਿੱਸਾ ਦੇਣ ਵੇਲੇ ਜਾਂ ਗਰਾਂਟਸ ਦੇਣ ਵੇਲੇ ਵਿਤਕਰਾ ਕੀਤਾ ਜਾਂਦਾ ਹੈ, ਉਹ ਮੈਂ ਤੁਹਾਨੂੰ

[ਸਰਦਾਰ ਜਸਦੇਵ ਸਿੰਘ ਸੰਧੂ]

ਦਸ ਦਾ ਹਾਂ । ਐਗਰੀਕਲਚਰਲ ਸੈਕਟਰ ਲਈ ਹਰ ਸਟੇਟ ਨੂੰ ਸੈਂਟਰ ਵੱਲੋਂ ਗਰਾਂਟਾਂ ਅਤੇ ਕਰਜ਼ੇ ਦਿਤੇ ਜਾਂਦੇ ਹਨ ਤਾਂ ਕਿ ਉਹ ਆਪਣੀ ਐਗਰੀਕਲਚਰਲ ਪ੍ਰੋਡਕਸ਼ਨ ਵਧਾਉਣ। ਪਰ ਜਦੋਂ ਕਾਮਨ ਪੂਲ ਵਿਚ ਹਿੱਸਾ ਪਾਉਣ ਦੀ ਗੱਲ ਆਉਂਦੀ ਹੈ ਤਾਂ ਪੰਜਾਬ ਸਭ ਤੋਂ ਵੱਧ ਹਿੱਸਾ ਪਾਉਂਦਾ ਹੈ ਜਦੋਂ ਕਿ ਮੱਦਦ ਅਤੇ ਗਰਾਂਟਸ ਘੱਟ ਮਿਲਦੀ ਹੈ । ਮੈਂ ਤੁਹਾਡੇ ਰਾਹੀਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਸੈਂਟਰ ਦੀ ਇਸ ਗੱਲ ਦੇ ਖਿਲਾਫ਼ ਸਾਨੂੰ ਮੰਗ ਕਰਨੀ ਚਾਹੀਦੀ ਹੈ ਅਤੇ ਕਹਿਣਾ ਚਾਹੀਦਾ ਹੈ ਕਿ ਗਰਾਂਟਸ, ਟੈਕਸਾਂ ਅਤੇ ਸਬਸਿਡੀਜ਼ ਵਿਚ ਹਿੱਸਾ ਹਰ ਸਟੇਟ ਨੂੰ ਪਰਫਾਰਮੇਂਸ ਦੇ ਹਿਸਾਬ ਨਾਲ ਮਿਲਣਾ ਚਾਹੀਦਾ ਹੈ । ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਨੂੰ ਆਸ ਹੈ ਕਿ ਸੈਂਟਰ ਵੱਲੋਂ ਸਾਨੂੰ ਵੱਧ ਗਰਾਂਟ ਮਿਲੇਗੀ ਅਤੇ ਫਾਈਨਾਂਸ ਕਮਿਸ਼ਨ ਵੀ ਸਾਨੂੰ ਵੱਧ ਮੱਦਦ ਦਿਵਾਏਗਾ ਅਤੇ ਇਸ ਤਰ੍ਹਾਂ ਅਸੀਂ ਬਜਟ ਦਾ ਖੱਪਾ ਪੂਰਾ ਕਰਾਂਗੇ । ਇਨ੍ਹਾਂ ਦੀ ਆਸ਼ਾ ਡਿਪਟੀ ਸਪੀਕਰ ਸਾਹਿਬ ਬਿਲਕੁਲ ਗਲਤ ਹੈ ਕਿਉਂਕਿ ਜੇ ਫਾਈਨਾਂਸ ਕਮਿਸ਼ਨ ਦੀਆਂ ਪਿਛਲੇ ਤਿੰਨ ਸਾਲ ਦੀਆਂ ਰਿਪੋਰਟਾਂ ਪੜ੍ਹੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਵੱਧ ਸਹਾਇਤਾ ਸਿਰਫ ਉਸ ਸਟੇਟ ਨੂੰ ਹੀ ਮਿਲੇਗੀ ਜਿਸਦਾ ਪਿਛਲੇ ਪੰਜ ਸਾਲਾਂ ਵਿਚ ਬਜਟ ਡੈਫੀਸਟ ਵਿਚ ਜਾਂਦਾ ਹੋਵੇ । ਪਰ ਸਾਡਾ ਤਾਂ ਪਿਛਲੇ ਪੰਜ ਸਾਲਾਂ ਵਿਚ ਮਾਲੀ ਖਾਤਾ ਹਮੇਸ਼ਾਂ ਸਰਪਲੱਸ ਰਿਹਾ ਹੈ । ਇਸ ਲਈ ਇਨ੍ਹਾਂ ਨੂੰ ਵਧੇਰੇ ਸਹਾਇਤਾ ਟੈਕਸਾਂ ਵਿਚੋਂ ਨਹੀਂ ਮਿਲਣੀ ਭਾਵੇਂ ਇਹ ਕੋਈ ਦਲੀਲ ਵੀ ਦੇਣ । ਇਸ ਬਾਰੇ ਕਈ ਅਖਬਾਰਾਂ ਨੇ ਫਾਈਨਾਂਸ ਕਮਿਸ਼ਨ ਦੇ ਚੇਅਰਮੈਨ ਨਾਲ ਮਿਲਕੇ ਰਿਪੋਰਟ ਦਿਤੀ ਹੈ । ਅਖਬਾਰ "ਪੰਜਾਬ ਮੇਲ" ਜਿਹੜੀ ਕਿ ਇਸ ਸਰਕਾਰ ਦੀਆਂ ਪਾਲਿਸੀਆਂ ਦੀ ਬੜੀ ਭਾਰੀ ਸਪੋਕਸਮੈਨ ਹੈ, ਨੇ ਰਿਪੋਰਟ ਕੀਤੀ ਹੈ :

"Punjab draws a blank from the Finance Commission"

ਇਸ ਤੋਂ ਇਹ ਸਾਫ ਜ਼ਾਹਿਰ ਹੈ ਕਿ ਇਹ ਜਿਹੜੇ ਕਮੈਂਟਸ ਹਨ ਇਹ ਬਿਲਕੁਲ ਠੀਕ ਹਨ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਇਸ ਸਾਲ ਦਾ ਬਜਟ ਵੇਖੀਏ ਤਾਂ ਉਸ ਵਿਚ ਸਾਨੂੰ ਸੈਂਟਰ ਤੋਂ ਟੈਕਸਾਂ ਵਿਚੋਂ ਹਿੱਸਾ ਅਤੇ ਗਰਾਂਟਾਂ ਜਿਹੜੀਆਂ ਮਿਲੀਆਂ ਹਨ ਉਹ ਸਾਡੇ ਸਾਰੇ ਬਜਟ ਐਸਟੀਮੇਟਸ ਦਾ 12 ਫੀ ਸਦੀ ਹੈ। ਕਿੰਨਾਂ ਥੋੜਾ ਹਿੱਸਾ ਸਾਨੂੰ ਸੈਂਟਰ ਦੇ ਰਿਵੈਨਿਊਜ਼ ਵਿਚੋਂ ਮਿਲਦਾ ਹੈ ਜਦ ਕਿ ਕਈ ਸੂਬਿਆਂ ਨੂੰ ਉਨਾਂ ਦੇ ਬਜਟ ਦਾ 50% ਤਕ ਸੈਂਟਰ ਸਬਸਿਡੀ ਦਿੰਦੀ ਹੈ। ਇਸ ਤਰ੍ਹਾਂ ਦਾ ਵਿਤਕਰਾ ਸਾਡੇ ਨਾਲ ਕੀਤਾ ਜਾਂਦਾ ਹੈ। ਅਖ਼ਬਾਰਾਂ ਵਿਚ ਜਿਹੜੇ ਇਸ ਦੇ ਮੁਤਲਿਕ ਜਵਾਬ ਛਪਿਆ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਇਹ ਪਾਲਿਸੀ ਹੈ ਕਿ ਜਿਹੜੇ ਨੈਸ਼ਨਲ ਹਾਈਵੇਜ਼ ਹਨ ਉਨ੍ਹਾਂ ਸਾਰੀਆਂ ਦਾ ਸੈਂਟ ਪਰ ਸੈਂਟ ਖਰਚਾ ਸੈਂਟਰ ਸੂਬਿਆਂ ਨੂੰ ਦਿੰਦੀ ਹੈ। ਹੁਣ ਇਕ ਸਵਾਲ ਦੇ ਜਵਾਬ ਵਿਚ ਕਿਹਾ ਕਿ ਪੰਜਾਬ ਵਿਚ ਇਸ ਵੇਲੇ 961 ਕਿਲੋ ਮੀਟਰ ਦੇ ਕਰੀਬ ਹਾਈਵੇਜ਼ ਹਨ ਅਤੇ ਹਰਿਆਣੇ ਦੇ ਵਿਚ 600 ਕਿਲੋਮੀਟਰ ਦੇ ਕਰੀਬ ਹਨ। 1971-72 ਵਿਚ ਹਰਿਆਣੇ ਨੂੰ ਤਾਂ ਜੋ ਗਰਾਂਟ ਸੈਂਟਰ ਵਲੋਂ ਮਿਲੀ ਉਹ 44.20 ਲੱਖ ਰੁਪਏ ਹੈ ਜਦੋਂ ਕਿ ਪੰਜਾਬ ਨੂੰ 20.86 ਲੱਖ ਰੁਪਿਆ ਮਿਲਿਆ ਹੈ। ਇਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਸਾਡਾ ਕਲੇਮ ਕਿੰਨਾ ਕਿਉਂ ਨਾ ਜਾਇਜ਼ ਹੋਵੇ ਪਰ ਸੈਂਟਰ ਦੀ ਸਰਕਾਰ ਹਮੇਸ਼ਾ ਪੈਸੇ ਦੇ ਮਾਮਲੇ ਵਿਚ ਸਾਡੇ ਨਾਲ ਵਿਤਕਰਾ ਕਰਦੀ ਹੈ। ਭਾਵੇਂ ਉਹ ਬਾਰਡਰ ਰੋਡਜ਼ ਹੋਣ, ਡਿਫੈਂਸ ਨੀਡਜ਼ ਲਈ ਇਸਤੇਮਾਲ ਹੁੰਦੀਆਂ ਹੋਣ ਅਤੇ ਵਾਰਜ਼ ਵਿਚ ਤਬਾਹ ਹੋ ਗਈਆਂ ਹੋਣ ਪਰ ਜਦੋਂ ਗਰਾਂਟਸ ਸਾਨੂੰ ਮਿਲਦੀਆਂ ਹਨ ਤਾਂ ਉਸ ਤੋਂ ਪਤਾ ਲਗਦਾ ਹੈ ਕਿ ਸਾਡੇ ਨਾਲ ਕਿਤਨਾ ਵਿਤਕਰਾ ਹੋਇਆ ਹੈ। ਇਹ ਅਖ਼ਬਾਰਾਂ ਵਿਚ ਆਇਆ ਹੈ ਅਤੇ ਇਕਨਾਮਿਕ ਰਿਵਿਊਜ਼ ਵਿਚ ਆਇਆ ਹੈ ਕਿ ਪੰਜਾਬ ਦੀ ਇਕਾਨਮੀ ਪਿਛਲੇ ਤਿੰਨ

ਸਾਲਾਂ ਤੋਂ ਸਟੇਗਨੈਂਟ ਹੈ ਅਤੇ ਇਸ ਵਿਚ ਸਭ ਤੋਂ ਵੱਡਾ ਹਿੱਸਾ ਬੰਗਲਾ ਦੇਸ਼ ਦੀ ਵਾਰ ਹੈ। ਮੈਂ ਸਮਝਦਾ ਹਾਂ ਕਿ ਇਹ ਵਾਰ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਸੀ ਅਤੇ ਸਾਰੇ ਹਿੰਦੁਸਤਾਨ ਵਾਸਤੇ ਪੰਜਾਬ ਨੇ ਸਫਰ ਕੀਤਾ, ਪੰਜਾਬ ਦੀ ਇਕਾਨਮੀ ਸ਼ੈਟਰ ਹੋ ਗਈ, ਸਾਡੀ ਇੰਡਸਟਰੀ ਤਬਾਹ ਹੋ ਗਈ, ਸਿਵਲੀਅਨ ਪਾਪੂਲੇਸ਼ਨ ਇਵੈਕੂਏਟ ਹੋਈ ਅਤੇ ਪੰਜਾਬ ਦੀ ਜ਼ਮੀਨ ਕਾਬਲੇਕਾਸ਼ਤ ਨਹੀਂ ਰਹੀ ਅਤੇ ਸਾਡਾ ਮਜ਼ਦੂਰ ਵੇਹਲਾ ਹੋ ਗਿਆ। ਪਰ ਹਿੰਦ ਦੀ ਸਰਕਾਰ ਨੇ ਬੰਗਲਾ ਦੇਸ਼ ਟੈਕਸ ਵਾਂਗ ਟੈਕਸ ਲਾ ਕੇ ਪੰਜਾਬ ਦੀ ਇਕਾਨਮੀ ਨੂੰ ਰੀਬਿਲਡ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਮੈਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਪਿਛਲੇ 10 ਸਾਲਾਂ ਵਿਚ ਤਿੰਨ ਜੰਗਾਂ ਦਾ ਭਾਰ ਪੰਜਾਬ ਨੇ ਚੁਕਿਆ ਹੈ ਅਤੇ ਇਸ ਕਾਰਣ ਸਭ ਤੋਂ ਵੱਧ ਇਕਾਨਮੀ ਪੰਜਾਬ ਦੀ ਸ਼ੈਟਰ ਹੋਈ, ਸਭ ਤੋਂ ਵੱਧ ਸਿਵਲੀਅਨ ਪਾਪੂਲੇਸ਼ਨ ਸਾਡੀ ਮਰੀ ਪਰ ਸਾਰੇ ਹਿੰਦੁਸਤਾਨ ਨੇ ਆਰਥਕ ਤੌਰ ਤੇ ਕੋਈ ਬੋਝ ਬਰਦਾਸ਼ਤ ਕਰਕੇ ਪੰਜਾਬ ਨੂੰ ਸਹਾਇਤਾ ਨਹੀਂ ਦਿੱਤੀ। ਇਸ ਤੋਂ ਵੱਧ ਡਿਸਕ੍ਰਿਮੀਨੇਸ਼ਨ ਪੰਜਾਬ ਨਾਲ ਹੋਰ ਕੀ ਹੋ ਸਕਦੀ ਹੈ? ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਕਹਾਂਗਾ ਕਿ ਉਹ ਹਿੰਦ ਸਰਕਾਰ ਨੂੰ ਜ਼ੋਰ ਨਾਲ ਕਹੇ ਤਾਂ ਕਿ ਜਿਹੜਾ ਸਾਡਾ ਆਰਥਕ ਘਾਟਾ ਪਿਆ ਹੈ ਜਿਹੜਾ ਸਾਡਾ ਨੁਕਸਾਨ ਹੋਇਆ ਹੈ ਉਸ ਨੂੰ ਪੂਰਾ ਕਰਨ ਲਈ ਹਿੰਦ ਦੀ ਸਰਕਾਰ ਨੂੰ ਪੰਜਾਬ ਨੂੰ ਸਹਾਇਤਾ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਕਮਿਸ਼ਨ ਅਤੇ ਗੌਰਮਿੰਟ ਆਫ ਇੰਡੀਆ ਬੈਕਵਰਡ ਏਰੀਆਜ਼ ਦੀ ਡਿਵੈਲਪਮੈਂਟ ਵਾਸਤੇ ਸਪੈਸ਼ਲ ਗਰਾਂਟਸ ਐਲੋਕੇਟ ਕਰਦੀ ਹੈ ਪਰ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਦਸਣ ਕਿ ਅੱਜ ਤਕ ਗੌਰਮਿੰਟ ਆਫ ਇੰਡੀਆ ਵਲੋਂ ਸਾਡੇ ਬਾਰਡਰ ਏਰੀਆਜ਼ ਦੀ ਡਿਵੈਲਪਮੈਂਟ ਵਾਸਤੇ ਕੋਈ ਗਰਾਂਟ ਐਲੋਕੇਟ ਹੋਈ ਹੈ ਹਾਲਾਂ ਕਿ ਪਿਛਲੇ ਸਾਲ 20 ਕਰੋੜ ਰੁਪਏ ਦੀ ਗਰਾਂਟ ਹਰਿਆਣੇ ਨੂੰ ਦਿੱਤੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਇਹ ਸਟੇਟ ਇਨਕਾਮਿਕਲੀ ਬੈਕਵਰਡ ਹੈ ਅਤੇ ਉਨ੍ਹਾਂ ਨੂੰ ਅੱਗੇ ਲੈ ਜਾਣਾ ਹੈ।

ਡਿਪਟੀ ਸਪੀਕਰ ਸਾਹਿਬ, ਫਿਰ ਬਿਜਲੀ ਦੇ ਕਾਰਣ ਵੀ ਸਾਡਾ ਕਾਫੀ ਨੁਕਸਾਨ ਹੋਇਆ ਹੈ। ਸਾਡੀ ਐਗਰੀਕਲਚਰ ਤਬਾਹ ਹੋ ਗਈ ਹੈ ਅਤੇ ਇੰਡਸਟਰੀ ਵੀ ਸ਼ੈਟਰ ਹੋ ਗਈ ਹੈ। ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਹਿੰਦ ਦੀ ਸਰਕਾਰ ਨੇ ਇਸ ਨੂੰ ਨੈਸ਼ਨਲ ਐਂਗਲ ਤੋਂ ਸੋਚਣ ਦੀ ਬਜਾਏ ਕਿਸੇ ਹੋਰ ਐਂਗਲ ਤੋਂ ਸੋਚਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਫੂਡ ਗਰੇਨਜ਼ ਦੇ ਕਾਮਨ ਪੂਲ ਵਿਚ ਪੰਜਾਬ ਸਭ ਤੋਂ ਵੱਧ ਹਿੱਸਾ ਪਾਉਂਦਾ ਹੈ। ਪਰ ਉਨ੍ਹਾਂ ਨੇ ਸਾਡੀ ਕੋਈ ਮਦਦ ਨਹੀਂ ਕੀਤੀ। ਭਾਖੜੇ ਤੋਂ ਬਿਜਲੀ ਉਸੇ ਤਰਾਂ ਹੀ ਦਿੱਲੀ ਅਤੇ ਰਾਜਸਥਾਨ ਨੂੰ ਜਾ ਰਹੀ ਹੈ ਪਰ ਸਾਨੂੰ ਕਟ ਲਾ ਕੇ ਕੋਈ ਹਿੱਸਾ ਨਹੀਂ ਦਿੱਤਾ ਜਾਂਦਾ ਅਤੇ ਨੈਸ਼ਨਲ ਪਰਸਪੈਕਟਿਵ ਤੋਂ ਪੰਜਾਬ ਦੀਆਂ ਪਰਾਬਲਮਜ਼ ਦਾ ਹਿੰਦ ਦੀ ਸਰਕਾਰ ਨੇ ਕੋਈ ਅਹਿਸਾਸ ਨਹੀਂ ਕੀਤਾ। ਚਾਹੇ ਇਥੇ ਕਾਂਗਰਸ ਦੀ ਸਰਕਾਰ ਹੋਵੇ ਜਾਂ ਅਕਾਲੀਆਂ ਦੀ ਸਰਕਾਰ ਹੋਵੇ ਪਰ ਪੰਜਾਬ ਨਾਲ ਵਿਤਕਰਾ ਜਾਰੀ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਸ ਬਹਾਨੇ ਨਾਲ ਹੀ ਕਿ ਅੱਜ ਇਥੇ ਕਾਂਗਰਸ ਦੀ ਸਰਕਾਰ ਹੈ ਸੈਂਟਰ ਤੋਂ ਮਦਦ ਲੈ ਕੇ ਪੰਜਾਬ ਦੀ ਇਕਾਨਮੀ ਨਾਲ ਜੋ ਧੱਕਾ ਹੋ ਰਿਹਾ ਹੈ ਉਸ ਨੂੰ ਦੂਰ ਕਰਾਉ। ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਸਾਨੂੰ ਕੋਈ ਅਟਾਮਿਕ ਪਲਾਂਟ ਨਹੀਂ ਦਿੱਤਾ ਗਿਆ। ਹੈਵੀ ਵਾਟਰ ਜਿਹੜਾ ਕਿ ਨੰਗਲ ਫਰਟੇਲਾਈਜ਼ਰ ਦੀ ਫੈਕਟਰੀ ਇਸਤੇਮਾਲ ਕਰਦੀ ਹੈ, ਉਸ ਹੈਵੀ ਵਾਟਰ ਨੂੰ ਪ੍ਰਡਿਊਸ ਕਰਨ ਵਾਸਤੇ ਸਾਰੀ ਬਿਜਲੀ ਭਾਖੜੇ ਦੀ ਖਰਚ ਹੋ ਰਹੀ ਹੈ। ਹੈਵੀ ਵਾਟਰ ਤੋਂ ਅਸੀਂ ਐਟਮੀ ਬਿਜਲੀ ਤਿਆਰ ਕਰ ਸਕਦੇ ਹਾਂ ਪਰ ਐਟਮੀ ਬਿਜਲੀ ਘਰ ਲਾਉਣ ਲਈ ਪੰਜਾਬ ਨੂੰ ਆਗਿਆ ਨਹੀਂ ਦਿੱਤੀ ਜਾਂਦੀ। ਅਕਾਲੀਆਂ ਦੀ ਸਰਕਾਰ ਨੇ ਥਰਮਲ ਪਲਾਂਟ ਲਾਉਣ ਦਾ ਫੈਸਲਾ ਕੀਤਾ ਪਰ ਸਾਨੂੰ ਇਨ੍ਹਾਂ ਬਹੁਤ ਚਿਰ

[ਸਰਦਾਰ ਜਸਦੇਵ ਸਿੰਘ ਸੰਧੂ]

ਇਜਾਜ਼ਤ ਹੀ ਨਹੀਂ ਦਿੱਤੀ ਅਤੇ ਅਸੀਂ ਬਗੈਰ ਇਜਾਜ਼ਤ ਦੇ ਬਠਿੰਡਾ ਥਰਮਲ ਪਲਾਂਟ ਸ਼ੁਰੂ ਕੀਤਾ ਅਤੇ ਇਜਾਜ਼ਤ ਬਾਅਦ ਵਿਚ ਆਈ। ਹੁਣ ਆਨੰਦਪੁਰ ਹਾਈਡਲ ਸਕੀਮ ਬਿਜਲੀ ਪੈਦਾ ਕਰਨ ਵਾਸਤੇ ਸਰਕਾਰ ਨੇ ਬਣਾਈ ਹੈ। ਇਹ ਅਸੀਂ ਵੀ ਸ਼ੁਰੂ ਕਰ ਦੇਣੀ ਸੀ ਪਰ ਸਾਡੀ ਸਰਕਾਰ ਚਲੀ ਗਈ। ਅੱਜ ਫਿਰ ਉਹ ਸਕੀਮ ਚਾਲੂ ਨਹੀਂ ਹੋ ਸਕਦੀ ਕਿਉਂਕਿ ਉਸ ਤੇ ਹਰਿਆਣੇ ਨੇ ਇਤਰਾਜ਼ ਕੀਤਾ ਹੈ ਅਤੇ ਸੈਂਟਰ ਵਾਲਿਆਂ ਨੇ ਸਾਨੂੰ ਕਲੀਅਰੈਂਸ ਨਹੀਂ ਦਿੱਤੀ। ਮੈਂ ਕਹਾਂਗਾ ਕਿ ਉਹ ਸੈਂਟਰ ਦੀ ਕਲੀਅਰੈਂਸ ਦੇ ਬਗੈਰ ਸਾਡੀ ਸਰਕਾਰ ਨੂੰ ਸ਼ੁਰੂ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਤੁਸੀਂ ਲੋਕਾਂ ਦਾ ਅਤੇ ਪੰਜਾਬ ਦਾ ਕਾਫੀ ਨੁਕਸਾਨ ਹੁਣ ਤਕ ਕਰ ਚੁਕੇ ਹੋ। ਕਈ ਮਸਲੇ ਸੈਂਟਰ ਨਾਲ ਲੜ ਕੇ ਲੋਕਾਂ ਦੇ ਭਲੇ ਵਾਸਤੇ ਅਤੇ ਪੰਜਾਬ ਦੇ ਭਲੇ ਵਾਸਤੇ ਸਾਨੂੰ ਹੱਲ ਕਰਨੇ ਚਾਹੀਦੇ ਹਨ।

**ਸ਼੍ਰੀ ਡਿਪਟੀ ਸਪੀਕਰ**: ਤੁਸੀਂ ਕਾਫੀ ਸਮਾਂ ਬੋਲ ਚੁਕੇ ਹੋ। ਜੇ ਤੁਸੀਂ ਹੋਰ ਬੋਲਣਾ ਹੈ ਫਿਰ ਕਲ੍ਹ ਤੁਹਾਡੀ ਪਾਰਟੀ ਨੂੰ ਟਾਈਮ ਨਹੀਂ ਮਿਲਣਾ। (You have taken a lot of time. If you want to take more time, your party will not get time tomorrow)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਜੰਤਾ ਸੋਚਦੀ ਸੀ ਕਿ ਬੈਂਕਾਂ ਦੀ ਨੈਸ਼ਨੇ-ਲਾਈਜ਼ੇਸ਼ਨ ਹੋ ਜਾਵੇ ਤਾਂ ਉਸ ਨਾਲ ਹਿੰਦੁਸਤਾਨ ਦੀ ਇਕਾਨਮੀ ਨੂੰ ਬੜੀ ਭਾਰੀ ਸਹਾਇਤਾ ਮਿਲੇ-ਗੀ, ਲੋਕਾਂ ਨੂੰ ਸਹੂਲਤ ਮਿਲੇਗੀ, ਕਿਉਂਕਿ ਬੈਂਕਾਂ ਵਾਲੇ ਇਹ ਰੁਪਿਆ ਆਪਣੀਆਂ ਇਨਡਸਟਰੀਆਂ ਲਈ ਇਸਤੇਮਾਲ ਕਰਦੇ ਹਨ। ਪਰ ਹੋਇਆ ਇਸ ਦੇ ਉਲਟ। ਬੜੇ ਅਫਸੋਸ ਦੀ ਗਲ ਹੈ ਕਿ 152 ਕਰੋੜ ਰੁਪਏ ਬਾਹਰ ਦੇ ਬੈਂਕਾਂ ਵਿਚ ਡਿਪਾਜ਼ਿਟ ਹੋਏ। ਇਹ ਸਾਰੇ ਡਿਪਾਜ਼ਿਟਸ ਦਾ 25 ਫੀ ਸਦੀ ਹੈ। ਕੀ ਸਾਡੀ ਸਰਕਾਰ ਨੇ ਕਦੀ ਵੇਖਿਆ ਹੈ ਕਿ ਪੰਜਾਬ ਵਿਚੋਂ ਵੱਧ ਤੋਂ ਵੱਧ ਡੀਪਾਜ਼ਿਟ ਹੁੰਦਾ ਹੈ। ਜਿਸ ਤਰ੍ਹਾਂ ਤਾਮਲ ਨਾਡੂ ਹੈ ਗੁਜਰਾਤ ਹੈ ਪਰ ਸਭ ਤੋਂ ਵੱਧ ਇਸ ਸਬੰਧ ਵਿਚ ਰਕਮ ਡੀਪਾਜ਼ਿਟ ਪੰਜਾਬ ਨੇ ਕੀਤੀ ਹੈ। ਪਰ ਸਾਡੇ ਪੈਸੇ ਦੀਆਂ ਹੋਰਨਾਂ ਸਟੇਟਾਂ ਨੂੰ ਗਰਾਂਟਾਂ ਦਿਤੀਆਂ ਜਾਂਦੀਆਂ ਹਨ। ਕੀ ਉਸ ਰਕਮ ਨੂੰ ਸਾਡੇ ਸੂਬੇ ਤੇ ਖਰਚ ਨਹੀਂ ਕੀਤਾ ਜਾ ਸਕਦਾ? ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕੇਂਦਰ ਨਾਲ ਲੜਾਈ ਲੜ ਕੇ ਇਸ ਹੋ ਰਹੇ ਵਿਤਕਰੇ ਨੂੰ ਦੂਰ ਕਰਨਾ ਚਾਹੀਦਾ ਹੈ। (ਘੰਟੀ) ਬੱਸ ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਗਲਾਂ ਹੋਰ ਕਹਿ ਕੇ ਸਮਾਪਤ ਕਰਾਂਗਾ। ਚੌਥੀ ਪੰਜ ਸਾਲਾ ਪਲੈਨ ਵਿਚ 291 ਕਰੋੜ ਤੋਂ ਵਧਾ ਕੇ ਇਨ੍ਹਾਂ ਨੇ 422 ਕਰੋੜ ਕਰ ਦਿਤੀ। ਇਹ ਬੜੀ ਹੀ ਚੰਗੀ ਗਲ ਕੀਤੀ ਹੈ। ਇਨ੍ਹਾਂ ਨੇ ਪਲੈਨ ਦਾ ਸਾਈਜ਼ ਵਧਾਇਆ ਹੈ। ਪਰ ਅਫ਼ਸੋਸ ਦੀ ਗਲ ਹੈ ਕਿ 291 ਕਰੋੜ ਦੀ ਪਲਾਨ ਬਣੀ ਸੀ ਤਾਂ ਸੈਂਟਰ ਦੀ ਸਕੀਮ ਦੇ ਤਹਿਤ 101 ਕਰੋੜ ਰੁਪਏ ਦਿਤੇ ਜਾਂਦੇ ਸਨ। ਔਰ ਜਦੋਂ ਪਲਾਨ ਦੋ ਗੁਣਾ ਹੋ ਗਈ ਹੈ ਤਾਂ ਉਹ ਰੁਪਏ ਫਿਰ ਵੀ ਉਤਨੇ ਹੀ ਰਹੇ ਹਨ। ਇਸ ਲਈ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਸੈਂਟਰ ਵਲੋਂ ਫਾਇਨੈਂਸ਼ਲ ਏਡ ਵਿਚ ਵਾਧਾ ਕਿਉਂ ਨਹੀਂ ਕੀਤਾ ਗਿਆ।

ਹੁਣ ਮੈਂ ਆਖਰੀ ਗਲ ਕਹਾਂਗਾ। ਪੰਜਾਬ ਦੀ ਸਰਕਾਰ ਪੰਜ ਸਾਲਾ ਪਲਾਨ ਬਣਾ ਰਹੀ ਹੈ। ਉਸ ਦੇ ਵਿਚ ਕਿਹਾ ਹੈ ਕਿ ਖੇਤੀ ਬਾੜੀ ਦਾ ਖਰਚ ਛੇ ਫੀ ਸਦੀ ਹੋ ਜਾਵੇਗਾ ਔਰ ਇਨਡਸਟਰੀ ਦਾ ਖਰਚ 12 ਫੀ ਸਦੀ ਹੋਵੇਗਾ। ਮੈਨੂੰ ਇਤਰਾਜ਼ ਇਹ ਹੈ ਕਿ ਪੰਜਾਬ ਦੇ ਬਜਟ ਵਿਚ ਖੇਤੀ ਬਾੜੀ ਤੇ ਜੋ ਰਕਮ ਖਰਚ ਕੀਤੀ ਜਾ ਰਹੀ ਹੈ ਉਹ ਸਾਰੇ ਬਜਟ ਦਾ 8.2 ਫੀ ਸਦੀ ਹੈ ਔਰ ਜਦੋਂ ਕਿ ਖੇਤੀ

ਬਾੜੀ ਸੈਕਟਰ ਵਿਚ ਅਤੇ ਡੇਰੀ ਸੈਕਟਰ ਤੋਂ ਪੰਜਾਬ ਦੇ ਲੋਕਾਂ ਦੀ ਆਮਦਨ 60.5% ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਜਦੋਂ 60% ਤੋਂ ਵੀ ਵੱਧ ਲੋਕਾਂ ਦੀ ਆਮਦਨ ਖੇਤੀ ਬਾੜੀ ਤੋਂ ਹੋਵੇ ਤਾਂ ਖਰਚ ਜਿਹੜਾ 8% ਹੈ ਇਹ ਬਿਲਕੁਲ ਬੇਇਨਸਾਫੀ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜੀ ਬੇਇਨਸਾਫੀ ਹੈ ਉਸ ਨੂੰ ਤੁਰੰਤ ਦੂਰ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਤੁਹਾਡਾ ਧਿਆਨ ਕੇਵਲ ਇਕ ਗਲ ਵਲ ਹੋਰ ਦਿਵਾਉਣਾ ਚਾਹੁੰਦਾ ਹਾਂ। ਉਸ ਤੋਂ ਬਾਅਦ ਮੈਂ ਖਤਮ ਕਰਾਂਗਾ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਐਗਰੀਕਲਚਰ ਯੂਨੀਵਰਸਿਟੀ ਹੈ ਜਿਸ ਨੇ ਕਿ ਗਰੀਨ ਰੈਵੋਲਿਊਸ਼ਨ ਲਿਆਉਣ ਵਿਚ ਸਭ ਤੋਂ ਵੱਧ ਹਿੱਸਾ ਪਾਇਆ ਹੈ। ਮੈਨੂੰ ਦੁੱਖ ਹੈ ਕਿ ਜਿਹੜੀ ਰਿਸਰਚ ਦੇ ਸਿਰ ਤੇ ਇਹ ਗਰੀਨ ਰੈਵੋਲਿਊਸ਼ਨ ਆਇਆ ਹੈ ਉਹ ਹੁਣ ਜਾਰੀ ਨਹੀਂ ਰਹੀ ਕਿਉਂਕਿ ਉਸ ਨੂੰ ਜਿਹੜੀ, ਸਰਕਾਰ, ਇਮਦਾਦ ਦਿੰਦੀ ਸੀ ਉਸ ਨੂੰ ਬੰਦ ਕਰ ਦਿਤ੍ਾ ਗਿਆ ਹੈ । ਰਿਸਰਚ ਦਾ ਕੰਮ ਜਿਹੜਾ ਕਿ ਸਾਡੀ ਇਕਾਨਮੀ ਲਈ ਜ਼ਰੂਰੀ ਹੈ, ਅੱਜ ਦੇ ਹਾਲਾਤ ਵਿਚ ਇਸ ਕਿਸਮ ਦੀ ਰਿਸਰਚ ਬੜੀ ਹੀ ਜ਼ਰੂਰੀ ਹੈ ਕਿਉਂਕਿ ਜੇਕਰ ਰਿਸਰਚ ਨਹੀਂ ਹੋਵੇਗੀ ਤਾਂ ਸਾਡੀ ਇਕਾਨਮੀ ਵੀ ਸਟੈਗਨੈਂਟ ਹੋ ਜਾਵੇਗੀ ਔਰ ਸਾਡੀ ਤਰੱਕੀ ਰੁਕ ਜਾਵੇਗੀ। ਇਸ ਲਈ ਉਸ ਦੀ ਇਮਦਾਦ ਕਰਨਾ ਸਾਡਾ ਸਾਰਿਆਂ ਦਾ ਫਰਜ਼ ਹੈ। ਪਿਛਲੇ ਤਿੰਨ ਸਾਲਾਂ ਵਿਚ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਨੂੰ ਜੋ ਗਰਾਂਟਸ ਦਿਤੀਆਂ ਗਈਆਂ ਹਨ ਉਹ ਲਗਾਤਾਰ ਘਟਾਈਆਂ ਜਾ ਰਹੀਆਂ ਹਨ । ਉਸ ਦੇ ਨਾਲ ਰਿਸਰਚ ਵਰਕ ਉਪਰ ਭੈੜਾ ਅਸਰ ਪਿਆ ਹੈ। ਉਹ ਕੰਮ ਬੰਦ ਹੋ ਗਿਆ ਹੈ। ਇਸ ਨੂੰ ਜਾਂ ਤਾਂ ਸਰਕਾਰ ਦੀ ਬੇਰਹਿਮੀ ਕਹਿ ਲਵੋ ਜਾਂ ਇਸ ਦੇ ਗਲਤ ਫੈਸਲੇ ਦਾ ਸਿੱਟਾ ਹੈ। ਡਿਪਟੀ ਸਪੀਕਰ ਸਾਹਿਬ ਇਸ ਗਲਤ ਫੈਸਲੇ ਬਾਰੇ ਪੰਜ ਮਾਰਚ, 1973 ਨੂੰ ਇਕ ਐਡੀਟੋਰੀਅਲ ਵਿਚ ਲਿਖਿਆ ਹੈ ਕਿ ਪੰਜਾਬ ਸਰਕਾਰ ਗਲਤ ਗਲ ਕਰ ਰਹੀ ਹੈ ਕਿਉਂਕਿ ਉਹ ਰੀਸਰਚ ਪਾਲਿਸੀ ਦੀ ਇਮਦਾਦ ਨਹੀਂ ਕਰ ਰਹੀ। ਇਸ ਨਾਲ ਐਗਰੀਕਲ-ਚਰਿਸਟ ਨੂੰ ਔਰ ਗਰੀਨ ਰੈਵੋਲਿਊਸ਼ਨ ਨੂੰ ਨੁਕਸਾਨ ਪੁੱਜੇਗਾ। ਇਸ ਵੇਲੇ ਜਿਹੜਾ ਗਰੀਨ ਰੈਵੋਲਿਊਸ਼ਨ ਆਇਆ ਹੈ ਜਿਸ ਦੀ ਕਿ ਬੜੀ ਚਰਚਾ ਹੈ ਇਹ ਪੰਜਾਬ ਦੀਆਂ ਪਹਿਲੀਆਂ ਸਰਕਾਰਾਂ ਦੀਆਂ ਚੰਗੀਆਂ ਗੱਲਾਂ ਨਾਲ ਔਰ ਲੋਕਾਂ ਦੇ ਉਤਸ਼ਾਹ ਨਾਲ ਆਇਆ ਹੈ। ਪਰ ਹੁਣ ਇਸ ਨੂੰ ਕਾਇਮ ਰੱਖਣ ਦੀ ਲੋੜ ਹੈ। ਡਾਕਟਰ ਰੰਧਾਵਾ ਸਾਹਿਬ ਜਿਹੜੇ ਕਿ ਇਸ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਹਨ ਉਨ੍ਹਾਂ ਨੇ ਨੋਟ ਆਫ ਵਾਰਨਿੰਗ ਵਿਚ ਸਰਕਾਰ ਨੂੰ ਸਾਊਂਡ ਕੀਤਾ ਹੈ ਜਿਹੜਾ ਕਿ ਹਿੰਦੁਸਤਾਨ ਦੀਆਂ ਸਾਰੀਆਂ ਅਖਬਾਰਾਂ ਦੇ ਵਿਚ ਛਪਿਆ ਹੈ। ਉਹ ਕਹਿੰਦੇ ਹਨ ਕਿ ਇਸ ਵੇਲੇ ਲੋੜ ਹੈ ਕਿ ਗਰੀਨ ਰੈਵਲਿਊਸ਼ਨ ਨੂੰ ਸਾਊਂਡ ਕੀਤਾ ਜਾਵੇ। 11 ਮਾਰਚ ਦੀ ਟਰੀਬਿਊਨ ਵਿਚ ਉਹ ਨੋਟ ਛਪਿਆ ਹੈ ਜਿਸ ਵਿਚ ਕਿ ਉਨ੍ਹਾਂ ਨੇ ਕਿਹਾ ਹੈ ਕਿ :—

> 'Steps should be taken to save the green revolution. On account of shortage of power, the cost of cultivation has gone up twice. To save the wheat crop, the farmers are compelled to use diesel oil and are also paying fixed charges for electricity. Thus the cost of irrigation from tubewells has more than doubled. We must think now of measures to save the green revolution. The necessity of power development is there, and highest priority should be given to it and needs of agriculture should be fully met.'

ਸੋ ਡਿਪਟੀ ਸਪੀਕਰ ਸਾਹਿਬ, ਮੈਂ ਇਹ ਗਲ ਕਹਾਂਗਾ ਕਿ ਸਾਡੀ ਜਿਹੜੀ ਸਰਕਾਰ ਹੈ ਉਹ ਇਨ੍ਹਾਂ ਬੇਸਿਕ ਮਾਮਲਿਆਂ ਵਲ ਅਣਗਹਿਲੀ ਵਰਤਦੀ ਹੈ ਅਤੇ ਉਸ ਨੂੰ ਇਹ ਨਹੀਂ ਵਰਤਣੀ ਚਾਹੀਦੀ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਗਲ ਇਹ ਹੈ ਕਿ 499 ਕਰੋੜ ਤੇ 32 ਲੱਖ ਦਾ ਬਜਟ ਹੈ ਇਸ ਦੇ ਵਿਚ 37 ਕਰੋੜ ਦਾ ਘਾਟਾ ਦਸਿਆ ਹੈ। 4 ਕਰੋੜ 6 ਲੱਖ ਰੁਪਏ ਜਿਹੜੇ ਹਨ ਉਹ ਇਨ੍ਹਾਂ ਨੇ ਟੈਕਸਾਂ ਦੇ ਲਗਾਏ ਹਨ। ਮੈਂ ਇਨ੍ਹਾਂ ਨੂੰ ਇਸ ਬਾਰੇ ਇਹ ਕਹੂੰਗਾ ਕਿ ਜਿਹੜੇ ਇਨ੍ਹਾਂ ਨੇ ਟੈਕਸ ਲਗਾਏ ਹਨ ਇਨ੍ਹਾਂ ਬਾਰੇ ਆਪੋਜ਼ੀਸ਼ਨ ਨੇ ਦਸਿਆ ਹੈ ਕਿ ਇਹ ਕਿਸਾਨ ਮਾਰੂ ਹਨ ਪਰ ਇਹ ਕਿਸਾਨ ਮਾਰੂ ਨਹੀਂ ਹਨ। ਮੈਨੂੰ ਤਾਂ ਕਿਧਰੇ ਵੀ ਕਈ ਟੈਕਸ ਕਿਸਾਨ ਮਾਰੂ ਨਹੀਂ ਲਭਿਆ। 40% ਸਾਡੇ ਲੋਕ ਗਰੀਬ ਹਨ ਉਨ੍ਹਾਂ ਉਪਰ ਕੋਈ ਵੀ ਟੈਕਸ ਨਹੀਂ ਹਨ। ਜਿਹੜੀ ਜ਼ਮੀਨ ਐਗਰੀਕਲਚਰ ਤੋਂ ਦੂਜੇ ਮਕਸਦ ਲਈ ਵੇਚੇ ਤਾਂ ਉਸ ਉਪਰ ਟੈਕਸ ਕਿਸਾਨ ਮਾਰੂ ਕਿਸ ਤਰ੍ਹਾਂ ਹੋ ਸਕਦਾ ਹੈ। ਇਹ ਸਭ ਪ੍ਰਾਪੇਗੰਡਾ ਹੈ। ਇਨ੍ਹਾਂ ਗਲਾਂ ਨਾਲ ਕੰਮ ਨਹੀਂ ਬਣਦਾ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਤਾਂ ਇਸ ਵਿਚੋਂ ਜ਼ਿਆਦਾ ਇਹ ਚੀਜ਼ ਵੇਖਣੀ ਹੈ ਕਿ ਇਸ ਵਿਚੋਂ ਹਰੀਜਨਾਂ ਨੂੰ ਕੀ ਮਿਲਿਆ ਹੈ ? (ਥੰਪਿੰਗ)

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਕਿਤਨਾ ਟਾਈਮ ਲਵੋਗੇ।
(Chaudhri Sahib, how much time will you require ?)

**ਚੌਧਰੀ ਸੁੰਦਰ ਸਿੰਘ** : ਜਿਤਨਾ ਟਾਈਮ ਤੁਸੀਂ ਦੇ ਦੇਵੋਗੇ ਮੈਂ ਬੋਲ ਲਵਾਂਗਾ ਜੀ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ 20 ਮਿੰਟ ਬੋਲ ਲੈਣਾ। (You may please speak for 20 minutes.)

**ਚੌਧਰੀ ਸੁੰਦਰ ਸਿੰਘ**: ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪਣੇ ਇਲਾਕੇ ਦੀ ਗਲ ਕਰਦਾ ਹਾਂ। ਇਹ ਨਾ ਹੋਵੇ ਕਿ ਉਹ ਰਹਿ ਜਾਵੇ। ਮੈਂ ਮੋਟੀਆਂ ਮੋਟੀਆਂ ਗਲਾਂ ਹੀ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਮੇਰਾ ਇਲਾਕਾ ਸਭ ਤੋਂ ਬੈਕਵਰਡ ਇਲਾਕਾ ਹੈ। ਉਥੇ ਮੈਂ ਕਈ ਮਨਿਸਟਰ ਸੱਦੇ ਹਨ। ਸੀ.ਐਮ. ਸਾਹਿਬ ਨੇ ਵੀ ਉਹ ਇਲਾਕਾ ਫਿਰ ਕੇ ਵੇਖਿਆ ਹੈ। ਫਾਈਨੈਂਸ ਮਨਿਸਟਰ ਸਾਹਿਬ ਵੀ ਉਥੇ ਦੌਰੇ ਤੇ ਰਹੇ ਹਨ, ਔਰ ਕੈਪਟਨ ਰਤਨ ਸਿੰਘ ਜੀ ਵੀ ਉਥੇ ਜਾ ਆਏ ਹਨ। ਕੈਪਟਨ ਸਾਹਿਬ ਨੇ ਮੇਰੇ ਨਾਲ ਵਾਇਦਾ ਕੀਤਾ ਹੈ ਕਿ ਮੈਂ ਤੇਰਾ ਇਲਾਕਾ ਤਿੰਨ ਸਾਲਾਂ ਵਿਚ ਇਸ ਤਰ੍ਹਾਂ ਚਾ ਬਣਾ ਦੇਵਾਂਗਾ ਕਿ ਤੂੰ ਇਸ ਨੂੰ ਪਛਾਣ ਵੀ ਨਹੀਂ ਸਕੇਂਗਾ (ਹਾਸਾ)

ਮੁੜ ਹੈਲਥ ਮਨਿਸਟਰ ਸਾਹਿਬ ਨੇ ਮੇਰੇ ਨਾਲ ਵਾਇਦਾ ਕੀਤਾ ਕਿ ਪੁਲ ਦਿਆਂਗੇ ਪਰ ਅਜੇ– ਤਕ ਮੈਨੂੰ ਇਸ ਮੇਰੇ ਇਲਾਕੇ ਵਿਚ ਕੋਈ ਪੁੱਲ ਨਹੀਂ ਲੱਭਾ (ਹਾਸਾ) ਇਨ੍ਹਾਂ ਪਾਸ ਮੈਂ ਬੇਨਤੀ ਕਰਾਂਗਾ ਕਿ ਮੇਰਾ ਇਲਾਕਾ ਬੈਕਵਰਡ ਇਲਾਕਾ ਹੈ ਅਤੇ ਲੋਕ ਬੜੇ ਭਲੇਮਾਨਸ ਹਨ (ਹਾਸਾ) ਅਤੇ ਆਪ ਕਦੇ ਕੋਈ ਡੀਮਾਂਡ ਨਹੀਂ ਕਰਦੇ। ਮੈਨੂੰ ਇਸ ਇਲਾਕੇ ਦੀ ਡੀਮਾਂਡ ਕਰਨੀ ਪੈਂਦੀ ਹੈ। ਇਥੇ ਅਜਿਹੇ ਲੋਕ ਇਸ ਜ਼ਿਲ੍ਹੇ ਦੇ ਹਨ ਜਿਹੜੇ ਕਿ ਡਿਵੈਲਪਡ ਇਲਾਕੇ ਦੇ ਹਨ ਪਰ ਫਿਰ ਵੀ ਡੀਮਾਂਡ ਕਰਦੇ ਰਹਿੰਦੇ ਹਨ, ਪਰ ਮੇਰੇ ਇਸ ਹਲਕੇ ਦੇ ਲੋਕ ਭਲੇਮਾਣਸ ਹਨ ਇਸ ਲਈ ਕੋਈ ਮੰਗ ਨਹੀਂ ਕਰਦੇ। ਜਿਥੇ ਦੇ ਨਿਕੰਮੇ ਨੁਮਾਇੰਦੇ ਹਨ ਉਹ ਸਗੋਂ ਵਧੇਰੇ ਮੰਗਦੇ ਹਨ (ਹਾਸਾ) ਇਸ ਲਈ ਮੈਂ ਬੇਨਤੀ

ਤੋਂ ਲਈ ਜਾਵੇ ਜਾਂ ਕਿਸੇ ਨਾਨ ਪਲਾਨ ਆਈਟਮ ਤੋਂ ਕੱਢੀ ਜਾਵੇ। ਮੇਰੇ ਇਲਾਕੇ ਵਲ ਧਿਆਨ ਕਦੇ ਨਹੀਂ ਦਿਤਾ ਗਿਆ। ਇਸ ਦੀ ਖਾਸ ਵਜ੍ਹਾ ਸੀ ਜਿਹੜੀ ਕਿ ਮੈਂ ਇਥੇ ਦਸਣੀ ਨਹੀਂ ਚਾਹੁੰਦਾ। ਮੇਰੇ ਨਾਲ ਹੈਲਥ ਮਨਿਸਟਰ ਸਾਹਿਬ ਨੇ ਵਾਇਦਾ ਕੀਤਾ ਸੀ ਕਿ ਪੈਸੇ ਦਿਆਂਗੇ। ਮੈਨੂੰ ਇਸ ਪੁਲ ਲਈ 50 ਲਖ ਰੁਪਏ ਦੀ ਜ਼ਰੂਰਤ ਹੈ ਅਤੇ ਮੈਂ ਮਸਤੂ ਤੇ ਪੁਲ ਲੈ ਕੇ ਛਡਣਾ ਹੈ (ਹਾਸਾ) ਭਾਵੇਂ ਇਹ ਪੈਸਾ ਕਿਸੇ ਪਾਸੋਂ ਕਢਣ ਪਰ ਇਸ ਪੁਲ ਲਈ ਰਕਮ ਜ਼ਰੂਰ ਦੇਣੀ ਚਾਹੀਦੀ ਹੈ।

ਇਸ ਤੋਂ ਅਗੇ ਮੈਂ ਆਪਣੀ ਸਰਕਾਰ ਦਾ ਮਸ਼ਕੂਰ ਹਾਂ ਕਿ ਇਨ੍ਹਾਂ ਨੇ ਸੜਕਾਂ ਦੀ ਉਸਾਰੀ ਵਲ ਧਿਆਨ ਦਿਤਾ ਹੈ ਅਤੇ ਰੁਪਿਆ ਖਰਚ ਕੀਤਾ ਹੈ। ਮੈਂ ਖੁਸ਼ ਹਾਂ ਕਿ ਮੇਰੇ ਇਲਾਕੇ ਵਿਚ ਕੋਈ ਥਾਂ ਅਜਿਹੀ ਨਹੀਂ ਰਹੀ ਕਿ ਜਿਥੇ ਸੜਕ ਨਾ ਗਈ ਹੋਵੇ। ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਹਰ ਥਾਂ ਤੇ ਸੜਕਾਂ ਚਲੀਆਂ ਗਈਆਂ ਹਨ। ਇਹ ਇਨ੍ਹਾਂ ਨੇ ਬਹੁਤ ਚੰਗਾ ਕੰਮ ਕੀਤਾ ਹੈ ਕਿ ਲੋਕਾਂ ਨੂੰ ਆਣ ਜਾਂਣ ਦੀ ਜਿਹੜੀ ਤਕਲੀਫ ਸੀ ਉਸ ਨੂੰ ਦੂਰ ਕਰ ਦਿਤਾ ਹੈ। (ਵਿਘਨ)

ਇਥੇ ਮੇਰੇ ਨਾਲ ਬੈਠੇ ਬਾਊ ਬ੍ਰਿਸ਼ ਭਾਨ ਜੀ ਕਹਿ ਰਹੇ ਹਨ ਕਿ ਚੰਗੀਆਂ ਗਲਾਂ ਕਰ ਰਿਹਾ ਏਂ ਮਾੜੀਆਂ ਗਲਾਂ ਵੀ ਕਰ। (ਵਿਘਨ)

ਮੈਂ ਆਸ ਕਰਦਾ ਹਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਮੇਰੇ ਇਲਾਕੇ ਦੇ ਪੁਲ ਲਈ ਪੈਸਾ ਦੇਣਗੇ ਨਾਨ-ਪਲਾਨ ਪੈਸੇ ਵਿਚੋਂ ਭਾਵੇਂ ਕਿਉਂ ਨਾ ਕਢਣਾ ਪਏ।

ਇਸ ਤੋਂ ਅਗੇ ਮੈਂ ਹਰੀਜਨਾਂ ਦੇ ਬਾਰੇ ਕੁਝ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਇਸ ਸਾਲ ਦੇ ਬਜਟ ਵਿਚ ਮੈਂ ਪੜ੍ਹਿਆ ਹੈ ਕਿ ਲੀਗਲ ਅਸਿਸਟੈਂਸ ਹਰੀਜਨਾਂ ਨੂੰ ਦਿਤੀ ਜਾ ਰਹੀ ਹੈ। ਮੈਂ ਇਹ ਅਰਜ਼ ਕਰਾਂ ਕਿ ਇਸ ਤੋਂ ਮੈਂ ਤੰਗ ਹਾਂ ਇਹ ਜਿਹੜਾ ਵੈਲਫੇਅਰ ਦਾ ਮਹਿਕਮਾਂ ਹਰੀਜਨਾਂ ਲਈ ਬਣਾਇਆ ਗਿਆ ਹੈ। (ਵਿਘਨ) ਇਹ ਠੀਕ ਹੈ ਕਿ ਮੈਂ ਹੀ ਇਸ ਮਹਿਕਮੇ ਨੂੰ ਸਨ 1952-53 ਵਿਚ ਬਣਾਇਆ ਸੀ ਪਰ ਇਥੇ ਦੀ ਵਰਕਿੰਗ ਬੜੀ ਖਰਾਬ ਹੈ। ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਇਸ ਵਿਭਾਗ ਨੂੰ ਖਤਮ ਹੀ ਕਰ ਦੇਣਾ ਚਾਹੀਦਾ ਹੈ। ਕਿਉਂਕਿ ਫਾਇਦਾ ਨਹੀਂ ਜਦ ਤਕ ਕਿ ਇਸ ਵਿਚ ਚੰਗੇ ਅਫ਼ਸਰ ਨਾ ਹੋਣ ਅਤੇ ਚੰਗਾ ਕੰਮ ਨਾ ਕਰਨ ਅਤੇ ਹਰੀਜਨਾਂ ਦੀ ਕੋਈ ਮਦਦ ਨਾ ਕਰਨ। ਜਿੰਨੇ ਵੀ ਅਫਸਰ ਹਰੀਜਨ ਭਲਾਈ ਦੇ ਮਹਿਕਮੇਂ ਵਿਚ ਲਗਾਏ ਹੋਏ ਹਨ ਇਨ੍ਹਾਂ ਵਿਚ ਮਿਸ਼ਨਰੀ ਸਪਿਰਟ ਨਹੀਂ। ਇਨ੍ਹਾਂ ਦਾ ਫਰਜ਼ ਹੈ ਕਿ ਲੋਕਾਂ ਨੂੰ ਜਾਂਚ ਦਸਣ ਅਤੇ ਤਰੀਕਾ ਦਸਣ ਕਿ ਕਿਸ ਤਰ੍ਹਾਂ ਫਾਰਮ ਤਿਆਰ ਕਰਨੇ ਹਨ, ਕਰਜ਼ਾ ਲੈਣ ਲਈ ਕਿਸ ਤਰ੍ਹਾਂ ਰੀਟਰਨਾਂ ਦਾਖ਼ਿਲ ਕਰਨੀਆਂ ਹਨ ਅਤੇ ਕਿਸ ਤਰ੍ਹਾਂ ਕੇਸ ਫਾਈਟ ਕਰਨਾ ਹੈ। ਜਿਹੜੇ ਕਰਜ਼ਾ ਲੈਂਦੇ ਹਨ ਉਹ ਪਿਟਦੇ ਹਨ ਉਨ੍ਹਾਂ ਦੀ ਕੋਈ ਮਦਦ ਨਹੀਂ ਕੀਤੀ ਜਾਂਦੀ ਉਹ ਸਾਡੇ ਪਾਸ ਆਉਂਦੇ ਹਨ। ਮੈਂ ਇਹ ਸਮਝਦਾ ਹਾਂ ਕਿ ਇਸ ਤੇ ਕੰਟ੍ਰੋਲ ਉਨ੍ਹਾਂ ਆਦਮੀਆਂ ਦਾ ਨਹੀਂ ਜਿਹੜੇ ਕਿ ਮਿਸ਼ਨਰੀ ਸਪਿਰਟ ਨਾਲ ਕੰਮ ਕਰਨ ਅਤੇ ਹਰੀਜਨਾਂ ਦੀ ਮਦਦ ਕਰਨ। ਜਿਰੜੀ ਲੀਗਲ ਅਸਿਸਟੈਂਸ ਦਿਤੀ ਜਾਂਦੀ ਹੈ ਇਸ ਦੇ ਬਾਰੇ ਮੈਂ ਦਸਦਾ ਹਾਂ ਕਿ ਕਿੰਨੀ ਦਿਤੀ ਜਾਂਦੀ ਹੈ। (ਵਿਘਨ)

**ਸਰਦਾਰ ਕਰਨੈਲ ਸਿਘ ਮਰੜੀ** : ਆਨ ਏ ਪੁਆਇੰਟ ਆਫ ਆਰਡਰ ਸਰ। ਕੀ ਚੌਧਰੀ ਸਾਹਿਬ ਨੂੰ ਇਹ ਪਤਾ ਹੈ ਕਿ ਇਸ ਹਰੀਜਨ ਭਲਾਈ ਦੇ ਮਹਿਕਮੇ ਤੇ ਸਵਰਨ ਜਾਤੀ ਦੇ ਡਾਇਰੈਕਟਰ ਲਗਾਏ ਜਾਂਦੇ ਹਨ? ਕੀ ਇਹ ਚਾਹੁੰਦੇ ਹਨ ਕਿ ਇਹ ਨਹੀਂ ਲਗਣੇ ਚਾਹੀਦੇ? (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਨੂੰ ਇਸ ਗਲ ਵਿਚ ਕੋਈ ਇਤਰਾਜ਼ ਨਹੀਂ ਕਿ ਚੌਧਰੀ ਸੁੰਦਰ ਸਿੰਘ ਹੋਰਾਂ ਦੇ ਲੜਕੇ ਨੂੰ ਇਮਪਰੂਵਮੈਂਟ ਟ੍ਰਸਟ ਦੇ ਚੇਅਰਮੈਨ ਦੀ ਥਾਂ ਹਰੀਜਨ ਵੈਲਫੇਅਰ ਵਿਭਾਗ ਦਾ ਡਾਇਰੈਕਟਰ ਲਗਾ ਦਿਤਾ ਜਾਵੇ (ਵਿਘਨ)

**ਚੌਧਰੀ ਸੁੰਦਰ ਸਿੰਘ** : ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਰਕਮ ਰਖੀ ਹੈ 1 ਲੱਖ 60 ਹਜ਼ਾਰ ਦੀ ਅਤੇ ਇਹ ਕਿਹਾ ਹੈ ਕਿ ਇਹ 33 ਆਦਮੀਆਂ ਨੂੰ ਪੰਜ ਪੰਜ ਹਜ਼ਾਰ ਰੁਪਏ ਲੋਨ ਦਿਤਾ ਜਾਵੇਗਾ (ਵਿਘਨ) ।

**ਵਿੱਤ ਮੰਤਰੀ** : ਹੋਰ ਦੇ ਦਿਆਂਗੇ ।

**ਚੌਧਰੀ ਸੁੰਦਰ ਸਿੰਘ**: ਕਿੰਨਾਂ ਹੋਰ ਦੇ ਦਿਓਗੇ (ਹਾਸਾ) 33 ਆਦਮੀਆਂ ਨੂੰ ਇਹ ਦੇਣਾ ਹੈ।

**Mr. Deputy Speaker**: Please address the Chair.

**ਚੌਧਰੀ ਸੁੰਦਰ ਸਿੰਘ** : ਇਹ ਤਾਂ ਮੈਂ ਸਮਝਦਾ ਹਾਂ ਕਿ ਹਰੀਜਨਾਂ ਨਾਲ ਮਖੌਲ ਕਰਨ ਵਾਲੀ ਗਲ ਹੈ। ਇਸ ਨਾਲੋਂ ਤਾਂ ਨਾ ਹੀ ਦਿਓ ਤਾਂ ਚੰਗਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਮਹਿਕਮੇ ਨਾਲ ਹਰੀਜਨਾਂ ਦੀ ਕੋਈ ਭਲਾਈ ਨਹੀਂ ਹੋ ਰਹੀ । ਇਸ ਮਹਿਕਮੇ ਨੂੰ ਵਾਈਂਡ ਅਪ ਹੀ ਕਰ ਦੇਣਾ ਚਾਹੀਦਾ ਹੈ। ਕਾਹਦੇ ਵਾਸਤੇ ਇਸ ਤੇ ਇੰਨਾਂ ਖਰਚ ਕੀਤਾ ਜਾ ਰਿਹਾ ਹੈ। ਫਿਰ ਇਨ੍ਹਾਂ ਨੇ ਜ਼ਿਲ੍ਹਾ ਵੈਲਫੇਅਰ ਅਫਸਰ ਲਗਾਏ ਹਨ। ਇਨ੍ਹਾਂ ਤੇ ਭਾਰੀ ਖਰਚ ਕੀਤਾ ਜਾਂਦਾ ਹੈ ਅਤੇ ਇਹ ਕਿਹਾ ਗਿਆ ਹੈ ਕਿ ਇਹ ਹਰੀਜਨਾਂ ਦੀ ਜ਼ਿਲ੍ਹਾ ਪੱਧਰ ਤੇ ਮਦਦ ਕਰਦੇ ਹਨ। ਇਹ ਜਿਹੜੀ ਮਦਦ ਕਰਦੇ ਹਨ ਮੈਂ ਉਨ੍ਹਾਂ ਦੇ ਬਾਰੇ ਵਿਚ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਇਲਾਕਾ ਲੈਂਡਲੈਸ ਸਟ੍ਰਿਕਨ ਇਲਾਕਾ ਹੈ ਨਰੋਟ ਜੈਮਲ ਸਿੰਘ ਅਤੇ ਇਥੇ ਇਹ ਅਫਸਰ ਪਕੇ ਮਕਾਨ ਨਹੀਂ ਬਣਨ ਦਿੰਦੇ ਅਤੇ ਅਜੇ ਤਕ ਕਾਇਮੀਆਂ ਹੀ ਨਹੀਂ ਕੀਤੀਆਂ ਗਈਆਂ। ਇਥੇ ਇਹ ਰੈਜ਼ੋਲਿਊਸ਼ਨ ਪਾਸ ਕਰ ਦਿਤਾ ਜਾਂਦਾ ਹੈ ਕਿ ਹਰ ਜਗਾਹ ਤੇ ਘਰ ਬਣਾਏ ਜਾਣਗੇ ਅਤੇ ਕੋਈ ਆਦਮੀ 15 ਅਗਸਤ, 1973 ਤਕ ਨਹੀਂ ਰਹੇਗਾ ਕਿ ਜਿਸ ਪਾਸ ਮਕਾਨ ਨਾ ਹੋਵੇ । ਇਹ ਸੁਣ ਕੇ ਪੀਸ ਆਫ ਮਾਇੰਡ ਆਉਂਦਾ ਹੈ । ਮੈਂ ਇਸ ਫੈਸਲੇ ਦਾ ਸੁਆਗਤ ਕਰਦਾ ਹਾਂ। ਇਹ ਚੰਗਾ ਕੰਮ ਕੀਤਾ ਹੈ ਪਰ ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਹਰੀਜਨ ਵੈਲਫੇਅਰ ਦਾ ਜਿਹੜਾ ਮਹਿਕਮਾ ਹੈ ਇਸ ਨੂੰ ਟੋਨ ਅਪ ਕੀਤਾ ਜਾਣਾ ਚਾਹੀਦਾ ਹੈ ਅਤੇ ਤਕੜਾ ਕੀਤਾ ਜਾ ਸਕਦਾ ਹੈ ਉਨ੍ਹਾਂ ਅਫਸਰਾਂ ਨੂੰ ਲਗਾਕੇ ਜਿਹੜੇ ਕਿ ਹਰੀਜਨਾਂ ਨਾਲ ਦਰਦ ਰਖਦੇ ਹੋਣ ਪਰ ਤੁਸੀਂ ਨਹੀਂ ਕਰ ਸਕਦੇ । (ਵਿਘਨ)

**Mr. Deputy Speaker** : Please address the Chair.

**ਚੌਧਰੀ ਸੁੰਦਰ ਸਿੰਘ**: ਜੇਕਰ ਹਰੀਜਨਾਂ ਦੀ ਭਲਾਈ ਲਈ ਸਬਸਿਡੀ ਦਿੰਦੇ ਹੋ ਤਾਂ ਇਸ ਤਰੀਕੇ ਨਾਲ ਦਿਓ ਕਿ ਉਨ੍ਹਾਂ ਦਾ ਸਹੀ ਮਹਿਨਿਆਂ ਵਿਚ ਕਲਿਆਣ ਹੋ ਸਕੇ ਅਤੇ ਉਨ੍ਹਾਂ ਨੂੰ ਸਹੂਲਤ ਮਿਲ ਸਕੇ ।

ਇਥੇ ਮੈਂ ਇਕ ਹੋਰ ਅਰਜ਼ ਇਹ ਕਰਨਾ ਚਾਹੁੰਦਾ ਹਾਂ ਕਿ ਸਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ ਬਣਾਇਆ ਗਿਆ ਸੀ। ਇਹ ਮੈਂ ਹੀ ਬਣਾਇਆ ਸੀ ਤਾਂ ਕਿ ਹਰੀਜਨਾਂ ਦੀ ਖਾਸ ਤੌਰ ਤੇ ਦਿਕਤ ਦੂਰ ਹੋ ਸਕੇ ਪਰ ਇਸ ਨੂੰ ਐਬਾਲਿਸ਼ ਕਰ ਦਿਤਾ ਗਿਆ ਹੈ ਜਿਸ ਨਾਲ ਕੰਮ ਨਹੀਂ ਚਲਿਆ। ਇਹ ਇਕ ਇਮਪਾਰਟੈਂਟ ਇਨਸਟੀਚੂਸ਼ਨ ਹੈ ਅਤੇ ਇਸ ਬੋਰਡ ਨੂੰ ਦੁਬਾਰਾ ਕਾਇਮ ਕਰਨਾ ਚਾਹੀਦਾ ਹੈ ।

ਔਰ ਇਥੇ ਨਿਕੰਮੇ ਆਦਮੀ ਨਹੀਂ ਲਾਉਣੇ ਚਾਹੀਦੇ । ਅਜਿਹੇ ਆਦਮੀ ਲਾਓ ਜਿਹੜੇ ਕਿ ਇਨਸਾਫ਼ ਕਰਨ। (ਵਿਘਨ) ਸਾਡੀ ਜਿਹੜੀ ਪ੍ਰਸੈਂਟੇਜ ਹੈ ਉਹ ਪੂਰੀ ਨਹੀਂ ਹੋਈ। ਜਦੋਂ ਤਕ ਇਹ ਪੂਰੀ ਨਹੀਂ ਹੋਵੇਗੀ, ਇਹ ਮਸਲਾ ਹਲ ਨਹੀਂ ਹੋਵੇਗਾ। ਫਿਰ ਪ੍ਰਮੋਸ਼ਨਾਂ ਵਿਚ ਰਿਜ਼ਰਵੇਸ਼ਨ ਦੀ ਗਲ ਹੈ। ਇਹ ਵੀ ਪੂਰੀ ਨਹੀਂ ਹੋਈ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦੇਣ ਔਰ ਇਸ ਰਿਜ਼ਰਵੇਸ਼ਨ ਨੂੰ ਪੂਰੀ ਕਰਾਉਣ । ਕਿਉਂਕਿ ਜਿਹੜੇ ਗੈਰ ਹਰੀਜਨ ਅਫ਼ਸਰ ਹਨ ਉਹ ਇਹ ਨਹੀਂ ਚਾਹੁੰਦੇ ਕਿ ਕੋਈ ਹਰੀਜਨ ਅਗੇ ਆਵੇ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜੀ ਸਾਡੀ ਰਿਜ਼ਰਵੇਸ਼ਨ ਦੀ ਰਿਆਇਤ ਹੈ ਇਸ ਨੂੰ ਪੂਰੀ ਕਰਵਾਓ ਅਤੇ ਜਦੋਂ ਇਹ ਰਿਆਇਤ ਪੂਰੀ ਹੋ ਜਾਵੇ ਤਾਂ ਬੇਸ਼ਕ ਇਹ ਰਿਆਇਤ ਵਿਦਡਰਾ ਕਰ ਲਓ। ਡਿਪਟੀ ਸਪੀਕਰ ਸਾਹਿਬ, ਹੁਣ ਤਾਂ ਇਹ ਵੀ ਸਾਡੀ ਗਲ ਕਰਨ ਲਗ ਪਏ ਹਨ। ਸਾਰੀਆਂ ਪਾਰਟੀਆਂ ਸਾਡੀ ਗਲ ਕਰਨ ਲਗ ਪਈਆਂ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਸ ਬਗੈਰ ਹੁਣ ਕਿਸੇ ਪਾਰਟੀ ਦਾ ਵੀ ਕੰਮ ਨਹੀਂ ਚਲਦਾ। (ਹਾਸਾ) ਪਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਰੀਆਂ ਪਾਰਟੀਆਂ ਦੀ ਸਪੋਰਟ ਦੇ ਬਾਵਜੂਦ ਵੀ ਅਜੇ ਸਾਨੂੰ ਮਿਲਿਆ ਕੁਝ ਨਹੀਂ ਹੈ। (ਹਾਸਾ) ਮੈਂ ਕਹਿਣਾ ਚਾਹੁੰਦਾ ਹਾਂ ਕਿ ਵਡੇ ਜ਼ਿਮੀਂਦਾਰ ਦਾ ਹੱਥ ਵਿਚ ਰਹਿੰਦਾ ਹੈ, ਭਾਵੇਂ ਸਰਕਾਰ ਅਕਾਲੀਆਂ ਦੀ ਹੋਵੇ ਜਾਂ ਕਾਂਗਰਸੀਆਂ ਦੀ, ਵੱਡੇ ਜ਼ਿਮੀਂ-ਦਾਰਾਂ ਦਾ ਹੱਥ ਵਿਚ ਜ਼ਰੂਰ ਰਹਿੰਦਾ ਹੈ। (ਆਵਾਜ਼ਾਂ, ਹੁਣ ਵੀ ਹੈ) ਤਾਂ ਹੁਣ ਵੀ ਵਡੇ ਜ਼ਿਮੀਂਦਾਰਾਂ ਦਾ ਸਰਕਾਰ ਵਿਚ ਹੱਥ ਹੈ। (ਹਾਸਾ) (ਥੰਪਿੰਗ) ਮੈਂ ਤੁਹਾਡੇ ਕਹੇ ਨਹੀਂ ਲਗਣਾ। (ਹਾਸਾ) ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਇਹ ਪੰਜਾਬ ਦੀ ਬਦਕਿਸਮਤੀ ਹੈ ਕਿ ਇਹੋ ਜਿਹੀ ਆਪੋਜ਼ੀਸ਼ਨ ਹੈ ਆਪੋਜ਼ੀਸ਼ਨ ਇਕ ਹੈਲਦੀ ਸਾਈਨ ਹੁੰਦਾ ਹੈ ਡੈਮੋਕ੍ਰੇਸੀ ਵਿਚ। ਪਰ ਇਹੋ ਜਿਹੀ ਇਹ ਆਪੋਜ਼ੀਸ਼ਨ ਹੈ ਇਸ ਨੇ ਤਾਂ ਪੰਜਾਬ ਦਾ ਭੱਠਾ ਹੀ ਬਿਠਾ ਦਿਤਾ ਹੈ। (ਹਾਸਾ) (ਥੰਪਿੰਗ) ਜੇ ਇਹ (ਕਮਿਊਨਿਸਟ ਪਾਰਟੀ ਦੇ ਬੈਂਚਾਂ ਵਲ ਸੰਕੇਤ ਕਰਦੇ ਹੋਏ) ਵੀ ਨਾਲ ਹੁੰਦੇ ਤਾਂ ਵੀ ਕੋਈ ਚੰਗੀ ਗਲ ਬਣਦੀ। ਪਰ ਇਨ੍ਹਾਂ ਦੀ ਪਾਰਟੀ ਤਾਂ ਮਜ਼ਹਬ ਦਾ ਨਾਂ ਲੈ ਕੇ ਆਈ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਇਕ ਰੈਜ਼ੋਲਿਊਸ਼ਨ ਪਾਸ ਹੋਇਆ ਕਿ ਜਿਹੜਾ ਮੈਂਬਰ ਆਪਣੀ ਪਾਰਟੀ ਛੱਡੇ ਉਹ ਸੀਟ ਤੋਂ ਅਸਤੀਫਾ ਦੇਵੇ। ਪਰ ਮੈਨੂੰ ਦਸੋ ਕਿ ਕਿਸੇ ਹੋਰ ਦੇਸ਼ ਵਿਚ ਵੀ ਅਜਿਹਾ ਰੈਜ਼ੋਲਿਊਸ਼ਨ ਪਾਸ ਹੋਇਆ ਹੈ ? ਹੋਰ ਕਿਸੇ ਦੇਸ਼ ਵਿਚ ਲੋੜ ਨਹੀਂ ਪਈ। ਇਥੇ ਪਿੰਡ ਪਿੰਡ ਗੁਰਦਵਾਰਾ ਹੈ, ਚਪੇ ਚਪੇ ਤੇ ਮੰਦਰ ਹੈ। ਲੈਕਚਰ ਕਰਕੇ ਅਤੇ ਢਾਡ ਸਾਰੰਗੀ ਵਾਲੇ ਸਿਰ ਖਾ ਲੈਂਦੇ ਹਨ ਪਰ ਅਮਲ ਕੋਈ ਨਹੀਂ ਕਰਦਾ। (ਹਾਸਾ) ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੇਸ਼ਕ ਸਾਰੇ ਹਿੰਦੁਸਤਾਨ ਨੂੰ ਗੁਰਦਵਾਰਾ, ਮੰਦਿਰ ਜਾਂ ਮਸਜਿਦ ਬਣਾ ਲਓ ਪਰ ਅਕਲ ਨਹੀਂ ਇਸ ਤਰ੍ਹਾਂ ਆਉਣੀ। (ਹਾਸਾ)

> I seek God in the poor and it is for my salvation that I go and worship them. The poor and miserable are for our salvation so that we may worship the Lord coming in the shape of lunatic, leper and the sinner. Bold are my words but let me repeat them that it is the greatest privilege that we are allowed to worship the Lord in these shapes.'

ਜੇਕਰ ਵਰਸ਼ਿਪ ਕਰਨੀ ਹੈ ਤਾਂ ਅੱਜ ਹਰੀਜਨਾਂ ਦੀ ਸ਼ੇਪ ਵਿਚ ਗਾਡ ਹੈ, ਉਸ ਦੀ ਕਰੋ । (ਥੰਪਿੰਗ) ਇਹ ਮਜ਼ਹਬ ਗੁਰਦਵਾਰਿਆਂ ਵਿਚ ਨਹੀਂ, ਮੰਦਿਰਾਂ ਵਿਚ ਨਹੀਂ, ਪਿੰਡ ਪਿੰਡ ਗੁਰਦਵਾਰਾ ਤੇ ਮੰਦਰ ਹਨ ਪਰ ਪੀਸ ਆਫ ਮਾਈਂਡ ਨਹੀਂ ਹੈ। ਤੁਸੀਂ ਇਸ ਸਾਰੀ ਗਲ ਦੇ ਜ਼ਿਮੇਂਵਾਰ ਹੋ। ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ ਜੇ ਤੁਸੀਂ ਮੁੜ ਰਾਜ ਸੰਭਾਲ ਲਿਆ ਤਾਂ ਪੰਜਾਬ ਵੱਸ ਨਹੀਂ ਸਕਦਾ। ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਰੈਜ਼ੋਲਿਊਸ਼ਨ ਪਾਸ ਕੀਤਾ। ਬਰਨਾਲਾ ਸਾਹਿਬ ਇਥੇ ਸਪੀਚ ਕਰ ਗਏ । ਉਹ ਬੜਾ ਅੱਛਾ ਬੋਲੇ । ਉਨ੍ਹਾਂ ਦਸਿਆ ਕਿ ਅਸੀਂ ਕਿਉਂ ਰੈਜ਼ੋਲਿਊਸ਼ਨ ਪਾਸ ਕੀਤਾ। ਇਨ੍ਹਾਂ ਨੇ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਜੋ ਪਾਕਿਸਤਾਨੀ ਹਨ ਉਹ ਛੱਡ ਦਿਤੇ ਜਾਣ । ਉਹ

[ਚੌਧਰੀ ਸੁੰਦਰ ਸਿੰਘ]

ਕਹਿੰਦੇ ਹਨ ਕਿ ਹੋਰ ਵੀ ਕਈਆਂ ਨੇ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਹੈ ਪਰ ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਤੁਸੀਂ ਤਾਂ ਸਿਆਣੇ ਹੋ ਇਹ ਦਸੋ ਕਿ ਤੁਹਾਡਾ ਜੋ ਰੈਜ਼ੋਲਿਊਸ਼ਨ ਹੈ ਇਸ ਦੀ ਐਡਵਰਟਾਇਜ਼ਮੈਂਟ ਸਾਰੀ ਦੁਨੀਆਂ ਵਿਚ ਕਿਸ ਤਰ੍ਹਾਂ ਹੋ ਗਈ। ਇਸ ਗਲ ਤੋਂ ਕੀ ਸਾਬਤ ਹੁੰਦਾ ਹੈ ? (ਥੰਪਿੰਗ) (ਵਿਘਨ ਪੈਣ ਕਰਕੇ ਕੁਝ ਸੁਣਾਈ ਨਹੀਂ ਦਿੱਤਾ) 2 ਕਰੋੜ ਇਨ੍ਹਾਂ ਨੇ ਲੈ ਲਏ ਸੀ ਪਰ 6 ਕਰੋੜ ਨਹੀਂ ਲੈ ਸਕੇ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਤੁਹਾਡੀ ਸਰਕਾਰ ਆਈ ਤਾਂ ਇਹ ਪੰਜਾਬ ਦੀ ਬਦਕਿਸਮਤੀ ਹੋਵੇਗੀ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ**: ਚੌਧਰੀ ਸਾਹਿਬ, ਵਾਈਂਡ ਅਪ ਕਰੋ। Chaudhri Sahib, please wind up.)

**ਚੌਧਰੀ ਸੁੰਦਰ ਸਿੰਘ** : ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੋ ਪੀ.ਸੀ. ਐਸ. ਅਫਸਰ ਹਨ ਉਨ੍ਹਾਂ ਵਿਚ ਸਾਡੇ ਸਿਰਫ਼ 7 ਹਨ। ਉਨ੍ਹਾਂ ਵਿਚੋਂ ਵੀ ਇਕ ਬਾਹਰ ਲਾਇਆ ਹੈ, ਜਿਥੇ ਕਿ ਜੁਤੀਆਂ ਪੈਂਦੀਆਂ ਹਨ। ਮੈਂ ਇਸ ਬਾਰੇ ਪ੍ਰਧਾਨ ਮੰਤਰੀ ਨੂੰ ਵੀ ਮਿਲਿਆ ਸੀ। ਹੁਣ ਮੈਂ ਫਾਈਨੈਂਸ ਮਨਿਸਟਰ ਨੂੰ ਕਹਿੰਦਾ ਹਾਂ ਕਿ ਸਾਡੀ ਹਾਲਤ ਖਰਾਬ ਹੈ। ਇਸ ਕਰਕੇ ਖਰਾਬ ਹੈ ਕਿ ਨਿਕੰਮੇ ਆਦਮੀ ਲਗੇ ਹੋਏ ਹਨ। ਮੈਨੂੰ ਖੁਸ਼ੀ ਹੈ ਕਿ ਹੁਣ ਸਾਡਾ ਚੀਫ ਮਨਿਸਟਰ ਇਕ ਗਰੀਬ ਆਦਮੀ ਆਇਆ ਹੈ। ਇਹ ਤਰਖਾਣ ਹੈ, ਜਿਸ ਨੂੰ ਇਹ ਕੰਮੀ ਕਹਿੰਦੇ ਹੁੰਦੇ ਸੀ। (ਹਾਸਾ) (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਇਹ ਇਸ ਤਰ੍ਹਾਂ ਕਿਸੇ ਦੀ ਜਾਤ ਨੂੰ ਇਥੇ ਨਹੀਂ ਲਿਆ ਸਕਦੇ।

**ਚੌਧਰੀ ਸੁੰਦਰ ਸਿੰਘ** : ਮੈਂ ਇਨ੍ਹਾਂ ਕੰਮੀਆਂ ਨੂੰ ਕਹਾਂਗਾ ਕਿ ਹੁਣ ਉਹ ਬਦਲੇ ਲੈਣ (ਹਾਸਾ) ਕਿਸੇ ਤੋਂ ਡਰਨ ਨਾਂ। (ਹਾਸਾ) ਇਨ੍ਹਾਂ ਵਿਚ ਵੀ 7-8 ਬੈਠੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਕਿਉਂ ਨਹੀਂ ਇਨ੍ਹਾਂ ਨੂੰ ਠੀਕ ਕਰਦੇ ਜਿਸ ਤਰ੍ਹਾਂ ਅਸੀਂ ਇਨ੍ਹਾਂ ਨੂੰ ਇਧਰ ਕਰਦੇ ਪਏ ਹਾਂ। (ਹਾਸਾ) ਉਧਰੋਂ ਤੁਸੀਂ ਇਨ੍ਹਾਂ ਨੂੰ ਟੁਟ ਕੇ ਪੈ ਜਾਓ। ਇਧਰ ਅਸੀਂ ਪੈ ਜਾਂਦੇ ਹਾਂ ਤਾਂ ਹੀ ਗਲ ਬਣੇਗੀ। (ਹਾਸਾ) ਫਿਰ ਆਈ.ਏ.ਐਸ. ਵਿਚ ਸਾਡਾ ਕੋਈ ਬੰਦਾ ਨਹੀਂ। ਹੋਵੇ ਵੀ ਕਿਸ ਤਰ੍ਹਾਂ? ਕੋਈ ਅਫ਼ਸਰ ਕਿਸੇ ਹਰੀਜਨ ਦੀ ਰਿਪੋਰਟ ਹੀ ਠੀਕ ਨਹੀਂ ਲਿਖਦਾ। (ਵਿਘਨ) ਮਾਸਟਰ ਗੁਰਬੰਤਾ ਸਿੰਘ ਵੀ ਠੀਕ ਹੀ ਆਦਮੀ ਹੈ, ਇਹ ਵੀ ਸਾਡੀ ਮਦਦ ਕਰਦਾ ਰਿਹਾ ਹੈ। (ਵਿਘਨ) ਇਸ ਲਈ ਮੈਂ ਸਮਝਦਾ ਹਾਂ ਕਿ ਇਸ ਗੌਰਮਿੰਟ ਨੂੰ ਅਤੇ ਖਾਸ ਤੌਰ ਤੇ ਫਾਈਨੈਂਸ ਮਨਿਸਟਰ ਨੂੰ, ਜੋ ਕਿ ਬੜਾ ਸਿਆਣਾ ਬੰਦਾ ਹੈ, ਡਿਪਟੀ ਸਪੀਕਰ ਸਾਹਿਬ, ਇਹ ਬੜਾ ਸਿਆਣਾ ਤੇ ਸ਼ਾਨਦਾਰ ਬੰਦਾ ਹੈ; ਸਵਾਲਾਂ ਦੇ ਜਵਾਬ ਬੜੇ ਸ਼ਾਨਦਾਰ ਦਿੰਦਾ ਹੈ। ਫਿਰ ਚੀਫ ਮਨਿਸਟਰ ਵੀ ਮਾਸਿਜ਼ ਦਾ ਆਦਮੀ ਹੈ; ਮੈਂ ਉਨ੍ਹਾਂ ਨੂੰ ਕਹਾਂਗਾ ਕਿ ਨਿਕੰਮੇ ਆਦਮੀਆਂ ਨੂੰ ਗੌਰਮਿੰਟ ਵਿਚ ਨਾ ਰਖਿਆ ਜਾਵੇ। ਤੁਹਾਨੂੰ ਮੈਂ ਇਹ ਗਲ ਦਸ ਦੇਣੀ ਚਾਹੁੰਦਾ ਹਾਂ ਕਿ ਵੱਡੇ ਵੱਡੇ ਲੋਕਾਂ ਨੇ ਗਰੀਬ ਹਰੀਜਨਾਂ ਤੇ ਪਾਪ ਕੀਤੇ ਹਨ, ਅਤਿਆਚਾਰ ਕੀਤੇ ਹਨ ਜਿਸ ਕਰਕੇ ਉਨ੍ਹਾਂ ਦੀ ਇਹ ਹਾਲਤ ਹੋਈ। ਪਰ ਹੁਣ ਅਸੀਂ ਵੀ ਉਸੇ ਤਰ੍ਹਾਂ ਤੁਹਾਡੇ ਨਾਲ ਕਰਨਾ ਹੈ, ਜਿਸ ਤਰ੍ਹਾਂ ਦੇ ਨਾਲ ਤੁਸੀਂ ਸਾਡੇ ਤੇ ਕਿਸੇ ਵੇਲੇ ਕੀਤੇ ਸੀ।

ਜਦੋਂ ਤੁਹਾਡੀ ਮਨਿਸਟਰੀ ਬਣੀ ਮੈਂ ਆਪੋਜ਼ੀਸ਼ਨ ਵਿਚ ਹੀ ਰਹਿੰਦਾ ਹੋਇਆ ਤੁਹਾਡੇ ਨਾਲ ਰਿਹਾ, ਜਿਥੋਂ ਤਕ ਹਰੀਜਨਾਂ ਦੇ ਮਸਲੇ ਦਾ ਸਵਾਲ ਸੀ। ਪਰ ਤੁਹਾਡੇ ਤੋਂ ਵੀ ਹਰੀਜਨਾਂ ਦਾ ਮਸਲਾ ਹਲ ਨਹੀਂ ਹੋਇਆ। ਤੁਹਾਡੇ ਨਾਲ ਜਿਹੜੇ ਲੈਂਡ ਲਾਰਡ ਹਨ ਉਹ ਹਰੀਜਨਾਂ ਦਾ ਕਦੇ ਭਲਾ ਨਹੀਂ ਹੋਣ ਦੇਣਾ ਚਾਹੁੰਦੇ। ਹਰੀਜਨਾਂ ਨੂੰ 1962 ਵਿਚ ਜਦੋਂ ਸਰਦਾਰ ਪਰਤਾਪ ਸਿੰਘ ਕੈਰੋਂ ਐਥੇ ਚੀਫ਼

ਮਨਿਸਟਰ ਸਨ, ਜ਼ਮੀਨ ਦੇਣ ਦੀ ਈਵੈਕੂਈ ਲੈਂਡ ਦੇਣ ਦੀ ਗਲ ਚਲੀ। ਮਾਸਟਰ ਗੁਰਬੰਤਾ ਸਿੰਘ ਜੀ ਉਸ ਵੇਲੇ ਵਜ਼ੀਰ ਹੁੰਦੇ ਸਨ ਪਰ ਉਦੋਂ ਇਹ ਰੌਲਾ ਪਾ ਲਿਆ ਕਿ ਪਹਿਲਾਂ 1967 ਵਾਲੀਆਂ ਜ਼ਮੀਨਾਂ ਨੂੰ ਐਕੁਆਇਰ ਕਰੋ ਫੇਰ ਫਲਾਣਿਆਂ ਨੂੰ। ਇਹ ਕੋਈ ਨਵੀਂ ਗਲ ਨਹੀਂ ਮੈਂ ਤਾਂ 1927 ਤੋਂ ਇਹੋ ਗਲ ਆਖਦਾ ਹਾਂ ਕਿ ਤੁਸੀਂ ਹਰੀਜਨਾਂ ਦਾ ਭਲਾ ਨਹੀਂ ਹੋਣ ਦੇਂਦੇ। 8 ਕਰੋੜ ਹਰੀਜਨਾਂ ਨੇ ਫੈਸਲਾ ਕੀਤਾ ਸੀ ਕਿ ਈਵੈਕੁਈ ਲੈਂਡ ਹਰੀਜਨਾਂ ਨੂੰ ਮਿਲੇ। ਤੁਸੀਂ ਕਿਹਾ ਕਿ ਅਜੇ ਠਹਿਰ ਜਾਓ। ਪਹਿਲਾਂ 1964-65 ਅਤੇ 1966-67 ਵਾਲਿਆਂ ਨੂੰ ਜ਼ਮੀਨ ਲੈ ਲੈਣ ਦੇਓ। ਉਸ ਵੇਲੇ ਦੀ ਸਰਕਾਰ ਨੇ ਬੜੀ ਭਾਰੀ ਗ਼ਲਤੀ ਕੀਤੀ ਸੀ। ਇਸ ਪੁਆਇੰਟ ਤੇ ਵੀ ਕੋਈ ਹਰੀਜਨ ਅਜ ਤੁਹਾਡੇ ਨਾਲ ਨਹੀਂ ਮਿਲੇਗਾ।

ਹੁਣ ਮੈਂ ਕੁਝ ਗਲਾਂ ਇਹ ਜਿਹੜੇ ਸਾਡੇ ਸਾਥੀ ਭਰਾ ਹਨ ਉਨ੍ਹਾਂ ਨੂੰ ਵੀ ਕਹਿ ਦੇਵਾਂ। ਇਕ ਪਾਸੇ ਤਾਂ ਮੈਨੂੰ ਅਫਸੋਸ ਹੈ ਕਿ ਸਾਡੇ ਲੋਕਾਂ ਨੂੰ ਜ਼ਮੀਨਾਂ ਨਹੀਂ ਮਿਲ ਰਹੀਆਂ ਦੂਜੇ ਪਾਸੇ ਮੈਨੂੰ ਖੁਸ਼ੀ ਹੈ ਕਿ ਜਿਹੜੀ ਸਾਡੀ ਲੇਬਰ ਕਲਾਸ ਹੈ, ਉਹ ਸਾਡੇ ਬੰਦਿਆਂ ਦੀ ਹੈ, ਉਹ ਕੰਮ ਕਰਨ ਵਾਲੇ ਹਨ ਅਤੇ ਉਨ੍ਹਾਂ ਦੀਆਂ ਮਜ਼ਦੂਰੀਆਂ ਵਧ ਰਹੀਆਂ ਹਨ। ਇਹ 5 ਰੁਪਏ ਤੋਂ 6 ਰੁਪਏ ਅਤੇ ਉਥੋਂ ਵਧ ਕੇ 7-8 ਰੁਪਏ ਹੋਈਆਂ ਅਤੇ ਹੁਣ 9 ਰੁਪਏ ਹੋ ਗਈ ਹੈ। ਹੌਲੀ ਹੌਲੀ ਇਹ ਜ਼ਮੀਨਾਂ ਵੀ ਅਸੀਂ ਲੈ ਹੀ ਲੈਣੀਆਂ ਹਨ। ਜਿਸ ਤਰ੍ਹਾਂ ਯੂ.ਕੇ. ਵਿਚ ਇਕ ਹੱਥ ਕਾਲੇ ਕਰਨ ਵਾਲਾ ਮਜ਼ਦੂਰ ਤਾਂ 100 ਰੁਪਏ ਕਮਾਉਂਦਾ ਹੈ ਉਸੇ ਤਰ੍ਹਾਂ ਜਿਹੜੇ ਚਿਟ ਕਪੜੀਏ ਉਥੇ ਹਨ ਉਹ ਭੁਖੇ ਹੀ ਮਰਦੇ ਹਨ। ਇਸ ਤਰ੍ਹਾਂ ਇਥੇ ਵੀ ਕਾਮਿਆਂ ਦਾ, ਮਜ਼ਦੂਰਾਂ ਦਾ ਅਤੇ ਮੇਹਨਤ ਕਰਨ ਵਾਲਿਆਂ ਦਾ ਵੀ ਇਹੋ ਹੀ ਹਾਲ ਹੋਣਾ ਹੈ। ਪਰ ਜਿਹੜੇ ਧਰਮ ਦੇ ਠੇਕੇਦਾਰ, ਸਾਰਾ ਦਿਨ ਅਤੇ ਰਾਤ ਨੂੰ ਵੀ ਪ੍ਰਮਾਤਮਾ ਦੇ ਮਗਰ ਡੰਡੇ ਲਈ ਫਿਰਦੇ ਹਨ, ਉਨ੍ਹਾਂ ਨੂੰ ਕੁਝ ਨਹੀਂ ਮਿਲਣਾ। ਕਰਿਸਚਿਅਨ ਹਨ, ਹਫਤੇ ਵਿਚ ਇਕ ਵਾਰੀ ਚਰਚ ਵਿਚ ਜਾਂਦੇ ਹਨ ਅਤੇ ਬਾਕੀ ਦਿਨ ਦਬਾ ਕੇ ਮੇਹਨਤ ਕਰਦੇ ਹਨ। ਹਰ ਇਕ ਇੰਡੀਵਿਜੁਲ ਰਾਏ ਰਖਣ ਵਾਲਾ, ਭਾਵੇਂ ਕੋਈ ਵੀ ਕਿਉਂ ਨਾ ਹੋਵੇ ਹਮੇਸ਼ਾ ਕਮਜ਼ੋਰ ਹੋ ਜਾਇਆ ਕਰਦਾ ਹੈ, ਇਸ ਲਈ ਲੋਕਾਂ ਨੂੰ ਕੌਮੀਅਤ ਦੇ ਵਲ ਆਉਣਾ ਚਾਹੀਦਾ ਹੈ, ਜਿਸ ਤਰ੍ਹਾਂ :

> Where should you seek for God ? Are not the poor, the miserable, the down-trodden gods? Worship them first. I do not believe in a God and religion who cannot wipe out tears from widows and who cannot bring morsel of food to the orphan's mouth.

ਇਹ ਲੋਕ ਕਹਿੰਦੇ ਹਨ ਕਿ ਗੁਰਦਵਾਰੇ ਬਣਾਏ ਜਾਣ। ਮੈਂ ਕਹਿੰਦਾ ਹਾਂ ਕਿ ਅਸਲੀ ਗੁਰਦਵਾਰਾ ਹੈ ਇਨਸਾਨੀਅਤ, ਇਸ ਲਈ ਤੁਸੀਂ ਹੁਣ ਵਟੇ ਸ਼ਟੇ ਮਾਰਨੇ ਛੱਡ ਦੇਓ, ਤੁਹਾਡਾ ਮੁਕਾਬਲਾ ਹੈ ਚੰਗੇ ਆਦਮੀਆਂ ਨਾਲ। ਤੁਸੀਂ ਤਾਂ ਹੀ ਚੰਗੇ ਆਦਮੀ ਕਹਾਉਗੇ ਜੇ ਸਾਡੇ ਤੋਂ ਵਧ ਚੰਗੇ ਕੰਮ ਕਰੋਗੇ ਤਾਂ ਹੀ ਤੁਸੀਂ ਕਾਮਿਆਬ ਹੋਵੋਗੇ। ਇਸ ਲਈ ਤੁਸੀਂ ਹੁਣ ਚੰਗੀਆਂ ਗਲਾਂ ਕਰੋ। ਤੁਸੀਂ ਭਾਵੇਂ ਬਰਖਲਾਫ ਹੋ ਪਰ ਮੈਂ ਮੰਨਦਾ ਹਾਂ ਕਿ ਹਰੀਜਨਾਂ ਨਾਲ, ਗ਼ਰੀਬ ਆਦਮੀਆਂ ਨਾਲ ਸਾਰਿਆਂ ਨੂੰ ਹਮਦਰਦੀ ਹੋਣੀ ਚਾਹੀਦੀ ਹੈ। ਜ਼ਮੀਨ ਦੇ ਚਪੇ ਚਪੇ ਪਿਛੇ ਲੋਕ ਲੜ ਲੜ ਕੇ ਮਰ ਗਏ, ਥਾਣਿਆਂ ਅਤੇ ਤਹਿਸੀਲਾਂ ਦੇ ਵਿਚ ਉਹ ਖਜਲ ਖੁਆਰ ਹੁੰਦੇ ਫਿਰਦੇ ਰਹੇ। ਇਹ ਉਨ੍ਹਾਂ ਥਾਵਾਂ ਦਾ ਹਾਲ ਹੈ ਜਿਥੇ ਇਨ੍ਹਾਂ ਦੇ ਲੀਡਰ ਰਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਜਿਥੇ ਕੋਈ ਲੀਡਰ ਰਹੇ ਉਥੇ ਲੜਾਈ ਝਗੜੇ ਹੋਣ ਕਿਉਂ ? ਪਰ ਜਿਹੜੇ ਲੜਾਈ ਕਰਾਉਂਦੇ ਹਨ, ਉਹ ਜੁਤੀਆਂ ਵੀ ਖਾਂਦੇ ਹਨ। ਇਹ ਗਲਾਂ ਮੈਂ ਤੁਹਾਨੂੰ ਇਸ ਲਈ ਸਮਝਾ ਰਿਹਾ ਹਾਂ ਤਾਂ ਜੋ ਅਗੇ ਨੂੰ ਕੰਮ ਆਉਣ ਪਤਾ ਨਹੀਂ ਮੈਂ ਅਗੇ ਨੂੰ ਆਉਣਾ ਵੀ ਹੈ ਜਾਂ ਨਹੀਂ। ਪਰ ਇਹ ਗਲਾਂ ਤਾਂ ਮੇਰੇ ਤੋਂ ਸਿਖ ਲਓ। ਤੁਸੀਂ ਇਹ ਨਾ ਸਮਝੋ ਕਿ ਅਪੋਜ਼ੀਸ਼ਨ ਵਿਚ ਹੀ ਸਹੀ ਗਲ ਨੂੰ ਵੀ ਉਲਟੀ ਹੀ ਮੰਨਣਾ ਹੈ, ਸਹੀ ਨੂੰ ਸਹੀ ਅਤੇ ਗਲਤ ਨੂੰ ਗਲਤ ਮੰਨੋ ਪਰ ਤੁਸੀਂ ਤਾਂ ਰੌਲਾ ਪਾਉਣਾ ਹੀ ਸ਼ੁਰੂ ਕਰ ਦੇਂਦੇ

[ਚੌਧਰੀ ਸੁੰਦਰ ਸਿੰਘ]

ਹੋ। ਛੋਟੀ ਛੋਟੀ ਗਲ ਤੇ ਟੋਕਾ ਟੁਕਾਈ ਕਰਨਾ ਕੋਈ ਮੁਨਾਸਿਬ ਗਲ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਯੂਨਾਈਟਡ ਪੰਜਾਬ ਦੇ ਵਿਚ ਵੇਖਿਆ ਹੈ ਜਦੋਂ ਮੈਂਬਰ ਬੜੀ ਸ਼ਾਨ ਦੇ ਨਾਲ ਬੋਲਦੇ ਸਨ, ਛੋਟੇ ਛੋਟੇ ਮੁਆਮਲਿਆਂ ਦੀ ਪਰਵਾਹ ਨਹੀਂ ਸਨ ਕਰਦੇ, ਪਰ ਇਹ ਉਠ ਕੇ ਮਾੜੀ ਮਾੜੀ ਗਲ ਤੇ ਤਕਰੀਰਾਂ ਸ਼ੁਰੂ ਕਰ ਦੇਂਦੇ ਹਨ ਕਿ ਅਖਬਾਰ ਦੇ ਵਿਚ ਨਾਉਂ ਆ ਜਾਵੇ। ਜਿਹੜੇ ਵਕਤ ਦੇ ਮੁਤਾਬਿਕ ਬੋਲਦੇ ਹਨ ਮੈਂ ਉਨ੍ਹਾਂ ਦੀ ਕਦਰ ਕਰਦਾ ਹਾਂ। ਇਥੇ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਬੋਲੇ ਅਤੇ ਮੈਂ ਉਨਾਂ ਨੂੰ ਸ਼ਾਬਾਸ਼ ਦਿੱਤੀ। ਕਿਉ ਦਿਤੀ ਕਿ ਉਹ ਟੂ ਦੀ ਪੁਆਇੰਟ ਸਨ । ਪਰ ਮੇਰੇ ਕੁਝ ਭਰਾ ਇਸ ਤਰ੍ਹਾਂ ਬੋਲਦੇ ਹਨ ਜਿਸ ਦਾ ਕੋਈ ਤੁਆਲੁਕ ਹੀ ਨਹੀਂ ਹੁੰਦਾ। ਮੈਂ, ਡਿਪਟੀ ਸਪੀਕਰ ਸਾਹਿਬ, ਆਪਦੀ ਮਾਰਫਤ ਚੀਫ਼ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਜਿਥੋਂ ਤਕ ਪੁਲੀਸ ਦੀਆਂ ਸਰਵਿਸਿਜ਼ ਦਾ ਸਵਾਲ ਹੈ, ਉਸ ਵਿਚ ਚੰਗੇ ਆਦਮੀਆਂ ਨੂੰ ਅਗੇ ਲਿਆਉਣਾ ਚਾਹੀਦਾ ਹੈ। ਮੈਂ ਤਾਂ ਏਥੋਂ ਤੱਕ ਕਹਾਂਗਾ ਕਿ ਕੋਈ ਸਟੇਟ ਐਸੀ ਨਹੀਂ ਹੋਣੀ ਚਾਹੀਦੀ ਜਿਸ ਦੇ ਵਿਚ ਹੋਮ ਮਨਿਸਟਰ ਹਰੀਜਨ ਨਾ ਹੋਵੇ, ਇਹ ਹਰੀਜਨਾਂ ਤੇ ਇਤਬਾਰ ਲਿਆਉਣ ਵਾਲੀ ਗਲ ਹੋਵੇਗੀ। ਜਦੋਂ ਵਿਧਾਨ ਬਣਿਆ ਸੀ ਤਾਂ ਮਹਾਤਮਾਂ ਗਾਂਧੀ ਨੇ ਕਿਹਾ ਸੀ ਕਿ ਜੇ ਹਰੀਜਨਾਂ ਨੂੰ ਵਿਸ਼ਵਾਸ ਦੇ ਵਿਚ ਲੈਣਾ ਹੈ ਤਾਂ ਡਾਕਟਰ ਅੰਬੇਦਕਰ ਨੂੰ ਲਾਅ ਮਨਿਸਟਰ ਬਣਾਉ। ਉਨਾਂ ਨੂੰ ਲਾਅ ਮਨਿਸਟਰ ਬਣਾਇਆ। ਅੱਜ ਕੱਲ ਤਾਂ ਬੇਢੰਗੇ ਲਾਅ ਬਣਾਏ ਜਾਂਦੇ ਹਨ, ਪੁਲੀਸ ਵਿਚੋਂ ਚੰਗੇ ਆਦਮੀ ਕੱਢੇ ਜਾਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਤੁਸੀਂ ਹਰੀਜਨਾਂ ਨੂੰ ਸੱਤੇ ਜ਼ਿਲ੍ਹਿਆਂ ਦੇ ਵਿਚ ਲਾਓ, ਇਹ ਗਲ ਕੋਈ ਮੈਂ ਪ੍ਰੈਜੁਡਿਸ ਮਾਈਂਡ ਦੇ ਨਾਲ ਨਹੀਂ ਕਹਿੰਦਾ, ਸੱਤੇ ਜ਼ਿਲ੍ਹਿਆਂ ਦੇ ਥਾਣਿਆਂ ਵਿਚ ਹਰੀਜਨ ਥਾਣੇਦਾਰ ਹੋਣ। ਇਸ ਤਰ੍ਹਾਂ ਤੁਹਾਡਾ ਲਾਅ ਐਂਡ ਆਰਡਰ ਠੀਕ ਹੋ ਜਾਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** (ਬਾਘਾ ਪੁਰਾਣਾ) : ਡਿਪਟੀ ਸਪੀਕਰ ਸਾਹਿਬ, ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ 1973-74 ਦਾ ਬਜਟ ਸਾਡੇ ਸਾਹਮਣੇ ਰਖਿਆ ਹੈ। ਮੈਂ ਸਮਝਦਾ ਹਾਂ ਕਿ ਇਹੋ ਜਿਹੇ ਸਮੇਂ ਵਿਚ ਬਜਟ ਪੇਸ਼ ਹੋਇਆ ਹੈ ਜਦੋਂ ਮੁਲਕ ਔਰ ਇਸ ਸਟੇਟ ਵਿਚ ਤਕਲੀਫਾਂ ਦੀ ਭਰਮਾਰ ਹੋਵੇ । ਇਕ ਤਾਂ ਜੰਗ ਵਿਚ ਖਰਚ ਕਰਨਾ ਪਿਆ ਦੂਸਰੇ ਇਕ ਦੂਸਰੇ ਮੁਲਕ ਦੇ ਜੰਗ ਦਾ ਖਰਚ, ਬੰਗਲਾ-ਦੇਸ਼ ਦਾ ਵੀ ਸਾਨੂੰ ਬਰਦਾਸ਼ਤ ਕਰਨਾ ਪਿਆ। ਫੇਰ ਇਸ ਮੁਲਕ ਦੇ ਵਿਚ ਬਿਜਲੀ ਦੀ ਕਮੀ ਹੋਣ ਕਰਕੇ ਜਨਰੇਟਰ ਸੈਟਸ ਜਿਹੜੇ ਚਲਾਉਣੇ ਪਏ ਉਨ੍ਹਾਂ ਦੇ ਤੇਲ ਦਾ ਖਰਚ ਝਲਣਾ ਪਿਆ ਜਦੋਂ ਕਿ ਇਥੇ ਤੇਲ ਦਾ ਕਾਲ ਪਿਆ ਹੋਇਆ ਸੀ । ਇਸ ਔਖੇ ਸਮੇਂ ਵਿਚ, ਫਾਈਨੈਂਸ ਮਨਿਸਟਰ ਨੇ ਜਿਸ ਢੰਗ ਦੇ ਨਾਲ ਬਜਟ ਪੇਸ਼ ਕੀਤਾ ਹੈ, ਮੈਂ ਸਮਝਦਾ ਹਾਂ ਕਿ ਉਹ ਇਸ ਗਲ ਦੇ ਹਕਬਜਾਨਬ ਹਨ ਕਿ ਉਨ੍ਹਾਂ ਦੀ ਸ਼ਲਾਘਾ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਵਧਾਈ ਦਿੱਤੀ ਜਾਵੇ। ਜਿਸ ਤਰ੍ਹਾਂ ਦੇ ਇਨ੍ਹਾਂ ਹਾਲਤਾਂ ਕਰਕੇ ਮੁਲਕ ਦੇ ਹਾਲਾਤ ਹਨ ਤਾਂ ਕੋਈ ਵੀ ਸਰਕਾਰ ਭਾਵੇਂ ਮੁਲਕ ਵਿਚ ਰਾਜ ਕਰਦੀ ਹੋਵੇ, ਇਸ ਤਰ੍ਹਾਂ ਦਾ ਮਾਹੌਲ ਜਾਂ ਕੋਈ ਨੁਕਸ ਫਟਾ-ਫਟ ਠੀਕ ਨਹੀਂ ਕੀਤਾ ਜਾ ਸਕਦਾ। ਮੈਂ ਆਪਣੀ ਸਰਕਾਰ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਜੋ ਕੁਝ ਪਹਿਲਾਂ ਹੋਇਆ ਠੀਕ ਹੈ ਪਰ ਸਾਨੂੰ ਕੁਝ ਹੋਰ ਵੀ ਮੁਨਾਸਿਬ ਢੰਗ ਨਾਲ ਇਸ ਸੂਬੇ ਦੇ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ। ਜਿਹੜਾ ਇਸ ਸੂਬੇ ਦੀ ਬੈਕ ਬੋਨ ਹੈ। ਪੰਜਾਬ ਵਿਚ 82 ਫੀਸਦੀ ਆਬਾਦੀ ਖੇਤੀਬਾੜੀ ਨਾਲ ਤੁਆਲੁਕ ਰਖਦੀ ਹੈ। ਇਨ੍ਹਾਂ ਵਲ ਡਾਇਰੈਕਟਲੀ ਜਾਂ ਇਨਡਾਇਰੈਕਟਲੀ, ਇਸ 82 ਫੀ ਸਦੀ ਵਸੋਂ ਵਲ ਜੋ ਕਿ ਖੇਤੀ ਬਾੜੀ ਨਾਲ ਤੁਆਲੁਕ ਰਖਦੀ ਹੈ, ਇਨ੍ਹਾਂ ਵਲ ਸਰਕਾਰ ਨੂੰ ਸਹੀ ਤਰੀਕੇ ਨਾਲ ਧਿਆਨ ਦੇਣਾ ਚਾਹੀਦਾ ਹੈ। ਜੇ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਕਿਸੇ ਦਿਨ ਸਾਨੂੰ ਨੁਕਸਾਨ ਹੋਵੇਗਾ। ਡਿਪਟੀ ਸਪੀ-ਕਰ ਸਾਹਿਬ, ਇਸ ਸੂਬੇ ਨੂੰ ਪਰਾਸਪਰਸ ਅਤੇ ਪਰੋਗਰੈਸਿਵ ਸਟੇਟ ਕਿਹਾ ਜਾਂਦਾ ਹੈ। ਮੈਂ ਕੁਝ ਕੁਝ

ਇਸਦੇ ਨਾਲ ਇਤਫਾਕ ਕਰਦਾ ਹਾਂ । ਇਥੋਂ ਦਾ ਜ਼ਿਮੀਂਦਾਰ, ਇਥੋਂ ਦਾ ਮਜ਼ਦੂਰ ਖੇਤੀ ਬਾੜੀ ਕਰਨ ਵਾਲਾ ਪਰੋਗਰੇਸਿਵ ਜ਼ਰੂਰ ਹੈ ਅਤੇ ਬੜੀ ਮਿਹਨਤ ਕਰਦਾ ਹੈ। (ਵਿਘਨ)

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਤੁਹਾਡੀ ਆਗਿਆ ਨਾਲ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਇਸ ਹਾਊਸ ਦੀਆਂ ਦੋ ਸਿਟਿੰਗਜ਼ ਹੋਣ ਕਰਕੇ ਅੱਜ ਦੇ ਲੰਚ ਦਾ ਪਰਬੰਧ ਇਸ ਬਿਲਡਿੰਗ ਦੇ ਅੰਦਰ ਹੀ ਕੀਤਾ ਗਿਆ ਹੈ ਅਤੇ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਿਟਿੰਗ ਤੋਂ ਬਾਅਦ ਉਹ ਉਥੇ ਪਹੁੰਚਣ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ** : ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਸੂਬੇ ਦੀ 82 ਫੀ ਸਦੀ ਆਬਾਦੀ ਖੇਤੀ ਬਾੜੀ ਨਾਲ ਤੁਆਲੁੱਕ ਰਖਦੀ ਹੈ।

(ਇਸ ਸਮੇਂ ਚੌਧਰੀ ਦਰਸ਼ਨ ਸਿੰਘ, ਮੈਂਬਰ ਪੈਨਲ ਚੇਅਰਮੈਨ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਨ੍ਹਾਂ ਲੋਕਾਂ ਵਲ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਅੱਜ ਪੰਜਾਬ ਦੇ ਲੋਕ ਕਹਿੰਦੇ ਹਨ ਕਿ ਪੰਜਾਬ ਪਰੋਗਰੇਸਿਵ ਸਟੇਟ ਹੈ। ਮੈ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਰੋਗਰੇਸਿਵ ਇਥੇ ਦਾ ਕਿਸਾਨ ਅਤੇ ਮਜ਼ਦੂਰ ਹੈ ਪਰ ਪਰੋਗਰੇਸਿਵ ਸਟੇਟ ਬਿਲਕੁਲ ਨਹੀਂ ਕਹਿ ਸਕਦੇ। ਮੈ ਕੁਝ ਫਿਗਰਜ਼ ਰਖਣੀਆਂ ਚਾਹੁੰਦਾ ਹਾਂ । ਇਹ ਦੋ ਚੀਜ਼ਾਂ ਮੁਤਜ਼ਾਤ ਚੀਜ਼ਾਂ ਹਨ ਕਿ ਇਕ ਪਾਸੇ ਤਾਂ ਪਰਾਸਪਰਸ ਕਿਹਾ ਜਾਵੇ ਅਤੇ ਦੂਜੇ ਪਾਸੇ ਲੋਕ ਮਕਰੂਜ਼ ਹੋਣ। ਪੰਜਾਬ ਦੀ ਆਬਾਦੀ ਇਕ ਕਰੋੜ 35 ਲੱਖ ਹੈ ਅਤੇ ਜਿਸ ਸੂਬੇ ਦੀ ਆਬਾਦੀ ਇਕ ਕਰੋੜ 35 ਲੱਖ ਹੋਵੇ ਉਸ ਸੂਬੇ ਦੇ ਕਿਸਾਨ ਉਤੇ 33 ਕਰੋੜ ਰੁਪਏ ਦੇ ਸ਼ਾਰਟ ਟਰਮ ਲੋਨਜ਼ ਹੋਣ, ਹੋਰ 21 ਕਰੋੜ ਰੁਪਏ ਦੇ ਲੋਨਜ਼ ਇਨ੍ਹਾਂ ਕਿਸਾਨਾਂ ਤੇ ਟਿਊਬਵੈਲਜ਼ ਦੇ ਹੋਣ ਅਤੇ ਛੇ ਕਰੋੜ ਰੁਪਏ ਦੇ ਲੋਨਜ਼ ਇਨ੍ਹਾਂ ਤੇ ਬਿਜਲੀ ਕੁਨੈਕਸ਼ਨ ਲੈਣ ਦੇ ਹੋਣ, ਹੋਰ ਬੈਂਕਾਂ ਦੇ ਲੋਨਜ਼ ਜਿਵੇ ਕਿ ਮਾਰਟਗੇਜ ਬੈਂਕ ਆਦਿ (ਵਿਘਨ) ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਸ ਸੂਬੇ ਦੀ ਆਬਾਦੀ ਕੇਵਲ ਇਕ ਕਰੋੜ 35 ਲਖ ਦੀ ਹੋਵੇ ਅਤੇ ਉਨ੍ਹਾਂ ਦੇ ਕਿਸਾਨਾਂ ਤੇ ਲੋਨਜ਼ 33 ਕਰੋੜ, 21 ਕਰੋੜ ਅਤੇ 5 ਕਰੋੜ ਰੁਪਏ ਦੇ ਹੋਣ ਮਤਲਬ ਇਹ ਲੋਕ ਇਤਨੇ ਮਕਰੂਜ਼ ਹੋਣ, ਕਰਜ਼ੇ ਥਲੇ ਦਬੇ ਹੋਏ ਹੋਣ ਤਾਂ ਮੈ ਮੰਨਣ ਨੂੰ ਤਿਆਰ ਨਹੀਂ ਕਿ ਇਹ ਪਰਾਸਪਰਸ ਸਟੇਟ ਹੈ । ਇਹ ਤਾਂ ਕਹਿ ਸਕਦੇ ਹਾਂ ਕਿ ਇਥੋ ਦੇ ਲੋਕ ਬਹੁਤ ਪਰੋਗਰੇਸਿਵ ਹਨ । ਬਾਵਜੂਦ ਇਸ ਗਲ ਦੇ ਕਿ ਕਾਸਟ ਆਫ ਪਰੋਡਕਸ਼ਨ ਜਿਹੜੀ ਹੈ ਉਹਦੇ ਨਾਲ ਇਨ੍ਹਾਂ ਦਾ ਪੂਰਾ ਨਹੀ ਪੈਂਦਾ ਅਤੇ ਇਹ ਮਕਰੂਜ਼ ਹੁੰਦੇ ਹੋਏ ਵੀ ਸਟੇਟ ਨੂੰ ਐਨਾ ਅਨਾਜ ਪੈਦਾ ਕਰਕੇ ਦਿੰਦੇ ਹਨ। (ਥੰਪਿੰਗ) ਐਨਾ ਮਕਰੂਜ਼ ਹੁੰਦੇ ਹੋਏ ਵੀ ਇਹ ਪੰਜਾਬ ਦਾ ਕਿਸਾਨ ਹਿੰਦੁਸਤਾਨ ਭਰ ਲਈ ਜਿਸ ਦੀ ਆਬਾਦੀ 5 ਕਰੋੜ ਹੈ ਉਸ ਲਈ ਕਾਮਨ ਪੂਲ ਵਿਚ 50 ਲੱਖ ਟਨ ਅਨਾਜ ਦਿੰਦਾ ਹੈ । ਜੇ ਐਨਾ ਹੀ ਅਨਾਜ ਹਿੰਦੁਸਤਾਨ ਤੋਂ ਬਾਹਰ ਦੇ ਮੁਲਕਾਂ ਨੂੰ ਭੇਜਿਆ ਜਾਵੇ ਤਾਂ ਇਸਦੀ ਆਮਦਨ 600 ਕਰੋੜ ਰੁਪਏ ਦੇ ਬਰਾਬਰ ਹੋਵੇਗੀ। ਐਡਾ ਵੱਡਾ ਕਰੈਡਿਟ ਸਾਡਾ ਕਿਸਾਨ ਲੈ ਕੇ ਦਿੰਦਾ ਹੈ। ਇਸ ਲਈ ਇਨ੍ਹਾਂ ਦੀ ਵੱਧ ਤੋਂ ਵੱਧ ਮਦਦ ਹੋਣੀ ਚਾਹੀਦੀ ਹੈ। ਜੇ ਹੇਠ ਲਿਖੀਆਂ ਫਿਗਰਜ਼ ਨੂੰ ਦੇਖੋ ਤਾਂ ਇਸ ਤੋਂ ਤੁਸੀਂ ਕਿਸ ਤਰ੍ਹਾਂ ਨਾਲ ਅੰਦਾਜ਼ਾ ਲਗਾ ਸਕਦੇ ਹੋ ਕਿ ਸਾਡੇ ਕਿਸਾਨ ਦੀ ਹਾਲਤ ਚੰਗੀ ਹੋ ਸਕਦੀ ਹੈ। 1968 ਤੋਂ ਲੈ ਕੇ 1973 ਤਕ ਦੇ ਜੇ ਤੁਸੀਂ ਫਸਲ ਦੇ ਭਾਅ ਦੇਖੋ ਉਹ ਫਸਲ ਜਿਹੜੀ ਕਿ ਹਾੜੀ ਵੇਲੇ ਹਾਰਵੈਸਟਿੰਗ ਹੋਕੇ ਨਵੀਂ ਫਸਲ ਹੁੰਦੀ ਹੈ ਅਤੇ ਅਪ੍ਰੈਲ—ਮਈ ਵਿਚ ਆਉਂਦੀ ਹੈ, ਇਹਦੇ ਭਾਅ ਇਸ ਤਰ੍ਹਾਂ ਰਹੇ ਹਨ : 78/-, 84/-, 80/-, 93/- ਅਤੇ 81/- ਰੁਪਏ ਕੁਇੰਟਲ ਅਤੇ ਪਿਛਲੇ ਦੋ ਸਾਲਾਂ ਤੋਂ ਇਹ 76/- ਰੁਪਏ ਕੁਇੰਟਲ ਤੇ ਖੜੀ ਹੈ। ਇਹ ਉਸ ਵੇਲੇ ਦੇ ਭਾਅ ਹਨ ਜਦ ਕਿ ਸੂਬੇ ਵਿਚ ਹੋਰ ਚੀਜ਼ਾਂ ਸਸਤੀਆਂ ਹਨ । ਪਰ ਹੁਣ ਜੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਖੰਡ ਦਾ ਕੀ ਭਾਅ ਹੈ

[ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

(ਵਿਘਨ) ਮੇਜਰ ਕਰਾਪ ਜ਼ਿਮੀ ਦਾਰਾਂ ਦੀ ਹਾੜ੍ਹੀ ਦੀ ਕਣਕ ਹੁੰਦੀ ਹੈ ਅਤੇ ਸਾਉਣੀ ਦੀ ਝੋਨਾ ਅਤੇ ਖੁਸ਼ਕ ਇਲਾਕੇ ਵਿਚ ਜਿਵੇਂ ਕਿ ਫਾਜ਼ਲਕਾ, ਅਬੋਹਰ, ਫਿਰੋਜ਼ਪੁਰ ਆਦਿ ਵਿਚ ਕਪਾਹ ਅਤੇ ਨਰਮਾ ਹੁੰਦਾ ਹੈ। ਜੇ ਪਿਛਲੇ ਪੰਜ ਸੱਤ ਸਾਲਾਂ ਵਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਝੋਨਾ, ਨਰਮਾ ਅਤੇ ਕਣਕ ਕਿਹੜੇ ਰੇਟਾਂ ਤੇ ਵਿਕਦਾ ਹੈ ਅਤੇ ਇਸ ਦੇ ਮੁਕਾਬਲੇ ਤੇ ਡੀਜ਼ਲ, ਮੋਬਿਲ ਆਇਲ, ਟਾਇਰ, ਗੁੜ, ਚਾਹ, ਕਪੜਾ, ਜੁੱਤੀ ਆਦਿ, ਇਹ ਚੀਜ਼ਾਂ ਕਿਹੜੇ ਰੇਟਾਂ ਤੇ ਵਿਕਦੀਆਂ ਹਨ, ਇਨ੍ਹਾਂ ਚੀਜ਼ਾਂ ਦੇ ਰੇਟ ਤਿੱਗੁਣੇ ਹੋ ਗਏ ਹਨ। ਮੈਂ ਨਹੀਂ ਚਾਹੁੰਦਾ ਕਿ ਵੱਧ ਟਾਈਮ ਲਵਾਂ ਅਤੇ ਇਸ ਬਾਰੇ ਹੋਰ ਰੇਟ ਪੜ੍ਹ ਕੇ ਸੁਣਾਵਾਂ। ਫੇਰ ਵੀ ਇਹ ਜ਼ਰੂਰ ਅਰਜ਼ ਕਰਨਾ ਚਾਹੁੰਦਾ ਹਾਂ ਭਾਖੜੇ ਤੋਂ ਬਿਜਲੀ ਦੇ ਕੇ ਫਰਟੇਲਾਈਜ਼ਰ ਪੰਜਾਬ ਵਿਚ ਪੈਦਾ ਕੀਤਾ ਜਾਂਦਾ ਹੈ ਲੇਕਿਨ ਇਸ ਦਾ ਜੋ ਰੇਟ ਮਦਰਾਸ ਵਿਚ ਹੈ ਉਸੇ ਰੇਟ ਤੇ ਇਹ ਸਾਨੂੰ ਇਥੇ ਪੰਜਾਬ ਦੇ ਕਿਸਾਨ ਨੂੰ ਵੀ ਮਿਲਣਾ ਚਾਹੀਦਾ ਹੈ। ਮੈਂ, ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪਰਾਸਪੈਰਿਟੀ ਲਿਆਉਣੀ ਹੈ ਤਾਂ ਕਾਸਟ ਆਫ ਪਰੋਡਕਸ਼ਨ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਅਸੀਂ ਹੀ ਇੰਡੀਆ ਦੀ ਬੈਕ ਬੋਨ ਹਾਂ। ਮੈਂ ਇਤਰਾਜ਼ ਨਹੀਂ ਕਰਾਂਗਾ, ਸਾਡੇ ਤੇ ਜੋ 4 ਕਰੋੜ 92 ਲੱਖ ਰੁਪਏ ਦੇ ਟੈਕਸ ਲਗਾਏ ਗਏ ਹਨ ਕਿਉਂਕਿ ਬਿਨਾ ਟੈਕਸ ਸਰਕਾਰ ਚਲ ਨਹੀ ਸਕਦੀ ਲੇਕਿਨ ਇਕ ਕਹਾਵਤ ਹੈ:

Last straw breaks the camel's back.

ਪਰ ਜੇ ਐਨਾ ਭਾਰ ਲਦ ਦਿਉਗੇ ਤਾਂ ਸਾਡੀ ਬੈਕ ਟੁੱਟ ਜਾਵੇਗੀ (ਵਿਘਨ)। ਜੇ ਸਾਡੀ ਆਮਦਨ ਵੱਧ ਹੋਵੇਗੀ, ਪੈਦਾਵਾਰ ਵੱਧ ਹਵੇਗੀ ਤਾਂ ਟੈਕਸ ਨੂੰ ਵੀ ਵੈਲਕਮ ਕਰਾਂਗੇ (ਥੰਪਿੰਗ)

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਕੁਝ ਗੱਲਾਂ ਛੱਡਦਾ ਹੋਇਆ ਇਹ ਦਸਣਾ ਚਾਹੁੰਦਾ ਹਾਂ ਕਿ ਜ਼ਿਮੀਂਦਾਰਾਂ ਦੀ ਤਰੱਕੀ ਕਰਨ ਲਈ ਕੁਝ ਮਹਿਕਮੇ ਹਨ, ਕੁਝ ਅਦਾਰੇ ਹਨ, ਉਨ੍ਹਾਂ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈ ਸਮਝਦਾ ਹਾਂ ਕਿ ਇਹ ਨੈਗਲੈਕਟਿਡ ਹਨ। ਇਹ ਪਿਛਲੀ ਸਰਕਾਰ ਵਿਚ ਵੀ ਨੈਗਲੈਕਟਿਡ ਰਹੇ ਹਨ ਕਿਉਂਕਿ ਮੈਂ ਵੀ ਉਸ ਵਿਚ ਹਿੱਸੇਦਾਰ ਰਿਹਾ ਹਾਂ ਅਤੇ ਮੈ ਵੀ ਮੁਜਰਮ ਹਾਂ ਅਤੇ ਇਹ ਜਿਹੜੇ ਮੇਰੇ ਸੱਜੇ ਹਥ ਬੈਠੇ ਹਨ ਇਨ੍ਹਾਂ ਦੋਸਤਾਂ ਨੂੰ ਵੀ ਸਮਝਣਾ ਚਾਹੀਦਾ ਹੈ। (ਵਿਘਨ) ਚੇਅਰਮੈਨ ਸਾਹਿਬ, ਮਾਰਕਿਟ ਕਮੇਟੀ ਦਾ ਸਿੱਧਾ ਸਬੰਧ ਜ਼ਿਮੀਂਦਾਰਾਂ ਨਾਲ ਹੈ। ਇਨ੍ਹਾਂ ਤੋਂ ਮਾਰਕਿਟ ਫੀਸ ਲਈ ਜਾਂਦੀ ਹੈ ਇਸ ਲਈ ਕਿ ਇਸ ਨਾਲ ਜ਼ਿਮੀਂ-ਦਾਰਾਂ ਦੀ ਤਰੱਕੀ ਕੀਤੀ ਜਾਵੇਗੀ ਤਾਂ ਕਿ ਜ਼ਿਮੀਂਦਾਰਾਂ ਦੀ ਹਾਲਤ ਸੁਧਰ ਸਕੇ। ਪਿਛਲੀ ਵਾਰੀ ਬਹੁਤ ਘਟ ਜ਼ਿਮੀਂਦਾਰਾਂ ਤੇ ਖਰਚ ਕੀਤਾ ਗਿਆ। ਜੇ ਕਿਤੇ ਹੋਰ ਪਾਸੇ ਪੈਸੇ ਦੀ ਲੋੜ ਪਈ ਤਾਂ ਇਹ ਰਕਮ ਉਥੇ ਖਰਚ ਕੀਤੀ ਜਾਂਦੀ ਸੀ (ਵਿਘਨ) ਹੁਣ ਇਹ ਟੈਕਸ ਅੱਠ ਆਨੇ ਤੋਂ ਵਧਾਕੇ ਇਕ ਰੁਪਿਆ ਕਰ ਦਿਤਾ ਗਿਆ ਹੈ। ਇਸ ਨਾਲ ਕਰੋੜਾਂ ਰੁਪਏ ਦੀ ਆਮਦਨ ਹੋਏਗੀ। ਇਸ ਬਾਰੇ ਮੈਂ ਇਹ ਅਰਜ਼ ਕਰਾਂਗਾ ਕਿ ਇਹ ਮਿਸਯੂਜ਼ ਨਹੀਂ ਹੋਣਾ ਚਾਹੀਦਾ ਹੈ। ਇਹ ਕਿਸ ਤਰ੍ਹਾਂ ਨਾਲ ਮਿਸਯੂਜ਼ ਹੁੰਦਾ ਹੈ ਇਹ ਮੈਂ ਦਸਦਾ ਹਾਂ। ਮੈਂ ਬਾਘੇ ਪੁਰਾਣੇ ਦੀ ਮਾਰਕਿਟ ਕਮੇਟੀ ਬਾਰੇ ਇਕ ਕੁਐਸਚਨ ਕੀਤਾ ਸੀ ਕਿ ਕਲਵਰਟਸ ਲਈ ਇਨ੍ਹਾਂ ਨੇ ਇਕ ਫਰਮ ਕੋਲ 17,000 ਰੁਪਏ ਜਮ੍ਹਾਂ ਕਰਾਏ ਸੀ ਪਰ ਨਾ ਰੁਪਿਆ ਆਇਆ ਅਤੇ ਨਾ ਹੀ ਕਲਵਰਟਸ ਆਏ ਹਨ (ਵਿਘਨ) ਇਸ ਬਾਰੇ ਸਰਕਾਰ ਨੇ ਜਵਾਬ ਦਿਤਾ:

(a) No. A sum of Rs 17,000 only was deposited.

(b) Yes. For making advance payment, the Secretary, Market Committee, has been chargesheeted. Further action will be taken against him after the receipt of report of Enquiry Officer, which is expected to be finalised soon.

ਇਕ ਹੋਰ ਗਲ ਮੈਂ, ਚੇਅਰਮੈਨ ਸਾਹਿਬ, ਤੁਹਾਡੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ। ਮੇਰਾ ਇਕ ਹੋਰ ਸਵਾਲ ਸੀ

ਪੌਣੇ ਦੋ ਲਖ ਰੁਪਏ ਦੀ ਰਕਮ ਮਾਰਕਿਟ ਕਮੇਟੀ ਦੀ ਜਿਹੜੀ ਕਿ ਮੁਲਕ ਦੀ ਬੇਹਤਰੀ ਤੇ ਖਰਚ ਹੋਣੀ ਚਾਹੀਦੀ ਸੀ ਉਹ ਸੈਕਟਰੀ ਨੇ ਖਾ ਲਈ। ਗਵਰਨਰ ਸਾਹਿਬ ਨੇ ਉਸਨੂੰ ਸਸਪੈਂਡ ਕਰ ਦਿਤਾ। ਇਸ ਬਾਰੇ ਮੈਂ ਸਵਾਲ ਪੁਛਿਆ ਸੀ। ਇਹ ਮੇਰੇ ਹਲਕੇ ਦਾ ਸੀ। ਇਸਦੇ ਬਾਰੇ ਜੋ ਜਵਾਬ ਹੈ ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ। ਉਹ ਇਸ ਤਰ੍ਹਾਂ ਹੈ :—

> Yes. Tne inquiry is being conducted by the Punjab State Agricultural Marketing Board. It is expected to be completed soon. Suitable action against the defaulters, if any, will be taken on the completion of enquiry.

ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਹ ਜਵਾਬ ਦਿੱਤਾ। ਜਦ ਮੈਂ ਮੋਗੇ ਗਿਆ ਤਾਂ ਮੈਨੂੰ ਪਤਾ ਲੱਗਾ ਕਿ ਇਨਕੁਆਇਰੀ ਦੀ ਰਿਪੋਰਟ ਦੇ ਬਾਅਦ ਉਸ ਨੂੰ ਮੋਗੇ ਪੋਸਟ ਕਰ ਦਿਤਾ ਹੈ (ਵਿਘਨ)। ਹੁਣ ਤੁਸੀਂ ਅੰਦਾਜ਼ਾ ਲਗਾਉ ਕਿ ਐਨੇ ਲੱਖ ਰੁਪਏ ਦਾ ਮਿਸਯੂਜ਼ ਕਰਨ ਵਾਲੇ ਗਵਰਨਰ ਨੇ ਸਸਪੈਂਡ ਕੀਤਾ ਅਤੇ ਇਹ ਸਰਕਾਰ ਕਹਿੰਦੀ ਹੈ ਕਿ ਅਸੀਂ ਸੂਟੇਬਲ ਐਕਸ਼ਨ ਲਵਾਂਗੇ। ਉਸ ਨੂੰ ਪੋਸਟ ਕੀਤਾ ਗਿਆ ਹੈ ਬਗੈਰ ਇਨਕੁਆਇਰੀ ਦੇ। ਇਸ ਲਈ ਇਹ ਸਰਕਾਰ ਇਸ ਚੀਜ਼ ਨੂੰ ਦੇਖੇ। ਇਸ ਦੇ ਵਿਚ ਸਰਕਾਰ ਦੀ ਬਦਨਾਮੀ ਹੈ। ਸਰਕਾਰ ਦੇ ਫੰਡ ਨੂੰ ਮਿਸਯੂਜ਼ ਕੀਤਾ ਗਿਆ, ਮਾਰਕਿਟ ਕਮੇਟੀ ਦੇ ਫੰਡ ਨੂੰ ਮਿਸਯੂਜ਼ ਕੀਤਾ ਗਿਆ। ਇਸ ਲਈ ਸਰਕਾਰ ਨੂੰ ਇਧਰ ਧਿਆਨ ਦੇਣਾ ਚਾਹੀਦਾ ਹੈ ਤਾ ਕਿ ਕਿਸੇ ਕਿਸਮ ਦੀ ਮਿਸਯੂਜ਼ ਨਾ ਹੋਵੇ। ਜੇ ਜ਼ਿਮੀਂਦਾਰ ਦੀ ਤਰੱਕੀ ਕਰਨੀ ਹੈ, ਸਟੇਟ ਦੀ ਤਰੱਕੀ ਕਰਨੀ ਹੈ ਤਾਂ ਇਧਰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਸਰਵਿਸ ਸੁਸਾਇਟੀਆਂ, ਕਰਜ਼ਾ ਸੁਸਾਇਟੀਆਂ ਦਾ ਜ਼ਿਕਰ ਕਰਦਾ ਹਾਂ ਜੋ ਕਿ ਪਿੰਡਾਂ ਵਿਚ ਹਨ। ਇਨ੍ਹਾਂ ਦਾ ਡਾਇਰੈਕਟਲੀ ਐਗਰੀਕਲਚਰ ਦੇ ਨਾਲ ਸਬੰਧ ਹੈ। ਕਿਉਂਕਿ ਇਨ੍ਹਾਂ ਰਾਹੀਂ ਜ਼ਿਮੀਂਦਾਰ ਨੇ ਖਾਦ ਲੈਣੀ ਹੁੰਦੀ ਹੈ ਅਤੇ ਇਹ ਵੀ ਜ਼ਰੂਰੀ ਹੈ ਕਿ ਘੱਟ ਸੂਦ ਤੇ ਕਰਜ਼ਾ ਮਿਲੇ। (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਹਰ ਇਕ ਮੈਂਬਰ ਹਾਊਸ ਦਾ ਜਾਣਦਾ ਹੈ ਕਿ ਪੰਜਾਬ ਦੇ ਵਿਚ ਕੋਆਪਰੇਟਿਵ ਸੁਸਾਇਟੀਆਂ ਲਾਹਨਤ ਬਣ ਚੁਕੀਆਂ ਹਨ। ਉਥੇ ਕੋਈ ਹਿਸਾਬ ਕਿਤਾਬ ਨਹੀਂ। ਕੋਈ ਅਫਸਰ ਖਿਆਲ ਨਹੀਂ ਕਰਦੇ। ਇਹ ਪਿਛਲੇ ਦਿਨੀਂ ਕਿਹਾ ਸੀ ਕਿ 58 ਸੁਸਾਇਟੀਆਂ ਵਿਚੋਂ 25/30 ਸੁਸਾਇਟੀਆਂ ਡਿਫਾਲਟਰ ਹਨ। (ਵਿਘਨ) ਕੋਈ ਦੋ ਲੱਖ ਖਾ ਗਈ, ਕੋਈ ਡੇਢ ਲੱਖ ਖਾ ਗਈ ਅਤੇ ਕੋਈ ਲੱਖ ਖਾ ਗਈ। (ਵਿਘਨ) ਖਾਦ ਅਗਰ ਸਸਤੀ ਨਾ ਮਿਲੇ ਤਾਂ ਜ਼ਿਮੀਂਦਾਰਾਂ ਵਾਸਤੇ ਬੜਾ ਮੁਸ਼ਕਲ ਹੋ ਜਾਂਦਾ ਹੈ। ਉਨ੍ਹਾਂ ਨੂੰ ਕੈਸ਼ ਤਾਂ ਪੈਸੇ ਮਿਲਦੇ ਨਹੀਂ ਹਨ। ਪਰ ਫਿਰ ਇਹ ਕਹਿੰਦੇ ਹਨ ਕਿ ਖੇਤੀ ਬਾੜੀ ਦੀ ਤਰੱਕੀ ਕਿਵੇਂ ਹੋਵੇਗੀ। ਖਾਦ ਤੋਂ ਬਿਨਾਂ ਫਸਲ ਹੋ ਨਹੀਂ ਸਕਦੀ। ਚੇਅਰਮੈਨ ਸਾਹਿਬ, ਮੈਂ ਹੋਰ ਦੱਸਦਾ ਹਾਂ। ਇਸ ਦੀ ਇਕ ਬ੍ਰਾਂਚ ਹੈ ਮਾਰਕਫੈਡ। ਮੈਂ ਉਸ ਦੀ ਮਿਸਾਲ ਦਿੰਦਾ ਹਾਂ। (ਵਿਘਨ) ਮਾਰਕਫੈਡ ਦੀ ਪਿਛਲੇ ਸਾਲ ਮੈਂ ਇਕ ਸ਼ਿਕਾਇਤ ਕੀਤੀ ਸੀ ਕਿ ਕਰੋੜਾਂ ਰੁਪਿਆਂ ਦਾ ਮੁਲਕ ਦੇ ਵਿਚੋਂ ਅਨਾਜ ਵਾਸਤੇ ਬਾਰਦਾਨਾ ਖਰੀਦਿਆ ਗਿਆ, ਪਰ ਬਾਰਦਾਨਾ ਘਟੀਆ ਕਿਸਮ ਦਾ ਖਰੀਦਿਆ ਗਿਆ। ਸੀ. ਐਮ. ਦੇ ਨੋਟਿਸ ਵਿਚ ਗੱਲ ਆਈ ਉਨ੍ਹਾਂ ਨੇ ਮਿਹਰਬਾਨੀ ਕੀਤੀ ਅਤੇ ਉਨ੍ਹਾਂ ਨੇ ਇਸ ਵਿਚ ਇੰਟਰੈਸਟ ਲਿਆ। ਉਨ੍ਹਾਂ ਨੇ ਚੀਫ਼ ਆਡੀਟਰ ਨੂੰ ਹੁਕਮ ਕੀਤਾ ਕਿ ਉਹ ਇਨਕੁਆਇਰੀ ਕਰਨ। ਰਿਪੋਰਟ ਆਈ। ਕਰੋੜਾਂ ਰੁਪਿਆਂ ਦਾ ਗਬਨ ਹੋਇਆ। ਪਰ ਫਿਰ ਪਤਾ ਨਹੀਂ ਲੱਗਾ ਕਿ ਉਸ ਦੇ ਬਾਅਦ ਕੀ ਐਕਸ਼ਨ ਹੋਇਆ। ਇਹ ਸਾਰਿਆਂ ਦੇ ਨਾਲਜ ਵਿਚ ਹੈ ਕਿ ਜਿਹੜਾ ਸਰਕਾਰ ਅਨਾਜ ਖਰੀਦਦੀ ਹੈ ਉਹ ਗੁਦਾਮਾਂ ਵਿਚ ਰੱਖਿਆ ਜਾਂਦਾ ਹੈ। ਉਹ ਮੁਆਇਸਚਰ ਨਾਲ ਹਰ ਸਾਲ ਐਕਸੈਸ ਹੋ ਜਾਂਦਾ ਹੈ। ਪਰ ਜਿਹੜੇ ਉਥੇ ਮੁਲਾਜ਼ਮ ਹਨ ਜਾਂ ਅਫਸਰ ਹਨ ਉਹ ਲਾਰਜ ਸਕੇਲ ਦੇ ਉਤੇ ਕਰੋੜਾਂ ਰੁਪਿਆਂ ਦਾ ਗਬਨ ਕਰਦੇ ਹਨ। ਮੈਂ ਤੁਹਾਨੂੰ ਹੁਣੇ ਇਕ ਮਿਸਾਲ

[ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਦਿੰਦਾ ਹਾਂ। ਬਾਘਾ ਪੁਰਾਣਾ ਵਿਚ 85 ਹਜ਼ਾਰ ਬੋਰੀ ਇਨ ਸਟਾਕ ਸੀ। ਬਾਅਦ ਵਿਚ ਉਹ ਐਕਸੈਸ ਹੋ ਗਿਆ। ਫਿਰੋਜ਼ਪੁਰ ਦੇ ਜ਼ਿਲ੍ਹਾ ਮੈਨੇਜਰ ਨੇ ਉਥੋਂ ਦੇ ਅਕਾਉਂਟੈਂਟ ਨੂੰ ਕਿਹਾ ਕਿ ਤੇਰੇ ਕੋਲ ਇਹ ਐਕਸੈਸ ਹੋ ਗਿਆ ਹੈ। ਉਸ ਨੇ ਕਿਹਾ ਕਿ 13 ਸੌ ਬੋਰੀਆਂ ਐਕਸੈਸ ਹਨ ਤਾਂ ਉਹ ਮੈਨੇਜਰ ਕਹਿਣ ਲੱਗਾ ਕਿ ਤੂੰ ਹਿਸਾਬ ਵਿਚ 3 ਸੌ ਦਿਖਾ ਦੇ (ਵਿਘਨ) ਅਤੇ ਨਾਲ ਕਿਹਾ ਕਿ ਤੇਰਾ ਵੀ ਕੰਮ ਬਣ ਜਾਵੇਗਾ ਅਤੇ ਮੈਂ ਗੱਡੀ ਲੈ ਆਵਾਂਗਾ (ਸ਼ੇਮ, ਸ਼ੇਮ) ਅਤੇ ਬਾਕੀ ਮੈਂ ਉਤੇ ਭੇਜ ਦਿਆਂਗਾ ਪਰ ਉਹ ਮੰਨਿਆਂ ਨਹੀਂ ਅਤੇ ਉਸ ਨੇ 13 ਸੌ ਦੀ 13 ਸੌ ਹੀ ਐਕਸੈਸ ਦਿਖਾ ਦਿਤੀ। ਉਸ ਦੇ ਬਾਅਦ immediately he was transferred from Baghapurana to the worst place (ਸ਼ੇਮ, ਸ਼ੇਮ) ਮੈਂ ਮਨਿਸਟਰ ਸਾਹਿਬ ਨੂੰ ਕਿਹਾ ਅਤੇ ਉਨ੍ਹਾਂ ਨੇ ਕਿਹਾ ਕਿ ਐਕਸ਼ਨ ਲਵਾਂਗੇ, ਇਨਕੁਆਇਰੀ ਕਰਾਂਗੇ ਅਤੇ ਉਸ ਨੂੰ ਹੁਕਮ ਦਿਤਾ ਕਿ ਇਹ ਆਰਡਰ ਕੈਂਸਲ ਕਰਕੇ ਉਸ ਨੂੰ ਬਾਘਾ ਪੁਰਾਣਾ ਹੀ ਭੇਜੋ। ਸਰਕਾਰ ਨੂੰ ਇਸ ਗੱਲ ਦਾ ਕਰੈਡਿਟ ਜਾਂਦਾ ਹੈ। (ਘੰਟੀ) ਬੱਸ ਜੀ ਮੈਂ 5-7 ਮਿੰਟ ਵਿਚ ਖਤਮ ਕਰਦਾ ਹਾਂ। (ਵਿਘਨ)।

**Mr Chairman:** Two or three minutes more.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਮੈਂ ਜਲਦੀ ਖਤਮ ਕਰਾਂਗਾ।

**Mr. Chairman :** Government should note the embezzlement in the Co-operative Societies.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਅਰਜ਼ ਕਰਾਂਗਾ ਕਿ ਮਾਰਕਿਟ ਸੁਸਾਇਟੀਆਂ ਨੂੰ ਓਵਰ ਹਾਲ ਕਰ ਦਿਓ। ਜਿਹੜੇ ਵੀ ਤੁਹਾਡੇ ਬੋਰਡ ਹਨ, ਜਿਹੜੀਆਂ ਅਟਾਨੋਮਸ ਬਾਡੀਆਂ ਹਨ ਉਨ੍ਹਾਂ ਨੇ ਸਾਡੇ ਮੁਲਕ ਦਾ ਭੱਠਾ ਬਿਠਾ ਦਿੱਤਾ ਹੈ। ਇਨ੍ਹਾਂ ਦੇ ਅਖਤਿਆਰ ਆਪਣੇ ਹੱਥ ਵਿਚ ਲੈਣੇ ਚਾਹੀਦੇ ਹਨ। ਇਹ ਸਰਕਾਰ ਦੇ ਮਾਤਹਿਤ ਹੋਣੇ ਚਾਹੀਦੇ ਹਨ। ਉਹ ਕਿਸੇ ਦਾ ਹੁਕਮ ਨਹੀਂ ਮੰਨਦੇ। ਉਨ੍ਹਾਂ ਦੇ ਹਿਸਾਬ ਕਿਤਾਬ ਦਾ ਪਤਾ ਨਹੀਂ ਲੱਗਦਾ। ਇਸ ਲਈ ਇਨ੍ਹਾਂ ਨੂੰ ਓਵਰ ਹਾਲ ਕਰਨਾ ਚਾਹੀਦਾ ਹੈ। ਮੈਂ ਇਹ ਵੀ ਕਹਾਂਗਾ ਕਿ ਸੁਸਾਇਟੀਆਂ ਨੂੰ ਵੀ ਦਰੁਸਤ ਕਰੋ ਤਾਂ ਹੀ ਖਾਦ ਕਿਸਾਨਾਂ ਨੂੰ ਮਿਲ ਸਕਦੀ ਹੈ। ਜੇ ਖਾਦ ਨਾ ਦਿੱਤੀ ਗਈ ਤਾਂ ਮੁਲਕ ਦੀ ਪੈਦਾਵਾਰ ਘੱਟ ਜਾਵੇਗੀ। (ਵਿਘਨ)

**Mr Chairman:** Please address the Chair.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਚੇਅਰਮੈਨ ਸਾਹਿਬ, ਐਫ. ਐਮ. ਦੀ ਤਕਰੀਰ ਦੇ ਵਿਚ ਦੋ ਲਾਈਨਾਂ ਹਨ, ਜੋ ਇਸ ਤਰ੍ਹਾਂ ਹਨ :

> All these measures are expected to raise the production of wheat in 1972-73 from 56 lakh tonnes to 58 takh tonnes.

ਚੇਅਰਮੈਨ ਸਾਹਿਬ, ਮੇਰਾ ਖਿਆਲ ਹੈ ਕਿ ਮਹਿਕਮੇ ਵਾਲਿਆਂ ਨੇ ਸਰਕਾਰ ਨੂੰ ਖੁਸ਼ ਕਰਨ ਲਈ ਇਹ ਫਿੱਗਰਜ਼ ਦਿੱਤੀਆਂ ਹਨ ਕਿ ਐਤਕੀਂ ਅਨਾਜ ਵਧ ਜਾਵੇਗਾ ਪਿਛਲੇ ਸਾਲਾਂ ਨਾਲੋਂ। ਸਾਨੂੰ ਪਰੈਕਟੀਕਲੀ ਜ਼ਿਮੀਂਦਾਰ ਦੀ ਹਾਲਤ ਨੂੰ ਦੇਖਣਾ ਚਾਹੀਦਾ ਹੈ। ਜਦ ਕਿ ਬਿਜਲੀ ਦਾ ਸੰਕਟ ਹੈ, ਡੀਜ਼ਲ ਦੀ ਬੁਰੀ ਹਾਲਤ ਹੈ ਇਸੇ ਤਰ੍ਹਾਂ ਹੋਰ ਚੀਜ਼ਾਂ ਜ਼ਿਮੀਂਦਾਰ ਨੂੰ ਨਹੀਂ ਮਿਲ ਰਹੀਆਂ। ਸੁਸਾਇਟੀਆਂ ਵਿਚ ਗਬਨ ਹੋ ਰਿਹਾ ਹੈ। ਖਾਦ ਮਿਲ ਨਹੀਂ ਰਹੀ ਪਰ ਦੂਸਰੇ ਪਾਸੇ ਐਨਾ ਅਨਾਜ ਵਧਾ ਦਿਤਾ ਗਿਆ। ਇਹ ਸਿਰਫ ਮਹਿਕਮੇ ਵਾਲਿਆਂ ਨੇ ਸਰਕਾਰ ਨੂੰ ਖੁਸ਼ ਕਰਨ ਲਈ ਅੰਕੜੇ ਦਿਤੇ ਹਨ। ਮੈਂ ਦਸਦਾ ਹਾਂ ਕਿ ਕਿਸੇ ਤਰ੍ਹਾਂ ਵੀ ਪੈਦਾਵਾਰ ਨਹੀਂ ਵਧੀ।

ਇਸ ਤੋਂ ਅੱਗੇ ਮੈਂ ਲੈਂਡ ਮਾਰਟਗੇਜ ਬੈਂਕਾਂ ਦੀ ਗੱਲ ਕਰਦਾ ਹਾਂ। ਇਸ ਦਾ ਸਿੱਧਾ ਜ਼ਿਮੀਦਾਰਾਂ ਨਾਲ ਸਬੰਧ ਹੈ। ਇਨ੍ਹਾਂ ਵਿਚ ਬੜੀ ਲੁਟ ਮਚਾਈ ਹੋਈ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਦੀ ਵੀ ਕੋਈ ਬੜੇ ਪੈਮਾਨੇ ਦੇ ਉਤੇ ਓਵਰ ਹਾਲਿੰਗ ਕੀਤੀ ਜਾਵੇ ਅਤੇ ਇਸ ਨੂੰ ਠੀਕ ਕੀਤਾ ਜਾਵੇ। ਇਹ ਬੈਂਕ ਲੋਕਾਂ ਨੂੰ ਲੋਨ ਦਿੰਦੇ ਹਨ। ਸਾਡੀ ਸਰਕਾਰ ਨੇ ਜ਼ੋਰ ਲਾਇਆ ਕਿ ਨਕਦੀ ਰੁਪਿਆ ਦੇਵਾਂਗੇ ਪਰ ਉਨ੍ਹਾਂ ਨੇ ਇਸ ਤਰ੍ਹਾਂ ਕੀਤਾ ਕਿ ਉਹ ਨਕਦੀ ਪੈਸੇ ਨਹੀਂ ਦਿੰਦੇ। ਉਨ੍ਹਾਂ ਨੇ ਬੜਾ ਫਰਾਡ ਰਚਾਇਆ ਹੋਇਆ ਹੈ। ਮੈਂ ਦੱਸਦਾ ਹਾਂ ਕਿ ਇਕ ਆਦਮੀ ਕੋਲ ਅੱਪਰੂਵਡ ਇੰਜਣ ਦੀ ਏਜੰਸੀ ਸੀ ਜਿਹੜਾ ਕਿ ਲੋਨ ਤੇ ਦਿੰਦਾ ਸੀ। ਲੋਕੀਂ ਉਸ ਦੇ ਕੋਲੋਂ ਇੰਜਣ ਖਰੀਦਦੇ ਸਨ। ਉਸ ਦੇ ਕੋਲ ਐਪਰੂਵਡ ਇੰਜਣ 'Rajdoot ਸੀ ਪਰ ਉਸ ਨੇ ਉਸਦੀ ਨਕਲ ਦੇ ਹੋਰ Rajdut ਨਾਂ ਦੇ ਇੰਜਣ ਲੈ ਆਂਦੇ। ਮੈਨੂੰ ਲੋਕਾਂ ਨੇ ਕਿਹਾ ਕਿ ਸਾਨੂੰ ਬੜਾ ਘਾਟਾ ਪਿਆ ਹੈ ਕਿਉਂਕਿ ਸਾਨੂੰ ਜਿਸ ਦੀ ਕੀਮਤ ਹੈ 12 ਸੌ ਰੁਪਿਆ ਉਹ ਉਸ ਦੇ 22 ਸੌ ਰੁਪਿਆ ਲੈਂਦਾ ਹੈ ਅਤੇ ਇੰਜਣ ਵੀ ਘਟੀਆ ਹੈ। ਮੈਂ ਇਹ ਗੱਲ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਲਿਆਂਦੀ। ਉਨ੍ਹਾਂ ਨੇ ਇਮੀਜੀਏਟਲੀ ਐਕਸ਼ਨ ਲਿਆ। ਵਿਜੀਲੈਂਸ ਨੂੰ ਕੇਸ ਦਿਤਾ। ਇਨਕੁਆਇਰੀ ਕੀਤੀ ਪਰ ਮੈਨੂੰ ਦੁਖ ਹੁੰਦਾ ਹੈ ਕਿ ਉਸ ਦਾ ਰਿਜ਼ਲਟ ਕੋਈ ਨਹੀਂ ਨਿਕਲਿਆ। ਉਥੇ ਡੀ. ਐਸ. ਪੀ. ਗੁਰਦਰਸ਼ਨ ਸਿੰਘ ਹੈ। He took 20 thousand rupees from the shopkeeper. (ਸ਼ੇਮ, ਸ਼ੇਮ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਉਹ ਡੀ. ਐਸ. ਪੀ. ਬੜਾ ਕੁਰੱਪਟ ਹੈ। (ਵਿਘਨ)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ:** ਪਰ ਉਸ ਇਨਕੁਆਇਰੀ ਦਾ ਕੋਈ ਰਿਜ਼ਲਟ ਨਹੀਂ ਨਿਕਲਿਆ। (ਵਿਘਨ) ਫਿਰ ਕਿਸ ਤਰ੍ਹਾਂ ਅਸੀਂ ਤਰੱਕੀ ਕਰ ਸਕਦੇ ਹਾਂ। (ਘੰਟੀ)

**Mr. Chairman:** Please wind up.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ:** ਚੇਅਰਮੈਨ ਸਾਹਿਬ, ਜਿਹੜੇ ਬੀ. ਡੀ. ਓਜ਼. ਹਨ ਬਲਾਕਾਂ ਵਿਚ ਉਹ ਜ਼ਿਮੀਂਦਾਰਾਂ ਦਾ ਕੇਸ ਤਿਆਰ ਨਹੀਂ ਕਰਦੇ। ਜਦ ਜ਼ਿਮੀਂਦਾਰ ਨੇ ਲੋਨ ਲੈਣਾ ਹੁੰਦਾ ਹੈ ਤਾਂ ਉਹ ਕਹਿੰਦਾ ਹੈ ਕਿ ਮੈਂ ਤਾਂ ਐਗਰੀ ਕਰਾਂਗਾ ਜੇ ਤੂੰ 2 ਸੌ ਰੁਪਿਆ ਮੇਰੇ ਲਈ, 2 ਸੌ ਰੁਪਿਆ ਬੈਂਕ ਮੈਨੇਜਰ ਅਤੇ ਇਸੇ ਤਰ੍ਹਾਂ ਹੋਰ ਦਾ ਰੱਖ। (ਵਿਘਨ) ਮੇਰੀ ਬੇਨਤੀ ਹੈ ਕਿ ਇਸ ਨੂੰ ਕਰਿਟਿਸਿਜ਼ਮ ਨਾ ਸਮਝਿਆ ਜਾਵੇ। ਅਗਰ ਅਸੀਂ ਐਸੀਆਂ ਗੱਲਾਂ ਗੌਰਮਿਂਟ ਦੇ ਨੋਟਿਸ ਵਿਚ ਨਾ ਲਿਆਵਾਂਗੇ ਤਾਂ ਮੇਰਾ ਖਿਆਲ ਹੈ ਕਿ ਫਿਰ ਇਹ ਮਹਿਕਮੇ ਵਾਲੇ, ਬਿਜ਼ਨੈਸਮੈਨ ਅਤੇ ਅਫ਼ਸਰ ਆਦਿ ਨੂੰ ਅਜਿਹੇ ਕੰਮਾਂ ਵੱਲੋਂ ਕੌਣ ਹਟਾਏਗਾ। ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਕ ਅੱਧੀ ਗੱਲ ਕਹਿ ਕੇ ਖਤਮ ਕਰਦਾ ਹਾਂ। (ਵਿਘਨ) (ਘੰਟੀ)

ਹੁਣ ਮੈਂ ਸਿਵਲ ਸਪਲਾਈ ਬਾਰੇ ਕਹਿਣਾ ਚਾਹੁੰਦਾ ਹਾਂ। ਸਿਵਿਲ ਸਪਲਾਈ ਦਾ ਸਾਡੇ ਨਾਲ ਸਿੱਧਾ ਸਬੰਧ ਹੈ। ਇਸ ਦੇ ਵਿਚ ਜੱਟ ਪਿਸਿਆ ਜਾ ਰਿਹਾ ਹੈ। ਅੱਜ ਭੱਠਿਆਂ ਦੀ ਹਾਲਤ ਕੀ ਹੈ ? ਦੋ ਕਿਸਮ ਦੇ ਭਾਅ ਹਨ। ਇਕ ਭਾਅ ਸੌ ਰੁਪਿਆ ਹੈ ਅਤੇ ਦੂਜਾ ਭਾਅ 58 ਰੁਪਏ 60 ਪੈਸੇ ਦੇ ਲਗ ਭਗ ਹੈ। ਇਸੇ ਤਰ੍ਹਾਂ ਇਕ ਸਪਾਂਸਰਡ ਕੋਲਾ ਹੈ ਦੂਜਾ ਨਾਨ-ਸਪਾਂਸਰਡ ਕੋਲਾ ਹੈ। ਜੇ ਕਿਸੇ ਜ਼ਿਮੀਂਦਾਰ ਨੇ ਟਿਊਬਵੈਲ ਤੇ ਕੋਠਾ ਪਾਉਣ ਵਾਸਤੇ ਇੱਟਾਂ ਲੈਣੀਆਂ ਹੋਣ ਜਾਂ ਕਿਸੇ ਹੋਰ ਗਰੀਬ ਆਦਮੀ ਨੇ ਲੈਣੀਆਂ ਹੋਣ ਤਾਂ he will not get out of that sponsored quota ਕਿਉਂਕਿ ਸਪਾਂਸਰਡ ਕੋਟਾ ਪੀ. ਡਬਲਿਊ. ਡੀ. ਨੂੰ ਦਿੱਤਾ ਗਿਆ ਹੈ। ਮੇਰੇ ਨੋਟਿਸ ਵਿਚ ਆਇਆ ਹੈ ਕਿ ਸਪਾਂਸਰਡ ਕੋਲੇ ਦੇ ਢੇਰ ਪਏ ਹਨ ਫਿਰੋਜ਼ਪੁਰ ਵਿਚ (ਵਿਘਨ) ਉਸ ਦੇ ਵਿਚ ਕੀ ਕਰਦੇ ਹਨ ਕਿ X.E.N. ਭੱਠੇ ਵਾਲਿਆਂ ਦੇ ਨਾਲ ਹਿੱਸਾ ਕਰ ਦੇ ਹਨ ਕਿ ਮੇਰਾ ਪੰਜ ਹਜ਼ਾਰ ਅਤੇ ਤੈਨੂੰ ਐਨਾ ਦਿੰਦਾ ਹਾਂ।

**Mr. Chairman :** The hon'ble Member is levelling very serious allegations. The Minister should keep a note of them.

**ਸਰਦਾਰ ਜਸਵਿੰਦਰ ਸਿੰਘ ਬਰਾੜ :** * * * * *

**Mr. Chairman :** I am sorry this is not a point of order. This is allegation only.

**Deputy Minister, Home and Industries** (Sardar Nasib Singh Gill) : It should not be a part of the proceedings.

**Mr. Chairman :** These are allegations only and not a point of order.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਚੇਅਰ ਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਪਾਨਸਰਡ ਕੋਲਾ ਹੈ ਉਸ ਦੀ ਤਕੜੇ ਹੋ ਕੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਅਤੇ ਉਸ ਕੋਲੇ ਤੇ ਤਕੜੀ ਨਿਗਰਾਨੀ ਰਖਣੀ ਚਾਹਿਦੀ ਹੈ ਕਿ ਜਦੋਂ ਸਿਵਲ ਸਪਲਾਈ ਦੇ ਮਹਿਕਮੇ ਕੋਲ, ਐਕਸੀਅਨ ਕੋਲ ਕੋਲਾ ਜਾਂਦਾ ਹੈ ਤਾਂ ਕਿੰਨੇ ਟਨ ਜਾਂਦਾ ਹੈ ਅਤੇ ਉਸ ਤੋਂ ਪੁਛਣਾ ਚਾਹੀਦਾ ਹੈ ਕਿ ਕਿੰਨੀਆਂ ਇੱਟਾਂ ਭਠਿਆਂ ਤੋਂ ਐਕੁਆਇਰ ਕੀਤੀਆਂ ਹਨ। (ਘੰਟੀ)

**Mr. Chairman :** You have already taken too much time. Let the other Members also speak.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਬਸ ਜੀ, ਦੋ ਮਿੰਟ ਵਿਚ ਹੀ ਖ਼ਤਮ ਕਰ ਦਿੰਦਾ ਹਾਂ। ਇਰੀਗੇਸ਼ਨ ਦੇ ਮੁਤਲਕ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਿਕਮਾ ਇਰੀਗੇਸ਼ਨ ਵਾਲੇ ਕਿਵੇਂ ਗੁਮਰਾਹ ਕਰਦੇ ਹਨ ਅਤੇ ਲੱਖਾਂ ਰੁਪਦੇ ਆਪ ਖਾ ਲੈਂਦੇ ਹਨ। ਹਜ਼ਾਰਾਂ ਲੱਖਾਂ ਰੁਪਏ ਦੀ ਰੀਮਾਡਲਿੰਗ ਦਸੀ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਮੁਲਕ ਦੇ ਵਿਚ ਪਾਣੀ ਦਾ ਕਾਲ ਹੈ, ਨਹਿਰਾਂ ਦੇ ਪਾਣੀ ਦਾ ਕਾਲ ਹੈ ਤਾਂ ਫਿਰ ਇਹ ਰੀਮਾਡਲਿੰਗ ਦੀ ਕੀ ਲੋੜ ਹੈ। ਫਿਰੋਜ਼ਪੁਰ, ਮੁਕਤਸਰ ਵਿਚ ਜੋ ਮੋਘੇ ਸੀ ਉਸ ਦੇ ਬਾਰੇ ਕਿਹਾ ਕਿ ਅਸੀਂ ਪਟ ਦਿਤੇ ਹਨ। ਸਾਡੀ ਸਰਕਾਰ ਨੇ ਕਈ ਬੰਦਿਆਂ ਨੂੰ ਕੁਰੱਪਸ਼ਨ ਦੇ ਮਾਮਲੇ ਵਿਚ ਸਸਪੈਂਡ ਵੀ ਕੀਤਾ ਹੈ ਅਤੇ ਕਈ ਕਰਮਚਾਰੀਆਂ ਤੇ ਮੁਕਦਮੇ ਵੀ ਚਲਾਏ ਹਨ। ਭਾਵੇਂ ਸਰਕਾਰ ਉਨ੍ਹਾਂ ਦਾ ਪੂਰਾ ਖਿਆਲ ਰਖਦੀ ਹੈ ਕਿ ਉਹ ਹੇਰਾ ਫੇਰੀ ਨਾ ਕਰ ਸਕਣ ਪਰ ਫਿਰ ਵੀ ਕਿਸੇ ਨਾ ਕਿਸੇ ਤਰੀਕੇ ਰਾਹੀਂ ਉਹ ਲੋਕਾਂ ਨੂੰ ਗੁੰਮਰਾਹ ਕਰ ਲੈਂਦੇ ਹਨ। ਸਰਕਾਰ ਨੂੰ ਇਹ ਹਦਾਇਤ ਕਰਨੀ ਚਾਹੀਦੀ ਹੈ ਕਿ ਜਦੋਂ ਪਾਣੀ ਹੀ ਨਹੀਂ ਹੈ ਤਾਂ ਇਹ ਰੀਮਾਡਲਿੰਗ ਦਾ ਕੰਮ, ਕਈ ਜਗ੍ਹਾ ਵਧਾਉਣ ਜਾਂ ਘਟਾਉਣ ਦਾ ਉਨ੍ਹਾਂ ਨੂੰ ਕੀ ਹੱਕ ਹੈ। ਇਸ ਰੀਮਾਡਲਿੰਗ ਨਾਲ ਗਰੀਬਾਂ ਦਾ ਲੱਖਾਂ ਰੁਪਿਆ ਲਗ ਜਾਂਦਾ ਹੈ ਜਿਹੜਾ ਕਿ ਐਵੇਂ ਵਾਧੂ ਖਰਚਾ ਹੀ ਹੈ।

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੇ ਮੁਤੱਲਕ ਇਕ ਦੋ ਗਲਾਂ ਕਹਿਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਇਕ ਐਸੀ ਚੀਜ਼ ਹੈ ਜੇ ਇਸ ਤੇ ਅਸੀਂ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ। ਮੇਰੇ ਸਜੇ ਪਾਸੇ ਬੈਠੇ ਅਕਾਲੀ ਦੋਸਤਾਂ ਨੇ, ਮੈਂ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੁੰਦਾ, ਉਨ੍ਹਾਂ ਨੇ ਲਾਅ ਐਂਡ ਆਰਡਰ ਨੂੰ ਬੜਾ ਕ੍ਰਿਟੀਸਾਈਜ਼ ਕੀਤਾ ਹੈ। ਇਹ ਠੀਕ ਹੈ ਕਿ ਕੋਈ ਦੁਨੀਆਂ ਦਾ ਆਦਮੀ ਇਹ ਅਨੁਭਵ ਨਹੀਂ ਕਰ ਸਕਦਾ ਕਿ ਫਲਾਣੇ ਆਦਮੀ ਨੇ ਕਤਲ ਕਰ ਦੇਣਾ ਹੈ, ਫਲਾਣੇ ਆਦਮੀ ਨੇ ਚੋਰੀ ਕਰਨੀ ਹੈ, ਡਾਕਾ ਮਾਰਨਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਚੋਰੀਆਂ ਹੁੰਦੀਆਂ ਹਨ, ਕਤਲ ਵੀ ਹੁੰਦੇ ਹਨ ਅਤੇ ਡਾਕੇ ਵੀ ਮਾਰੇ ਜਾਂਦੇ ਹਨ ਪਰ ਇਨ੍ਹਾਂ ਗਲਾਂ ਤੋਂ ਬਾਅਦ ਜੋ ਐਕਸ਼ਨ ਲੈਣਾ ਹੈ ਉਹ ਠੀਕ ਲੈਣਾ ਚਾਹੀਦਾ ਹੈ ਤਾ ਕਿ ਆਉਣ ਵਾਲੇ ਅਗਲਿਆਂ ਬੰਦਿਆਂ ਨੂੰ ਇਹ

---

*Expunged as ordered by the Chair.

ਡਰ ਹੋਵੇ ਕਿ ਜੇ ਅਸੀਂ ਚੋਰੀ ਕਰਾਂਗੇ, ਡਾਕਾ ਮਾਰਾਂਗੇ ਜਾਂ ਕਤਲ ਕਰਾਂਗੇ ਤਾਂ ਸਾਡਾ ਵੀ ਇਹੀ ਹਾਲ ਹੋਵੇਗਾ, ਸਾਡੇ ਨਾਲ ਵੀ ਇਸ ਤਰ੍ਹਾਂ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਥੇ ਮੇਰੇ ਅਕਾਲੀ ਦੋਸਤਾਂ ਨੇ ਇਹ ਬੜਾ ਇਲਜ਼ਾਮ ਲਾਇਆ ਕਿ ਕਾਨਫਰੰਸ ਵਿਚ ਬੜੀ ਹੁਲੜਬਾਜ਼ੀ ਮਚਾਈ ਗਈ ਸੀ, ਜਲਸਾ ਨਹੀਂ ਹੋਣ ਦਿਤਾ ਪਰ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਾਡੀ ਕੋਟ ਕਪੂਰੇ ਵਿਚ ਕਾਨਫਰੰਸ ਹੋਈ ਸੀ ਤਾਂ ਉਦੋਂ ਇਨ੍ਹਾਂ ਨੇ ਸਾਡੇ ਤੇ ਗੋਲੀਆਂ ਚਲਾਈਆਂ ਸੀ, ਅਸੀਂ ਜ਼ਖਮੀ ਵੀ ਹੋਏ ਸੀ, ਸਾਨੂੰ ਸੱਟਾਂ ਵੀ ਲਗੀਆਂ ਸੀ, ਉਦੋਂ ਇਨ੍ਹਾਂ ਨੂੰ ਲਾ ਐਂਡ ਆਰਡਰ ਨਹੀਂ ਯਾਦ ਆਇਆ। ਇਹ ਰੀਤਾਂ ਇਨ੍ਹਾਂ ਨੇ ਆਪ ਹੀ ਚਲਾਈਆਂ ਹਨ ਤਾਂ ਹੀ ਅਗੇ ਨੂੰ ਹੋਣੀਆਂ ਸ਼ੁਰੂ ਹੋਈਆਂ ਹਨ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਅੱਜ ਹੀ ਡਾਕਟਰ ਜਗਜੀਤ ਸਿੰਘ ਦਾ ਬਿਆਨ ਆਇਆ ਹੈ। (ਵਿਘਨ) ਅਸੀਂ ਸਾਰੇ ਹਿੰਦੁਸਤਾਨੀ ਹਾਂ। ਭਾਵੇਂ ਅਸੀਂ ਪੰਜਾਬੀ ਹਾਂ, ਹਿੰਦੂ ਹਾਂ ਜਾਂ ਸਿੱਖ ਹਾਂ ਭਾਵੇਂ ਕੋਈ ਮਜ਼ਹਬ ਦੇ ਹਾਂ ਪਰ ਅਸੀਂ ਸਾਰੇ ਇੰਡੀਅਨ ਹਾਂ। ਇਕ ਘਟੀਆ ਬੰਦੇ ਨੇ ਤੁਹਾਡੀ ਤਾਰੀਫ਼ ਕੀਤੀ ਹੈ, ਇਹ ਡਿਸਕਰੈਡਿਟ ਹੈ ਅਤੇ ਇਸ ਨੂੰ ਕਨਡੈਮ ਕਰਨਾ ਚਾਹੀਦਾ ਹੈ (ਵਿਘਨ) (ਸ਼ੋਰ)

**Mr. Deputy Speaker:** Order please, order.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਡਿਪਟੀ ਸਪੀਕਰ ਸਾਹਿਬ, ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ।

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਬਿਆਨ ਤਾਂ ਪੜ੍ਹ ਕੇ ਸੁਣਾ ਦੇਣ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਬੈਠ ਜਾਓ, ਇਹ ਤੁਸੀਂ ਸੁਣਾ ਦੇਣਾ। (ਵਿਘਨ) (Please resume your seat. You may read it.)

**ਕਾਮਰੇਡ ਦਾਨਾ ਰਾਮ** (ਲੰਬੀ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜੋ ਬਜਟ ਤੁਹਾਡੇ ਸਾਹਮਣੇ ਹਾਊਸ ਵਿਚ ਪੇਸ਼ ਹੋਇਆ ਹੈ ਇਹ ਇਕ ਬੜਾ ਖੋਖਾ ਬਜਟ ਹੈ। ਜਿਹੜੀ ਕਾਂਗਰਸ ਦੀ ਸਰਕਾਰ ਗਰੀਬੀ ਹਟਾਉਣ ਦੇ ਨਾਹਰੇ ਦਿੰਦੀ ਸੀ ਇਸ ਦੇ ਵਿਚ ਐਸੀ ਕੋਈ ਗੱਲ ਨਜ਼ਰ ਨਹੀਂ ਆਉਂਦੀ ਜਿਸ ਨਾਲ ਕਿ ਗਰੀਬੀ ਹਟਾਈ ਜਾ ਸਕੇ। ਤੁਹਾਡੇ ਸਾਹਮਣੇ ਹੀ ਹੈ ਕਿ ਕੱਲ 14 ਤਰੀਖ ਨੂੰ ਕਾਰਖਾਨੇ ਦੇ ਮਜ਼ਦੂਰਾਂ ਨੇ ਹੜਤਾਲ ਕੀਤੀ ਹੈ। ਖੇਤ ਮਜ਼ਦੂਰਾਂ ਨੇ ਧਰਨੇ ਮਾਰੇ, ਕਿਸਾਨਾਂ ਨੇ ਧਰਨੇ ਮਾਰੇ ਕਿ ਮਹਿੰਗਾਈ ਨੂੰ ਖਤਮ ਕੀਤਾ ਜਾਵੇ। ਕਾਰਖਾਨੇ ਦੇ ਮਜ਼ਦੂਰਾਂ ਨੂੰ ਜਿਨ੍ਹਾਂ ਨੂੰ ਤਨਖਾਹ ਘੱਟ ਮਿਲਦੀ ਹੈ ਉਹ ਮੰਗ ਕਰਦੇ ਹਨ ਕਿ ਮਹਿੰਗਾਈ ਬਹੁਤ ਵੱਧ ਗਈ ਹੈ, ਉਨ੍ਹਾਂ ਨੂੰ ਤਨਖਾਹ ਜਿਤਨੀ ਮਿਲਦੀ ਹੈ ਉਹ ਵੀ ਘੱਟ ਮਿਲਦੀ ਹੈ, ਉਹ ਪੂਰੀ ਮਿਲਣੀ ਚਾਹੀਦੀ ਹੈ। ਸਰਕਾਰ ਨੇ ਉਨ੍ਹਾਂ ਦੇ ਨਾਲ ਕੋਈ ਫੈਸਲਾ ਨਹੀਂ ਕੀਤਾ, ਸਰਕਾਰ ਨੂੰ ਉਨ੍ਹਾਂ ਦੀਆਂ ਜੋ ਮੰਗਾਂ ਹਨ ਉਹ ਮੰਨ ਲੈਣੀਆਂ ਚਾਹੀਦੀਆਂ ਹਨ। ਕੀ ਵਜ੍ਹਾ ਹੈ ਕਿ ਸਰਕਾਰ ਖੇਤ ਮਜ਼ਦੂਰ ਵਾਸਤੇ ਸਾਢੇ ਛੇ ਰੁਪਏ ਦਿਹਾੜੀ ਦਾ ਫੈਸਲਾ ਕਰਦੀ ਹੈ ਤਾਂ ਉਨ੍ਹਾਂ ਕਾਰਖਾਨੇ ਦੇ ਮਜ਼ਦੂਰਾਂ ਵਾਸਤੇ ਇਹੋ ਜਿਹਾ ਫੈਸਲਾ ਕਿਉਂ ਨਹੀਂ ਕਰਦੀ। ਸਰਕਾਰ ਨੂੰ ਇਸ ਦੇ ਬਾਰੇ ਵਿਚ ਆਪਣਾ ਫੈਸਲਾ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਜਿਹੜੀ ਗਰੀਬੀ ਹਟਾਉਣ ਦੇ ਨਾਹਰੇ ਦਿੰਦੀ ਹੈ ਕਹਿਣਾ ਚਾਹੁੰਦਾ ਹਾਂ ਕਿ ਉਹ ਕਿਉਂ

[ਕਾਮਰੇਡ ਦਾਨਾ ਰਾਮ]

ਨਹੀਂ ਗਰੀਬੀ ਹਟਾਉਂਦੀ । ਇਨ੍ਹਾਂ ਫੋਕੇ ਨਾਅਰਿਆਂ ਨਾਲ ਗਰੀਬੀ ਦੂਰ ਨਹੀਂ ਹੋ ਜਾਣੀ । ਜਨਤਾ ਨੂੰ ਕੁਝ ਕਰਕੇ ਦਿਖਾਉਣ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਬੱਸਾਂ ਵਿਚ ਮਜ਼ਦੂਰ ਕੰਮ ਕਰਦੇ ਹਨ ਉਨ੍ਹਾਂ ਨੂੰ ਤਨਖਾਹ ਤਾਂ 75 ਰੁਪਏ ਹੀ ਦਿਤੀ ਜਾਂਦੀ ਹੈ ਪਰ ਉਨ੍ਹਾਂ ਤੋਂ ਦਸਤਖਤ 200 ਰੁਪਏ ਤੇ ਜਾਂ 250 ਰੁਪਏ ਤੇ ਕਰਵਾ ਲਏ ਜਾਂਦੇ ਹਨ । ਇਸ ਗੱਲ ਤੇ ਸਰਕਾਰ ਕੋਈ ਪਾਬੰਦੀ ਨਹੀਂ ਕਰਦੀ । ਸਰਕਾਰ ਨੂੰ ਚਾਹੀਦਾ ਹੈ ਕਿ ਜਲਦੀ ਤੋਂ ਜਲਦੀ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ ਤਾਂ ਕਿ ਨੈਸ਼ਨੇਲਾਈਜ਼ ਕਰਨ ਤੋਂ ਬਾਅਦ ਉਨ੍ਹਾਂ ਕਰਮਚਾਰੀਆਂ ਨੂੰ ਪੂਰੀ ਤਨਖਾਹ ਮਿਲ ਸਕੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨਾਂ ਚਿਰ ਇਹ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਨਹੀਂ ਕਰਦੇ, ਕਾਰਖਾਨਿਆਂ ਨੂੰ ਨੈਸ਼ਨੇਲਾਈਜ਼ ਨਹੀਂ ਕਰਦੇ, ਸਿਨੇਮਿਆਂ ਨੂੰ ਨੈਸ਼ਨੇਲਾਈਜ਼ ਨਹੀਂ ਕਰਦੇ, ਉਨ੍ਹਾਂ ਚਿਰ ਇਹ ਗਰੀਬੀ ਜਿਹੜੀ ਹੈ ਇਨ੍ਹਾਂ ਤੋਂ ਨਹੀਂ ਹਟਣੀ । ਐਵੇਂ ਫੋਕੇ ਨਾਹਰਿਆਂ ਨਾਲ ਗਰੀਬੀ ਨਹੀਂ ਹਟ ਸਕੇਗੀ । ਲੋਕੀਂ ਆਪ ਹੀ ਇਸ ਗੱਲ ਲਈ ਤਿਆਰ ਹੋ ਰਹੇ ਹਨ ਅਤੇ ਇਸ ਚੀਜ਼ ਦੀ ਤਿਆਰੀ ਕਰ ਰਹੇ ਹਨ ਕਿ ਕਿਵੇਂ ਗਰੀਬੀ ਹਟਾਉਣੀ ਹੈ ? ਮੈਂ ਕਹਿੰਦਾ ਹਾਂ ਕਿ ਅੱਜ ਵੀ ਸੰਭਲ ਜਾਓ ਤਾਂ ਚੰਗਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਇਲਾਕੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਾਡੇ ਇਲਾਕੇ ਵਿਚ ਨਹਿਰਾਂ ਦਾ ਕੀ ਹਾਲ ਹੈ ? ਸਰਕਾਰ ਹਰ ਰੋਜ਼ ਕਹਿੰਦੀ ਹੈ ਕਿ ਅਸੀਂ ਸਿੰਜਾਈ ਦੇ ਲਈ ਬਹੁਤ ਕੰਮ ਕਰ ਰਹੇ ਹਾਂ, ਟਿਊਬਵੈੱਲ ਲਾ ਰਹੇ ਹਾਂ, ਇਹ ਕੰਮ ਕਰ ਰਹੇ ਹਾਂ, ਉਹ ਕੰਮ ਕਰ ਰਹੇ ਹਾਂ । ਪਰ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅਬੋਹਰ ਵਿਚ ਦੋ ਮਹੀਨੇ ਐਜ਼ੀਟੇਸ਼ਨਾਂ ਇਸ ਸਿਲਸਿਲੇ ਵਿਚ ਚਲਦੀਆਂ ਰਹੀਆਂ ਪਰ ਸਰਕਾਰ ਨੇ ਉਸ ਪਾਸੇ ਵੱਲ ਮੂੰਹ ਨਹੀਂ ਕੀਤਾ, ਕੋਈ ਗੌਰ ਨਹੀਂ ਕੀਤਾ ਕਿ ਕੀ ਗੱਲ ਹੈ ? ਉਥੇ ਨਹਿਰਾਂ ਦੀ ਇਹ ਹਾਲਤ ਹੈ, ਮੋਘਿਆਂ ਦੀ ਇਹ ਹਾਲਤ ਹੈ, ਰਸਤਿਆਂ ਦੀ ਇਹ ਹਾਲਤ ਹੈ ਕਿ ਸਾਈਕਲ ਤੇ ਜਾਣਾ ਤਾਂ ਇਕ ਪਾਸੇ ਰਿਹਾ ਉਥੇ ਕੋਈ ਬੰਦਾ ਪੈਦਲ ਵੀ ਨਹੀਂ ਚੱਲ ਸਕਦਾ । (ਵਿਘਨ) ਮੈਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਕਿਸਾਨ ਕਚਿਹਰੀਆਂ ਵਿਚ ਰੁਲਦਾ ਫਿਰਦਾ ਹੈ, ਚੱਕ ਬੰਦੀਆਂ ਠੀਕ ਕਰਾਉਣ ਵਾਸਤੇ ਭਜਿਆ ਫਿਰਦਾ ਹੈ। ਹਜਾਰਾਂ ਰੁਪਏ ਦੀ ਕੁਰੱਪਸ਼ਨ ਉਸ ਤੋਂ ਹੁੰਦੀ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਫੈਸਲਾ ਦੇਵੇ ਕਿ ਚੱਕਬੰਦੀ ਦੇ ਲਿਹਾਜ਼ ਨਾਲ ਮੋਘੇ ਠੀਕ ਹੋਣ । ਡਿਪਟੀ ਸਪੀਕਰ ਸਾਹਿਬ, ਸਾਡੇ ਅਬੋਹਰ ਦੇ ਇਲਾਕੇ ਵਿਚ ਇਕ ਮਨਿਸਟਰ ਸਾਹਿਬ ਗਏ ਸੀ । ਉਥੇ ਇਕ ਪਿੰਡ ਹੈ, ਨਾਮ ਮੇਰਾ ਖਿਆਲ ਨਹੀਂ ਆ ਰਿਹਾ ਜ਼ਨਾਨਾ ਜਿਹਾ ਨਾਮ ਹੈ (ਵਿਘਨ) ਉਥੇ ਨਹਿਰ ਦੇ ਉਤੇ ਖੜਾ ਹੈ । ਪਾਣੀ ਪੁਲ ਦੇ ਉਧਰੋਂ ਆਉਂਦਾ ਹੈ। ਇਥੋਂ ਗੰਗਾ ਨਗਰ ਵਿਚ ਪਾਣੀ ਇਧਰੋਂ ਜਾਂਦਾ ਹੈ ਪਰ ਉਥੇ ਉਧਰੋਂ ਆਉਂਦਾ ਹੈ । (ਵਿਘਨ) ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਸਾਡੇ ਹਰੀਜਨ ਮਨਿਸਟਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ । ਖੇਤੀ ਵਿਚ ਹਰੀਜਨ ਬਹੁਤ ਪਾਣੀ ਲਾਉਂਦੇ ਹਨ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਾਣੀ ਕਿਧਰੋਂ ਆਉਂਦਾ ਹੈ । ਮੈਂ ਉਨ੍ਹਾਂ ਕੋਲ ਅਪੀਲ ਕਰਦਾ ਹਾਂ ਕਿ ਸਾਡੇ ਹਲਕੇ ਦੀਆਂ ਨਹਿਰਾਂ ਠੀਕ ਕਰੋ । ਡਿਪਟੀ ਸਪੀਕਰ ਸਾਹਿਬ, ਲੰਬੀ ਰਜਵਾਹੇ ਤੋਂ ਪਿੰਡ ਰੋੜਾਂਵਾਲ ਅਤੇ ਕੁਝ ਹੋਰ ਪਿੰਡਾਂ ਨੂੰ ਵੀ ਪਾਣੀ ਮਿਲਦਾ ਹੈ । ਇਥੇ ਦੋ ਦੋ ਤਿੰਨ ਤਿੰਨ ਵਾਰ ਨਹਿਰਾਂ ਟੁਟ ਚੁਕੀਆਂ ਹਨ । ਸਰਕਾਰ ਨੂੰ ਅੱਗੇ ਵੀ ਅਪੀਲ ਕੀਤੀ ਸੀ ਕਿ ਉਥੇ ਦੇ ਆਲੇ ਦੁਆਲੇ ਨੂੰ ਪੱਕਾ ਕਰਾਇਆ ਜਾਏ ਤਾਂ ਕਿ ਪਾਣੀ ਠੀਕ ਚੱਲ ਸਕੇ, ਪਰ ਹਾਲ ਤੱਕ ਸਰਕਾਰ ਨੇ ਕੋਈ ਐਸਟੀਮੇਟ ਨਹੀਂ ਬਣਾਏ ਤਾਂ ਕਿ ਇਹ ਚੀਜ਼ ਠੀਕ ਹੋ ਜਾਏ ਔਰ ਪਾਣੀ ਠੀਕ ਚੱਲ ਸਕੇ । ਉਹ ਪਿੰਡ ਕਈ ਵੇਰ ਡੁਬ ਚੁਕੇ

ਹਨ ਉਨ੍ਹਾਂ ਲੋਕਾਂ ਨੇ ਸਰਕਾਰ ਤੋਂ ਮੰਗ ਕੀਤੀ ਹੈ ਕਿ ਸਾਡੇ ਕੋਠੇ ਡਿਗ ਪਏ ਹਨ ਅਤੇ ਸਾਨੂੰ ਪੈਸੇ ਦਿਓ ਪਰ ਅਜੇ ਤੱਕ ਕੋਈ ਪੈਸਾ ਉਨ੍ਹਾਂ ਨੂੰ ਨਹੀਂ ਦਿਤਾ । ਡਿਪਟੀ ਸਪੀਕਰ ਸਾਹਿਬ, ਪੁਲੀਸ ਦਾ ਕੀ ਰਵੱਈਆ ਹੈ ਉਹ ਤੁਹਾਡੇ ਸਾਹਮਣੇ ਹੀ ਹੈ। ਇਕ ਮਾਰਕਸੀ ਮੈਂਬਰ ਸਾਹਿਬ ਨੇ ਮੰਗ ਕੀਤੀ ਕਿ ਅੱਜ ਸਤਿਆਗਰਿਹੀਆਂ ਉਤੇ ਡਾਂਗਾਂ ਪਈਆਂ ਹਨ ਉਨ੍ਹਾਂ ਦਾ ਕਚੂਮਰ ਕਢਿਆ ਜਾ ਰਿਹਾ ਹੈ । ਉਹ ਮਹਿੰਗਾਈ ਤੋਂ ਤੰਗ ਆ ਕੇ ਮੰਗ ਕਰਦੇ ਹਨ ਰੋਟੀ ਦੀ ਤੇ ਪੈਂਦੀਆਂ ਡਾਂਗਾਂ ਹਨ । ਜੋਗਾ ਜੀ ਦੇ ਹਲਕੇ ਵਿਚ ਇਕ ਪਿੰਡ ਖਿਲਿਆਂ ਹੈ । ਉਥੇ ਦੇ ਸਰਪੰਚ ਨੇ ਇਕ ਹਰੀਜਨ ਦਾ ਮੂੰਹ ਕਾਲਾ ਕੀਤਾ । ਚੀਫ ਮਨਿਸਟਰ ਸਾਹਿਬ ਕੋਲ ਦਰਖਾਸਤਾਂ ਆਈਆਂ ਹੋਈਆਂ ਹਨ ਪਰ ਉਸ ਤੇ ਹਾਲੇ ਤੀਕ ਕੋਈ ਆਰਡਰ ਨਹੀਂ ਹੋਏ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਦਾ ਹਾਂ ਕਿ ਹਰੀਜਨਾਂ ਦਾ ਖਾਸ ਖਿਆਲ ਰੱਖਿਆ ਜਾਏ ।

ਸਰਕਾਰ ਨੇ ਹਰੀਜਨਾਂ ਨੂੰ ਘਰ ਦੇਣ ਦਾ ਫੈਸਲਾ ਕੀਤਾ ਹੈ । ਪਤਾ ਨਹੀਂ ਇਸ ਲਈ ਉਨ੍ਹਾਂ ਨੂੰ ਕਿੰਨੀ ਵਾਰ ਦਰਖਾਸਤਾਂ ਦੇਣੀਆਂ ਪਈਆਂ । ਇਹ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਘਰ ਦੇਣੇ ਹਨ। ਮੈਂ ਅਰਜ਼ ਕਰਾਂ ਕਿ ਜਿਹੜੇ ਕਸਟੋਡੀਅਨ ਦੇ ਘਰ ਹਰੀਜਨਾਂ ਕੋਲ ਸਨ ਜਿਹੜੇ ਕਿੰਨੇ ਚਿਰ ਤੋਂ ਉਥੇ ਬੈਠੇ ਸਨ ਉਨ੍ਹਾਂ ਨੂੰ ਉਥੋਂ ਉਜਾੜਿਆ । ਉਨ੍ਹਾਂ ਨੂੰ ਹਾਲੇ ਤੱਕ ਘਰ ਨਹੀਂ ਦਿਤੇ। ਇਸ ਤੋਂ ਇਲਾਵਾ ਮੁਰੱਬਾ ਬੰਦੀ ਵਿਚ ਜਿਹੜੀ ਪੰਜ ਪੰਜ ਜਾਂ ਛੇ ਛੇ ਮਰਲੇ ਜ਼ਮੀਨ ਲਈ ਸੀ ਉਹ ਵੀ ਅਜੇ ਤੀਕ ਨਹੀਂ ਇਸਤੇਮਾਲ ਕੀਤੀ ਗਈ । 1969-70 ਵਿਚ ਬਾਦਲ ਸਾਹਿਬ ਦੀ ਸਰਕਾਰ ਨੇ ਅਤੇ ਬਾਦਲ ਸਾਹਿਬ ਨੇ ਖੁਦ ਉਨ੍ਹਾਂ ਦੇ ਘਰਾਂ ਤੇ ਕਬਜ਼ੇ ਕਰਵਾਏ ਕਿਤੇ ਸਕੂਲਾਂ ਵਾਸਤੇ ਅਤੇ ਕਿਤੇ ਹਸਪਤਾਲਾਂ ਵਾਸਤੇ । ਹਾਲੇ ਤੱਕ ਮੰਡੀ ਖੇੜਾ, ਕੁਤਿਆਂਵਾਲੀ, ਅਰਾਈਆਂ ਵਾਲਾ ਆਦਿ ਪਿੰਡਾਂ ਦੇ ਲੋਕਾਂ ਨੂੰ ਪਲਾਟ ਨਹੀਂ ਦਿਤੇ (ਘੰਟੀ) ਉਨ੍ਹਾਂ ਪਿੰਡਾਂ ਵਿਚ ਅਜੇ ਤੱਕ ਪਲਾਟ ਪਏ ਹਨ । ਇਹ ਸਰਕਾਰ ਕਹਿੰਦੀ ਹੈ ਕਿ ਅਸੀਂ ਉਨ੍ਹਾਂ ਨੂੰ ਪਲਾਟ ਦੇ ਰਹੇ ਹਾਂ। ਸੈਂਟਰ ਦੀ ਸਰਕਾਰ ਕਹਿੰਦੀ ਹੈ ਕਿ ਅਸੀਂ ਹਰੀਜਨਾਂ ਨੂੰ ਪਲਾਟ ਮੁਲ ਲੈ ਕੇ ਦੇਣੇ ਹਨ । ਮੈਂ ਕਹਿੰਦਾ ਹਾਂ ਕਿ ਇਹ ਨਾਹਰਾ ਬੋਗਸ ਹੈ ਇਨ੍ਹਾਂ ਨੇ ਨਾ ਕਿਸੇ ਨੂੰ ਜ਼ਮੀਨ ਦੇਣੀ ਹੈ ਅਤੇ ਨਾ ਪਲਾਟ ।

**Mr. Deputy Speaker**: Please wind up.

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਸੀਤੋਹੋ ਪਿੰਡ ਹੈ। ਉਥੇ ਇੱਟਾਂ ਪਈਆਂ ਨੂੰ ਕੋਈ ਪੰਜ ਸਾਲ ਹੋ ਗਏ ਹਨ । ਸੜਕ ਲਿਜਾਣੀ ਸੀ ਵਿਸ਼ਨੋਲੀ ਢੰਗ ਨੂੰ ਪਰ ਹਾਲੇ ਤੱਕ ਉਥੇ ਕੋਈ ਸੜਕ ਨਹੀਂ ਬਣੀ । ਇਹ ਇੱਟਾਂ ਬਾਦਲ ਸਾਹਿਬ ਨੇ ਆਪਣੇ ਭਰਾ ਨੂੰ ਪਾਰਲੀਆਮੈਂਟ ਦੀਆਂ ਵੋਟਾਂ ਲੈਣ ਲਈ ਸੁਟਵਾਈਆਂ ਸਨ ਪਰ ਹਾਲੇ ਤੀਕ ਉਹ ਸੜਕ ਉਸੇ ਤਰ੍ਹਾਂ ਪਈ ਹੈ । ਇਕੱਲੀ ਇਹੋ ਸੜਕ ਨਹੀਂ ਹੋਰ ਵੀ ਕਈ ਇਸ ਤਰ੍ਹਾਂ ਦੀਆਂ ਸੜਕਾਂ ਹਨ ਜਿਥੇ ਇੱਟਾਂ ਸੁਟੀਆਂ ਪਈਆਂ ਹਨ । ਵੋਟਾਂ ਵੇਲੇ ਇੱਟਾਂ ਸੁਟਾ ਦਿਤੀਆਂ ਕਿ ਅਸੀਂ ਸੜਕ ਬਣਾ ਰਹੇ ਹਾਂ, ਵੋਟਾਂ ਬਾਦ ਕਿਸੇ ਨੇ ਕੋਈ ਧਿਆਨ ਨਹੀਂ ਦਿਤਾ । ਮੈਂ ਗਿਆਨੀ ਜੀ ਦੀ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਅਗਰ ਬਾਦਲ ਸਰਕਾਰ ਨੇ ਉਹ ਸੜਕਾਂ ਨਹੀਂ ਬਣਾਈਆਂ ਤਾਂ ਤੁਸੀਂ ਹੀ ਬਣਾ ਦਿਓ । (ਘੰਟੀ)

**Mr. Deputy Speaker**: Please resume your seat.

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਵੀ ਹਸਪਤਾਲ ਨਹੀਂ ਦਿਤਾ ਗਿਆ । ਗਿਆਨੀ ਜੀ ਪਿੰਡ ਸੋਖਵਾਲ ਦੀ ਡਿਸਪੈਂਸਰੀ ਦਾ ਉਦਘਾਟਨ ਕਰਨ ਗਏ।

[ਕਾਮਰੇਡ ਦਾਨਾ ਰਾਮ]

ਸਾਨੂੰ ਪਤਾ ਤਕ ਨਹੀਂ ਲੱਗਿਆ । ਇਹ ਉਨ੍ਹਾਂ ਦੇ ਰਿਸ਼ਤੇਦਾਰਾਂ ਦਾ ਪਿੰਡ ਹੈ ਪਰ ਡਿਸਪੈਂਸਰੀ ਹਾਲੇ ਤਕ ਨਹੀਂ ਖੁਲ੍ਹੀ ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਅਜੇ ਤੱਕ ਕੋਈ ਵੀ ਸਕੂਲ ਨਹੀਂ ਖੁਲ੍ਹਿਆ । ਇਸੇ ਤਰ੍ਹਾਂ ਇਨ੍ਹਾਂ ਅਕਾਲੀਆਂ ਦੀ ਸਰਕਾਰ ਨੇ ਕੀਤਾ ਸੀ ਅਤੇ ਇਹ ਉਸੇ ਤਰ੍ਹਾਂ ਇਹ ਕਾਂਗਰਸ ਦੀ ਸਰਕਾਰ ਕਰ ਰਹੀ ਹੈ । ਇਨ੍ਹਾਂ ਦੋਹਾਂ ਧੜਿਆਂ ਨੂੰ ਸਾਡੀ ਜਨਤਾ ਨੇ ਵੇਖ ਲਿਆ । ਜੇ ਤੁਸੀ ਇਸ ਤਰ੍ਹਾਂ ਕਰੋਗੇ ਤਾਂ ਉਥੋਂ ਦੇ ਲੋਕ ਤੁਹਾਨੂੰ ਕੋਆਪ੍ਰੇਟ ਨਹੀਂ ਕਰਨਗੇ । ਮੈਂ ਤੁਹਾਡਾ ਧਨਵਾਦ ਕਰਕੇ ਬੈਠ ਜਾਂਦਾ ਹਾਂ ।

**ਸਰਦਾਰ ਉਜਾਗਰ ਸਿੰਘ** (ਮੁਕਤਸਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜੋ ਸਰਕਾਰ ਨੇ ਸਦਨ ਦੇ ਵਿਚ 1973-74 ਦਾ ਬਜਟ ਪੇਸ਼ ਕੀਤਾ ਹੈ ਇਸ ਦੀ ਪ੍ਰੋੜਤਾ ਵਾਸਤੇ ਖੜਾ ਹੋਇਆ ਹਾਂ । ਡੈਮੋਕਰੈਟਿਕ ਸੈਟ ਅਪ ਦੇ ਵਿਚ ਜਿਥੇ ਸਰਕਾਰ ਦੀ ਰਿਸਪਾਂਸੀਬਿਲਟੀ ਹੋਵੇ ਉਥੇ ਆਪੋਜ਼ੀਸ਼ਨ ਦੀ ਵੀ ਰਿਸਪਾਂਸੀਬਿਲਟੀ ਹੁੰਦੀ ਹੈ ਕਿ ਉਹ ਸਿਹਤਮੰਦ ਆਪੋਜ਼ੀਸ਼ਨ ਕਰੇ ਔਰ ਬਜਟ ਦੇ ਵਿਚ ਸਰਕਾਰ ਨੇ ਜੋ ਪੈਸਾ ਰੱਖਿਆ ਹੈ ਹੇਠ ਲਿਖੇ ਕੰਮਾਂ ਵਾਸਤੇ ਉਹ ਇਸ ਆਪੋਜੀਸ਼ਨ ਨੂੰ ਕੋਈ ਕੰਮ ਚੰਗੇ ਨਹੀਂ ਲੱਗੇ । ਪਾਕਿਸਤਾਨ ਦੀ ਲੜਾਈ ਵਿਚ ਉਜੜੇ ਲੋਕਾਂ ਵਾਸਤੇ 13 ਕਰੋੜ ਰੁਪਏ ਰੱਖੇ ਅਤੇ ਲਿੰਕ ਰੋਡਾਂ ਵਾਸਤੇ 21 ਕਰੋੜ ਰੁਪਏ ਰੱਖੇ । ਇਸ ਤੋਂ ਇਲਾਵਾ ਪਲਾਨਿੰਗ ਬੋਰਡ ਬਣਾ ਕੇ ਸਰਕਾਰ ਨੇ ਪਲਾਨਿੰਗ ਦੀ ਨੀਂਹ ਰੱਖ ਦਿਤੀ । 10 ਹਜ਼ਾਰ ਟਿਊਬਵੈਲ ਸਰਹੱਦੀ ਇਲਾਕੇ ਵਿਚ ਲਾਏ । ਸਟੇਟ ਟਰੇਡਿੰਗ ਕੀਤੀ ਹੈ । ਜਿਹੜੇ ਮਿਡਲ ਮੈਨ ਲੁਟ ਖਸੁਟ ਕਰਦੇ ਸਨ ਉਨ੍ਹਾਂ ਤੋਂ ਜ਼ਿਮੀਂਦਾਰਾਂ ਨੂੰ ਬਚਾਇਆ । ਇੰਡਸਟਰੀ ਦੇ 18 ਪ੍ਰਾਜੈਕਟ, ਬੇਘਰਾਂ ਨੂੰ ਘਰ ਦੇਣੇ, ਹਰੀਜਨਾਂ ਵਾਸਤੇ ਚੰਗੀਆਂ ਚੰਗੀਆਂ ਸਕੀਮਾਂ ਬਣਾ ਕੇ ਸਰਕਾਰ ਨੇ ਪੈਸੇ ਰੱਖੇ, ਤਾਲੀਮ ਨੂੰ ਫਰੋਗ ਦਿਤਾ, ਨਵੇਂ ਸਕੂਲ ਅਤੇ ਕਾਲਜ ਖੋਲ੍ਹੇ ਹਨ ਅਤੇ ਦੇਸ਼ ਭਗਤਾਂ ਦਾ ਸਨਮਾਨ ਕੀਤਾ ਹੈ । ਇਹ ਸਿਹਤਮੰਦ ਆਪੋਜ਼ੀਸ਼ਨ ਦੀ ਨਿਸ਼ਾਨੀ ਨਹੀਂ ਕਿ ਉਹ ਉਨ੍ਹਾਂ ਚੀਜ਼ਾਂ ਨੂੰ ਅੱਛਾ ਨਾ ਸਮਝੇ । ਆਪੋਜ਼ੀਸ਼ਨ ਨੇ ਅਜਿਹੇ ਬਜਟ ਨੂੰ ਕਿਹਾ ਕਿ ਇਹ ਗਰੀਬ ਮਾਰੂ ਬਜਟ ਹੈ ।

ਡਿਪਟੀ ਸਪੀਕਰ ਸਾਹਿਬ, ਏਸ਼ੀਆ ਦੇ ਵਿਚ ਦੋ ਹਕੂਮਤਾਂ ਚਲਦੀਆਂ ਸਨ। ਇਕ ਡੈਮੋਕਰੈਟਿਕ ਸੈਟ ਅਪ ਅਤੇ ਦੂਜੀ ਡਿਕਟੇਟਰਸ਼ਿਪ । ਸਾਡੇ ਦੇਸ਼ ਵਿਚ ਡੈਮੋਕਰੈਟਿਕ ਸੈਟ ਅਪ ਹੈ । ਚਾਈਨਾਂ ਜਿਸ ਦੀ ਸਭ ਨਾਲੋਂ ਵੱਧ ਆਬਾਦੀ ਹੈ ਉਥੇ ਡਿਕਟੇਟਰਸ਼ਿਪ ਹੈ । ਲੋਕਾਂ ਦਾ ਖਿਆਲ ਸੀ ਕਿ ਇਨ੍ਹਾਂ ਦੋਹਾਂ ਵਿਚੋਂ ਕਿਹੜੀ ਗੌਰਮਿੰਟ ਚੰਗੀ ਹੈ। ਜਦੋਂ ਹਿੰਦੁਸਤਾਨ ਗੌਰਮਿਟ ਨੂੰ ਜ਼ਮਹੂਰੀ ਢਾਂਚੇ ਥੱਲੇ ਤਰੱਕੀ ਕਰਦੇ ਵੇਖਿਆ ਤਾਂ ਚਾਈਨਾ ਨੇ ਸੋਚਿਆ ਕਿ ਇਹ ਏਸ਼ੀਆ ਦਾ ਲੀਡਰ ਬਣ ਜਾਏਗਾ, ਜਮਹੂਰੀਅਤ ਪਸੰਦ ਲੋਕ ਜਮਹੂਰੀਅਤ ਥੱਲੇ ਤਰੱਕੀ ਕਰ ਰਹੇ ਹਨ । ਉਨ੍ਹਾਂ ਨੇ ਸਾਡੇ ਤੇ ਹਮਲਾ ਕਰ ਦਿਤਾ। ਪਹਿਲਾ ਖਤਰਾ ਸਾਨੂੰ ਚੀਨ ਤੋਂ ਪੈਦਾ ਹੋਇਆ, ਦੂਜਾ ਪਾਕਿਸਤਾਨ ਤੋਂ ਔਰ ਇਸ ਤਰ੍ਹਾਂ ਵਿਚ ਸਾਡੇ ਦੇਸ਼ ਦੀ ਡਿਵੈਲਪਮੈਂਟ ਪਿਛੇ ਰਹਿ ਗਈ। ਸਾਡੇ ਸੂਬੇ ਦੀ ਡਿਵੈਲਪਮੈਂਟ ਰੁਕ ਗਈ ਔਰ ਸਾਨੂੰ ਡਿਵੈਲਪਮੈਂਟਸ ਦੇ ਕੰਮਾਂ ਦੀ ਬਜਾਏ ਡਿਫੈਂਸ ਤੇ ਖਰਚਾ ਕਰਨਾ ਪੈ ਗਿਆ । ਇਕ ਖਤਰਾ ਹੋਰ ਪੈਦਾ ਹੋਇਆ ਕਿ ਬਾਰਸ਼ਾਂ ਨਹੀਂ ਹੋਈਆਂ, ਇਹ ਕੁਦਰਤੀ ਆਫਤ ਆ ਪਈ । ਸਾਡੀ ਸਰਕਾਰ ਨੇ ਥਰਮਲ ਪਲਾਂਟ ਲਾ ਕੇ ਅਤੇ ਜੈਨਰੇਟਰ ਸੈਟਸ ਲਾ ਕੇ ਉਸ ਦਾ ਮੁਕਾਬਲਾ ਕੀਤਾ ਅਤੇ ਕਿਸਾਨਾਂ ਅਤੇ ਇੰਡਸਟਰੀ ਵਾਲਿਆਂ ਨੂੰ ਬਿਜਲੀ ਦਾ ਪ੍ਰਬੰਧ ਕਰਕੇ ਦਿੰਦੀ ਰਹੀ । ਚੌਥਾ ਖਤਰਾ ਜਿਹੜਾ ਹੈ ਉਹ ਇਨ੍ਹਾਂ ਸਾਡੇ ਸਾਹਮਣੇ ਬੈਠੇ ਵੀਰਾਂ ਤੋਂ ਹੈ ਜਿਹੜੇ ਕਦੇ ਮਰਨ ਵਰਤ ਰੱਖਦੇ ਹਨ ਅਤੇ ਕਦੇ ਸੜਨ ਵਰਤ । ਕਦੇ ਪੰਜਾਬ ਨੂੰ

ਛੋਟਾ ਕਰਦੇ ਹਨ ਅਤੇ ਕਦੇ ਵੱਡਾ (ਵਿਘਨ) ਡਿਪਟੀ ਸਪੀਕਰ ਸਾਹਿਬ, ਸ਼ਹੀਦਾਂ ਨੂੰ ਸਨਮਾਨ ਦੇ ਕੇ ਗਿਆਨੀ ਜੀ ਦੀ ਸਰਕਾਰ ਨੇ ਬੜਾ ਅੱਛਾ ਕੰਮ ਕੀਤਾ ਹੈ ।...........

ਡਿਪਟੀ ਸਪੀਕਰ ਸਾਹਿਬ, ਅੱਜ ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਮਾਤਾ ਨੂੰ ਜੋ ਸਨਮਾਨ ਪੰਜਾਬ ਸਰਕਾਰ ਨੇ ਦਿਤਾ ਹੈ ਉਸ ਨੂੰ ਵੇਖਕੇ ਦੇਸ਼ ਦੀ ਹਰ ਮਾਂ ਚਾਹੁੰਦੀ ਹੈ ਕਿ ਮੈਂ ਵੀ ਆਪਣੇ ਬੱਚੇ ਦੇ ਮਨ ਵਿਚ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕਰਾਂ । ਇਸ ਦੇ ਨਾਲ ਨਾਲ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੇ ਦੇਸ਼ ਭਗਤਾਂ ਦੇ ਵਿਰੁਧ ਗਵਾਹੀਆਂ ਦਿਤੀਆਂ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਾਕੇ ਆਪਣੀਆਂ ਜਾਗੀਰਾਂ ਬਣਾਈਆਂ ਹਨ ਅਤੇ ਇਨਾਮ ਵਿਚ ਜਾਗੀਰਾਂ ਲਈਆਂ ਹਨ, ਉਨ੍ਹਾਂ ਦੀਆਂ ਜਾਗੀਰਾਂ ਜ਼ਬਤ ਕਰ ਲੈਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਦਾ ਟਰਸਟ ਬਣਾ ਕੇ ਦੇਸ਼ ਭਗਤਾਂ ਦੇ ਬੱਚਿਆਂ ਵਾਸਤੇ ਉਸ ਦੇ ਵਿਚੋਂ ਖਰਚ ਕੀਤਾ ਜਾਵੇ । (ਤਾੜੀਆਂ)

ਡਿਪਟੀ ਸਪੀਕਰ ਸਾਹਿਬ, ਜੋ ਤਰੱਕੀ ਸਾਡੇ ਸੂਬੇ ਵਿਚ ਹੋਈ ਹੈ ਉਸ ਲਈ ਮੈਂ ਗਿਆਨੀ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਲੇਕਿਨ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਜੋ ਮੌਜੂਦਾ ਤਾਲੀਮ ਹੈ ਉਹ ਅੱਛੀ ਤਾਲੀਮ ਨਹੀਂ ਅਤੇ ਗਾਂਧੀ ਜੀ ਦੇ ਕਹਿਣ ਮੁਤਾਬਿਕ ਸਾਡੀਆਂ ਯੂਨੀਵਰਸਿਟੀਆਂ ਕਲਰਕ ਹੀ ਪੈਦਾ ਕਰਦੀਆਂ ਹਨ । ਜਪਾਨ ਦੀ ਮਿਸਾਲ ਲਓ । ਉਨ੍ਹਾਂ ਦੀ ਐਜੂਕੇਸ਼ਨ ਅੱਛੀ ਹੈ ਅਤੇ ਉਨ੍ਹਾਂ ਦੀ ਐਜੂਕੇਸ਼ਨ ਬੱਚਿਆਂ ਨੂੰ ਸਿਖਾਉਂਦੀ ਹੈ ਕਿ ਬਾਦਸ਼ਾਹ ਦੇ ਵਫਾਦਾਰ ਰਹੋ, ਮਾਂ ਬਾਪ ਦਾ ਸਤਿਕਾਰ ਕਰੋ ਅਤੇ ਉਸ ਵਿਚ ਦੇਸ਼ ਭਗਤੀ ਕੁਟ ਕੁਟ ਕੇ ਭਰੀ ਹੋਈ ਹੈ । ਉਸ ਤਾਲੀਮ ਨੇ ਸਭ ਤੋਂ ਵੱਧ ਦੇਸ਼ ਵਿਚ ਯੂਨਿਟੀ ਲਿਆਉਣ ਦਾ ਕੰਮ ਕੀਤਾ ਹੈ । ਜਦੋਂ ਸੈਕੰਡ ਵਰਲਡ ਵਾਰ ਚੱਲ ਰਹੀ ਸੀ ਤਾਂ ਇਕ ਜਨਰਲ ਨੇ ਕਿਹਾ ਕਿ ਤੁਸੀਂ ਜਾਪਾਨ ਦੇ ਲੋਕੋ ਖੁਸ਼ ਹੋਵੋ ਇਸ ਲੜਾਈ ਨਾਲ ਕਿਉਂਕਿ war is the father of greatness and mother of the culture. ਮੁਠੀ ਭਰ ਜਾਪਾਨ ਦੇ ਲੋਕਾਂ ਨੇ ਇਹ ਤਾਲੀਮ ਲੈ ਕੇ ਏ. ਬੀ. ਸੀ. ਡੀ. ਦੇ ਖਿਲਾਫ ਨਾਹਰਾ ਦਿਤਾ । ਏ ਅਮਰੀਕਾ, ਬੀ ਬ੍ਰਿਟੇਨ, ਸੀ ਚਾਈਨਾ ਅਤੇ ਡੀ ਡਚਸ, ਇਨ੍ਹਾਂ ਵੱਡੀਆਂ ਵੱਡੀਆਂ ਤਾਂਕਤਾਂ ਨੂੰ ਇਕ ਛੋਟੇ ਜਿਹੇ ਮੁਲਕ ਨੇ 1942 ਵਿਚ ਵਾਹਣੀ ਪਾ ਦਿਤਾ ਸੀ । ਲੇਕਿਨ ਸਾਡੀ ਤਾਲੀਮ ਅੱਜ ਬੱਚਿਆਂ ਨੂੰ ਕੀ ਸਿਖਾਉਂਦੀ ਹੈ ? ਪ੍ਰਾਈਵੇਟ ਸਕੂਲ ਜੋ ਖੋਲ੍ਹੇ ਗਏ ਹਨ ਇਹ ਦੇਸ਼ ਦੇ ਬੱਚਿਆਂ ਨੂੰ ਫਿਰਕਾ ਪ੍ਰਸਤੀ ਦਾ ਪ੍ਰਚਾਰ ਕਰਦੇ ਹਨ। ਜਿਹੜੇ ਮਾਡਲ ਸਕੂਲ ਅਤੇ ਕਾਨਵੈਂਟ ਸਕੂਲ ਖੋਲ੍ਹੇ ਜਾ ਰਹੇ ਹਨ ਇਨ੍ਹਾਂ ਦੀ ਇੰਗਲੈਂਡ ਅਤੇ ਜਰਮਨੀ ਜਿਹੇ ਤਰੱਕੀ ਪਸੰਦ ਦੇਸ਼ ਵੀ ਵਿਰੋਧਤਾ ਕਰਦੇ ਹਨ ਅਤੇ ਕਹਿੰਦੇ ਹਨ ਕਿ ਹਰ ਇਕ ਨੂੰ ਇਕੁਅਲ ਅਪਰਚੁਨਿਟੀ ਆਫ ਐਜੂਕੇਸ਼ਨ ਹੋਣੀ ਚਾਹੀਦੀ ਹੈ । ਲੇਕਿਨ ਸਾਡੀ ਤਾਲੀਮ ਨਿਊ ਟਾਈਪ ਆਫ ਮੈਨ ਅਤੇ ਰੇਸ ਆਫ ਰੂਲਰਜ਼ ਪੈਦਾ ਕਰ ਰਹੀ ਹੈ। ਜਿਹੜੇ ਬੱਚੇ ਇਨ੍ਹਾਂ ਮਾਡਲ ਸਕੂਲਾਂ ਵਿਚੋਂ ਪੜ੍ਹ ਕੇ ਨਿਕਲਦੇ ਹਨ ਉਨ੍ਹਾਂ ਦਾ ਸਾਡੇ ਬੱਚੇ ਜਿਹੜੇ ਕਿ ਮਿੱਟੀ ਦੇ ਦੀਵੇ ਥੱਲੇ ਪੜ੍ਹਦੇ ਹਨ, ਆਈ. ਏ. ਐਸ ਅਤੇ ਆਈ. ਪੀ. ਐਸ. ਦੇ ਇਮਤਿਹਾਨਾਂ ਵਿਚ ਮੁਕਾਬਲਾ ਨਹੀਂ ਕਰ ਸਕਦੇ । ਇਥੇ ਬਿਉਰੋਕਰੇਸੀ ਨੂੰ ਜਨਮ ਮਿਲਦਾ ਹੈ ਅਤੇ ਜਦੋਂ ਇਹ ਸਰਵਿਸਿਜ਼ ਵਿਚ ਆਉਂਦੇ ਹਨ ਤਾਂ ਇਕਨਾਮਿਕ ਸੈਟ ਅਪ ਅਤੇ ਪੁਲੀਟੀਕਲ ਸੈਟ ਅਪ ਤੇ ਕਬਜ਼ਾ ਕਰ ਕੇ ਡੈਮੋਕਰੇਸੀ ਦੀਆਂ ਲੱਤਾਂ ਨੂੰ ਚੰਬੜ ਜਾਂਦੇ ਹਨ ।

ਫਿਰ, ਡਿਪਟੀ ਸਪੀਕਰ ਸਾਹਿਬ, ਹੋਮਲੈਸ ਲੋਕਾਂ ਨੂੰ ਜੋ ਗਿਆਨੀ ਜੀ ਦੀ ਸਰਕਾਰ ਨੇ ਘਰ ਦੇਣ ਦਾ ਵਾਇਦਾ ਕੀਤਾ ਹੈ ਇਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਉਹ ਲੋਕ ਜਿਹੜੇ ਫੁਟ ਪਾਥ ਤੇ ਜਨਮ ਲੈਂਦੇ ਸਨ ਅਤੇ ਝੌਂਪੜੀਆਂ ਵਿਚ ਰੁਲਦੇ ਸਨ ਉਨ੍ਹਾਂ ਨੂੰ ਮਕਾਨ ਦੇਕੇ ਗਿਆਨੀ ਜੀ ਦੀ ਸਰਕਾਰ ਨੇ ਬੜਾ ਸ਼ਲਾਘਾ ਯੋਗ ਕੰਮ ਕੀਤਾ ਹੈ । ਸਵਾਮੀ ਵਿਵੇਕਾ ਨੰਦ ਨੂੰ ਕਿਸੇ ਨੇ ਪੁਛਿਆ ਕਿ ਤੁਸੀਂ ਭਗਵਾਨ ਨੂੰ ਮੰਨਦੇ ਹੋ । ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ ਉਹ ਭਗਵਾਨ ਜਿਹੜਾ ਇਸ ਜਨਮ ਵਿਚ

[ਸਰਦਾਰ ਉਜਾਗਰ ਸਿੰਘ]

ਰੋਟੀ ਨਹੀਂ ਦੇ ਸਕਦਾ , ਕਪੜਾ ਨਹੀਂ ਦੇ ਸਕਦਾ, ਮਕਾਨ ਨਹੀਂ ਦੇ ਸਕਦਾ ਅਤੇ ਅੱਗੇ ਵਾਸਤੇ ਹੂਰਾਂ ਦੀਆਂ ਤਸਵੀਰਾਂ ਵਿਖਾਉਂਦਾ ਹੈ ਮੈਂ ਉਸ ਭਗਵਾਨ ਨੂੰ ਨਹੀਂ ਮੰਨਤਾ । ਇਸ ਲਈ ਮੈਂ ਫਿਰ ਗਿਆਨੀ ਜੀ ਦੀ ਸਰਕਾਰ ਨੂੰ ਬੇਘਰ ਲੋਕਾਂ ਨੂੰ ਮਕਾਨ ਦੇਣ ਦਾ ਜੋ ਫੈਸਲਾ ਕੀਤਾ ਹੈ ਉਸ ਲਈ ਮੁਬਾਰਕਬਾਦ ਦਿੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਇਥੇ ਲਾਅ ਐਂਡ ਆਰਡਰ ਬਾਰੇ ਗੱਲਾਂ ਹੋਈਆਂ ਹਨ । ਇਸ ਸੂਬੇ ਵਿਚ ਬੇਗੁਨਾਹ ਹਰੀਜਨਾਂ ਨੂੰ ਥਾਣਿਆਂ ਵਿਚ ਸੁਟ ਦਿਤਾ ਜਾਂਦਾ ਹੈ । ਜੋ ਪ੍ਰਾਬਲਮ ਕਰੀਏਟ ਇਸ ਸੂਬੇ ਵਿਚ ਹੋਈ ਹੈ ਇਹ ਮੇਰੇ ਸਾਹਮਣੇ ਬੈਠੇ ਵੀਰਾਂ ਕਰਕੇ ਹੋਈ ਹੈ । ਮੈਂ ਗਿਆਨੀ ਜੀ ਦੀ ਸਰਕਾਰ ਨੂੰ, ਜਿਨ੍ਹਾਂ ਨੇ ਇਹ ਬਜਟ ਲਿਆਂਦਾ ਹੈ ਅਤੇ ਇਹ ਨਾਹਰਾ ਦਿਤਾ ਹੈ ਕਿ ਹਰ ਚੇਹਰੇ ਤੇ ਲਾਲੀ ਹੋਵੇ ਅਤੇ ਹਰ ਖੇਤ ਵਿਚ ਹਰਿਆਲੀ ਹੋਵੇ, ਮੁਬਾਰਕਬਾਦ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਸ਼ੁਕਰੀਆ ।

**ਸ੍ਰੀ ਡਿਪਟੀ ਸ਼ਪੀਕਰ** : ਪਹਿਲਾਂ ਵੀ ਸੂਚਨਾ ਮਿਲ ਚੁਕੀ ਹੈ । ਮੈਂ ਫਿਰ ਤੁਹਾਡੀ ਸੂਚਨਾ ਲਈ ਦੱਸਦਾ ਹਾਂ ਕਿ ਇਕ ਵਜੇ ਹੁਣ ਹਾਊਸ ਖਤਮ ਹੋਣ ਤੋਂ ਬਾਅਦ ਮੁੱਖ ਮੰਤਰੀ ਜੀ ਨੇ ਸਾਰੇ ਆਨਰੇਬਲ ਮੈਂਬਰਜ਼ ਲਈ ਲੰਚ ਅਰੇਂਜ ਕੀਤਾ ਹੈ । ਅੱਜ ਕਿਉਂਕਿ ਡਬਲ ਸੈਸ਼ਨ ਹੈ ਇਸ ਲਈ ਮੈਂਬਰ ਸਾਹਿਬ ਘਰ ਜਾਣ ਦੀ ਖੇਚਲ ਨਾ ਕਰਨ । (The intimation has already been sent. However, I may state for the information of the House that the Chief Minister has arranged launch for all the hon. Members at 1.00 P.M after the adjournment of the House. As there is a double sitting today, hon'ble Members need not go to their residences.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । This is no point of order.)

**ਸ੍ਰੀ ਬਾਲ ਮੁਕੰਦ ਸ਼ਰਮਾ** (ਫਿਰੋਜ਼ਪੁਰ ਸ਼ਹਿਰ): ਮੈਂ, ਸ੍ਰੀ ਹੰਸ ਰਾਜ ਸ਼ਰਮਾ ਦੇ ਭਾਸ਼ਣ ਜੋ ਸੰਨ 1973-74 ਦੇ ਬਜਟ ਅਨੁਮਾਨ ਪੇਸ਼ ਕਰਦੇ ਹੋਏ, ਮੰਗਲਵਾਰ 6 ਮਾਰਚ, 1973 ਨੂੰ, ਉਨ੍ਹਾਂ ਨੇ ਦਿਤਾ ਉਸ ਦੀ ਸਰਾਹਨਾ ਕਰਨ ਲਈ ਖੜਾ ਹੋਇਆ ਹਾਂ । ਚੰਗੇ ਕੰਮ ਕਰਨ ਨਾਲ ਜਾਂ ਚੰਗਾ ਕੰਮ ਹੋਣ ਨਾਲ ਇਨਸਾਨ ਦੇ ਮਨ ਨੂੰ ਖੁਸ਼ੀ ਹਾਸਲ ਹੁੰਦੀ ਹੈ । ਚੰਗੀ ਚੀਜ਼ ਨੂੰ ਚੰਗਾ ਕਹਿਣਾ ਇਕ ਇਨਸਾਨੀ ਫਰਜ਼ ਅਤੇ ਚੰਗੀ ਚੀਜ਼ ਨੂੰ ਮਾੜਾ ਕਹਿਣਾ ਮੇਰੇ ਉਧਰ ਬੈਠੇ ਵੀਰਾਂ ਨੇ ਆਪਣਾ ਫਰਜ਼ ਸਮਝ ਲਿਆ ਹੈ । ਮੇਰੇ ਅਕਾਲੀ ਅਤੇ ਕਮਿਊਨਸਟ ਵੀਰਾਂ ਨੇ ਇਸ ਬਜਟ ਦੀ ਕਿਸੇ ਗੱਲ ਨੂੰ ਵੀ ਚੰਗਾ ਨਹੀਂ ਕਿਹਾ । ਗਿਅਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਸਾਲ 1973-74 ਵਿਚ ਜੋ ਕੰਮ ਕਰਨ ਦਾ ਪ੍ਰੋਗਰਾਮ ਦਿਤਾ ਹੈ ਇਸ ਦੇ ਪਿੱਛੇ ਇਕ ਰਾਜ਼ ਹੈ । ਸਾਡੇ ਇਸ ਮਹਾਨ ਦੇਸ ਦੀ ਮਹਾਨ ਦੇਵੀ, ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਸਾਨੂੰ ਇਕ ਪ੍ਰੋਗਰਾਮ ਦਿਤਾ ਸੀ ਗਰੀਬੀ ਹਟਾਉਣ ਦਾ ਅਤੇ ਉਸ ਦਾ ਨਤੀਜਾ ਇਹ ਹੈ ਕਿ ਸਾਡੇ ਹਰਮਨ ਪਿਆਰੇ ਨੇਤਾ ਗਿਆਨੀ ਜ਼ੈਲ ਸਿਘ ਜੀ ਦੀ ਸਰਕਾਰ ਨੇ ਇਹ ਬਜਟ ਲਿਆਂਦਾ ਹੈ ।

**Mr. Deputy Speaker :** The House stands adjourned till 2.30 P.M. to-day.

1.00 P. M.

*(The Sabha then adjourned till 2.30 P.M. the same day).*

*Expunged as ordered by the Chair.

APPENDIX

TO

PUNJAB VIDHAN SABHA DEBATES

DATED 15TH MARCH, 1973

(*Morning Sitting*)

**Vol. I—No. 12**

## STARRED QUESTIONS AND ANSWERS

### Cases of unauthorised occupation of Government Land

*1145. **Chaudhri Ram Singh** : Will the Minister for Education and Revenue be pleased to state the total number of cases of unauthorised occupation of Government lands which came to the notice of the Goverrment during the years 1970-71 and 1972-73 (to date) ?

**Sardar Umrao Singh** : 40,530 cases.

[40,539 ਕੇਸ]

---

### Harijans cultivating land in certain villages of Ropar District since 1947-48

*1483 **Acharya Prithvi Singh Azad** : Wiil the Minister for Education and Revenue be pleased to state —

(a) whether it is a fact that the Chief Minister before assuming office visited village Fatehgarh Bhangla and Sartepur in district Ropar and assured the Harijans that they would not be ousted from the land which they had been cultivating since 1947-48 ;

(b) if the answer to part (a) above be in the affirmative, the steps taken/proposed to be taken by the Government to settle their cases or prevent their ousting from their respective villages ?

**Sardar Umrao Singh** : (a) So far as Chief Minister remembers, he visited these villages while as President, Punjab Pradesh Congress Commttee and listened to their grievances on the subject.

(b) The matter is under the consideration of the Government with a view to finding some solution of the problem.

[(ਏ) ਜਿਥੋਂ ਤੀਕ ਮੁੱਖ ਮੰਤਰੀ ਜੀ ਨੂੰ ਯਾਦ ਹੈ ਉਹਨਾਂ ਨੇ ਇਹਨਾਂ ਪਿੰਡਾਂ ਦਾ ਦੌਰਾ ਬਤੌਰ, ਪ੍ਰਧਾਨ, ਪੰਜਾਬ ਪ੍ਰਦੇਸ ਕਾਂਗਰਸ ਕਮੇਟੀ ਕੀਤਾ ਅਤੇ ਉਥੋਂ ਦੇ ਵਸਨੀਕਾਂ ਦੇ ਦੁਖੜੇ ਸੁਣੇ ।

(ਬੀ) ਇਸ ਸਮੱਸਿਆ ਦਾ ਹਲ ਤਲਾਸ਼ ਕਰਨ ਲਈ ਸਰਕਾਰ ਵਿਚਾਰ ਕਰ ਰਹੀ ਹੈ ।]

---

# UNSTARRED QUESTION AND ANSWER

## Bores drilled under the deep boring operation scheme

**570 Sardar Balwinder Singh Bhunder :** Will the Minister for Development be pleased to state the total number of bores drilled by the Government districtwise under the Deep Boring Operation Scheme ?

ਸ੍ਰੀ ਗੁਰਮੇਲ ਸਿੰਘ (ਸਿੰਜਾਈ ਅਤੇ ਬਿਜਲੀ ਮੰਤਰੀ) : ਕੋਈ ਡੀਪ ਬੋਰਿੰਗ ਅਪਰੇਸ਼ਨ ਸਕੀਮ ਪੰਜਾਬ ਰਾਜ ਵਿਚ ਚਾਲੂ ਨਹੀਂ । ਪਰ ਸਿੰਜਾਈ ਵਿਭਾਗ ਅਤੇ ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਦੁਆਰਾ ਕੀਤੇ ਗਏ ਬੋਰਾਂ ਦੀ ਜ਼ਿਲ੍ਹਾਵਾਰ ਸੂਚੀ ਹੇਠ ਦਿਤੀ ਜਾਂਦੀ ਹੈ :—

| ਲੜੀ ਨੰ : | ਜ਼ਿਲ੍ਹਾ | | ਸਿੰਜਾਈ ਵਿਭਾਗ ਦੁਆਰਾ ਕੀਤੇ ਗਏ ਬੋਰਾਂ ਦੀ ਗਿਣਤੀ | ਕਾਰਪੋਰੇਸ਼ਨ ਦੁਆਰਾ ਕੀਤੇ ਗਏ ਬੋਰਾਂ ਦੀ ਗਿਣਤੀ |
|---|---|---|---|---|
| 1 | ਹੁਸ਼ਿਆਰਪੁਰ | ... | 81 | 55 |
| 2 | ਜਲੰਧਰ | ... | 96 | ਨਿਲ |
| 3 | ਗੁਰਦਾਸਪੁਰ | ... | 42 | ਨਿਲ |
| 4 | ਅੰਮ੍ਰਿਤਸਰ | ... | 89 | ਨਿਲ |
| 5 | ਰੋਪੜ | ... | ਨਿਲ | 68 |
| 6 | ਲੁਧਿਆਣਾ | ... | ਨਿਲ | 140 |
| 7 | ਪਟਿਆਲਾ | ... | ਨਿਲ | 30 |
| | ਕੁਲ ਜੋੜ | ... | 308 | 293 |

1342/FVS—Govt. Press, Chandigarh.

13
SQ.

# Punjab Vidhan Sabha Debates

*15th March, 1973 (Afternoon Sitting)*

Vol.-I No. 13

OFFICIAL REPORT




CONTENTS

*Thursday the 15th March, 1973*
(Afternoon Sitting)


| | | Page |
|---|---|---|
| Postponed Starred Question And Answer | .. | (13)1 |
| Point of order *re*. Adjournment Motion | .. | (13)13 |
| Call Attention Notices Under Rule 66 | .. | (13)15 |
| Statement laid on the Table of the House in Reply to Call Attention Notice | .. | (13)16 |
| Resolution expressing concern over the recent decision of America to supply arms to Pakistan | .. | (13)17 |
| Non-Official Resolution recommending to the State Government to approach the Union Government to take steps to so amend the Constitution of India as to give the right to vote to every citizen of India, who is not less than 18 years of age (*Resumption of Discussion*) | .. | (13)67 |


Punjab Vidhan Sabha Secretariat, Chandigarh

Price Rs. 12.85 Paise

# *ERRATA*

TO

PUNJAB VIDHAN SABHA

DEBATES

Dated 15th March, 1973 (Afternoon Sitting)

Vol. I—No. 13

| *Read* | *For* | *Page* | *Line* |
| --- | --- | --- | --- |
| This | Thi | (13)18 | 21 |
| well | wel | (13)18 | 23 |
| PUNJAB | PUJNAB | (13)28 | top line |
| (13)28 | 13) | — | top line |
| Expressing | Expresing | (13)29 | Top line |
| ਵਰਤਨਾ | ਵਗਤਨਾ | (13)40 | 12th from below |
| Interruptions | Interruptioons | (13)44 | 6 |
| ਸਰਦਾਰ ਅਜਾਇਬ ਸਿੰਘ ਸੰਧੂ | ਸਰਦਾਰ ਅਜਾਇਬ ਸਿੰਘ ਸੰਧ | (13)63 | 13th from below |

## PUNJAB VIDHAN SABHA

**Thursday, the 15th March, 1973 (Afternoon sitting)**

*The Vidhan Sabha met in the Punjab Vidhan Sabha Hall, Vidhan Bhavan, Chandigarh, at* 2-30 *P.M. of the Clock. Mr. Speaker (Sardar Darbara Singh) in the Chair.*

## POSTPONED STARRED QUESTION AND ANSWER

### Quota of Coal sanctioned for Punjab from September, 1972 to January, 1973.

***1363. Shri Gurdial Saini :** Will the Minister of State for Food and Supplies be pleased to state—

(a) the total quota of coal sanctioned for the State for the period from September, 1972 to January, 1973 ;

(b) the number of coal rakes, received, district-wise, in the State during the said period alongwith the names of the coal merchants through whom the same were received ?

**Shri Gian Chand Kharbanda :** (a) There is no sanctioned quota of coal for the State but 98 rakes and 4,690 wagons of slack coal and 19 rakes and 5,850 wagons of soft coke were sponsored by Punjab Government to the Railways.

(b) Information is laid on the table of the House.

[(ੲ) ਰਾਜ ਲਈ ਕੋਈ ਮੰਜ਼ੂਰ-ਸ਼ੁਦਾ ਕੋਲੇ ਦਾ ਕੋਟਾ ਨਹੀਂ ਹੈ ਪਰ 98 ਰੇਕ ਅਤੇ 4690 ਵੈਗਨ ਸਲੈਕ ਕੋਲ ਅਤੇ 19 ਰੇਕ ਅਤੇ 5850 ਵੈਗਨ ਸਾਫਟ ਕੋਕ ਪੰਜਾਬ ਸਰਕਾਰ ਨੇ ਰੇਲਵੇ ਨੂੰ ਸਪਾਨਸਰ ਕੀਤੇ ਸਨ ।

(ਬੀ) ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । ]

**Statement regarding Coal Rakes received in the State from September, 1972 to January, 1973**

| District | Slack | Name of the Coal Merchant | Soft | Name of the Coal Agent |
|---|---|---|---|---|
| 1 | 2 | 3 | 4 | 5 |
| Ropar | 3 rake | Pyara Lal Mehndi Ratta & Co.<br>Kasturi Lal Har Lal<br>Ram Saran Das & Bros. | 1 rake | Pyare Lal-Mehndi Ratta & Co.<br>Bharat Coking Coal Ltd.<br>Fair Trading Corp. |

[Minister of State for Food and Supplies]

| District | Slack | Name of the Coal Merchant | Soft | Name of the Coal Agent |
|---|---|---|---|---|
| 1 | 2 | 3 | 4 | 5 |
| Patiala | 8 rake | Lachhman Das Sikri & Co.<br>Ramji Das Sharma & Bros.<br>Karam Chand Thapar & Bros.<br>Arjan Das Gupta & Bros.<br>Adarsh Coal Traders<br>Executive Engineer, Patiala | 3 rake | Lachhman Das Sikri & Co.<br>Walia and Co.<br>Arjan Das Gupta & Bros. |
| Amritsar | 5 rake | Karam Chand Thapar & Bros.<br>Sikri Bros. & Co.<br>Bhupinder Bros.<br>Lahhman Das Sikri & Sons.<br>Aggarwala Agencies<br>XEN. Amritsar. | 3 rake | Bharat Coking Coal Ltd.<br>Ram Saran Das & Bros.<br>Karam Chand Thapar & Bros.<br>Kewal Sons & Co.<br>Aggarwala Agencies.<br>Kirpa Ram & Sons.<br>S.N. Poddar & Co. |
| Kapurthala | 3 rake | Consumer Coal Agents<br>Bhupinder Bros.<br>Coal & Coke Supplies Corp.<br>Pb. Coal Supplies corp. | 1 rake | Bharat Coking Coal Ltd.<br>Sikri Bros. & Co.<br>Aggarwala Agencies.<br>Consumers Coal Agents<br>Karam Chand Thapar & Bros.<br>S.K Bahl. |
| Sangrur | 6 rake | Kasturi Lal-Har Lal<br>XEN. Sangrur<br>Ballabh Das-Satya Pal<br>Ram Saran Das & Bros.<br>Lachman Das Sikri & Co. | 1½ rake | Adarsh Coal Traders<br>Ballabh Das-Satya Pal.<br>Kasturi Lal-Har Lal<br>New India Coal Suppliers.<br>Agarwala & Co. |
| Jullundur | 9 rake | Bhupinder Bros. Coal & Coke Supply Corp.<br>Pb. Coal Supplies Corp.<br>Adarsh Coal Traders<br>Consumers Coal Agents<br>Kasturi Lal-Har Lal<br>Karam Chand Thapper & Bros.<br>XEN., Jullundur. | 2 rake | Lachman Das Sikri & Sons.<br>Consumers Coal Agents<br>Karam Chand Thappar & Bros.<br>S.N. Poddar & Co. |
| Ferozepur | 9 rake | Lachman Das Sikri & & Sons.<br>Sikri Bros. & Co.<br>Behari Lal & Sons.<br>Kasturi Lal-Har Lal<br>XENS., Abohar, Muktsar and Ferozepur. | 2½ rake | Behari Lal & Sons.<br>Sikri Bros. & Co.<br>Lachman Das Sikri & Sons.<br>Kasturi Lal-Har Lal<br>Shivalik Coal Co.<br>Karam Chand Thapar & Bros. |
| Hoshiarpur | 3 rake | Karam Chand Thapar & Bros.<br>Kasturi Lal-Har Lal<br>Consumers Coal Agents<br>Asian Coal Traders. | 1 rake | Kewal Sons.<br>Aggarwala Agencies<br>Dudhani Sales Corp. |

| District | Slack | Name of the Coal Merchant | Soft | Name of the Coal Agent |
|---|---|---|---|---|
| 1 | 2 | 3 | 4 | 5 |
| Faridkot | 3 rakes | Lachman Das Sikri & Sons.<br>Karam Chand Thapar & Bros.<br>Behari Lal & Sons.<br>Sikri Bros. & Co.<br>XEN., Faridkot. | 1½ rake | Behari Lal & Sons.<br>Lachhman Das Sikri & Sons.<br>Sikri Bros. & Co.<br>Kasturi Lal-Har Lal |
| Ludhiana | 7 rake | Kasturi Lal-Har Lal<br>Ram Saran Das & Bros.<br>Sikri Bros. Coal Sales Ltd.<br>XEN., Ludhiana. | 3 rake | Kasturi Lal-Har Lal<br>Shivalik Coal Co.<br>P.C. Syngal & Co. |
| Bhatinda | 4 rake | Arjan Das Gupta & Bros.<br>Sikri Bros. & Co.<br>Karam Chand Thapar & Bros.<br>XEN., Bhatinda.<br>Raniganj Coal Suppliers. | ½ rake | Bharat Coking Coal Ltd. |
| Gurdaspur | 5 rake | J.R. & Sons.<br>XEN., Batala. | 1 rake | Ram Saran Das & Bros.<br>Bharat Coking Coal Ltd.,<br>J.R. & Sons.<br>Karam Chand Thapar & Bros.<br>Ahluwalia Bros. |

[ਸਤੰਬਰ, 1972 ਤੋਂ ਜਨਵਰੀ, 1973 ਤੱਕ ਰਾਜ ਵਿਚ ਪਰਾਪਤ ਹੋਏ ਕੋਲ ਰੇਕ

| ਜ਼ਿਲ੍ਹਾ | ਸਲੈਕ ਕੋਲ | ਕੋਲ ਮਰਚੈਂਟ ਦਾ ਨਾਂ | ਸਾਫਟ ਕੋਕ | ਕੋਲ ਏਜੈਂਟ ਦਾ ਨਾਂ |
|---|---|---|---|---|
| ਰੋਪੜ | 3 ਰੇਕ | ਪਿਆਰੇ ਲਾਲ ਮੈਂਹਦੀ ਰੱਤਾ ਅਤੇ ਕੰਪਨੀ<br>ਕਸਤੂਰੀ ਲਾਲ ਹਰ ਲਾਲ<br>ਰਾਮ ਸਰਨ ਦਾਸ ਅਤੇ ਬਰਦਰਜ਼ | 1 ਰੇਕ | ਪਿਆਰੇ ਲਾਲ ਮੈਂਹਦੀ ਰਤਾ ਅਤੇ ਕੰਪਨੀ<br>ਭਾਰਤ ਕੋਕਿੰਗ ਕੋਲ ਲਿਮਿਟਡ<br>ਫੇਅਰ ਟਰੇਡਿੰਗ ਕਾਰਪੋਰੇਸ਼ਨ। |

(Minister of State for Food and Supplies)

| ਜਿਲ੍ਹਾ | ਸਲੈਕ ਕੋਲ | ਕੋਲ ਮਰਚੈਂਟ ਦਾ ਨਾਂ | ਸਾਫਟ ਕੋਕ | ਕੋਲ ਏਜੈਂਟ ਦਾ ਨਾਂ |
|---|---|---|---|---|
| ਪਟਿਆਲਾ | 8 ਰੇਕ | ਲਛਮਨ ਦਾਸ ਸਿਕਰੀ ਐਂਡ ਕੰਪਨੀ<br>ਰਾਮ ਜੀ ਦਾਸ ਸ਼ਰਮਾ ਐਂਡ ਬਰਦਰਜ਼<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਅਰਜਨ ਦਾਸ ਗੁਪਤਾ ਐਂਡ ਬਰਦਰਜ਼<br>ਅਦਰਸ਼ ਕੋਲ ਟਰੇਡਰਜ਼<br>ਐਗਜ਼ੈਕਟਿਵ ਇੰਜਨੀਅਰ ਪਟਿਆਲਾ | 3 ਰੇਕ | ਲਛਮਨ ਦਾਸ ਸਿਕਰੀ ਐਂਡ ਕੰਪਨੀ<br>ਵਾਲੀਆ ਐਂਡ ਕੰਪਨੀ<br>ਅਰਜਨ ਦਾਸ ਗੁਪਤਾ ਐਂਡ ਬਰਦਰਜ਼ |
| ਅੰਮ੍ਰਿਤਸਰ | 5 ਰੇਕ | ਕਰਮ ਚੰਦ ਥਾਪਰ ਐਂਡ ਬਰਦਰਜ਼<br>ਸਿਕਰੀ ਬਰਦਰਜ਼ ਐਂਡ ਕੰਪਨੀ<br>ਭੁਪਿੰਦਰ ਬਰਦਰਜ਼<br>ਲਛਮਨ ਦਾਸ ਸਿਕਰੀ ਐਂਡ ਸਨਜ਼<br>ਅਗਰਵਾਲਾ ਏਜੰਸੀਜ਼<br>ਐਕਸੀਅਨ ਅੰਮ੍ਰਿਤਸਰ | 3 ਰੇਕ | ਭਾਰਤ ਕੋਕਿੰਗ ਕੋਲ ਲਿਮਿਟਡ<br>ਰਾਮ ਸਰਨਦਾਸ ਐਂਡ ਬਰਦਰਜ਼<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਕੇਵਲ ਸਨਜ਼ ਐਂਡ ਕੰਪਨੀ<br>ਅਗਰਵਾਲਾ ਏਜੰਸੀਜ਼<br>ਕਿਰਪਾ ਰਾਮ ਐਂਡ ਸਨਜ਼<br>ਐਸ. ਐਨ. ਪੁਡਾਰ ਐਂਡ ਕੰਪਨੀ |
| ਕਪੂਰਥਲਾ | 3 ਰੇਕ | ਕਨਜ਼ੂਮਰ ਕੋਲ ਏਜੈਂਟਸ<br>ਭੁਪਿੰਦਰ ਬ੍ਰਦਰਜ਼<br>ਕੋਲ ਐਂਡ ਕੋਕ ਸਪਲਾਈਜ਼ ਕਾਰਪੋਰੇਸ਼ਨ<br>ਪੰਜਾਬ ਕੋਲ ਸਪਲਾਈਜ਼ ਕਾਰਪੋਰੇਸ਼ਨ | 1 ਰੇਕ | ਭਾਰਤ ਕੋਕਿੰਗ ਕੋਲ ਲਿਮਿਟਡ<br>ਸਿਕਰੀ ਬਰਾਦਰਜ਼ ਐਂਡ ਕੰਪਨੀ<br>ਅਗਰਵਾਲਾ ਏਜੰਸੀਜ਼<br>ਕਨਜ਼ੂਮਰ ਕੋਲ ਏਜੈਂਟਸ<br>ਕਰਮ ਚੰਦ ਥਾਪਰ ਐਂਡ ਬ੍ਰਦਰਜ਼ |

| ਜਿਲ੍ਹਾ | ਸਲੈਕ ਕੋਲ | ਕੋਲ ਮਰਚੇਂਟ ਦਾ ਨਾਂ | ਸਾਫਟ ਕੋਲ | ਕੋਲ ਏਜੈਂਟ ਦਾ ਨਾਂ |
|---|---|---|---|---|
| ਸੰਗਰੂਰ | 6 ਰੇਕ | ਕਸਤੂਰੀ ਲਾਲ ਹਰ ਲਾਲ<br>ਐਕਸੀਅਨ ਸੰਗਰੂਰ<br>ਬਲਭ ਦਾਸ ਸਤਿਆ ਪਾਲ<br>ਰਾਮ ਸਰਣ ਦਾਸ ਐਂਡ ਬਰਦਰਜ਼<br>ਲਛਮਨ ਦਾਸ ਸਿਕਰੀ ਐਂਡ ਕੰਪਨੀ | $1\frac{1}{2}$ ਰੇਕ | ਐਸ. ਕੇ. ਬਹਿਲ,<br>ਅਦਰਸ਼ ਕੋਲ ਟ੍ਰੇਡਰਜ਼<br>ਬਲਭ ਦਾਸ ਸਤਿਆਪਾਲ<br>ਕਸਤੂਰੀ ਲਾਲ ਹਰ ਲਾਲ<br>ਨਿਊ ਇੰਡੀਆ<br>ਕੋਲ ਸਪਲਾਇਰਜ਼<br>ਅਗਰਵਾਲਾ ਐਂਡ ਕੰਪਨੀ |
| ਜਲੰਧਰ | 9 ਰੇਕ | ਭੁਪਿੰਦਰ ਬਾਰਦਰਜ਼<br>ਕੋਲ ਐਂਡ ਕੋਕ ਸਪਲਾਈ ਕਾਰਪੋਰੇਸ਼ਨ<br>ਪੰਜਾਬ ਕੋਲ ਸਪਲਾਈਜ਼ ਕਾਰਪੋਰੇਸ਼ਨ<br>ਅਦਰਸ਼ ਕੋਲ ਟਰੇਡਰਜ਼<br>ਕਨਜ਼ੂਮਰ ਕੋਲ ਏਜੰਟਸ<br>ਕਸਤੂਰੀ ਲਾਲ ਹਰ ਲਾਲ<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਐਕਸੀਅਨ ਜਲੰਧਰ | 2 ਰੇਕ | ਲਛਮਨ ਦਾਸ ਸਿਕਰੀ<br>ਐਂਡ ਸਨਜ਼<br>ਕਨਜ਼ੂਮਰਜ਼ ਕੋਲ ਏਜੰਟਸ<br>ਕਰਮ ਚੰਦ ਥਾਪਰ ਐਂਡ<br>ਬ੍ਰਾਦਰਜ਼ ਐਸ. ਐਨ<br>ਪੁਡਾਰ ਐਂਡ ਕੰਪਨੀ |
| ਫਿਰੋਜ਼ਪੁਰ | 9 ਰੇਕ | ਲਛਮਨ ਦਾਸ ਸਿਕਰੀ ਐਂਡ ਸਨਜ਼<br>ਸਿਕਰੀ ਬਰਦਰਜ਼ ਐਂਡ ਕੰਪਨੀ<br>ਬਿਹਾਰੀ ਲਾਲ ਐਂਡ ਸਨਜ਼<br>ਕਸਤੂਰੀ ਲਾਲ ਹਰ ਲਾਲ<br>ਐਕਸੀਅਨਜ਼ ਅਬੋਹਰ ਮੁੱਕਤਸਰ<br>ਅਤੇ ਫਿਰੋਜ਼ਪੁਰ | $2\frac{1}{2}$ ਰੇਕ | ਬਿਹਾਰੀ ਲਾਲ ਐਂਡ<br>ਸਨਜ਼ ਸਿਕਰੀ ਬਰਦਰਜ਼<br>ਐਂਡ ਕੰਪਨੀ ਲਛਮਨ ਦਾਸ<br>ਸਿਕਰੀ ਐਂਡ ਸਨਜ਼<br>ਕਸਤੂਰੀ ਲਾਲ ਹਰ ਲਾਲ<br>ਸ਼ਿਵਾਲੀਕ ਕੋਲ ਕੰਪਨੀ<br>ਕਰਮ ਚੰਦ ਥਾਪਰ<br>ਐਂਡ ਬਰਦਰਜ਼ |
| ਹੁਸ਼ਿਆਰਪੁਰ | 3 ਰੇਕ | ਕਰਮ ਚੰਦ ਥਾਪਰ ਐਂਡ ਬਰਦਰਜ਼<br>ਕਸਤੂਰੀ ਲਾਲ ਹਰ ਲਾਲ<br>ਕਨਜ਼ੂਮਰ ਕੋਲ ਏਜੰਟਸ<br>ਏਸ਼ੀਅਨ ਕੋਲ ਟਰੇਡਰਜ਼ | 1 ਰੇਕ | ਕੇਵਲ ਸੰਨਜ਼<br>ਅਗਰਵਾਲਾ ਏਜਨਸੀਜ਼<br>ਦੂਧਾਨੀ ਸੇਲਜ਼ ਕਾਰਪੋਰੇਸ਼ਨ |

[Minister of State for Food and Supplies]

| ਜਿਲ੍ਹਾ | ਸਲੈਕ ਕੋਲ | ਕੋਲ ਮਰਚੈਂਟ ਦਾ ਨਾਂ | ਸਾਫਟ ਕੋਕ | ਕੋਲ ਏਜੰਟ ਦਾ ਨਾਂ |
|---|---|---|---|---|
| ਫਰੀਦਕੋਟ | 3 ਰੇਕ | ਲਛਮਨ ਦਾਸ ਸਿਕਰੀ ਐਂਡ ਸੰਨਜ਼<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਬਿਹਾਰੀ ਲਾਲ ਐਂਡ ਸੰਨਜ਼<br>ਸਿਕਰੀ ਬਰਦਰਜ਼ ਐਂਡ ਕੰਪਨੀ<br>ਐਕਸੀਅਨ ਫਰੀਦਕੋਟ | $1\frac{1}{2}$ ਰੇਕ | ਬਿਹਾਰੀ ਲਾਲ ਐਂਡ ਸੰਨਜ਼<br>ਲਛਮਨ ਦਾਸ ਸਿਕਰੀ ਐਂਡ ਸਨਜ਼ ਸਿਕਰੀ ਬਰਦਰਜ਼ ਐਂਡ ਕੰਪਨੀ<br>ਕਸਤੂਰੀ ਲਾਲ ਹਰ ਲਾਲ |
| ਲੁਧਿਆਣਾ | 7 ਰੇਕ | ਕਸਤੂਰੀ ਲਾਲ ਹਰ ਲਾਲ<br>ਰਾਮ ਸਰਨ ਦਾਸ ਐਂਡ ਬਰਦਰਜ਼<br>ਸਿਕਰੀ ਬਰਦਰਜ਼ ਕੋਲ ਸੇਲਜ਼ ਲਿਮਿਟਡ<br>ਐਕਸੀਅਨ ਲੁਧਿਆਣਾ | 3 ਰੇਕ | ਕਸਤੂਰੀ ਲਾਲ ਹਰ ਲਾਲ<br>ਸ਼ਿਵਾਲੀਕ ਕੋਲ ਕੰਪਨੀ<br>ਪੀ.ਸੀ. ਸਿੰਗਲ ਐਂਡ ਕੰਪਨੀ |
| ਬਠਿੰਡਾ | 4 ਰੇਕ | ਅਰਜਨ ਦਾਸ ਗੁਪਤਾ ਐਂਡ ਬਰਦਰਜ਼<br>ਸਿਕਰੀ ਬਰਦਰਜ਼ ਐਂਡ ਕੰਪਨੀ<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਐਕਸੀਅਨ ਬਠਿੰਡਾ ਰਾਨੀ ਗੰਜ ਕੋਲ ਸਪਲਾਇਰਜ਼ | $1\frac{1}{2}$ ਰੇਕ | ਭਾਰਤ ਕੋਕਿੰਗ ਕੋਲ ਲਿਮਿਟਡ |
| ਗੁਰਦਾਸਪੁਰ | 5 ਰੇਕ | ਜੇ. ਆਰ. ਐਂਡ ਸੰਨਜ਼<br>ਐਕਸੀਅਨ ਬਟਾਲਾ | 1 ਰੇਕ | ਰਾਮ ਸਰਨ ਦਾਸ ਐਂਡ ਬਰਦਰਜ਼<br>ਭਾਰਤ ਕੋਕਿੰਗ ਕੋਲ ਲਿਮਿਟਡ<br>ਜੇ.ਆਰ. ਐਂਡ ਸੰਨਜ਼<br>ਕਰਮ ਚੰਦ ਥਾਪਰ ਐਂਡ ਬਰਦਰਜ਼<br>ਆਹਲੂਵਾਲੀਆ ਬਰਦਰਜ਼ |

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਜਿਹੜਾ ਕੋਇਲਾ ਆਉਂਦਾ ਹੈ ਜਿਨ੍ਹਾਂ ਨੂੰ ਇਸ ਦੀ ਲੋੜ ਹੁੰਦੀ ਹੈ ਉਨ੍ਹਾਂ ਨੂੰ ਤਾਂ ਮਿਲਦਾ ਨਹੀਂ ਅੌਰ ਉਸ ਦੀ ਬਜਾਏ ਸਾਰੇ ਦਾ ਸਾਰਾ ਹੀ ਬਲੈਕ ਵਿਚ ਵਿਕਦਾ ਹੈ ? ਕੀ ਇਹ ਇਸ ਗਲ ਨੂੰ ਮਹਿਸੂਸ ਨਹੀਂ ਕਰਦੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਵਾਲ ਦਾ ਜਵਾਬ ਤਾਂ ਬੜਾ ਹੀ ਮਹਿਦੂਦ ਹੈ ਪਰ ਮੈਂ ਇਨ੍ਹਾਂ ਨੂੰ ਸਾਰਾ ਜਵਾਬ ਦੇ ਦਿੰਦਾ ਹਾਂ। ਸਪੀਕਰ ਸਾਹਿਬ, ਦੋ ਤਰ੍ਹਾਂ ਦਾ ਕੋਲਾ ਆਉਂਦਾ ਹੈ। ਇਕ ਨੌਨ ਸਪਾਂਸਰਡ ਅੌਰ ਦੂਜਾ ਸਪਾਂਸਰਡ ਹੈ। ਜਿਹੜਾ ਨੌਨਸਪਾਂਸਰਡ ਹੈ ਉਸ ਉਪਰ ਤਾਂ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ। ਦੂਸਰਾ ਕੋਇਲਾ ਜਿਹੜਾ ਹੈ ਉਹ ਰੇਲਵੇ ਵੈਗਨਾਂ ਰਾਹੀਂ ਆਉਂਦਾ ਹੈ । ਇਸ

ਉਪਰ ਸਾਡਾ ਪੂਰਾ ਕੰਟਰੋਲ ਹੈ । ਇਹ ਪੀ. ਡਬਲਯੂ. ਡੀ. ਪਬਲਿਕ ਹੈਲਥ ਜਾਂ ਦੂਸਰੇ ਮਹਿਕਮੇ ਔਰ ਚੇਰੀਟੇਬਲ ਇਨਸਟੀਚਿਊਸ਼ਨ ਜਿਹੜੇ ਹਨ ਉਨ੍ਹਾਂ ਨੂੰ ਦਿੱਤਾ ਹੈ। ਪੀ. ਡਬਲਯੂ. ਡੀ. ਨੂੰ ਸਿਵਲ ਸਪਲਾਈ ਵਖਰਾ ਪਰਮਿਟ ਦਿੰਦਾ ਹੈ ਕਿਉਂਕਿ ਸਰਕਾਰ ਦਾ ਇਹ ਫ਼ੈਸਲਾ ਹੈ ਕਿ ਜਿਹੜੀਆਂ ਸੜਕਾਂ ਹਨ ਉਨ੍ਹਾਂ ਦੀ ਡੀਵੈਲਪਮੈਂਟ ਬਲਾਕ ਨਾ ਹੋ ਜਾਵੇ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੌਂਸਰਡ ਕੋਇਲਾ ਜਿਹੜਾ ਕਿ ਕੁਝ ਸੱਸਤਾ ਹੁੰਦਾ ਹੈ ਉਹ ਭੱਠਿਆ ਨੂੰ ਕਿਉਂ ਨਹੀਂ ਦਿਤਾ ਜਾਂਦਾ। ਅਗਰ ਦਿਤਾ ਜਾਵੇ ਤਾਂ ਇਸ ਨਾਲ ਇੱਟਾਂ ਸਸਤੀਆਂ ਹੋ ਜਾਣਗੀਆਂ ਔਰ ਗਰੀਬ ਲੋਕਾਂ ਨੂੰ ਸਹੂਲਤ ਹੋ ਜਾਵੇਗੀ। ਕੀ ਸਰਕਾਰ ਇਸ ਉਪਰ ਵਿਚਾਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਬੜੀਆਂ ਬੜੀਆਂ ਕੋਸ਼ਿਸ਼ਾਂ ਕੀਤੀਆਂ ਹਨ ਕਿ ਕੋਇਲਾ ਜ਼ਿਆਦਾ ਤੋਂ ਜ਼ਿਆਦਾ ਮੰਗਵਾਇਆ ਜਾਵੇ ਤਾਕਿ ਜੋ ਕੋਇਲੇ ਦੀ ਕਿੱਲਤ ਮਹਿਸੂਸ ਹੋ ਰਹੀ ਹੈ ਉਹ ਦੂਰ ਹੋ ਜਾਵੇ। ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ। ਪਿਛਲੇ ਸਾਲ ਸਾਢੇ ਦਸ ਰੇਕਸ ਮਾਹਵਾਰ ਔਸਤਨ ਮਿਲੇ ਸਨ ਔਰ ਇਸ ਸਾਲ 16 ਰੇਕਸ ਮਿਲੇ ਹਨ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਇਲੇ ਦੀ ਕਮੀਂ ਬਿਲਕੁਲ ਨਹੀਂ ਹੈ, ਵੈਗਨਾ ਦੀ ਹੀ ਕਮੀ ਹੈ। ਜਿਹੜਾ ਕੋਇਲਾ ਟਰੱਕਾਂ ਰਾਹੀਂ ਮੰਗਵਾਇਆ ਜਾਂਦਾ ਹੈ ਉਹ ਮਹਿੰਗਾ ਪੈਂਦਾ ਹੈ । ਇਸ ਵਾਸਤੇ ਹੀ ਸਾਡੇ ਡੀਵਲਪਮੈਂਟ ਮਨਿਸਟਰ ਸਾਹਿਬ ਅਤੇ ਸਾਡੇ ਚੀਫ਼ ਮਨਿਸਟਰ ਸਾਹਿਬ ਸੈਂਟਰ ਸਰਕਾਰ ਨੂੰ ਮਿਲਦੇ ਰਹੇ ਹਨ। ਮੈਂ ਵੀ ਕਈ ਵਾਰ ਇਸ ਸਬੰਧ ਵਿਚ ਮੀਟਿੰਗਜ਼ ਕੀਤੀਆਂ ਹਨ। ਪੰਜਾਬ ਗੌਰ-ਮਿੰਟ ਦੀ ਹਰ ਕੋਸ਼ਿਸ਼ ਹੈ ਕਿ ਬਹਿਰਹਾਲ ਕੋਇਲੇ ਦੀ ਕਮੀ ਨੂੰ ਪੂਰਾ ਕੀਤਾ ਜਾਵੇ। ਹੁਣ ਕਿਉਂਕਿ ਹਿੰਦ ਸਰਕਾਰ ਨੇ ਕੋਲ ਮਾਂਇਨਜ਼ ਨੂੰ ਨੈਸ਼ਨਲਾਈਜ਼ ਕੀਤਾ ਹੈ ਔਰ 14 ਮਾਰਚ ਨੂੰ ਮਤਲਬ ਕਲ ਹੀ ਸਿਵਲ ਸਪਲਾਈ ਡਿਪਾਰਟਮੈਂਟ ਦੀ ਅਤੇ ਦੂਜੀਆਂ ਮੀਟਿੰਗਜ਼ ਹੋਈਆਂ ਹਨ ਪਰ ਉਸ ਦੀ ਰਿਪੋਰਟ ਮੇਰੇ ਪਾਸ ਨਹੀਂ ਆਈ । ਰੇਲਵੇ ਵੀ ਇਸ ਬਾਰੇ ਪਲੈਨ ਬਣਾ ਰਿਹਾ ਹੈ ਜਿਸ ਨਾਲ ਕਿ ਕਮੀਂ ਨੂੰ ਦੂਰ ਕੀਤਾ ਜਾ ਸਕਦਾ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਜਿਸ ਤਰ੍ਹਾਂ ਪੀ.ਡਬਲਯੂ. ਡੀ. ਅਤੇ ਹੋਰ ਅਦਾਰਿਆਂ ਨੂੰ ਕੋਟਾ ਦਿਤਾ ਜਾਂਦਾ ਹੈ, ਕੀ ਐਗਰੀਕਲਚਰ ਪਰਪਜ਼ ਲਈ ਵੀ ਸਰਕਾਰ ਕੋਟਾ ਦੇਣ ਨੂੰ ਤਿਆਰ ਹੈ।

**ਰਾਜ ਮੰਤਰੀ** : ਇਸ ਵਿਚ ਜੋ ਵੀ ਗੌਰਮਿੰਟ ਡੀਪਾਰਟਮੈਂਟ ਹੈ ਉਹ ਹੀ ਸ਼ਾਮਲ ਹੈ ਔਰ ਉਸ ਨੂੰ ਕੋਇਲਾ ਮਿਲਦਾ ਹੈ। ਐਗਰੀਕਲਚਰ ਦਾ ਮਹਿਕਮਾ ਵੀ ਉਸ ਵਿਚ ਸ਼ਾਮਲ ਹੈ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਪਾਂਸਰਡ ਕੋਇਲਾ ਅਦਾਰਿਆਂ ਨੂੰ ਦਿਤਾ ਜਾਂਦਾ ਹੈ ਔਰ ਜਿਹੜੀ ਇਸ ਦੀ ਘਾਟ ਹੈ ਸਰਕਾਰ ਉਸ ਨੂੰ ਪੂਰਾ ਕਿਸ ਤਰ੍ਹਾਂ ਕਰ ਰਹੀ ਹੈ ? ਪੀ. ਡਬਲਿਯੂ. ਡੀ. ਨੂੰ ਕਿਸ ਤਰ੍ਹਾਂ ਕੋਇਲਾ ਦਿੰਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੀ. ਡਬਲਿਯੂ. ਡੀ. ਨੂੰ 50 ਰੇਕਸ ਤਾਂ ਸਲੈਕ ਕੋਇਲਾ ਦਿਤਾ ਗਿਆ ਹੈ ਔਰ ਜਿਹੜਾ ਸਾਫਟ ਕੋਇਲਾ ਹੈ ਉਹ ਵੀ ਉਨ੍ਹਾਂ ਨੂੰ ਉਨ੍ਹਾਂ ਦੀ ਲੋੜ ਦੇ ਮੁਤਾਬਿਕ ਦਿਤਾ ਗਿਆ ਹੈ । ਸਿਵਲ ਸਪਲਾਈ ਦਾ ਮਹਿਕਮਾ ਉਨ੍ਹਾਂ ਨੂੰ ਡਾਇਰੈਕਟ ਕੋਇਲਾ ਹੀ ਅਲਾਟ ਕਰ ਦਿੰਦਾ ਹੈ ਔਰ ਬਾਕੀ ਦਾ ਜਿਹੜਾ ਰਹਿ ਜਾਂਦਾ ਹੈ ਉਹ ਅਸੀਂ ਦੂਸਰਿਆਂ ਅਦਾਰਿਆਂ ਨੂੰ ਅਲਾਟ ਕਰ ਦਿੰਦੇ ਹਾਂ । ਜਿਸ ਤਰ੍ਹਾਂ ਕਿ ਯੂਨੀਵਰਸਿਟੀ ਹੈ, ਹਰੀਜਨ ਧਰਮਸ਼ਾਲਾਵਾਂ ਲਈ [ਹੈ । ਪੰਜਾਬ ਗੌਰਮਿੰਟ

[ਰਾਜ ਮੰਤਰੀ, ਖੁਰਾਕ ਅਤੇ ਸਪਲਾਈ ]

ਹਰ ਕੋਸ਼ਿਸ਼ ਕਰ ਰਹੀ ਹੈ ਤਾਂ ਕਿ ਇਸ ਕਮੀ ਨੂੰ ਦੂਰ ਕੀਤਾ ਜਾ ਸਕੇ । ਮੈਂ ਫਿਰ ਅਰਜ਼ ਕਰਾਂਗਾ ਕਿ ਕੋਇਲੇ ਦੀ ਕੋਈ ਕਮੀ ਨਹੀਂ, ਕਮੀ ਹੈ ਤਾਂ ਵੈਗਨਾਂ ਦੀ ਹੈ ।

**ਸ੍ਰੀ ਪਰਤਾਪ ਚੰਦ ਭੰਡਾਰੀ** : ਜਿਹੜਾ ਕੋਇਲਾ ਪੀ. ਡਬਲਿਯੂ. ਡੀ. ਨੂੰ ਦਿੱਤਾ ਜਾਂਦਾ ਹੈ ਉਹ ਉਸ ਦੇ ਇੰਤਜ਼ਾਮ ਵਿਚ ਹੇਰਾ ਫੇਰੀ ਕਰ ਲੈਂਦਾ ਹੈ । ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਕਿ ਉਸ ਮਹਿਕਮੇ ਨੂੰ ਕੋਇਲੇ ਦੀ ਬਜਾਏ ਇੱਟਾਂ ਹੀ ਦਿਤੀਆਂ ਜਾਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗਵਰਨਮੈਂਟ ਦਾ ਫੈਸਲਾ ਹੈ । ਹਾਂ ਅਗਰ ਕਿਸੇ ਪਾਸਿਓਂ ਇਸ ਤਰ੍ਹਾਂ ਹੇਰਾ ਫੇਰੀ ਦੀ ਸ਼ਿਕਾਇਤ ਆਈ ਹੈ ਤਾਂ ਮੈਨੂੰ ਇਹ ਦਸ ਦੇਣ ਮੈਂ ਪੀ. ਡਬਲਿਯੂ. ਡੀ. ਅਥਾਰਿਟੀਜ਼ ਨੂੰ ਕਹਿ ਕੇ ਇਨਕੁਆਇਰੀ ਕਰਵਾ ਲਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰੇ ਪਾਸ ਇਕ ਤਾਰ ਆਈ ਹੈ ਔਰ ਉਸ ਵਿਚ ਲਿਖਿਆ ਹੈ ਕਿ 80 ਫੀ ਸਦੀ ਕੋਇਲਾ ਬਲੈਕ ਮਾਰਕਿਟ ਵਿਚ ਵਿਕਦਾ ਹੈ ਉਸ ਵਿਚ ਲਿਖਿਆ ਹੈ ਕਿ :—

**"80 per cent coal rakes is sold in black-market by the Industrialists. Please make enquiry at-once.**

**GOPAL SINGH,**

General Secretary,
Coal Depot Holders' Association.

ਕੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਰਿਸਪਾਂਸੇਬਿਲਟੀ ਜੁਆਇੰਟ ਹੈ, ਮੈਂ ਇਨਕੁਆਇਰੀ ਕਰਵਾ ਲਵਾਂਗਾ ਜੀ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪੰਜਾਬ ਨੂੰ ਜ਼ਰੂਰਤ 37 ਰੇਕਸ ਦੀ ਹੈ ਔਰ 10 ਰੇਕਸ ਪਿਛਲੇ ਸਾਲ ਔਰ ਸਾਢੇ 16 ਰੇਕਸ ਇਸ ਸਾਲ ਆਏ ਹਨ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਕਮੀ ਨੂੰ ਕਿਵੇਂ ਪੂਰਾ ਕਰ ਰਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਕੱਲ ਹੀ ਇਸ ਬਾਰੇ ਮੀਟਿੰਗ ਹੋਈ ਹੈ ਔਰ ਉਸ ਮੀਟਿੰਗ ਦੀ ਮੇਰੇ ਪਾਸ ਰਿਪੋਰਟ ਨਹੀਂ ਪਹੁੰਚੀ । ਰੇਲਵੇ ਨੂੰ ਕਿਹਾ ਗਿਆ ਹੈ ਕਿ ਉਹ ਆਪਣੀ ਸਪੀਡ ਨੂੰ ਤੇਜ਼ ਕਰ ਦੇਣ । ਬਾਕੀ ਜਦੋਂ ਮੇਰੇ ਪਾਸ ਰਿਪੋਰਟ ਆਵੇਗੀ ਤਾਂ ਮੈਂ ਸਾਰੇ ਹਾਲਾਤ ਤੋਂ ਹਾਉਸ ਨੂੰ ਜਾਣੂ ਕਰਵਾ ਦੇਵਾਂਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਜਿਹੜਾ ਸਪਾਂਸਰਡ ਕੋਲ ਹੈ ਉਹ ਪੀ. ਡਬਲਿਯੂ. ਡੀ. ਨੂੰ ਦਿਤਾ ਜਾਂਦਾ ਹੈ । ਕੀ ਉਸ ਮਹਿਕਮੇ ਨੇ ਅੱਗੇ ਅਲਾਟਮੈਂਟ ਵਾਸਤੇ ਕੋਈ ਕਰਾਈਟੇਰੀਆ ਰੱਖਿਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਲੋੜ ਦੇ ਮੁਤਾਬਿਕ ਅਲਾਟਮੈਂਟ ਕਰ ਦਿੰਦੇ ਹਾਂ ਉਨ੍ਹਾਂ ਦਾ ਫਰਦਰ ਕੀ ਪ੍ਰੋਗਰਾਮ ਹੈ ਕਿਉਂਕਿ ਉਹ ਮਹਿਕਮਾ ਮੇਰੇ ਪਾਸ ਨਹੀਂ ਹੈ ਇਸ ਲਈ ਮੇਰੇ ਪਾਸ ਡੀਟੇਲ ਨਹੀਂ ਹੈ । ਅੱਗੋਂ ਉਹ ਮਹਿਕਮਾ ਆਪ ਹੀ ਡੀਵਾਈਡ ਕਰਦਾ ਹੈ ।

**ਸਰਦਾਰ ਗੁਰਬਚਨ ਸਿੰਘ** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੀ ਪ੍ਰਾਇਰਟੀ ਹੈ ਉਹ ਬੜੀ ਲੋ ਹੈ, ਕੀ ਇਹ ਇਸ ਪ੍ਰਾਇਰਿਟੀ ਨੂੰ ਉਤੇ ਲਿਆਉਣ ਦਾ ਯਤਨ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਹਰ ਕੋਸ਼ਿਸ਼ ਕਰ ਰਹੀ ਹੈ ਕਿ ਪਰਾਇਰਟੀ ਨੂੰ ਉਪਰ ਲਿਆਂਦਾ ਜਾਵੇ । ਮੈਂ ਅਰਜ਼ ਕਰਾਂ ਕਿ ਮੀਟਿੰਗ ਜਿਹੜੀ ਕਿ ਕੱਲ ਹੋਈ ਹੈ ਉਸ ਵਿਚ ਇਹ ਪੁਆਇੰਟ ਵੀ ਹੈ । ਉਸ ਦੀ ਅਜੇ ਮੇਰੇ ਪਾਸ ਡੀਟੇਲ ਨਹੀਂ ਆਈ । ਇਸ ਲਈ ਫਿਲਹਾਲ ਮੈਂ ਇਸ ਦੇ ਬਾਰੇ ਕੁਝ ਨਹੀਂ ਕਹਿੰਦਾ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਦੁਰਾਹੇ ਵਿਚ 14 ਫਰਵਰੀ, 1973 ਨੂੰ 3 ਰੇਕਸ ਕੋਲਾ ਗਿਆ ਔਰ ਉਹ ਸਾਰੇ ਦਾ ਸਾਰਾ ਹੀ ਵੇਚ ਦਿਤਾ ਗਿਆ । ਕੀ ਵਜ਼ੀਰ ਸਾਹਿਬ ਇਸ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਬ, ਮੈਂ ਮੈਂਬਰ ਸਾਹਿਬ, ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਵਿਸ਼ਵਾਸ਼ ਹੈ ਕਿ ਉਹ ਸਾਫਟ ਕੋਲ ਸੀ ? ਜੇਕਰ ਉਹ ਸਲੇਕ ਕੋਲਾ ਸੀ ਤਾਂ ਉਹ ਇੰਡਸਟਰੀ ਨੂੰ ਦਿਤਾ ਜਾਂਦਾ ਹੈ ਔਰ ਇੰਡਸਟਰੀ ਦਾ ਮਹਿਕਮਾ ਮੇਰੇ ਪਾਸ ਨਹੀਂ ਹੈ । ਇਸ ਲਈ ਮੈਂ ਕਨਸਰਨਡ ਅਥਾਰਿਟੀਜ਼ ਨੂੰ ਅਰਜ਼ ਕਰਾਂਗਾ ਕਿ ਉਹ ਇਨਕੁਆਇਰੀ ਕਰਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਸਵਾਲ ਵਿਚ ਪੁਛਿਆ ਗਿਆ ਹੈ ਕਿ ਜ਼ਿਲ੍ਹੇਵਾਰ ਅਲਾਟਮੈਂਟ ਦੱਸੀ ਜਾਵੇ । ਜਲੰਧਰ ਦੀ ਅਲਾਟਮੈਂਟ ਸਾਰੀ ਦੀ ਸਾਰੀ ਹੀ ਬਲੈਕ ਹੁੰਦੀ ਹੈ । ਇਸ ਲਿਸਟ ਵਿਚ ਸਿਰਫ 43/44 ਦੇ ਨਾਮ ਹੀ ਆਏ ਹਨ, ਕੀ ਵਜ਼ੀਰ ਸਾਹਿਬ ਬਾਕੀ ਦੇ ਨਾਉਂ ਵੀ ਦੱਸ ਸਕਦੇ ਹਨ ? ਕੀ ਇਹ ਦੱਸ ਸਕਦੇ ਹਨ ਕਿ ਆਇਆ ਇਨ੍ਹਾਂ ਨੇ ਕੋਈ ਕਾਰਵਾਈ ਕੀਤੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਟੀਮ ਕੋਇਲੇ ਦਾ ਕੁਐਸ਼ਚਨ ਹੈ, ਜਿਸ ਦੇ ਬਾਰੇ ਮੇਰੇ ਪਾਸ ਕੋਈ ਵੀ ਇਨਫਰਮੇਸ਼ਨ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਨ੍ਹਾਂ ਨੇ ਕਿਹਾ ਹੈ ਕਿ ਕੋਇਲੇ ਦੀਆਂ ਕਾਨਾਂ ਸਰਕਾਰੀ ਬਣਾ ਦਿਤੀਆਂ ਗਈਆਂ ਹਨ ਅਤੇ ਹਿੰਦ ਸਰਕਾਰ ਇਕ ਨਵੀਂ ਸਕੀਮ ਬਣਾ ਰਹੀ ਹੈ ਇਸ ਮਾਮਲੇ ਨੂੰ ਹੱਲ ਕਰਨ ਲਈ ਅਤੇ ਫਿਰ ਭਾਅ ਵੱਧ ਕਿਉਂ ਹੈ । ਫਿਰ ਇਹ ਗਲ ਕਹੀ ਗਈ ਹੈ ਕਿ ਵੈਗਨਾਂ ਦੀ ਕਮੀ ਹੈ ਵੈਗਨਾਂ ਵੀ ਤਾਂ ਹਿੰਦ ਸਰਕਾਰ ਦੀਆਂ ਹੀ ਹਨ, ਫਿਰ ਭਾਅ ਕਿਉਂ ਜ਼ਿਆਦਾ ਹੈ । ਕੀ ਇਹ ਹਕੀਕਤ ਨਹੀਂ ਕਿ ਜਿਹੜੇ 75 ਮਨਾਪਲਿਸਟ ਹਨ ਹਿੰਦ ਵਿਚ ਜਿਨ੍ਹਾਂ ਵਿਚ ਕਰਮ ਚੰਦ ਥਾਪਰ ਵੀ ਹੈ ਅਤੇ ਉਨ੍ਹਾਂ ਦਾ ਕੰਟਰੋਲ ਹੈ ਇਸ ਲਈ ਭਾਅ ਜ਼ਿਆਦਾ ਹੈ? ਕੀ ਸਰਕਾਰ ਕੋਈ ਕੋਇਲੇ ਦੇ ਡੰਪ ਬਣਾ ਕੇ ਅਤੇ ਕਰੀਏਟ ਕਰਕੇ ਸ਼ਹਿਰੀਆਂ ਦੀ ਕਮੇਟੀ ਬਣਾ ਕੇ ਫਿਕਸ ਕੀਮਤਾਂ ਤੇ ਕੋਇਲਾ ਦੇਣ ਦਾ ਪ੍ਰਬੰਧ ਕਰੇਗੀ ।?

**ਰਾਜ ਮੰਤਰੀ** : ਥਾਪਰ ਸਾਹਿਬ ਦਾ ਤਾਂ ਪਤਾ ਡਾਂਗ ਸਾਹਿਬ ਨੂੰ ਹੋਣਾ ਹੈ (ਵਿਘਨ) ਮੈਂ ਤਾਂ ਜਾਣਦਾ ਨਹੀਂ ।

**ਸ਼੍ਰੀ ਸਪੀਕਰ** : ਡਾਂਗ ਸਾਹਿਬ ਨੇ ਤਾਂ ਤੁਹਾਡੇ ਗਿਆਤ ਲਈ ਵਾਕਫੀ ਦਿਤੀ ਹੈ, ਹੁਣ ਤੁਸੀਂ ਜਾਣ ਲਓ ਜੇਕਰ ਜਾਣੋਗੇ ਨਹੀਂ ਤਾਂ ਫੜੋਗੇ ਕਿਵੇਂ ? (Comrade Dang has passed on useful information to you without which you can not take suitable action in this matter.)

**ਕਾਮਰੇਡ ਸੱਤ ਪਾਲ ਡਾਂਗ** : ਇਹ ਮੈਂ ਨਹੀਂ ਲਿਸਟ ਦਿਤੀ ਇਹ ਤਾਂ ਮਨਾਪਲੀ ਕਮਿਸ਼ਨ ਨੇ ਲਿਸਟ ਬਣਾਈ ਹੈ, ਉਸ ਵਿਚ ਦਰਜ ਹੈ ।

**ਰਾਜ ਮੰਤਰੀ** : ਡੈਮੋਕਰੇਸੀ ਵਿਚ ਅਸੀਂ ਕਿਸੇ ਦੇ ਕਾਰੋਬਾਰ ਵਿਚ ਦਖਲ ਨਹੀਂ ਦੇ ਸਕਦੇ । ਜਿਹੜੇ ਭੱਠਿਆਂ ਵਾਲੇ ਹਨ ਉਹ ਆਪਣੇ ਨਾਮਨੀ ਮੁਕੱਰਰ ਕਰਦੇ ਹਨ ਭਾਵੇਂ ਕਿਸੇ ਨੂੰ ਨਾਮਜ਼ਦ ਕਰ ਦੇਣ (ਵਿਘਨ)।

**ਕਾਮਰੇਡ ਸੱਤ ਪਾਲ ਡਾਂਗ** : ਫਿਰ ਤੁਹਾਡਾ ਸੋਸ਼ਲਿਜ਼ਮ ਕਿਥੇ ਗਿਆ ?

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਸਟੇਟ ਵਿਚ ਇੱਟਾਂ ਦਾ ਭਾਅ ਇਕ ਜਿਹਾ ਕਿਉਂ ਨਹੀਂ, ਦੋ ਰੇਟ ਇਕੋ ਹੀ ਸਟੇਟ ਵਿਚ ਕਿਉਂ ਹਨ, ਕੀ ਇਹ ਹਾਊਸ ਨੂੰ ਵਿਸ਼ਵਾਸ਼ ਦਿਵਾਉਣਗੇ ਕਿ ਇੱਟਾਂ ਦਾ ਭਾਅ ਇਕੋ ਹੀ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਮੈਂ ਜਿਸ ਤਰ੍ਹਾਂ ਪਹਿਲਾਂ ਹੀ ਅਰਜ਼ ਕੀਤੀ ਹੈ ਸਪਾਂਸਰਡ ਕੋਲ ਤੋਂ ਤਿਆਰ ਹੋਈਆਂ ਇੱਟਾਂ ਦਾ ਭਾਅ ਮੁਕੱਰਰ ਹੈ ਪਰ ਨਾਨ-ਸਪਾਂਸਰਡ ਕੋਲ ਤੋਂ ਤਿਆਰ ਹੋਈਆਂ ਇੱਟਾਂ ਦਾ ਭਾਅ ਮੁਕੱਰਰ ਨਹੀਂ ਕੀਤਾ ਜਾ ਸਕਦਾ । ਜਦ ਕੋਲੇ ਦੀ ਸਪਲਾਈ ਬੇਹਤਰ ਹੋ ਜਾਵੇਗੀ ਤਾਂ ਇਸ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ । ਇਹ ਤਾਂ ਹਰ ਕਾਰੋਬਾਰੀ ਆਦਮੀ ਜਾਣਦਾ ਹੈ ਕਿ ਕੋਇਲਾ ਬੰਗਲਾ ਅਤੇ ਬਿਹਾਰ ਤੋਂ ਜੇਕਰ ਰੇਲਵੇ ਅਤੇ ਟਰੱਕਾਂ ਵਿਚ ਲਿਆਈਏ ਤਾਂ ਲਾਜ਼ਮੀ ਤੌਰ ਤੇ ਟਰੱਕਾਂ ਵਿਚ ਬਹੁਤ ਮਹਿੰਗਾ ਪੈਂਦਾ ਹੈ ਜਿਸ ਤਰ੍ਹਾਂ ਹੁਣ ਸਕੀਮ ਬਣਾਈ ਜਾ ਰਹੀ ਹੈ ਵੈਗਨ ਮਿਲਣ ਲੱਗ ਜਾਣ ਅਤੇ ਕੋਲੇ ਦੇ ਡੰਪ ਤਿਆਰ ਕੀਤੇ ਜਾਣ ਤਾਂ ਆਸ ਕੀਤੀ ਜਾ ਸਕਦੀ ਹੈ ਕਿ ਸਾਡਾ ਕੋਇਲੇ ਦੀ ਸਪਲਾਈ ਦਾ ਸਿਸਟਮ ਇਮਪਰੂਵ ਹੋ ਜਾਵੇਗਾ ਤਾਂ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ ਭਾਅ ਇਕ ਕਰਨ ਲਈ ਵਿਚਾਰ ਕਰਨ ਦਾ ਮੌਕਾ ਮਿਲ ਸਕੇਗਾ ।

**ਸ੍ਰੀ ਪ੍ਰੇਮ ਗੁਪਤਾ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਸਪਾਂਸਰਡ ਕੋਲ ਰੇਲਵੇ ਵੈਗਨਾਂ ਵਿਚ ਆਉਂਦਾ ਹੈ ਅਤੇ ਨਾਨ-ਸਪਾਂਸਰਡ ਕੋਲ ਟਰੱਕਾਂ ਵਿਚ ਆਉਂਦਾ ਹੈ ? ਕੀ ਇਹ ਨਾਨ-ਸਪਾਂਸਰਡ ਕੋਲ ਵੈਗਨਾਂ ਰਾਹੀਂ ਨਹੀਂ ਆਉਂਦਾ ? ਜੇਕਰ ਆਉਂਦਾ ਹੈ ਤਾਂ ਇੱਟਾਂ ਦੀ ਕੀਮਤ ਵਿਚ ਕਿਉਂ ਫਰਕ ਹੈ ?

**ਰਾਜ ਮੰਤਰੀ** : ਕੋਇਲੇ ਦੇ ਮੰਗਾਉਣ ਵਿਚ ਕੋਈ ਪਾਬੰਦੀ ਨਹੀਂ ਅਤੇ ਨਾ ਹੀ ਕੋਈ ਕੰਟਰੋਲ ਹੈ । ਅਸੀਂ ਤਾਂ ਚਾਹੁੰਦੇ ਹਾਂ ਕਿ ਪੰਜਾਬ ਦੀ ਡਿਵੈਲਪਮੈਂਟ ਨਾ ਰੁਕੇ ਅਤੇ ਮਕਾਨ ਬਣਨੇ ਸ਼ੁਰੂ ਹੋ ਜਾਣ, ਜਿਹੜੇ ਰਾਜ ਮਜ਼ਦੂਰ ਵੇਹਲੇ ਹਨ ਉਨ੍ਹਾਂ ਨੂੰ ਰੁਜ਼ਗਾਰ ਮਿਲ ਸਕੇ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਨੇ ਪਹਿਲਾਂ ਇਹ ਕਿਹਾ ਹੈ ਕਿ ਨਾਨ-ਸਪਾਂਸਰਡ ਕੋਲ ਟਰੱਕਾਂ ਤੇ ਲਿਆਂਦੇ ਹਨ ਇਸ ਲਈ ਖਰਚਾ ਜ਼ਿਆਦਾ ਆਉਂਦਾ ਹੈ ਅਤੇ ਉਨ੍ਹਾਂ ਨੂੰ ਖੁਲ੍ਹ ਦੇ ਦਿਤੀ ਹੈ ਕਿ ਇਟਾਂ ਦਾ ਭਾਅ ਜੋ ਚਾਹੁਣ ਲਗਾ ਲੈਣ। ਮੁੜ ਕੇ ਇਹ ਕਹਿ ਦਿਤਾ ਹੈ ਕਿ ਚਾਹੇ ਰੇਲਵੇ ਰਾਹੀਂ ਮੰਗਵਾਉਣ ਜਾਂ ਟਰੱਕਾਂ ਰਾਹੀਂ ਮੰਗਵਾਉਣ ਜਿਸ ਤਰ੍ਹਾਂ ਮਰਜ਼ੀ ਹੈ ਮੰਗਵਾਉਣ ਤਾਂ ਕੀ ਇਹ ਹਕੀਕਤ ਨਹੀਂ ਕਿ ਵੈਗਨਾਂ ਦੀ ਸ਼ਾਰਟੇਜ ਦਾ ਤਾਂ ਇਕ ਬਹਾਨਾ ਹੀ ਸਾਹਮਣੇ ਰੱਖਿਆ ਗਿਆ ਹੈ ਅਤੇ ਸਿਵਾਏ ਸਰਕਾਰੀ ਇੱਟਾਂ ਦੇ ਇੱਟਾਂ ਦਾ ਭਾਅ 120 ਰੁਪਏ ਹਜ਼ਾਰ ਹੈ ਅਤੇ ਇਸ ਨਾਲ ਗਰੀਬ ਕੋਠਾ ਕਿਵੇਂ ਪਾ ਲਵੇਗਾ ਅਤੇ ਕਿਸ ਤਰ੍ਹਾਂ ਇਹ ਡਿਵੈਲਪਮੈਂਟ ਕਰਨਾ ਚਾਹੁੰਦੇ ਹਨ । ਕੀ ਇੱਟਾਂ ਦੇ ਭਾਅ ਤੇ ਕੰਟਰੋਲ ਕਰੋਗੇ ?

**ਰਾਜ ਮੰਤਰੀ** : ਮੈਂ ਤਾਂ ਅਰਜ਼ ਕੀਤੀ ਹੈ ਕਿ ਅਸੀਂ ਕੋਇਲਾ ਪੂਰਾ ਸਪਲਾਈ ਨਹੀਂ ਕਰ ਸਕਦੇ, ਜਿਹੜਾ ਅਸੀਂ ਸਪਲਾਈ ਕਰਦੇ ਹਾਂ ਉਸ ਦੀਆਂ ਇੱਟਾਂ ਨਾਲ ਤਾਂ ਸਰਕਾਰੀ ਕੰਮ ਵੀ ਪੂਰੇ ਨਹੀਂ ਹੁੰਦੇ। ਸਪਲਾਈ ਬਿਹਤਰ ਬਣਾਉਣ ਤੋਂ ਬਗੈਰ ਅਸੀਂ ਇੱਟਾਂ ਦੇ ਭਾਅ ਅਤੇ ਕੰਟਰੋਲ ਨਹੀਂ ਕਰ ਸਕਦੇ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਸ਼ਾਰਟੇਜ ਆਫ਼ ਵੈਗਨ ਕਰਕੇ ਕਮੀ ਹੈ, ਕੀ ਜਿਹੜਾ ਕੋਲਾ ਆ ਰਿਹਾ ਹੈ ਇਹ ਸਲੈਕ ਕੋਲ ਗਰੇਡ 'ਏ' ਜਾਂ 'ਬੀ' ਦਾ ਹੈ ਜਾਂ ਥਰਡ ਕਲਾਸ ਹੈ, ਇਸ ਨਾਲ ਇੱਟਾਂ ਦੀ ਤਿਆਰੀ ਵਿਚ ਫਰਕ ਪੈਂਦਾ ਹੈ।

**ਰਾਜ ਮੰਤਰੀ** : ਬਰਨਾਲਾ ਸਾਹਿਬ ਨੂੰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਪਾਂਸਰਡ ਕੋਲ ਫਸਟ ਗਰੇਡ ਦਾ ਹੀ ਮੰਗਵਾਇਆ ਜਾਂਦਾ ਹੈ।

**ਚੌਧਰੀ ਦਰਸ਼ਨ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਦੋਂ ਕਾਨਾਂ ਪਰਾਈਵੇਟ ਨਾ ਰਹਿਣ ਦੇ ਕੇ ਨੈਸ਼ਨੇਲਾਈਜ਼ ਕਰ ਦਿੱਤੀਆਂ ਗਈਆਂ ਹਨ ਤਾਂ ਫਿਰ ਕੀ ਦਿੱਕਤ ਹੈ ਇਨ੍ਹਾਂ ਨੂੰ? (ਵਿਘਨ)

**ਰਾਜ ਮੰਤਰੀ** : ਰੇਲਵੇ ਵੀ ਤਾਂ ਸਰਕਾਰ ਦੀ ਹੀ ਹੈ। ਕੋਸ਼ਿਸ਼ ਇਸ ਗਲ ਦੀ ਹੋ ਰਹੀ ਹੈ ਕਿ ਰੇਲਵੇ ਤੋਂ ਜ਼ਿਆਦਾ ਤੋਂ ਜ਼ਿਆਦਾ ਵੈਗਨਾਂ ਲਈਆਂ ਜਾਣ ਤਾਂ ਕਿ ਪੋਜ਼ੀਸ਼ਨ ਈਜ਼ ਹੋ ਜਾਵੇ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਇਹ ਠੀਕ ਹੈ ਕਿ ਜਿੰਨੀਆਂ ਇੱਟਾਂ ਸਪਾਂਸਰਡ ਕੋਲ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ, ਉਹ ਪਬਲਿਕ ਨੂੰ ਵੀ ਦਿੱਤੀਆਂ ਜਾਂਦੀਆਂ ਹਨ, ਅਗਰ ਦਿੱਤੀਆਂ ਜਾਂਦੀਆਂ ਹਨ ਤਾਂ ਕਿੰਨੀ ਪਰਸੈਂਟੇਜ ਦਿੱਤੀ ਜਾਂਦੀ ਹੈ?

**ਰਾਜ ਮੰਤਰੀ**: ਸਰਕਾਰ ਦੀ ਪਾਲਿਸੀ ਇਹ ਹੈ ਕਿ ਇਸ ਤਰ੍ਹਾਂ ਤਿਆਰ ਕੀਤੀਆਂ ਇੱਟਾਂ ਕੇਵਲ ਸਰਕਾਰੀ ਕੰਮਾਂ ਤੇ ਹੀ ਵਰਤੀਆਂ ਜਾਣ ਤਾਂ ਕਿ ਡਿਵੈਲਪਮੈਂਟ ਦੇ ਕੰਮਾਂ ਵਿਚ ਰੁਕਾਵਟ ਨਾ ਪਵੇ। ਜੇਕਰ ਆਨਰੇਬਲ ਮੈਂਬਰ ਦੇ ਨੋਟਿਸ ਵਿਚ ਕੋਈ ਕੇਸ ਹੈ ਕਿ ਜਿਥੇ ਸਪਾਂਸਰਡ ਕੋਲ ਤੋਂ ਤਿਆਰ ਕੀਤੀਆਂ ਇੱਟਾਂ ਪਬਲਿਕ ਨੂੰ ਦਿੱਤੀਆਂ ਗਈਆਂ ਹਨ ਤਾਂ ਮੇਰੇ ਨੋਟਿਸ ਵਿਚ ਲੈ ਆਉਣ ਮੈਂ ਉਸ ਦੀ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਬਲਬੀਰ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਭੱਠਿਆਂ ਲਈ ਹੀ ਕੋਲਾ ਪੂਰਾ ਨਹੀਂ ਮਿਲਦਾ ਤਾਂ ਇਹ ਥਰਮਲ ਪਲਾਂਟ ਲਈ ਕੋਲੇ ਦਾ ਕਿਥੋਂ ਪਰਬੰਧ ਕਰਨਗੇ?

**ਰਾਜ ਮੰਤਰੀ**: ਇਸ ਸਬੰਧ ਵਿੱਚ ਮੈਂ ਅਰਜ਼ ਕਰ ਦੇਵਾਂ ਕਿ ਸਰਕਾਰ ਕੋਲ ਇਸ ਤਰ੍ਹਾਂ ਦੇ ਵੱਡੇ ਪਰਾਜੈਕਟਾਂ ਲਈ ਥਰਮਲ ਪਲਾਂਟ ਲਈ, ਪੌਂਗ ਡੈਮ ਲਈ ਡਾਇਰੈਕਟ ਕੋਇਲੇ ਦੀ ਸਪਲਾਈ ਦਾ ਇੰਤਜ਼ਾਮ ਹੈ।

**ਚੌਧਰੀ ਰਾਮ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਨਾਨ-ਸਪਾਂਸਰਡ ਕੋਲ ਟਰੱਕਾਂ ਵਿੱਚ ਆਉਂਦਾ ਹੈ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਦਸਿਆ ਹੈ ਅਤੇ ਭੱਠੇ ਵਾਲੇ ਲੈ ਆਉਂਦੇ ਹਨ ਤਾਂ ਜਿਥੇ ਸਪਾਂਸਰਡ ਕੋਲ ਤੋਂ ਤਿਆਰ ਹੋਈਆਂ ਇੱਟਾਂ ਦਾ ਭਾਅ 60 ਜਾਂ 65 ਰੁਪਏ ਹੈ, ਉਸ ਦਾ ਰੇਟ 80 ਜਾਂ 85 ਕਿਉਂ ਮੁਕੱਰਰ ਨਹੀਂ ਕੀਤਾ ਜਾ ਸਕਦਾ?

**ਰਾਜ ਮੰਤਰੀ**: ਰੇਟ ਪਹਿਲਾਂ ਮੁਕੱਰਰ ਸੀ 63 ਰੁਪਏ, ਇਹ ਉਸ ਵਕਤ ਸੀ ਜਦ ਕਿ ਗੌਰਮਿੰਟ ਸਪਲਾਈ ਕਰਦੀ ਸੀ ਪਰ ਹੁਣ ਨਾਨ-ਸਪਾਂਸਰਡ ਕੋਲ ਉਹ ਆਪ ਮੰਗਵਾਉਂਦੇ ਹਨ, ਰੇਟ ਨਹੀਂ

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

ਮੁਕੱਰਰ ਕੀਤਾ ਜਾ ਸਕਦਾ। ਜਦ ਸਪਲਾਈ ਕੋਇਲੇ ਦੀ ਬੇਹਤਰ ਹੋ ਜਾਵੇਗੀ ਤਾਂ ਭਾਅ ਵੀ ਮੁਕੱਰਰ ਕਰਨ ਤੇ ਵਿਚਾਰ ਕਰ ਲਿਆ ਜਾਵੇਗਾ।

**आचार्य पृथ्वी सिंह आज़ाद :** क्या वज़ीर साहिब यह बताने की कृपा करेंगे कि आया सरकार ने कोयले की ट्रेड के लिये कोई कार्पोरेशन बनाई हुई है; अगर नहीं, तो क्या कभी ऐसा करने के लिये कोई सुझाव आया है ?

**ਰਾਜ ਮੰਤਰੀ :** ਸੈਂਟਰ ਦੀ ਸਰਕਾਰ ਨੇ ਇਕ ਕਾਰਪੋਰੇਸ਼ਨ ਬਣਾਈ ਹੋਈ ਹੈ ਪਰ ਉਹ ਛੋਟੇ ਪੈਮਾਨੇ ਤੇ ਬਣੀ ਹੋਈ ਹੈ, ਇਹ ਸ਼ਾਰਟੇਜ ਦੂਰ ਨਹੀਂ ਕਰ ਸਕਦੀ।

**ਸਰਦਾਰ ਰਣਧੀਰ ਸਿੰਘ ਚੀਮਾ :** ਜਿਹੜੀ ਕਾਂਗਰਸ ਹੁਣ ਤਕ ਸਮਾਜਵਾਦ ਲਿਆਉਣ ਦਾ ਦਾਅਵਾ ਕਰਦੀ ਰਹੀ ਹੈ ਕਿ ਗ਼ਰੀਬੀ ਹਟਾ ਕੇ ਸਮਾਜਵਾਦ ਲਿਆਵਾਂਗੇ, ਕੀ ਉਹ ਇਹ ਸਮਾਜਵਾਦ ਦੀ ਹੀ ਰਟ ਲਾਉਂਦੇ ਸੀ ਜਿਸ ਵਿਚ ਇੱਟਾਂ ਦਾ ਭਾਉ 60 ਤੋਂ ਚੜ੍ਹ ਕੇ 120 ਰੁਪਏ ਹੋ ਗਿਆ ਹੈ?

**ਸ੍ਰੀ ਸਪੀਕਰ:** ਚੀਮਾਂ ਜੀ ਇਹ ਤਾਂ ਮਹਾਰਾਜ ਦੇ ਰੰਗ ਹਨ ਤੁਹਾਡੇ ਵੇਲੇ 60 ਸੀ ਹੁਣ 120 ਹੋ ਗਈਆਂ ਹਨ। (*Addressing Sardar Randhir Singh Cheema* ; These are the ways of the world. The rate of bricks which was Rs. 60 per thousand during the Akali regime rose to Rs. 120 in the Congress regime.)

**ਰਾਜ ਮੰਤਰੀ :** ਆਨਰੇਬਲ ਮੈਂਬਰ ਨੂੰ ਆਪਣੀ ਜ਼ਿਮੇਂਵਾਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ, ਉਹ ਜ਼ਰਾ ਹਿਸਾਬ ਲਾ ਕੇ ਤਾਂ ਵੇਖਣ ਜਿਹੜੇ ਭਾਉ ਪਿਛਲੇ ਤਿੰਨਾਂ ਸਾਲਾਂ ਵਿਚ ਰਹੇ ਉਨ੍ਹਾਂ ਨਾਲੋਂ ਅਜ ਦੇ ਭਾਉ ਕਿਤੇ ਘੱਟ ਹਨ।

**ਡਾਕਟਰ ਅਮੀਰ ਸਿੰਘ ਕਲਕਟ:** ਆਇਆ ਮੰਤਰੀ ਸਾਹਿਬ ਜਵਾਬ ਦੇਣਗੇ ਕਿ ਪੰਜਾਬ ਵਿਚ ਕੋਇਲਾ ਅਤੇ ਇੱਟਾਂ ਦੀ ਸ਼ਾਰਟੇਜ ਹਟਾਣ ਵਾਸਤੇ ਸਟੋਨ ਮੈਟਲ ਦੀ ਵਰਤੋਂ ਸੜਕਾਂ ਤੇ ਇਸਤੇਮਾਲ ਕਰਨ ਤੇ ਸਰਕਾਰ ਵਿਚਾਰ ਕਰੇਗੀ ?

**ਰਾਜ ਮੰਤਰੀ:** ਇਸ ਬਾਰੇ ਪੀ. ਡਬਲਿਊ. ਡੀ. ਨੇ ਇੰਜਨੀਅਰਜ਼ ਦੀ ਇਕ ਕਮੇਟੀ ਬਣਾਈ ਹੋਈ ਹੈ, ਉਹ ਸਾਰੇ ਮੁਆਮਲੇ ਤੇ ਗ਼ੌਰ ਕਰ ਰਹੀ ਹੈ ਅਤੇ ਉਨ੍ਹਾਂ ਦੀ ਰਿਪੋਰਟ ਆ ਜਾਣ ਤੋਂ ਬਾਅਦ ਸਰਕਾਰ ਮੁਨਾਸਬ ਕਦਮ ਉਠਾਏਗੀ।

**ਸ੍ਰੀ ਪ੍ਰੇਮ ਗੁਪਤਾ:** ਵਜ਼ੀਰ ਸਾਹਿਬ ਨੇ ਇਹ ਗਲ ਕਹੀ ਸੀ ਕਿ ਜਿਹੜਾ ਨਾਨ-ਸਪਾਨਸਰਡ ਕੋਲ ਹੈ ਉਹ ਰੇਲਵੇ ਰਾਹੀਂ ਨਹੀਂ ਟਰਕਾਂ ਦੇ ਵਿਚ ਆਉਂਦਾ ਹੈ, ਪਰ ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਕੋਲਾ ਰੇਲ ਦੇ ਰਾਹੀਂ ਆਉਂਦਾ ਹੈ ਉਹ ਮਹਿੰਗਾ ਮਿਲਦਾ ਹੈ, ਇਸ ਦਾ ਕੀ ਕਾਰਨ ਹੈ?

**ਰਾਜ ਮੰਤਰੀ:** ਮੈਂ ਇਹ ਗਲ ਜ਼ਰੂਰ ਕਹੀ ਸੀ ਕਿ ਜਿਹੜਾ ਨਾਨ-ਸਪਾਨਸਰਡ ਕੋਲ ਹੈ ਉਸ ਤੇ ਸਾਡਾ ਕੋਈ ਕੰਟਰੋਲ ਨਹੀਂ, ਭਾਵੇਂ ਟਰੱਕਾਂ ਵਿਚ ਆਵੇ, ਭਾਵੇਂ ਵੈਗਨਾਂ ਦੇ ਵਿਚ। ਇਸ ਬਾਰੇ ਹੁਣ ਇਕ ਕਮੇਟੀ ਪੰਜਾਬ ਗਵਰਨਮੈਂਟ ਨੇ ਬਣਾਈ ਹੈ ਜੋ ਇਸ ਗਲ ਦੀ ਪੜਤਾਲ ਕਰਕੇ ਦੱਸੇ ਕਿ ਕਿਵੇਂ ਕੋਲਾ ਸਸਤਾ ਮਿਲ ਸਕਦਾ ਹੈ। ਉਸ ਦੀ ਰਿਪੋਰਟ ਆਉਣ ਤੇ ਸਰਕਾਰ ਫਰਦਰ ਐਕਸ਼ਨ ਲਵੇਗੀ।

**Mr. Speaker:** Question hour is over.

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਅੱਜ ਭਗਤ ਜੀ ਨੇ ਸਵਾਲ ਕਰਨਾ ਸੀ, ਤੁਸੀਂ ਹਰੀਜਨਾਂ ਨੂੰ ਸਵਾਲਾਂ ਦੇ ਘੰਟੇ ਵਿਚੋਂ ਕੋਟਾ ਵੀ ਨਹੀਂ ਦਿੰਦੇ।

**ਸ੍ਰੀ ਸਪੀਕਰ**: ਤੁਸੀਂ ਅਦਾਲਤ ਵਿੱਚ ਤਾਂ ਇਨ੍ਹਾਂ ਦੀ ਵਕਾਲਤ ਕਰਦੇ ਨਹੀਂ, ਇਥੇ ਕਿਸ ਲਈ ਕਰਦੇ ਹੋ। (*Addressing Sardar Jasdev Singh Sandhu* ; When you do not plead the case of Harijans in the court, why do so here in the House.)

## POINT OF ORDER RE. ADJOURNMENT MOTION

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ, ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਇਸ ਗਲ ਤੇ ਕਿ ਮਾਰਕਸਿਸਟ ਜਿਥੇ ਵੀ ਜਾਂਦੇ ਹਨ, ਉਨ੍ਹਾਂ ਤੇ ਲਾਠੀ ਚਾਰਜ ਹੁੰਦੀ ਹੈ, ਹੋਰ ਤਸੀਹੇ ਦਿੱਤੇ ਜਾਂਦੇ ਹਨ। ਇਨ੍ਹਾਂ ਦੀ ਐਜੀਟੇਸ਼ਨ ਸਿਰਫ਼ ਇਸ ਮੁਆਮਲੇ ਤੇ ਹੈ ਕਿ ਮਹਿੰਗਾਈ ਦੂਰ ਕੀਤੀ ਜਾਵੇ, ਬਿਜਲੀ ਦੀ ਘਾਟ ਦੂਰ ਕੀਤੀ ਜਾਵੇ ਅਤੇ ਕੁਰਪੱਸ਼ਨ ਦੂਰ ਕੀਤੀ ਜਾਵੇ। ਬਜਾਏ ਇਸ ਦੇ ਕਿ ਸਰਕਾਰ ਇਨ੍ਹਾਂ ਵੱਲੋਂ ਕੀਤੀ ਜਾ ਰਹੀ ਡੀਮਾਨਸਟ੍ਰੇਸ਼ਨ ਤੇ ਕੋਈ ਧਿਆਨ ਦੇਵੇ ਉਹ ਇਨ੍ਹਾਂ ਦਾ ਮਾਰ ਕੁਟ ਨਾਲ ਸੁਆਗਤ ਕਰਦੇ ਹਨ, ਪੁਲਿਸ ਇਨ੍ਹਾਂ ਦੇ ਉੱਤੇ ਬੇਜਾ ਤਸ਼ੱਦਦ ਕਰਦੀ ਹੈ। ਅੱਜ ਦੇ ਇਕ ਅਖਬਾਰ 'ਹਿੰਦ ਸਮਾਚਾਰ' ਦੇ ਵਿਚ ਖਬਰ ਆਈ ਹੈ ਕਿ ਪੁਲੀਸ ਨੇ ਇਕ ਆਦਮੀ ਨੂੰ ਮਾਰ ਕੇ ਉਸ ਦੀ ਲੱਤ ਤੋੜ ਦਿੱਤੀ। ਇਹ ਇਕ ਬੜਾ ਹੀ ਗੰਭੀਰ ਮਸਲਾ ਹੈ, ਸਰਕਾਰ ਇਸ ਪਾਸੇ ਧਿਆਨ ਦੇਵੇ ਅਤੇ ਮੇਰੀ ਉਸ ਐਡਜਰਨਮੈਂਟ ਮੋਸ਼ਨ ਨੂੰ ਮਨਜ਼ੂਰ ਕੀਤਾ ਜਾਵੇ।

**ਕਾਮਰੇਡ ਚੰਦ ਸਿੰਘ ਚੋਪੜਾ, ਮਾਸਟਰ**: ਸਪੀਕਰ ਸਾਹਿਬ, ਮੈਂ ਵੀ ਇਸੇ ਤਰ੍ਹਾਂ ਦੇ ਇਕ ਮੁਆਮਲੇ ਤੇ ਐਡਜਰਨਮੈਂਟ ਮੋਸ਼ਨ ਪੇਸ਼ ਕੀਤੀ ਸੀ। ਬਠਿੰਡੇ ਅਤੇ ਜਲੰਧਰ ਵਿਚ (ਸ਼ੋਰ) ਇਕ ਪੁਰਅਮਨ ਜਲੂਸ ਤੇ ਪੁਲੀਸ ਨੇ ਤਸ਼ੱਦਦ ਕੀਤਾ, ਇਕ ਆਦਮੀ ਦੀ ਹੱਡੀ ਤੋੜ ਦਿੱਤੀ, ਕਾਮਰੇਡ ਬਾਬੂ ਰਾਮ ਦੀ ਲੱਤ ਤੋੜ ਦਿੱਤੀ, ਬੜਾ ਜ਼ੁਲਮ ਹੋਇਆ ਹੈ ਉਨ੍ਹਾਂ ਵਿਚਾਰਿਆਂ ਤੇ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ......(ਸ਼ੋਰ)

**ਸ੍ਰੀ ਸਪੀਕਰ**: ਤੁਹਾਡੀ ਐਡਜਰਨਮੈਂਟ ਮੋਸ਼ਨ ਬਣਦੀ ਨਹੀਂ। ਤੁਸੀਂ ਇਸ ਮੁਆਮਲੇ ਤੇ ਬਜਟ ਵਿਚ ਜਿਤਨਾ ਮਰਜ਼ੀ ਬੋਲ ਲੈਣਾ। (That adjournment motion is not permissible, you may refer to the matter during discussion on the Budget.)

**ਕਾਮਰੇਡ ਚੰਦ ਸਿੰਘ ਚੋਪੜਾ, ਮਾਸਟਰ** : ਸਪੀਕਰ ਸਾਹਿਬ, ਜਿਹੜਾ ਲੋਕਾਂ ਤੇ ਅਤਿਆਚਾਰ ਹੋ ਰਿਹਾ ਹੈ, ਉਹ ਕਿਵੇਂ ਖਤਮ ਹੋਵੇਗਾ। ਸਾਡੀ ਤਾਂ ਕੋਈ ਤੁਰੰਤ ਕਾਰਵਾਈ ਕਰਨ ਲਈ ਮੰਗ ਹੈ।

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਜਨਤਾ ਦੀ ਆਵਾਜ਼ ਨੂੰ ਕਿਉਂ ਕੁਚਲਣ ਦੀ ਕੋਸ਼ਿਸ਼ ਕਰ ਰਹੀ ਹੈ, ਉਨ੍ਹਾਂ ਲੋਕਾਂ ਤੇ ਜਿਹੜੇ ਜਨਤਾ ਦੀ ਆਵਾਜ਼ ਪੀਸਫੁਲ ਰਹਿ ਕੇ ਉਠਾਉਂਦੇ ਹਨ ਉਨ੍ਹਾਂ ਤੇ ਕਿਉਂ ਜ਼ੁਲਮ ਕਰਦੀ ਹੈ (ਸ਼ੋਰ)

**ਸ੍ਰੀ ਸਪੀਕਰ**: (ਚੌਧਰੀ ਜਗਤ ਰਾਮ ਵਲ ਇਸ਼ਾਰਾ ਕਰਦੇ ਹੋਏ ਜੋ ਬੋਲਣ ਲਈ ਉਠੇ ਸਨ, ਪਰ ਬੈਠ ਗਏ) ਜਿਥੇ ਇਹੋ ਜਿਹੇ ਮਹਾਤਮਾ ਬੈਠੇ ਹੋਏ ਹੋਣ ਫੇਰ ਕਿਵੇਂ ਓਥੇ ਜ਼ੁਲਮ ਹੋ ਸਕਦਾ ਹੈ। [(*Pointing towards Chaudhry Jagat Ram who rose to speak but did not do so* ] How can there be any injustice in the presence of such noble persons ?)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਇਕ ਬਹੁਤ ਹੀ ਗੰਭੀਰ ਮਸਲਾ ਹੈ, ਪੁਰ ਅਮਨ ਢੰਗ ਨਾਲ ਡੀਮਾਨਸਟ੍ਰੇਸ਼ਨ ਕਰਨ ਦਾ ਹਰ ਇਕ ਨੂੰ ਹੱਕ ਹੈ । ਜਿਸ ਮਸਲੇ ਤੇ ਮੁਜ਼ਾਹਰੇ ਹੋ ਰਹੇ ਹਨ ਉਹ ਹੈ ਮਹਿੰਗਾਈ, ਗਰੀਬੀ ਦੂਰ ਕਰਨਾ, ਖੁਰਾਕ ਦਾ ਮਸਲਾ ਹੱਲ ਕਰਨਾ । ਪਰ ਪੁਲਿਸ ਇਨ੍ਹਾਂ ਲੋਕਾਂ ਤੇ ਅੱਤਿਆਚਾਰ ਕਰ ਰਹੀ ਹੈ, ਉਨ੍ਹਾਂ ਤੇ ਡਾਂਗਾਂ ਬਰਸਾ ਰਹੀ ਹੈ। ਇਸ ਜ਼ੁਲਮ ਵਿਚ ਇਕ ਸ਼ਖਸ ਦੀ ਟੰਗ ਟੁਟ ਗਈ , ਅੰਮ੍ਰਿਤਸਰ ਦੇ ਵਿੱਚ ਲਾਠੀ ਚਾਰਜ ਹੋਇਆ, ਇਸ ਤੋਂ ਪਹਿਲਾਂ ਇਸ ਤਰ੍ਹਾਂ ਮਾਨਸਾ ਵਿਚ ਇੱਕ ਆਦਮੀ ਨੂੰ ਕੁਟਿਆ , ਇਸੇ ਤਰ੍ਹਾਂ ਹੋਰ ਕਈ ਥਾਈਂ ਇਸੇ ਤਰ੍ਹਾਂ ਦੀ ਤਬਾਹੀ ਲਿਆਂਦੀ ਗਈ। ਮੈਂ ਕਹਿੰਦਾ ਹਾਂ ਕਿ ਪੁਰਅਮਨ ਲੋਕਾਂ ਤੇ ਇਸ ਤਰ੍ਹਾਂ ਦਾ ਜ਼ੁਲਮ ਕਰਨਾ ਜਦੋਂ ਕਿ ਡੈਮੋਕਰੇਸੀ ਵਿੱਚ ਹਰ ਤਰ੍ਹਾਂ ਦੀ ਖੁਲ੍ਹ ਹੁੰਦੀ ਹੈ, ਬਹੁਤ ਹੀ ਬੁਰੀ ਗਲ ਹੈ। ਜਿਤਨੀਆਂ ਵੀ ਹਿੰਦੁਸਤਾਨ ਦੀਆਂ ਪ੍ਰੋਗਰੈਸਿਵ ਪਾਰਟੀਆਂ ਹਨ ਉਨ੍ਹਾਂ ਨੂੰ ਇਸ ਕਿਸਮ ਦੇ ਅਤਿਆਚਾਰ ਨੂੰ ਕੰਡੈਮ ਕਰਨਾ ਚਾਹੀਦਾ ਹੈ। ਇੱਕ ਪਾਸੇ ਤਾਂ ਰੌਲਾ ਪਾਉਂਦੇ ਹਨ ਕਿ ਇਹ ਜਨਤਾ ਦਾ ਰਾਜ ਹੈ ਦੂਸਰੇ ਪਾਸੇ ਇਹ ਬਿਓਰੋਕਰੇਸੀ ਅਤੇ ਅਫ਼ਸਰ ਸ਼ਾਹੀ ਨੂੰ ਸ਼ਹਿ ਦੇ ਰਹੇ ਹਨ ਕਿ ਉਹ ਰੱਜ ਕੇ ਜਨਤਾ ਤੇ ਜ਼ੁਲਮ ਕਰਨ।

**ਉਪ-ਮੰਤਰੀ, ਗ੍ਰਹਿ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿੱਲ): ਸਪੀਕਰ ਸਾਹਿਬ, ਇਹਦੇ ਵਿਚ ਕੋਈ ਸ਼ਕ ਨਹੀਂ ਕਿ ਇਹ ਹਰ ਇਕ ਦਾ ਵਿਧਾਨਕ ਹੱਕ ਹੈ , ਉਹ ਜਲੂਸ ਕਢ ਸਕਦਾ ਹੈ, ਉਸ ਨੂੰ ਬੋਲ ਚਾਲ ਦੀ ਖੁਲ੍ਹ ਹੈ, ਉਹ ਲਿਖ ਕੇ ਵੀ ਦੇ ਸਕਦਾ ਹੈ, ਹਰ ਇਕ ਦਾ ਇਹ ਹੱਕ ਹੈ । ਪਰ ਜੇ ਕੋਈ ਕਾਨੂੰਨ ਦੀ ਦੀਵਾਰ ਨੂੰ ਤੋੜੇਗਾ ਤਾਂ ਉਸ ਵੇਲੇ ਦੀ ਸਰਕਾਰ ਦਾ ਫਰਜ਼ ਹੈ ਕਿ ਉਹ ਕਾਨੂੰਨ ਤੋੜਣ ਵਾਲੇ ਵਿਰੁਧ ਕਾਨੂੰਨੀ ਕਾਰਵਾਈ ਕਰਕੇ ਉਸ ਨੂੰ ਅਜੇਹਾ ਕਰਨ ਤੋਂ ਰੋਕੇ ਤਾਂ ਕਿ ਉਹ ਭੋਲੀ ਜਨਤਾ ਨੂੰ ਗੁਮਰਾਹ ਨਾ ਕਰ ਸਕੇ, ਅਤੇ ਜਨਤਾ ਨੂੰ ਐਕਸਪਲਾਇਟ ਨਾ ਕਰ ਸਕੇ। ਜਿਸ ਅਖ਼ਬਾਰ ਦਾ ਜ਼ਿਕਰ ਕੀਤਾ ਗਿਆ ਹੈ, ਅਗਰ ਇਸ ਖ਼ਬਰ ਨੂੰ ਅਥਾਰਟੀ ਮੰਨ ਲਿਆ ਜਾਵੇ ਤਾਂ ਉਸ ਦੀ ਇਸ ਖਬਰ ਨੂੰ ਵੀ ਮੰਨਣਾ ਪਵੇਗਾ ਕਿ ਉਨ੍ਹਾਂ ਲੋਕਾਂ ਨੇ ਜੁਡੀਸ਼ਲ ਕੋਰਟ ਦੇ ਦਰਵਾਜ਼ੇ ਤੋੜੇ, ਉਹ ਕੋਰਟ ਜਿਹੜੀ ਇਨਸਾਫ਼ ਦਾ ਘਰ ਹੋਵੇ ਉਸ ਦੇ ਦਰਵਾਜ਼ੇ ਤੋੜਨ ਨਾਲ ਜੇ ਮਹਿੰਗਾਈ ਦੂਰ ਹੋ ਸਕਦੀ ਹੈ ਤਾਂ ਬੇਸ਼ਕ ਇਸ ਤਰ੍ਹਾਂ ਕਰਦੇ। ਇਸ ਤਰ੍ਹਾਂ ਦੀ ਲਾ-ਕਾਨੂੰਨੀ ਖਤਮ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਮਹਿੰਗਾਈ ਦੂਰ ਨਹੀਂ ਹੋ ਸਕਦੀ। ਜੇ ਕੋਈ ਮੰਗ ਕਾਨੂੰਨੀ ਢੰਗ ਨਾਲ ਕੀਤੀ ਜਾਵੇ ਉਹ ਮੰਨੀ ਜਾ ਸਕਦੀ ਹੈ, ਪਰ ਗ਼ਰੀਬੀ ਤਾਂ ਮੇਹਨਤ ਦੇ ਨਾਲ ਦੂਰ ਹੋਣੀ ਹੈ। ਉਨ੍ਹਾਂ ਨੂੰ ਇਹ ਮਹਿਸੂਸ ਕਰਨਾ ਚਾਹੀਦਾ ਹੈ ਕਿ ਇਸ ਤਰ੍ਹਾਂ ਉਹ ਜਨਤਾ ਦੇ ਹਿੱਤਕਾਰੀ ਨਹੀਂ ਬਣ ਸਕਦੇ। ਜਨਤਾ ਚਾਹੁੰਦੀ ਹੈ ਕਿ ਮਹਿੰਗਾਈ ਦੂਰ ਹੋਵੇ, ਭਾਅ ਗਿਰਨ, ਪਰ ਲਾਅ ਐਂਡ ਆਰਡਰ ਦੀ ਹਾਲਤ ਵੀ ਨਾਰਮਲ ਹੀ ਰਹੇ। ਜਿਹੜਾ ਇਥੇ ਬਦਅਮਨੀ ਫੈਲਾਣ ਦੀ ਕੋਸ਼ਿਸ਼ ਕਰੇਗਾ, ਸਰਕਾਰ ਉਸ ਦੇ ਖਿਲਾਫ਼ ਐਕਸ਼ਨ ਲਵੇਗੀ ਅਤੇ ਅਮਨ ਭੰਗ ਕਰਨ ਦੀ ਇਜਾਜ਼ਤ ਕਿਸੇ ਨੂੰ ਨਹੀਂ ਦਿਤੀ ਜਾਵੇਗੀ ।

3-00 P.M.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵਧ ਬਦਅਮਨੀ ਫੈਲਾਉਣ ਦੀਆਂ ਜ਼ਿਮੇਦਾਰ ਉਹ ਨੀਤੀਆਂ ਹਨ ਜਿਨ੍ਹਾਂ ਨਾਲ ਮਹਿੰਗਾਈ ਵਧਦੀ ਹੈ, ਭੁੱਖ, ਨੰਗ ਤੇ ਬੇਰੋਜ਼ਗਾਰੀ ਵਧਦੀ ਹੈ, ਜਦੋਂ ਤਕ ਇਹ ਉਨ੍ਹਾਂ ਨੀਤੀਆਂ ਨੂੰ ਨਹੀਂ ਛਡਣਗੇ ਦੁਨੀਆਂ ਦੀ ਕੋਈ ਤਾਕਤ ਵੀ ਇਨ੍ਹਾਂ ਭੁਖੇ ਤੇ ਬੇਰੋਜ਼ਗਾਰ ਆਦਮੀਆਂ ਨੂੰ ਨਹੀਂ ਰੋਕ ਸਕਦੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ......(ਵਿਘਨ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। ਕਾਲ ਅਟੈਂਸ਼ਨ ਨੋਟਿਸ ਨੰ: 117 (Please resume your seat. Call Attention Notice No. 117.)

(ਇਸ ਵੇਲੇ ਕਾਮਰੇਡ ਚੰਦ ਸਿੰਘ ਚੋਪੜਾ, ਮਾਸਟਰ ਕੁਝ ਬੋਲੇ ਜੋ ਸੁਣਾਈ ਨਹੀਂ ਦਿੱਤਾ ਕਿਉਂਕਿ ਉਨ੍ਹਾਂ ਦਾ ਮਾਈਕ ਸਾਈਲੈਂਟ ਸੀ ।)

## CALL ATTENTION NOTICES UNDER RULE 66

(Serial No. 117)

1. **Sardar Jasdev Singh Sandhu**
2. **Sardar Basant Singh Khalsa**
3. **Sardar Gurdev Singh Sidhu**
4. **Sardar Randhir Singh Cheema**
5. **Sardar Ajaib Singh Sandhu**

:Sir, I beg to draw the attention of the Government towards a matter of urgent public importance, namely, great resentment prevailing among the employees of Punjab Electricity Board at Dera Baba Nanak and Batala due to criminal assaults and rape on 26th February, 1973 Shrimati Kuldip Kaur, w/o Shri Gurbachan Singh Assistant Line-man by President of Municipal Committee, Dera Baba Nanak in the absence of the above employee. The police denial to register the case added further fuel to the fire. The matter is very serious and requires immediate attention as appeared in Daily papers of today.

**Mr. Speaker :** Admitted. The Minister concerned may please make a statement.

**ਸਰਦਾਰ ਅਜਾਇਬ ਸਿੰਘ ਸੰਧੂ :** ਸਿਰਫ ਸਟੇਟਮੈਂਟ ਹੀ ਨਾ ਦੇਣ ਸਗੋਂ ਇਹ ਭਰੋਸਾ ਵੀ ਦਿਵਾਉਣ ਕਿ ਐਕਸ਼ਨ ਲੈਣਗੇ ਉਸ ਮਿਉਂਸਪੈਲਿਟੀ ਦੇ ਪ੍ਰਧਾਨ ਦੇ ਖਿਲਾਫ਼ ਕਿਉਂਕਿ ਉਸ ਨੂੰ ਇਕ ਵਜ਼ੀਰ ਸ਼ੀਲਡ ਕਰ ਰਿਹਾ ਹੈ, ਉਸ ਨੂੰ ......(ਵਿਘਨ)

**ਉਪ-ਮੰਤਰੀ ਗ੍ਰਹਿ ਅਤੇ ਉਦਯੋਗ** ( ਸਰਦਾਰ ਨਸੀਬ ਸਿੰਘ ਗਿੱਲ): ਸਪੀਕਰ ਸਾਹਿਬ ਇਸ ਕਾਲ ਅਟੈਂਸ਼ਨ ਨੋਟਿਸ ਬਾਰੇ ਸਟੇਟਮੈਂਟ ਮੈਂ ਹੁਣੇ ਹੀ ਦੇ ਦਿੰਦਾ ਹਾਂ। ਇਹ ਕੇਸ ਰਜਿਸਟਰ ਹੋ ਚੁਕਾ ਹੈ (ਅਵਾਜ਼ਾਂ: ਕਦੋਂ ਹੋਇਆ ਹੈ? ) ਡੀ. ਆਈ. ਜੀ ਜਲੰਧਰ ਆਪ ਮੌਕੇ ਤੇ ਚਲੇ ਗਏ ਹਨ, ਤਫ਼ਤੀਸ਼ ਹੋ ਰਹੀ ਹੈ, ਜੋ ਵੀ ਕਸੂਰਵਾਰ ਹੋਵੇਗਾ ਉਸ ਨੂੰ ਸਜ਼ਾ ਦਿਤੀ ਜਾਵੇਗੀ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ**: ਸਪਲੀਮੈਂਟਰੀ ਸਰ, ਮੈਂ ਪੁੱਛਣਾ ਚਾਹੁੰਦਾ ਹਾਂ, ਸਪੀਕਰ ਸਾਹਿਬ? ਕਿ ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜੋ ਕਾਰਵਾਈ ਹੋ ਰਹੀ ਹੈ ਅੰਤੇ ਜੋ ਐਕਸ਼ਨ ਡੀ. ਆਈ. ਜੀ. ਲੈਣਾ ਚਾਹੁੰਦੇ ਹੋਣਗੇ ਉਹ ਉਨ੍ਹਾਂ ਨੂੰ ਲੈਣ ਦੇਣਗੇ, ਕੋਈ ਰੁਕਾਵਟ ਤਾਂ ਨਹੀਂ ਪਾਉਣਗੇ ? (ਵਿਘਨ)

**ਉਪ-ਮੰਤਰੀ**: ਅਸੀਂ ਕੋਈ ਇਨਕੁਆਇਰੀ ਵਿੱਚ ਦਖਲ ਨਹੀਂ ਦਿਆਂਗੇ। ਮੈਂ ਅਰਜ਼ ਕਰਦਾ ਹਾਂ ਕਿ ਇਸ ਸਾਲ ਪਹਿਲਾਂ ਦੀ ਜਿਹੜੀ ਰਿਵਾਇਤ ਸੀ ਕਿ ਅਜਿਹੇ ਕੇਸਾਂ ਵਿੱਚ ਮਨਿਸਟਰ ਦਖਲ ਦਿੰਦੇ ਸੀ, ਉਹ ਰਿਵਾਇਤ ਹੁਣ ਖਤਮ ਕਰ ਦਿਤੀ ਗਈ ਹੈ। (ਥੰਪਿੰਗ)।

**ਸ੍ਰੀ ਸਪੀਕਰ**: ਕਾਲ ਅਟੈਨਸ਼ਨ ਨੋਟਿਸ ਨੰ: 123

1. **ਸਰਦਾਰ ਗੁਰਦੇਵ ਸਿੰਘ ਬਾਦਲ,** * * *

**Mr. Speaker**: Whatever the hon. Member is reading should not be recorded.

(ਕ੍ਰਮ ਨੰ: 123)

1. **ਸਰਦਾਰ ਗੁਰਦੇਵ ਸਿੰਘ ਬਾਦਲ**
2. **ਸਰਦਾਰ ਤਾਰਾ ਸਿੰਘ**:

: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਹਲਕਾ ਫਰੀਦਕੋਟ ਵਿਚ ਪਾਣੀ ਦੀ ਬੜੀ ਘਾਟ ਹੈ। ਕਣਕ ਦੀ ਫਸਲ ਨੂੰ ਅਜੇ ਤੀਕ ਇਕ ਇਕ ਪਾਣੀ ਲਗਾ ਹੈ। ਫਸਲ ਪਾਣੀ ਦੇ ਬਿਨਾ ਸੁਕਦੀ ਪਈ ਹੈ। ਲੋਕਾਂ ਵਿਚ ਬੜੀ ਬੇਚੈਨੀ ਹੈ ਤੇ ਸਰਕਾਰ ਤੁਰੰਤ ਪਾਣੀ ਦਾ ਪੂਰਾ ਪਰਬੰਧ ਕਰਕੇ ਲੋਕਾਂ ਦੀ ਮੁਸ਼ਕਲ ਹੱਲ ਕਰੇ ਤਾਂ ਜੋ ਵੱਧਦੀ ਬੇਚੈਨੀ ਰੁਕ ਸਕੇ।

---

*Not recorded as ordered by the Chair.

**Mr. Speaker**: Admitted. The Minister concerned may please make a statement.

## STATEMENT LAID ON THE TABLE OF THE HOUSE IN REPLY TO CALL ATTENTION NOTICE

**Minister for Education and Revenue** (Sardar Umrao Singh) : Sir, I beg to lay on the table of the House reply to Call Attention Notice No. 96.

ਧਿਆਨ ਦਿਵਾਊ ਨੋਟਿਸ ਨੰ: 96

**ਗਿਆਨੀ ਕੁੰਦਨ ਸਿੰਘ ਪਤੰਗ**: ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ ਅਰਥਾਤ, ਪਿੰਡ ਕਲਾਲਾ, ਤਹਿਸੀਲ ਬਰਨਾਲਾ ਵਿਖੇ ਪਸ਼ੂਆਂ ਦੀ ਬੜੀ ਭਿਆਨਕ ਬੀਮਾਰੀ ਪਈਹੋਈ ਹੈ ਜਿਸ ਦੇ ਕਾਰਨ ਪਿੰਡ ਦੇ ਲੋਕਾਂ ਦਾ ਤਕਰੀਬਨ ਤਿੰਨ ਚਾਰ ਲੱਖ ਰੁਪਏ ਦਾ ਨੁਕ-ਸਾਨ ਹੋ ਚੁੱਕਾ ਹੈ ਅਤੇ ਲੋਕ ਫਸਲਾਂ ਕਾਸ਼ਤ ਕਰਨ ਤੋਂ ਵੀ ਤੰਗ ਹਨ। ਇਸ ਬੀਮਾਰੀ ਦਾ ਤੁਰੰਤ ਪ੍ਰਬੰਧ ਹੋਣਾ ਜ਼ਰੂਰੀ ਹੈ ਅਤੇ ਜਿਨ੍ਹਾਂ ਲੋਕਾਂ ਦੇ ਪਸ਼ੂ ਮਰਨ ਕਾਰਨ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਤੁਰੰਤ ਮਾਲੀ ਸਹਾਇਤਾ ਮਿਲਣੀ ਚਾਹੀਦੀ ਹੈ। ਇਸ ਸਬੰਧੀ ਸਰਕਾਰ ਸਦਨ ਵਿਚ ਬਿਆਨ ਦੇਵੇ।

**ਕੈਪਟਨ ਰਤਨ ਸਿੰਘ** (ਵਿਕਾਸ ਮੰਤਰੀ): ਮਿਤੀ 14 ਮਾਰਚ, 1973 ਨੂੰ ਵਿਭਾਗ ਦੇ ਉੱਚ ਅਧਿਕਾਰੀਆਂ ਦੀ ਇਕ ਟੀਮ ਜਿਸ ਵਿੱਚ ਨਿਰਦੇਸ਼ਕ, ਉਪ ਨਿਰਦੇਸ਼ਕ ਤੇ ਅਫਸਰ ਇਨਚਾਰਜ ਸੈਂਟਰੀ ਲਾਬਾਰਟਰੀ ਪਿੰਡ ਕਲਾਲਾ ਤਹਸੀਲ ਬਰਨਾਲਾ ਗਏ ਤੇ ਮੌਕੇ ਤੇ ਸਾਰੀ ਪੁਛ ਪੜਤਾਲ ਕੀਤੀ। ਇਨ੍ਹਾਂ ਅਧਿਕਾਰੀਆਂ ਦੀ ਰਿਪੋਟ ਅਨੁਸਾਰ ਇਸ ਵੇਲੇ ਪਿੰਡ ਕਲਾਲਾ ਦੇ ਪਸ਼ੂਆਂ ਵਿੱਚ ਕੋਈ ਬਿਮਾਰੀ ਨਹੀਂ ਹੈ ਅਤੇ ਨਾਂ ਹੀ ਕੋਈ ਪਸ਼ੂ ਮਰ ਰਹੇ ਹਨ।

ਇਸ ਸਬੰਧ ਵਿਚ ਇਹ ਦਸਣਾ ਯੋਗ ਹੋਵੇਗਾ ਕਿ ਪਿਛੇ ਜਿਹੇ ਇਸ ਪਿੰਡ ਵਿੱਚ ਪਸ਼ੂਆਂ ਦੀ ਇਕ ਬੀਮਾਰੀ (ਰਿੰਡਰਪੈਸਟ) ਪੈਣ ਦੀ ਰਿਪੋਟ ਆਈ ਸੀ ਤੇ ਵਿਭਾਗ ਨੇ ਤੁਰੰਤ ਹੀ ਬਿਮਾਰੀ ਦੀ ਤਸਖੀਸ਼ ਤੇ ਖੋਜ ਕਰਵਾਉਣ ਲਈ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਅਤੇ ਇਨਡੀਅਨ ਵੈਟਨਰੀ ਰਿਸਰਚ ਇਨਸਟੀਚਿਊਟ ਦੇ ਮਾਹਰਾਂ ਦੁਆਰਾ ਇਸ ਬਿਮਾਰੀ ਦੀ ਪੂਰੀ ਤਸਖੀਸ਼ ਤੇ ਖੋਜ ਕਰਾਈ। ਇਸੇ ਦੌਰਾਨ ਵਿੱਚ ਹੀ ਵਿਭਾਗ ਵੱਲੋਂ ਇਸ ਬੀਮਾਰੀ ਦੇ ਬਚਾਉ ਟੀਕੇ ਇਸ ਪਿੰਡ ਵਿੱਚ ਲਗਵਾਉਣੇ ਸ਼ੁਰੂ ਕਰ ਦਿਤੇ ਜਿਸ ਦੇ ਫਲਸਰੂਪ ਬਿਮਾਰੀ ਤੇ ਪੂਰੀ ਤਰ੍ਹਾਂ ਨਾਲ ਕਾਬੂ ਪਾ ਲਿਆ ਗਿਆ ਤੇ ਨਾਲ ਹੀ ਬਿਮਾਰ ਪਸ਼ੂਆਂ ਦਾ ਇਲਾਜ ਵੀ ਕੀਤਾ ਗਿਆ।

ਇਕਾ ਦੁਕਾ ਪਸ਼ੂ ਮਰਨ ਦੀਆਂ ਰਿਪੋਟਾਂ ਜ਼ਰੂਰ ਆਉਂਦੀਆਂ ਰਹੀਆਂ ਪਰ ਮਾਹਰਾਂ ਦੀ ਤਸਖੀਸ਼ ਅਨੁਸਾਰ ਇਹ ਕਿਸੇ ਛੂਤੀ ਬਿਮਾਰੀ ਕਾਰਨ ਨਹੀਂ ਸਨ। ਬਿਮਾਰ ਪਸ਼ੂਆਂ ਦਾ ਇਲਾਜ ਉਨ੍ਹਾਂ ਦੀਆਂ ਅਲਾਮਤਾ ਅਨੁਸਾਰ ਵਿਭਾਗ ਵਲੋਂ ਕੀਤਾ ਜਾਂਦਾ ਰਿਹਾ ਹੈ।

ਇਨ੍ਹਾਂ ਹਾਲਾਤ ਵਿਚੋਂ ਕਿਸੇ ਕਿਸਮ ਦੀ ਮਾਲੀ ਸਹਾਇਤਾ ਦੇਣ ਦਾ ਸਵਾਲ ਹੀ ਨਹੀਂ ਉਠਦਾ।

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਹੁੰਦਾ ਹਾਂ ਕਿ ਮੋਗੇ ਦੇ ਵਾਕਿਆਤ ਬਾਰੇ ਰਿਪੋਰਟ ਆਈ ਸੀ ਅਤੇ ਸਰਕਾਰ ਨੇ ਕਿਹਾ ਸੀ ਕਿ ਸਰਕਾਰ ਇਸ ਤੇ ਵਿਚਾਰ ਕਰ ਰਹੀ ਹੈ। ਸਟੂਡੈਂਟਸ ਵਿੱਚ ਬੇਚੈਨੀ ਫੈਲ ਰਹੀ ਹੈ --(ਵਿਘਨ) ਸਰਕਾਰ ਸਾਨੂੰ ਦਸ ਦੇਵੇ ਕਿ ਉਸ ਦਾ ਮਨਸ਼ਾ ਕੀ ਹੈ, ਕੀ ਉਹ ਰਿਪੋਰਟ ਇਸ ਸੈਸ਼ਨ ਵਿਚ ਹੀ ਆ ਜਾਵੇਗੀ ਜਾਂ ਨਹੀਂ ਤਾਂ ਕਿ ਉਸਦੇ ਮੁਤਾਬਕ ਹੀ ਅਸੀਂ ਵੀ ਅਪਣਾ ਪ੍ਰੋਗਰਾਮ ਬਣਾ ਸਕੀਏ ? (ਹਾਸਾ)

**ਸ੍ਰੀ ਸਪੀਕਰ:** ਪ੍ਰੋਗਰਾਮ ਤਾਂ, ਡਾਂਗ ਸਾਹਿਬ. ਪਹਿਲਾਂ ਵੀ ਉਹ ਤੁਹਾਡੀ ਸਲਾਹ ਨਾਲ ਹੀ ਬਣਾਉਂਦੇ ਹਨ। (ਹਾਸਾ) (Dang Sahib, the programme is already chalked out in consultation with you.)

**ਕਾਮਰੇਡ ਸੱਤ ਪਾਲ ਡਾਂਗ:** ਮਾਮਲਾ, ਸਪੀਕਰ ਸਾਹਿਬ, ਬੜਾ ਗੰਭੀਰ ਹੈ। ਕੀ ਗਲ ਤਾਂ ਹੀ ਬਣੇਗੀ ਜਦੋਂ ਫਿਰ ਬਸਾਂ ਨੂੰ ਅੱਗਾਂ ਲਗਣੀਆਂ ਸ਼ੁਰੂ ਹੋ ਜਾਣਗੀਆਂ ? (ਵਿਘਨ, ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਸਰਦਾਰ ਉਮਰਾਓ ਸਿੰਘ ਮੋਸ਼ਨ ਮੂਵ ਕਰਨ, ਮੈਂ ਅਰਜ਼ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਜੋ ਉਹ ਲਿਆ ਰਹੇ ਹਨ ਉਹ ਸਰਬਸੰਮਤੀ ਨਾਲ ਆ ਰਿਹਾ ਹੈ ਅਤੇ ਬੜਾ ਅਹਿਮ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਸ ਲਈ ਸਾਰੇ ਬਿਜ਼ਨੈਸ ਨੂੰ ਸਸਪੈਂਡ ਕਰਨ ਦੀ ਲੋੜ ਨਹੀਂ ਹੈ, ਉਸ ਰੈਜ਼ੋਲਿਊਸ਼ਨ ਤੇ ਹਰ ਇਕ ਪਾਰਟੀ ਦਾ ਇਕ ਇਕ ਮੈਂਬਰ ਬੋਲ ਲਵੇ ਅਤੇ ਫਿਰ ਸਰਬਸੰਮਤੀ ਨਾਲ ਪਾਸ ਹੋ ਜਾਵੇ ਤਾਂ ਕਿ ਕੋਈ ਕੰਟਰੋਵਰਸੀ ਪੈਦਾ ਹੀ ਨਾ ਹੋ ਸਕੇ ਅਤੇ ਫਿਰ ਉਸ ਤੋਂ ਬਾਅਦ ਦੂਸਰਾ ਰੈਜ਼ੋਲਿਊਸ਼ਨ ਲੈ ਲਿਆ ਜਾਵੇ।

**ਆਵਾਜ਼ਾਂ :** ਸਾਰਿਆਂ ਨੂੰ ਬੋਲਣ ਲਈ ਟਾਈਮ ਮਿਲਣਾ ਚਾਹੀਦਾ ਹੈ।

## RESOLUTION EXPRESSING CONCERN OVER THE RECENT DECISION OF AMERICA TO SUPPLY ARMS TO PAKISTAN

**Minister for Education and Revenue (Sardar Umrao Singh) :** Sir, I beg to move—

that Rules 30(3), 147 and other rules of the Rules of Procedure and Conduct of Business in the Punjab Legislative Assembly be suspended in so far as it is necessary to move the following Resolution at today's sitting.

"This House expresses great concern over the recent decision of the U.S. Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of good neighbourly relations between India, Bangladesh and Pakistan. This House is confident that the Government of India will take timely measures to defeat this conspiracy and thus ensure the maintenance of peace as well as the national interest of the Indian People."

**Mr. Speaker : Motion moved—**

That Rules 30(3), 147 and other rules of the Rules of Procedure and Conduct of Business in the Punjab Legislative Assembly be suspended in so far as it is necessary to move the following Resolution at to-day's sitting:—

"This House expresses great concern over the recent decision of the U. S. Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of good neighbourly relations between India, Bangladesh and Pakistan. This House is confident that the Government of India will take timely measures to defeat this conspiracy and thus ensure the maintenance of peace as well as the national interest of the Indian People."

**Mr. Speaker : Question is—**

That Rules 30 (3), 147 and other rules of the Rules of Procedure and Conduct of Business in the Punjab Legislative Assembly be suspended in so far as it is necessary to move the following Resolution at to-day's sitting.

"This House expresses great concern over the recent decision of the U.S. Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of good neighbourly relations between India, Bangladesh and Pakistan. This House is confident that the Government of India will take timely measures to defeat this conspiracy and thus ensure the maintenance of peace as well as the national interest of the Indian People."

*The motion was carried.*

**Minister for Education and Revenue** (Sardar Umrao Singh) : Sir, I beg to move—

'This House expresses great concern over the recent decision of the U.S. Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of good neighbourly relations between India, Bangladesh and Pakistan. This House is confident that the Government of India will take timely measure to defeat this conspiracy and thus ensure the maintenance of peace as wel as the national interest of the Indian People."

ਸਪੀਕਰ ਸਾਹਿਬ, ਜਿਸ ਤਰ੍ਹਾਂ ਦਾ ਇਹ ਰੈਜ਼ੋਲੂਸ਼ਨ ਹੈ, ਇਸ ਦੀ ਵਰਡਿੰਗ ਤੋਂ ਔਰ ਇਸ ਦੀ ਸਪਿਰਟ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਹਾਊਸ ਦੇ ਸਾਰੇ ਸੈਕਸ਼ਨਾਂ ਨੇ ਇਹ ਰੈਜ਼ੋਲੂਸ਼ਨ ਇਥੇ ਲਿਆਂਦਾ ਹੈ। ਇਸ ਦੀ ਲੋੜ ਕਿਉਂ ਪੈਦਾ ਹੋਈ ਉਹਦੇ ਮੁਤਅੱਲਕ ਮੈਂ ਸਮਝਦਾ ਹਾਂ ਕਿ ਬਹੁਤ ਜ਼ਿਆਦਾ ਕਹਿਣ ਦੀ ਲੋੜ ਨਹੀਂ। ਸਿਰਫ ਚੰਦ ਲਾਈਨਾਂ ਜਿਹੜੀਆਂ ਕਿ ਕਲ ਰਾਜ ਸਭਾ ਵਿਚ ਸਾਡੇ ਐਕਸਟਰਨਲ ਅਫੇਅਰਜ਼ ਮਨਿਸਟਰ, ਸਰਦਾਰ ਸਵਰਨ ਸਿੰਘ, ਨੇ ਕਹੀਆਂ ਉਹ ਮੈਂ ਹਾਊਸ ਦੀ ਵਾਕਫੀਅਤ ਲਈ ਦੁਹਰਾਉਣਾ ਚਾਹੁੰਦਾ ਹਾਂ। ਇਸ ਵਿਚ ਉਨ੍ਹਾਂ ਨੇ ਕਿਹਾ ਹੈ:

"He was confident that this action of America would not give any boost to any forces in the country. On the other hand, it would create just the opposite reaction and there would be a national consensus to loudly condemn it.

ਇਹ ਫਾਰਨ ਮਨਿਸਟਰ ਸਾਹਿਬ ਨੇ ਆਸ ਕੀਤੀ ਹੈ ਕਿ ਸਾਰੇ ਦੇਸ਼ ਵਿਚ ਇਸ ਕਿਸਮ ਦੀ ਕਾਨਸੈਂਸਿਜ਼ ਹੋਵੇ ਕਿ ਇਹ ਜਿਹੜਾ ਅਮਰੀਕਨ ਏਡ ਦੇਣ ਦਾ ਫੈਸਲਾ ਹੋਇਆ ਹੈ ਇਹਦੀ ਕੰਡੈਮਨੇਸ਼ਨ ਕੀਤੀ ਜਾਵੇ। ਇਹ ਐਕਸਪੈਕਟ ਕੀਤਾ ਜਾਂਦਾ ਹੈ ਕਿ ਜਦੋਂ ਇਸ ਕਿਸਮ ਦਾ ਮਹੌਲ ਹੋਏਗਾ ਤਾਂ ਜ਼ਰੂਰ ਹੀ ਇਸ ਦੇ ਨਾਲ ਸਾਡੇ ਦੇਸ਼ ਵਿਚ ਲੋਕਾਂ ਦੇ ਜ਼ਜ਼ਬਾਤ ਜਿਹੜੇ ਹਨ, ਉਹ ਅਮਰੀਕਨ ਗੌਰਮੈਂਟ ਤਕ, ਨਿਕਸਨ ਐਡਮਨਿਸਟ੍ਰੇਸ਼ਨ ਤਕ ਪਹੁੰਚ ਸਕਣਗੇ। ਉਹ ਇਸ ਅਸੰਬਲੀ ਨਾਲੋਂ ਵਧ ਹੋਰ ਕੋਈ ਫੋਰਮ ਨਹੀਂ ਹੋ ਸਕਦਾ ਜਿਥੇ ਕਿ ਸਾਂਝੇ ਤੌਰ ਤੇ ਪੰਜਾਬ ਦੇ ਲੋਕਾਂ ਦੀਆਂ ਫੀਲਿੰਗਜ਼ ਦਸ ਸਕੀਏ। ਮੈਂ ਸਮਝਦਾ ਹਾਂ ਕਿ ਇਸ ਵੇਲੇ ਹਾਊਸ ਸੈਸ਼ਨ ਵਿਚ ਸੀ, ਇਸ ਕਰਕੇ ਜ਼ਰੂਰੀ ਸੀ ਜਿਸ ਦੇ ਨਾਲ ਕਿ ਪੰਜਾਬ ਦੇ ਲੋਕਾਂ ਦੀਆਂ ਜਿਹੜੀਆਂ ਫੀਲਿੰਗਜ਼ ਹਨ, ਅਮਰੀਕਨ ਏਡ ਦੇ ਡਿਸੀਜ਼ਨ, ਨਿਕਸਨ ਐਡਮਨਿਸਟ੍ਰੇਸ਼ਨ ਨੇ ਜੋ ਪਾਕਿਸਤਾਨ ਨੂੰ ਏਡ ਦੇਣ ਦਾ ਫੈਸਲਾ ਕੀਤਾ ਹੈ, ਉਸ ਦੇ ਖਲਾਫ ਆਵਾਜ਼ ਉਠਾਉਣੀ ਜ਼ਰੂਰੀ ਹੈ। ਮੈਂ ਧੰਨਵਾਦੀ ਹਾਂ ਤੁਹਾਡਾ ਅਤੇ ਸਾਰੇ ਮੈਂਬਰਜ਼ ਦਾ ਜਿਨ੍ਹਾਂ ਨੇ ਆਗਿਆ ਦਿੱਤੀ ਕਿ ਇਹ ਰੈਜ਼ੋਲੂਸ਼ਨ ਪੇਸ਼ ਕੀਤਾ ਜਾਵੇ।

ਸਪੀਕਰ ਸਾਹਿਬ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ 1971 ਵਿੱਚ ਜਦ ਪਾਕਿਸਤਾਨ ਔਰ ਹਿੰਦੋਸਤਾਨ ਦਾ ਆਪਿਸ ਵਿਚ ਝਗੜਾ ਚਲਿਆ ਔਰ ਝਗੜੇ ਦੇ ਸਿਲਸਿਲੇ ਵਿਚ ਅਮਰੀਕਨ ਗੌਰਮੈਂਟ ਨੇ ਪਾਕਿਸਤਾਨ ਨੂੰ ਏਡ ਦੇਣੀ ਬੰਦ ਕਰ ਦਿਤੀ। ਉਹ ਏਡ ਅੱਜ ਤੱਕ ਬੰਦ ਰਖੀ ਗਈ ਅਤੇ ਇਸ ਬਾਰੇ ਉਹ ਇਹ ਕਹਿੰਦੇ ਸਨ ਕਿ ਦੋਵਾਂ ਮੁਲਕਾਂ ਦਾ ਝਗੜਾ ਹੈ। ਉਸ ਤੋਂ ਬਾਅਦ ਉਹ ਬੰਦ ਇਸ ਲਈ ਕੰਟੀਨੁਐਸ ਰਖੀ ਗਈ ਕਿ ਦੋਵਾਂ ਮੁਲਕਾਂ ਦੇ ਹਾਲਾਤ ਸੁਲਝੇ ਨਹੀਂ ਸਨ। ਇਹ ਠੀਕ ਹੈ ਕਿ ਸ਼ਿਮਲਾ ਐਗਰੀਮੈਂਟ ਹੋ ਗਿਆ ਪਰ ਹਾਲੇ ਇਹ ਇਸ ਦਾ ਮੌਕਾ ਨਹੀਂ ਆਇਆ ਸੀ ਕਿ ਪਾਕਿਸਤਾਨ ਨੂੰ ਕਿਸੇ ਕਿਸਮ ਦੀ ਏਡ ਦਿਤੀ ਜਾਵੇ। ਪਾਕਿਸਤਾਨ ਨੂੰ ਏਡ ਦੇਣਾ ਫਿਰ ਇਸ ਸਬ ਕੰਟੀਨੈਂਟ ਵਿਚ ਇਸ ਕਿਸਮ ਦੇ ਹਾਲਾਤ ਪੈਦਾ ਕਰਨਾ ਹੈ ਜਿਸ ਦੇ ਨਾਲ ਕਿ ਜਿਸ ਤਰ੍ਹਾਂ ਕਿ ਅਗੇ ਮਹੌਲ ਇਸ ਏਰੀਆ ਵਿਚ ਬਣਿਆ ਸੀ। ਇਸ ਤਰ੍ਹਾਂ ਦੇ ਦੁਬਾਰਾ ਇਹ ਇੰਝ ਕਰਕੇ ਇਸ ਏਰੀਆ ਵਿੱਚ ਹਾਲਾਤ ਪੈਦਾ ਕਰਨਾ ਚਾਹੁੰਦੇ ਹਨ। ਮੈਂ ਸਮਝਦਾ ਹਾਂ ਕਿ ਜਿਥੋਂ ਤਕ ਇੰਡੀਆ ਦਾ ਤਾਲੁਕ ਹੈ ਜਦੋਂ ਝਗੜਾ ਸ਼ੁਰੂ ਹੋਇਆ ਸੀ ਪਾਕਿਸਤਾਨ ਨਾਲ ਉਦੋਂ ਇੰਡੀਆ ਦੇ ਪ੍ਰਧਾਨ ਮੰਤਰੀ ਨੇ ਇਲਾਨ ਕੀਤਾ ਸੀ ਕਿ ਇੰਡੀਆ ਦੀ ਕੋਈ ਖਾਹਿਸ਼ ਨਹੀਂ ਕਿ ਪਾਕਿਸਤਾਨ ਦੇ ਇਕ ਇੰਚ ਹਿੱਸੇ ਤੇ ਵੀ ਕਬਜ਼ਾ ਕਰੇ। ਇਸ ਤੋਂ ਬਾਅਦ ਸ਼ਿਮਲਾ ਐਗਰੀਮੈਂਟ ਕਰਕੇ ਸਪਸ਼ਟ ਕਰ ਦਿਤਾ ਗਿਆ ਅਤੇ ਪਾਕਿਸਤਾਨ ਦਾ ਇਕ ਇਕ ਇੰਚ ਇਲਾਕਾ ਪਾਕਿਸਤਾਨ ਨੂੰ ਆਨਰੇਬਲੀ ਤਰੀਕੇ ਨਾਲ ਵਾਪਸ ਕਰ ਦਿੱਤਾ। ਇਹ ਸਾਡੀ ਗੌਰਮੈਂਟ ਦੀ ਡਿਕਲੇਅਰਡ ਪਾਲਿਸੀ ਹੈ ਜਿਸ ਦੇ ਮੁਤੱਲਕ ਕੋਈ ਡਾਊਟ ਨਹੀਂ ਹੈ। ਉਸ ਤੋਂ ਬਾਅਦ ਪਾਕਿਸਤਾਂਨ ਨੂੰ ਇਸ ਕਿਸਮ ਦੀ ਆਸ ਹੋਣੀ ਕਿ ਉਨ੍ਹਾਂ ਨੂੰ ਖਤਰਾ ਹੋਵੇ, ਉਨ੍ਹਾਂ ਨੂੰ ਡਰ ਹੋਵੇ ਲੜਾਈ ਦਾ, ਇਸ ਕਿਸਮ ਦੀ ਐਪਰੀਹੈਨਸ਼ਨ ਵਾਸਤੇ ਉਨ੍ਹਾਂ ਨੂੰ ਇਹ ਏਡ ਦੇਣੀ, ਇਹ ਠੀਕ ਨਹੀਂ। ਇੰਡੀਆ ਤੋਂ ਪਾਕਿਸਤਾਨ ਨੂੰ ਕਿਸੇ ਕਿਸਮ ਦਾ ਖਤਰਾ ਨਹੀਂ ਹੋ ਸਕਦਾ। ਜਦ ਸ਼ਿਮਲਾ ਐਗਰੀਮੈਂਟ ਕਰ ਲਿਆ ਹੈ। ਦੋ ਗਲਾਂ ਸਪਸ਼ਟ ਹਨ। ਇਕ ਗਲ ਇਹ ਹੈ ਕਿ ਹਿੰਦੁਸਤਾਨ ਅਤੇ ਪਾਕਿਸਤਾਨ ਦਾ ਆਪਸੀ ਝਗੜੇ ਹੋਣ ਦੀ ਸੂਰਤ ਵਿਚ ਇਹ ਇਸ ਨੂੰ ਬਾਹਮੀਂ ਸਮਝੌਤੇ ਨਾਲ ਨਿਜੱਠਨਗੇ ਔਰ ਪੀਸਫੁਲ ਤਰੀਕੇ ਨਾਲ ਇਸ ਨੂੰ ਸੁਲਝਾਉਣਗੇ। ਮੈਂ ਸਮਝਦਾ ਹਾਂ ਜਦੋਂ ਇਕ ਐਗਰੀਮੈਂਟ ਹੋ ਗਿਆ ਹੈ ਦੋਵਾਂ ਮੁਲਕਾਂ ਦਾ ਔਰ ਇਸ ਐਗਰੀਮੈਂਟ ਵਿਚ ਦੋਵਾਂ ਮੁਲਕਾਂ ਨੇ ਇਹ ਵੀ ਫੈਸਲਾ ਕੀਤਾ ਕਿ ਉਹ ਆਪਣਾ ਝਗੜਾ ਨਿਜੱਠਣ ਵਾਸਤੇ ਕਿਸੇ ਹੋਰ ਫਾਰਨ ਕੋਲ ਨਹੀਂ ਜਾਣਗੇ ਜਿਵੇਂ ਕਿ ਯੂ. ਐਨ. ਓ., ਅਮਰੀਕਾ ਕਿਸੇ ਤੀਸਰੇ ਮੁਲਕ ਨੂੰ ਇੰਟਰਫੀਅਰ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ। ਹੁਣ ਇਹ ਏਡ ਜਾਰੀ ਹੋਣ ਨਾਲ ਮੈਂ ਸਮਝਦਾ ਹਾਂ ਕਿ ਇਸ ਐਗਰੀਮੈਂਟ ਤੇ ਇਸ ਦਾ ਅਸਰ ਪੈਣ ਦਾ ਅੰਦੇਸ਼ਾ ਹੋ ਸਕਦਾ ਹੈ। ਇਸ ਲਈ ਅਮਰੀਕਨ ਗੌਰਮੈਂਟ ਨੂੰ ਇਹ ਫੈਸਲਾ ਸੋਚ ਵਿਚਾਰ ਕੇ ਕਰਨਾ ਚਾਹੀਦਾ ਸੀ। ਹੋ ਸਕਦਾ ਹੈ ਇਹ ਜੋ ਦਲੀਲ ਉਨ੍ਹਾਂ ਨੇ ਦਿਤੀ ਹੈ ਕਿ ਇਹ ਜੋ ਏਡ ਦਿੱਤੀ ਜਾ ਰਹੀ ਹੈ ਪਾਕਿਸਤਾਨ ਨੂੰ ਇਸ ਕਰਕੇ ਦਿੱਤੀ ਜਾ ਰਹੀ ਹੈ ਕਿ ਜੋ ਉਥੇ ਅਸਲਾ ਪਿਆ ਹੈ ਉਸ ਦੀ ਰੀ-ਇਨਫੋਰਸਮੈਂਟ ਵਾਸਤੇ ਉਸ ਨੂੰ ਚਾਲੂ ਰਖਣ ਵਾਸਤੇ ਦਿੱਤੀ ਜਾਂਦੀ ਹੈ। ਪਰ ਇਸ ਅਸਲੇ ਦੀ ਮਾਲੀਅਤ ਤਾਂ ਕਈ ਮਿਲੀਅਨ ਡਾਲਰਜ਼ ਦੀ ਹੋਣੀ ਹੈ ਅਤੇ ਇਹ ਮਦਦ ਦੇਣ ਨਾਲ ਡਰ ਤਾਂ ਇਸਦਾ ਹੈ ਕਿ ਅੱਗੇ ਨੂੰ ਰਸਤਾ ਖੁਲ੍ਹ ਜਾਵੇਗਾ ਜਿਸ ਦੇ ਨਾਲ ਦੂਸਰੇ ਕਿਸਮ ਦਾ ਅਸਲਾ ਵੀ ਦਿੱਤਾ ਜਾ ਸਕੇਗਾ। ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਇਹ ਆਬਜੈਕਸ਼ਨ ਇਸ ਕਰਕੇ ਕਿਹਾ ਜਾ ਸਕਦਾ ਹੈ ਕਿ ਇਹ ਸਹੇ ਦਾ ਡਰ ਨਹੀਂ ਇਹ ਤਾਂ ਪਹੇ ਦਾ ਡਰ ਹੈ।

ਮੈਂ ਸਮਝਦਾ ਹਾਂ ਕਿ ਇਹ ਠੀਕ ਪਾਕਿਸਤਾਨ ਨੂੰ ਅਮਰੀਕਨ ਏਡ ਇਨਡਾਇਰੈਕਟਲੀ ਤਰੀਕੇ ਨਾਲ ਮਿਲਦੀ ਰਹੀ, ਹੈ ਟਰਕੀ, ਈਰਾਨ ਨੇ ਅਤੇ ਹੋਰ ਮਿਡਲ ਈਸਟ ਕੰਟ੍ਰੀਜ਼ ਵਲੋਂ ਕਰੋੜਾਂ ਰੁਪਏ, ਅਰਬਾਂ ਡਾਲਰਜ਼ ਦਾ ਅਸਲਾ ਅਮਰੀਕਨਾਂ ਨੇ ਇਨ੍ਹਾਂ ਕੰਟੀਜ਼ ਰਾਹੀਂ ਪਾਕਿਸਤਾਨ ਨੂੰ ਦਿਤਾ। ਇਹ ਅਸਲਾ ਸਮਗਲ ਹੋ ਕੇ ਪਾਕਿਸਤਾਨ ਨੂੰ ਮਿਲਦਾ ਰਿਹਾ। ਚੀਨ ਤੋਂ ਵੀ ਅਸਲਾ ਪਾਕਿਸਤਾਨ ਨੂੰ ਆਉਂਦਾ

[ਸਿਖਿਆ ਅਤੇ ਮਾਲ ਮੰਤਰੀ]
ਹੈ। ਜੇ ਪਾਕਿਸਤਾਨ ਨੇ ਐਗਰੀਮੈਂਟ ਕੀਤਾ ਹੈ ਤਾਂ ਕੋਈ ਵਜ੍ਹਾ ਨਹੀਂ ਕਿ ਪਾਕਿਸਤਾਨ ਨੂੰ ਇਸ ਕਿਸਮ ਦਾ ਅਖਤਿਆਰ ਹੋਵੇ (ਵਿਘਨ) ਇਕ ਪਾਸੇ ਪਾਕਿਸਤਾਨ ਨੇ ਬੰਗਲਾ ਦੇਸ਼ ਨੂੰ ਮਾਨਤਾ ਨਹੀਂ ਦਿੱਤੀ ਹੈ ਜਦ ਕਿ ਹੋਰ ਵਡੇ ਵਡੇ ਦੁਨੀਆਂ ਦੇ ਦੇਸ਼ਾ ਨੇ ਬੰਗਲਾ ਦੇਸ਼ ਨੂੰ ਮਾਨਤਾ ਦੇ ਦਿਤੀ ਹੈ। ਇਸੇ ਕਰਕੇ ਪਾਕਿਸਤਾਨ ਨੇ ਬੰਗਲਾ ਦੇਸ਼ ਨੂੰ ਮਾਨਤਾ ਨਹੀਂ ਦਿਤੀ ਕਿ ਉਹ ਹਥਿਆਰ ਲੈ ਕੇ ਅਤੇ ਤਕੜਾ ਹੋ ਕੇ ਬੰਗਲਾ ਦੇਸ਼ ਅਤੇ ਹਿੰਦੁਸਤਾਨ ਨੂੰ ਨੁਕਸਾਨ ਪਹੁੰਚਾ ਸਕੇ। ਜੇ ਅਮਰੀਕਨ ਗੌਰਮਿੰਟ ਈਮਾਨਦਾਰੀ ਨਾਲ ਚਾਹੁੰਦੀ ਹੈ ਕਿ ਇਸ ਏਰੀਏ ਦੇ ਹਾਲਾਤ ਠੀਕ ਰਹਿਣ, ਅਤੇ ਭਾਰਤਵਰਸ਼ ਵਰਗੀ ਐਡੀ ਵਡੀ ਡੈਮੋਕ੍ਰੇਸੀ ਨਾਲ ਉਨ੍ਹਾਂ ਦੇ ਤਾਲੁਕਾਤ ਅੱਛੇ ਤਰੀਕੇ ਨਾਲ ਰਖੇ ਜਾ ਸਕਣ ਤਾਂ ਯਕੀਨਨ ਤੌਰ ਤੇ ਅਮਰੀਕਾ ਨੂੰ ਵੀ ਇਸ ਤਰ੍ਹਾਂ ਨਾਲ ਰਿਸਪਾਂਡ ਕਰਨਾ ਚਾਹੀਦਾ ਹੈ ਜਿਸ ਨਾਲ ਹਿੰਦੁਸਤਾਨ ਵਿਚ ਇਸ ਕਿਸਮ ਦੇ ਰੀਐਕਸ਼ਨ ਉਸ ਦੀ ਪਾਲਿਸੀ ਨਾਲ ਨਾ ਹੋਣ ਜਿਸ ਪਾਲਿਸੀ ਨਾਲ ਉਨ੍ਹਾਂ ਨੇ ਪਾਕਿਸਤਾਨ ਨੂੰ ਆਰਮਜ਼ ਏਡ ਦੇਣ ਦਾ ਫੈਸਲਾ ਕੀਤਾ ਹੈ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਮਰੀਕਾ ਨੇ ਹੁਣੇ ਹੀ ਬੜਾ ਅੱਛਾ ਫੈਸਲਾ ਕੀਤਾ ਸੀ ਵੀਟਨਾਮ ਵਿਚ ਜਿਹੜਾ ਇਨ੍ਹਾਂ ਨੇ ਵਿਦਡਰਾ ਕੀਤਾ ਹੈ (ਵਿਘਨ) ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਅਮਰੀਕਾ ਦੀ ਪਾਲਿਸੀ ਰਹੀ ਹੈ ਕਿ ਅਗੇ ਵੀ ਅਮਰੀਕਾ ਜਿਹੜਾ ਹੈ ਉਹ ਏਸ਼ੀਆ ਦੇ ਕਿਸੇ ਮੁਲਕ ਵਿਚ ਇੰਟਰਫੀਅਰ ਨਹੀਂ ਕਰਦਾ। ਜੇ ਉਹਨੇ ਵੀਟਨਾਮ ਵਿਚ ਬਹੁਤ ਚਿਰ ਝਗੜੇ ਤੋਂ ਬਾਅਦ, ਮਾਰ ਖਾਣ ਤੋਂ ਬਾਅਦ, ਅਕਲ ਦਾ ਕੰਮ ਕੀਤਾ ਹੈ ਤਾਂ ਉਹਨੂੰ ਚਾਹੀਦਾ ਹੈ ਕਿ ਉਹ ਹੁਣ ਵੀ ਅਕਲ ਤੋਂ ਕੰਮ ਲਵੇ ਅਤੇ ਜੋ ਪਾਕਿਸਤਾਨ ਨੂੰ ਅਸਲਾ ਦੇਣ ਦਾ ਫਸਲਾ ਕੀਤਾ ਹੈ ਉਸ ਨੂੰ ਬਦਲੇ। ਜੇ ਉਨ੍ਹਾਂ ਨੇ ਵਰਡਲੀ ਪਬਲਿਕ ਓਪੀਨੀਅਨ ਦੇ ਬਾਦ ਜਾਂ ਹਿੰਦੁਸਤਾਨ ਦੇ ਇਸ ਗਲ ਦੇ ਰੀਐਕਸ਼ਨ ਤੋਂ ਬਾਅਦ ਹੀ ਆਪਣਾ ਫੈਸਲਾ ਬਦਲਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਹਦਾ ਚੰਗਾ ਇਫੈਕਟ ਨਹੀਂ ਹੋ ਸਕਦਾ।

ਉਨ੍ਹਾਂ ਨੂੰ ਚਾਹੀਦਾ ਹੈ ਜਿਸ ਤਰ੍ਹਾਂ ਕਿ ਪਾਰਲੀਮੈਂਟ ਵਿਚ ਯੂਨੈਨੀਮਸਲੀ ਸਾਰਿਆਂ ਨੇ ਕਿਹਾ ਹੈ ਕਿ ਇਹ ਅਮਰੀਕਾ ਦੀ ਇਕ ਇਮਮੈਚੂਅਰ ਪਾਲਿਸੀ ਹੈ। ਜਿਸ ਤਰ੍ਹਾਂ ਆਮਰੀਕੀ ਡਿਪਲੋਮੇਸੀ ਨੇ ਦੁਨੀਆਂ ਵਿਚ ਗਲਤੀਆਂ ਕੀਤੀਆਂ ਹਨ, ਇਹ ਵੀ ਉਨ੍ਹਾਂ ਦੀ ਗਲਤ ਡਿਪਲੋਮੇਸੀ ਹੈ ਅਤੇ ਇਸ ਨੂੰ ਦਰੁਸਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਅਜੇ ਪਰਿਜ਼ਨਰਜ਼ ਆਫ ਵਾਰ ਦਾ ਮਸਲਾ ਬਕਾਇਆ ਹੈ। ਉਨ੍ਹਾਂ ਨੇ ਇਹ ਕਿਹਾ ਹੈ ਕਿ ਇਨ੍ਹਾਂ ਦੋਨਾਂ ਮੁਲਕਾਂ ਦੇ ਵਿਚ ਬੈਲੈਂਸ ਆਫ ਪਾਵਰ ਜਿਹੜੀ ਹੈ, ਉਹ ਰੱਖਣ ਦੀ ਲੋੜ ਹੈ। ਬੈਲੈਂਸ ਆਫ ਪਾਵਰ ਰੱਖਣ ਦੀ ਲੋੜ ਉਥੇ ਹੁੰਦੀ ਹੈ ਜਿਥੇ ਕਾਨਸਟੈਂਟ ਝਗੜੇ ਦਾ ਡਰ ਹੋਵੇ। ਪਰ ਪਾਕਿਸਤਾਨ ਅਤੇ ਭਾਰਤ ਨੇ ਫੈਸਲਾ ਕਰ ਲਿਆ ਹੈ ਕਿ ਕੋਈ ਝਗੜਾ ਨਹੀ ਕਰਨਗੇ ਅਤੇ ਉਨ੍ਹਾਂ ਦਾ ਝਗੜਾ ਬਾਹਿਰ ਨਹੀਂ ਜਾਣਾ। ਤਾਂ ਫਿਰ ਅਮਰੀਕਾ ਦਾ ਇਹ ਕਹਿਣਾ ਕਿ ਬੈਲੈਂਸ ਆਫ ਪਾਵਰ ਨੂੰ ਕਾਇਮ ਰੱਖਣ ਵਾਸਤੇ ਇਹ ਪਾਕਿਸਤਾਨ ਨੂੰ ਮੱਦਦ ਕੀਤੀ ਜਾਂਦੀ ਹੈ, ਇਹ ਗੱਲ ਸਪੱਸ਼ਟ ਕਰਦੀ ਹੈ ਕਿ ਉਸ ਦੀ ਪਾਲਿਸੀ ਹੈ ਕਿ ਉਹ ਬੈਲੈਂਸ ਆਫ ਪਾਵਰ ਨੂੰ ਡਿਸਟਰਬ ਕਰਨਾ ਚਾਹੁੰਦਾ ਹੈ। ਪਾਕਿਸਤਾਨ ਨੂੰ ਤਕੜਾ ਕਰਕੇ ਹਿੰਦੁਸਤਾਨ ਦੇ ਖਿਲਾਫ ਉਸ ਤਾਕਤ ਨੂੰ ਵਰਤਣਾ ਚਾਹੁੰਦਾ ਹੈ। ਜਿਸ ਤਰ੍ਹਾਂ ਅੱਗੇ ਅਮਰੀਕਾ ਡਿਜ਼ਾਈਨ ਹੈ, ਅਮਰੀਕਾ ਦੀ ਪਾਲਿਸੀ ਹੈ ਬੰਗਲਾ ਦੇਸ਼ ਦੇ ਸਿਲਸਿਲੇ ਵਿਚ, ਉਹ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਉਸ ਨੇ ਆਪਣਾ ਸਤਵਾਂ ਬਹਿਰੀ ਬੇੜਾ ਭੇਜਿਆ ਉਸ ਨੇ ਥਰੈਟਨ ਕੀਤਾ ਪਰ ਬੰਗਲਾ ਦੇਸ਼ ਦੇ ਲੋਕਾਂ ਨੇ ਅਤੇ ਭਾਰਤ ਦੇ ਲੋਕਾਂ ਨੇ ਉਸ ਥਰੈਟ ਦੀ ਪਰਵਾਹ ਨਹੀਂ ਕੀਤੀ ਅਤੇ ਬੰਗਲਾ ਦੇਸ਼ ਦੇ ਲੋਕਾਂ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ। (ਤਾੜੀਆਂ) ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਅਮਰੀਕਾ ਨੇ ਅੱਗੇ ਵਿਅਤਨਾਮ ਵਿਚ ਵੀ ਅੱਡੀ ਚੋਟੀ ਦਾ ਜ਼ੋਰ ਲਾਇਆ ਸੀ ਪਰ ਉਸੇ ਵੀ ਉਹ ਫੇਲ੍ਹ ਹੋਇਆ। ਉਥੇ ਵੀ ਉਸ ਦੀ ਪਾਲਿਸੀ ਸਫਲ ਨਾ ਹੋ ਸਕੀ। ਉਸ ਦੀ

ਪਾਕਿਸਤਾਨ ਨੂੰ ਏਡ ਦੇਣ ਵਾਲੀ ਪਾਲਿਸੀ ਵੀ ਕਾਮਯਾਬ ਨਹੀਂ ਹੋਣੀ। ਇਸ ਦੇ ਵਿਚ ਪਾਕਿਸਤਾਨ ਦਾ ਵੀ ਇੰਟਰੈਸਟ ਹੈ ਅਤੇ ਪਾਕਿਸਤਾਨ ਇਸ ਕਿਸਮ ਦੀ ਗਲਤੀ ਨਾ ਕਰੇ ਤਾਂ ਕਿ ਉਸ ਦੇ ਸਾਡੇ ਨਾਲ ਤਾਲੁਕਾਤ ਠੀਕ ਕਾਇਮ ਰਹਿਣ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਪੰਜਾਬ ਦੇ ਲੋਕਾਂ ਦੇ ਜੋ ਖਿਆਲਾਤ ਹਨ ਜਾਂ ਜੋ ਫੀਲਿੰਗਜ਼ ਹਨ ਉਹ ਅਸੀਂ ਅਮਰੀਕਾ ਐਡਮਨਿਸਟਰੇਸ਼ਨ ਨੂੰ, ਨਿਕਸਨ ਦੀ ਐਡਮਨਿਸਟਰੇਸ਼ਨ ਨੂੰ ਪਹੁੰਚਾਈਏ। ਅਤੇ ਅੱਗੇ ਜੋ ਉਸ ਨੇ ਏਸ਼ੀਆ ਵਿਚ ਗਲਤੀ ਕੀਤੀ ਉਸ ਨੂੰ ਸ਼ਾਇਦ ਉਹ ਦੁਹਰਾਉਣਾ ਚਾਹੁੰਦਾ ਹੈ। ਉਹ ਇਸ ਜੰਗ ਵਿਚ ਪਾਕਿਸਤਾਨ ਨੂੰ ਅਖਾੜਾ ਬਣਾਉਣਾ ਚਾਹੁੰਦਾ ਹੈ ਪਰ ਉਸ ਦੀ ਇਹ ਪਾਲਿਸੀ ਸਫਲ ਨਹੀਂ ਹੋਵੇਗੀ। ਸਪੀਕਰ ਸਾਹਿਬ, ਐਨੀ ਗੱਲ ਕਹਿਕੇ ਮੈਂ ਤੁਹਾਡੇ ਪਾਸੋਂ ਆਗਿਆ ਮੰਗਦਾ ਹਾਂ।

**Mr. Speaker : Motion moved—**

> "This House expresses great concern over the recent decision of the U.S. Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of food neighbourly relations between India, Bangladesh and Pakistan. This House is confident that the Government of India will take timely measures to defeat this conspiracy and thus ensure the maintenance of peace as well as the national interest of the Indian People."

**ਸਰਦਾਰ ਬਲਬੀਰ ਸਿੰਘ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਦੇ ਵਿਚ ਕਿਹਾ ਹੈ ਕਿ ਅਜੇ ਮੌਕਾ ਨਹੀਂ ਸੀ ਕਿ ਅਮਰੀਕਾ ਪਾਕਿਸਤਾਨ ਨੂੰ ਹਥਿਆਰ ਦੇਵੇ। ਮੇਰੇ ਖਿਆਲ ਵਿਚ ਇਸ ਹਾਊਸ ਵਿਚ ਜਿਹੜਾ ਮਤਾ ਆਇਆ ਹੈ ਉਸ ਦੇ ਵਿਚ ਇਹ ਨਹੀਂ ਜਿਸ ਤਰ੍ਹਾਂ ਇਨ੍ਹਾਂ ਕਿਹਾ ਹੈ ਕਿ ਅਜੇ ਮੌਕਾ ਨਹੀਂ ਆਇਆ, ਮੈਂ ਕਹਿੰਦਾ ਹਾਂ ਕਿ ਕਦੇ ਵੀ ਮੌਕਾ ਨਹੀਂ ਕਿ ਉਨ੍ਹਾਂ ਨੂੰ ਹਥਿਆਰ ਦਿੱਤੇ ਜਾਣ। (ਵਿਘਨ)

**ਸਿਖਿਆ ਮੰਤਰੀ**: ਮੈਂ ਕਿਹਾ ਹੈ ਕਿ ਕੋਈ ਮੌਕਾ ਨਹੀਂ, ਕੋਈ ਜਸਟੀਫੀਕੇਸ਼ਨ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ, ਐਸ. ਸੀ.): ਮਾਨਯੋਗ ਸਪੀਕਰ ਸਾਹਿਬ, ਜੋ ਮਤਾ ਸਰਦਾਰ ਉਮਰਾਓ ਸਿੰਘ, ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ ਅਤੇ ਮੇਰੇ ਵੱਲੋਂ ਪੇਸ਼ ਹੋਇਆ ਹੈ ਮੈਂ ਸਮਝਦਾ ਹਾਂ ਕਿ ਇਹ ਸਾਡੇ ਤਿੰਨਾਂ ਵੱਲੋਂ ਹੀ ਨਹੀਂ ਬਲਕਿ ਇਹ ਸਾਰੇ ਹਾਊਸ ਵੱਲੋਂ, ਸਾਰੇ ਪੰਜਾਬ ਵੱਲੋਂ ਮਤਾ ਹੈ। (ਪ੍ਰਸ਼ੰਸਾ) ਕਿਉਂਕਿ ਇਸ ਮਤੇ ਦੀ ਬੜੀ ਭਾਰੀ ਮਹੱਤਤਾ ਹੈ। ਨਾ ਕੇਵਲ ਇਸ ਸਬ-ਕੰਟੀਨੈਂਟ ਵਾਸਤੇ ਬਲਕਿ ਹਿੰਦੁਸਤਾਨ ਅਤੇ ਪੰਜਾਬ ਵਾਸਤੇ ਖਾਸ ਕਰਕੇ ਹੈ। ਮੈਂ ਆਪਣੀ ਪਾਰਟੀ ਵੱਲੋਂ (ਸ਼੍ਰੋਮਣੀ ਅਕਾਲੀ ਦੱਲ ਵੱਲੋਂ) ਜਿਹੜੀ ਦੁਨੀਆਂ ਵਿਚ ਅਮਨ ਅਤੇ ਤਰੱਕੀ ਚਾਹੁੰਦੀ ਹੈ, ਜਿਹੜੀ ਕਿ ਸਰਬੱਤ ਦਾ ਭਲਾ ਚਾਹੁੰਦੀ ਹੈ, ਉਸ ਦੇ ਵੱਲੋਂ ਇਸ ਮਤੇ ਦੀ ਪੁਰ ਜ਼ੋਰ ਤਾਈਦ ਕਰਦਾ ਹਾਂ। ਸਪੀਕਰ ਸਾਹਿਬ, ਜੇ ਅੱਜ ਦੇ ਅਖਬਾਰ ਪੜ੍ਹੀਏ ਤਾਂ ਅੱਜ ਕੋਈ ਇਹੋ ਜਿਹੇ ਹਾਲਾਤ ਨਹੀਂ ਸਨ ਕਿ ਪਾਕਿਸਤਾਨ ਨੂੰ ਕੋਈ ਹਥਿਆਰ ਦੇਣੇ ਚਾਹੀਦੇ ਹਨ। ਇਕ ਪਾਸੇ ਸ਼ਿਮਲਾ ਸਮਝੌਤਾ ਹੋਇਆ ਹੈ ਅਤੇ ਉਸ ਸ਼ਿਮਲੇ ਸਮਝੌਤੇ ਨੂੰ ਅਮਰੀਕਾ ਨੇ ਵੀ ਵੈਲਕਮ ਕੀਤਾ ਸੀ ਕਿ ਇਹ ਚੰਗੀ ਗੱਲ ਹੋਈ ਹੈ। ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਅਮਰੀਕਾ ਨੂੰ ਇਕ ਗੱਲ ਉਸ ਸ਼ਿਮਲਾ ਸਮਝੌਤੇ ਦੀ ਸ਼ਾਇਦ ਚੰਗੀ ਨਾ ਲੱਗੀ ਹੋਵੇ ਕਿ ਉਨ੍ਹਾਂ ਨੇ ਆਪਣੇ ਆਪ ਹੀ ਝਗੜਾ ਨਜਿੱਠ ਲਿਆ ਅਤੇ ਇਨ੍ਹਾਂ ਨੂੰ ਕਿਸੇ ਬਾਹਰਲੀ ਤਾਕਤ ਦੀ ਲੋੜ ਹੀ ਨਹੀਂ ਪਈ, ਕਿਉਂਕਿ ਉਸ ਨੇ ਆਪਣੇ ਹਥਿਆਰ ਜੋ ਵੇਚਣੇ ਹੋਏ। ਇਸ ਲਈ ਮੈਂ ਅਮਰੀਕਾ ਦੀ ਇਸ ਨੀਤੀ ਨੂੰ ਸ਼ੈਤਾਨ ਨੀਤੀ ਸਮਝਦਾ ਹਾਂ, ਕਿਉਂਕ ਉਹ ਇਹ ਨਹੀਂ ਚਾਹੁੰਦਾ ਕਿ ਦੁਨੀਆਂ ਵਿਚ ਅਮਨ ਕਾਇਮ ਕਰਨਾ ਹੈ। ਅਮਰੀਕਾ ਜਿਹੜਾ ਕਿ ਸਭ

[ਸਰਦਾਰ ਅਜਾਇਬ ਸਿੰਘ ਸੰਧੂ]

ਤੋਂ ਜ਼ਿਆਦਾ ਹਥਿਆਰ ਪੈਦਾ ਕਰਦਾ ਹੈ ਉਸ ਦੀ ਇਕਾਨੋਮੀ ਇਹੋ ਜਿਹੀ ਹੈ ਕਿ ਜਦ ਤੱਕ ਉਸ ਦੇ ਹਥਿ ਆਰ ਨਾ ਵਿਕਣ ਉਦੋਂ ਤੱਕ ਉਸ ਦੀ ਇਕਾਨੋਮੀ ਠੀਕ ਨਹੀਂ ਰਹਿੰਦੀ। ਅਤੇ ਜਦ ਤੱਕ, ਸਪੀਕਰ ਸਾਹਿਬ, ਦੁਨੀਆਂ ਵਿਚ ਲੜਾਈਆਂ ਨਾ ਹੋਣ. ਉਨ੍ਹਾਂ ਦੀ ਤਰੱਕੀ ਨਹੀਂ ਹੁੰਦੀ । ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਦੇ ਜਿਸ ਪ੍ਰਤੀਨਿਧ ਨੇ ਇਹ ਜਿਹੜਾ ਬਿਆਨ ਦਿੱਤਾ ਹੈ ਕਿ ਇਹ ਇਮਦਾਦ ਕਿਉਂ ਦੇ ਰਹੇ ਹਾਂ, ਤਾਂ ਉਸ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਉਹ ਬਿਆਨ ਬੜਾ ਹਾਸੋਹੀਣਾ ਹੈ। ਟਾਈਮਜ਼ ਆਫ ਇੰਡੀਆ ਦਾ ਮੈਂ ਸਿਰਫ ਐਨਾ ਹੀ ਪੋਰਸ਼ਨ ਪੜ੍ਹਕੇ ਤੁਹਾਨੂੰ ਸੁਣਾਉਂਦਾ ਹਾਂ ਜਿਸ ਦੇ ਵਿਚ ਕਿ ਅਮਰੀਕਾ ਦੇ ਸਪੋਕਸਮੈਨ ਨੇ ਕਿਹਾ ਹੈ ਕਿ . .

American Spokesman, Mr. Charles Bray, said the decision would make possible the sale to Pakistan of some 300 armoured personnel carriers valued at & 13 million and military spare parts, parachutes and aircraft engines valued at & 1.1 million.

ਐਨਾ ਤਾਂ ਉਨ੍ਹਾਂ ਨੇ ਸਾਮਾਨ ਦੇਣਾ ਹੈ। ਇਹ ਜੰਗੀ ਹਥਿਆਰ ਦੇਣ ਦਾ ਫੈਸਲਾ ਉਨ੍ਹਾਂ ਨੇ ਕਰ ਲਿਆ ਹੈ। ਫਿਰ ਇਹ ਕਿਹਾ ਕਿ ਅਸੀਂ ਕਿਉਂ ਦੇ ਰਹੇ ਹਾਂ, ਉਹ ਅਗਲੇ ਪੈਰੇ ਵਿਚ ਕਹਿੰਦੇ ਹਨ . .

The move was made to correct the ratio of military strength in the sub-continent.

ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਬ-ਕੰਟੀਨੈਂਟ ਵਿਚ ਜਦ ਦੋਨੋਂ ਮੁਲਕ ਇਹ ਚਾਹੁੰਦੇ ਹਨ ਕਿ ਅਸੀਂ ਅਮਨ ਕਾਇਮ ਕਰਨਾ ਚਾਹੁੰਦੇ ਹਾਂ ਅਤੇ ਸ਼ਿਮਲਾ ਸਮਝੌਤਾ ਕਰ ਲਿਆ ਅਤੇ ਆਪਣੇ ਆਪ ਉਨ੍ਹਾਂ ਦੋਨਾਂ ਨੇ ਝਗੜੇ ਨਜਿੱਠਣੇ ਹਨ ਤਾਂ ਫਿਰ ਅਮਰੀਕਾ ਨੂੰ ਇਸ ਵਿਚ ਦਖਲ ਦੇਣ ਦੀ ਕੋਈ ਜ਼ਰੂਰਤ ਨਹੀਂ ਸੀ। ਲੇਕਿਨ ਅਮਰੀਕਾ ਦੀ ਵਿਅਤਨਾਮ ਵਿਚ ਬਹੁਤ ਬੁਰੀ ਹਾਲਤ ਹੋਈ ਹੈ। ਵਿਅਤਨਾਮ ਦੇ ਲੋਕਾਂ ਨੇ ਅਮਰੀਕਨਾਂ ਨੂੰ ਮਾਰ ਮਾਰ ਕੇ ਉਥੋਂ ਭਜਾ ਦਿੱਤਾ ਹੈ। ਜਿਹੜੇ ਉਨ੍ਹਾਂ ਕੋਲੋਂ ਹਥਿਆਰ ਬਚੇ ਹਨ ਉਹ ਚਾਹੁੰਦੇ ਹਨ ਕਿ ਬਜਾਏ ਸਮੁੰਦਰ ਵਿਚ ਸੁਟਣ ਦੇ ਉਹ ਕਿਤੇ ਹੋਰ ਥਾਂ ਇਸਤੇਮਾਲ ਹੋਣੇ ਚਾਹੀਦੇ ਹਨ। ਇਸ ਲਈ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਦੁਨੀਆਂ ਦੇ ਲੋਕਾਂ ਦੇ ਨਾਲ ਅਮਰੀਕਾ ਨੂੰ, ਨਿਕਸਨ ਨੂੰ, ਖੇਡਣਾ ਨਹੀਂ ਚਾਹੀਦਾ। ਜਿਸ ਤਰ੍ਹਾਂ ਅੱਜ ਅਸੀਂ ਪੰਜਾਬ ਅਸੈਂਬਲੀ ਦੇ ਵਿਚ ਸਾਰੇ ਮੈਂਬਰ ਮਹਿਸੂਸ ਕਰਦੇ ਹਾਂ ਕਿ ਸਾਡੇ ਅਮਨ ਵਿਚ ਭੰਗ ਪਾਇਆ ਜਾ ਰਿਹਾ ਹੈ ਇਸੇ ਤਰ੍ਹਾਂ ਹੋਰ ਮੁਲਕਾਂ ਦੇ ਵਿਚ ਲੋਕ ਇਹ ਮਹਿਸੂਸ ਕਰਦੇ ਹਨ ਕਿ ਨਿਕਸਨ ਦੀਆਂ ਇਹ ਗਲਤ ਨੀਤੀਆਂ ਹਨ। ਚੈਸਟਰ ਬਾਉਲਜ਼, ਪਹਿਲਾਂ ਅਮਰੀਕਾ ਦਾ ਸਾਡੇ ਦੇਸ਼ ਵਿਚ ਐਂਬੈਸਡਰ ਰਿਹਾ ਹੈ। ਉਸ ਨੇ ਜਿਹੜੀ ਨੁਕਤਾਚੀਨੀ ਕੀਤੀ ਹੈ। ਮੈਂ ਸਮਝਦਾ ਹੈ ਕਿ ਅਮਰੀਕਾ ਦੇ ਪ੍ਰੈਜ਼ੀਡੈਂਟ ਨੂੰ ਉਹ ਪੜ੍ਹ ਲੈਣੀ ਚਾਹੀਦੀ ਹੈ। ਉਨ੍ਹਾਂ ਨੇ ਕਿਹਾ ਹੈ . .

The former U.S. Ambassador to India, Mr. Chester Bowles, said here (Dacca) today, the U.S. move to resume arms shipment to Pakistan would have a disastrous effect on the prospect of peace in this region.

He told newsmen that the people of the United States and Congress would oppose any such move by the Nixon Administration.

The U.S. move would encourage Pakistan to take a warlike posture, and would be detrimental to the cause of peace in the sub-continent.

ਮੈਂ ਅਰਜ਼ ਕਰਦਾ ਹਾਂ ਕਿ ਜਦ ਅਮਰੀਕਾ ਦਾ ਜਿਹੜਾ ਰਾਜਦੂਤ ਹਿੰਦੁਸਤਾਨ ਵਿਚ ਰਹਿ ਗਿਆ ਹੈ ਇਸ ਤਰ੍ਹਾਂ ਕਹਿੰਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਫਿਰ ਅਮਰੀਕਨ ਸਰਕਾਰ ਨੂੰ ਹੋਸ਼ ਆਉਣੀ ਚਾਹੀਦੀ ਹੈ। ਉਸ ਨੂੰ ਸਾਡੇ ਘਰੇਲੂ ਮਾਮਲਿਆਂ ਵਿਚ ਦਖਲ ਨਹੀਂ ਦੇਣਾ ਚਾਹੀਦਾ । ਕਿਉਂਕਿ, ਸਪੀਕਰ ਸਾਹਿਬ, ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਜੇ ਦੁਨੀਆਂ ਵਿਚ ਜੰਗਾਂ ਹੁੰਦੀਆਂ ਰਹੀਆਂ ਤਾਂ ਉਸ ਦੇ ਨਾਲ ਨਾ ਕੇਵਲ ਅਮਨ ਖਤਮ ਹੋ ਜਾਵੇਗਾ

ਬਲਕਿ ਦੁਨੀਆਂ ਦੀ ਤਰੱਕੀ ਖਤਰੇ ਵਿਚ ਪੈ ਜਾਵੇਗੀ। ਪਿਛਲੀਆਂ ਲੜਾਈਆਂ ਵਿਚ ਉਸ ਨੇ ਦੇਖ ਹੀ ਲਿਆ ਹੈ ਕਿ ਕੀ ਹਾਲ ਹੋਇਆ ਹੈ।ਜੇ ਉਹ ਚਾਹੁੰਦਾ ਹੈ ਕਿ ਰੇਜ਼ੋ ਨੂੰ ਪੂਰਾ ਕਰਨਾ ਹੈ ਅਤੇ ਜੇ ਇਹ ਗੱਲ ਹੁੰਦੀ ਤਾਂ, ਸਪੀਕਰ ਸਾਹਿਬ, ਪਹਿਲੀਆਂ ਜੰਗਾਂ ਦੇ ਵਿਚ ਅਮਰੀਕਾ ਦੇ ਪੈਟਨ ਟੈਂਕ ਜੋ ਇਸਤੇਮਾਲ ਕੀਤੇ ਗਏ ਅਤੇ ਬੰਪਰ ਜੈਟ ਜੋ ਇਸਤੇਮਾਲ ਹੁੰਦੇ ਰਹੇ ਉਹ ਉੜਾ ਦਿੱਤੇ ਗਏ। ਅਮਰੀਕਾ ਹੁਣ ਫਿਰ ਸਾਜ਼ਿਸ਼ ਕਰ ਰਿਹਾ ਹੈ। ਉਹ ਚਾਹੁੰਦਾ ਹੈ ਕਿ ਫਿਰ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਲੜਾਈ ਹੋਵੇ ਤਾਂ ਕਿ ਉਸ ਦੇ ਹਥਿਆਰ ਵਿਕਣ ਅਤੇ ਦੁਨੀਆਂ ਦਾ ਅਮਨ ਖਤਰੇ ਵਿਚ ਪਵੇ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਬਾਰਡਰ ਦੀ ਧਰਤੀ ਹੈ। ਜੇ ਪਾਕਿਸਤਾਨ ਦੇ ਨਾਲ ਹਿੰਦੁਸਤਾਨ ਦੀ ਜੰਗ ਹੁੰਦੀ ਹੈ ਇਸ ਦੇ ਵਿਚ ਸਭ ਤੋਂ ਵੱਧ ਨੁਕਸਾਨ ਪੰਜਾਬ ਅਤੇ ਪੰਜਾਬੀਆਂ ਦਾ ਹੁੰਦਾ ਹੈ। ਇਸ ਲਈ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਇਹ ਜਿਹੜੀਆਂ ਇੰਪਰੀਅਲਿਸਟਸ ਤਾਕਤਾਂ ਹਨ ਇਹ ਪਾਕਿਸਤਾਨ ਨੂੰ ਹਥਿਆਰ ਦੇ ਕੇ ਹਿੰਦੁਸਤਾਨ ਨਾਲ ਉਸ ਨੂੰ ਲੜਾਉਣਾ ਚਾਹੁੰਦੀਆਂ ਹਨ। ਉਹ ਪਾਕਿਸਤਾਨ ਨੂੰ ਹਥਿਆਰ ਦੇ ਕੇ ਸਾਡੇ ਤੇ ਹਮਲਾ ਕਰਾਉਣਾ ਚਾਹੁੰਦੇ ਹਨ। ਇਹ ਹਾਊਸ ਉਨ੍ਹਾਂ ਨੂੰ ਐਲਾਨ ਕਰਦਾ ਹੈ ਕਿ ਅਸੀਂ ਪਹਿਲਾਂ ਦੋ ਵਾਰ ਪਾਕਿਸਤਾਨ ਦੇ ਛੱਕੇ ਛੁਡਾਏ। ਉਨ੍ਹਾਂ ਦੇ ਪੈਟਨ ਟੈਂਕ ਅਤੇ ਜੈਟਾਂ ਨੂੰ ਸਾਡੇ ਨੌਜਵਾਨਾਂ ਨੇ ਮਲੀਆ ਮੇਟ ਕਰ ਦਿੱਤਾ। (ਤਾੜੀਆਂ) ਅਤੇ ਜਿੱਤ ਪ੍ਰਾਪਤ ਕੀਤੀ। ਫਿਰ ਵੀ ਜੇ ਕੋਈ ਇਸ ਤਰ੍ਹਾਂ ਦੀ ਗੱਲ ਹੁੰਦੀ ਹੈ ਤਾਂ ਸਾਰਾ ਹਿੰਦੁਸਤਾਨ, ਸਾਰੀਆਂ ਪਾਰਟੀਆਂ ਇੱਕਮੁੱਠ ਹੋਕੇ ਸਾਰੇ ਹਿੰਦੁਸਤਾਨ ਦੀ ਆਜ਼ਾਦੀ ਨੂੰ ਬਹਾਲ ਰੱਖਣ ਲਈ ਪੂਰੀ ਕੋਸ਼ਿਸ਼ ਕਰਨਗੀਆਂ। (ਤਾੜੀਆਂ) ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਜਿਹੜਾ ਇਹ ਹਥਿਆਰ ਦੇਣ ਦਾ ਕੰਮ ਹੈ ਇਸ ਦੇ ਨਾਲ ਹਿੰਦੁਸਤਾਨ ਦੀ ਆਜ਼ਾਦੀ ਨੂੰ ਖ਼ਤਰਾ ਹੈ, ਹਿੰਦੁਸਤਾਨ ਦੀ ਸਲਾਮਤੀ ਨੂੰ ਖ਼ਤਰਾ ਹੈ, ਹਿੰਦੁਸਤਾਨ ਦੇ ਅਮਨ ਨੂੰ ਖ਼ਤਰਾ ਹੈ। ਇਸ ਲਈ ਮੈਂ, ਸਪੀਕਰ ਸਾਹਿਬ, ਅਮਰੀਕਾ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਉਨ੍ਹਾਂ ਨੇ ਪਾਕਿਸਤਾਨ ਨੂੰ ਮੁੜ ਕੇ ਹਥਿਆਰਬਦ ਕਰਨ ਦਾ ਫੈਸਲਾ ਕੀਤਾ ਹੈ, ਇਹ ਨਹੀਂ ਕਰਨਾ ਚਾਹੀਦਾ।

ਦੂਜੀ ਬੇਨਤੀ, ਸਪੀਕਰ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪਾਕਿਸਤਾਨ ਅਤੇ ਹਿੰਦੁ-ਸਤਾਨ ਵਿਚ ਆਪਸੀ ਸਮਝੌਤਾ ਹੋਇਆ ਹੈ, ਇਹ ਸਮਝੌਤਾ ਸ਼ਿਮਲੇ ਵਿਚ ਬੈਠ ਕੇ ਹੋਇਆ ਕਿ ਇਹ ਦੋਨੋਂ ਪਾਰਟੀਆਂ ਇਕ ਦੂਜੇ ਨਾਲ ਆਪਸ ਵਿਚ ਮਿਲਕੇ ਫੈਸਲਾ ਕਰਨ ਔਰ ਦੋਨੋਂ ਮੁਲਕ ਆਪਸ ਵਿਚ ਫੈਸਲਾ ਕੁਝ ਕਰ ਰਹੇ ਹਨ। ਮੈਂ ਪਾਕਿਸਤਾਨ ਸਰਕਾਰ ਨੂੰ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਗਵਾਂਢੀ ਮੁਲਕ ਹਾਂ ਅਤੇ ਜੇ ਅਸੀਂ ਇਕ ਦੂਜੇ ਨਾਲ ਮਿਲ ਕੇ ਰਹਾਂਗੇ ਤਾਂ ਹੀ ਅਸੀਂ ਤਰੱਕੀ ਕਰ ਸਕਦੇ ਹਾਂ ਲੇਕਿਨ ਜੇ ਕਿਸੇ ਦੀ ਸ਼ਹਿ ਲੈ ਕੇ, ਹਥਿਆਰ ਲੈ ਕੇ ਮੁਲਕ ਤੇ ਹਮਲਾ ਕਰਨਾ ਹੈ ਇਸ ਦੇ ਨਾਲ ਸਾਡੀ ਇਕਾਨੋਮੀ ਵੀ ਸ਼ੈਟਰ ਹੋਣੀ ਹੈ ਅਤੇ ਉਨ੍ਹਾਂ ਦੀ ਵੀ ਇਕਾਨੋਮੀ ਸ਼ੈਟਰ ਹੋਣੀ ਹੈ। ਇਸ ਲਈ ਮੈਂ ਪਾਕਿਸਤਾਨ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਆਪ ਚਾਹੀਦਾ ਹੈ ਕਿ ਉਹ ਹਿੰਦੁਸਤਾਨ ਨਾਲ ਸਮਝੌਤਾ ਕਰ ਲਵੇ ਕਿਉਂਕਿ ਹਿੰਦੁਸਤਾਨ ਦੇ ਲੋਕ ਤਾਂ ਵਾਰ ਵਾਰ ਕਹਿੰਦੇ ਹਨ ਕਿ ਅਸੀਂ ਪਾਕਿਸਤਾਨ ਤੇ ਕਦੇ ਹਮਲਾ ਨਹੀਂ ਕੀਤਾ ਅਤੇ ਨਾ ਹੀ ਉਨ੍ਹਾਂ ਤੇ ਹਮਲਾ ਕਰਨਾ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਲੋਂ ਪਾਕਿਸਤਾਨ ਨੂੰ ਜਾਂ ਕਿਸੇ ਹੋਰ ਮੁਲਕ ਨੂੰ ਬਿਲਕੁਲ ਬੇਖੌਫ ਹੋਣਾ ਚਾਹੀਦਾ ਹੈ ਕਿਉਂਕਿ ਹਿੰਦੁਸਤਾਨ ਅਮਨ ਤੇ ਸ਼ਾਂਤੀ ਦਾ ਮੁਲਕ ਹੈ ਅਤੇ ਇਹ ਹਮਲਾ ਕਰਨ ਵਾਲਿਆਂ ਦਾ ਮੁਲਕ ਨਹੀਂ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਪਾਕਿਸਤਾਨ ਦੇ ਆਪਣੇ ਇਨਟਰੈਸਟ ਵਿਚ ਹੈ ਕਿ ਜਿਹੜੀ ਅਮਨ ਦੀ ਗਲ ਸ਼ੁਰੂ ਹੋਈ ਹੈ ਉਸ ਨੂੰ ਹੋਰ ਅਗੇ ਤੋਰੇ। ਸਾਡੀ ਹਿੰਦੁਸਤਾਨ ਦੀ ਸਰਕਾਰ ਨੇ ਤਾਂ 5 ਹਜ਼ਾਰ ਮੁਰੱਬਾ ਮੀਲ ਜ਼ਮੀਨ ਜਿਹੜੀ ਕਿ ਅਸੀਂ ਪਾਕਿਸਤਾਨ ਤੋਂ ਜਿਤੀ ਸੀ ਉਹ ਵੀ ਦੇ ਦਿਤੀ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਪਾਕਿਸਤਾਨ ਦੇ ਲੋਕਾਂ ਦੇ ਨੁਮਾਇੰਦਿਆਂ ਨੂੰ

[ਸਰਦਾਰ ਅਜਾਇਬ ਸਿੰਘ ਸੰਧੂ]

ਕੋਲ ਬਿਠਾ ਕੇ ਹਰ ਗਲ ਨਜਿੱਠਣ ਨੂੰ ਤਿਆਰ ਹੈ ਲੇਕਿਨ ਇਹ ਗਲ ਕਦੇ ਵੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ ਕਿ ਕੋਈ ਬਾਹਰਲੀ ਤਾਕਤ ਸਾਡੇ ਮਾਮਲਿਆਂ ਵਿਚ ਇਨਟਰਫੀਅਰ ਕਰੇ ਜਾਂ ਸਾਡੀ ਤਾਕਤ ਨੂੰ ਖਤਰੇ ਵਿਚ ਪਾਵੇ। ਇਸ ਲਈ ਇਤਨੇ ਸ਼ਬਦ ਹੀ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਇਹ ਇਕ ਬੜਾ ਮਹੱਤਵ ਪੂਰਨ ਮਤਾ ਹੈ ਇਸ ਮਤੇ ਨੂੰ ਸਾਰਿਆਂ ਨੂੰ

(ਇਸ ਵਕਤ ਸ੍ਰੀਮਤੀ ਗੁਰਬਿੰਦਰ ਕੌਰ ਬਰਾੜ ਜੋ ਕਿ ਪੈਨਲ ਆਫ ਚੇਅਰਮੈਨ ਦੇ ਮੈਂਬਰ ਹਨ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਰਬ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਤਾਂ ਕਿ ਅਮਰੀਕਾ ਵਾਲਿਆਂ ਨੂੰ ਇਹ ਪਤਾ ਲਗੇ ਕਿ ਹਿੰਦੁਸਤਾਨ ਦੇ ਪੰਜਾਬੀ. ਬਹਾਦਰ ਪੰਜਾਬੀ ਕਿਸੇ ਹਮਲੇ ਨੂੰ ਵੀ ਮੁਲਕ ਵਿਚ ਨਹੀਂ ਹੋਣ ਦੇਣਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਕ ਵਾਰੀ ਫਿਰ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸ੍ਰੀਮਤੀ ਚੇਅਰਮੈਨ ਸਾਹਿਬਾ, ਜਿਹੜਾ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ ਉਸ ਦੀ ਸਪੋਰਟ ਲਈ ਮੈਂ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ ਕਿ ਇਹ ਸਮੱਸਿਆ ਕੋਈ ਛੋਟੀ ਜਿਹੀ ਸਮੱਸਿਆ ਨਹੀਂ ਇਹ ਇਕ ਬਹੁਤ ਗੰਭੀਰ ਹੈ। ਮੈਂ ਛੋਟੀ ਜਿਹੀ ਦਾ ਜ਼ਿਕਰ ਇਸ ਕਰਕੇ ਕੀਤਾ ਹੈ ਕਿ ਕਈ ਅਖਬਾਰਾਂ ਨੇ ਲਿਖਿਆ ਹੈ ਕਿ ਗੱਲ ਬੜੀ ਮਾੜੀ ਜਿਹੀ ਹੈ ਬਹੁਤੀ ਕੋਈ ਘਬਰਾਉਣ ਦੀ ਗੱਲ ਨਹੀਂ। ਇਹ ਮੈਂ ਵੀ ਮੰਨਦਾ ਹਾਂ ਕਿ ਘਬਰਾਹਟ ਦੀ ਗੱਲ ਨਹੀਂ ਲੇਕਿਨ ਗੱਲ ਗੰਭੀਰ ਬੜੀ ਹੈ। ਮਿਸਟਰ ਸਿਸਕੋ ਨੇ ਕਿਹਾ ਹੈ ਕਿ ਕੋਈ ਪੁਰਾਣਾ ਕਨਟਰੈਕਟ ਹੋ ਚੁਕਾ ਹੈ ਉਸ ਦੇ ਅਧੀਨ ਇਹ ਪੁਰਜੇ ਪਰਜੇ ਭੇਜੇ ਜਾ ਰਹੇ ਹਨ ਲੇਕਿਨ ਉਸੇ ਬਿਆਨ ਵਿਚ ਇਹ ਲਿਖਿਆ ਹੋਇਆ ਹੈ ਕਿ ਪਾਕਿਸਤਾਨ ਦੀ ਹੋਂਦ ਨੂੰ ਖਤਰਾ ਹੈ, ਪਾਕਿਸਤਾਨ ਆਪਣੀ ਡੀਫੈਂਸ ਨੂੰ ਤਕੜਾ ਕਰ ਰਿਹਾ ਹੈ ਤਾਂ ਕਿ ਉਸ ਦੇ ਆਲੇ ਦੁਆਲੇ ਡਰ ਪੈਦਾ ਹੋ ਸਕੇ। ਮੈਂ, ਚੇਅਰਮੈਨ ਸਾਹਿਬਾ, ਤੁਹਾਡਾ ਧਿਆਨ ਥੋੜ੍ਹਾ ਜਿਹਾ ਪਿਛੇ ਵੱਲ ਨੂੰ ਲਿਜਾਣਾ ਚਾਹੁੰਦਾ ਹਾਂ ਕਿ ਅੱਗੇ ਵੀ ਅਮਰੀਕਾ ਨੇ ਹਿੰਦੁਸਤਾਨ ਦੇ ਆਗੂਆਂ ਨੂੰ ਭਰਮਾਣ ਦੀ ਕੋਸ਼ਿਸ਼ ਕੀਤੀ ਸੀ ਹੁਣ ਫਿਰ ਉਨ੍ਹਾਂ ਨੂੰ ਭਰਮਾਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਬੰਗਲਾ ਦੇਸ਼ ਵਿਚ ਯਾਹੀਆ ਖਾਨ ਨੇ ਕਤਲੇਆਮ ਕੀਤਾ ਸੀ, ਉਥੇ ਤੂਫਾਨ ਮਚਾਇਆ ਸੀ ਤਾਂ ਅਮਰੀਕਾ ਨੇ ਹਥਿਆਰ ਪਾਕਿਸਤਾਨ ਨੂੰ ਦਿਤੇ। ਜਦੋਂ ਅਸਲੇ ਦਾ ਜਹਾਜ ਤੋਰਿਆ ਅਤੇ ਨਾਲ ਹੀ ਕਹਿ ਦਿਤਾ ਕਿ ਇਹ ਸਲਿਪ ਹੋ ਗਈ, ਚੋਰੀ ਛਿਪੀ ਦਾ ਮਾਲ ਆ ਗਿਆ ਹੈ। ਸਰਦਾਰ ਸਵਰਨ ਸਿੰਘ ਜੀ ਵਾਸ਼ਿੰਗਟਨ ਗਏ ਤਾਂ ਉਨ੍ਹਾਂ ਨੂੰ ਉਥੇ ਆਖਿਆ ਕਿ ਕੋਈ ਹਥਿਆਰ ਸਪਲਾਈ ਨਹੀ ਕੀਤੇ। ਲੇਕਿਨ ਸਰਦਾਰ ਸਾਹਿਬ ਹਾਲੀਂ ਦਿੱਲੀ ਨਹੀਂ ਸੀ ਪਹੁੰਚੇ ਕਿ ਹਥਿਆਰ ਪਾਕਿਸਤਾਨ ਨੂੰ ਭੇਜਣੇ ਸ਼ੁਰੂ ਹੋ ਗਏ। ਇਸ ਲਈ ਮੈਂ ਸਮਝਦਾ ਹਾਂ ਕਿ ਜੋ ਵਿਦੇਸ਼ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਹਿੰਦੁਸਤਾਨ ਵਿਚ ਖਤਰਾ ਗੰਭੀਰ ਪੈਦਾ ਹੋ ਗਿਆ ਹੈ ਅਤੇ ਹਿੰਦੁਸਤਾਨ ਦੀ ਜਨਤਾ ਬੜੀ ਫਿਕਰਮੰਦ ਹੈ, ਤਾਂ ਇਹ ਦਰੁਸਤ ਢੰਗ ਨਾਲ ਬਿਆਨ ਕਰਦੇ ਹਨ।

ਚੇਅਰਮੈਨ ਸਾਹਿਬਾ, ਮੇਰੇ ਤੋਂ ਪਹਿਲਾਂ ਦੋ ਸਪੀਕਰ ਬੋਲ ਚੁਕੇ ਹਨ। ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਨਿਕਸਨ ਨੇ ਸੋਚ ਵਿਚਾਰ ਤੋਂ ਕੰਮ ਨਹੀਂ ਲਿਆ, ਥੋੜ੍ਹੀ ਆਸ ਕਰੋ ਨਿਕਸਨ ਐਡਮਨਿਸਟਰੇਸ਼ਨ ਮੋੜ ਪਾਵੇਗੀ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਸਾਮਰਾਜੀ ਸਾਜਸ਼ ਚਲ ਰਹੀ ਹੈ। ਕੀ ਇਹ ਸਾਮਰਾਜੀ ਸ਼ਕਤੀਆਂ ਨਹੀਂ ਸੀ ਜਿਨ੍ਹਾਂ ਨੇ ਇਸ ਮੁਲਕ ਨੂੰ ਤਕਸੀਮ ਕੀਤਾ, ਕੀ ਇਹ ਸਾਮਰਾਜੀ ਸ਼ਕਤੀਆਂ ਨਹੀਂ ਸੀ ਜਿਨ੍ਹਾਂ ਨੇ ਕਸ਼ਮੀਰ ਤੇ ਹਮਲਾ ਕੀਤਾ, ਕੀ ਇਹ ਸਾਮਰਾਜੀ ਤਾਕਤਾਂ ਨਹੀਂ ਸੀ ਜਿਨ੍ਹਾਂ ਸਾਨੂੰ ਗੁਨਾਹਗਾਰ ਠਹਿਰਾਇਆ ਔਰ ਯੂ. ਐਨ. ਓ.

ਵਿਚ ਮਤਾ ਪਾਸ ਕਰਨ ਦੀ ਕੋਸ਼ਿਸ਼ ਕੀਤੀ ? ਕੀ ਇਹ ਸਾਮਰਾਜੀ ਤਾਕਤਾਂ ਨਹੀਂ ਸੀ ਜਿਨ੍ਹਾਂ ਨੇ ਗੋਆ ਦੇ ਸਵਾਲ ਤੇ ਸਾਡਾ ਮੂੰਹ ਕਾਲਾ ਕੀਤਾ ? ਇਹ ਇਹੀ ਅਮਰੀਕਾ ਸਰਕਾਰ ਹੈ ਜਿਸ ਨੇ 1965 ਵਿਚ ਪਾਕਿਸਤਾਨ ਨੂੰ ਹਥਿਆਰ ਦੇ ਕੇ ਦੂਸਰੇ ਮੁਲਕ ਦੇ ਅੰਦਰ ਕਤਲੇਆਮ ਕਰਾਇਆ, ਇਹ ਇਹੀ ਅਮਰੀਕਾ ਸਰਕਾਰ ਹੈ ਜਿਸ ਦੀ ਛਤਰ ਛਾਇਆ ਹੇਠ ਬੰਗਲਾ ਦੇਸ਼ ਵਿਚ ਕਤਲੇਆਮ ਹੋਇਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਮਰਾਜੀ ਤਾਕਤਾਂ ਜਿਨ੍ਹਾਂ ਨੇ ਕਿ ਇਸ ਮੁਲਕ ਨੂੰ ਗੁਲਾਮ ਬਣਾਈ ਰੱਖਿਆ ਅਤੇ ਹੁਣ ਇਹ ਸੋਚ ਰਹੀਆਂ ਹਨ ਇਹ ਮੁਲਕ 25 ਸਾਲ ਤੋਂ ਸਾਡੇ ਹੱਥਾਂ ਵਿਚੋਂ ਨਿਕਲਿਆ ਹੋਇਆ ਹੈ ਇਸ ਨੂੰ ਮੁੜ ਕੇ ਗੁਲਾਮ ਬਣਾਇਆ ਜਾਵੇ । ਇਸ ਅਮਰੀਕਾ ਨੇ ਵੀਅਤਨਾਮ ਵਿਚ ਲੜਾਈ ਕੀਤੀ, ਬੰਗਲਾ ਦੇਸ਼ ਵਿਚ ਕਤਲੇਆਮ ਕਰਾਇਆ ਅਤੇ ਹੁਣ ਇਹ ਮੁਲਕਾਂ ਨੂੰ ਫਿਰ ਗੁਲਾਮ ਬਣਾਉਣ ਵਾਸਤੇ ਆਪਣੀ ਸੋਚ ਨੂੰ ਇਕ ਨਵਾਂ ਢੰਗ, ਇਕ ਨਵਾਂ ਰੂਪ ਦੇ ਰਹੇ ਹਨ। ਪਿਛਲੇ ਸਾਲਾਂ ਵਿਚ ਜਿਹੜੇ ਏਸ਼ੀਆ ਦੇ ਮੁਲਕ ਆਜ਼ਾਦ ਹੋਏ ਹਨ ਉਨ੍ਹਾਂ ਨੂੰ ਮੁੜ ਕੇ ਗੁਲਾਮ ਬਣਾਉਣ ਦੀ ਸੋਚ ਰਹੇ ਹਨ । ਉਨ੍ਹਾਂ ਨੇ ਆਪਣੀ ਹਰ ਕੋਸ਼ਿਸ਼ ਕੀਤੀ ਹੈ । ਮਿਸਰ ਤੇ ਤਿੰਨ ਦਫਾ ਹਮਲਾ ਹੋਇਆ, ਕੋਰੀਆ ਵਿਚ ਹਮਲੇ ਹੋਏ ਅਤੇ ਵੀਅਤਨਾਮ ਵਿਚ ਜੋ ਹੋਇਆ ਉਸ ਦੇ ਲਈ ਏਸ਼ੀਆ ਦੇ ਮੁਲਕਾਂ ਨੇ ਸਾਮਰਾਜ ਦਾ ਵਿਰੋਧ ਕੀਤਾ । ਇਹ ਉਹੀ ਸਾਮਰਾਜੀ ਤਾਕਤ ਹੈ ਜਿਸ ਨੇ ਸਾਡੇ ਮੁਲਕ ਹਿੰਦੁਸਤਾਨ ਤੇ ਤਿੰਨ ਦਫਾ ਹਮਲਾ ਕਰਵਾਇਆ । ਇਨ੍ਹਾਂ ਹਮਲਿਆਂ ਦੇ ਵਿਚ ਸਾਰਾ ਸਾਡਾ ਦੇਸ਼ ਇਕਮੁਠ ਹੋ ਕੇ ਲੜਿਆ ਅਤੇ ਹਰ ਪਾਰਟੀ ਨੇ ਆਪਣਾ ਬੜਾ ਭਾਰੀ ਹਿੱਸਾ ਪਾਇਆ । ਕਈ ਪਾਰਟੀਆਂ ਦੇ ਆਪਸ ਵਿਚ ਇਖਤਲਾਫ ਸਨ, ਪਰ ਜਦੋਂ ਕੋਈ ਐਸਾ ਮੌਕਾ ਆਇਆ ਸਾਰਿਆਂ ਨੇ ਆਪਣੀ ਪੂਰੀ ਏਕਤਾ ਦਾ ਸਬੂਤ ਦਿਤਾ ਅਤੇ ਇਕਮੁਠ ਹੋ ਕੇ ਲਕ ਬੰਨ ਕੇ ਸਾਰੀਆਂ ਪਾਰਟੀਆਂ ਖੜੀਆਂ ਹੋਈਆਂ । ਉਸ ਵੇਲੇ ਬਾਹਰਲੀਆਂ ਕੌਮਾਂ ਨੇ ਸਾਡੀ ਕੋਈ ਮੱਦਦ ਨਹੀਂ ਕੀਤੀ, ਜੋ ਸਾਡੇ ਲਈ ਖੜਾ ਹੋਇਆ ਤਾਂ ਉਹ ਸੋਵੀਅਤ ਦੇਸ਼ ਸੀ ਅਤੇ ਕਮਿਊਨਿਸਟ ਪਾਰਟੀ ਖੜੀ ਹੋਈ । ਸਾਮਰਾਜੀਆਂ ਨੇ ਯਤਨ ਕੀਤਾ ਕਿ ਇਸ ਮੁਲਕ ਨੂੰ ਖਤਮ ਕੀਤਾ ਜਾਵੇ ਪਰ ਕਮਿਊਨਿਸਟ ਦੇਸ਼ ਨੇ ਸਾਡੇ ਦੇਸ਼ ਨੂੰ ਸ਼ਹਿ ਦਿਤੀ ਅਤੇ ਸਾਡੇ ਨਾਲ ਖੜਾ ਹੋ ਗਿਆ। (ਵਿਘਨ) ਸਾਮਰਾਜੀਆਂ ਨੇ ਮਿਸਰ ਵਿਚ ਹਮਲਾ ਕਰਵਾਇਆ, ਸੀਰੀਆ ਵਿਚ ਹਮਲਾ ਕਰਵਾਇਆ ਅਤੇ ਇਜਿਪਟ ਨੂੰ ਵੀ ਪਿਟਵਾਇਆ । ਇਨ੍ਹਾਂ ਨੇ ਕਦੀ ਪੂਰਬੀ ਏਸ਼ੀਆ ਵਿਚ ਨਗੋਂਦਰ ਡੀਨਾ ਨੂੰ ਵਰਤਿਆ ਅਤੇ ਕਦੇ ਕਿਸੇ ਨੂੰ ਵਰਤਿਆ । ਇਸ ਸਾਮਰਾਜੀ ਤਾਕਤਾਂ ਨੂੰ ਬੰਗਲਾ ਦੇਸ਼ ਵਿਚ ਹਾਰ ਤੋਂ ਬਾਅਦ, ਵੀਅਤਨਾਮ ਵਿਚ ਹਾਰ ਤੋਂ ਬਾਅਦ ਜਿਥੇ ਉਸ ਨੂੰ ਮਾਰ ਖਾਣੀ ਪਈ ਇਨ੍ਹਾਂ ਹਾਰਾਂ ਤੋਂ ਬਾਅਦ ਅਮਰੀਕਾ ਦੀ ਹਾਲਤ ਇਹ ਬਣੀ ਕਿ ਅਮਰੀਕਾ ਚੀਨ ਨੂੰ ਗਠ ਰਿਹਾ ਹੈ । ਜਿਹੜਾ ਚੀਨ ਅਮਰੀਕਾ ਦੇ ਸ਼ੁਰੂ ਤੋਂ ਖਿਲਾਫ ਅਤੇ ਜਿਸ ਦਾ ਇੱਟ ਘੜੇ ਦਾ ਵੈਰ ਸੀ ਅੱਜ ਉਹ ਚੀਨ ਅਤੇ ਅਮਰੀਕਾ ਘਿਉ ਖਿਚੜੀ ਹੋ ਗਿਆ ਹੈ। ਜਿਹੜਾ ਚੀਨ ਹਮੇਸ਼ਾਂ ਸਾਰੇ ਸੰਸਾਰ ਵਿਚ ਇਨਕਲਾਬ ਲਿਆਉਣ ਦਾ ਠੇਕੇਦਾਰ ਬਣੀ ਬੈਠਾ ਸੀ ਅਤੇ ਅਮਰੀਕਾ ਦੇ ਖਿਲਾਫ ਬਿਆਨ ਦਿੰਦਾ ਸੀ ਅੱਜ ਉਹ ਅਮਰੀਕਾ ਨਾਲ ਇੱਕ ਮਿੱਕ ਹੋਇਆ ਬੈਠਾ ਹੈ । ਅਮਰੀਕਾ ਔਰ ਚੀਨ ਰੂਸ ਦੇ ਵਿਰੁਧ ਹਨ, ਏਸ਼ੀਆ ਦੀ ਆਜ਼ਾਦੀ ਦੇ ਵਿਰੁਧ ਹਨ। ਇਹ ਮਤ ਭੁਲਿਓ ਕਿ ਜਾਪਾਨ ਸਾਡੇ ਨਾਲ ਹੈ ਉਹ ਵੀ ਉਨ੍ਹਾਂ ਦੇ ਨਾਲ ਸਮਰਥਨ ਦੇ ਰਿਹਾ ਹੈ । (ਵਿਘਨ) ਨਵੀਆਂ ਗੱਲਾਂ ਹੋ ਰਹੀਆਂ ਹਨ । ਕਹਿੰਦੇ ਹਨ ਇਹ ਖਲਾ ਪੈਦਾ ਹੋ ਗਿਆ । ਇਹ ਖਲਾ ਉਨ੍ਹਾਂ ਸਾਮਰਾਜੀ ਤਾਕਤਾਂ ਨੇ ਹੀ ਪੈਦਾ ਕੀਤਾ ਹੈ ।

ਮੈਂ ਈਰਾਨੇ ਸ਼ਾਹ ਦੀ ਗੱਲ ਕਰਦਾ ਹਾਂ ਕਿ ਉਹ ਕਹਿੰਦਾ ਹੈ ਕਿ ਹਮ ਭੀ ਬੜੀ ਤਾਕਤ ਬਨ ਕਰ ਨਿਕਲੇਂਗੇ । ਉਹ ਈਰਾਨੇ ਸ਼ਾਹ ਭੁਟੋ ਨਾਲ ਗੱਲਾਂ ਕਰਦਾ ਹੈ । ਅਮਰੀਕਾ ਨੇ ਉਸ ਨੂੰ ਦੋ ਅਰਬ ਡਾਲਰ ਦੇ ਹਥਿਆਰ ਦਿਤੇ ਹਨ । ਉਹ ਕਿਸੇ ਤਰ੍ਹਾਂ ਵੀ ਆਪਣੇ ਮਕਸਦ ਲਈ ਨਹੀਂ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਖਪਾ ਸਕਦਾ, ਉਹ ਵੀ ਹਥਿਆਰ ਪਾਕਿਸਤਾਨ ਦੇ ਕੰਮ ਆਉਣੇ ਹਨ । ਅਮਰੀਕਾ ਸਿੱਧੇ ਤੌਰ ਤੇ ਹਥਿਆਰਾਂ ਦੇ ਜਹਾਜ਼ ਭਰ ਕੇ ਪਾਕਿਸਤਾਨ ਨੂੰ ਨਹੀਂ ਭੇਜਦਾ, ਸੰਗਦਾ ਹੈ, ਪਰ ਇਨ੍ਹਾਂ ਦਾ ਲੈਣ ਦੇਣ ਇਸੇ ਤਰ੍ਹਾਂ ਚਲਦਾ ਹੈ ਔਰ ਚਲਦਾ ਰਹੇਗਾ । ਇਸ ਲਿਹਾਜ਼ ਨਾਲ ਜਿਹੜੀ ਹਾਲਤ ਬਣ ਰਹੀ ਹੈ ਇਨ੍ਹਾਂ ਤਾਕਤਾਂ ਦੇ ਗਠਜੋੜ ਨਾਲ, ਅਮਰੀਕਾ, ਚੀਨ, ਈਰਾਨ, ਇਜ਼ਰਾਈਲ, ਇਹ ਸਾਰੇ ਦਾ ਸਾਰਾ ਸਿਲਸਿਲਾ ਹਿੰਦੁਸਤਾਨ ਦੀ ਆਜ਼ਾਦੀ ਦੇ ਖਿਲਾਫ ਚੱਲ ਰਿਹਾ ਹੈ । ਉਹ ਦੇਖ ਨਹੀਂ ਸਕਦੇ ਅੱਜ ਹਿੰਦੁਸਤਾਨ ਨੂੰ ਜਿਹੜਾ ਆਪਣੇ ਪੈਰਾਂ ਤੇ ਖੜਾ ਹੋ ਗਿਆ ਹੈ । ਅਮਰੀਕਾ ਹਿੰਦੁਸਤਾਨ ਦੀ ਆਜ਼ਾਦੀ ਨੂੰ ਖਤਮ ਕਰਨ ਲਈ ਅੱਜ ਫਿਰ ਸਾਜ਼ਸ਼ ਚਲਾ ਰਿਹਾ ਹੈ । ਇਨ੍ਹਾਂ ਦੀ ਇਸ ਸਾਜ਼ਸ਼ ਤੋਂ ਸਾਨੂੰ ਬਚਣਾ ਚਾਹੀਦਾ ਹੈ । ਇਨ੍ਹਾਂ ਦੀਆਂ ਅਜਿਹੀਆਂ ਸਾਜ਼ਸ਼ਾਂ ਕਰਕੇ ਅਤੇ ਬੰਗਲਾ ਦੇਸ਼ ਦੇ ਆਜ਼ਾਦ ਹੋਣ ਨਾਲ ਪਾਕਿਸਤਾਨ ਦੇ ਜਮਹੂਰੀਅਤ ਪਸੰਦ ਲੋਕਾਂ ਨੇ ਕਿਹਾ ਕਿ ਸਾਮਰਾਜੀ ਤਾਕਤਾਂ ਦਾ ਪਿੱਠੂ ਬਣਨਾ ਠੀਕ ਨਹੀਂ । ਇਹ ਜਿਹੜਾ ਭੁਟੋ ਹੈ ਇਸ ਦਾ ਕਿਸੇ ਗੱਲ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ । ਇਹ ਸਵੇਰੇ ਕੋਈ ਗੱਲ ਕਰਦਾ ਹੈ, ਲੌਢੇ ਵੇਲੇ ਹੋਰ ਅਤੇ ਰਾਤ ਨੂੰ ਹੋਰ । ਇਹ ਉਹੀ ਭੁਟੋ ਹੈ ਜਿਸ ਨੇ ਸੈਂਟਰ ਨਾਲ ਮੁਹਾਇਦਾ ਕੀਤਾ ਅਤੇ ਦੂਜੇ ਦਿਨ ਕੁਝ ਹੋਰ ਕਹਿ ਦਿਤਾ । ਕੈਦੀਆਂ ਦੇ ਬਾਰੇ ਵਿਚ ਉਹ ਜਿਹੜੀਆਂ ਹੁਣ ਗੱਲਾਂ ਕਰਦਾ ਹੈ ਉਸ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ । ਭੁਟੋ ਨੇ ਸੈਂਟਰ ਦੇ ਮੁਹਾਇਦੇ ਤੋਂ ਬਾਦਸ਼ਾਹ ਈਰਾਨ ਨਾਲ ਬੈਠ ਕੇ ਸਾਰੀ ਗੱਲ ਬਾਤ ਕੀਤੀ । ਇਹ ਸਾਰੇ ਮੁਲਕ ਮਿਲ ਕੇ ਹਿੰਦੁਸਤਾਨ ਦੇ ਵਿਰੁਧ ਇਕ ਸਾਜ਼ਸ਼ ਕਰ ਰਹੇ ਹਨ ਔਰ ਉਨ੍ਹਾਂ ਦੀ ਇਹ ਇਕ ਸੋਚੀ ਸਮਝੀ ਸਾਜ਼ਸ਼ ਹੈ । ਇਹ ਇਕੱਲੀ ਸਾਡੇ ਨਾਲ ਹੀ ਨਹੀਂ ਕਰ ਰਹੇ ਇਹ ਪਾਕਿਸਤਾਨ ਦੀ ਜਮਹੂਰੀਅਤ ਪਸੰਦ ਜਨਤਾ ਨਾਲ ਵੀ ਕਰ ਰਹੇ ਹਨ ਅਤੇ ਦੁਨੀਆਂ ਵਿਚ ਜਿਹੜੀਆਂ ਵੀ ਆਜ਼ਾਦੀ ਪਸੰਦ ਕੌਮਾਂ ਹਨ ਉਨ੍ਹਾਂ ਦੇ ਖਿਲਾਫ ਇਹ ਸਾਜ਼ਸ਼ਾਂ ਕਰਦੇ ਰਹੇ ਹਨ ਅਤੇ ਕਰ ਰਹੇ ਹਨ । ਭੁਟੋ ਆਜ਼ਾਦੀ ਪਸੰਦ ਲੋਕ ਮੀਜ਼ੋ, ਬਲੋਚ ਅਤੇ ਹੋਰ ਜਿਹੜੇ ਹਨ ਉਨ੍ਹਾਂ ਨੂੰ ਕਿਸ ਤਰ੍ਹਾਂ ਦਬਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਕਿਸ ਤਰ੍ਹਾਂ ਕਿਤੇ ਫਰੰਟ ਦੀ ਹਕੂਮਤ ਤੋੜ ਰਿਹਾ ਹੈ ਕਿਤੇ ਬਲੋਚਸਤਾਨ ਦੀ ਹਕੂਮਤ ਤੋੜ ਰਿਹਾ ਹੈ ਅਤੇ ਉਨ੍ਹਾਂ ਦੇ ਹੱਕਾਂ ਤੇ ਛਾਪੇ ਮਾਰ ਕੇ ਉਨ੍ਹਾਂ ਦੀ ਥਾਂ ਆਪਣੇ ਪਿੱਠੂ ਬਿਠਾਉਣ ਦੀ ਕੋਸ਼ਿਸ਼ ਕਰ ਰਿਹਾ ਹੈ । ਭੁਟੋ ਇਹੋ ਜਿਹੇ ਗਲਤ ਕਦਮ ਆਪਣੇ ਮੁਲਕ ਵਿਚ ਚੁਕ ਰਿਹਾ ਹੈ । ਉਸ ਦੀਆਂ ਸਿਰਫ ਇਥੇ ਤੱਕ ਹੀ ਗੱਲਾਂ ਨਹੀਂ । ਤੁਸੀਂ ਹੁਣ ਉਨ੍ਹਾਂ ਦੀ ਬੋਲੀ ਵੇਖੋ ਕਿੰਨੀ ਬਦਲ ਗਈ ਹੈ । ਰੇਡੀਓ ਸੁਣ ਲਵੋ । ਉਸ ਨੇ ਹਿੰਦੁਸਤਾਨ ਦੇ ਵਿਰੁਧ ਉਹ ਬੋਲੀ ਬੋਲਣੀ ਸ਼ੁਰੂ ਕਰ ਦਿਤੀ ਹੈ ਜਿਵੇਂ ਕਿ ਬੰਗਲਾ ਦੇਸ਼ ਨੂੰ ਮਾਨਤਾ ਦੇਣ ਤੋਂ ਇਨਕਾਰ ਕਰਨਾ । ਇਸ ਦੇ ਨਾਲ ਹੀ ਪਾਕਿਸਤਾਨ ਵਿਚ ਬੜੀ ਭਾਰੀ ਹੋਰ ਫੌਜ ਤਿਆਰ ਕਰਨੀ ਜਿਸ ਨੂੰ ਉਹ ਜਨਤਾ ਲਈ ਕਹਿੰਦਾ ਹੈ । ਸਾਰੀ ਜਨਤਾ ਨੂੰ ਫੌਜੀ ਟਰੇਨਿੰਗ ਦੇਣੀ, ਵਿਦਿਆਰਥੀਆਂ ਨੂੰ ਫੌਜੀ ਟਰੇਨਿੰਗ ਦੇਣੀ, ਪਾਕਿਸਤਾਨ ਦਾ ਚੀਨ ਔਰ ਅਮਰੀਕਾ ਤੋਂ ਆਪਣੇ ਲਈ ਮੁੜ ਕੇ ਹਥਿਆਰ ਹਾਸਲ ਕਰਨਾ ਹੀ ਨਹੀਂ ਬਲਕਿ ਮੈਂ ਤਾਂ ਇਹ ਕਹਾਂਗਾ ਕਿ ਉਹ ਹਥਿਆਰਾਂ ਦਾ ਕੋਟਾ ਆਪਣਾ ਪੂਰਾ ਕਰ ਚੁਕਾ ਹੈ, ਇਹ ਇਕ ਬੜੀ ਭਾਰੀ ਸਾਜ਼ਸ਼ ਹੈ । ਇਹ ਸਾਡੇ ਹੀ ਖਿਲਾਫ, ਹਿੰਦੁਸਤਾਨ ਦੇ ਹੀ ਖਿਲਾਫ ਸਾਜ਼ਸ਼ ਹੋ ਰਹੀ ਹੈ । ਇਸ ਤੋਂ ਇਲਾਵਾ ਦੂਜੇ ਪਾਸੇ ਪਾਕਿਸਤਾਨ ਦੀ ਜਨਤਾ ਦੇ ਜਮਹੂਰੀਅਤ ਆਗੂਆਂ ਦੇ ਖਿਲਾਫ ਜੋ ਯਾਹੀਆ ਖਾਨ ਅਤੇ ਆਯੂਬ ਖਾਨ ਨੇ ਲਾਈਨ ਟੋ ਕੀਤੀ ਅਮਰੀਕਾ ਦੀ ਨੀਤੀਆਂ ਦੇ ਥੱਲੇ ਉਸ ਨੀਤੀ ਤੇ ਅੱਜ ਭੁਟੋ ਅਤੇ ਟਿੱਕਾ ਖਾਂ ਚੱਲ ਰਹੇ ਹਨ । ਇਨ੍ਹਾਂ ਦੀਆਂ ਇਹ ਸਾਜ਼ਸ਼ਾਂ ਕਰਕੇ ਹਿੰਦੁਸਤਾਨ ਦੀ ਜਨਤਾ ਨੂੰ ਇਸ ਵਲ ਬੜੀ ਗੰਭੀਰਤਾ ਨਾਲ ਧਿਆਨ ਦੇਣ ਦੀ ਲੋੜ ਹੈ ।

ਪਹਿਲੀ ਗੱਲ ਤਾਂ ਹੈ ਚੌਕਸੀ । ਸਾਡੇ ਦਿਲ ਵਿਚ ਅਮਰੀਕੀ ਸਾਮਰਾਜ ਬਾਰੇ ਕਿਸੇ ਕਿਸਮ ਦਾ ਭੁਲੇਖਾ ਨਹੀਂ ਹੋਣਾ ਚਾਹੀਦਾ । ਨਿਕਸਨ ਦੇ ਨਾਲ ਜਿਹੜੀ ਗੱਲ ਵੀ ਕਰਨੀ ਹੈ ਉਹ ਸੋਚ ਸਮਝ

ਕੇ ਕਰਨੀ ਹੈ । ਨਿਕਸਨ, ਜਿਹੜੀਆਂ ਵੀ ਸੁਚੱਜੀਆਂ ਹਕੂਮਤਾਂ ਚਲ ਰਹੀਆਂ ਹਨ ਉਨ੍ਹਾਂ ਨੂੰ ਖਤਮ ਕਰਕੇ ਆਪਣੇ ਪਿੱਠੂ ਬਨਾਉਣ ਦੀ ਕੋਸ਼ਿਸ਼ ਕਰਦਾ ਹੈ । ਮੈਂ ਕਹਿੰਦਾ ਹਾਂ ਕਿ ਅਮਰੀਕਾ ਕਿਸ ਤਰ੍ਹਾਂ ਛੋਟੀ ਜਿਹੀ ਗੱਲ ਤੇ ਭੜਕ ਉਠਿਆ ਸੀ ਜਦੋਂ ਇੰਦਰਾ ਗਾਂਧੀ ਨੇ ਹਿੰਦੁਸਤਾਨ ਵਿਚ ਹੋਈ ਏਸ਼ੀਆ ਕਾਨਫਰੰਸ ਵਿਚ ਕਿਹਾ ਸੀ ਕਿ ਜਿੰਨੀ ਬੰਬਾਰਡਮੈਂਟ ਅਤੇ ਤਬਾਹੀ ਵਿਅਤਨਾਮ ਵਿਚ ਹੋਈ ਹੈ ਜੇ ਕਿਤੇ ਯੂਰਪ ਵਿਚ ਹੁੰਦੀ ਤਾਂ ਉਹ ਬਰਦਾਸ਼ਤ ਨਾ ਕਰ ਸਕਦੇ । ਉਹ ਇਕ ਸਪੱਸ਼ਟ ਸਚ ਸੀ ਜਿਸ ਦਾ ਕਿ ਉਸ ਦੇ ਸਾਰੇ ਸਾਮਰਾਜ ਨੂੰ ਬੜਾ ਭਾਰੀ ਕਸ਼ਟ ਹੋਇਆ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਨੀਤੀ ਸਾਫ ਹੋਣੀ ਚਾਹੀਦੀ ਹੈ । ਜਿਸ ਢੰਗ ਨਾਲ ਬੰਗਲਾ ਦੇਸ਼ ਦੀ ਜੰਗ ਦੇ ਦੌਰਾਨ ਸਾਡੀ ਜਨਤਾ ਨੇ ਬੜੀ ਸਪੱਸ਼ਟ ਨੀਤੀ ਅਪਨਾਈ ਅਤੇ ਤਹੱਮਲ ਤੋਂ ਕੰਮ ਲਿਆ, ਅਤੇ ਦੁਨੀਆਂ ਵਿਚ ਕਿਸੇ ਤੋਂ ਕੋਈ ਕਨਸੈਸ਼ਨ ਨਹੀਂ ਲਿਆ ਅਤੇ ਬੰਗਲਾ ਦੇਸ਼ ਆਜ਼ਾਦ ਕਰਾ ਲਿਆ ਅਤੇ ਕਿਸੇ ਗਲਤ ਰਸਤੇ ਤੇ ਨਹੀਂ ਪਏ ਅਤੇ ਕਾਨਸਟੈਂਟ ਇੰਪੀਰੀਅਲਇਜ਼ਮ ਦੀ ਨੀਤੀ ਦਾ ਐਂਟੀ ਇੰਪੀਰੀਅਲਇਜ਼ਮ ਦੀ ਨੀਤੀ ਨੇ ਬੜੀ ਦ੍ਰਿੜ੍ਹਤਾ ਨਾਲ ਮੁਕਾਬਲਾ ਕੀਤਾ ਅਤੇ ਇੰਪੀਰੀਅਲਇਜ਼ਮ ਨੂੰ ਕਰਾਰੀ ਹਾਰ ਦਿੱਤੀ, ਇਸੇ ਤਰ੍ਹਾਂ ਹੀ ਸਾਨੂੰ ਸਾਮਰਾਜੀ ਤਾਕਤਾਂ ਦਾ ਮੁਕਾਬਲਾ ਬੜੀ ਦ੍ਰਿੜ੍ਹਤਾ ਨਾਲ ਕਰਨਾ ਪਏਗਾ ਅਤੇ ਇਨ੍ਹਾਂ ਸਾਮਰਾਜੀ ਮੁਲਕਾਂ ਦੀਆਂ ਸਾਜ਼ਸ਼ਾਂ ਨੂੰ ਖਤਮ ਕਰਨਾ ਚਾਹੀਦਾ ਹੈ । ਇਨ੍ਹਾਂ ਸਾਜ਼ਸ਼ਾਂ ਨੇ ਸਿੰਧ ਦਾ ਬੇੜਾ ਗਰਕ ਕਰ ਦਿਤਾ, ਬਲੋਚਿਸਤਾਨ ਦਾ ਬੇੜਾ ਗਰਕ ਕਰ ਦਿਤਾ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਸਾਨੂੰ ਤਰੱਕੀ ਪਸੰਦ ਮੁਲਕਾਂ ਨਾਲ ਆਪਣਾ ਸਬੰਧ ਕਾਇਮ ਕਰਨਾ ਚਾਹੀਦਾ ਹੈ । ਭਾਵੇਂ ਉਹ ਰਸ਼ੀਆ ਹੈ ਜਾਂ ਕੋਈ ਹੋਰ ਇਸ ਤਰ੍ਹਾਂ ਦਾ ਮੁਲਕ ਹੈ । ਉਹ ਇਸ ਕਰਕੇ ਕਿ ਸਾਨੂੰ ਕਿਸੇ ਦੇ ਹੇਠਾਂ ਨਹੀਂ ਲਗਣਾ ਅਤੇ ਆਪਣੀ ਆਜ਼ਾਦੀ ਨੂੰ ਕਾਇਮ ਰਖਣਾ ਹੈ ।

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਅਰਜ਼ ਕਰਾਂ ਕਿ ਜਿੰਨੇ ਵੀ ਮੁਸਲਮਾਨ ਮੁਲਕ ਹਨ ਜਿਹੜੇ ਸਾਮਰਾਜੀ ਤਾਕਤਾਂ ਦੇ ਵਿਰੁਧ ਹਨ ਜਿਸ ਤਰ੍ਹਾਂ ਅਰਬ ਹੈ, ਈਰਾਕ ਹੈ ਉਹ ਬੜੀ ਸੁਚੱਜੀ ਨੀਤੀ ਤੇ ਚੱਲ ਰਹੇ ਹਨ, ਉਨ੍ਹਾਂ ਨੇ ਆਪਣੀਆਂ ਤੇਲ ਦੀਆਂ ਕੰਪਨੀਆਂ ਨੈਸ਼ਨੇਲਾਈਜ਼ ਕਰ ਦਿੱਤੀਆਂ ਜਿਨ੍ਹਾਂ ਤੇ ਅਮਰੀਕੀ ਸਾਮਰਾਜ ਛਾਇਆ ਹੋਇਆ ਸੀ ਅਤੇ ਅਮਰੀਕਾ ਤੋਂ ਨਿਜਾਤ ਪਾਈ । ਇਸੇ ਤਰ੍ਹਾਂ ਸੀਰੀਆ ਹੈ, ਮਿਸਰ ਹੈ । ਇਹ ਮਿਸਰ ਹੈ ਜਿਸ ਨੇ ਬਾਅਦ ਵਿਚ ਮਨਜ਼ੂਰ ਕੀਤਾ ਕਿ ਬੰਗਲਾ ਦੇਸ਼ ਨੂੰ ਜਿਹੜੇ ਹਥਿਆਰ ਗਏ ਉਹ ਸਾਡੇ ਤੋਂ ਗਏ । ਹੁਣ ਵਕਤ ਹੈ ਕਿ ਸਾਨੂੰ ਉਨ੍ਹਾਂ ਦੇਸ਼ਾਂ ਦੀ ਤਮੀਜ਼ ਕਰਨੀ ਪਏਗੀ ਕਿ ਕਿਹੜਾ ਸਾਡਾ ਮਿੱਤਰ ਹੈ ਅਤੇ ਕਿਹੜਾ ਦੁਸ਼ਮਨ ਹੈ । ਜਿਹੜੇ ਵੀ ਸਾਮਰਾਜੀ ਮੁਲਕ ਹਨ ਉਹ ਸਾਡੀ ਆਜ਼ਾਦੀ ਦੇ ਦੁਸ਼ਮਨ ਹਨ ਸਾਨੂੰ ਉਨ੍ਹਾਂ ਦਾ ਵਿਰੋਧ ਕਰਨਾ ਪਵੇਗਾ । ਸਾਡੇ ਦੇਸ਼ ਵਿਚ ਵੀ ਸਾਮਰਾਜੀ ਪੱਖੀ ਪਾਰਟੀਆਂ ਪੈਦਾ ਹੋਈਆਂ ਹੋਈਆਂ ਹਨ, ਕਿਤੇ ਭੁਲ ਕੇ ਵੀ ਸਾਮਰਾਜੀ ਸ਼ਕਤੀਆਂ ਦਾ ਵਿਸ਼ਵਾਸ਼ ਨਹੀਂ ਕਰਨਾ । ਅਸੀਂ ਘਰ ਬੈਠ ਕੇ ਵਿਚਾਰ ਕਰਨਾ ਹੈ । ਅਸੀਂ ਵੇਖ ਹੀ ਲਿਆ ਹੈ ਕਿ ਸੀ. ਆਈ. ਏ. ਦੇ ਆਪ੍ਰੇਸ਼ਨ ਤੋਂ ਕਿ ਕਿਸ ਤਰ੍ਹਾਂ ਸੀ. ਆਈ. ਏ. ਨੇ ਆਪਣਾ ਤਾਣਾ ਬਾਣਾ ਬੁਣਿਆ ਹੈ, ਉਸ ਨੂੰ ਉਖੇੜਨ ਲਈ ਸਾਨੂੰ ਬੜਾ ਭਾਰੀ ਕੰਮ ਕਰਨ ਦੀ ਲੋੜ ਹੈ । ਸਾਨੂੰ ਆਪਣੇ ਦੇਸ਼ ਦੇ ਲੋਕਾਂ ਦੀਆਂ ਜਾਇਜ਼ ਮੰਗਾਂ ਮੰਨ ਕੇ ਉਨ੍ਹਾਂ ਨੂੰ ਸੰਤੁਸ਼ਟ ਕਰਨਾ ਹੈ । ਲੋਕਾਂ ਵਿਚ ਜਿਹੜੀ ਲੁਟਖਸੁਟ ਹੈ ਉਸ ਨੂੰ ਖਤਮ ਕਰਨਾ ਹੈ । ਜਿਥੇ ਜਿਥੇ ਲੋਕਾਂ ਦੇ ਗਰੀਵੈਂਸਿਜ਼ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਜਿਹੜੀਆਂ ਸਾਮਰਾਜੀ ਤਾਕਤਾਂ ਹਨ ਉਹ ਖਤਮ ਹੋ ਜਾਣ । ਇਨ੍ਹਾਂ ਸਾਮਰਾਜੀ ਤਾਕਤਾਂ ਕਰਕੇ ਹੀ ਆਂਧਰਾ ਵਿਚ ਇਹ ਸਭ ਕੁਝ ਹੋ ਰਿਹਾ ਹੈ । ਉਥੇ ਦੀ ਤਹਿਰੀਕ ਨੂੰ ਜਨਤਾ ਦੇ ਅਨੁਸਾਰ ਕਨਸੈਸ਼ਨ ਦਿਓ, ਕਿਤੇ ਐਸਾ ਨਾ ਹੋਵੇ ਕਿ ਸਾਰੇ ਹਿੰਦੁਸਤਾਨ ਦੀਆਂ ਲੀਰਾਂ ਹੋ ਜਾਣ । ਇਹ ਜਿਹੜੀ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਮੰਗ ਹੈ ਇਹ ਸਾਰੇ ਦੇਸ਼ ਨੂੰ ਲੀਰਾਂ ਕਰਨ ਵਾਲੀ ਮੰਗ ਹੈ ਅਤੇ ਹਿੰਦੁਸਤਾਨ ਨੂੰ ਆਰਥਿਕ ਤੌਰ ਤੇ ਕਮਜ਼ੋਰ ਕਰਨ ਵਾਲੀ ਹੈ । ਇਸ ਲਈ ਆਪਣੀ ਨੀਤੀ ਨੂੰ ਠੀਕ ਰਸਤੇ ਤੇ ਲਿਆਵੋ ਅਤੇ ਲੋਕਾਂ ਦੇ ਭਲੇ ਦੀ ਨੀਤੀ ਅਪਨਾਉਣੀ ਚਾਹੀਦੀ ਹੈ । ਇਹ ਜਿਹੜੀ ਮਾਰ ਮਾਰੀ ਹੈ ਅਸੀਂ ਪਾਕਿਸਤਾਨ ਨੂੰ ਇਹ ਅਸੀਂ ਸਿੱਧੇ ਤੌਰ ਤੇ ਨਹੀਂ ਸੀ ਮਾਰ ਸਕਦੇ ਅਗਰ ਸਾਡੀ ਜਨਤਾ ਸਾਡੇ ਨਾਲ ਨਾ ਹੁੰਦੀ । ਮੈਂ ਸਮਝਦਾ ਹਾਂ ਕਿ ਜਿਹੜੀਆਂ ਪਿਛੇ ਖਿਚੂ ਪਾਰਟੀਆਂ ਹਨ ਇਨ੍ਹਾਂ ਨੂੰ ਨਿਰਉਤਸ਼ਾਹ ਕਰਨਾ ਚਾਹੀਦਾ ਹੈ । ਇਹ ਜਿਹੜਾ ਪਾਕਿਸਤਾਨ ਹੈ ਇਹ ਸਾਮਰਾਜੀ ਤਾਕਤਾਂ ਦਾ ਪਿੱਠੂ ਹੈ ਅਤੇ ਸਾਨੂੰ ਉਸ ਦੀ ਨੀਤੀ ਨੂੰ ਚੂਰ ਚੂਰ ਕਰ ਦੇਣਾ ਚਾਹੀਦਾ ਹੈ । ਉਸ ਦੇ ਕਾਰਣ ਹੀ ਸਬ ਕਨਟੀਨੈਂਟ ਦਾ ਨਕਸ਼ਾ ਹੀ ਬਦਲ ਗਿਆ ਹੈ । ਉਥੇ ਵੀ ਜਿਹੜੀਆਂ ਜਮਹੂਰੀ ਸ਼ਕਤੀਆਂ ਬੈਠੀਆਂ ਹਨ, ਉਹ ਅੱਜ ਸਾਥੋਂ ਪਿਛੇ ਹਨ । ਕਿਉਂ ਪਿਛੇ ਹਨ ਕਿਉਂਕਿ ਉਥੇ ਸਾਮਰਾਜ ਦਾ ਬੋਲ ਬਾਲਾ ਹੈ ।

ਡਿਪਟੀ ਸਪੀਕਰ ਸਾਹਿਬ, ਆਤਮ ਨਿਰਭਰਤਾ ਦੀ ਵੀ ਬੜੀ ਭਾਰੀ ਜ਼ਰੂਰਤ ਹੈ। ਅਸੀਂ ਆਪਣੇ ਆਪਣੇ ਪੈਰਾਂ ਤੇ ਖੜੇ ਹੋਣ ਦੀ ਕੋਸ਼ਿਸ਼ ਕਰਦੇ ਰਹੇ। ਜਿਥੇ ਸਾਨੂੰ ਬਾਹਰੋਂ ਕਿਸੇ ਕਿਸਮ ਦਾ ਕੋਈ ਉਤਸ਼ਾਹ, ਮੈਟੀਰੀਅਲ ਅਤੇ ਮੋਰਲ ਮਿਲਿਆ ਉਥੇ ਇਸ ਗਲ ਵਿਚ ਵੀ ਕੋਈ ਸ਼ਕ ਨਹੀਂ ਹੈ ਕਿ ਬਾਵਜੂਦ ਸਾਡੇ ਮੁਲਕ ਅੰਦਰ ਹੋਰ ਕਈ ਮਸਲੇ ਹੋਣ ਇਸ ਮੁਲਕ ਦੇ ਅੰਦਰ ਪਿਛਲੇ 25 ਸਾਲਾਂ ਵਿਚ ਬੜੀ ਉਸਾਰੀ ਹੋਈ। ਜੇ ਇਹ ਉਸਾਰੀ ਨਾ ਹੋਈ ਹੁੰਦੀ, ਇਹ ਮੈਕੇਨਾਈਜੇਸ਼ਨ ਨਾਂ ਹੁੰਦੀ, ਇਹ ਮਿਗ ਦੀਆਂ ਫੈਕਟਰੀਆਂ ਨਾਂ ਹੁੰਦੀਆਂ, ਡਿਫੈਂਸ ਇੰਡਸਟਰੀਜ਼ ਨਾਂ ਹੁੰਦੀਆਂ, ਭਾਰੀ ਸਨੱਅਤ ਦੇ ਕਾਰਖਾਨੇ ਨਾ ਹੁੰਦੇ ਅਤੇ ਹਥਿਆਰਾਂ ਦੀ ਆਤਮ-ਨਿਰਭਰਤਾ ਨਾਂ ਹੁੰਦੀ ਤਾਂ ਅਸੀਂ ਕਦੇ ਵੀ ਪਾਕਿਸਤਾਨ ਤੋਂ ਜਿੱਤ ਨਾ ਸਕਦੇ। ਇਥੇ ਲੋਕ ਕਹਿੰਦੇ ਰਹੇ ਕਿ ਹਥਿਆਰ ਅਮਰੀਕਾ ਦੇ ਦੇਵੇਗਾ, ਐਵੇਂ ਹੀ ਕਿਉਂ ਪੈਸੇ ਪੁੱਟਣੇ ਹਨ। ਇਹ ਅਸੀਂ ਇਸ ਕਰਕੇ ਨਹੀਂ ਲਏ ਕਿ ਸਾਨੂੰ ਮਿਲ ਨਹੀਂ ਸੀ ਸਕਦੇ। ਸਾਨੂੰ ਮਿਲ ਸਕਦੇ ਸੀ। ਪਰ ਅੱਜ ਅਸੀਂ ਆਪਣੇ ਦੇਸ਼ ਅੰਦਰ ਇਨ੍ਹਾਂ ਹਥਿਆਰਾਂ ਦੀ ਪੈਦਾਇਸ਼ ਕਰਨ ਦੇ ਯੋਗ ਹਾਂ। ਇਸ ਲਈ ਇਨ੍ਹਾਂ ਨਿਸ਼ਾਨਿਆਂ ਨੂੰ ਸਾਹਮਣੇ ਰਖਦੇ ਹੋਏ ਜਿਥੇ ਮੁਲਕ ਨੇ ਡਿਫੈਂਸ ਫੋਰਸਿਜ਼ ਵਲ ਧਿਆਨ ਦੇਣਾ ਹੈ ਉਥੇ ਜੰਤਾ ਨੂੰ ਇਹ ਲਗਾਤਾਰ ਯਤਨ ਕਰਨੇ ਚਾਹੀਦੇ ਹਨ ਕਿ ਸਾਮਰਾਜੀਆਂ ਦੀ ਕਿਸੇ ਵੀ ਸਾਜ਼ਿਸ਼ ਨੂੰ ਸਫਲ ਨਾਂ ਬਣਨ ਦਿੱਤਾ ਜਾਵੇ। ਅੱਜ ਦੇਸ਼ ਦੇ ਅੰਦਰ ਏਕਤਾ ਦੀ ਭਾਵਨਾ ਨੂੰ ਪੈਦਾ ਕਰਨ ਲਈ ਸਾਨੂੰ ਇੱਕ ਬੜਾ ਭਾਰੀ ਰੋਲ ਅਦਾ ਕਰਨਾ ਹੈ ਅਤੇ ਅਮਰੀਕੀ ਸਾਮਰਾਜੀਆਂ ਦੀਆਂ ਸਾਜ਼ਿਸ਼ਾਂ ਨੂੰ ਖਤਮ ਕਰਨਾ ਹੈ। ਇਸ ਮੁਲਕ ਦਾ ਝੰਡਾ 25 ਸਾਲ ਉੱਚਾ ਰਿਹਾ ਹੈ। ਇਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਆਉਣ ਵਾਲੀਆਂ ਕਠਿਨ ਬੈਟਲਜ਼ ਦਾ ਵੀ ਅਸੀਂ ਚੰਗੀ ਤਰ੍ਹਾਂ ਅਤੇ ਲਾਜ਼ਮੀਂ ਤੌਰ ਤੇ ਮੁਕਾਬਲਾ ਕਰਾਂਗੇ ਅਤੇ ਆਪਣੇ ਕਦਮ ਅੱਗੇ ਰਖਦੇ ਚਲਾਂਗੇ।

**ਸ੍ਰੀ ਯਸ਼ ਪਾਲ (ਜਲੰਧਰ ਦੱਖਣ)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਆਇਆ ਹੈ, ਮੈਂ ਇਹ ਜਾਣ ਕੇ ਬੜਾ ਖੁਸ਼ ਹੋਇਆ ਹਾਂ ਕਿ ਇਸ ਮਾਮਲੇ ਵਿਚ ਸਾਰਿਆਂ ਦੀ ਸੋਚ ਸਾਂਝੀ ਹੈ। ਸਾਂਝੀ ਸੋਚ ਇਸ ਗਲ ਦੀ ਨਹੀਂ ਕਿ ਸਾਰੇ ਇਸ ਪ੍ਰਸਤਾਵ ਦਾ ਸਮਰਥਨ ਕਰਦੇ ਹਨ ਪਰ ਜਿਹੜਾ ਇਸ ਸਿਚੁਏਸ਼ਨ ਦਾ ਵਿਸ਼ਲੇਸ਼ਨ ਹੈ ਉਹ ਇਹ ਹੈ ਕਿ ਇਸ ਦੇ ਬਾਰੇ ਸੋਚਣ ਦਾ ਢੰਗ ਸਾਰਿਆਂ ਦਾ ਇਕੋ ਜਿਹਾ ਹੈ। ਮੈਂ ਕਨੇਡੀਅਨ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ। ਅਗਰ ਅਸੀਂ ਸੋਚੀਏ ਕਿ ਅਮਰੀਕਾ ਵਾਲਿਆਂ ਨੇ ਬਗੈਰ ਸੋਚੇ ਸਮਝਿਆਂ ਹਥਿਆਰ ਦੇਣੇ ਪਾਕਿਸਤਾਨ ਨੂੰ ਸ਼ੁਰੂ ਕਰ ਦਿੱਤੇ ਹਨ, ਤਾਂ ਇਸ ਤਰ੍ਹਾਂ ਅਸੀਂ ਆਪਣੇ ਆਪ ਨੂੰ ਧੋਖਾ ਦੇਵਾਂਗੇ। ਜਦੋਂ ਸਰਦਾਰ ਉਮਰਾਓ ਸਿੰਘ ਨੇ ਇਹ ਲਫ਼ਜ਼ ਕਹੇ ਸਨ ਤਾਂ ਉਨ੍ਹਾਂ ਦਾ ਇਹ ਮਨਸ਼ਾ ਨਹੀਂ ਸੀ ਕਿ ਅਮਰੀਕਾ ਨੇ ਹੋਰ ਰਸਤਾ

ਅਖਤਿਆਰ ਕਰ ਲਿਆ ਹੈ। ਉਨ੍ਹਾਂ ਦਾ ਭਾਵ ਇਹ ਸੀ ਕਿ ਜੋ ਹੁਣੇ ਕੇਨੇਡੀਅਨ ਸਾਹਿਬ ਨੇ ਕਿਹਾ ਹੈ, ਅਮਰੀਕਾ ਕੋਲੋਂ ਇਹ ਉਮੀਦ ਕਰਨਾ, ਜਾਂ ਇਹ ਸੋਚਣਾ ਕਿ ਅਮਰੀਕਾ ਕੋਈ ਐਸੀ ਪਾਲਿਸੀ ਅਡਾਪਟ ਕਰੇਗਾ ਜਿਸ ਨਾਲ ਹਿੰਦੁਸਤਾਨ ਨੂੰ ਫਾਇਦਾ ਹੋ ਸਕਦਾ ਹੈ, ਇਹ ਬੜਾ ਭਾਰੀ ਭੁਲੇਖਾ ਹੈ। ਅਸਲ ਵਿਚ ਮੇਰਾ ਮੱਥਾ ਤਾਂ ਉਦੋਂ ਹੀ ਠਨਕਿਆ ਸੀ ਕਿ ਜੇ ਵੀਅਤਨਾਮ ਦੀ ਲੜਾਈ ਬੰਦ ਹੋ ਗਈ ਤਾਂ ਇਹ ਸਾਡੇ ਗਲ ਪੈ ਜਾਣੀ ਹੈ। ਅਮਰੀਕਾ ਵਾਲੇ ਬਗੈਰ ਲੜਾਈ ਤੋਂ ਜਿਊਂ ਨਹੀਂ ਸਕਦੇ। ਮੈਂ ਇਸ ਗਲ ਨਾਲ ਸਹਿਮਤ ਨਹੀਂ ਕਿ ਕੋਈ ਬਹੁਤ ਭਾਰੀ ਪਬਲਿਕ ਓਪੀਨੀਅਨ ਦਾ ਪ੍ਰੈਸ਼ਰ ਪਿਆ ਅਤੇ ਉਨ੍ਹਾਂ ਨੇ ਵੀਅਤਨਾਮ ਦੇ ਮੁਤਲਿਕ ਆਪਣੀ ਪਾਲਿਸੀ ਬਦਲ ਦਿੱਤੀ। ਵੀਅਤਨਾਮ ਵਾਲੇ ਬੜੀ ਬਹਾਦਰੀ ਨਾਲ ਲੜੇ ਅਤੇ ਉਨ੍ਹਾਂ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਉਤਨੀ ਘੱਟ ਹੈ। ਜਿਹੜੀ ਵੀਅਤਨਾਮ ਬਾਰੇ ਪਾਲਿਸੀ ਉਨ੍ਹਾਂ ਬਦਲੀ ਹੈ ਉਸ ਦੇ ਪਿਛੇ ਮਸਲਾ ਕੋਈ ਹੋਰ ਹੈ। ਬਹੁਤ ਦੇਰ ਤੋਂ ਅਮਰੀਕਾ ਵਾਲੇ ਇਹ ਕੋਸ਼ਿਸ਼ ਕਰਦੇ ਰਹੇ ਕਿ ਕੁਝ ਐਸੇ ਮੁਲਕਾਂ ਦੀ ਮਦਦ ਕਰੀਏ ਤਾਂ ਕਿ ਕਮਿਊਨਿਜ਼ਮ ਨੂੰ ਛੋਟੇ ਅਦਾਰੇ ਵਿਚ ਕਨਟੇਨ ਕਰਕੇ ਰਖ ਸਕੀਏ। ਵੀਅਤਨਾਮ ਦੀ ਲੜਾਈ ਦਾ ਮਕਸਦ ਚੀਨ ਦੇ ਖਿਲਾਫ ਬੰਦੇ ਮਾਰਨਾ ਸੀ। ਕੋਰੀਆ ਦੀ ਲੜਾਈ ਵੀ ਇਸ ਖਿਆਲ ਨਾਲ ਲੜੀ ਸੀ। ਲੇਕਿਨ ਹਾਲਾਤ ਨੇ ਕੁਝ ਐਸਾ ਪਲਟਾ ਖਾਧਾ ਕਿ ਅਮਰੀਕਾ ਦੀ ਪਾਲਿਸੀ ਕਾਮਯਾਬ ਨਹੀਂ ਹੋਈ ਅਤੇ ਉਨ੍ਹਾਂ ਨੂੰ ਆਪਣੀ ਸਟ੍ਰੈਟਿਜੀ ਬਦਲਣੀ ਪਈ। ਇੱਕ ਅਨੇਲਸਿਜ਼ ਇਹ ਵੀ ਹੋ ਸਕਦਾ ਹੈ ਕਿ ਚੀਨ ਅਤੇ ਅਮਰੀਕਾ ਦਾ ਸਮਝੌਤਾ ਹੋਣ ਨਾਲ ਹੋ ਸਕਦਾ ਹੈ ਕਿ ਉਹ ਕੋ-ਅਗਜ਼ਿਸਟੈਂਸ ਦੇ ਹਾਮੀ ਹੋ ਗਏ। ਅਮਰੀਕਾ ਵਾਲੇ ਸਿਰਫ ਆਪਣੇ ਸਵਾਰਥ ਦੇ ਹਾਮੀ ਹਨ। ਉਹ ਮਾਓ-ਜ਼ੇ-ਤੁੰਗ ਦੇ ਵਿਚਾਰਾਂ ਨੂੰ ਚੰਗਾ ਨਹੀਂ ਸਮਝਦੇ। ਅਮਰੀਕਾ ਵਾਲੇ ਦਰਅਸਲ ਬੜਾ ਚਿਰ ਕੋਸ਼ਿਸ਼ ਕਰਦੇ ਰਹੇ ਕਿ ਹਿੰਦੁਸਤਾਨ ਉਨ੍ਹਾਂ ਦੀ ਮੰਡੀ ਬਣ ਜਾਵੇ। ਉਨ੍ਹਾਂ ਨੇ ਇਥੋਂ ਦੀਆਂ ਕੁਝ ਪਾਰਟੀਆਂ ਨੂੰ ਪੈਸੇ ਵੀ ਦਿੱਤੇ ਅਤੇ ਜਿਹੜੇ ਤਰੀਕੇ ਵਰਤੇ ਜਾ ਸਕਦੇ ਸਨ ਉਹ ਵਰਤਦੇ ਰਹੇ ਪਰ ਜਦੋਂ ਇਹ ਵੇਖ ਲਿਆ ਕਿ ਇਹ ਸਾਡੇ ਮੁਲਕ ਤੋਂ ਕਰਜ਼ਾ ਤਾਂ ਲੈ ਲੈਂਦੇ ਹਨ ਪਰ ਇਹ ਸਾਡੀ ਮੰਡੀ ਨਹੀਂ ਬਣ ਸਕਦੀ, ਅਤੇ ਹਿੰਦੁਸਤਾਨ ਕਦੇ ਵੀ ਕਿਸੇ ਦੂਸਰੇ ਮੁਲਕ ਦੇ ਮਾਲ ਦੀ ਮੰਡੀ ਨਹੀਂ ਬਣੇ ਗਾ, ਤਾਂ ਇਹ ਗਲ ਅਮਰੀਕਾ ਨੇ ਸਮਝ ਲਈ। ਪਾਕਿਸਤਾਨ ਛੋਟਾ ਜਿਹਾ ਮੁਲਕ ਰਹਿ ਗਿਆ। ਉਥੇ ਉਨ੍ਹਾਂ ਦੀ ਕਿੰਨੀ ਕੁ ਮੰਡੀ ਬਣ ਸਕਦੀ ਸੀ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਇਹ ਭੁਲੇਖਾ ਹਟਾ ਦੇਣਾ ਚਾਹੀਦਾ ਹੈ ਕਿ ਅਮਰੀਕਾ ਵਾਲੇ ਟੂਥ ਪੇਸਟਾਂ ਅਤੇ ਟੂਥ ਬੁਰਸ਼ਾਂ ਵੇਚਣਾ ਚਾਹੁੰਦੇ ਹਨ। ਇਹ ਟੂਥ ਪੇਸਟਾਂ ਟੂਥ ਬੁਰਸ਼, ਟਰਾਂਜਿਸਟਰ ਅਤੇ ਬਿਜਲੀ ਦਾ ਸਾਮਾਨ ਬਾਹਰੋਂ ਮੰਗਵਾ ਕੇ ਵੇਚਦੇ ਹਨ। ਅਮਰੀਕਾ ਦੇ ਜਿੰਨੇ ਸਟੋਰ ਹਨ ਉਥੇ 70 ਤੋਂ 80% ਕਾਨਜਿਊਮਰ ਗੁਡਜ਼ ਇਮਪੋਰਟਿਡ ਹਨ। ਉਹ ਇਨ੍ਹਾਂ ਚੀਜ਼ਾਂ ਵਿਚ ਦਿਲਚਸਪੀ ਨਹੀਂ ਰਖਦੇ। ਉਨ੍ਹਾਂ ਦੀ ਦਿਲਚਸਪੀ ਹਥਿਆਰ ਬਣਾਉਣ ਵਿਚ ਹੈ। ਜਿੰਨਾਂ ਮੁਨਾਫਾ ਹਥਿਆਰ ਵੇਚਣ ਵਿਚ ਹੋ ਸਕਦਾ ਹੈ ਉਤਨਾ ਹੋਰ ਕਿਸੇ ਵੀ ਚੀਜ਼ ਵਿਚ ਨਹੀਂ ਹੋ ਸਕਦਾ। ਹਥਿਆਰਾਂ ਵਿਚ ਲਗਦਾ ਕੀ ਹੈ। ਦੋ ਕਿਲੋ ਦੇ ਕਰੀਬ ਲੋਹਾ ਜਾਂ ਸਟੀਲ। ਚੰਗੇ ਤੋਂ ਚੰਗੇ ਲੋਹੇ ਜਾਂ ਸਟੀਲ ਦੀ ਕੀ ਕੀਮਤ ਹੋ ਸਕਦੀ ਹੈ। ਮਾੜੀ ਜਿਹੀ ਰਾਈਫਲ ਬਣਾ ਲੈਂਦੇ ਹਨ ਅਤੇ ਭਾਵੇਂ ਉਸ ਦੀ ਕੀਮਤ 10 ਡਾਲਰਜ਼ ਪਵੇ ਪਰ ਵੇਚਦੇ ਹਨ 200 ਜਾਂ 250 ਡਾਲਰ ਦੇ ਭਾਅ। ਇਤਨਾ ਮੁਨਾਫਾ ਹੋਰ ਕਿਹੜੀ ਚੀਜ਼ ਵਿਚ ਹੋ ਸਕਦਾ ਹੈ। ਕਨੇਡੀਅਨ ਸਾਹਿਬ ਨੇ ਜ਼ਿਕਰ ਕੀਤਾ ਕਿ ਪੰਡਤ ਜਵਾਹਰ ਲਾਲ ਨਹਿਰੂ ਨੇ ਬਹੁਤ ਪਹਿਲਾਂ ਫੈਸਲਾ ਕੀਤਾ ਸੀ ਕਿ ਅਸੀਂ ਬਾਹਰਲੇ ਮੁਲਕਾਂ ਕੋਲੋਂ ਹਥਿਆਰ ਨਹੀਂ ਲੈਣੇ, ਅਸੀਂ ਆਪ ਬਣਾਉਣੇ ਹਨ। ਜਦੋਂ ਪੰਡਿਤ ਜੀ ਨੇ ਇਹ ਫੈਸਲਾ ਕੀਤਾ ਸੀ ਤਾਂ ਉਸ ਵੇਲੇ ਕਈ ਲੋਕਾਂ ਦੀ ਰਾਏ ਸੀ ਕਿ ਖਾਮ-ਖਾਹ ਪੁੱਠੇ ਪਾਸੇ ਪੈ ਗਏ ਹਨ। ਅਮਰੀਕਾ ਵਾਲੇ ਮੁਫਤ ਹਥਿਆਰ ਦਿੰਦੇ ਹਨ ਅਤੇ ਜਿੰਨੇ ਮਰਜ਼ੀ ਮੰਗੋ ਉਤਨੇ ਦੇਣ ਨੂੰ ਤਿਆਰ ਹਨ। ਲੇਕਿਨ ਇਕ ਪਾਸਾ ਤਾਂ ਇਹ ਹੈ। ਅੱਗੇ

[ਸ੍ਰੀ ਯਸ਼ ਪਾਲ]

ਜਾ ਕੇ ਸਾਬਤ ਹੋਇਆ ਕਿ ਇਹ ਪਾਲਿਸੀ ਦਰੁੱਸਤ ਸੀ। ਅਗਰ ਅਸੀਂ ਹਥਿਆਰ ਆਪ ਨਾਂ ਬਣਾਉਂਦੇ ਅਤੇ ਦੂਜੇ ਮੁਲਕਾਂ ਤੋਂ ਲਏ ਗਏ ਹੁੰਦੇ ਤਾਂ ਅਸੀਂ ਦੂਜੇ ਮੁਲਕਾਂ ਦਾ ਮੁਕਾਬਲਾ ਨਹੀਂ ਕਰ ਸਕਦੇ ਸੀ। ਅਮਰੀਕਾ ਵਾਲਿਆਂ ਨੂੰ ਇਹ ਦੁਖ ਹੋਇਆ ਕਿ ਹਿੰਦੁਸਤਾਨ ਵਾਲਿਆਂ ਨੇ ਸਾਡੇ ਹਥਿਆਰ ਨਹੀਂ ਲਏ, ਇਸ ਲਈ ਉਨ੍ਹਾਂ ਨੂੰ ਮੁਨਾਫਾ ਨਹੀਂ ਹੋਇਆ। ਅਮਰੀਕਾ ਨੇ ਆਪਣੀ ਪਾਲਿਸੀ ਵਿਚ ਇਹ ਤਬਦੀਲੀ ਕੀਤੀ ਅਤੇ ਜਿਹੜੀ ਪਹਿਲਾਂ ਗਲ ਸੀ ਟੂ ਕਨਟੇਨ ਕਮਿਊਨਿਜ਼ਮ ਉਸ ਨੂੰ ਛੱਡ ਕੇ ਕਿਸੇ ਹੋਰ ਤਰੀਕੇ ਨਾਲ ਬੈਲੈਂਸ ਆਫ ਪਾਵਰ ਵਿਗਾੜ ਕੇ ਅਤੇ ਕਿਤੇ ਦੁਬਾਰਾ ਬਣਾ ਕੇ ਇਹ ਕੋਸ਼ਿਸ਼ ਕੀਤੀ ਕਿ ਦੁਬਾਰਾ ਅਮਰੀਕਾ ਦੀ ਗਲ ਬਣ ਜਾਵੇ। ਇਸ ਲਿਹਾਜ਼ ਨਾਲ ਜਦੋਂ ਵੀਅਤਨਾਮ ਦੀ ਲੜਾਈ ਮੁਕੀ ਤਾਂ ਮੇਰੇ ਦਿਮਾਗ ਵਿਚ ਆਇਆ ਕਿ ਉਨ੍ਹਾਂ ਨੇ ਸ਼ਰਾਰਤ ਜ਼ਰੂਰ ਕਰਨੀ ਹੈ ਅਤੇ ਹੁਣ ਸ਼ੁਰੂ ਕਰ ਦਿੱਤੀ ਹੈ। ਇਹ ਬਗੈਰ ਕਿਸੇ ਸੋਚ ਸਮਝ ਦੇ ਗਲ ਨਹੀਂ, ਅਚਣਚੇਤ ਗਲ ਨਹੀਂ। ਸਗੋਂ ਉਨ੍ਹਾਂ ਨੇ ਸੋਚ ਸਮਝ ਕੇ ਸਾਰੇ ਹਾਲਾਤ ਨੂੰ ਚੰਗੀ ਤਰ੍ਹਾਂ ਪਰਖ ਕੇ ਉਸ ਤੋਂ ਬਾਅਦ ਇਹ ਫੈਸਲਾ ਕੀਤਾ ਅਤੇ ਪਾਕਿਸਤਾਨ ਨੂੰ ਹਥਿਆਰ ਦੇਣੇ ਸ਼ੁਰੂ ਕਰ ਦਿੱਤੇ। ਲੇਕਿਨ ਇਸ ਵਾਰੀ ਥੋੜ੍ਹੀ ਜਿਹੀ ਇਮਾਨਦਾਰੀ ਉਨ੍ਹਾਂ ਨੇ ਜ਼ਰੂਰ ਕੀਤੀ ਹੈ। ਉਨ੍ਹਾਂ ਨੇ ਪਹਿਲਾਂ ਕਿਹਾ ਸੀ ਕਿ ਅਸੀਂ ਚੀਨ ਦੇ ਖਿਲਾਫ ਪਾਕਿਸਤਾਨ ਨੂੰ ਹਥਿਆਰ ਦੇ ਰਹੇ ਹਾਂ। ਹੁਣ ਉਨ੍ਹਾਂ ਨੇ ਸਾਫ ਕਿਹਾ ਹੈ ਕਿ ਪਾਕਿਸਤਾਨ ਨੂੰ ਖਤਰਾ ਹੋ ਗਿਆ ਹੈ ਅਤੇ ਅਸੀਂ ਪਾਕਿਸਤਾਨ ਨੂੰ ਬਚਾਉਣਾ ਚਾਹੁੰਦੇ ਹਾਂ। ਇਸ ਵਾਸਤੇ ਅਸੀਂ ਉਨ੍ਹਾਂ ਨੂੰ ਹਥਿਆਰ ਦੇ ਰਹੇ ਹਾਂ। ਇਹ ਉਨ੍ਹਾਂ ਨੇ ਥੋੜੀ ਜਿਹੀ ਸਚਾਈ ਜ਼ਰੂਰ ਦਿਖਾਈ ਹੈ। ਇਸ ਸਬ ਕੰਟੀਨੈਂਟ ਵਿਚ ਜੇ ਕਿਤੇ ਅਮਰੀਕਾ ਦੇ ਪੈਰ ਕੰਮ ਸਕਦੇ ਹਨ ਤਾਂ ਉਹ ਪਾਕਿਸਤਾਨ ਹੈ। ਬੰਗਲਾ ਦੇਸ਼ ਅਤੇ ਵੀਅਤਨਾਮ ਵਿਚ ਇਹ ਖੋਹ ਬੈਠੇ ਹਨ ਅਤੇ ਹਿੰਦੁਸਤਾਨ ਇਨ੍ਹਾਂ ਨੂੰ ਨੇੜੇ ਨਹੀਂ ਲਗਣ ਦਿੰਦਾ। ਅਰਬ ਕੰਟਰੀਜ਼ ਜਾਂ ਮੁਸਲਮ ਕੰਟਰੀਜ਼ ਵਿਚ ਕੋਈ ਭਰੋਸਾ ਨਹੀਂ ਕਿ ਕਿਹੜੀ ਸਰਕਾਰ ਰਹੇਗੀ। ਇਸ ਲਈ ਇਹ ਇੱਕੋ ਥਾਂ ਸੀ ਜਿਥੇ ਉਹ ਆਪਣੇ ਪੈਰ ਜਮਾਂ ਸਕਦੇ ਸੀ। ਪਾਕਿਸਤਾਨ ਦੇ ਮੁਤੱਲਕ ਅਮਰੀਕਾ ਦਾ ਅਨੇਲਸਿਜ਼ ਇਹ ਹੈ ਕਿ ਅਗਰ ਬੰਗਲਾ ਦੇਸ਼ ਪਾਕਿਸ-ਤਾਨ ਤੋਂ ਅੱਡ ਹੋ ਗਿਆ ਹੈ ਤਾਂ ਚੰਗੀ ਗਲ ਹੈ। ਉਹ ਸਮਝਦੇ ਹਨ ਕਿ ਪਹਿਲਾਂ ਬੰਗਲਾ ਦੇਸ਼ ਦੀ ਜਿਹੜੀ ਡਿਫੈਂਸ ਸੀ ਉਹ ਪਾਕਿਸਤਾਨ ਦੀ ਲਾਇਬਿਲਟੀ ਸੀ। ਇੱਕ ਨਜ਼ਰੀਏ ਤੋਂ ਉਨ੍ਹਾਂ ਦੀ ਗਲ ਠੀਕ ਵੀ ਹੈ। ਜਿਹੜੇ ਬੰਦੇ ਬੰਗਲਾ ਦੇਸ਼ ਵਿਚ ਲੜੇ ਉਹ ਵੈਸਟ ਪਾਕਿਸਤਾਨ ਦੇ ਹੀ ਸਨ, ਈਸਟ ਬੰਗਾਲ ਦਾ ਕੋਈ ਬੰਦਾ ਨਹੀਂ ਸੀ ਲੜਿਆ। ਉਹ ਸਮਝਦੇ ਹਨ ਕਿ ਅਗਰ ਅਸੀਂ ਹੁਣ ਪਾਕਿਸਤਾਨ ਨੂੰ ਦੁਬਾਰਾ ਤਾਕਤ ਦੇਈਏ। ਹਥਿਆਰ ਦੇਈਏ ਤਾਂ ਫਿਰ ਉਹ ਕਿਸੇ ਨਾਂ ਕਿਸੇ ਤਰੀਕੇ ਨਾਲ ਸਾਡਾ ਝੰਡਾ ਚੁਕ ਕੇ ਦਿਖਾ ਸਕਦਾ ਹੈ ਅਤੇ ਜਿਸ ਵੇਲੇ ਚਾਹੇ ਰੂਸ ਅਤੇ ਹਿੰਦੁਸਤਾਨ ਨੂੰ ਡਰਾ ਅਤੇ ਧਮਕਾ ਸਕਦਾ ਹੈ। ਇਹ ਉਨ੍ਹਾਂ ਦਾ

4.00 p.m.

ਆਪਣਾ ਅਨੈਲੇਸਿਜ਼ ਹੈ। ਇਸ ਅਨੈਲੇਸਿਜ਼ ਦੇ ਮੁਤਾਬਿਕ ਉਨ੍ਹਾਂ ਨੇ ਪਾਕਿਸਤਾਨ ਨੂੰ ਹਥਿਆਰ ਦੇਣੇ ਸ਼ੁਰੂ ਕਰ ਦਿਤੇ ਹਨ। ਇਹ ਤਾਂ ਐਵੇਂ ਹੀ ਕਹਿਣ ਦੀ ਗੱਲ ਹੈ ਕਿ ਪੁਰਜ਼ੇ ਦੇਣ ਲੱਗੇ ਹਨ। ਖੈਰ ਇਹ ਕੋਈ ਵੱਡੀ ਗੱਲ ਨਹੀਂ ਹੈ ਕਿ ਇਕ ਕਰੋੜ 30 ਲੱਖ ਡਾਲਰ ਦੇ ਹਥਿਆਰ ਦੇਣੇ ਹਨ। ਪਰ ਅਸਲੀਅਤ ਇਹ ਹੈ ਕਿ ਜਿਸ ਵੇਲੇ ਅਮਰੀਕਾ ਨੇ ਇਹ ਐਲਾਨ ਕੀਤਾ ਸੀ ਕਿ ਅਸੀਂ ਪਾਕਿਸਤਾਨ ਨੂੰ ਹਥਿਆਰ ਦੇਣੇ ਬੰਦ ਕਰ ਦਿਤੇ ਹਨ ਤਾਂ ਵੀ ਉਹ ਕਿਸੇ ਨਾ ਕਿਸੇ ਬੈਕ ਡੋਰ ਤੋਂ ਉਸ ਨੂੰ ਹਥਿਆਰ ਦਿੰਦਾ ਰਿਹਾ ਹੈ। ਇਹ ਤਾਂ ਉਸ ਦੀ ਸਾਡੀਆਂ ਅੱਖਾਂ ਵਿਚ ਔਰ ਸੰਸਾਰ ਦੀਆਂ ਅੱਖਾਂ ਵਿਚ ਧੂੜ ਪਾਉਣ ਵਾਲੀ ਗੱਲ ਸੀ। ਹਿੰਦੁਸਤਾਨ ਨੂੰ ਇਸ ਦਾ ਚੰਗੀ ਤਰ੍ਹਾਂ ਪਤਾ ਹੈ ਕਿ ਸੰਨ 1965 ਤੋਂ ਲੈ ਕੇ ਹੁਣ ਤੱਕ ਸਿਵਾਏ ਇਸ ਦੇ ਕਿ ਕਿਧਰੇ ਕੋਈ ਜਹਾਜ਼ ਵੇਲੇ ਤੇ ਨਾ ਪਹੁੰਚਿਆ ਹੋਵੇ ਔਰ ਅਪੜਦਾ ਅਪੜਦਾ ਹੀ ਕਿਧਰੇ ਆਉਣ ਜਾਣ ਵਿਚ ਰੁਕ ਗਿਆ ਹੋਵੇ ਨਹੀਂ ਤਾਂ ਉਹ ਲਗਾਤਾਰ ਹਥਿਆਰ ਸਪਲਾਈ ਕਰ ਰਿਹਾ ਹੈ। ਇਸ ਵੇਲੇ ਬਿਲਕੁਲ ਉਨ੍ਹਾਂ ਦੀ ਇਹ

ਸੋਚੀ ਸਮਝੀ ਹੋਈ ਇਕ ਨਵੀਂ ਸਟਰੈਟੇਜੀ ਹੈ ਜਿਹੜੀ ਕਿ ਹੁਣ ਉਸ ਨੇ ਐਡਾਪਟ ਕੀਤੀ ਹੈ । ਉਸ ਦੀ ਇਹ ਥਿੰਕਿੰਗ ਹੈ ਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਨਾਲ ਏਸ਼ੀਆ ਵਿਚ ਆਪਣੀ ਡਾਮੀਨੇਸ਼ਨ ਕਾਇਮ ਰੱਖ ਸਕੇ । ਹੁਣ ਹੋਰ ਤਾਂ ਉਸ ਪਾਸ ਕੋਈ ਚਾਰਾ ਨਹੀਂ ਹੈ ਇਸ ਤਰ੍ਹਾਂ ਨਾਲ ਉਹ ਪਾਕਿਸਤਾਨ ਨੂੰ ਹਥਿਆਰ ਦੇ ਕੇ ਸੋਚਦਾ ਹੈ ਕਿ ਸ਼ਾਇਦ ਇਸ ਤਰ੍ਹਾਂ ਹੀ ਮੈਂ ਆਪਣੇ ਆਸ਼ੇ ਵਿਚ ਕਾਮਯਾਬ ਹੋ ਜਾਵਾਂਗਾ । ਪਰ ਹੈਰਾਨੀ ਹੈ ਪਾਕਿਸਤਾਨ ਉਪਰ ਕਿ ਉਹ ਇਸ ਗੱਲ ਨੂੰ ਨਹੀਂ ਸਮਝਦੇ । ਇਹ ਠੀਕ ਹੈ ਕਿ ਪਾਕਿਸਤਾਨ ਵਾਲੇ ਵੀ ਔਖੇ ਹਨ ਕਿਉਂਕਿ ਉਨ੍ਹਾਂ ਪਾਸੋਂ ਬੰਗਲਾ ਦੇਸ਼ ਜਿਹਾ ਕੀਮਤੀ ਇਲਾਕਾ ਚਲਾ ਗਿਆ ਹੈ । ਲੇਕਿਨ ਇਕ ਗੱਲ ਜ਼ਰੂਰ ਹੈ ਕਿ ਜੇਕਰ ਪਾਕਿਸਤਾਨ ਬੰਗਲਾ ਦੇਸ਼ ਦੇ ਲੋਕਾਂ ਨਾਲ ਜ਼ਿਆਦਤੀ ਨਾ ਕਰਦਾ, ਉਨ੍ਹਾਂ ਨੂੰ ਐਕਸਪਲਾਇਟ ਨਾ ਕਰਦਾ ਤਾਂ ਸ਼ਾਇਦ ਉਸ ਨੂੰ ਇਹ ਔਖਿਆਈ ਅੱਜ ਨਾ ਆਉਂਦੀ । ਦੂਸਰੀ ਉਸ ਨੂੰ ਔਖਿਆਈ ਇਹ ਹੈ ਕਿ ਉਸ ਦੇ ਇਕ ਲੱਖ ਸਿਪਾਹੀ ਕੈਦੀ ਹਨ । ਪਰ ਇਹ ਸਾਰਾ ਕੁਝ ਕਿਉਂ ਹੈ ਕਿਉਂਕਿ ਉਨ੍ਹਾਂ ਨੇ ਗਲਤ ਰਸਤਾ ਅਪਣਾਇਆ ਹੋਇਆ ਹੈ । ਉਹ ਬਜਾਏ ਠੀਕ ਰਸਤੇ ਤੇ ਆਉਣ ਦੇ ਫਿਰ ਉਲਟੇ ਰਸਤੇ ਤੇ ਪੈ ਗਏ ਹਨ । ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਬੜੀ ਹੀ ਦਲੇਰੀ ਨਾਲ, ਬੜੀ ਹੀ ਜੁਰਤ ਨਾਲ ਉਨ੍ਹਾਂ ਨੂੰ ਰਸਤਾ ਦੱਸਿਆ ਸੀ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਗਵਾਂਢੀ ਦੇਸ਼ ਹਾਂ, ਅਸੀਂ ਰਲ ਕੇ ਬੈਠ ਜਾਈਏ । ਇਸ ਨਾਲ ਅਸੀਂ ਤੁਹਾਡੀ ਮੱਦਦ ਵੀ ਕਰਾਂਗੇ । ਔਖੇ ਸੌਖੇ ਵੇਲੇ ਲੋੜ ਪੈਣ ਤੇ ਤੁਹਾਡਾ ਸਾਥ ਦੇਵਾਂਗੇ । ਜੋ ਕੁਝ ਪਿਛੇ ਹੋ ਗਿਆ ਹੈ ਅਸੀਂ ਉਸ ਨੂੰ ਭੁਲਾ ਦੇਈਏ । ਉਹ ਵੀ ਇਸ ਨੂੰ ਜਦੋਂ ਸ਼ਿਮਲੇ ਆਏ ਸਨ ਤਾਂ ਮੰਨਣ ਨੂੰ ਤਿਆਰ ਸਨ । ਡਿਪਟੀ ਸਪੀਕਰ ਸਾਹਿਬ, ਜਦੋਂ ਉਹ ਪਾਕਿਸਤਾਨ ਵਾਲੇ ਸ਼ਿਮਲੇ ਵਿਚ ਆਏ ਮੈਂ ਵੀ ਉਥੇ ਗਿਆ ਹੋਇਆ ਸੀ । ਉਨ੍ਹਾਂ ਦੇ ਪ੍ਰੈਸ ਰੀਪਰੀਜੈਂਟੇਟਿਵਜ਼ ਦੇ ਨਾਲ ਮੁਲਾਕਾਤ ਵੀ ਕੀਤੀ । ਅਸੀਂ ਜਿਤਨੇ ਵੀ ਜਰਨਲਿਸਟ ਸਾਂ ਇਕੱਠੇ ਰਹੇ ਹਾਂ । ਉਸ ਵੇਲੇ ਤਾਂ ਉਹ ਵੀ ਇਹ ਹੀ ਸਮਝਦੇ ਸਨ ਕਿ ਜਿਹੜਾ ਹਲ ਹਿੰਦੁਸਤਾਨ ਵਾਲੇ ਦਿੰਦੇ ਹਨ ਉਹ ਬਿਲਕੁਲ ਠੀਕ ਹੈ । ਉਹ ਕਹਿੰਦੇ ਸਨ ਕਿ ਅਸੀਂ ਲੜਾਈ ਵੀ ਲੜ ਕੇ ਵੇਖ ਲਈ ਹੈ । ਉਨ੍ਹਾਂ ਨੇ ਮੰਨਿਆ ਸੀ ਕਿ ਅਸੀਂ ਅੱਗੇ ਤੋਂ ਲੜਾਈ ਦਾ ਰਸਤਾ ਨਹੀਂ ਅਪਣਾਵਾਂਗੇ ਔਰ ਇਕੱਠੇ ਬੈਠ ਕੇ ਹੀ ਜਿਹੜੀ ਕੋਈ ਝਗੜੇ ਵਾਲੀ ਗੱਲ ਹੋਵੇਗੀ ਉਸ ਦਾ ਹੱਲ ਕੱਢ ਲਿਆ ਕਰਾਂਗੇ ।

ਪਰ, ਡਿਪਟੀ ਸਪੀਕਰ ਸਾਹਿਬ, ਰੰਡੀਆਂ ਤਾਂ ਰੰਡੇਪਾ ਕਟਦੀਆਂ ਹਨ ਮੁਸ਼ਟੰਡੇ ਨਹੀਂ ਕੱਟਣ ਦਿੰਦੇ । ਅਮਰੀਕਾ ਜਾਂ ਚੀਨ ਆ ਜਾਂਦਾ ਹੈ ਕਿ ਸਾਡੇ ਪਾਸੋਂ ਪੈਸੇ ਚਾਹੀਦੇ ਹਨ ਤਾਂ ਪੈਸੇ ਲਵੋ, ਹਥਿਆਰ ਚਾਹੀਦੇ ਹਨ ਤਾਂ ਹਥਿਆਰ ਲਵੋ, ਅਸੀਂ ਤੁਹਾਨੂੰ ਦਿੰਦੇ ਹਾਂ ਤਾਂ ਫਿਰ ਤੁਹਾਨੂੰ ਇੰਡੀਆ ਦਾ ਕੀ ਡਰ ਹੈ । ਤੁਸੀਂ ਉਨ੍ਹਾਂ ਨਾਲ ਸਮਝੌਤਾ ਕਰਕੇ ਕੀ ਲੈਣਾ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ ਕਿ ਪਿਛਲੇ 15/20 ਸਾਲਾਂ ਤੋਂ ਅਮਰੀਕਾ ਨੇ ਜਿਸ ਜਿਸ ਨੂੰ ਵੀ ਹਥਿਆਰ ਦਿਤੇ ਹਨ, ਜਿਸ ਜਿਸ ਦੀ ਵੀ ਮੱਦਦ ਕੀਤੀ ਹੈ ਉਸ ਦਾ ਹੀ ਬੁਰਾ ਹਾਲ ਹੋਇਆ ਹੈ । ਚਾਨਕਾਈਸ਼ੇਕ ਨਾਲ ਕੀ ਬੀਤੀ ਹੈ, ਜਨਰਲ ਦਿਓ ਦਾ ਕੀ ਹਾਲ ਹੈ, ਜਨਰਲ ਯਹੀਆ ਖਾਨ ਦੀ ਕੀ ਹਾਲਤ ਹੈ। ਪਾਕਿਸਤਾਨ ਇਹ ਨਹੀਂ ਸੋਚਦਾ ਕਿ ਉਹ ਗਲਤ ਰਸਤੇ ਤੇ ਤੁਰ ਪਿਆ ਹੈ । ਉਸ ਨੂੰ ਸਮਝਣਾ ਚਾਹੀਦਾ ਹੈ, ਪਿਛਲੇ ਇਤਿਹਾਸ ਤੋਂ ਸਬਕ ਸਿੱਖਣਾ ਚਾਹੀਦਾ ਹੈ । ਉਹ ਅਮਰੀਕਾ ਅਗਰ ਅੱਜ ਚਾਹੇ ਜਾਂ ਪਾਕਿਸਤਾਨ ਜੇਕਰ ਚਾਹੇ ਕਿ ਉਹ ਇਸ ਤਰ੍ਹਾਂ ਨਾਲ ਹਥਿਆਰ ਲੈ ਕੇ ਹਿੰਦੁਸਤਾਨ ਨੂੰ ਡਰਾ ਲਵੇਗਾ ਇਹ ਬਿਲਕੁਲ ਨਹੀਂ ਹੋ ਸਕਦਾ । ਅੱਜ ਇਹ ਗੱਲ ਕਤਈ ਨਹੀਂ ਹੋ ਸਕਦੀ । ਅੱਜ ਦੀ ਗੱਲ ਹੀ ਨਹੀਂ ਬਲਕਿ ਉਹ ਹੁਣ ਹਿੰਦੁਸਤਾਨ ਦੇ ਨਾਲ ਸੌ ਸਾਲ ਬਾਅਦ ਵੀ ਲੜ ਕੇ ਇਸ ਨੂੰ ਡਰਾ ਨਹੀਂ ਸਕਦਾ । ਪਾਕਿਸਤਾਨ ਨੂੰ ਤਾਂ ਚਾਹੀਦਾ ਹੈ ਕਿ ਉਹ ਅਮਨ ਨਾਲ ਬੈਠੇ ਜਿਹੜੇ ਉਥੋਂ ਦੇ ਲੋਕ ਹਨ ਉਨ੍ਹਾਂ ਨੂੰ ਰਾਜ ਕਰਨ ਦਾ ਮੌਕਾ ਦੇਵੇ, ਉਥੇ ਚੰਗੀ ਤਰ੍ਹਾਂ ਨਾਲ ਇਲੈਕਸ਼ਨਜ਼ ਕਰਵਾਵੇ।

[ਸ੍ਰੀ ਯਸ਼ ਪਾਲ]

ਡਿਪਟੀ ਸਪੀਕਰ ਸਾਹਿਬ, ਬੰਗਲਾ ਦੇਸ਼ ਅੱਜ ਆਜ਼ਾਦ ਹੋਇਆ ਹੈ ਔਰ ਉਨ੍ਹਾਂ ਨੇ ਝੱਟ ਪੱਟ ਇਲੈਕਸ਼ਨਾਂ ਵੀ ਕਰਵਾ ਲਈਆਂ ਹਨ, ਆਪਣਾ ਵਿਧਾਨ ਵੀ ਬਣਾ ਲਿਆ ਹੈ। ਪਰ ਪਾਕਿਸਤਾਨ ਜਿਸ ਨੂੰ ਕਿ 25 ਸਾਲ ਹੋ ਗਏ ਹਨ ਉਨ੍ਹਾਂ ਪਾਸੋਂ ਅਜੇ ਤਕ ਇਲੈਕਸ਼ਨਜ਼ ਵੀ ਨਹੀਂ ਕਰਵਾਈਆਂ ਜਾ ਸਕੀਆਂ ਔਰ ਵਿਧਾਨ ਨਹੀਂ ਬਣ ਸਕਿਆ ਜੇਕਰ ਉਨ੍ਹਾਂ ਨੇ ਵਿਧਾਨ ਬਣਾਇਆ ਵੀ ਹੈ ਤਾਂ ਉਸ ਉਤੇ ਅਮਲ ਨਹੀਂ ਕੀਤਾ ਗਿਆ। ਹੁਣ ਸਾਡੇ ਦਿਲ ਵਿਚ ਸ਼ੱਕ ਸ਼ੁਭਾ ਪੈਦਾ ਹੋ ਗਈ ਹੈ ਔਰ ਇਸ ਵੇਲੇ ਹਿੰਦੁਸਤਾਨ ਨਹੀਂ ਕਹਿ ਸਕਦਾ ਕਿ ਸਾਨੂੰ ਲੜਨਾ ਨਹੀਂ ਪਵੇਗਾ। ਅਸਲ ਵਿਚ, ਡਿਪਟੀ ਸਪੀਕਰ ਸਾਹਿਬ, ਪਾਕਿਸਤਾਨ ਦੇ ਆਪਣੇ ਵੱਸ ਦੀ ਗੱਲ ਨਹੀਂ ਹੈ। ਅਗਰ ਉਸ ਦੇ ਆਪਣੇ ਵੱਸ ਦੀ ਗੱਲ ਹੋਵੇ ਤਾਂ ਸ਼ਾਇਦ ਉਹ ਨਾ ਲੜੇ। ਹੁਣ ਇਹ ਪਾਕਿਸਤਾਨ ਇਕੱਲੇ ਦੀ ਗਲ ਨਹੀਂ ਰਹੀ ਹੈ। ਸਾਰੀ ਜਿਹੜੀ ਸਿਚੂਏਸ਼ਨ ਹੈ ਉਹ ਇਸ ਨਾਲ ਇੰਟਰਲਿੰਕਡ ਹੈ। ਇਸ ਸਿਚੂਏਸ਼ਨ ਵਿਚ ਹਿੰਦੁਸਤਾਨ ਇਹ ਨਹੀਂ ਕਹਿ ਸਕਦਾ ਕਿ ਸਾਨੂੰ ਕਿਸੇ ਤਿਆਰੀ ਦੀ ਲੋੜ ਨਹੀਂ ਹੈ। ਅਮਰੀਕਾ ਵਾਲਿਆਂ ਦਾ ਇਹ ਮਨਸ਼ਾ ਹੈ ਕਿ ਇਸ ਤਰ੍ਹਾਂ ਨਾਲ ਪਾਕਿਸਤਾਨ ਨੂੰ ਹਥਿਆਰ ਦੇ ਕੇ ਹਿੰਦੁਸਤਾਨ ਨੂੰ ਉਹ ਡਰਾ ਸਕਦਾ ਹੈ। ਉਹ ਹਥਿਆਰਾਂ ਨਾਲ ਹਿੰਦੁਸਤਾਨ ਨੂੰ ਤਾੜਨਾ ਕਰ ਸਕਦਾ ਹੈ ਪਰ ਇਹ ਗੱਲ ਗਲਤ ਹੈ ਜੇਕਰ ਅਮਰੀਕਾ ਦਾ ਮਨਸ਼ਾ ਹੋਵੇ ਕਿ ਕਿਸੇ ਤਰ੍ਹਾਂ ਨਾਲ ਹਿੰਦੁਸਤਾਨ ਦੇ ਖਿਲਾਫ ਪਾਕਿਸਤਾਨ ਨੂੰ ਹਥਿਆਰ ਦੇ ਕੇ ਮਜ਼ਬੂਤ ਕਰ ਦਿਤਾ ਜਾਵੇ ਇਹ ਵੀ ਗਲਤ ਗੱਲ ਹੈ। ਜੇਕਰ ਉਹ ਇਹ ਕਹੇ ਕਿ ਇਸ ਤਰ੍ਹਾਂ ਹੀ ਹਿੰਦੁਸਤਾਨ ਨੂੰ ਡਰਾ ਧਮਕਾ ਕੇ ਹਿੰਦੁਸਤਾਨ ਤੋਂ ਪਾਕਿਸਤਾਨੀ ਕੈਦੀਆਂ ਨੂੰ ਰਿਹਾ ਕਰਵਾ ਦਿਆਂ ਤਾਂ ਇਹ ਕਦੀ ਨਹੀਂ ਹੋ ਸਕਦਾ। ਜਦ ਤੱਕ ਬੰਗਲਾ ਦੇਸ਼ ਦੀ ਮਰਜ਼ੀ ਨਹੀਂ ਹੁੰਦੀ ਉਨ੍ਹਾਂ ਦੀ ਰਿਹਾਈ ਬਾਰੇ ਸੋਚਣਾ ਗਲਤ ਫਹਿਮੀ ਹੈ। ਇਹ ਠੀਕ ਹੈ ਕਿ ਉਨ੍ਹਾਂ ਕੈਦੀਆਂ ਉਪਰ ਹਿੰਦੁਸਤਾਨ ਦਾ ਵੀ ਕਾਫੀ ਖਰਚ ਹੋ ਰਿਹਾ ਹੈ। ਕਦੀ ਕੋਈ ਕੈਦੀ ਭੱਜਦਾ ਹੈ, ਕਦੀ ਕੋਈ ਜ਼ਖਮੀ ਹੋ ਜਾਂਦਾ ਹੈ ਔਰ ਦੂਸਰੇ ਦੇਸ਼ਾਂ ਨੂੰ ਸਾਨੂੰ ਜਵਾਬ ਦੇਣਾ ਪੈਂਦਾ ਹੈ। ਲੇਕਿਨ ਜੇਕਰ ਪਾਕਿਸਤਾਨ ਇਹ ਸੋਚੇ ਕਿ ਉਹ ਹਥਿਆਰ ਲੈ ਕੇ ਇਨ੍ਹਾਂ ਕੈਦੀਆਂ ਨੂੰ ਰਿਹਾ ਕਰਵਾ ਸਕਦਾ ਹੈ ਤਾਂ ਇਹ ਗਲਤ ਗਲ ਹੈ। ਇਹ ਤਾਂ ਉਸ ਸਮੇਂ ਹੀ ਰਿਹਾ ਹੋਣਗੇ ਜਦੋਂ ਕਿ ਪਾਕਿਸਤਾਨ ਬੰਗਲਾ ਦੇਸ਼ ਦੀ ਅਸਲੀਅਤ ਨੂੰ ਮੰਨੇ (ਥੰਪਿੰਗ) ਅਤੇ ਅੱਗੇ ਤੋਂ ਲੜਾਈ ਲੜਨ ਲਈ ਬਿਲਕੁਲ ਨਾ ਸੋਚੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੱਸੋ ਕਿ ਕੌਣ ਇਹ ਖਤਰਾ ਮੁਲ ਲੈ ਸਕਦਾ ਹੈ ਕਿ ਟ੍ਰੇਂਡ ਹੋਏ ਹੋਏ ਸਿਪਾਹੀ ਉਨ੍ਹਾਂ ਨੂੰ ਵਾਪਸ ਕਰ ਦਿਤੇ ਜਾਣ। ਇਹ ਗੱਲ ਤਾਂ ਹੁਣ ਉਸ ਸਮੇਂ ਹੀ ਹੋ ਸਕਦੀ ਹੈ ਜਦੋਂ ਪਾਕਿਸਤਾਨ ਇਹ ਯਕੀਨ ਦੇਵੇ ਕਿ ਉਹ ਲੜਾਈ ਦਾ ਰਸਤਾ ਸਦਾ ਲਈ ਹੀ ਛੱਡ ਦੇਵੇਗਾ। ਇਹ ਠੀਕ ਹੈ ਕਿ ਪਾਕਿਸਤਾਨ ਬਣਿਆ ਹੈ ਹਿੰਦੁਸਤਾਨ ਦੀ ਮਰਜ਼ੀ ਦੇ ਖਿਲਾਫ। ਲੇਕਿਨ ਅਸੀਂ ਉਸ ਨੂੰ ਮੰਨਿਆ ਹੈ ਔਰ ਅਸੀਂ ਉਨ੍ਹਾਂ ਨੂੰ ਉਸ ਸਮੇਂ ਸਹਾਇਤਾ ਦਿਤੀ ਸੀ ਜਦੋਂ ਉਨ੍ਹਾਂ ਪਾਸ ਤਨਖਾਹਾਂ ਦੇਣ ਨੂੰ ਪੈਸੇ ਨਹੀਂ ਸਨ। ਇਹ ਠੀਕ ਹੈ ਕਿ ਉਹ ਸਾਡੀ ਮਰਜ਼ੀ ਦੇ ਖਿਲਾਫ ਬਣਿਆ ਹੈ। ਲੇਕਿਨ ਅਸੀਂ ਰੀਕਨਸਾਈਲ ਕਰ ਲਿਆ ਹੈ। ਅਗਰ ਇਨ੍ਹਾਂ ਨੇ ਹਿੰਦੁਸਤਾਨ ਨਾਲ ਸਮਝੌਤੇ ਨਾਲ ਰਹਿਣਾ ਹੈ ਤਾਂ ਤੇ ਠੀਕ ਹੈ। ਪਰ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਤੁਹਾਨੂੰ ਹੋਰ ਦੱਸਣਾ ਚਾਹੁੰਦਾ ਹਾਂ ਕਿ ਅਮਰੀਕਾ ਦੇ ਹਥਿਆਰ ਮਨਹੂਸ ਹਨ। ਜਿਥੇ ਜਿਥੇ ਵੀ ਅਮਰੀਕਾ ਨੇ ਹਥਿਆਰ ਦਿਤੇ ਹਨ, ਉਥੇ ਉਥੇ ਹੀ ਉਨ੍ਹਾਂ ਲੋਕਾਂ ਨੂੰ ਨਿਰਾਸ਼ਤਾ ਦਾ ਮੂੰਹ ਵੇਖਣਾ ਪਿਆ ਹੈ। ਪਾਕਿਸਤਾਨ ਪਾਸੋਂ ਪਹਿਲਾਂ ਬੰਗਲਾ ਦੇਸ਼ ਗਿਆ ਔਰ ਹੁਣ ਬਲੋਚਿਸਤਾਨ ਨੂੰ ਬਚਾਉਣ ਦੇ ਯਤਨ ਕੀਤੇ ਜਾ ਰਹੇ ਹਨ। ਇਸ ਤਰ੍ਹਾਂ ਦੇ ਹਾਲਾਤ ਵਿਚ ਹਿੰਦੁਸਤਾਨ ਕਦੇ ਵੀ ਨਿਸ਼ਚਿੰਤ ਨਹੀਂ ਰਹਿ ਸਕਦਾ। ਅਮਰੀਕਾ ਦੀ ਪੁਜੀਸ਼ਨ ਇਹ ਹੈ ਕਿ ਉਸ ਪਾਸ ਰੁਪਿਆ ਹੈ, ਹਥਿਆਰ ਹਨ। ਉਹ ਆਪਣੀ ਮੰਡੀ ਚਾਹੁੰਦਾ ਹੈ। ਉਨ੍ਹਾਂ ਲੋਕਾਂ ਨੇ ਕਿਹਾ ਹੈ ਕਿ ਸਾਡੇ ਪਾਸੋਂ ਰੁਪਿਆ ਲੈ ਲਓ।

ਉਹ ਕਹਿੰਦੇ ਸਨ ਕਿ ਚੀਜ਼ ਖਰੀਦ ਲਓ। ਜੇ ਕਰ ਕੋਈ ਮੁਲਕ ਕਹਿੰਦਾ ਹੈ ਕਿ ਚੀਜ਼ ਖਰੀਦ ਕਰਨ ਲਈ ਪੈਸਾ ਨਹੀਂ ਤਾਂ ਅਮਰੀਕਾ ਇਹ ਕਹਿੰਦਾ ਹੈ ਕਿ ਪਹਿਲਾਂ ਪੈਸਾ ਕਰਜ਼ਾ ਲੈ ਲਓ ਫਿਰ ਚੀਜ਼ਾਂ ਖਰੀਦ ਕਰ ਲਓ ਅਤੇ ਸਾਰੀ ਉਮਰ ਕਰਜ਼ਾ ਲਾਹੁੰਦੇ ਰਹੋ। ਹਥਿਆਰਾਂ ਦੇ ਸਬੰਧ ਵਿਚ ਪੋਜ਼ੀਸ਼ਨ ਇਹ ਹੈ ਕਿ ਉਨ੍ਹਾਂ ਨੂੰ ਇਸ ਗਲ ਦਾ ਡਰ ਨਹੀਂ ਕਿ ਲੋਕੀ ਕਿੰਨੇ ਮਰ ਰਹੇ ਹਨ, ਇਹ ਚਿੰਤਾ ਨਹੀਂ ਕਿ ਕਿੰਨੀਆਂ ਜਾਨਾਂ ਦਾ ਨੁਕਸਾਨ ਹੋ ਰਿਹਾ ਹੈ। ਉਨ੍ਹਾਂ ਦੀ ਸੋਚ ਤਾਂ ਇਹ ਹੈ ਕਿ ਜੇ ਕਰ ਹਥਿਆਰਾਂ ਦੇ ਕਾਰਖਾਨਿਆਂ ਦੀ ਵਿਕਰੀ ਬੰਦ ਹੋ ਜਾਵੇ ਤਾਂ ਬੇਕਾਰੀ ਕਿੰਨੀ ਵਧ ਜਾਵੇਗੀ ਅਮਰੀਕਾ ਵਿਚ। ਕੁਝ ਲੋਕਾਂ ਦਾ ਇਹ ਖਿਆਲ ਹੈ ਕਿ ਅਮਰੀਕਾ ਵਿਚ ਵੀ ਅਜਿਹੇ ਲੋਕ ਹਨ ਜਿਹੜੇ ਇਸ ਗਲ ਦੀ ਮੰਗ ਕਰਦੇ ਹਨ ਕਿ ਵੀਅਤਨਾਮ ਵਿਚ ਜੰਗ ਨੂੰ ਖਤਮ ਕਰਨਾ ਚਾਹੀਦਾ ਹੈ, ਪਰ ਘਟ ਹਨ। ਉਨ੍ਹਾਂ ਦੀ ਗਿਣਤੀ ਦਾ ਮਿਆਰ ਹੋਰ ਹੈ, ਤਰੀਕਾ ਹੋਰ ਹੈ। ਉਹ ਤਾਂ ਇਸ ਤਰ੍ਹਾਂ ਸੋਚਦੇ ਹਨ ਕਿ ਇਕ ਸਾਲ ਵਿਚ ਵੀਅਤਨਾਮ ਦੀ ਲੜਾਈ ਵਿਚ ਮਰਦੇ ਕਿੰਨੇ ਹਨ 5 ਜਾਂ 6 ਹਜ਼ਾਰ ਅਤੇ ਜੇ ਕਰ ਲੜਾਈ ਬੰਦ ਕਰ ਦਿਤੀ ਜਾਵੇ ਤਾਂ ਉਨ੍ਹਾਂ ਦੇ ਬੇ-ਕਾਰ ਕਿੰਨੇ ਵਧ ਜਾਣਗੇ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜਾ ਪਰਸਤਾਵ ਪੇਸ਼ ਕੀਤਾ ਗਿਆ ਹੈ ਇਹ ਠੀਕ ਹੈ ਅਤੇ ਪਾਸ ਹੋਣਾ ਚਾਹੀਦਾ ਹੈ ਕਿਉਂਕਿ ਅਜ ਹਾਲਾਤ ਇਸ ਤਰ੍ਹਾਂ ਦੇ ਪੈਦਾ ਹੋ ਗਏ ਹਨ ਕਿ ਮੁਕਾਬਲਾ ਕਰਨ ਲਈ ਆਪਣੀ ਤਿਆਰੀ ਹਿੰਦੁਸਤਾਨ ਨੂੰ ਪੂਰੀ ਕਰਨੀ ਚਾਹੀਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਜਦ ਵੀ ਹਿੰਦੁਸਤਾਨ ਤੇ ਸੰਕਟ ਆਇਆ ਤਾਂ ਸਰਕਾਰ ਨੇ ਇਥੇ ਦੀ ਜਨਤਾ ਦੇ ਨੌਜਵਾਨਾਂ ਨੇ ਉਨ੍ਹਾਂ ਹਾਲਾਤ ਦਾ ਮੁਕਾਬਲਾ ਕੀਤਾ ਅਤੇ ਦਸ ਦਿਤਾ ਕਿ ਇਹ ਕੌਮ ਜ਼ਿੰਦਾ ਹੈ ਅਤੇ ਮੁਕਾਬਲੇ ਲਈ ਤਿਆਰ ਹੈ। ਜਦ ਸੰਨ 1965 ਵਿਚ ਪਾਕਿਸਤਾਨ ਨਾਲ ਲੜਾਈ ਹੋਈ ਤਾਂ ਅਜੇ ਅਸੀਂ ਤਿਆਰ ਨਹੀਂ ਸਾਂ ਫਿਰ ਵੀ ਨੁਕਸਾਨ ਪਾਕਿਸਤਾਨ ਦਾ ਹੋਇਆ। ਹੁਣ ਸੰਨ 1971 ਵਿੱਚ ਜਦ ਪਾਕਿਸਤਾਨ ਨਾਲ ਲੜਾਈ ਲੜੀ ਗਈ ਤਾਂ ਇਹ ਸਾਰੀ ਦੁਨੀਆਂ ਨੇ ਵੇਖ ਲਿਆ ਅਤੇ ਪਾਕਿਸਤਾਨ ਨੂੰ ਵੀ ਪਤਾ ਲਗ ਗਿਆ ਕਿ ਦਾਅ ਉਸ ਦਾ ਕਿਸੇ ਪਾਸੇ ਵੀ ਨਹੀਂ ਚਲ ਸਕਿਆ। ਅਮਰੀਕਾ ਨੇ ਵੀ ਹਥਿਆਰ ਦਿੱਤੇ, ਚੀਨ ਨੇ ਵੀ ਦਿਤੇ ਪਰ ਕੋਈ ਗਲ ਉਨ੍ਹਾਂ ਤੋਂ ਨਾ ਬਣ ਸਕੀ। ਇਸ ਦੇ ਨਾਲ ਹੀ ਸਾਨੂੰ ਮਾਣ ਹੈ ਕਿ ਇਸ ਤਰ੍ਹਾਂ ਦੇ ਹਾਲਤ ਵਿਚ ਹਿੰਦੁਸਤਾਨ ਇਕੱਲਾ ਨਹੀਂ, ਹਿੰਦੁਸਤਾਨ ਦੇ ਵੀ ਦੋਸਤ ਹਨ ਅਤੇ ਅਸਾਨੂੰ ਮਾਣ ਹੈ ਰੂਸ ਉਤੇ (ਪਰਸ਼ੰਸਾ) ਜਿਸ ਨੇ ਔਖੇ ਵੇਲੇ ਸਾਡੀ ਮੱਦਦ ਕੀਤੀ ਅਤੇ ਅਸਾਡਾ ਸਕਾ ਭਰਾ ਬਣ ਕੇ ਆਇਆ। ਪਰ ਜਿਸ ਤਰ੍ਹਾਂ ਕਿ ਪੰਡਤ ਜੀ ਨੇ ਸ਼ੁਰੂ ਵਿਚ ਆਖਿਆ ਸੀ ਕਿ ਲੜਾਈ ਦੇ ਮਾਮਲੇ ਵਿਚ ਅਸਾਨੂੰ ਕਿਸੇ ਤੇ ਡਿਪੈਂਡ ਨਹੀਂ ਕਰਨਾ ਚਾਹੀਦਾ ਕਿਉਂ ਕਿ ਕਦੇ ਇਸ ਤਰ੍ਹਾਂ ਦੇ ਹਾਲਾਤ ਵੀ ਹੋ ਸਕਦੇ ਹਨ ਜਦ ਕਿ ਦੋਸਤ ਵਕਤ ਸਿਰ ਨਾ ਆ ਸਕਣ ਭਾਵੇਂ ਉਨ੍ਹਾਂ ਦੀ ਨੀਅਤ ਕਿੰਨੀ ਵੀ ਮੱਦਦ ਕਰਨ ਦੀ ਹੋਵੇ ਇਸ ਲਈ ਅਸਾਨੂੰ ਆਪਣੇ ਪੈਰਾਂ ਤੇ ਖਲੋਣਾ ਚਾਹੀਦਾ ਹੈ ਅਤੇ ਇੰਨਾਂ ਤਿਆਰ ਹੋਣਾ ਚਾਹੀਦਾ ਹੈ ਕਿ ਜੇਕਰ ਪਾਕਿਸਤਾਨ, ਚੀਨ ਅਤੇ ਅਮਰੀਕਾ ਵਾਲੇ ਤਿੰਨੇ ਮਿਲ ਕੇ ਵੀ ਹਮਲਾ ਕਰਨ ਤਾਂ ਵੀ ਹਿੰਦੁਸਤਾਨ ਉਨ੍ਹਾਂ ਦਾ ਡਟ ਕੇ ਮੁਕਾਬਲਾ ਕਰ ਸਕੇ।

ਇਕ ਗਲ ਮੈਂ ਹੋਰ ਕਹਾਂਗਾ ਕਿ ਸਾਨੂੰ ਕਿਸੇ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ। ਅੱਜ ਕਿਸੇ ਮੁਲਕ ਦੀ ਤਾਕਤ ਜੋ ਹੈ ਉਹ ਫੌਜ ਦੀ ਤਾਕਤ ਹੈ, ਹਥਿਆਰਾਂ ਦੀ ਤਾਕਤ ਹੈ। ਅਸੂਲ ਤੇ ਸਚਾਈ ਤੇ ਚਲਣ ਵਾਲੇ ਦੇਸ਼ ਲਈ ਵੀ ਇਹ ਜ਼ਰੂਰੀ ਹੈ ਕਿ ਉਸ ਅਸੂਲ ਅਤੇ ਸਚਾਈ ਦੀ ਹਿਫ਼ਾਜ਼ਤ ਦਾ ਪਰਬੰਧ ਕਰਕੇ ਉਸ ਹਿਫ਼ਾਜ਼ਤ ਲਈ ਫੌਜ ਰਖੇ। ਰੂਸ ਨੇ ਐਟਮ ਬੰਬ ਤਿਆਰ ਕੀਤੇ ਅਤੇ ਹੋਰ ਇਸ ਤਰ੍ਹਾਂ ਦਾ ਐਟਮੀ ਅਸਲਾ ਤਿਆਰ ਕੀਤਾ, ਇਸ ਲਈ ਹੀ ਤਾਂ ਅਮਰੀਕਾ ਕੁਝ ਨਾ ਕਰ ਸਕਿਆ ਨਹੀਂ ਤਾਂ ਅਮਰੀਕਾ ਨੇ ਰੂਸ ਨੂੰ ਜੀਣ ਨਹੀਂ ਸੀ ਦੇਣਾ। ਅਮਰੀਕਾ ਇਸ ਲਈ ਕੁਝ ਨਾ ਕਰ ਸਕਿਆ ਕਿਉਂਕਿ ਰੂਸ ਫੌਜੀ ਤੌਰ ਤੇ ਤਿਆਰ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਫੌਜੀ ਤਾਕਤ ਨੂੰ ਹਰ ਹੀਲੇ ਵਧਾਉਣਾ ਚਾਹੀਦਾ ਹੈ ਅਤੇ ਇਕ ਮਜ਼ਬੂਤ ਤਾਕਤ ਬਣ ਕੇ ਉਭਰਨਾ ਚਾਹੀਦਾ ਹੈ। ਜਦ ਪਾਕਿਸਤਾਨ

[ਸ੍ਰੀ ਯਸ਼ ਪਾਲ]

ਨਾਲ ਲੜਾਈ ਹੋਈ ਤਾਂ 106 ਮੁਲਕਾਂ ਨੇ ਆਖਿਆ ਸੀ ਕਿ ਹਿੰਦੁਸਤਾਨ ਨੂੰ ਫੌਜਾਂ ਬੰਗਲਾ ਦੇਸ਼ ਵਿਚ ਨਹੀਂ ਭੇਜਣੀਆਂ ਚਾਹੀਦੀਆਂ ਜੇਕਰ ਅਸੀਂ ਉਨ੍ਹਾਂ ਤਾਕਤਾਂ ਦੇ ਆਖੇ ਉਸ ਵੇਲੇ ਲਗ ਜਾਂਦੇ ਤਾਂ ਕੱਖ ਨਹੀਂ ਸੀ ਰਹਿਣਾ। ਸਾਡੇ ਪਾਸ ਫੌਜੀ ਤਾਕਤ ਸੀ ਅਤੇ ਰੂਸ ਦੀ ਦੋਸਤੀ ਸੀ ਜਿਸ ਨੇ ਭਰਾਵਾਂ ਵਾਂਗ ਸਲੂਕ ਕੀਤਾ ਅਤੇ ਮਦਦ ਕੀਤੀ।

ਇਸ ਪਰਸਤਾਵ ਦੇ ਦੂਜੇ ਹਿਸੇ ਦੇ ਬਾਰੇ ਵਿਚ ਮੈਂ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਫੌਜ ਵਿਚ ਇਜ਼ਾਫਾ ਕਰਨਾ ਚਾਹੀਦਾ ਹੈ ਕਿਉਂਕਿ ਹਿੰਦੁਸਤਾਨ ਨੂੰ ਇਸ ਤਰੀਕੇ ਨਾਲ ਘੇਰੇ ਵਿਚ ਸਾਰਿਆਂ ਪਾਸਿਆਂ ਤੋਂ ਲਿਆ ਹੋਇਆ ਹੈ ਕਿ ਇਸ ਦੇ ਅਸੂਲਾਂ ਨੂੰ, ਇਸ ਦੀ ਆਜ਼ਾਦੀ ਨੂੰ ਦਬ ਦਿਤਾ ਜਾਵੇ, ਰਗੜ ਦਿਤਾ ਜਾਵੇ,। ਇਸ ਲਈ ਅਸਾਨੂੰ ਇਸ ਪਾਸੇ ਤਤਪਰ ਰਹਿਣਾ ਚਾਹੀਦਾ ਹੈ ਅਤੇ ਮੈਂ ਤਾਂ ਇਥੇ ਤਕ ਕਹਾਂਗਾ ਕਿ ਦੇਸ਼ ਨੂੰ ਭੁਖਾ ਰਹਿ ਕੇ ਵੀ ਆਪਣੀ ਫੌਜ ਨੂੰ ਵਧਾਉਣਾ ਚਾਹੀਦਾ ਹੈ।

ਇਕ ਗਲ ਐਟਮ ਬੰਬਾਂ ਬਾਰੇ ਕਰਨਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਜੇ ਕਰ ਇਨ੍ਹਾਂ ਦੀ ਤਿਆਰੀ ਬੰਦ ਹੋ ਜਾਵੇ ਪਰ ਅੱਜ ਥਿੰਕਿੰਗ ਇਹ ਹੈ ਕਿ ਵਡੇ ਵਡੇ ਮੁਲਕਾਂ ਵਿਚ ਐਟਮੀ ਬੰਬ ਤਿਆਰ ਕੀਤੇ ਜਾ ਰਹੇ ਹਨ ਅਤੇ ਇਕ ਦੂਜੇ ਤੋਂ ਵਧ ਕੇ ਤਿਆਰ ਕੀਤੇ ਜਾ ਰਹੇ ਹਨ। ਇਹ ਐਟਮੀ ਰੇਸ ਖਤਰਨਾਕ ਹੈ ਅਤੇ ਇਹ ਜਿਹੜੇ ਹਥਿਆਰ ਅੱਜ ਕਲ ਤਿਆਰ ਕੀਤੇ ਜਾ ਰਹੇ ਹਨ, ਇਸ ਦੇ ਸਿਟੇ ਭਿਆਨਕ ਨਿਕਲ ਸਕਦੇ ਹਨ। ਸਾਰੀ ਦੁਨੀਆਂ ਦੇ ਲੈਵਲ ਤੇ ਇਸ ਰੇਸ ਨੂੰ ਬੰਦ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਬੰਦ ਹੋ ਜਾਣ ਚੰਗੀ ਗਲ ਹੈ ਪਰ ਜਦ ਕਿ ਸਾਡੇ ਗਵਾਂਢੀ ਮੁਲਕ ਦੇ ਨਾਲ ਤੁਅਲਕਾਤ ਦੋਸਤਾਨਾਂ ਨਾ ਹੋਣ ਅਤੇ ਬਾਹਰ ਦੇ ਹਾਲਤ ਇਸ ਤਰ੍ਹਾਂ ਦੇ ਹੋਣ ਕਿ ਫੌਜੀ ਸਾਮਾਨ ਉਸ ਨੂੰ ਸਪਲਾਈ ਕੀਤਾ ਜਾ ਰਿਹਾ ਹੋਵੇ ਤਾਂ ਅਸਾਨੂੰ ਵੀ ਦਲੇਰੀ ਕਰਨੀ ਚਾਹੀਦੀ ਹੈ ਕਿ ਅਸੀਂ ਵੀ ਐਟਮੀ ਅਸਲਾ ਤਿਆਰ ਕਰ ਲਈਏ ਤਾਂ ਕਿ ਹਿੰਦੁਸਤਾਨ ਦੁਨੀਆਂ ਦੀਆਂ ਤਾਕਤਾਂ ਨਾਲ ਜਦ ਲੋੜ ਪਏ ਲੜ ਸਕੇ। ਇਸ ਗਲ ਵਿਚ ਪਿਛੇ ਨਹੀਂ ਰਹਿਣਾ ਚਾਹੀਦਾ। ਮੈਂ ਇਨ੍ਹਾਂ ਸ਼ਬਦਾਂ ਨਾਲ ਇਸ ਪਰਸਤਾਵ ਦਾ ਸਮਰਥਨ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਮਾਮਲਾ ਜਿਹੜਾ ਕਿ ਹਾਉਸ ਵਿਚ ਪੇਸ਼ ਹੈ ਇਕ ਗੰਭੀਰ ਮਾਮਲਾ ਹੈ ਅਤੇ ਅਮਰੀਕਾ ਨੂੰ ਚਾਹੀਦਾ ਹੈ ਕਿ ਉਹ ਅਮਨ ਨਾਲ ਵਸ ਰਹੇ ਕਿਸੇ ਮੁਲਕ ਵਿਚ ਭੰਗ ਨਾ ਪਾਵੇ। ਉਸ ਨੂੰ ਪਾਕਿਸਤਾਨ ਨੂੰ ਹਥਿਆਰ ਨਹੀਂ ਦੇਣੇ ਚਾਹੀਦੇ। ਮੈਂ ਇਸ ਗਲ ਦੀ ਸਖਤ ਲਫਜ਼ਾਂ ਵਿਚ ਨਿਖੇਧੀ ਕਰਦਾ ਹਾਂ (ਪਰਸ਼ੰਸਾ) ਜਿਸ ਤਰ੍ਹਾਂ ਅਮਰੀਕਾ ਦੀ, ਜੋ ਇਕ ਸਾਮਰਾਜੀ ਮੁਲਕ ਹੈ, ਇਹ ਸਾਜ਼ਸ਼ ਰਹੀ ਹੈ ਕਿ ਹਰ ਇਕ ਮੁਲਕ ਵਿਚ ਲੜਾਈ ਚਾਲੂ ਕਰਕੇ ਉਸ ਨੂੰ ਆਪਣੀ ਬਸਤੀ ਬਣਾ ਲਿਆ ਜਾਵੇ ਅਤੇ ਫਿਰ ਕਬਜ਼ਾ ਕਰ ਲਿਆ ਜਾਵੇ। ਫਿਰ ਦੁਨੀਆਂ ਦੇ ਲੋਕਾਂ ਨੂੰ ਜਿਸ ਤਰ੍ਹਾਂ ਵੀਅਤਨਾਮ ਅਤੇ ਕੋਰੀਆ ਵਿਚ ਅਮਰੀਕਾ ਵਲੋਂ ਕੀਤਾ ਗਿਆ ਉਨ੍ਹਾਂ ਨੂੰ ਉਨ੍ਹਾਂ ਮੁਲਕਾਂ ਦੇ ਲੋਕਾਂ ਨੇ ਦਸ ਦਿਤਾ ਕਿ ਇਹ ਸਾਮਰਾਜੀਓ ਤੁਹਾਡੀ ਇਸ ਤਰ੍ਹਾਂ ਦੀ ਸਾਜ਼ਿਸ਼ ਅਤੇ ਮਨਸ਼ਾ ਪੂਰੀ ਨਹੀਂ ਹੋਣ ਲਗੀ ਕਿ ਤੁਸੀਂ ਕਿਸੇ ਨੂੰ ਗੁਠੇ ਲਾ ਸਕੋ। ਜਿਸ ਤਰ੍ਹਾਂ ਉਨ੍ਹਾਂ ਨੇ ਅਮਰੀਕੀ ਸਾਮਰਾਜ ਦੇ ਖਿਲਾਫ ਡਟ ਕੇ ਲੜਾਈ ਕੀਤੀ ਅਤੇ ਵੀਅਤਨਾਮ ਵਿਚੋਂ ਇਨ੍ਹਾਂ ਨੂੰ ਬਾਹਰ ਕਢਿਆ ਅਤੇ ਕਿਸ ਤਰ੍ਹਾਂ ਅਮਰੀਕੀ ਸਾਮਰਾਜ ਨੇ ਸ਼ਾਂਤੀ ਮੁਆਇਦੇ ਤੇ ਦਸਖਤ ਕਰਕੇ ਮੁਕਰ ਜਾਂਦਾ ਰਿਹਾ, ਇਹ ਸਾਰਿਆਂ ਨੇ ਵੇਖਿਆ। ਲੋਕਾਂ ਨੇ ਆਪਣੀ ਤਾਕਤ ਨਾਲ ਇਨ੍ਹਾਂ ਨੂੰ ਬਾਹਰ ਕਢਿਆ ਅਤੇ ਵੀਅਤਨਾਮ ਵਿਚੋਂ ਇਹ ਆਪਣੀਆਂ ਫੌਜਾਂ ਕਢਣ ਤੇ ਮਜ਼ਬੂਰ ਹੋਇਆ। ਇਸੇ ਤਰ੍ਹਾਂ ਦੂਜੇ ਪਾਸੇ ਅਮਰੀਕਾ ਪਾਕਿਸਤਾਨ ਨੂੰ ਆਪਣਾ ਗੁਲਾਮ ਬਣਾ ਕੇ ਰਖਣਾ ਚਾਹੁੰਦਾ ਹੈ ਅਤੇ ਨਾਲ ਹੀ ਸਾਡੇ ਦੇਸ਼ ਦੇ ਅਮਨ ਨੂੰ ਭੰਗ ਕਰਨਾ ਚਾਹੁੰਦਾ ਹੈ ਪਰ ਜਿਸ

ਤਰ੍ਹਾਂ ਜਦੋਂ ਪਾਕਿਸਤਾਨ ਨਾਲ ਲੜਾਈ ਲਗੀ ਤਾਂ ਅਮਰੀਕਾ ਨੇ ਉਨ੍ਹਾਂ ਦੀ ਮੱਦਦ ਕੀਤੀ ਅਤੇ ਜੰਗੀ ਬੇੜਾ ਲਿਆ ਕੇ ਖੜਾ ਕਰ ਦਿੱਤਾ। ਪਰ ਇਸ ਗਲ ਦਾ ਸੇਹਰਾ ਹਿੰਦੁਸਤਾਨ ਦੀ ਜਨਤਾ ਅਤੇ ਹਰ ਪਾਰਟੀ ਨੂੰ ਜਾਂਦਾ ਹੈ ਕਿ ਉਨ੍ਹਾਂ ਨੇ ਮਿਲ ਕੇ ਡੱਟ ਕੇ, ਮੁਕਾਬਲਾ ਕੀਤਾ ਅਤੇ ਬੰਗਲਾ ਦੇਸ਼ ਦੀ ਹਮਾਇਤ ਕੀਤੀ ਅਤੇ ਉਸ ਨੂੰ ਪਾਕਿਸਤਾਨ ਤੋਂ ਆਜ਼ਾਦ ਕਰਵਾਇਆ। ਡਿਪਟੀ ਸਪੀਕਰ ਸਾਹਿਬ, ਸਾਨੂੰ ਅਮਰੀਕਾ ਦੇ ਇਸ ਤਰ੍ਹਾਂ ਦੇ ਦਮਗਜ਼ਿਆਂ ਤੋਂ ਨਹੀਂ ਡਰਨਾ ਚਾਹੀਦਾ (ਵਿਘਨ) ਮੈਂ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦੀ ਇੰਟਰਨੈਸ਼ਨਲ ਸੋਚ ਹੈ ਅਤੇ ਜਿਹੜੇ ਰੂਸ ਤੇ ਚੀਨ ਆਪਣੀਆਂ ਹੱਦਾਂ ਬਾਰੇ ਲੜਦੇ ਰਹਿੰਦੇ ਹਨ ਉਹ ਉਸ ਸੋਚ ਤੋਂ ਫਿਰ ਚੁਕੇ ਹਨ, ਸਾਡੀ ਆਪਣੀ ਪਾਲਿਸੀ ਹੈ। (ਪਰਸ਼ੰਸਾ)

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਆਪਣੀ ਪਾਲਿਸੀ ਦੀ ਕਲੈਰੀਫੀਕੇਸ਼ਨ ਕੀਤੀ ਹੈ। (He has clarified his policy.)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਮਾਓ ਵਾਦੀਆਂ ਬਾਰੇ ਵੀ ਗਲ ਦੱਸ ਦੇਂਦਾ ਹਾਂ ਕਿ ਜਿਹੜੇ ਇਸ ਤਰ੍ਹਾਂ ਦੇ ਸੀ ਉਹ ਤਾਂ ਅੱਜ ਸਾਰੇ ਹੀ ਕਾਂਗਰਸ ਦੇ ਵਿਚ ਸ਼ਾਮਲ ਹੋ ਗਏ ਹਨ (ਹਾਸਾ) ਡਿਪਟੀ ਸਪੀਕਰ ਸਾਹਿਬ, ਇਹ ਇਕ ਬੜਾ ਗੰਭੀਰ ਮਸਲਾ ਹੈ ......

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਬੇਨਤੀ ਕਰਾਂਗਾ ਕਿ ਇਹ ਬੜਾ ਹੀ ਸੀਰੀਅਸ ਮੈਟਰ ਹੈ, ਖਾਸ ਤੌਰ ਤੇ ਸਰਦਾਰ ਉਮਰਾਓ ਸਿੰਘ ਜੀ ਨੂੰ, ਕਿ ਉਹ ਇਸ ਨੂੰ ਮਖੌਲ ਵਿਚ ਨਾ ਟਾਲਣ ਦੀ ਕੋਸ਼ਿਸ਼ ਕਰਨ, ਇਹ ਇਕ ਸੀਰੀਅਸ ਮੈਟਰ ਹੈ।

**Mr. Deputy Speaker** : We are all serious in this matter.

**ਮਾਸਟਰ ਚੰਦ ਸਿੰਘ** : ਜਿਸ ਤਰ੍ਹਾਂ ਮੌਕੇ ਦੇ ਹਾਲਾਤ ਤੇ ਕਾਬੂ ਪਾਉਣ ਲਈ ਹੋਰ ਤਰ੍ਹਾਂ ਦੇ ਹਥਿਆਰ ਵਰਤਣੇ ਜ਼ਰੂਰੀ ਹੁੰਦੇ ਹਨ ਇਸੇ ਤਰ੍ਹਾਂ ਸਾਨੂੰ ਵੀ ਚਾਹੀਦਾ ਹੈ ਕਿ ਸਾਮਰਾਜਵਾਦ ਨੂੰ ਨਠਾਉਣ ਲਈ ਹਰ ਤਰੀਕਾ ਵਰਤਣਾ ਚਾਹੀਦਾ ਹੈ, ਸਾਨੂੰ ਦੇਸ਼ ਅੰਦਰਲੇ ਹਾਲਾਤ ਵੀ ਠੀਕ ਕਰ ਲੈਣੇ ਚਾਹੀਦੇ ਹਨ। ਸਾਡੇ ਮੁਲਕ ਦੇ ਜੋ ਅੱਜ ਦੇ ਹਾਲਾਤ ਹਨ ਉਹ ਬੜੇ ਹੀ ਗੰਭੀਰ ਹਨ। ਇਕ ਪਾਸੇ ਜਨਤਾ ਭੁਖ, ਗਰੀਬੀ ਅਤੇ ਮਹਿੰਗਾਈ ਨਾਲ ਕੁਚਲੀ ਜਾ ਰਹੀ ਹੈ। ਹਰ ਪਾਸੇ ਭੁਖ ਦੇ ਦੁਖੋਂ ਤਰਾਹ ਤਰਾਹ ਹੋ ਰਹੀ ਹੈ, ਸਰਕਾਰ ਨੂੰ ਇਹ ਛੇਤੀ ਤੋਂ ਛੇਤੀ ਹਲ ਕਰਨਾ ਚਾਹੀਦਾ ਹੈ ਅਤੇ ਅਮਰੀਕਾ ਦੇ ਹਥਿਆਰ ਦੇਣ ਵੱਲ ਜਨਤਾ ਦਾ ਮੂੰਹ ਨਹੀਂ ਮੋੜਨਾ ਚਾਹੀਦਾ ਤੇ ਅੰਦਰੂਨੀ ਹਾਲਾਤ ਤੇ ਸਮੱਸਿਆਵਾਂ ਤੇ ਵੀ ਕਾਬੂ ਪਾਉਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਇਕ ਗੱਲ ਮੈਂ (ਵਿਘਨ) ਜਿਹੜੀਆਂ ਨੌਕਰੀਆਂ ਦਿਤੀਆਂ ਜਾ ਰਹੀਆਂ ਹਨ ਅਮਰੀਕਾ ਵੱਲੋਂ, ਉਨ੍ਹਾਂ ਵੱਲੋਂ ਜਿਹੜਾ ਪੈਸਾ ਦਿਤਾ ਜਾ ਰਿਹਾ ਹੈ, ਜਿਸ ਨੂੰ ਕਿ ਖੁਦ ਰੂਲਿੰਗ ਪਾਰਟੀ ਨੇ ਵੀ ਤਸਲੀਮ ਕੀਤਾ ਹੈ, ਇਸ ਗੱਲ ਨੂੰ ਵੀ ਸਰਕਾਰ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ** : ਆਂਧਰਾ ਵਿਚ ਜਿਹੜਾ ਨੌਕਰੀਆਂ ਦਾ ਮਸਲਾ ਹੈ, ਕਾਂਗਰਸ ਸਰਕਾਰ ਜੇ ਹੱਲ ਕਰਨਾ ਚਾਹੇ ਤਾਂ 1 : 2 ਦੀ ਰੇਸ਼ੋ ਨਾਲ ਜੇ ਨੌਕਰੀਆਂ ਦੇ ਦਿਤੀਆਂ ਜਾਣ ਤਾਂ ਇਹ ਮਸਲਾ ਸਹਿਜੇ ਹੀ ਹੱਲ ਹੋ ਸਕਦਾ ਹੈ।

ਜਿਥੋਂ ਤੱਕ ਬਾਹਰਲੇ ਮੁਲਕਾਂ ਦੀ ਹੈਲਪ ਦਾ ਮੁਆਮਲਾ ਹੈ, ਅੱਜ ਜਿਸ ਤਰ੍ਹਾਂ ਅਮਰੀਕਾ ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਹੈ ਇਸ ਮੁਲਕ ਨੂੰ ਇਕੱਠੇ ਹੋ ਕੇ ਸਾਰਿਆਂ ਨੂੰ ਮਿਲਕੇ ਇਸ ਦਾ

[ਮਾਸਟਰ ਚੰਦ ਸਿੰਘ]

ਮੂੰਹ ਤੋੜ ਜਵਾਬ ਦੇਣਾ ਹੀ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਹਿੰਦੁਸਤਾਨ ਦੀ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਹੜਾ ਅਮਰੀਕਾ ਦਾ ਸਰਮਾਇਆ ਸਾਡੇ ਮੁਲਕ ਦੇ ਵਿਚ ਲੱਗਾ ਹੋਇਆ ਹੈ, ਉਹ ਜ਼ਬਤ ਕਰਨਾ ਚਾਹੀਦਾ ਹੈ ਅਤੇ ਸਿਫਾਰਤੀ ਸਬੰਧ ਵੀ ਤੋੜ ਲੈਣੇ ਚਾਹੀਦੇ ਹਨ । ਜਿਹੜਾ ਅਮਰੀਕਾ ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਹੈ ਇਹ ਬਹੁਤ ਮਾੜੀ ਗੱਲ ਹੈ ਮੈਂ ਇਨ੍ਹਾਂ ਸ਼ਬਦਾਂ ਨਾਲ ਅਮਰੀਕਾ ਦੀ ਨਿਖੇਧੀ ਕਰਦਾ ਹਾਂ । (ਤਾੜੀਆਂ)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ-ਪੱਛਮ) : ਜਿਹੜਾ ਮਤਾ ਪੇਸ਼ ਹੋਇਆ ਹੈ, ਅਤੇ ਜਿਸਦੀ ਸਰਦਾਰ ਉਮਰਾਓ ਸਿੰਘ ਜੀ ਅਤੇ ਪਾਰਟੀ ਨੇ ਤਾਈਦ ਕੀਤੀ ਹੈ, ਮੈਂ ਵੀ ਇਸ ਮਤੇ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ । ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਹੁਣ ਅਮਰੀਕਾ ਨੇ ਪਾਕਿਸਤਾਨ ਨੂੰ ਹਥਿਆਰ ਦਿਤੇ ਹਨ, ਇਹ ਕੋਈ ਅੱਜ ਦੀ ਗੱਲ ਨਹੀਂ ਇਹ ਉਸ ਦੀ ਸ਼ੁਰੂ ਤੋਂ ਹੀ ਪਾਲਿਸੀ ਹੈ ਕਿ ਉਸ ਨੇ ਸਾਡੇ ਤੇ ਹਮਲਾ ਹੀ ਕੀਤਾ ਹੈ । ਇਸ ਲਈ ਜੋ ਜੰਗ ਵਿਚ ਸ਼ਕਸ਼ਤ ਅਸੀਂ ਪਾਕਿਸਤਾਨ ਨੂੰ ਦਿਤੀ ਹੈ ਉਹ ਨਾ ਸਿਰਫ ਪਾਕਿਸਤਾਨ ਨੂੰ ਹੀ ਹੋਈ ਹੈ, ਅਮਰੀਕਾ ਨੂੰ ਵੀ ਹੋਈ ਹੈ। ਇਹ ਹਥਿਆਰ ਕੋਈ ਡਿਸਪੈਰਿਟੀ ਰੋਕਣ ਲਈ ਪਾਕਿਸਤਾਨ ਨੂੰ ਨਹੀਂ ਦਿਤੇ ਗਏ । ਇਸ ਤਰ੍ਹਾਂ ਹਥਿਆਰ ਦੇਣਾ ਕੋਈ ਮਖੌਲ ਵਾਲੀ ਗੱਲ ਨਹੀਂ ਹੈ, ਪੰਜਾਬ ਵਾਸਤੇ ਤਾਂ ਖਾਸ ਤੌਰ ਤੇ ਇਹ ਸੀਰੀਅਸ ਜਿਹੀ ਗੱਲ ਹੈ ਕਿਉਂਕਿ ਅਸੀਂ ਪੰਜਾਬੀ ਹਿੰਦੋਸਤਾਨ ਦੇ ਦਹਾਨੇ ਤੇ ਬੈਠੇ ਹਾਂ, ਅਤੇ ਦੋ ਤਿੰਨ ਲੜਾਈਆਂ ਵੀ ਲੜ ਚੁਕੇ ਹਾਂ ਅਤੇ ਉਸ ਨੂੰ ਬੁਰੀ ਤਰ੍ਹਾਂ ਸ਼ਕਸ਼ਤ ਦਿੱਤੀ ਹੈ । ਹਥਿਆਰ ਕੋਈ ਮੰਦਰਾਂ ਜਾਂ ਮਸਜਿਦਾਂ ਦੇ ਵਿਚ ਰੱਖਣ ਲਈ ਉਨ੍ਹਾਂ ਨੇ ਨਹੀਂ ਦਿਤੇ । ਉਹ ਇਸ ਲਈ ਦਿਤੇ ਹਨ ਕਿ ਪਾਕਿਸਤਾਨ ਮੁੜ ਆਪਣੀ ਆਦਤ ਅਨੁਸਾਰ ਹਿੰਦੁਸਤਾਨ ਦੇ ਨਾਲ ਲੜਾਈ ਲੜਨਾ ਚਾਹੁੰਦਾ ਹੈ। ਮੈਂ ਏਥੇ ਵੀਅਤਨਾਮ ਦੀ ਮਿਸਾਲ ਦੇਵਾਂ ਕਿ ਉਥੇ ਇਕੱਲੀ ਵੀਅਤਨਾਮ ਦੀ ਫੌਜ ਨੇ ਲੜਾਈ ਨਹੀਂ ਲੜੀ ਬਲਕਿ ਸਾਰੀ ਜਨਤਾ ਨੇ ਫੌਜ ਨਾਲ ਰਲ ਕੇ ਲੜਾਈ ਲੜੀ, ਜਿਸ ਦਾ ਇਹ ਅਸਰ ਸੀ ਕਿ ਉਨ੍ਹਾਂ ਦਾ ਘੱਟ ਤੋਂ ਘੱਟ ਨੁਕਸਾਨ ਹੋਇਆ । ਉਨ੍ਹਾਂ ਦੇ ਮੁਕਾਬਲੇ ਵਿੱਚ ਹਾਲਾਂ ਕਿ ਬੜੇ ਬੜੇ ਅਮਰੀਕਾ ਦੇ ਬੰਬਾਰ ਜਹਾਜ, ਐਟਮੀ ਹਥਿਆਰਾਂ ਨਾਲ ਲੈਸ ਜਾਂਦੇ ਸੀ, ਪਰ ਉਥੇ ਦੀ ਜਨਤਾ ਨੇ ਬਹਾਦਰੀ ਨਾਲ ਮੁਕਾਬਲਾ ਕੀਤਾ ਅਤੇ ਡਰੇ ਨਹੀਂ । ਸਾਡੀ ਜਨਤਾ ਨੂੰ ਵੀ ਇਸ ਕਿਸਮ ਦਾ ਤਰੀਕਾ ਇਖਤਿਆਰ ਕਰਨਾ ਚਾਹੀਦਾ ਹੈ । ਉਨ੍ਹਾਂ ਲੋਕਾਂ ਦੀ ਇਤਨੀ ਆਬਾਦੀ ਘੱਟ ਸੀ ਪਰ ਜਨਤਾ ਦੀ ਮਿਲਵਰਤਣ ਨਾਲ ਲੋਕਾਂ ਦੀਆਂ ਘੱਟ ਤੋਂ ਘੱਟ ਮੌਤਾਂ ਹੋਈਆਂ, ਇਸ ਲਈ ਕਿ ਉਨ੍ਹਾਂ ਨੂੰ ਨਿਸਚਾ ਸੀ ਕਿ ਅਸੀਂ ਕਾਮਯਾਬ ਹੋਵਾਂਗੇ, ਉਹ ਇਤਨਾ ਅਰਸਾ ਅਮਰੀਕੀ ਸਾਮਰਾਜਸ਼ਾਹੀ ਦਾ ਮੁਕਾਬਲਾ ਕਰਦੇ ਰਹੇ । ਇਸੇ ਤਰ੍ਹਾਂ ਹੀ ਸਾਡੇ ਪੰਜਾਬ ਦੇ ਲੋਕਾਂ ਵਿਚ ਵੀ ਉਸੇ ਤਰ੍ਹਾਂ ਦੀ ਜਾਗ੍ਰਤੀ ਅਤੇ ਭਾਵਨਾ ਆਉਣੀ ਚਾਹੀਦੀ ਹੈ ਅਤੇ ਡਟ ਕੇ ਜਨਤਾ ਦੀ ਮਿਲਵਰਤਣ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ। ਪਾਕਿਸਤਾਨ ਦੀ ਜਦੋਂ ਪਿਛਲੀ ਵਾਰੀ ਲੜਾਈ ਹੋਈ ਸੀ, ਮੈਂ ਸਮਝਦਾ ਹਾਂ ਕਿ ਸਾਡੀ ਸੈਂਟਰਲ ਸਰਕਾਰ ਨੇ ਬੜੀ ਅਕਲਮੰਦੀ ਕੀਤੀ ਸੀ ਜਿਹੜਾ ਰਸ਼ੀਆ ਦੇ ਨਾਲ ਮੁਹਾਇਦਾ ਕੀਤਾ ਸੀ । ਤੁਹਾਨੂੰ ਯਾਦ ਹੋਵੇਗਾ ਕਿ ਜਿਸ ਵੇਲੇ ਲੜਾਈ ਹੋ ਰਹੀ ਸੀ ਤਾਂ ਅਮਰੀਕਾ ਨੇ ਸੈਵਨਥ ਫਲੀਟ ਸਾਡੇ ਸਮੁੰਦਰਾਂ ਵਿਚ ਖੜਾ ਕਰ ਦਿਤਾ ਸੀ। ਲੋਕਾਂ ਨੂੰ ਯਕੀਨ ਹੋ ਗਿਆ ਸੀ ਕਿ ਅਮਰੀਕਾ ਸਾਡੇ ਮੁਲਕ ਤੇ ਹੁਣ ਹਮਲਾ ਕਰੇਗਾ ਅਤੇ ਹੁਣ ਹਿੰਦੁਸਤਾਨ ਤਬਾਹ ਹੋ ਜਾਵੇਗਾ । ਪਰ ਉਸ ਮੁਆਹਿਦੇ ਦੀ ਮੇਹਰਬਾਨੀ ਸੀ ਕਿ ਦੋਸਤ ਮੁਲਕ ਨੇ, ਰਸ਼ੀਆ ਨੇ, ਆਪਣਾ ਬੇੜਾ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਅੱਗੇ ਲਿਆ ਖੜਾ ਕਰ ਦਿਤਾ । ਲੋਕਾਂ ਵਿਚ ਜਾਗ੍ਰਤੀ ਪੈਦਾ ਹੋ ਗਈ, ਅਮਰੀਕਾ ਆਪਣਾ ਫਲੀਟ ਵਾਪਸ ਲੈ ਗਿਆ । ਮੈਂ ਸਮਝਦਾ ਹਾਂ ਕਿ ਇਸ ਮੌਕੇ ਤੇ ਸਾਡੇ ਦੋਸਤ ਨੇ ਬੜੀ ਮੱਦਦ ਕੀਤੀ ਹੈ, ਜਿਸ ਦੀ ਮਿਹਰਬਾਨੀ ਨਾਲ ਅੱਜ

ਇਹ ਮੁਲਕ ਹਮੇਸ਼ਾਂ ਲਈ ਜ਼ਿੰਦਾ ਹੋ ਗਿਆ । ਸਾਡੇ ਸੈਂਟਰ ਦੇ ਨੇਤਾ ਇਹ ਸਾਰੀ ਚੀਜ਼ ਨੂੰ ਸਮਝਦੇ ਹਨ, ਉਹ ਇਹ ਵੀ ਸਮਝਦੇ ਹਨ ਕਿ ਸਾਨੂੰ ਇਸ ਕਿਸਮ ਦੇ ਮੁਲਕ ਦਾ ਮੁਕਾਬਲਾ ਕਰਨ ਵਾਸਤੇ ਤਿਆਰ ਰਹਿਣਾ ਚਾਹੀਦਾ ਹੈ । ਉਨ੍ਹਾਂ ਨੇ ਕੋਈ ਨਾ ਕੋਈ ਸਕੀਮ ਜ਼ਰੂਰ ਤਿਆਰ ਕੀਤੀ ਹੋਵੇਗੀ । ਦੂਸਰੇ ਜਿਹੜੀ ਅਮਰੀਕਾ ਤੋਂ ਇਮਦਾਦ ਲੈਣ ਦਾ ਸਵਾਲ ਹੈ, ਇਹ ਸਾਨੂੰ ਸੋਚਣਾ ਵੀ ਨਹੀਂ ਚਾਹੀਦਾ । ਮੈਂ ਸਮਝਦਾ ਹਾਂ ਆਪਣੇ ਅਹਿਦ ਵਿਚ ਪੰਡਿਤ ਜਵਾਹਰ ਲਾਲ ਨੇ ਦੋ ਗੱਲਾਂ ਬੜੀਆਂ ਅਹਿਮ ਕੀਤੀਆਂ, ਇਕ ਤਾਂ ਇਹ ਕਿ ਸਾਨੂੰ ਕਿਸੇ ਮੁਲਕ ਤੋਂ ਹਥਿਆਰ ਲੈਣ ਦੀ ਬਜਾਏ ਆਪ ਤਿਆਰ ਕਰਨੇ ਚਾਹੀਦੇ ਹਨ, ਇਨ੍ਹਾਂ ਚੀਜ਼ਾਂ ਦੀ ਮੁਲਕ ਦੇ ਵਿਚ ਇੰਡਸਟਰੀ ਡਿਵੈਲਪ ਹੋਵੇ । ਪਹਿਲੀ ਲੜਾਈ ਵੇਲੇ ਇੰਡਸਟਰੀ ਜ਼ਰੂਰ ਸੀ ਪਰ ਸਾਡੇ ਪਾਸ ਹਥਿਆਰ ਨਹੀਂ ਸਨ । ਸਾਡੇ ਲੜਾਕੇ ਅਤੇ ਬਹਾਦਰ ਜਵਾਨ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਨੂੰ ਤਿਆਰ ਸਨ ਪਰ ਦੁਸ਼ਮਣ ਦੇ ਮੁਕਾਬਲੇ ਉਨ੍ਹਾਂ ਪਾਸ ਹਥਿਆਰ ਨਹੀਂ ਸਨ । ਅਮਰੀਕਾ ਨੇ ਬੜੇ ਨਵੀਂ ਕਿਸਮ ਦੇ ਹਥਿਆਰ ਪਾਕਿਸਤਾਨ ਨੂੰ ਦਿਤੇ । ਪਰ ਉਹ ਜਿਸ ਤਰ੍ਹਾਂ ਬੰਦਰਾਂ ਦੇ ਹੱਥ ਵਿਚ ਖਲੌਣਾ ਆ ਜਾਵੇ, ਇਸ ਤਰ੍ਹਾਂ ਦੇ ਹਥਿਆਰ ਉਨ੍ਹਾਂ ਪਾਕਿਸਤਾਨੀਆਂ ਨੂੰ ਮਿਲੇ ਜਿਹੜੇ ਚਲਾਉਣਾ ਨਹੀਂ ਸਨ ਜਾਣਦੇ । ਸਾਡੇ ਜਵਾਨਾਂ ਦੀ ਹੁਬਲਵਤਨੀ ਦਾ ਨਤੀਜਾ ਸੀ ਕਿ ਉਨ੍ਹਾਂ ਦੇ ਹਥਿਆਰਾਂ ਨੂੰ ਭੰਜੋੜ ਕੇ ਰੱਖ ਦਿਤਾ ਅਤੇ ਉਨ੍ਹਾਂ ਦੇ ਵੱਡੇ ਵੱਡੇ ਜਹਾਜ਼ਾਂ ਨੂੰ ਗਰਕ ਤਕ ਕਰ ਦਿਤਾ । ਸਾਡੇ ਦੇਸ਼ ਦਾ ਮਾਣ ਹੋਰ ਵੀ ਇਸ ਲਈ ਉਚਾ ਹੋਇਆ ਕਿ ਅੱਜ ਜਿਹੜਾ ਬੰਗਲਾ ਦੇਸ਼ ਹਿੰਦੁਸਤਾਨ ਦੀ ਮੱਦਦ ਨਾਲ ਬਣਿਆ, ਇਹ ਇਕ ਨਵੀਂ ਚੀਜ਼ ਦੁਨੀਆਂ ਦੇ ਸਾਹਮਣੇ ਆਈ । ਇਹ ਇਸ ਲਈ ਕਿ ਇਸ ਮੁਲਕ ਦੀ ਜਨਤਾ ਖਤਰੇ ਦਾ ਬਿਗਲ ਸੁਣਦੇ ਹੀ ਇਕਮੁਠ ਹੋ ਗਈ ਸੀ । ਬੰਗਲਾ ਦੇਸ਼ ਦੀ ਜਨਤਾ ਨੇ ਵੀ ਕੋਈ ਘੱਟ ਕੁਰਬਾਨੀ ਨਹੀਂ ਕੀਤੀ, ਉਨ੍ਹਾਂ ਨੇ ਆਜ਼ਾਦੀ ਹਾਸਲ ਕਰਨ ਲਈ 20 ਲੱਖ ਆਦਮੀਆਂ ਦੀ ਕੁਰਬਾਨੀ ਦਿਤੀ ਤਾਂ ਬੰਗਲਾ ਦੇਸ਼ ਬਣਿਆ ਹੈ । ਮੈਂ ਸਮਝਦਾ ਹਾਂ ਕਿ ਅੱਜ ਦੇ ਯੁਗ ਦੀ ਲੜਾਈ ਵਿਚ ਮਿਲਟਰੀ ਹੀ ਨਹੀਂ ਲੜਦੀ ਬਲਕਿ ਸਾਰੀ ਜਨਤਾ ਲੜਦੀ ਹੈ, ਜਿਸ ਤਰ੍ਹਾਂ ਪੰਜਾਬ ਵਿਚ ਜਦੋਂ ਲੜਾਈ ਆਈ, ਦੁਸ਼ਮਣ ਸਾਡੇ ਬਿਲਕੁਲ ਕਰੀਬ ਆ ਗਿਆ ਸੀ । ਸਗੋਂ ਪਾਕਿਸਤਾਨੀ ਵਿਚ ਤਾਂ ਪਿਛਲੀ ਵਾਰੀ ਇਹ ਵੀ ਪ੍ਰਾਪੇਗੰਡਾ ਕੀਤਾ ਗਿਆ ਕਿ ਪਾਕਿਸਤਾਨੀ ਫੌਜਾਂ ਅੰਮ੍ਰਿਤਸਰ ਪਹੁੰਚ ਗਈਆਂ ਸਨ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜਨਤਾ ਦੀ ਕੋਆਪ੍ਰੇਸ਼ਨ ਨਾਲ ਹੀ ਲੜਾਈ ਲੜੀ ਜਾਂਦੀ ਹੈ । ਪਿਛਲੀਆ ਲੜਾਈਆਂ ਵਿਚ ਜਿਥੇ ਵੀ ਸਾਡੇ ਫੌਜੀਆਂ ਨੂੰ ਕਿਸੇ ਚੀਜ਼ ਦੀ ਲੋੜ ਪਈ ਤਾਂ ਸਾਡੇ ਭਰਾਵਾਂ ਅਤੇ ਭੈਣਾਂ ਨੇ ਉਨ੍ਹਾਂ ਨੂੰ ਉਹ ਚੀਜ਼ ਪਹੁੰਚਾਈ ; ਇਹ ਗਲ ਪੱਕੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਪਾਕਿਸਤਾਨ ਹੁਣ ਵੀ ਕਦੇ ਨਿਚਲਾ ਨਹੀਂ ਬੈਠੇਗਾ । ਸਥਿਤੀ ਇਹ ਹੈ ਕਿ ਲੰਡਨ ਵਿਚ ਸਾਡੀ ਐਮਬੈਸੀ ਤੇ ਉਨ੍ਹਾਂ ਦੇ ਕੁਝ ਮੁੰਡਿਆਂ ਨੇ ਬੰਬ ਮਾਰੇ ਪਰ ਪਾਕਿਸਤਾਨ ਨੇ ਉਨ੍ਹਾਂ ਨੂੰ ਕੰਡਮ ਵੀ ਨਹੀਂ ਕੀਤਾ ਉਨ੍ਹਾਂ ਦੀ ਮੁਜ਼ਮਤ ਤਕ ਨਹੀਂ ਕੀਤੀ । ਇਸ ਲਈ ਮੈਂ ਕਹਿੰਦਾ ਹਾਂ ਕਿ ਬੇਸ਼ਕ ਹਿੰਦੁਸਤਾਨ ਪਾਕਿਸਤਾਨ ਨਾਲ ਲੜਾਈ ਨਹੀਂ ਕਰਨਾ ਚਾਹੁੰਦਾ, ਉਸ ਤੇ ਹਮਲਾ ਨਹੀਂ ਕਰਨਾ ਚਾਹੁੰਦਾ, ਪਰ ਪਾਕਿਸਤਾਨ ਬਾਰੇ ਇਹ ਗੱਲ ਨਹੀਂ ਆਖੀ ਜਾ ਸਕਦੀ ਔਰ ਹਿੰਦੁਸਤਾਨ ਇਸ ਗਲ ਤੇ ਚੁਪ ਕਰਕੇ ਨਹੀਂ ਬੈਠ ਸਕਦਾ ਕਿ ਉਸ ਤੇ ਕੋਈ ਹਮਲਾ ਕਰੇ । ਇਸ ਕਰਕੇ ਮੈਂ ਮੁੜ ਕੇ ਇਕ ਵਾਰ ਫਿਰ ਬਹਾਦਰ ਪੰਜਾਬੀ ਨੌਜਵਾਨ ਨੂੰ ਵੰਗਾਰਦਾ ਹਾਂ ਕਿ ਉਹ ਲੜਾਈ ਲਈ ਮੁੜਕੇ ਤਿਆਰ ਰਹਿਨ । ਉਨ੍ਹਾਂ ਨੂੰ ਇਕ ਵਾਰ ਫਿਰ ਇਹ ਲੜਾਈ ਲੜਨੀ ਹੀ ਪਏਗੀ ।

**ਚੌਧਰੀ ਰਾਮ ਸਿੰਘ (ਪਠਾਨਕੋਟ)** : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਅਤੇ ਦੋਨੋਂ ਆਪੋਜ਼ੀਸ਼ਨ ਪਾਰਟੀਆਂ ਦੇ ਨੇਤਾਵਾਂ ਨੇ ਜੋ ਇਹ ਮਤਾ ਹਾਊਸ ਵਿਚ ਪੇਸ਼ ਕੀਤਾ ਹੈ ਮੈਂ ਇਸੇ ਦੀ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਇਹ ਜੋ ਅਮਰੀਕਾ

[ਚੌਧਰੀ ਰਾਮ ਸਿੰਘ]

ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਹੈ, ਇਹ ਕੋਈ ਗਲ ਨਵੀਂ ਨਹੀਂ, ਜਦੋਂ ਤੋਂ ਹਿੰਦੁਸਤਾਨ ਆਜ਼ਾਦ ਹੋਇਆ ਹੈ, ਅਮਰੀਕਾ ਜਦੋਂ ਵੀ ਲੋੜ ਪਈ ਭਾਰਤ ਦੇ ਖਿਲਾਫ਼ ਰਿਹਾ। ਜਦੋਂ ਵੀ ਕੋਈ ਔਕੜ ਆਈ ਅਮਰੀਕਾ ਨੇ ਭਾਰਤ ਦੀ ਮੱਦਦ ਨਹੀਂ ਕੀਤੀ, ਭਾਵੇਂ ਕਸ਼ਮੀਰ ਦਾ ਇਸ਼ੂ ਸੀ ਅਤੇ ਭਾਵੇਂ ਗੋਆ ਦਾ ਇਸ਼ੂ ਸੀ। ਫਿਰ ਜੋ ਹਿੰਦੁਸਤਾਨ ਵਿਚ ਖੁਰਾਕ ਦੀ ਥੁੜ ਹੋਈ ਤਾਂ ਇਸ ਨੇ 480 ਪੀ. ਐਲ. ਏ. ਦਾ ਸੌਦਾ ਕੀਤਾ ਜਿਸ ਨਾਲ ਹਿੰਦੁਸਤਾਨ ਦੀ ਇਕਾਨਮੀ ਤਬਾਹ ਹੋਵੇ। ਉਸ ਨੇ ਇਹ ਪੈਸਾ ਅਜਿਹੀਆਂ ਪਾਰਟੀਆਂ ਨੂੰ ਦਿੱਤਾ ਜਿਹੜੀਆਂ ਕਿ ਭਾਰਤ ਵਿਚ ਗੜਬੜ ਫੈਲਾਉਣਾ ਚਾਹੁੰਦੀਆਂ ਸੀ। ਚੌਥਾ ਹਿੱਸਾ ਪੈਸਾ ਉਨ੍ਹਾਂ ਦੁਕਾਨਦਾਰਾਂ ਨੂੰ ਦਿੱਤਾ ਜਿਸ ਨਾਲ ਕਿ ਭਾਰਤ ਵਿਚ ਸਰਮਾਇਆਦਾਰੀ ਦਾ ਬੋਲਬਾਲਾ ਹੋ ਸਕੇ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਦੇਣਾ ਚਾਹੁੰਦਾ ਹਾਂ ਕਿ ਭਾਰਤ ਕਿਸੇ ਹਾਲਤ ਵਿਚ ਵੀ ਅਮਰੀਕਾ ਤੋਂ ਡਰਨ ਵਾਲਾ ਨਹੀਂ ਹੈ। ਜੇ ਅਮਰੀਕਾ ਨੇ ਕਾਰਖਾਨੇ ਲਗਾਉਣ ਦਾ ਐਗਰੀਮੈਂਟ ਕੀਤਾ ਤਾਂ ਸ਼ਰਤ ਇਹ ਰਖੀ ਕਿ ਆਦਮੀ ਟਰੇਨਿੰਗ ਵੀ ਅਮਰੀਕਾ ਵਿਚ ਹੀ ਲੈਣਗੇ। ਚਲੋ ਆਦਮੀ ਵੀ 3-4 ਸਾਲਾਂ ਦੀ ਟਰੇਨਿੰਗ ਲੈ ਕੇ ਆ ਜਾਣਗੇ ਪਰ ਜੇ ਪੁਰਜ਼ੇ ਦੀ ਲੋੜ ਪਈ ਤਾਂ ਉਹ ਵੀ ਅਮਰੀਕਾ ਤੋਂ ਹੀ ਮੰਗਵਾਉਣਾ ਪੈਂਦਾ ਸੀ। ਇਸ ਤਰ੍ਹਾਂ ਅਮਰੀਕਾ ਨੇ ਸਾਡੀ ਇੰਡਸਟਰੀ ਦੀ ਉਨਤੀ ਵਿਚ ਰੋੜਾ ਅਟਕਾਇਆ। ਫਿਰ ਜਿਹੜਾ ਵੀ ਸੌਦਾ ਉਸ ਨੇ ਹਿੰਦੁਸਤਾਨ ਨਾਲ ਕੀਤਾ ਉਹ ਡਾਲਰ ਵਿਚ ਕੀਤਾ ਤਾਕਿ ਹਿੰਦੁਸਤਾਨ ਦੀ ਅਕਾਨਮੀ ਮਜ਼ਬੂਤ ਨਾ ਹੋਵੇ। ਫਿਰ ਹਿੰਦੁਸਤਾਨ ਵਿਚ ਵੀ ਕੁਝ ਪਾਰਟੀਆਂ ਅਜਿਹੀਆਂ ਸੀ ਜਿਹੜੀਆਂ ਸਦਾ ਅਮਰੀਕਾ ਦੀ ਹਿਮਾਇਤ ਕਰਦੀਆਂ ਸੀ, ਜਿਸ ਤਰ੍ਹਾਂ ਕਿ ਜਨਸੰਘ ਅਤੇ ਸਵਤੰਤਰ ਪਾਰਟੀ ਆਦਿ। ਜਦੋਂ ਵੀ ਪਾਰਲੀਮੈਂਟ ਵਿਚ ਪਾਕਿਸਤਾਨ ਅਤੇ ਅਮਰੀਕਾ ਦੇ ਸਬੰਧਾਂ ਦੀ ਗਲ ਹੁੰਦੀ ਤਾਂ ਇਹ ਪਾਰਟੀਆਂ ਅਮਰੀਕਾ ਦੀ ਹਿਮਾਇਤ ਕਰਦੀਆਂ ਸੀ। ਇਹ ਭਾਰਤ ਦੀ ਖੁਸ਼ਕਿਸਮਤੀ ਹੈ ਕਿ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਹੈ, ਉਸ ਦੀ ਤਾਕਤ ਹੈ, ਉਸ ਦੀ ਸੋਚ ਹੈ, ਜਿਸ ਨੇ ਅਮਰੀਕਾ ਦੀਆਂ ਇਨ੍ਹਾਂ ਹਮਾਇਤੀ ਪਾਰਟੀਆਂ ਨੂੰ ਘਰਾਂ ਵਿਚ ਬਿਠਾ ਦਿੱਤਾ ਹੈ। ਅਤੇ ਅਮਰੀਕਾ ਦੇ ਦਬਾ ਨੂੰ ਵੀ ਨਹੀਂ ਮੰਨਿਆਂ। ਬੰਗਲਾ ਦੇਸ਼ ਜਦੋਂ ਬਣ ਰਿਹਾ ਸੀ ਤਾਂ ਅਮਰੀਕਾ ਨੇ ਬੜਾ ਦਬਾ ਪਾਇਆ ਪਰ ਸਾਡੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਪਕਾ ਇਰਾਦਾ ਬਣਾਇਆ ਹੋਇਆ ਸੀ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਅਮਰੀਕਾ ਦਾ ਹਰ ਦਬਾ ਮੰਨਣ ਤੋਂ ਇਨਕਾਰ ਕਰ ਦਿੱਤਾ। ਅਮਰੀਕਾ ਨੇ ਪਾਕਿਸਤਾਨ ਨੂੰ ਬੜੇ ਹਥਿਆਰ ਦਿੱਤੇ ਸਨ ਔਰ ਆਪਣਾ ਸਤਵਾਂ ਨੇਵੀ ਦਾ ਬੇੜਾ ਵੀ ਬੰਗਾਲ ਦੀ ਖਾੜੀ ਵਿਚ ਲੈ ਆਇਆ ਸੀ ਹਿੰਦੁਸਤਾਨ ਨੂੰ ਡਰਾਣ ਵਾਸਤੇ। ਪਰ ਹਿੰਦੁਸਤਾਨ ਆਪਣੀ ਪ੍ਰਧਾਨ ਮੰਤਰੀ ਦੀ ਅਗਵਾਈ ਵਿਚ ਡਰਿਆ ਨਹੀਂ। ਸਾਡੇ ਬਹਾਦਰ ਜਵਾਨਾਂ ਨੇ ਅਮਰੀਕੀ ਹਥਿਆਰਾਂ ਦੀ ਸਾਖ ਨੂੰ ਖਤਮ ਕਰ ਦਿੱਤਾ। ਸਾਡੇ ਨੈਟਾਂ ਜਹਾਜ਼ਾਂ ਨੇ ਅਮਰੀਕਾ ਦੇ ਸੁਪਰਸੋਨਿਕ ਹਵਾਈ ਜ਼ਹਾਜ਼ਾਂ ਨੂੰ ਮਾਰ ਗਿਰਾਇਆ, ਸਾਡੇ ਵਿਜੰਤ ਟੈਂਕ ਨੇ ਅਮਰੀਕਾ ਦੇ ਪੈਟਰਨ ਟੈਂਕਾਂ ਨੂੰ ਤੋੜ ਦਿੱਤਾ, ਔਰ ਅਮਰੀਕਾ ਦਾ ਜਿਹੜਾ ਸਤਵਾਂ ਬੇੜਾ ਬੰਗਾਲ ਦੀ ਖਾੜੀ ਵਿਚ ਆਇਆ ਸੀ ਉਹ ਵੀ ਡਰਦਾ ਵਾਪਸ ਚਲਾ ਗਿਆ ਕਿ ਕਿਤੇ ਮੇਰੀ ਸਾਖ ਵੀ ਹਿੰਦੁਸਤਾਨ ਦੇ ਬਹਾਦਰ ਜਵਾਨ ਨਾ ਖਤਮ ਕਰ ਦੇਣ। (ਥੰਪਿੰਗ) ਅਮਰੀਕਾ ਨੂੰ ਆਪਣੇ ਹਥਿਆਰਾਂ ਦੀ ਖਤਮ ਹੋਈ ਸਾਖ ਦਾ ਪਤਾ ਲਗ ਗਿਆ ਸੀ। ਇਸ ਲਈ ਉਹ ਡਰਦਾ ਆਪਣਾ ਸਤਵਾਂ ਬੇੜਾ ਵਾਪਸ ਲੈ ਗਿਆ ਸੀ। ਇਸ ਦੇ ਮੁਕਾਬਲੇ ਵਿਚ, ਡਿਪਟੀ ਸਪੀਕਰ ਸਾਹਿਬ, ਰਸ਼ੀਆ ਦਾ ਵਤੀਰਾ ਬੜਾ ਸ਼ਾਨਦਾਰ ਰਿਹਾ ਹੈ। ਜੇ ਉਸ ਨੇ ਇਥੇ ਕਾਰਖ਼ਾਨੇ ਲਗਾਏ ਤਾਂ ਆਪਣੇ ਟਰੇਂਡ ਆਦਮੀ ਇਥੇ ਭੇਜੇ। ਸਾਡੇ ਨਾਲ ਲੈਣ ਦੇਣ ਵੀ ਰੁਪਿਆ ਨਾਲ ਸ਼ੁਰੂ ਕੀਤਾ। ਇਸ ਤਰ੍ਹਾਂ ਅਸੀਂ ਉਸ ਦੀ ਮਦਦ ਦੇ ਨਾਲ ਤਾਕਤਵਰ ਬਣੇ ਹਾਂ। ਅਮਰੀਕਾ ਲਗਾਤਾਰ 12 ਸਾਲ ਵੀਅਤਨਾਮ ਵਿਚ ਲੜਦਾ ਰਿਹਾ। ਲੱਖਾਂ ਆਦਮੀ ਉਸ ਨੇ ਮਰਵਾਏ ਅਤੇ ਅਰਬਾਂ ਖਰਬਾਂ ਰੁਪਿਆ ਖਰਚ ਕਰਨ ਤੋਂ ਬਾਅਦ ਉਸ ਨੂੰ ਇਹ ਮਹਿਸੂਸ ਹੋਇਆ ਕਿ ਇਥੇ ਉਸ ਦੀ ਦਾਲ ਨਹੀਂ ਗਲਣੀ ਤਾਂ ਵੀਤਨਾਮ ਨੂੰ ਛਡਣ ਦਾ ਫੈਸਲਾ ਕੀਤਾ ਹੈ। ਹੁਣ ਉਹ ਪਾਕਿਸਤਾਨ ਨੂੰ

ਹਥਿਆਰ ਦੇ ਰਿਹਾ ਹੈ। ਸ਼ਾਇਦ ਇਸ ਲਈ ਕਿ ਜਨਤਾ ਜੋ ਪਾਕਿਸਤਾਨੀ ਹਾਕਮਾਂ ਦੇ ਖਿਲਾਫ਼ ਉਥੇ ਦੀ ਡਿਕਟੇਟਰਸ਼ਿਪ ਦੇ ਖਿਲਾਫ ਉਠ ਪਈ ਹੈ, ਉਸ ਨੂੰ ਦਬਾਉਣ ਲਈ ਪਾਕਿਸਤਾਨੀ ਹਾਕਮਾਂ ਨੂੰ ਹਥਿਆਰ ਦੇ ਰਹੇ ਹਨ। ਇਹ ਹਥਿਆਰ ਸਿੰਧ, ਬਲੋਚਿਸਤਾਨ, ਅਫਗਾਨਿਸਤਾਨ ਦੇ ਲੋਕਾਂ ਨੂੰ ਦਬਾਉਣ ਦੇ ਕੰਮ ਵੀ ਆ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਮਰੀਕਾ ਹਿੰਦੁਸਤਾਨ ਦੀ ਅਕਾਨਮੀ ਨੂੰ ਤਬਾਹ ਕਰਨਾ ਚਾਹੁੰਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਹਿੰਦੁਸਤਾਨ ਏਸ਼ੀਆ ਅਤੇ ਅਫ਼ਰੀਕਾ ਦੇ ਸੈਂਟਰ ਵਿਚ ਬੈਠਾ ਹੈ ਅਤੇ ਏਸ਼ੀਆ ਅਤੇ ਅਫਰੀਕਾ ਅਮਰੀਕਾ ਦੀਆਂ ਮੰਡੀਆਂ ਹਨ। ਉਹ ਹਿੰਦੁਸਤਾਨ ਦੀ ਅਕਾਨਮੀ ਨੂੰ ਕਮਜ਼ੋਰ ਕਰਕੇ ਇਨ੍ਹਾਂ ਮੰਡੀਆਂ ਨੂੰ ਕਾਇਮ ਰਖਣਾ ਚਾਹੁੰਦਾ ਹੈ ਤਾਕਿ ਉਸ ਦੇ ਇਕ ਮਜ਼ਦੂਰ ਦੀ ਜੋ 2 ਹਜ਼ਾਰ ਰੁਪਏ ਦੀ ਤਨਖਾਹ ਹੈ ਉਹ ਕਾਇਮ ਰਖੀ ਜਾ ਸਕੇ। ਇਸ ਲਈ ਉਹ ਕਮਜ਼ੋਰ ਮੁਲਕਾਂ ਨੂੰ ਹਥਿਆਰ, ਕਣਕ ਅਤੇ ਕਰਜ਼ੇ ਆਦਿ ਦਿੰਦਾ ਹੈ ਤਾਂ ਕਿ ਇਹ ਮੁਲਕ ਉਸ ਦੇ ਅਧੀਨ ਰਹਿਣ ਫਿਰ ਉਹ ਉਨ੍ਹਾਂ ਮੁਲਕਾਂ ਵਿਚ ਗੜਬੜ ਕਰਵਾਉਂਦਾ ਹੈ, ਹਕੂਮਤਾਂ ਬਦਲਾਉਂਦਾ ਹੈ। ਇਸ ਲਈ ਉਹ ਹਿੰਦੁਸਤਾਨ ਦੀ ਤਰੱਕੀ ਵੀ ਰੋਕਣਾ ਚਾਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਚੀਨ ਨੇ ਸਾਡੇ ਦੇਸ਼ ਤੇ ਹਮਲਾ ਕੀਤਾ ਸੀ ਤਾਂ ਅਮਰੀਕਾ ਨੇ ਮੱਦਦ ਦੇਣ ਦਾ ਵਾਇਦਾ ਕੀਤਾ ਸੀ। ਪਰ ਉਸ ਨੇ ਬਾਵਜੂਦ ਵਾਇਦੇ ਦੇ ਮਦਦ ਨਹੀਂ ਸੀ ਦਿਤੀ ਅਤੇ 17-18 ਮੀਟਿੰਗਾਂ ਵੀ ਦਿਲੀ ਅਤੇ ਵਾਸ਼ਿੰਗਟਨ ਵਿਚ ਕਰਵਾ ਦਿੱਤੀਆਂ ਸੀ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ; ਮੈਂ ਅਰਜ਼ ਕਰਦਾ ਹਾਂ ਕਿ ਅੱਜ ਚੀਨ ਅਤੇ ਅਮਰੀਕਾ ਦੀ ਸੁਲਾਹ ਹੋ ਗਈ ਹੈ ਅਤੇ ਉਹ ਦੋਨੋਂ ਹੀ ਪਾਕਿਸਤਾਨ ਨੂੰ ਹਥਿਆਰ ਦੇ ਰਹੇ ਹਨ ਕਿਉਂਕਿ ਦੋਨੋਂ ਹੀ ਇਹ ਚਾਹੁੰਦੇ ਹਨ ਕਿ ਹਿੰਦੁਸਤਾਨ ਦੀ ਅਕਾਨਮੀ ਨੂੰ ਤਬਾਹ ਕੀਤਾ ਜਾਵੇ ਤਾਂ ਕਿ ਇਹ ਏਸ਼ੀਆ ਅਤੇ ਅਫ਼ਰੀਕਾ ਵਿਚ ਆਪਣੀ ਅਵੱਲ ਪੁਜ਼ੀਸ਼ਨ ਨਾ ਬਣਾ ਸਕੇ। ਇਸ ਲਈ ਇਹ ਪਾਕਿਸਤਾਨ ਨੂੰ ਚੁਕਦੇ ਹਨ ਅਤੇ ਉਸ ਨੂੰ ਹਥਿਆਰ ਦੇਂਦੇ ਹਨ। ਦੋਵਾਂ ਦੇ ਵਿਚਾਰ ਡਿਫਰ ਕਰਦੇ ਹਨ ਅਤੇ ਇਸ ਮਸਲੇ ਤੇ ਦੋਵੇਂ ਇਕਠੇ ਹਨ। ਚੀਨ ਚਾਹੁੰਦਾ ਹੈ ਕਿ ਮੈਂ ਏਸ਼ੀਆ ਵਿਚ ਛਾ ਜਾਵਾਂ ਕਿਉਂਕਿ ਮੈਂ ਵਡਾ ਮੁਲਕ ਹਾਂ। ਦੂਜੇ ਪਾਸੇ ਅਮਰੀਕਾ ਚਾਹੁੰਦਾ ਹੈ ਕਿ ਉਹ ਏਸ਼ੀਆ, ਅਫਰੀਕਾ ਅਤੇ ਹੋਰ ਸਾਰੀ ਦੁਨੀਆਂ ਤੇ ਛਾ ਜਾਵੇ। ਜੇ ਫਰਾਂਸ ਅਤੇ ਯੂ. ਕੇ. ਦੀਆਂ ਗੌਰਮੈਂਟਸ ਉਨ੍ਹਾਂ ਦੇ ਆਖੇ ਲਗ ਸਕਦੀਆਂ ਹਨ ਅਤੇ ਉਨ੍ਹਾਂ ਦੇ ਤਹਿਤ ਰਹਿ ਸਕਦੀਆਂ ਹਨ ਅਤੇ ਜਾਪਾਨ ਜੰਗ ਦੇ ਦੌਰਾਨ ਵਿਚ ਇਨ੍ਹਾਂ ਦੇ ਤਹਿਤ ਰਹਿ ਸਕਦਾ ਹੈ ਤਾਂ ਇਹ ਛੋਟੀਆਂ ਤਾਕਤਾਂ ਕਿਸ ਤਰ੍ਹਾਂ ਉਹਦੇ ਅਸਰ ਤੋਂ ਬਗੈਰ ਰਹਿ ਸਕਦੀਆਂ ਹਨ। ਅਮਰੀਕਾ ਪਾਕਿ-ਸਤਾਨ ਵਿਚ ਦੂਜਾ ਵੀਅਤਨਾਮ ਬਨਾਉਣਾ ਚਾਹੁੰਦਾ ਹੈ। ਇਸ ਤਰ੍ਹਾਂ ਨਾਲ ਉਹਦਾ ਮਾਲ ਵੀ ਵਿਕੇਗਾ। ਜੇ ਪੀਸਫੁਲਨੈਸ ਇਥੇ ਰਹੇਗੀ ਤਾਂ ਇਥੇ ਸਬ-ਕੰਟੀਨੈਂਟ ਦੇ ਲੋਕ ਤਾਕਤਵਰ ਹੋ ਜਾਣਗੇ। ਇਸ ਸਬੰਧੀ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਨੂੰ ਸੋਚਣਾ ਪਵੇਗਾ ਕਿ ਅਜਿਹੀਆਂ ਗਲਤ ਅਫਵਾਹਾਂ ਨਾ ਫੈਲਾਈਆਂ ਜਾਣ (ਵਿਘਨ) ਇਥੇ ਗਲਤ ਅਫਵਾਹਾਂ ਫੈਲਾਈਆਂ ਜਾਣਗੀਆਂ, ਜਾਸੂਸੀ ਅਡੇ ਬਨਣਗੇ ਅਤੇ ਹੋਰ ਤੋੜ ਫੋੜ ਦੀਆਂ ਸਕੀਮਾਂ ਚਲਣਗੀਆਂ (ਵਿਘਨ) ਇਸ ਸਾਰੇ ਕੰਮਾਂ ਵਲ ਪੰਜਾਬ ਸਰਕਾਰ ਨੂੰ ਕੜੀ ਨਿਗਾਹ ਰਖਣੀ ਪਵੇਗੀ। ਇਹ ਜਿਹੜਾ ਅਮਰੀਕਾ ਨੇ ਫੈਸਲਾ ਕੀਤਾ ਹੈ ਇਸ ਨਾਲ ਹਿੰਦੁਸਤਾਨ ਨੂੰ ਕਮਜ਼ੋਰ ਕਰਨ ਦੀ ਪਾਲਿਸੀ ਹੈ (ਘੰਟੀ) ਪਾਕਿਸਤਾਨ ਦੀਆਂ ਸਰਹੱਦਾਂ ਜੋ ਕਿ ਪੰਜਾਬ ਨਾਲ ਲਗਦੀਆਂ ਹਨ ਇਸ ਲਈ ਇਸ ਦਾ ਅਸਰ ਪੰਜਾਬ ਤੇ ਪੈਣਾ ਵੀ ਲਾਜ਼ਮੀ ਹੈ। ਇਸ ਲਈ ਸਰਕਾਰ ਨੂੰ ਇਥੇ ਜੋ ਤੋੜ ਫੋੜ ਦੀ ਪਾਲਿਸੀ ਦੁਸ਼ਮਨ ਵਲੋਂ ਹੋਣ ਦੀ ਸੰਭਾਵਨਾ ਹੈ ਉਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਰੈਜ਼ੋਲੂਸ਼ਨ ਦੀ ਪਰੋੜ੍ਹਤਾ ਕਰਦਾ ਹਾ ਅਤੇ ਅਖੀਰ ਵਿਚ ਇਹ ਗਲ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਇਹ ਜਿੰਨੇ ਮਰਜ਼ੀ ਐਗਰੀਮੈਂਟ ਕਰ ਲੈਣ ਅਸੀਂ ਡਰਨ ਵਾਲੇ ਨਹੀਂ ਹਾਂ।

**ਸਰਦਾਰ ਰਣਧੀਰ ਸਿੰਘ ਚੀਮਾ (ਸਰਹੰਦ):** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿਉਂਕਿ ਤੁਸੀਂ ਮੈਨੂੰ ਇਸ ਮਤੇ ਉਪਰ ਜੋ ਕਿ ਹਾਊਸ ਵਲੋਂ ਸਾਂਝੇ ਤੌਰ ਤੇ ਪੇਸ਼ ਹੋਇਆ ਹੈ,

[ਸਰਦਾਰ ਰਣਧੀਰ ਸਿੰਘ ਚੀਮਾ]

ਇਸ ਤੇ ਬੋਲਣ ਲਈ ਆਗਿਆ ਦਿਤੀ ਹੈ। ਮੈਂ ਇਸ ਮਤੇ ਦੀ ਤਾਈਦ ਕਰਨ ਵਾਸਤੇ ਖੜਾ ਹੋਇਆ ਹਾਂ। ਇਸ ਵੇਲੇ ਜੋ ਹਾਲਾਤ ਸਾਡੇ ਸਾਹਮਣੇ ਹਨ ਇਨ੍ਹਾਂ ਹਾਲਾਤ ਅੰਦਰ ਜਿਸ ਤਰ੍ਹਾਂ ਅਮਰੀਕਾ ਨੇ ਪਾਕਿਸਤਾਨ ਨੂੰ ਅਸਲਾ ਦੇਣ ਦਾ ਫੈਸਲਾ ਕੀਤਾ ਹੈ ਇਸ ਦੇ ਨਾਲ ਹਿੰਦੁਸਤਾਨ ਤੇ ਅਤੇ ਬਾਕੀ ਇਸ ਨਾਲ ਪੰਜਾਬ ਉਤੇ ਇਸ ਦਾ ਸਿਧਾ ਅਸਰ ਪਵੇਗਾ ਕਿਉਂਕਿ ਸਾਡੀ ਸਿਧੀ ਟੱਕਰ ਪਾਕਿਸਤਾਨ ਨਾਲ ਹੈ। ਸਾਡੇ ਪੰਜਾਬ ਦੀਆਂ ਹੱਦਾਂ ਇਸ ਦੇ ਨਾਲ ਲਗਦੀਆਂ ਹਨ। ਅਸੀਂ ਜਿੰਨੀ ਵੀ ਅਮਰੀਕਾ ਦੀ ਨਿੰਦਾ ਕਰੀਏ, ਉਨੀ ਥੋੜ੍ਹੀ ਹੈ। ਇਸ ਦੇ ਨਾਲ ਹੀ ਨਾਲ ਮੈਂ ਸਮਝਦਾ ਹਾਂ ਕਿ ਅਮਰੀਕਾ ਵਰਗੇ ਦੇਸ਼ ਦੀ ਨੀਤੀ ਅਸਲਾ ਦੇਣ ਦੀ ਇਕ ਇਹ ਵੀ ਹੈ ਕਿ ਇਸ ਰਾਹੀਂ ਆਪਣਾ ਅਸਲਾ ਵੇਚ ਸਕੇ ਅਤੇ ਅੰਧਾ-ਧੁੰਧ ਦੌਲਤ ਕਮਾ ਸਕੇ। ਜੇ ਲੜਾਈ ਲਗੀ ਰਹੇਗੀ ਤਾਂ ਅਮਰੀਕਾ ਦਾ ਅਸਲਾ ਵਿਕਦਾ ਰਹੇਗਾ ਅਤੇ ਪੈਸੇ ਦੂਜੇ ਮੁਲਕਾਂ ਵਿਚੋਂ ਆਉਂਦੇ ਰਹਿਣਗੇ। ਮੈਂ ਤੁਹਾਡੀ ਰਾਹੀਂ ਹਿੰਦ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਹਰ ਮੁਨਾਸਿਬ ਕਦਮ ਉਠਾਉਣੇ ਚਾਹੀਦੇ ਹਨ ਔਰ ਉਹਦੇ ਨਾਲ ਹੀ ਨਾਲ ਫੌਜ ਨੂੰ ਚੰਗੀ ਤਰ੍ਹਾਂ ਨਾਲ ਜਥੇਬੰਦ ਕਰਨਾ ਚਾਹੀਦਾ ਹੈ। ਇਹ ਜਿਹੜਾ ਪਿਛਲੀ ਵੇਰੀ ਫੌਜ ਵਿਚ ਸਰਕਾਰ ਵਲੋਂ ਇੰਡਿਸਕ੍ਰੀਮੀਨੇਸ਼ਨ ਹੋਈ, ਯੋਗ ਸੱਜਣਾਂ ਨੂੰ ਪਦਵੀਆਂ ਨਹੀਂ ਲੈਣ ਦਿੱਤੀਆਂ ਗਈਆਂ, ਇਸ ਲਈ ਸਰਕਾਰ ਨੂੰ ਸਪਸ਼ਟ ਰੂਪ ਵਿਚ ਇਹ ਫੈਸਲਾ ਕਰਨਾ ਚਾਹੀਦਾ ਹੈ ਕਿ ਜਿਹੜੀ ਫੌਜ ਹੈ ਉਹ ਮਾਰਸ਼ਲ ਰੇਸਾਂ ਵਿਚੋਂ ਹੋਵੇ। ਜੰਗਜੂ ਤਰੀਕੇ ਨਾਲ ਲੜਾਈਆਂ ਲੜੀਆਂ ਜਾ ਸਕਦੀਆਂ ਹਨ। ਜਿਸ ਤਰ੍ਹਾਂ ਕਿ ਅੰਗਰੇਜ਼ਾਂ ਵੇਲੇ ਫੌਜ ਜੋ ਸੀ ਉਹ ਸਿੱਖ, ਮਰਹੱਟੇ, ਡੋਗਰੇ (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਰੈਜ਼ੋਲੂਸ਼ਨ ਤੇ ਬੋਲੋ ਤਾਂ ਅੱਛਾ ਹੈ। ਕਿਸੇ ਕੰਟ੍ਰੋਵਰਸੀ ਵਿਚ ਨਹੀਂ ਪੈਣਾ ਚਾਹੀਦਾ ਹੈ। (It would be better if you confine your remarks to the resolution instead of entering into any controversy.)

**ਸਰਦਾਰ ਰਣਧੀਰ ਸਿੰਘ ਚੀਮਾ** : ਮਾਰਸ਼ਲ ਰੇਸਾਂ ਵਿਚ ਮਜ਼ਬੀ ਸਿੱਖ ਤੇ ਰਾਮਦਾਸੀਏ ਸਿੱਖ ਵੀ ਸ਼ਾਮਲ ਹਨ। ਇਸ ਵਲ ਸਰਕਾਰ ਨੂੰ ਜ਼ਿਆਦਾ ਧਿਆਣ ਦੇਣਾ ਚਾਹੀਦਾ ਹੈ। ਦੁਸ਼ਮਣ ਨੂੰ ਕਦੇ ਕਮਜ਼ੋਰ ਨਹੀਂ ਸਮਝਣਾ ਚਾਹੀਦਾ। ਜੇ ਮਾਰੂ ਹਮਲਾ ਕਰਨਾ ਹੈ ਤਾਂ ਫੌਜ ਤਕੜੀ ਰਖਣੀ ਚਾਹੀਦੀ ਹੈ। ਫੌਜ ਵਿਚ ਪਾਲਿਟਿਕਸ ਨਹੀਂ ਵਰਤਣਾ ਚਾਹੀਦਾ ਹੈ। ਪਿਛੋਕੜ ਇਤਿਹਾਸ ਦਸਦਾ ਹੈ ਅਤੇ ਇਨਡਿਸਕ੍ਰੀਮੀਨੇਸ਼ਨ ਸਾਡੇ ਸਾਹਮਣੇ ਹੈ। ਜੇ ਤੁਸੀਂ ਇਜਾਜ਼ਤ ਦਿਉ ਤਾਂ ਜਿਹੜੇ ਸੱਜਣਾਂ ਨਾਲ ਇਨਡਿਸਕ੍ਰੀਮੀਨੇਸ਼ਨ ਹੋਈ ਹੈ ਸਰਕਾਰ ਵਲੋਂ, ਮੈਂ ਉਨ੍ਹਾਂ ਦੇ ਨਾਉਂ ਦਸਾਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੋਈ ਕੰਟ੍ਰੋਵਰਸੀ ਵਿਚ ਨਹੀਂ ਪੈਣਾ ਚਾਹੀਦਾ। (Please try to avoid any controversy.)

**ਸਰਦਾਰ ਰਣਧੀਰ ਸਿੰਘ ਚੀਮਾਂ** : ਤੁਹਾਡੇ ਰਾਹੀਂ ਮੈਂ ਹਿੰਦ ਸਰਕਾਰ ਨੂੰ ਸੁਝਾਉ ਦਿੰਦਾ ਹਾਂ (ਵਿਘਨ) ਚਲੋ ਇਹ ਰਹਿਣ ਦਿੰਦਾ ਹਾਂ ਅਤੇ ਮੈਂ ਇਨ੍ਹਾਂ ਸ਼ਬਦਾਂ ਨਾਲ ਕਿ ਮੈਂ ਆਪਣੇ ਤੌਰ ਤੇ ਅਤੇ ਆਪਣੀ ਪਾਰਟੀ ਦੇ ਤੌਰ ਤੇ ਇਸ ਮਤੇ ਦੀ ਪਰੋੜ੍ਹਤਾ ਕਰਦਾ ਹਾਂ ਕਹਿੰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਸ੍ਰੀ ਪ੍ਰੇਮ ਗੁਪਤਾ (ਪਟਿਆਲਾ)**: ਇਹ ਮਤਾ ਜਿਹੜਾ ਸਰਦਾਰ ਉਮਰਾਓ ਸਿੰਘ ਨੇ ਮੂਵ ਕੀਤਾ ਹੈ ਅਤੇ ਇਸ ਦਾ ਸਾਰੇ ਹਾਊਸ ਨੇ ਸਮਰਥਨ ਕੀਤਾ ਹੈ, ਮੈਂ ਵੀ ਇਸ ਦੇ ਸਮਰਥਨ ਵਾਸਤੇ ਖੜਾ ਹੋਇਆ ਹਾਂ। ਅੱਜ ਪਾਕਿਸਤਾਨ ਬੰਗਲਾ ਦੇਸ਼ ਦੀ ਲੜਾਈ ਤੋਂ ਬਾਅਦ ਹਿੰਦ-ਪਾਕ ਲੜਾਈ ਤੋਂ ਬਾਅਦ ਜਿਹੜੀ

ਹਿੰਦੁਸਤਾਨ ਨੇ ਜਿੱਤ ਪਰਾਪਤ ਕੀਤੀ, ਉਸ ਤੋਂ ਬਾਅਦ ਜੋ ਦੁਨੀਆਂ ਵਿਚ ਹਿੰਦ ਨੂੰ ਬੈਟਰ ਨੈਸ਼ਨ ਦਾ ਕਰੈਡਿਟ ਮਿਲਿਆ, ਇਹ ਬੜੀ ਸਿਧੀ ਗਲ ਹੈ ਕਿ ਇਸ ਨੂੰ ਅਮਰੀਕਾ ਨੇ ਪਸੰਦ ਨਹੀਂ ਕੀਤਾ। ਇਸ ਕਰਕੇ ਵੀਅਤਨਾਮ ਵਿਚੋਂ ਅਮਰੀਕਨਾਂ ਜੁਤ ਖਾ ਕੇ ਅੱਜ ਏਸ਼ੀਆ ਵਿਚ ਪਾਕਿਸਤਾਨ ਨੂੰ ਆਪਣਾ ਅੱਡਾ ਬਣਾ ਕੇ ਹਿੰਦੁਸਤਾਨ ਦੇ ਖਿਲਾਫ ਇਸਤੇਮਾਲ ਕਰਨਾ ਚਾਹੁੰਦਾ ਹੈ। ਲੇਕਿਨ ਇਹ ਗਲ ਅਮਰੀਕਾ ਨੂੰ ਵੀ ਪਤਾ ਹੈ, ਇਸ ਬਾਰੇ ਯਸ਼ ਜੀ ਨੇ ਕਈ ਗਲਾਂ ਕਹੀਆਂ ਹਨ, ਉਹਦੀਆਂ ਸਾਰੀਆਂ ਕੋਸ਼ਿਸ਼ਾਂ ਜੋ ਕਿ ਇਥੇ ਦੇ ਅਮਨ ਨੂੰ, ਸੋਸ਼ਲਿਜ਼ਮ ਆਦਿ ਨੂੰ ਖਤਮ ਕਰਨ ਦੀਆਂ ਸਾਜ਼ਸ਼ਾਂ ਚਲਾ ਰਿਹਾ ਹੈ, ਉਸ ਨੂੰ ਕਾਮਯਾਬ ਨਹੀਂ ਹੋਣ ਦਿੱਤਾ ਜਾਵੇਗਾ। ਅਮਰੀਕਾ ਦੀ ਇਕਾਨੋਮੀ ਕੀ ਹੈ। ਇਹ ਇਕਾਨੋਮੀ ਆਫ ਐਕਸਪਲਾਇਟੇਸ਼ਨ ਹੈ। ਦੁਨੀਆਂ ਵਿਚ ਦੂਜੀ ਜੰਗ ਤੋਂ ਬਾਅਦ ਜਦ ਬ੍ਰਿਟਿਸ਼ ਇੰਪੀਰੀਅਲਿਜ਼ਮ ਮਿਟਦਾ ਗਿਆ ਤਾਂ ਅਮਰੀਕਾ ਇੰਪੀਰੀਅ-ਲਜ਼ਮ ਆਉਂਦਾ ਰਿਹਾ। ਬੈਕਵਰਡ ਕੰਟਰੀਜ਼ ਨੂੰ ਅਮਰੀਕਾ ਆਪਣੇ ਪੈਸੇ ਨਾਲ ਖਰੀਦ ਕੇ ਉਥੇ ਦੀਆਂ ਪਾਲਿਸੀਜ਼ ਨੂੰ ਆਪਣੇ ਮੁਤਾਬਿਕ ਬਨਾਉਣ ਵਿਚ ਕਾਮਯਾਬ ਹੋਇਆ। ਏਸ਼ੀਆ ਵਿਚ ਮੁਆਹਦੇ ਹੋਏ। ਇਥੇ ਸੀਟੋ ਅਤੇ ਸੈਂਟੋ ਆਰਗੇਨਾਈਜ਼ੇਸ਼ਨਜ਼ ਬਣੀਆਂ ਜਿਹੜੇ ਕਿ ਅਮਰੀਕਾ ਤੇ ਡਿਪੈਂਡੈਂਟ ਸਨ। (ਵਿਘਨ) ਇਸ ਤਰ੍ਹਾਂ ਕਰਕੇ ਇਹ ਦੁਨੀਆਂ ਲਈ ਖਤਰਾ ਬਣੇ।

**ਸ੍ਰੀ ਡਿਪਟੀ ਸਪੀਕਰ** : ਡਿਪਟੀ ਮਨਿਸਟਰ ਸਾਹਿਬ ਸਿਖਿਆ ਮੰਤਰੀ ਜੀ ਦੀ ਸੀਟ ਨੂੰ ਛੱਡ ਕੇ ਆਪਣੀ ਸੀਟ ਤੇ ਬੈਠਣ ਤਾਂ ਅੱਛਾ ਹੈ। (It would be better if the Deputy Minister occupies his own seat instead that of the Education Minister.)

**ਸ੍ਰੀ ਪ੍ਰੇਮ ਗੁਪਤਾ** : (ਵਿਘਨ) ਤੁਹਾਨੂੰ ਪਤਾ ਹੈ ਕਿ ਜਦੋਂ ਬੰਗਲਾ ਦੇਸ਼ ਦੀ ਲੜਾਈ ਹੋ ਰਹੀ ਸੀ ਤਾਂ ਉਦੋਂ ਅਮਰੀਕਾ ਦਾ ਸੈਵੈਂਥ ਫਲੀਟ ਆਇਆ। ਇਸ ਨਾਲ ਹਿੰਦੁਸਤਾਨੀਆਂ ਨੂੰ ਬੜਾ ਫਿਕਰ ਹੋਇਆ। ਉਸ ਵੇਲੇ ਪਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਕਿਹਾ ਸੀ ਦਿੱਲੀ ਦੇ ਰਾਮ ਲੀਲਾ ਗਰਾਉਂਡ ਵਿਚ ਜਲਸੇ ਵਿਚ ਇਨ੍ਹਾਂ ਨੇ ਕਿਹਾ ਕਿ ਜਿਹੜਾ ਕਦਮ ਬੰਗਲਾ ਦੇਸ਼ ਦੀ ਮਦਦ ਕਰਨ ਵਾਲਾ ਉਠਿਆ ਹੋਇਆ ਹੈ ਇਹ ਪਿਛੇ ਨਹੀਂ ਹਟ ਸਕਦਾ ਅਤੇ ਅਮਰੀਕਾ ਜਿੰਨੇ ਮਰਜ਼ੀ ਬੇੜੇ ਭੇਜ ਦੇਵੇ ਹਿੰਦੁਸਤਾਨੀ ਆਪਣੇ ਆਖਰੀ ਖੂਨ ਦੇ ਕਤਰੇ ਤਕ ਲੜਦੇ ਰਹਿਣਗੇ। ਚੌਦਾਂ ਦਿਨ ਦੀ ਜੰਗ ਦੇ ਬਾਅਦ ਹਿੰਦੁਸਤਾਨ ਦੀ ਜਿੱਤ ਹੋਈ। ਹਿੰਦੁਸਤਾਨ ਜਿਸ ਨੂੰ ਕਿ ਬੜੀ ਮਾੜੀ ਕੌਮ ਸਮਝਦੇ ਸੀ, ਆਜ਼ਾਦੀ ਤੋਂ ਬਾਅਦ, ਦੁਨੀਆਂ ਵਿਚ ਇਸ ਨੂੰ ਵਡੀ ਕੌਮਾਂ ਵਿਚ ਗਿਣਿਆ ਜਾਣ ਲਗਾ। ਉਨ੍ਹਾਂ ਦਿਨਾਂ ਵਿਚ ਕਿੰਨੇ ਹੀ ਰੈਜ਼ੋਲੂਸ਼ਨ ਸਿਕਿਉਰਿਟੀ ਕੌਂਸਲ ਅਤੇ ਯੂ. ਐਨ. ਓ. ਵਿਚ ਇਸ ਮਸਲੇ ਤੇ ਆਏ ਅਤੇ ਜਿੰਨਾ ਸਪੀਡਲੀ ਭਾਰਤ ਸਰਕਾਰ ਨੇ ਉਸ ਵੇਲੇ ਇਨ੍ਹਾਂ ਰੈਜ਼ੋਲੂਸ਼ਨਾਂ ਦਾ ਮੁਕਾਬਲਾ ਕੀਤਾ ਉਨੀ ਜਲਦੀ ਮੈਂ ਅਗੇ ਕਦੇ ਨਹੀਂ ਦੇਖੀ ਹੈ। ਚਾਹੇ ਉਹ ਸਿਕਿਉਰਿਟੀ ਕੌਂਸਿਲ ਚਾਹੇ ਯੂ. ਐਨ. ਓ. ਸੀ ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਬੰਗਲਾ ਦੇਸ਼ ਆਜ਼ਾਦ ਨਾ ਹੋਵੇ। ਉਸ ਵੇਲੇ ਅਮਰੀਕਾ ਅਤੇ ਚੀਨ ਨੇ ਪਾਕਿਸਤਾਨ ਦੀ ਮੱਦਦ ਕੀਤੀ। ਅਜ ਫਿਰ ਉਹ ਇਸੀ ਤਰ੍ਹਾਂ ਅਮਰੀਕਾ ਕਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਅਸੀਂ ਐਲਾਨ ਕੀਤਾ ਸੀ ਕਿ ਹਿੰਦੁਸਤਾਨ ਦੀ ਲੜਾਈ ਨਾ ਬੰਗਲਾ ਦੇਸ਼ ਦੇ ਖਿਲਾਫ ਹੈ ਅਤੇ ਨਾ ਪਾਕਿਸਤਾਨ ਦੀ ਜਨਤਾ ਦੇ ਖਿਲਾਫ ਲੜਾਈ ਹੈ। ਸਾਡੀ ਤਾਂ ਲੜਾਈ ਉਸ ਡਿਕਟੇਟਰਸ਼ਿਪ ਦੇ ਖਿਲਾਫ ਸੀ ਜਿਹੜੀ ਕਿ ਦੂਸਰਿਆਂ ਨੂੰ ਨਜਾਇਜ਼ ਦਬਾਉਣਾ ਚਾਹੁੰਦੀ ਹੈ। ਅਸੀਂ ਕਿਸੇ ਨੂੰ ਦੁਖ ਨਹੀਂ ਦੇਣਾ ਚਾਹੁੰਦੇ ਸੀ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ 26 ਸਾਲ ਹੋ ਗਏ ਹਨ ਪਾਕਿਸਤਾਨ ਬਣੇ ਨੂੰ। ਪਾਕਿਸਤਾਨ ਦੇ ਦੋ ਟੁਕੜੇ ਹੋ ਗਏ। ਉਸ ਦਾ ਅੱਧੇ ਨਾਲੋਂ ਵੱਧ ਭਾਗ ਤਾਂ ਅਜ਼ਾਦ ਹੋ ਗਿਆ ਹੈ ਲੇਕਿਨ ਉਥੇ ਕੋਈ ਵਿਧਾਨ ਨਹੀਂ ਬਣਿਆ। ਖਬਰਾਂ ਵਿਚ ਆਉਂਦਾ ਰਹਿੰਦਾ ਹੈ ਕਿ ਉਥੇ ਇਕ ਪਾਰਟੀ ਕੁਝ ਕਹਿੰਦੀ ਹੈ ਦੂਜੀ ਪਾਰਟੀ ਕੁਝ ਕਹਿੰਦੀ ਹੈ। ਭੁੱਟੋ ਦੀ ਡਿਕਟੇਟਰਸ਼ਿਪ ਹੁਣ ਬਹੁਤੀ ਦੇਰ ਚੱਲਣ ਨਹੀਂ ਲੱਗੀ।

[ਸ੍ਰੀ ਪ੍ਰੇਮ ਗੁਪਤਾ]

ਡਿਪਟੀ ਸਪੀਕਰ ਸਾਹਿਬ, ਤੁਸੀਂ ਟਿੱਕਾ ਖਾਂ ਦੇ ਬਾਰੇ ਵੀ ਪੜ੍ਹਿਆ ਹੋਵੇਗਾ ਕਿ ਉਹ ਚੀਨ ਜਾ ਕੇ ਆਇਆ ਸੀ। ਪਾਕਿਸਤਾਨ ਵਿਚ ਜਦ ਕੋਈ ਰਾਜ ਪਲਟਾ ਆਉਂਦਾ ਹੈ ਤਾਂ ਇਸ ਤਰ੍ਹਾਂ ਹੀ ਹੁੰਦਾ ਹੈ। ਜਦ ਯਹੀਆ ਖਾਂ ਨੇ ਮੁਜੀਬ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ ਸੀ, ਉਸ ਨੇ ਬੰਗਾਲੀਆਂ ਤੇ ਗੋਲੀਆਂ ਚਲਾਈਆਂ ਤਾਂ ਫਿਰ ਉਸ ਮੁਲਕ ਨੂੰ ਇਹੋ ਜਿਹੇ ਹਾਲਾਤ ਦਾ ਸਾਹਮਣਾ ਕਰਨਾ ਪਿਆ ਕਿ ਉਸ ਦੇ ਇੱਕ ਕਰੋੜ ਲੋਕ ਹਿੰਦੁਸਤਾਨ ਦੇ ਵਿਚ ਆਏ। 30 ਲੱਖ ਦੇ ਲੱਗ ਭੱਗ ਮਾਰੇ ਗਏ। ਉਸ ਦੀ ਤਬਾਹੀ ਬਹੁਤ ਹੋਈ। ਜੋ ਤਬਾਹੀ ਹੋਈ ਉਸ ਦੀ ਗਿਣਤੀ ਪੂਰੀ ਨਹੀਂ ਹੋ ਸਕੀ। ਕਿੰਨਾ ਬੰਗਲਾ ਦੇਸ਼ ਤਬਾਹ ਹੋਇਆ। ਉਥੋਂ ਦੀ ਕੌਮ ਨੇ ਹਿੰਦੁਸਤਾਨ ਦੀ ਮੱਦਦ ਦੇ ਨਾਲ ਪਾਕਿਸਤਾਨ ਦੀ ਮਿਲਟਰੀ ਡਿਕਟੇਟਰਸ਼ਿਪ ਅਤੇ ਅਮਰੀਕਾ ਦੇ ਹਥਿਆਰਾਂ ਦਾ ਮੁਕਾਬਲਾ ਕੀਤਾ। ਮੈਨੂੰ ਯਸ਼ ਜੀ ਨੇ ਇਕ ਰਾਏ ਦਿੱਤੀ ਹੈ। ਮੈਂ ਦੱਸਦਾ ਹਾਂ ਕਿ ਸਾਡਾ ਡਿਵੈਲਪਿੰਗ ਕੰਟਰੀ, ਬੈਕਵਰਡ ਕੰਟਰੀ ਹੈ ਅਤੇ ਅਸੀਂ ਐਟਮ ਬੰਬ ਬਣਾਉਣਾ ਅਫੋਰਡ ਨਹੀਂ ਕਰ ਸਕਦੇ। ਅਸੀਂ ਅਮਨ ਪਸੰਦ ਹਾਂ। ਪਾਕਿਸਤਾਨ ਨੂੰ ਹਿੰਦੁਸਤਾਨ ਨੇ ਕਲੀਅਰਲੀ ਕਿਹਾ ਸੀ ਕਿ ਅਸੀਂ ਕਿਸੇ ਮੁਲਕ ਦੇ ਉਤੇ ਹਮਲਾ ਨਹੀਂ ਕਰਨਾ ਚਾਹੁੰਦੇ। ਪਿਛਲੀਆਂ ਜੋ ਲੜਾਈਆਂ ਹੋਈਆਂ ਉਨ੍ਹਾਂ ਦੇ ਵਾਕਿਆਤ ਦੁਨੀਆਂ ਦੇ ਸਾਹਮਣੇ ਹਨ ਕਿ ਹਿੰਦੁਸਤਾਨ ਨੇ ਕਦੇ ਪਾਕਿਸਤਾਨ ਤੇ ਹਮਲਾ ਨਹੀਂ ਕੀਤਾ। ਪਰ ਜਦ ਪਾਕਿਸਤਾਨ ਨੇ ਪੰਗਾ ਲਿਆ ਤਾਂ ਉਸ ਦਾ ਜਬਾੜਾ ਭੰਨਿਆਂ। ਅਸੀਂ ਡਿਵੈਲਪਿੰਗ ਕੰਟਰੀ ਹਾਂ। ਅਸੀਂ ਐਟਮ ਬੰਬ ਬਣਾਉਣਾ ਅਫੋਰਡ ਨਹੀਂ ਕਰ ਸਕਦੇ। ਪਰ ਜਦ ਇਨ੍ਹਾਂ ਚੀਜ਼ਾਂ ਦੀ ਰੇਸ ਚੱਲਦੀ ਹੈ ਤਾਂ ਆਪਣੇ ਆਪ ਨੂੰ ਬਚਾਉਣਾ ਹੁੰਦਾ ਹੈ। ਉਸ ਦੇ ਬਾਰੇ ਵੀ ਸੋਚਣਾ ਹੁੰਦਾ ਹੈ। ਮੈਂ ਦੱਸਦਾ ਹਾਂ ਕਿ 1971 ਦੇ ਵਿਚ ਜਿਸ ਤਰ੍ਹਾਂ ਅਸੀਂ ਰੂਸ ਨਾਲ ਸਮਝੌਤਾ ਕੀਤਾ। ਇਹ ਕੋਈ ਮਿਲਟਰੀ ਪੈਕਟ ਨਹੀਂ ਸੀ, ਇਹ ਤਾਂ ਫਰੈਂਡਸ਼ਿਪ ਸੀ। ਸਾਡੀਆਂ ਨੀਤੀਆਂ ਦੇ ਨਾਲ ਜਿਹੜੇ ਲੋਕ ਸਹਿਮਤ ਹਨ ਸਾਡੀ ਉਨ੍ਹਾਂ ਦੇ ਨਾਲ ਫਰੈਂਡਸ਼ਿਪ ਹੈ। ਸੋਸ਼ਲਿਸਟਿਕ ਡੈਮੋਕਰੈਟਿਕ ਕੰਟਰੀਜ਼ ਦੇ ਨਾਲ ਸਾਡੀ ਫਰੈਂਡਸ਼ਿਪ ਹੈ। ਹੋਰ ਦੁਸ਼ਮਣੀ ਥੋੜ੍ਹੀ ਹੋਣੀ ਚਾਹੀਦੀ ਹੈ। ਜਿਹੜੀ ਵੀ ਐਕਸਪਲਾਇਟੇਸ਼ਨ ਦੀ ਇਕਾਨਮੀ ਹੈ ਉਸ ਤੋਂ ਬਚਣਾ ਚਾਹੀਦਾ ਹੈ। ਅਮਰੀਕਾ ਨੇ ਕਿਹਾ ਕਿ ਉਹ ਜਿਹੜੇ ਹਥਿਆਰ ਦੇ ਰਿਹਾ ਹੈ ਉਹ ਬੈਲੈਂਸ ਆਫ ਪਾਵਰ ਨੂੰ ਮੇਨਟੇਨ ਕਰਨ ਵਾਸਤੇ ਦੇ ਰਿਹਾ ਹੈ। ਪਰ ਮੈਂ ਸਮਝਦਾ ਹਾਂ ਕਿ ਉਹ ਹਥਿਆਰਾਂ ਦੇ ਨਾਲ ਬੈਲੈਂਸ ਆਫ ਪਾਵਰ ਇੰਬੈਲੈਂਸ ਆਫ ਪਾਵਰ ਬਣੇਗੀ। ਉਸ ਦੇ ਨਾਲ ਪਾਕਿਸਤਾਨ ਦਾ ਦਿਮਾਗ ਵਿਗੜੇਗਾ। ਉਹ ਇਨ੍ਹਾਂ ਨੂੰ ਗਲਤ ਇਸਤੇਮਾਲ ਕਰ ਸਕਦਾ ਹੈ। ਪਾਕਿਸਤਾਨ ਵਿਚ ਇਰਾਨ, ਟਰਕੀ ਅਤੇ ਜਾਰਡਨ ਦੇ ਰਾਹੀਂ ਹਥਿਆਰ ਆਉਂਦੇ ਰਹੇ ਅਤੇ ਪਾਕਿਸਤਾਨ ਹਥਿਆਰ ਖਰੀਦਦਾ ਰਿਹਾ। ਜਿਹੜੇ ਅਡੀਸ਼ਨਲ ਹਥਿਆਰ ਭੇਜੇ ਜਾ ਰਹੇ ਹਨ ਇਹ ਅਮਰੀਕਾ ਵੱਲੋਂ ਪਾਕਿਸਤਾਨ ਦੀ ਇੰਟੈਗਰਿਟੀ ਵਾਸਤੇ ਨਹੀਂ ਭੇਜੇ ਜਾ ਰਹੇ ਮੈਂ ਕਹਿੰਦਾ ਹਾਂ ਕਿ ਇਹ ਹਥਿਆਰ ਪਾਕਿਸਤਾਨ ਦੀ ਡਿਸਇੰਟੈਗਰਿਟੀ ਵਾਸਤੇ ਭੇਜੇ ਜਾ ਰਹੇ ਹਨ। ਪਾਕਿਸਤਾਨ ਦੇ ਲੋਕ ਜਿਹੜੇ ਜਮਹੂਰੀਅਤ ਵਾਸਤੇ ਲੜ ਰਹੇ ਹਨ ਉਹ ਵੀ ਪਾਕਿਸਤਾਨ ਵਿਚ ਹਥਿਆਰਾਂ ਦਾ ਆਉਣਾ ਬਰਦਾਸ਼ਤ ਨਹੀਂ ਕਰਨਗੇ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਹਥਿਆਰਾਂ ਨਾਲ ਉਹ ਸਾਨੂੰ ਵੀ ਡਰਾਉਣਗੇ ਅਤੇ ਹਿੰਦੁਸਤਾਨ ਨੂੰ ਵੀ ਡਰਾਉਣਗੇ। ਪਰ ਇਹ ਗੱਲ ਦੁਨੀਆਂ ਵਿਚ ਚਲ ਨਹੀਂ ਸਕਦੀ। ਹੁਣ ਲੋਕ ਸਿਆਣੇ ਹੋ ਗਏ ਹਨ ਉਹ ਸਭ ਕੁਝ ਸਮਝਦੇ ਹਨ। ਭੁੱਟੋ ਨੂੰ ਵੀ ਸਮਝ ਲੈਣਾ ਚਾਹੀਦਾ ਹੈ ਕਿ ਜਿਹੜਾ ਸ਼ਿਮਲਾ ਸਮਝੌਤਾ ਹੋਇਆ ਹੈ ਉਸ ਅਨੁਸਾਰ ਇਹੋ ਜਿਹੀ ਕੋਈ ਵੀ ਹਰਕਤ ਨਹੀਂ ਕੀਤੀ ਜਾਣੀ ਚਾਹੀਦੀ ਅਤੇ ਜੇ ਕੀਤੀ ਤਾਂ ਉਸ ਦੇ ਨਾਲ ਪਾਕਿਸਤਾਨ ਦਾ ਨੁਕਸਾਨ ਹੋਵੇਗਾ। ਇਹ ਅਮਰੀਕਾ ਦੀ ਜਿਹੜੀ ਲੜਾਈ ਦੀ ਥਿਊਰੀ ਹੈ ਇਹ ਠੀਕ ਨਹੀ ਹੈ। ਜਿਹੜਾ ਭੁੱਟੋ ਐਲਾਨ ਕਰਦਾ ਸੀ ਕਿ ਅਸੀਂ ਹਜ਼ਾਰ ਸਾਲ ਜੰਗ ਲੜਾਂਗੇ ਉਸ ਦੇ ਇਕ ਲੱਖ ਫੌਜੀ ਸਾਡੇ ਕੋਲ ਕੈਦੀ ਹਨ ਜੋ ਕਿ ਢਾਕੇ ਵਿਚੋਂ ਫੜੇ ਗਏ। ਉਹ ਇਹ ਜਿਹੜਾ ਸੋਚ ਰਹੇ ਹਨ ਕਿ ਅਸੀਂ ਬਦਲਾ ਲੈਣਾ ਹੈ ਅਤੇ ਹਿੰਦੁਸਤਾਨ ਨੂੰ ਸਬਕ ਸਿਖਾਉਣਾ ਹੈ ਉਹ ਗਲਤੀ

ਤੇ ਹਨ। ਅਸੀਂ ਪਿਛਲੀਆਂ ਲੜਾਈਆਂ ਵੇਲੇ ਬੜੀ ਯੂਨਿਟੀ ਦੇ ਨਾਲ, ਚਾਹੇ ਕਿਸੇ ਸੂਬੇ ਦੇ ਸੀ, ਚਾਹੇ ਕਿਸੇ ਵੀ ਧਰਮ ਦੇ ਨਾਲ ਤੁਅੱਲਕ ਰੱਖਦੇ ਸੀ, ਸਾਰਿਆਂ ਨੇ ਯੂਨਾਈਟ ਹੋ ਕੇ ਆਪਣੀ ਲੀਡਰਸ਼ਿਪ ਦੇ ਪਿੱਛੇ ਲਗਾਤਾਰ ਦੁਸ਼ਮਣ ਦਾ ਮੁਕਾਬਲਾ ਕੀਤਾ। ਆਉਣ ਵਾਲੇ ਸਾਲਾਂ ਦੇ ਵਿਚ ਹਥਿਆਰ ਮੈਨ ਪਾਵਰ ਦਾ ਮੁਕਾਬਲਾ ਨਹੀਂ ਕਰ ਸਕਦੇ। ਵਿੱਲ ਪਾਵਰ ਬਹੁਤ ਜ਼ਰੂਰੀ ਹੈ। ਡੀਟਰਮੀਨੇਸ਼ਨ ਜ਼ਰੂਰੀ ਹੈ। ਵੀਅਤਨਾਮੀਆਂ ਦੇ ਵਿਚ ਡੀਟਰਮੀਨੇਸ਼ਨ ਸੀ। ਉਨ੍ਹਾਂ ਨੇ ਅਮਰੀਕਾ ਨੂੰ ਦੇਖੋ ਕਿਥੇ ਭਜਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਹਥਿਆਰਾਂ ਦੇ ਆਉਣ ਨਾਲ ਸਬਕੰਟੀਨੈਂਟ ਦੇ ਵਿਚ ਅਮਨ ਨੂੰ ਖਤਰਾ ਪੈਦਾ ਹੋ ਗਿਆ ਹੈ। ਅਸੀਂ ਬੰਗਲਾ ਦੇਸ਼ ਨੂੰ ਰਿਕੁਗਨਾਈਜ਼ ਕਰਾਉਣ ਵਾਸਤੇ ਪਾਕਿਸਤਾਨ ਨੂੰ ਜੰਗੀ ਕੈਦੀਆਂ ਦੇ ਬਦਲੇ ਜੋ ਮਜ਼ਬੂਰ ਕਰਦੇ ਸੀ ਇਸ ਗੱਲ ਦੇ ਵਿਚ ਵੀ ਹੁਣ ਦੇਰ ਹੋ ਸਕਦੀ ਹੈ ਕਿਉਂਕਿ ਪਾਕਿਸਤਾਨ ਦਾ ਅਜੇ ਕੋਈ ਫੈਸਲਾ ਨਹੀਂ ਹੋਇਆ। ਇਸ ਵਾਸਤੇ ਅਮਨ ਦਾ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਅੱਗੇ ਵੀ ਕਿਹਾ ਗਿਆ ਹੈ ਇਤਨੀਆਂ ਜੰਗਾਂ ਦੇ ਬਾਅਦ ਅਮਰੀਕਾ ਦੀ ਇਹੀ ਕੋਸ਼ਿਸ਼ ਰਹੀ ਹੈ ਕਿ ਹਿੰਦੁਸਤਾਨ ਵਿਚ ਇਕ ਇਹੋ ਜਿਹੀ ਅਫਰਾ ਤਫਰੀ ਪੈਦਾ ਕੀਤੀ ਜਾਵੇ ਤਾਂ ਕਿ ਹਿੰਦੁਸਤਾਨ ਵਿਚ ਅਮਨ ਅਮਾਨ ਨਾ ਹੋਵੇ। ਉਹ ਇਥੇ ਗੜਬੜ ਕਰਾਉਣਾ ਚਾਹੁੰਦੇ ਹਨ। ਪਰ ਉਹ ਨਾਕਾਮਯਾਬ ਹੋਏ। ਸਾਡੇ ਖਿਲਾਫ਼ ਜਿਹੜੀਆਂ ਤਾਕਤਾਂ ਹਨ ਜਿਸ ਤਰ੍ਹਾਂ ਪਾਕਿਸਤਾਨ, ਚੀਨ ਅਤੇ ਅਮਰੀਕਾ—ਪਾਕਿਸਤਾਨ ਤੇ ਚੀਨ ਦੀਆਂ ਸਰਹੱਦਾਂ ਸਾਡੇ ਨਾਲ ਲੱਗਦੀਆਂ ਹਨ। ਅਮਰੀਕਾ ਦਾ ਹਥਿਆਰ ਅਤੇ ਪੈਸਾ ਪਾਕਿਸਤਾਨ ਵਿਚ ਆਉਂਦਾ ਹੈ। ਉਧਰ ਚੀਨ ਅਤੇ ਅਮਰੀਕਾ ਦਾ ਸਮਝੌਤਾ ਹੋਇਆ ਹੋਇਆ ਹੈ। ਇਸ ਵੇਲੇ ਇਸ ਮੁਲਕ ਦੇ ਵਿਚ ਜੋ ਕੋਈ ਮਾਉ ਦਾ ਨਾਮ ਜੱਪਣ ਵਾਲੇ ਹੋਣ ਜਾਂ ਚਾਉ ਵਾਲੇ ਹੋਣ ਜਾਂ ਉਨ੍ਹਾਂ ਦੀ ਥਿਊਰੀ ਨੂੰ ਮੰਨਣ ਵਾਲੇ ਹੋਣ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਉਤੇ ਵੀ ਸਰਕਾਰ ਨੂੰ ਪੂਰਾ ਧਿਆਨ ਰੱਖਣਾ ਚਾਹੀਦਾ ਹੈ। ਮੈਂ ਨਹੀਂ ਕਹਿੰਦਾ ਕਿ ਉਹ ਕੌਣ ਹਨ। ਪਰ ਜਦ ਵੀ ਬਦੇਸ਼ੀ ਮੁਲਕਾਂ ਦਾ ਮੁਕਾਬਲਾ ਕਰਨਾ ਹੋਵੇ ਤਾਂ ਸਾਨੂੰ ਇੰਟਰਨਲੀ ਵੀ ਧਿਆਨ ਰੱਖਣਾ ਚਾਹੀਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜੇ ਦੁਸ਼ਮਣ ਮੁਲਕ ਹਨ ਅਤੇ ਉਨ੍ਹਾਂ ਦੇ ਜਿਹੜੇ ਇਥੇ ਆਦਮੀ ਹਨ ਉਨ੍ਹਾਂ ਨੂੰ ਹਰ ਪਾਰਟੀ ਨੂੰ ਕੰਡੈਮ ਕਰਨਾ ਚਾਹੀਦਾ ਹੈ। ਇਹ ਪਿਛਲੇ ਦਿਨਾਂ ਵਿਚ ਰੀਤ ਰਹੀ ਹੈ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਯਾਦ ਹੋਵੇਗਾ ਕਿ ਜਦ ਚੀਨ ਅਤੇ ਹਿੰਦੁਸਤਾਨ ਦੀ ਲੜਾਈ ਹੋਈ ਸੀ ਤਾਂ ਕਮਿਊਨਿਸਟ ਪਾਰਟੀ ਦੇ ਬਾਰੇ ਬੜਾ ਕਨਫਿਊਜ਼ਨ ਸੀ। ਉਸ ਇਸ਼ੂ ਤੇ ਕਮਿਊ-ਨਿਸਟ ਪਾਰਟੀਆਂ ਦੋ ਹੋਈਆਂ। ਇਕ ਨੇ ਕਿਹਾ ਕਿ ਹਿੰਦੁਸਤਾਨ ਤੇ ਚੀਨ ਨੇ ਗਲਤ ਹਮਲਾ ਕੀਤਾ ਹੈ। ਜਿਹੜੇ ਬੰਦੇ ਇਸ ਵਿਚਾਰ ਵਾਲੇ ਸਨ ਉਹ ਇਕ ਗਰੁੱਪ ਬਣਿਆ ਅਤੇ ਜਿਹੜੇ ਇਹ ਕਹਿੰਦੇ ਸਨ ਕਿ ਉਸ ਨੇ ਹਿੰਦੁਸਤਾਨ ਤੇ ਹਮਲਾ ਨਹੀਂ ਕੀਤਾ ਉਹ ਦੂਜਾ ਗਰੁੱਪ ਬਣਿਆ। ਉਨ੍ਹਾਂ ਦੀ ਸੀ. ਪੀ. ਐਮ. ਦੀ ਪਾਰਟੀ ਬਣੀ। ਉਸ ਦੀ ਕੀ ਨੀਤੀ ਹੈ ਅਤੇ ਕੀ ਉਸ ਨੀਤੀ ਨੂੰ ਬਦਲਿਆ ਹੈ ਜਾਂ ਨਹੀਂ, ਇਹ ਉਨ੍ਹਾਂ ਨੂੰ ਪਤਾ ਹੋਵੇਗਾ। ਪਰ ਮੈਂ ਇਹ ਕਹਾਂਗਾ ਕਿ ਇਸ ਮੁਲਕ ਦੇ ਵਿਚ ਜਿਸ ਨੇ ਜਨਮ ਲਿਆ ਹੈ ਅਤੇ ਇਥੇ ਖੇਡਿਆ ਪਲਿਆ ਹੋਵੇ ਉਸ ਨੂੰ ਇਸ ਦੇਸ਼ ਦੀ ਆਜ਼ਾਦੀ ਵਾਸਤੇ, ਇਥੇ ਪੀਸ ਰੱਖਣ ਵਾਸਤੇ, ਸਮਾਜਵਾਦ ਨੂੰ ਅਚੀਵ ਕਰਨ ਵਾਸਤੇ, ਬਤੌਰ ਇਕ ਨੇਸ਼ਨ ਦੇ ਸਟੈਂਡ ਲੈਣਾ ਚਾਹੀਦਾ ਹੈ ਅਤੇ ਜਿਹੜੀ ਅਮਰੀਕਾ ਦੀ ਐਕਸਪਲਾਇਟੇਸ਼ਨ ਦੀ ਪਾਲਿਸੀ ਹੈ ਉਸ ਦਾ ਡਟਕੇ ਮੁਕਾਬਲਾ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ**: ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਧਾਨ ਵਿਚ ਰੂਲ ਹੈ ਕਿ ਚੇਅਰ ਆਰਡਰ ਕਰ ਸਕਦੀ ਹੈ ਕਿਸੇ ਮਨਿਸਟਰ ਨੂੰ ਹਾਊਸ ਦੇ ਵਿਚ ਕਿ ਉਹ ਆਪਣੀ ਸੀਟ ਤੇ ਜਾਵੇ। ਜੇ ਹੈ ਤਾਂ ਅੰਡਰ ਵੱਟ ਰੂਲਜ਼ ? (ਵਿਘਨ)

**ਸ੍ਰੀ ਡਿਪਟੀ ਸਪੀਕਰ** : ਰੂਲਜ਼ ਹਨ ਕਿ ਹਰ ਇਕ ਮੈਂਬਰ ਆਪਣੀ ਸੀਟ ਤੇ ਬੈਠੇ। ਕੋਈ ਵੀ ਮੈਂਬਰ ਜਾਂ ਮਨਿਸਟਰ ਸੀਟ ਛੱਡ ਨਹੀਂ ਸਕਦਾ। ਉਨ੍ਹਾਂ ਰੂਲਜ਼ ਦੇ ਮੁਤਾਬਕ ਹੀ ਉਨ੍ਹਾਂ ਨੂੰ ਬੇਨਤੀ ਕੀਤੀ ਸੀ। (ਵਿਘਨ) (Rules lay down that every member must occupy his own seat. No member or Minister should leave the seat allotted to him. Accordingly the hon. Deputy Minister was requested to occupy his seat.) (*Interruptioons*)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਕੀ ਤੁਸੀਂ ਰੂਲ ਕੋਟ ਕਰ ਸਕਦੇ ਹੋ? (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਸੀਟ ਤੇ ਜਾ ਸਕਦੇ ਹੋ, ਗੱਲ ਕਰ ਸਕਦੇ ਹੋ ਪਰ ਲਗਾਤਾਰ ਆਕੂਪਾਈ ਨਹੀਂ ਕਰ ਸਕਦੇ। (ਵਿਘਨ) (You can go to another Member and talk to him but cannot occupy another's seat for a long time.) (*Interruptions*)

**ਇਕ ਆਵਾਜ਼** : ਰੂਲ ਦਸੋ।

**Mr. Deputy Speaker** : Rule 4 of the Rules of Procedure and Conduct of Business in the Punjab Legislative Assembly reads :—

"The Members shall sit in such order as the Speaker, after consultation with the Leader of the House and Leaders of parties, may appoint."

**Sardar Gurcharan Singh** (Nihalsinghwala) : This does not mean that he cannot sit on any other seat. He is to occupy his seat when he is to speak.

**Mr. Deputy Speaker** : The rule is quite clear that all members should occupy their own seats. I can ask every Member to sit on his seat.

**ਕਾਮਰੇਡ ਰਾਜ ਕੁਮਾਰ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਤਿੰਨ ਸਪੀਕਰ ਕਾਂਗਰਸ ਦੇ ਬੋਲ ਚੁੱਕੇ ਹਨ, ਦੋ ਅਕਾਲੀ ਪਾਰਟੀ ਦੇ ਬੋਲ ਚੁਕੇ ਹਨ। ਮੇਰੀ ਤੁਹਾਡੇ ਅਗੇ ਦਰਖਾਸਤ ਹੈ ਕਿ ਆਰਡਨਰੀ ਵੇ ਸਾਡੀ ਸਮਝ ਵਿਚ ਇਹ ਹੋਵੇਗਾ ਕਿ ਤਿੰਨ ਸਪੀਕਰ ਦੇ ਬਾਅਦ ਘਟੋ ਘਟ ਸਾਡਾ ਇਕ ਸਪੀਕਰ ਜ਼ਰੂਰ ਬੋਲਣਾ ਚਾਹੀਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂਬਰਜ਼ ਦੀ ਗਿਣਤੀ ਦੇ ਮੁਤਾਬਕ ਜਿੰਨਾ ਤੁਹਾਡੇ ਹਿੱਸੇ ਟਾਈਮ ਆਵੇਗਾ, ਉਹ ਤੁਹਾਨੂੰ ਜ਼ਰੂਰ ਦਿੱਤਾ ਜਾਵੇਗਾ। (ਵਿਘਨ) (The time will definitely be given to you in proportion to the strength of your party.) (*Interruptions*)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ 1947 ਦਾ ਇਕ ਦ੍ਰਿਸ਼ ਦਿਖਾਉਂਦਾ ਹਾਂ ਕਿ ਮੈਂ ਉਜੜਿਆ ਪੁਜੜਿਆ ਇਕ ਐਕਸ ਏਅਰ ਫੋਰਸ ਅਫ਼ਸਰ ਜਲੰਧਰ ਛਾਉਣੀ ਦੀ ਇਕ ਸੜ੍ਹਕ ਤੇ ਫਿਰ ਰਿਹਾ ਸੀ ਤਾਂ ਇਕ ਅੰਗ੍ਰੇਜ਼ ਸ਼ਰਾਬ ਵਿਚ ਮਸਤ ਉਸ ਸੜ੍ਹਕ ਤੇ ਚਲ ਰਿਹਾ ਸੀ। ਉਥੇ ਮੇਰੀ ਉਸ ਨਾਲ ਗਲ ਬਾਤ ਹੋਈ, ਮੈਂ ਉਸ ਨੂੰ ਦਸਿਆ ਕਿ ਸਾਨੂੰ ਆਜ਼ਾਦੀ ਚੰਗੀ ਮਿਲੀ ਹੈ ਸਭ ਕੁਝ ਪਿੱਛੇ ਛੱਡ ਕੇ ਇਥੇ ਉਜੜ ਪੁਜੜ ਕੇ ਆਏ ਹਾਂ ਤਾਂ ਉਹ ਕਹਿਣ ਲਗਾ

"Don't worry, Singh, we are sitting at Aden and we will come back."

ਇਹ ਮੰਤਵ ਸੀ ਇਮਪੀਰੀਅਲ ਤਾਕਤਾਂ ਦਾ ਹਿੰਦੁਸਤਾਨ ਨੂੰ ਆਜ਼ਾਦ ਕਰਨ ਦਾ। ਮੈਨੂੰ ਡਿਪਟੀ ਸਪੀਕਰ ਸਾਹਿਬ, ਇਹ ਦਸਣ ਦੀ ਲੋੜ ਇਸ ਲਈ ਪਈ ਕਿ ਸ਼ੁਰੂ ਤੋਂ ਹੀ ਉਨ੍ਹਾਂ ਦਾ ਮਨ ਸਾਫ਼ ਨਹੀਂ ਸੀ। ਇਨ੍ਹਾਂ ਨੇ ਜਿਨ੍ਹਾਂ ਨੂੰ ਬਰਤਾਨੀਆਂ ਤੋਂ ਲਿਆ ਕੇ ਇਥੇ ਦੋ ਨੇਸ਼ਨ ਥਿਊਰੀ ਦਾ ਆਗਾਜ਼ ਕਰਕੇ ਸਾਨੂੰ ਦੋ-ਫਾੜ ਕੀਤਾ। ਮੈਂ ਤੁਹਾਨੂੰ ਇਕ ਹੋਰ ਇਨਸੀਡੈਂਟ ਦਸਦਾ ਹਾਂ ਕਿ ਮੈਨੂੰ ਇਕ ਵਾਰੀ ਏਅਰ ਫੋਰਸ ਅਮਰੀਕਨ ਅਫ਼ਸਰ ਨਾਲ ਟਰੈਵਲ ਕਰਨ ਦਾ ਮੌਕਾ ਮਿਲਿਆ। ਉਸ ਅਮਰੀਕਨ ਅਫ਼ਸਰ ਨੇ ਮੈਨੂੰ ਕਿਹਾ, ਮੈਂ ਜ਼ਰੂਰ ਉਨ੍ਹਾਂ ਦੀ ਤਾਰੀਫ ਕਰਾਂਗਾ। (ਵਿਘਨ) ਉਸ ਵੇਲੇ ਮੈਨੂੰ ਉਸ ਨੇ ਇਹ ਕਿਹਾ

> Mr. Singh, you can be a powerful nation if you get freedom. We Americans import manganese from you and you can produce first rate steel which is basic for all industries and for armaments.

ਡਿਪਟੀ ਸਪੀਕਰ ਸਾਹਿਬ, ਇਹ ਮੁਲਕ ਜਿਸ ਨੂੰ ਸਾਡੀ ਕਾਂਗਰਸ ਨੇ ਆਜ਼ਾਦ ਕਰਵਾਇਆ ਹੈ। ਮੈਨੂੰ ਉਸ ਮਹਾਨ ਕਾਂਗਰਸੀ ਨੇਤਾ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਲਫਜ਼ ਯਾਦ ਹਨ ਜਦੋਂ ਉਨ੍ਹਾਂ ਨੇ ਕਿਹਾ ਸੀ ਕਿ ਅਗਰ ਹਿੰਦੁਸਤਾਨ ਨੂੰ 25 ਸਾਲ ਆਜ਼ਾਦ ਰਹਿਣ ਦਿੱਤਾ ਜਾਵੇ ਅਤੇ ਇਸ ਵਿਚ ਕੋਈ ਲੜਾਈ ਫਸਾਦ ਨਾ ਹੋਇਆ ਤਾਂ ਹਿੰਦੁਸਤਾਨ ਇਕ ਮਜ਼ਬੂਤ ਤਾਕਤ ਬਣ ਜਾਏਗੀ। ਅੱਜ ਹਿੰਦੁਸਤਾਨ ਇਕ ਮਜ਼ਬੂਤ ਤਾਕਤ ਹੈ। ਸਾਡੇ ਜਿਹੜੇ ਇਸ ਵੇਲੇ ਵਿਜੈਂਤਾ ਟੈਂਕ ਬਣਦੇ ਹਨ ਉਹ ਬਾਹਰਲੇ ਮੁਲਕਾਂ ਵਿਚ ਵਿਕਦੇ ਹਨ। ਸਾਡੇ ਜਿਹੜੇ ਨੈਟ ਹਵਾਈ ਜਹਾਜ਼ ਹਨ ਜਦੋਂ ਇਹ ਬਣੇ ਤਾਂ ਉਸ ਵੇਲੇ ਬਾਹਰਲੇ ਮੁਲਕਾਂ ਦੇ ਲੋਕ ਸਾਡੇ ਨਾਲ ਮਖੌਲ ਕਰਦੇ ਸਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਲੜਾਈ ਵਿਚ ਸਾਡੇ ਵੀਰ ਜਵਾਨਾਂ ਨੇ ਅਮਰੀਕਾ ਦੇ ਉਨ੍ਹਾਂ ਟੈਂਕਾਂ ਨੂੰ ਜਿਨ੍ਹਾਂ ਤੇ ਉਸ ਨੂੰ ਬੜਾ ਮਾਨ ਸੀ ਉਨ੍ਹਾਂ ਨੂੰ ਖਿਡੌਣਿਆਂ ਵਾਂਗ ਉਡਾ ਦਿੱਤਾ। ਹਰ ਲੜਾਈ ਵਿਚ ਪਾਕਿਸਤਾਨ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਅਮਰੀਕਾ ਨੇ ਇਸ ਵੇਲੇ ਜੋ ਪਾਕਿਸਤਾਨ ਨੂੰ ਹਥਿਆਰ ਦੇਣ ਦਾ ਐਲਾਨ ਕੀਤਾ ਹੈ ਮੈਂ ਸਮਝਦਾ ਹਾਂ ਕਿ ਕੋਈ ਚੰਗਾ ਕੰਮ ਨਹੀਂ ਕੀਤਾ। ਅਮਰੀਕਾ ਨੂੰ ਦੁਨੀਆਂ ਵਿਚ ਬੜੇ ਬੜੇ ਚੈਲੈਂਜ ਹਨ। ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਦੁਨੀਆਂ ਵਿਚ ਆਪਣਾ ਕੋਈ ਸਾਥੀ ਲਭਣ ਵਾਸਤੇ ਇਸ ਤਰ੍ਹਾਂ ਕਦਮ ਚੁੱਕਿਆ ਹੈ। ਅਮਰੀਕਾ ਨੂੰ ਪਤਾ ਹੈ ਕਿ ਪਾਕਿਸਤਾਨ ਦੀ ਮਦਦ ਸਾਡੇ ਵਾਸਤੇ ਇਕ ਸੱਟ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ -- (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਮੈਂਬਰ ਫਲੋਰ ਕਰਾਸ ਨਹੀਂ ਕਰ ਸਕਦਾ, ਸਰਦਾਰ ਉਮਰਾਓ ਸਿੰਘ ਜੀ ਨੇ ਫਲੋਰ ਨੂੰ ਕਰਾਸ ਕੀਤਾ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਅਗੇ ਨੂੰ ਖਿਆਲ ਰਖਣ। (I would request the hon. Minister to be careful in future).

**ਸਰਦਾਰ ਬੇਅੰਤ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ ਬਹੁਤ ਸਾਰੇ ਸਪੀਕਰ ਹਾਲੀਂ ਬੋਲਣ ਵਾਲੇ ਹਨ, ਜੇ ਹਾਊਸ ਦਾ ਟਾਈਮ ਇਸ ਤਰ੍ਹਾਂ ਹੀ ਖਰਾਬ ਹੁੰਦਾ ਗਿਆ ਤਾਂ ਹਰੇਕ ਨੂੰ ਬੋਲਣ ਵਾਸਤੇ ਟਾਈਮ ਨਹੀਂ ਮਿਲ ਸਕੇਗਾ। ਮੇਰੀ ਅਰਜ਼ ਹੈ ਕਿ ਹਰ ਇਕ ਨੂੰ ਬੋਲਣ ਦਾ ਟਾਈਮ ਦਿਉ ਤਾ ਕਿ ਸਾਰੇ ਮੈਂਬਰ ਸਾਹਿਬਾਨ ਆਪਣੇ ਵਿਚਾਰ ਰਖ ਸਕਣ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ ਪੰਜ ਮਿੰਟਾਂ ਵਿਚ ਵਾਈਂਡ ਅੱਪ ਕਰ ਦਿਉ। (Doctor Sahib, please wind up within five minutes)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਅਮਰੀਕਾ ਨੇ ਜੋ ਇਹ ਸਟੈਪ ਲਿਆ ਹੈ, ਇਹ ਇਸ ਲਈ ਲਿਆ ਹੈ ਕਿ ਉਨ੍ਹਾਂ ਦਾ ਡਾਲਰ ਜਿਹੜਾ ਦੁਨੀਆਂ ਵਿਚ ਸੁਪਰੀਮ ਸੀ ਉਸ ਦੀ ਕੀਮਤ ਘੱਟ ਗਈ ਹੈ। (ਵਿਘਨ) ਤੁਸੀਂ ਇਹ ਦੇਖ ਲਓ ਇਕ ਛੋਟੀ ਜਿਹੀ ਤਾਕਤ ਨੇ ਅਮਰੀਕਾ ਨੂੰ ਹਿਲਾ ਦਿੱਤਾ। ਜਿਸ ਮੁਲਕ ਨੇ ਦੋ ਵਰਲਡ ਵਾਰਾਂ ਵਿਚ ਸਾਰੀ ਦੁਨੀਆਂ ਨੂੰ ਲੁੱਟ ਕੇ ਆਪਣੇ ਮੁਲਕ ਵਿਚ ਸੋਨਾ ਇਕੱਠਾ ਕਰ ਲਿਆ ਸੀ ਅਤੇ ਅੱਜ ਦੁਨੀਆਂ ਵਿਚ ਸਭ ਤੋਂ ਵੱਡਾ ਸੇਠ ਬਣਿਆ ਹੋਇਆ ਹੈ ਉਹ ਸੇਠ ਅੱਜ ਬਗੈਰ ਕਿਸੇ ਦੋਸਤ ਦੇ ਹੈ। ਕਿਉਂਕਿ ਲੋਕ ਅੱਜ ਅਮਨ ਅਮਾਨ ਚਾਹੁੰਦੇ ਹਨ, ਲੋਕ ਲੜਾਈ ਨਹੀਂ ਕਰਨਾ ਚਾਹੁੰਦੇ ਪਰ ਉਹ ਸਾਡੇ ਗਲ ਲੜਾਈ ਮੜ੍ਹਨਾ ਚਾਹੁੰਦਾ ਹੈ ਤਾਂ ਕਿ ਫਿਰ ਇਹ ਮੁਲਕ ਪੈਸਾ ਕਮਾ ਸਕੇ, ਸੋਨਾ ਇਕੱਠਾ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਪਿਛਲੀ ਵਾਰੀ ਰੋਕਦੇ ਸੀ ਜਿਸ ਵੇਲੇ ਮੈਂ ਕਿਹਾ ਸੀ ਕਿ ਪਾਕਿਸਤਾਨ ਦੇ ਕੀ ਇਰਾਦੇ ਹਨ। ਬੰਗਲਾ ਦੇਸ਼ ਪਾਕਿਸਤਾਨ ਦਾ ਫਾਈਨੈਨਸ਼ਲ ਸਟੋਰ ਸੀ ਜਿਹੜਾ ਕਿ ਉਸ ਦੇ ਕੋਲੋਂ ਹੁਣ ਖੁੱਸ ਗਿਆ ਹੈ ਅਤੇ ਹੁਣ ਪਾਕਿਸਤਾਨ ਜ਼ਿੰਦਾ ਨਹੀਂ ਰਹਿ ਸਕਦਾ। ਜੇ ਉਹ ਹਿੰਦੁਸਤਾਨ ਨਾਲ ਲੜਾਈ ਨਾ ਲੜੇ ਤਾਂ ਆਪ ਜ਼ਿੰਦਾ ਨਹੀਂ ਰਹਿ ਸਕਦਾ ਕਿਉਂਕਿ ਉਸ ਦੇ ਆਪਣੇ ਮੁਲਕ ਦੇ ਹਰ ਸੂਬੇ ਵਿਚ ਗੜ ਬੜ ਹੈ। ਜਦੋਂ ਪਾਕਿਸਤਾਨ ਬਣਿਆ ਸੀ ਤਾਂ ਉਸ ਵੇਲੇ ਜੋ ਉਸ ਦੀ ਇਕਨਾਮਿਕ ਪੋਜ਼ੀਸ਼ਨ ਸੀ ਉਸ ਤੋਂ ਸਾਫ ਜ਼ਾਹਰ ਸੀ ਕਿ ਇਹ ਜ਼ਿੰਦਾ ਨਹੀਂ ਰਹਿ ਸਕੇਗਾ। ਜੇ ਪਾਕਿਸਤਾਨ ਜ਼ਿੰਦਾ ਰਿਹਾ ਹੈ ਤਾਂ ਇਹ ਅਮਰੀਕਾ ਦੇ ਕਰਕੇ ਰਿਹਾ ਹੈ। ਅਮਰੀਕਾ ਨੂੰ ਹਾਲੀ ਵੀ ਪਤਾ ਹੈ ਕਿ ਹਿੰਦੁਸਤਾਨ ਇਕ ਵਡੀ ਸ਼ਕਤੀ ਬਣ ਗਈ ਹੈ ਅਤੇ ਇਥੇ ਅਸਲੇ ਦੇ ਕਾਰਖਾਨੇ ਬਣ ਗਏ ਹਨ ਅਤੇ ਇਥੇ ਦੀ ਜਨ ਸੰਖਿਆ ਇਤਨੀ ਤਕੜੀ ਹੈ ਕਿ ਇਥੋਂ ਦਾ ਇਕ ਇਕ ਸਿਪਾਹੀ ਉਸ ਦੇ ਇਤਨੇ ਇਤਨੇ ਵਡੇ ਟੈਂਕ ਤਬਾਹ ਕਰ ਸਕਦਾ ਹੈ।

ਜਿਸ ਤਰ੍ਹਾਂ ਤੁਸੀਂ ਵੇਖਿਆ ਹੈ ਕਿ ਖੇਮਕਰਣ ਦੀ ਲੜਾਈ ਵਿਚ ਕਿੱਦਾਂ ਉਨ੍ਹਾਂ ਦੇ ਦੁਨੀਆਂ ਦੇ ਸਭ ਤੋਂ ਵਡੇ ਹਥਿਆਰ ਪੈਟਨ ਟੈਂਕ ਜਿਸ ਦੀ 6 ਇੰਚ ਮੋਟੀ ਚੱਦਰ ਸੀ ਨੂੰ ਸਾਡੇ ਦੇਸ਼ ਵਿਚ ਬਣਾਏ ਗਏ ਗੋਲੇ ਨੇ ਕਿਸ ਤਰ੍ਹਾਂ ਉੜਾ ਦਿੱਤਾ। ਜਿਵੇਂ ਗੋਲੀ ਨਾਲ ਚਿੜੀ ਉੜਾਈਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਅਮਰੀਕਾ ਦੀ ਨੀਤੀ ਹੈ ਪਾਕਿਸਤਾਨ ਨੂੰ ਹਥਿਆਰ ਦੇਣ ਦੀ ਇਹ ਬੜੀ ਮਾੜੀ ਚੀਜ਼ ਹੈ ਔਰ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਉਸ ਦੇ ਡਿਜ਼ਾਈਨ ਫੇਲ੍ਹ ਹੋਣਗੇ (ਵਿਘਨ)। ਸਾਡੀ ਜਿਹੜੀ ਲੀਡਰਸ਼ਿਪ ਹੈ ਇਹ ਬੜੇ ਠੀਕ ਢੰਗ ਨਾਲ ਚਲ ਰਹੀ ਹੈ ਅਤੇ ਉਸ ਦੀ ਸੋਚ ਵੀ ਠੀਕ ਹੈ। ਮੈਂ ਜ਼ਰੂਰ ਆਪਣੇ ਦੋਸਤ ਦੇਸ਼ ਰਸ਼ੀਆ ਦੀ ਤਾਰੀਫ਼ ਕਰਾਂਗਾ ਉਨ੍ਹਾਂ ਔਖੇ ਵੇਲੇ ਸਾਡੀ ਮੱਦਦ ਕੀਤੀ। ਮੈਂ ਸੈਂਟਰ ਦੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਰਸ਼ੀਆ ਦਾ ਸਾਥ ਦੇਣ ਔਰ ਇਹ ਜਿਹੜਾ ਰੈਜ਼ੋਲਿਊਸ਼ਨ ਪਾਸ ਹੋਵੇਗਾ ਇਸ ਦਾ ਬੜਾ ਅਸਰ ਪਏਗਾ। ਦੁਨੀਆਂ ਜਾਣਦੀ ਹੈ ਕਿ ਪੰਜਾਬ ਹਿੰਦੁਸਤਾਨ ਦੀ ਸਵੋਰਡ ਆਰਮ ਹੈ। ਜਿਸ ਵੇਲੇ ਪੰਜਾਬ ਤਿਆਰ ਹੋ ਜਾਵੇ ਤਾਂ ਸਾਰਾ ਹਿੰਦੁਸਤਾਨ ਤਿਆਰ ਹੋ ਜਾਂਦਾ ਹੈ। ਪੰਜਾਬ ਤੋਂ ਦੁਨੀਆਂ ਨੂੰ ਘਬਰਾਹਟ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਜਿਹੜੇ ਡਾਰਕ ਕਲਾਉਡ ਹੁੰਦੇ ਸਨ ਉਨ੍ਹਾਂ ਵਿਚ ਲਾਈਟ ਆ ਗਈ ਹੈ (ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਤੁਹਾਡਾ ਬਹੁਤਾ ਸਮਾਂ ਨਾ ਲੈਂਦਾ ਹੋਇਆ ਬੈਠ ਜਾਂਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ, ਇਸ ਦੀ ਬੜੀ ਮਹੱਤਤਾ ਹੈ। ਪਾਕਿਸਤਾਨ ਅਤੇ ਹਿੰਦੁਸਤਾਨ ਦੇ ਸਾਹਮਣੇ ਦੋ ਰਸਤੇ ਹਨ ਇਕ ਸ਼ਿਮਲਾ ਸਮਝੌਤਾ ਦੀ ਸਪਿਰਿਟ ਹੈ ਅਤੇ ਦੂਜਾ ਰਸਤਾ ਹੈ ਜੰਗ ਦਾ। ਇਸ ਵਿਚ ਮੈਨੂੰ ਕੋਈ ਸ਼ੱਕ ਨਹੀਂ ਕਿ ਸਾਡੇ ਦੇਸ਼ ਨੂੰ ਫਾਇਦਾ ਸ਼ਿਮਲਾ ਸਮਝੌਤਾ ਦੀ ਸਪਿਰਿਟ ਨਾਲ ਹੈ। ਇਸ ਲਈ ਸਾਡੇ ਮੁਲਕ ਨੇ ਲੜਾਈ ਵਿਚ ਜਿੱਤ ਪ੍ਰਾਪਤ ਕਰਨ ਤੋਂ ਬਾਦ ਇਹ ਇਕ ਅਮਨ ਵਾਸਤੇ ਰਸਤਾ

ਅਪਣਾਇਆ ਅਤੇ ਪਾਕਿਸਤਾਨ ਨਾਲ ਮੁਹਾਇਦਾ ਕੀਤਾ। ਭੁੱਟੋ ਨੇ ਵੀ ਉਸ ਵੇਲੇ ਇਹ ਮਹਿਸੂਸ ਕੀਤਾ ਕਿ ਇਹ ਰਸਤਾ ਪਾਕਿਸਤਾਨ ਅਤੇ ਪਾਕਿਸਤਾਨ ਦੇ ਲੋਕਾਂ ਲਈ ਠੀਕ ਰਹੇਗਾ। ਲੇਕਿਨ ਚੀਨ ਔਰ ਅਮਰੀਕਾ ਇਹ ਦੋ ਦੇਸ਼ ਹਨ ਜਿਹੜੇ ਇਸ ਉਪ ਮਹਾਦੀਪ ਵਿਚ ਖਿਚ ਪਾਈ ਰਖਣਾ ਚਾਹੁੰਦੇ ਹਨ। ਉਨ੍ਹਾਂ ਦਾ ਇੰਟਰੈਸਟ ਇਸ ਗਲ ਵਿਚ ਹੈ ਕਿ ਇਹ ਖਿੱਚ ਪੈਦਾ ਰਹੇ ਅਤੇ ਸ਼ਿਮਲਾ ਸਮਝੌਤਾ ਨਾਲ ਇਹ ਖਿਚ ਟੁੱਟਦੀ ਸੀ ਇਸ ਲਈ ਚੀਨ ਔਰ ਅਮਰੀਕਾ ਨੇ ਕੋਸ਼ਿਸ਼ ਕੀਤੀ (ਵਿਘਨ) ਕਿ ਪਾਕਿਸਤਾਨ ਔਰ ਹਿੰਦੁਸਤਾਨ ਦੇ ਦਰਮਿਆਨ ਇਹ ਜਿਹੜਾ ਸਮਝੌਤਾ ਹੋਇਆ ਹੈ ਇਹ ਕਾਮਯਾਬ ਨਾ ਹੋਵੇ। ਇਸ ਨੂੰ ਸੈਬੋਟੇਜ ਕਰਨ ਵਾਸਤੇ ਬੜੀਆਂ ਕੋਸ਼ਿਸ਼ਾਂ ਕੀਤੀਆਂ ਲੇਕਿਨ ਉਹ ਸਫਲ ਨਾ ਹੋਏ। ਹੁਣ ਹਥਿਆਰ ਦੇਣ ਦਾ ਫ਼ੈਸਲਾ ਕੀਤਾ ਇਹ ਵੀ ਉਨ੍ਹਾਂ ਦੀ ਉਸ ਵੇਲੇ ਦੀ ਕੋਸ਼ਿਸ਼ ਦੀ ਲੜੀ ਦਾ ਇਕ ਅੰਗ ਹੈ। ਉਹ ਚਾਹੁੰਦੇ ਹਨ ਕਿ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਤਨਾਓ ਜਾਰੀ ਰਹੇ। ਦੂਜੇ ਬੰਗਲਾ ਦੇਸ਼ ਵਿਚ ਸ਼ੇਖ ਮੁਜੀਬਉਰ ਰਹਿਮਾਨ ਦੀ ਜਮਹੂਰੀ ਤਾਕਤ ਦੀ ਹੁਣੇ ਹੁਣੇ ਹੋਈ ਜਿੱਤ ਨੇ ਅਮਰੀਕਾ ਦੀ ਆਸ ਤੇ ਪਾਣੀ ਫੇਰ ਦਿੱਤਾ। ਮੌਲਾਨਾ ਭਾਸ਼ਾਨੀ ਹਿੰਦੁਸਤਾਨ ਦੇ ਵਿਰੁੱਧ ਪ੍ਰਚਾਰ ਉਥੇ ਕਰਦਾ ਰਿਹਾ ਅਤੇ ਅਮਰੀਕਾ ਸਮਝਦਾ ਸੀ ਕਿ ਉਹ ਤਾਕਤਾਂ ਮਜ਼ਬੂਤ ਹੋਣਗੀਆਂ ਅਤੇ ਜੇ ਨਾ ਵੀ ਹੋਈਆਂ ਤਾਂ ਜਮਹੂਰੀ ਤਾਕਤਾਂ ਇਤਨੀਆਂ ਮਜ਼ਬੂਤ ਨਹੀਂ ਹੋਣਗੀਆਂ। ਉਥੇ ਵੀ ਅਮਰੀਕਾ ਦੀ ਚਾਲ ਫੇਲ੍ਹ ਹੋ ਗਈ। ਤੀਜੀ ਵਜ੍ਹਾ ਇਹ ਸੀ ਕਿ ਸ਼ਿਮਲਾ ਸਮਝੌਤਾ ਤੋਂ ਬਾਦ ਵੀਅਤਨਾਮ ਦੀ ਲੜਾਈ ਬਾਰੇ ਸਾਡੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਇਕ ਬਿਆਨ ਦਿੱਤਾ। (ਵਿਘਨ) ਉਸ ਦੇ ਉਤੇ ਅਮਰੀਕਾ ਦੇ ਰਾਸ਼ਟਰਪਤੀ ਨੇ ਕਿਹਾ ਕਿ ਇਹ ਕਿਉਂ ਕਿਹਾ, ਪਰ ਸਾਡੇ ਪ੍ਰਧਾਨ ਮੰਤਰੀ ਦਬੇ ਨਹੀਂ ਅਤੇ ਆਪਣੀ ਸਿਆਸਤਾਨਾ ਸੂਝ ਤੋਂ ਕੰਮ ਲਿਆ। ਇਸ ਗਲ ਦਾ ਵੀ ਅਮਰੀਕਾ ਨੂੰ ਧੱਕਾ ਪਹੁੰਚਿਆ। ਚੀਨ ਔਰ ਅਮਰੀਕਾ ਇਹ ਚਾਹੁੰਦੇ ਹਨ ਕਿ ਪਾਕਿਸਤਾਨ ਨੂੰ ਅੱਡਾ ਬਣਾ ਕੇ ਆਉਣ ਵਾਲੇ ਦਿਨਾਂ ਵਿਚ ਇਸ ਉਪ ਮਹਾਂਦੀਪ ਵਿਚ ਜਮਹੂਰੀ ਤਾਕਤਾਂ ਨੂੰ ਖਤਮ ਕੀਤਾ ਜਾਏ ਔਰ ਸਾਮਰਾਜ ਦੀ ਸਥਾਪਨਾ ਕੀਤੀ ਜਾਏ। ਵੀਅਤਨਾਮ ਵਿਚ ਤਾਂ ਅਮਰੀਕਾ ਦੇ ਪੈਰ ਉਖੜ ਗਏ। ਹੁਣ ਉਹ ਪਾਕਿਸਤਾਨ ਅਤੇ ਹਿੰਦੁਸਤਾਨ ਵਿਚ ਇਕ ਨਵਾਂ ਵੀਅਤਨਾਮ ਬਣਾਉਣਾ ਚਾਹੁੰਦਾ ਹੈ। ਇਸ ਲਈ ਇਹ 4-5 ਕਾਰਣ ਹਨ ਜਿਨ੍ਹਾਂ ਕਰਕੇ ਪਾਕਿਸਤਾਨ ਨੂੰ ਹਥਿਆਰ ਸਪਲਾਈ ਕਰਨ ਦਾ ਫ਼ੈਸਲਾ ਕੀਤਾ ਹੈ। ਅਤੇ ਉਸ ਨੂੰ ਲੜਾਈ ਲਈ ਤਿਆਰ ਕੀਤਾ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ war is detrimental to both India's and Pakistan's interest. ਜੰਗ ਦੋਹਾਂ ਮੁਲਕਾਂ ਦੇ ਖਿਲਾਫ਼ ਹੀ ਹੈ। ਜੰਗ ਦਾ ਦੋਨਾਂ ਮੁਲਕਾਂ ਨੂੰ ਨੁਕਸਾਨ ਹੈ। ਅਸੀਂ ਤਿੰਨ ਲੜਾਈਆਂ ਲੜ ਕੇ ਵੇਖ ਲਈਆਂ, ਜਿਸ ਦਾ ਪਾਕਿਸਤਾਨ ਨੂੰ ਵੀ ਨੁਕਸਾਨ ਹੋਇਆ ਅਤੇ ਸਾਨੂੰ ਵੀ ਨੁਕਸਾਨ ਹੋਇਆ ਫ਼ਾਇਦਾ ਹੋਇਆ ਇੰਪੀਰੀਅਲਇਜ਼ਮ ਨੂੰ ਜਿਸ ਦੇ ਹਥਿਆਰ ਵਿਕੇ। ਸਾਨੂੰ ਹਜ਼ਾਰਾਂ ਕਰੋੜ ਰੁਪਏ ਖਰਚ ਕਰਨੇ ਪਏ ਇਨ੍ਹਾਂ ਲੜਾਈਆਂ ਦੇ ਦੌਰਾਨ ਅਤੇ ਸਾਡੇ ਵਿਕਾਸ ਦੇ ਕੰਮ ਬਹੁਤ ਪਿਛੇ ਰਹਿ ਗਏ ਅਤੇ ਪਾਕਿਸਤਾਨ ਵਿਚ ਤਾਂ ਵਿਕਾਸ ਹੋਇਆ ਹੀ ਨਹੀਂ। ਇਸ ਲਈ ਦੋਹਾਂ ਮੁਲਕਾਂ ਦੀ ਜਨਤਾ ਦੀ ਭਲਾਈ ਦਾ ਰਸਤਾ ਸ਼ਾਂਤੀ ਦਾ ਰਸਤਾ ਸੀ ਜਿਹੜਾ ਕਿ ਸਾਡੇ ਮੁਲਕ ਨੇ ਅਪਣਾਇਆ ਅਤੇ ਸਾਡੇ ਦੇਸ਼ ਦੀ ਇਸ ਨੀਤੀ ਦਾ ਨਤੀਜਾ ਨਿਕਲਿਆ ਕਿ ਹਿੰਦੁਸਤਾਨ ਨੇ ਵਿਕਾਸ ਕੀਤਾ। ਇੰਪੀਰੀਅਲਇਜ਼ਮ ਨਾਲ ਟੱਕਰ ਲੈ ਕੇ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੀ ਕੋਸ਼ਿਸ਼ ਕੀਤੀ ਅਤੇ ਪਾਕਿਸਤਾਨ ਸਾਮਰਾਜੀ ਅੱਡੇ ਬਣ ਕੇ ਰਹਿ ਗਿਆ ਅਤੇ ਕੋਈ ਵਿਕਾਸ ਨਾ ਕਰ ਸਕਿਆ। ਹੁਣ ਵੀ ਅਮਰੀਕਾ ਉਥੇ ਆਪਣੇ ਇੰਟਰੈਸਟ ਕਾਇਮ ਕਰਣ ਲਈ ਇਹ ਗਲਾਂ ਕਰ ਰਿਹਾ ਹੈ। ਮੈਂ ਯੱਸ਼ ਜੀ ਨਾਲ ਸਹਿਮਤ ਨਹੀਂ। ਅਸੀਂ ਇਸ ਹਥਿਆਰਾਂ ਦੀ ਟੱਕਰ ਦਾ ਮੁਕਾਬਲਾ ਕਿਸ ਤਰ੍ਹਾਂ ਕਰ ਸਕਦੇ ਹਾਂ। ਇਥੇ ਸਾਡੇ ਇਕ ਅਕਾਲੀ ਦੋਸਤ ਨੇ ਮਾਰਸ਼ਲ ਰੇਸ ਦਾ ਰਾਗ ਛੇੜ ਦਿੱਤਾ। ਉਨ੍ਹਾਂ ਨੇ ਕਿਹਾ ਕਿ ਸਿਰਫ਼ ਮਾਰਸ਼ਲ ਰੇਸ ਭਰਤੀ ਕਰੋ। ਉਨ੍ਹਾਂ ਨੂੰ ਪਤਾ ਨਹੀਂ ਕਿ ਹੁਣ ਮੈਕਾਨਾਈਜ਼ੇਸ਼ਨ ਦਾ ਯੁੱਗ ਹੈ ਮਾਰਸ਼ਲ ਔਰ ਅਨਮਾਰਸ਼ਲ ਵਾਲੀ ਬਹੁਤ ਪੁਰਾਣੀ ਚੀਜ਼ ਹੈ। ਯੱਸ਼ ਜੀ ਨੇ ਐਟਮ ਬੰਬ ਦੀ ਗਲ ਛੇੜ ਦਿੱਤੀ। ਮੈਂ ਕਹਿੰਦਾ ਹਾਂ ਕਿ ਇਕ ਵਿਕਾਸ ਕਰ ਰਿਹਾ ਮੁਲਕ, ਜਿਥੇ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਦੇ ਲੋਕਾਂ ਨੂੰ ਰਜਵੀਂ ਰੋਟੀ ਨਹੀਂ ਮਿਲਦੀ, ਅਜੇ ਆਪਣੇ ਪੈਰਾਂ ਤੇ ਖੜਾ ਨਹੀਂ ਹੋ ਸਕਿਆ, ਹਾਲੇ ਮਨਾਪਿਲਿਸਟਾਂ ਦੀ ਲੁੱਟ ਨਹੀਂ ਮੁੱਕੀ, ਜਨਤਾ ਤਰਾਹ ਤਰਾਹ ਕਰ ਰਹੀ ਹੈ, 33 ਕਰੋੜ ਲੋਕਾਂ ਦੀ ਆਮਦਨ 20 ਰੁਪਏ ਹੈ, ਕੀ ਐਸਾ ਮੁਲਕ ਐਟਮ ਬੰਬ ਬਣਾ ਸਕਦਾ ਹੈ, ਜਦੋਂ ਕਿ ਇਕ ਐਟਮ ਬੰਬ ਤੇ ਹਜ਼ਾਰਾਂ ਕਰੋੜ ਰੁਪਏ ਖਰਚ ਆਉਂਦੇ ਹਨ ਅਤੇ ਕੀ ਤੁਸੀਂ ਇਕ ਐਟਮ ਬੰਬ ਦਾ ਮੁਕਾਬਲਾ ਉਨ੍ਹਾਂ ਨਾਲ ਕਰ ਸਕੋਗੇ ਜਿਨ੍ਹਾਂ ਕੋਲ ਸੈਂਕੜੇ ਐਟਮ ਬੰਬ ਬਣਾਏ ਪਏ ਹਨ। ਫੇਰ ਤੁਸੀਂ ਫਲੀਟ ਬਣਾਉਣ ਦੀ ਗਲ ਕਰੋਗੇ, ਕੀ ਤੁਸੀਂ ਬਣਾ ਸਕੋਗੇ। ਮੈਂ ਕਹਿੰਦਾ ਹਾਂ ਕਿ ਅਸੀਂ ਇਸ ਰਸਤੇ ਤੇ ਚਲ ਕੇ ਤਰੱਕੀ ਨਹੀਂ ਕਰ ਸਕਦੇ। ਅਸੀਂ ਤਰੱਕੀ ਕਰ ਸਕਦੇ ਹਾਂ ਲੋਕਾਂ ਨੂੰ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਰੋਟੀ ਕਪੜਾ ਦੇ ਕੇ, ਉਨ੍ਹਾਂ ਨੂੰ ਰੁਜ਼ਗਾਰ ਦੇ ਕੇ, ਉਨ੍ਹਾਂ ਨੂੰ ਸ਼ੋਸ਼ਲਇਜ਼ਮ ਵਲ ਲਿਆ ਕੇ, ਉਨ੍ਹਾਂ ਦੇ ਦਿਲਾਂ ਵਿਚ ਨੈਸ਼ਨਲਇਜ਼ਮ ਦੀਆਂ ਭਾਵਨਾਵਾਂ ਭਰ ਕੇ। ਕੀ ਵੀਆਤਨਾਮ ਪਾਸ ਐਟਮ ਬੰਬ ਸੀ ਜਾਂ ਸੈਵੰਥ ਫਲੀਟ ਸੀ। ਉਨ੍ਹਾਂ ਪਾਸ ਸਿਰਫ਼ ਬਹਾਦਰ ਲੋਕ ਸਨ। ਉਨ੍ਹਾਂ ਨੇ ਕਿਹਾ ਕਿ ਮੈਨ ਇਜ਼ ਦਾ ਪਾਵਰਫੁਲ ਮਸ਼ੀਨ ਇਨ ਦਾ ਵਰਲਡ। ਇਹ ਕਿਹਾ ਕਿ ਇਨਸਾਨ ਸਭ ਤੋਂ ਸ਼ਕਤੀਸ਼ਾਲੀ ਮਸ਼ੀਨ ਹੈ। ਦੁਨੀਆਂ ਵਿਚ ਐਟਮ ਬੰਬ ਦੀ ਤਾਕਤ ਫੇਲ੍ਹ ਕਰਕੇ ਰਖ ਦਿੱਤੀ। ਉਨ੍ਹਾਂ ਕਿਹਾ ਕਿ ਮਨੁੱਖੀ ਤਾਕਤ ਚਾਹੀਦੀ ਹੈ। ਉਨ੍ਹਾਂ ਨੇ ਇੰਪੀਰੀਅਲਇਜ਼ਮ ਨੂੰ ਐਡੀ ਵੱਡੀ ਹਾਰ ਦਿਤੀ ਕਿ ਜਿਹੜੀ ਇੰਪੀਰੀਅਲਇਜ਼ਮ ਨੂੰ ਅੱਜ ਤੱਕ ਕਦੇ ਨਹੀਂ ਹੋਈ। ਡਿਪਟੀ ਸਪੀਕਰ ਸਾਹਿਬ, ਬੰਗਲਾ ਦੇਸ਼ ਵਿਚ ਹਿੰਦੁਸਤਾਨ ਕਿਉਂ ਜਿੱਤਿਆ। ਕੀ ਹਿੰਦੁਸਤਾਨ ਦੀਆਂ ਫੌਜਾਂ ਨੇ ਹੀ ਇਕੱਲੇ ਬੰਗਲਾ ਦੇਸ਼ ਵਿਚ ਜੰਗ ਜਿੱਤੀ। ਇਹ ਠੀਕ ਹੈ ਕਿ ਉਨ੍ਹਾਂ ਦਾ ਬੜਾ ਭਾਰੀ ਹਿੱਸਾ ਸੀ। ਪਰ ਅਸਲ ਗਲ ਇਹ ਹੈ ਕਿ ਬੰਗਲਾ ਦੇਸ਼ ਦੇ 7 ਕਰੋੜ ਵਾਸੀਆਂ ਨੇ ਹਿੰਦੁਸਤਾਨੀ ਫੌਜੀਆਂ ਦਾ ਸਵਾਗਤ ਕੀਤਾ ਅਤੇ ਇੱਕ ਲੱਖ ਪਾਕਿਸਤਾਨੀ ਫੌਜੀ ਅਤੇ ਅਫ਼ਸਰ ਹਥਿਆਰ ਸੁੱਟਣ ਤੇ ਮਜ਼ਬੂਰ ਹੋ ਗਏ। ਅੱਜ ਤਕ ਦੁਨੀਆਂ ਵਿਚ ਕਿਸੇ ਵੀ ਇਤਨੀ ਵੱਡੀ ਫੌਜ ਨੇ ਇਸ ਤਰ੍ਹਾਂ ਹਥਿਆਰ ਨਹੀਂ ਸੁੱਟੇ। ਵੀਤਨਾਮ ਅਤੇ ਬੰਗਲਾ ਦੇਸ਼ ਦਾ ਤਜ਼ਰਬਾ ਦਸਦਾ ਹੈ ਕਿ ਐਟਮ ਬੰਬ ਬਣਾਉਣ ਦੇ ਰਸਤੇ ਤੇ ਚਲ ਕੇ ਅਸੀਂ ਇਸ ਨਵੇਂ ਖਤਰੇ ਦਾ ਮੁਕਾਬਲਾ ਨਹੀਂ ਕਰ ਸਕਦੇ। ਅਸੀਂ ਵੀਤਨਾਮ ਦੇ ਲੋਕਾਂ ਦਾ ਅਤੇ ਬੰਗਲਾ ਦੇਸ਼ ਦੇ ਲੋਕਾਂ ਦਾ ਰਾਹ ਅਪਨਾ ਕੇ ਇਸ ਦਾ ਮੁਕਾਬਲਾ ਕਰ ਸਕਦੇ ਹਾਂ ਅਤੇ ਮੈਨੂੰ ਵਿਸ਼ਵਾਸ ਹੈ ਕਿ ਹਿੰਦੁਸਤਾਨ ਦੇ ਲੋਕਾਂ ਵਿਚ ਐਸੀ ਸ਼ਕਤੀ ਹੈ। ਤੁਹਾਨੂੰ ਡਿਪਟੀ ਸਪੀਕਰ ਸਾਹਿਬ ਪਤਾ ਹੋਵੇਗਾ ਕਿ ਹਿੰਦੁਸਤਾਨ ਦੀ ਜਿਹੜੀ ਲੜਾਈ ਪਾਕਿਸਤਾਨ ਨਾਲ ਹੋਈ ਅਤੇ ਜਿਸ ਦੇ ਨਤੀਜੇ ਦੇ ਤੌਰ ਤੇ ਬੰਗਲਾ ਦੇਸ਼ ਬਣਿਆ ਇਸ ਲੜਾਈ ਵਿਚ ਜਿੱਤ ਹਿੰਦੁਸਤਾਨ ਨੂੰ ਹੋਈ। ਉਦੋਂ ਵੀ ਚੀਨ ਅਤੇ ਅਮਰੀਕਾ ਗੜਬੜ ਕਰਨਾ ਚਾਹੁੰਦੇ ਸਨ ਜਿਵੇਂ ਕਿ ਚੀਨ ਨੇ 1962 ਵਾਲੀ ਕਹਾਣੀ ਬਣਾਈ ਸੀ ਕਿ ਬਕਰੀਆਂ ਸਾਡੀਆਂ ਲੈ ਗਏ ਹਨ। ਕਾਠਮੰਡੂ ਵਿਚ ਹਿੰਦੁਸਤਾਨ ਦਾ ਇਕ ਇੰਡੀਅਨ ਐਕਸਪਰੈਸ ਅਖਬਾਰ ਹੈ। ਜਦੋਂ ਚੀਨ ਵਾਲਿਆਂ ਨੇ ਫਿਰ ਦੁਬਾਰਾ ਇਹੋ ਜਿਹੀ ਗਲ ਕੀਤੀ ਤਾਂ ਰੂਸ ਦੇ ਰਾਜਦੂਤ ਨੇ ਚੀਨੀ ਰਾਜਦੂਤ ਨਾਲ ਗਲ ਬਾਤ ਕੀਤੀ ਅਤੇ ਕਿਹਾ ਕਿ ਜੇ ਤੁਸੀਂ ਹਿੰਦੁਸਤਾਨ ਦੇ ਉੱਤਰੀ ਹਿੱਸੇ ਤੇ ਗੜ ਬੜ ਕਰੋਗੇ ਤਾਂ ਅਸੀਂ ਵੀ ਤੁਹਾਡੇ ਤੇ ਹਮਲਾ ਕਰ ਦਿਆਂਗੇ। ਇਸ ਦਾ ਨਤੀਜਾ ਇਹ ਹੋਇਆ ਕਿ ਚੀਨ ਜਿਹੜਾ ਭੁੱਟੋ ਨਾਲ ਗੜਬੜ ਕਰਨ ਦਾ ਵਾਇਦਾ ਕਰ ਚੁੱਕਾ ਸੀ, ਉਹ ਗੜਬੜ ਨਹੀਂ ਕਰ ਸਕਿਆ। ਜੇ ਸੱਤਵਾਂ ਜੰਗੀ ਬੇੜਾ ਅਮਰੀਕਾ ਦਾ ਆਇਆ ਤਾਂ ਅਮਰੀਕਨ ਐਮਬੈਸੀ ਨੂੰ ਰੂਸ ਨੇ ਕਹਿ ਦਿੱਤਾ ਕਿ ਤੁਸੀਂ ਆਪਣਾ ਸਮੁੰਦਰੀ ਬੇੜਾ ਇਥੋਂ ਲੈ ਜਾਉ ਨਹੀਂ ਤਾਂ ਸਾਡੇ ਜਹਾਜ਼ ਵੀ ਆਉਣਗੇ ਅਤੇ ਤੁਹਾਡਾ ਟਾਕਰਾ ਕਰਣਗੇ। ਸਾਡਾ ਦੇਸ਼ ਵੀਅਤ ਨਾਮੀਆਂ ਅਤੇ ਬੰਗਲਾ ਦੇਸ਼ ਵਾਲਿਆਂ ਦੇ ਰਸਤੇ ਤੇ ਚਲ ਕੇ ਅਤੇ ਦੇਸ਼ ਵਿਚ ਏਕਤਾ ਅਤੇ ਸੰਗਠਨ ਪੈਦਾ ਕਰਕੇ, ਜੋ ਅਮਰੀਕਾ ਦੀਆਂ ਪਿੱਠੂ ਤਾਕਤਾਂ ਹਨ ਅਤੇ ਅਮਰੀਕੀ ਸਾਮਰਾਜ ਦੇ ਏਜੰਟ ਕਦੇ ਜ਼ਬਾਨ ਦੇ ਆਧਾਰ ਤੇ ਅਤੇ ਕਦੇ ਬੋਲੀ ਦੇ ਆਧਾਰ ਤੇ ਮੁਲਕ ਦੇ ਟੁਕੜੇ ਕਰਨਾ ਚਾਹੁੰਦੇ ਹਨ ਅਤੇ ਗੜਬੜ ਪੈਦਾ ਕਰਨਾ ਚਾਹੁੰਦੇ ਹਨ

ਅਤੇ ਇਸ ਮੁਲਕ ਅੰਦਰ ਫੁੱਟ ਪੈਦਾ ਕਰਨਾ ਚਾਹੁੰਦੇ ਹਨ ਅਤੇ ਇਸ ਦੇਸ਼ ਵਿਚੋਂ ਜ਼ਮਹੂਰੀਅਤ ਦਾ ਨਾਸ਼ ਕਰਨਾ ਚਾਹੁੰਦੇ ਹਨ, ਉਨ੍ਹਾਂ ਤਾਕਤਾਂ ਦਾ ਮੁਕਾਬਲਾ ਕਰ ਸਕਦੇ ਹਾਂ । ਅਸੀਂ ਸੋਸ਼ਲਿਸਟ ਦੇਸ਼ਾਂ ਨਾਲ ਦੋਸਤੀ ਪੈਦਾ ਕਰਕੇ ਇਨ੍ਹਾਂ ਨਵੇਂ ਖਤਰਿਆਂ ਦਾ ਟਾਕਰਾ ਕਰ ਸਕਦੇ ਹਾਂ ਜਿਹੜੇ ਕਿ ਅੱਜ ਪੈਦਾ ਹੋ ਰਹੇ ਹਨ। ਜਿਸ ਤਰ੍ਹਾਂ ਅਸੀਂ ਪਿਛਲੀਆਂ ਤਿੰਨਾਂ ਜੰਗਾਂ ਵਿਚ ਸੁਰਖਰੂ ਹੋ ਕੇ ਨਿਕਲੇ ਹਾਂ ਉਸੇ ਤਰ੍ਹਾਂ ਮੈਨੂੰ ਆਸ ਹੈ ਕਿ ਹੁਣ ਵੀ ਅਸੀਂ ਨਿਕਲਾਂਗੇ। ਇਹ ਜਿਹੜਾ ਵੀਅਤ ਨਾਮੀਆਂ ਅਤੇ ਬੰਗਲਾ ਦੇਸ਼ ਵਾਲਿਆਂ ਦਾ ਰਾਸਤਾ ਮੈਂ ਦੱਸਿਆ ਹੈ, ਇਸ ਤੇ ਚਲ ਕੇ ਅਸੀਂ ਇਸ ਮੁਲਕ ਦੀ ਇੱਜ਼ਤ ਅਤੇ ਮਾਨ ਰਖ ਸਕਦੇ ਹਾਂ ਅਤੇ ਆਪਣੇ ਮੁਲਕ ਦੇ ਵਿਕਾਸ ਨੂੰ ਵੀ ਜ਼ਾਰੀ ਰਖ ਸਕਦੇ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ) : ਡਿਪਟੀ ਸਪੀਕਰ ਸਾਹਿਬ, ਅੱਜ ਜੋ ਇਹ ਅਮਰੀਕਾ ਨੇ ਪਾਕਿਸਤਾਨ ਨੂੰ ਹਥਿਆਰ ਦਿੱਤੇ ਹਨ, ਉਸ ਉਤੇ ਹਾਊਸ ਵਿਚ ਸਰਬਸੰਮਤੀ ਨਾਲ ਨਖੇਦੀ ਦਾ ਮਤਾ ਆਇਆ ਹੈ, ਮੈਂ ਉਸ ਦੇ ਹੱਕ ਵਿਚ ਕੁਝ ਲਫਜ਼ ਕਹਿਣ ਲਈ ਖੜ੍ਹਾ ਹੋਇਆ ਹਾਂ। 1947 ਤੋਂ ਬਾਅਦ ਇਥੇ ਦੋ ਤਿੰਨ ਜੰਗਾਂ ਹੋਈਆਂ ਅਤੇ ਪਾਕਿਸਤਾਨ ਨੇ 1971 ਦੀ ਜੰਗ ਬਾਅਦ ਵੇਖਿਆ ਕਿ ਅਸੀਂ ਤਾਕਤ ਨਾਲ ਤਾਂ ਹਿੰਦੁਸਤਾਨ ਦਾ ਮੁਕਾਬਲਾ ਨਹੀਂ ਕਰ ਸਕਦੇ ਚਾਹੇ ਸਾਡੀ ਪਿੱਠ ਤੇ ਕਿੰਨਾ ਹੀ ਤਕੜਾ ਕੋਈ ਦੇਸ਼ ਕਿਉਂ ਨਾ ਹੋਵੇ। ਉਨ੍ਹਾਂ ਨੂੰ ਮਜ਼ਬੂਰੀ ਨਾਲ ਇਹ ਸੋਚਣਾ ਪਿਆ ਕਿ ਸਾਡਾ ਰਾਹ ਅਮਨ ਦਾ ਹੈ ਅਤੇ ਇਹ ਦੋਨਾਂ ਦੇਸ਼ਾਂ ਵਾਸਤੇ ਠੀਕ ਹੈ ਅਤੇ ਉਸ ਦੇ ਨਤੀਜੇ ਦੇ ਤੌਰ ਦੇ ਤੌਰ ਤੇ ਸ਼ਿਮਲਾ ਸਮਝੌਤਾ ਹੋਇਆ ਅਤੇ ਹਿੰਦੁਸਤਾਨ ਨੇ ਬੜੀ ਸਦਭਾਵਨਾ ਅਤੇ ਖੁਲ੍ਹੇ ਦਿਲ ਨਾਲ ਕਿਹਾ ਕਿ ਸਾਡਾ ਰਸਤਾ ਪਿਆਰ ਦਾ ਹੈ। ਪਾਕਿਸਤਾਨ ਨੇ ਵੀ ਮੌਕਾ ਦੇਖਦੇ ਹੋਏ ਦੋਸਤੀ ਦਾ ਹੱਥ ਵਧਾਇਆ। ਪਰ ਇਨ੍ਹਾਂ ਗੱਲਾਂ ਤੋਂ ਬਾਅਦ ਅਮਰੀਕਾ ਨੇ ਹੁਣ ਹਥਿਆਰ ਪਾਕਿਸਤਾਨ ਨੂੰ ਦਿੱਤੇ ਹਨ। ਪਹਿਲਾਂ ਪੰਡਤ ਜੀ ਅਤੇ ਸ਼ਾਸਤ੍ਰੀ ਜੀ ਦੇ ਕਹਿਣ ਦੇ ਬਾਵਜੂਦ ਪਾਕਿਸਤਾਨ ਨੂੰ ਅਮਰੀਕਾ ਹਥਿਆਰ ਦਿੰਦਾ ਰਿਹਾ ਹੈ। 1971 ਦੀ ਜੰਗ ਤੋਂ ਬਾਅਦ ਅਤੇ ਸ਼ਿਮਲਾ ਸਮਝੌਤੇ ਤੋਂ ਬਾਦ ਹੁਣ ਜਿਹੜੀ ਦੁਬਾਰਾ ਹਥਿਆਰਾਂ ਦੀ ਸਪਲਾਈ ਹੋਈ ਹੈ, ਇਹ ਸਾਬਤ ਕਰਦੀ ਹੈ ਕਿ ਇਸ ਪਿੱਛੇ ਇਕ ਬੜੀ ਵੱਡੀ ਸਾਜਿਸ਼ ਹੈ। ਜਿਸ ਤਰ੍ਹਾਂ ਅਮਰੀਕਾ ਦੀਆਂ ਸਾਜਿਸ਼ਾਂ ਨਾਲ ਵੀਅਤਨਾਮ ਵਿਚ ਜ਼ੁਲਮ ਹੋਇਆ, ਬੰਗਲਾ ਦੇਸ਼ ਵਿਚ ਜ਼ੁਲਮ ਹੋਇਆ ਅਤੇ ਅਰਬ ਅਤੇ ਇਜ਼ਰਾਈਲ ਦੀ ਲੜਾਈ ਦੇ ਪਿੱਛੇ ਵੀ ਅਮਰੀਕਾ ਹੈ। ਇਸ ਲਈ ਹੁਣ ਇਹ ਨਵੀਂ ਸਾਜਿਸ਼ ਜਿਹੜੀ ਕਿ ਪਾਕਿਸਤਾਨ ਨੂੰ ਹਥਿਆਰ ਦਿੰਦੇ ਰਹਿਣਾ ਅਤੇ ਕਹਿਣਾ ਕਿ ਅਸੀ ਤਾਂ ਪੁਰਾਣੇ ਪੁਰਜ਼ਿਆਂ ਦੇ ਬਦਲੇ ਦੇ ਰਹੇ ਹਾਂ ਜਾਂ ਪਿਛਲੇ ਵਾਇਦੇ ਦੇ ਮੁਤਾਬਿਕ ਥੋੜ੍ਹੇ ਹਥਿਆਰ ਦੇ ਰਹੇ ਹਾਂ, ਇਸ ਦੇ ਪਿਛੇ ਉਨ੍ਹਾਂ ਦੀ ਕੋਈ ਵੱਡੀ ਚਾਲ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਪਿੱਛੇ ਆਪਣੀ ਤਾਕਤ ਦਾ ਸਬੂਤ ਦੇ ਚੁੱਕੇ ਹਾਂ। ਦੁਨੀਆਂ ਹਮੇਸ਼ਾ ਤਾਕਤ ਅੱਗੇ ਝੁਕਦੀ ਹੈ ਅਤੇ ਗੱਲਾਂ ਬਾਤਾਂ ਅੱਗੇ ਕੋਈ ਨਹੀਂ ਝੁਕਦਾ। ਸਾਡੇ ਦੇਸ਼ ਦੀ ਪ੍ਰਧਾਨ ਮੰਤਰੀ ਨੇ ਬੰਗਲਾ ਦੇਸ਼ ਦੇ ਸੰਕਟ ਵੇਲੇ ਕਈ ਮੁਲਕਾਂ ਵਿਚ ਜਾ ਕੇ ਜ਼ੁਲਮ ਦੇ ਖਿਲਾਫ਼ ਆਵਾਜ਼ ਉਠਾਈ ਅਤੇ ਇਨਸਾਫ ਮੰਗਿਆ ਪਰ ਨਤੀਜਾ ਕੀ ਨਿਕਲਿਆ। ਜੇ ਸਾਡੀ ਤਾਕਤ ਪੂਰੀ ਨਾ ਹੁੰਦੀ ਤਾਂ ਨਤੀਜਾ ਕੋਈ ਅੱਛਾ ਨਹੀਂ ਸੀ ਨਿਕਲਣਾ। ਜਿਸ ਤਰ੍ਹਾਂ ਇਸ ਜੰਗ ਵਿਚ ਰੂਸ ਨੇ ਸਾਡੀ ਪੂਰੀ ਇਮਦਾਦ ਕੀਤੀ ਅਤੇ ਦੋਸਤੀ ਦਾ ਫਰਜ਼ ਨਿਭਾਇਆ ਅਤੇ ਸਾਡੇ ਤੇ ਇਹਸਾਨ ਕੀਤਾ, ਇਸੇ ਤਰ੍ਹਾਂ ਸਾਡੀ ਦੋਸਤੀ ਤਾਂ ਇਹੋ ਜਿਹੇ ਮੁਲਕਾਂ ਨਾਲ ਚਾਹੀਦੀ ਹੈ ਪਰ ਇਸ ਦੇ ਨਾਲ ਨਾਲ ਸਾਨੂੰ ਚਾਹੀਦਾ ਹੈ ਕਿ ਅਸੀਂ ਆਤਮ ਨਿਰਭਰ ਹੋਈਏ ਤਾ ਕਿ ਕਿਸੇ ਮੁਲਕ ਦੀ ਹਿੰਮਤ ਹੀ ਨਾ ਪਵੇ ਕਿ ਉਹ ਸਾਡਾ ਟਾਕਰਾ ਕਰੇ। ਆਤਮ ਨਿਰਭਰਤਾ ਦੇ ਤੌਰ ਤੇ ਅਸੀਂ ਅੱਗੇ ਵੀ ਵੱਧ ਚੁੱਕੇ ਹਾਂ। ਹਥਿਆਰਾਂ ਵਿਚ ਵੀ ਅਸੀਂ ਪੂਰੀ ਤਰ੍ਹਾਂ ਨਾਲ ਆਤਮ ਨਿਰਭਰ ਹੋਣਾ ਹੈ। ਅਨਾਜ ਦੇ ਮਸਲੇ ਵਿਚ ਭਾਵੇਂ ਅਸੀਂ ਬੜੀ ਤਰੱਕੀ ਕੀਤੀ ਹੈ ਪਰ ਅਜੇ ਅਸੀਂ ਆਤਮ ਨਿਰਭਰ ਨਹੀਂ ਹੋ ਸਕੇ। ਹੋ ਸਕਦਾ ਹੈ ਕਿ

[ਸਰਦਾਰ ਬਲਵਿੰਦਰ ਸਿੰਘ ਭੂੰਦੜ]
ਅਮਰੀਕਾ ਦੇ ਦਿਮਾਗ ਵਿਚ ਇਹ ਗੱਲ ਹੋਵੇ ਕਿ ਹਿੰਦੋਸਤਾਨ ਸਾਡੇ ਕੋਲ ਮੱਦਦ ਲਈ ਆਵੇ । ਹਿੰਦੁਸਤਾਨ ਦੀ ਪਾਲਿਸੀ ਦਲੇਰੀ ਵਾਲੀ ਰਹੀ ਹੈ । ਮੇਰੀ ਇਹ ਸਿਫ਼ਾਰਸ਼ ਹੈ ਕਿ 'ਜੈ ਜਵਾਨ ਜੈ ਕਿਸਾਨ' ਦੇ ਨਾਹਰੇ ਨੂੰ ਅਤੇ ਗੁਰੂ ਗੋਬਿੰਦ ਸਿੰਘ ਦੇ ਦੇਗ ਤੇਗ ਫਤਹਿ ਦੇ ਨਾਹਰੇ ਨੂੰ ਲਈਏ ਤਾਂ ਕੋਈ ਵੀ ਦੁਸ਼ਮਨ ਭਾਵੇਂ ਉਹ ਹਥਿਆਰ ਹਾਸਲ ਕਰ ਲਵੇ ਜਾਂ ਉਸ ਕੋਲ ਆਪਣੇ ਵੀ ਕਾਫੀ ਹਥਿਆਰ ਹੋਣ, ਸਾਡੇ ਵਿਰੁੱਧ ਲੜਨ ਦਾ ਹੌਸਲਾ ਨਹੀਂ ਕਰ ਸਕਦਾ ।

ਡਿਪਟੀ ਸਪੀਕਰ ਸਾਹਿਬ, ਸਾਡਾ ਦੇਸ਼ ਇਸ ਵੇਲੇ ਦੁਨੀਆਂ ਵਿਚ ਸਭ ਤੋਂ ਵੱਡਾ ਲੋਕ ਰਾਜੀ ਦੇਸ਼ ਹੈ । ਇਥੇ ਲੋਕਾਂ ਨੂੰ ਬੋਲਣ ਦੀ ਇਜਾਜ਼ਤ ਹੈ, ਲਿਖਣ ਦੀ ਇਜਾਜ਼ਤ ਹੈ ਅਤੇ ਆਪਣੇ ਜਜ਼ਬਾਤ ਪ੍ਰਗਟ ਕਰਨ ਦੀ ਇਜਾਜ਼ਤ ਹੈ । ਸਮੇਂ ਸਮੇਂ ਤੇ ਦੇਸ਼ ਦੀਆਂ ਵੱਖ ਵੱਖ ਪਾਰਟੀਆਂ ਆਪਣੇ ਵਿਚਾਰਾਂ ਦਾ ਇਜ਼ਹਾਰ ਕਰਦੀਆਂ ਹਨ । ਇਸ ਤੋਂ ਕਿਤੇ ਪਾਕਿਸਤਾਨ ਅਤੇ ਅਮਰੀਕਾ ਨੂੰ ਇਹ ਗਲਤ ਫਹਿਮੀ ਨਾ ਹੋ ਜਾਵੇ ਕਿ ਇਨ੍ਹਾਂ ਪਾਰਟੀਆਂ ਕਾਰਣ ਦੇਸ਼ ਕਮਜ਼ੋਰ ਹੋ ਗਿਆ ਹੈ । ਪਿਛਲੀਆਂ ਤਿੰਨ ਜੰਗਾਂ ਵਿਚ 1962 ਦੀ ਚੀਨ ਨਾਲ ਜੰਗਾਂ ਵਿਚ ਅਤੇ ਇਸ ਤੋਂ ਬਾਅਦ ਪਾਕਿਸਤਾਨ ਨਾਲ 1965 ਅਤੇ 1971 ਦੀਆਂ ਦੋ ਜੰਗਾਂ ਵਿਚ ਸਾਡੀਆਂ ਫੌਜਾਂ ਨੇ ਸਾਰੀ ਦੁਨੀਆਂ ਅੰਦਰ ਇਸ ਦੇਸ਼ ਦਾ ਸਿਰ ਉੱਚਾ ਕੀਤਾ । ਜਿਥੇ ਇਸ ਦੇਸ਼ ਵਿਚ ਜਮਹੂਰੀਅਤ ਹੈ ਉਥੇ ਔਖੇ ਵੇਲੇ ਏਕਤਾ ਕਰਨ ਵਿਚ ਵੀ ਦੇਸ਼ ਤਕੜਾ ਹੈ । ਅਸੀਂ ਇਸ ਅਸੰਬਲੀ ਵਾਲੇ ਇਹ ਇਜ਼ਹਾਰ ਕਰਨਾ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਕਿਸੇ ਗਲਤ ਫਹਿਮੀ ਦਾ ਸ਼ਿਕਾਰ ਨਹੀਂ ਹੋਣਾ ਚਹੀਦਾ ਕਿ ਉਹ ਸ਼ਾਇਦ ਇਥੇ ਦੀ ਡੈਮੋਕਰੇਸੀ ਦਾ ਨਾਜਾਇਜ਼ ਫਾਇਦਾ ਉਠਾ ਲੈਣਗੇ । ਅਸੀਂ ਬਿਲਕੁਲ ਇਕ ਮੁੱਠ ਹਾਂ ਇਹ ਉਨ੍ਹਾਂ ਨੂੰ ਸੋਚ ਲੈਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਵੈਸੇ ਇਹ ਹੈ ਤਾਂ ਬਹਿਸ ਦਾ ਵਿਸ਼ਾ । ਯੱਸ਼ ਜੀ ਨੇ ਵੀ ਕਿਹਾ ਹੈ ਅਤੇ ਜੋਸ਼ ਜੀ ਨੇ ਕਿਹਾ ਹੈ ਕਿ ਜਿਹੜੀਆਂ ਮਾਰਸ਼ਲ ਅਤੇ ਅਨਮਾਰਸ਼ਲ ਕੌਮਾਂ ਦੀ ਗੱਲ ਹੈ, ਇਹ ਗਲਤ ਗੱਲ ਹੈ । ਮਾਰਸ਼ਲ ਅਤੇ ਨਾਨ-ਮਾਰਸ਼ਲ ਕੌਮਾਂ ਦੀ ਗੱਲ ਕਿਸੇ ਹੱਦ ਤੱਕ ਅੱਜ ਦੀ ਦੁਨੀਆਂ ਵਿਚ ਠੀਕ ਵੀ ਹੈ ਅਤੇ ਨਹੀਂ ਵੀ ਹੈ । ਪਰ ਹਰ ਚੀਜ਼ ਦੀ ਤਰੱਕੀ ਵਿਚ ਬੁਨਿਆਦੀ ਚੀਜ਼ਾਂ ਬੜੀ ਮੱਦਦ ਦਿੰਦੀਆਂ ਹਨ। ਜੇ ਬੁਨਿਆਦ ਤਕੜੀ ਹੋਵੇ ਤਾਂ ਹੀ ਮਕਾਨ ਪੱਕਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਰਾਹੀਂ ਅਮਰੀਕਾ ਨੂੰ ਅਤੇ ਪਾਕਿਸਤਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਥੇ ਇਹੋ ਜਿਹੀ ਕੌਮ ਵਸਦੀ ਹੈ ਜਿਸ ਦੇ ਹੁੰਦਿਆਂ ਹੋਇਆਂ ਕੋਈ ਬਾਰਡਰ ਵੱਲ ਅੱਖ ਉੱਚੀ ਨਹੀਂ ਕਰ ਸਕਦਾ । ਬਾਰਡਰ ਉਪਰ ਉਹ ਕੌਮ ਵਸਦੀ ਹੈ ਜਿਸ ਨੇ ਕਿ 1914 ਦੀ ਜੰਗ ਵਿਚ ਅਤੇ 1944-45 ਦੀ ਜੰਗ ਵਿਚ ਅੰਗਰੇਜ਼ਾਂ ਦੀ ਮੱਦਦ ਕਰਕੇ ਉਨ੍ਹਾਂ ਨੂੰ ਜਿਤਾਇਆ ਸੀ । ਹਿਸਟਰੀ ਗਵਾਹ ਹੈ ਇਸ ਗੱਲ ਦੀ ਕਿ ਜੇਕਰ ਅੰਗਰੇਜ਼ ਦੀ ਮੱਦਦ ਉਸ ਸਮੇਂ ਇਹ ਸਿੱਖ ਕੌਮ ਨਾ ਕਰਦੀ ਤਾਂ ਅੰਗਰੇਜ਼ ਨੂੰ ਇਤਨੀਂ ਜਿੱਤ ਨਾ ਹੁੰਦੀ । ਸੋ ਮਾਰਸ਼ਲ ਕੌਮਾਂ ਮਾਰਸ਼ਲ ਹੀ ਰਹਿੰਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣੀ ਪਾਰਟੀ ਵੱਲੋਂ ਇਸ ਵਿਚ ਸ਼ਾਮਲ ਹੋ ਕੇ, ਜਨਤਾ ਦੀ ਆਵਾਜ਼ ਨਾਲ ਸ਼ਾਮਲ ਹੋ ਕੇ ਹਥਿਆਰ ਸਪਲਾਈ ਕਰਨ ਵਾਲੇ ਦੇਸ਼ ਦੀ ਪੁਰਜ਼ੋਰ ਸ਼ਬਦਾਂ ਵਿਚ ਨਖੇਧੀ ਕਰਦੇ ਹਾਂ । ਉਸ ਮੁਲਕ ਨੂੰ ਇਸ ਗੱਲ ਤੋਂ ਬਾਅਜ਼ ਆਉਣਾ ਚਾਹੀਦਾ ਹੈ ਨਹੀਂ ਤਾਂ ਉਸ ਨੇ ਪਹਿਲਾਂ ਹੀ ਹੱਥ ਵੇਖ ਲਏ ਹਨ ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ) : ਡਿਪਟੀ ਸਪੀਕਰ ਸਾਹਿਬ, ਦੁਨੀਆਂ ਦੇ ਪੁਲੀਟੀਕਲ ਸਿਸਟਮ ਵਿਚ ਕੁਝ ਅਜਿਹਾ ਸਮਾਂ ਆਇਆ ਜਦੋਂ ਕਿ ਡਿਕਟੇਟਰਸ਼ਿਪ ਔਰ ਜਮਹੂਰੀਅਤ ਦੀ ਆਪਸ ਵਿਚ ਲੜਾਈ ਰਹੀ । ਪਰ ਅਲਟੀਮੇਟਲੀ ਲੋਕਰਾਜ ਹੀ ਪਰਵੇਲ ਕਰਦਾ ਰਿਹਾ । ਲੇਕਿਨ ਕਈ ਦਫਾ ਜਮਹੂਰੀਅਤ ਉਪਰ ਡਿਕਟੇਟਰਸ਼ਿਪ ਆਈ ਲੇਕਿਨ ਉਹ ਆਵਾਮ ਦੀ ਆਵਾਜ਼ ਨੂੰ ਦਬਾ ਨਹੀਂ

ਸਕੀ । ਹੁਣ ਸਮਾਂ ਆ ਗਿਆ ਹੈ ਜਦੋਂ ਸਰਮਾਏਦਾਰ ਨੇ ਗਰੀਬ ਦੀ ਆਵਾਜ਼ ਨੂੰ ਦਬਾਉਣ ਦੀ ਜੁੱਰਅਤ ਕੀਤੀ । ਅੱਜ ਦੋ ਬਲਾਕ ਹਨ । ਇਕ ਸਰਮਾਏਦਾਰ ਹੈ ਔਰ ਦੂਜਾ ਬਲਾਕ ਹੈ ਸੋਸ਼ਲਿਸਟ ਬਲਾਕ । ਸਰਮਾਏਦਾਰ ਦਾ ਇਹ ਯਤਨ ਹੈ ਕਿ ਦੁਨੀਆਂ ਵਿਚ ਵਸਣ ਵਾਲੀਆਂ ਜਿਹੜੀਆਂ ਗਰੀਬ ਅਤੇ ਕਮਜ਼ੋਰ ਕੌਮਾਂ ਹਨ ਉਨ੍ਹਾਂ ਨੂੰ ਆਪਣੇ ਕੰਮਾਂ ਲਈ ਵਰਤਿਆ ਜਾਵੇ । ਹਿੰਦੁਸਤਾਨ ਦੀ ਜਿਹੜੀ ਫਾਰਨ ਪਾਲਿਸੀ ਹੈ ਉਸ ਨਾਲ ਇਹ ਹਰ ਉਸ ਕੌਮ ਦਾ ਸਾਥ ਦਿੰਦਾ ਹੈ ਜਿਹੜੀ ਕਿ ਆਪਣੇ ਹੱਕਾਂ ਲਈ ਲੜਦੀ ਹੈ । ਕੋਰੀਆ ਵਿਚ ਲੜਾਈ ਹੋਈ ਤਾਂ ਉਨ੍ਹਾਂ ਲੋਕਾਂ ਦੇ ਹੱਕ ਵਿਚ ਆਵਾਜ਼ ਉਠਾਈ, ਜੇ ਵੀਅਤਨਾਮ ਵਿਚ ਲੜਾਈ ਹੋਈ ਤਾਂ ਅਮਰੀਕਾ ਨੂੰ ਸਾਫ ਆਖ ਦਿੱਤਾ ਕਿ ਤੇਰੇ ਵਰਗਾ ਵੈਹਸ਼ਿਆਨਾ ਕੰਮ ਹੋਰ ਕੋਈ ਨਹੀਂ ਕਰ ਸਕਦਾ । ਹਿੰਦੁਸਤਾਨ ਦੀ ਫਾਰਨ ਪਾਲਿਸੀ ਦੇ ਬਾਰੇ ਕੋਈ ਵੀ ਰੌਲਾ ਨਹੀਂ ਹੈ । ਕੋਈ ਸ਼ੱਕ ਨਹੀਂ ਹੈ ਕਿ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜਿਹੜੀ ਸਾਰੇ 55 ਕਰੋੜ ਲੋਕਾਂ ਦੀ ਕੋਆਪ੍ਰੇਸ਼ਨ ਨਾਲ ਅੱਜ ਤੱਕ ਸਫਲਤਾ ਪ੍ਰਾਪਤ ਕਰਦੀ ਰਹੀ ਹੈ । ਅਮਰੀਕਾ ਅੱਜ ਤੋਂ ਹੀ ਨਹੀਂ ਪਿਛਲੇ ਸਮੇਂ ਤੋਂ ਹੀ ਪਾਕਿਸਤਾਨ ਨੂੰ ਇਨਡਾਇਰੈਕਟ ਤਰੀਕੇ ਨਾਲ ਭਾਵੇਂ ਤੁਰਕੀ ਦੇ ਰਾਹੀਂ, ਜਾਂ ਅਰਬ ਦੇ ਰਾਹੀਂ, ਈਰਾਨ ਦੇ ਰਾਹੀਂ ਹੋਵੇ, ਹਥਿਆਰ ਸਪਲਾਈ ਕਰਦਾ ਰਿਹਾ ਹੈ । ਅੱਜ ਉਸ ਨੇ ਨੰਗਾ ਹੋ ਕੇ ਇਨ੍ਹਾਂ ਨੂੰ ਹਥਿਆਰ ਸਪਲਾਈ ਕਰਨ ਦਾ ਐਲਾਨ ਕਰ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ, ਕਿ ਇਨ੍ਹਾਂ ਕੌਮਾਂ ਦਾ ਜੇਕਰ ਪਿਛਲਾ ਇਤਿਹਾਸ ਫੋਲੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਉਪਰ ਇਕ ਵਕਤ ਐਸਾ ਆਇਆ ਸੀ ਕਿ ਉਸ ਚੀਨ ਨੂੰ 20/22 ਸਾਲ ਯੂ. ਐਨ. ਓ. ਦਾ ਮੈਂਬਰ ਬਣਾਉਣ ਲਈ ਅਸੀਂ ਜਦੋ ਜਹਿਦ ਕਰਦੇ ਰਹੇ ਹਾਂ । ਉਨ੍ਹਾਂ ਨੂੰ ਇਕ ਡਿਕਟੇਟਰ ਤੋਂ ਸਮਾਜਵਾਦੀ ਬਣਾਇਆ ਹੈ । ਅਮਰੀਕਾ ਇਸ ਦੀ ਹਮੇਸ਼ਾ ਹੀ ਮੁਖਾਲਫਤ ਕਰਦਾ ਰਿਹਾ ਹੈ । ਅਮਰੀਕਾ ਦਾ ਸੋਸ਼ਲਿਜ਼ਮ ਆਪਣਾ ਹੈ ਚੀਨ ਦਾ ਸੋਸ਼ਿਲਿਜ਼ਮ ਆਪਣਾ ਹੈ ਪਰ ਇਨ੍ਹਾਂ ਨੂੰ ਇਕੱਠੇ ਕਰਨ ਵਾਲਾ ਕੌਣ ਹੈ, ਪਾਕਿਸਤਾਨ ਹੈ । ਇਨ੍ਹਾਂ ਨੇ ਕਿਸਿੰਜਰ, ਮਾਓ ਨਾਲ ਜੱਫੀ ਪਾਈ ਔਰ ਇਹ ਇਕੱਠੇ ਹੋ ਗਏ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਬੰਗਲਾ ਦੇਸ਼ ਦੇ ਲੋਕਾਂ ਨੇ ਆਜ਼ਾਦੀ ਦੀ ਜਦੋ ਜਹਿਦ ਕੀਤੀ ਤਾਂ ਜੋ ਕੁਝ ਹੋਇਆ ਹੈ ਤੁਹਾਡੇ ਸਾਹਮਣੇ ਹੈ । ਅਮਰੀਕਾ ਨੇ ਜਿਸ ਤਰ੍ਹਾਂ 20/22 ਸਾਲ ਵੀਅਤਨਾਮ ਔਰ ਕੋਰੀਆ ਵਿਚ ਬੰਬਾਰੀ ਕੀਤੀ ਹੈ ਦੁਨੀਆਂ ਦੀ ਬੰਬਾਰੀ ਵਿਚ ਇਤਨੀ ਤਬਾਹੀ ਅੱਜ ਤਕ ਨਹੀਂ ਹੋਈ ਜਿਤਨੀ ਕਿ ਉਸ ਨੇ ਕੀਤੀ । ਅਮਰੀਕਾ ਆਪਣੇ ਆਪ ਨੂੰ ਮੋਸਟ ਸਿਵਲਾਈਜ਼ਡ ਸਮਝਦਾ ਸੀ ਉਸ ਨੂੰ ਮੋਸਟ ਬਾਰਬੈਰਸ ਕਿਹਾ ਜਾ ਸਕਦਾ ਹੈ ਜਿਸ ਨੇ ਆਪਣੇ ਸੱਤ ਪ੍ਰੈਜ਼ੀਡੈਂਟਾਂ ਨੂੰ ਸ਼ੂਟ ਕੀਤਾ ਉਹ ਅੱਜ ਪਾਕਿਸਤਾਨ ਦਾ ਦਾਅਵੇਦਾਰ ਬਣਦਾ ਹੈ । ਇਹ ਇਨ੍ਹਾਂ ਦੇ ਸੈਲਫਿਸ਼ ਐਂਡਜ਼ ਹਨ । ਹੁਣ ਵੀ ਇਨ੍ਹਾਂ ਨੇ ਆਪਣੀ ਪਾਲਿਸੀ ਦੇ ਤਹਿਤ ਜਿਨ੍ਹਾਂ ਨਾਲ ਯਾਰੀ ਪਾਈ ਔਰ ਉਸ ਨੂੰ ਨਾਲ ਬਹਾਲਿਆ ਉਹ ਅੱਜ ਚੀਨ ਪਾਕਿਸਤਾਨ ਦੀ ਇਮਦਾਦ ਕਰਦਾ ਆ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੰਗਲਾ ਦੇਸ਼ ਨੇ ਆਜ਼ਾਦੀ ਦਾ ਬਿਗਲ ਵਜਾਇਆ ਤਾਂ ਹਿੰਦੁਸਤਾਨ ਨੇ ਆਖਿਆ ਕਿ ਇਨ੍ਹਾਂ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ । ਬੰਗਲਾ ਦੇਸ਼ ਦੇ ਲੋਕਾਂ ਨੇ ਮੁਕੀਤੀ ਬਾਹਣੀ ਦੇ ਰੂਪ ਵਿਚ ਆਜ਼ਾਦੀ ਲਈ ਜਦੋ ਜਹਿਦ ਕੀਤੀ ਹੈ । ਹਿੰਦੋਸਤਾਨ ਦੇ ਪ੍ਰਧਾਨ ਮੰਤਰੀ, ਹਿੰਦੋਸਤਾਨ ਦੇ ਫਾਰਨ ਮਨਿਸਟਰ ਬਾਹਰਲੇ ਮੁਲਕਾਂ ਵਿਚ ਗਏ ਅਤੇ ਆਪਣੀ ਆਵਾਜ਼ ਪੈਦਾ ਕੀਤੀ । ਅਸੀਂ ਵੀ ਅੱਜ ਆਪਣੇ ਆਵਾਮ ਦੀ ਆਵਾਜ਼ ਪੈਦਾ ਕਰ ਰਹੇ ਹਾਂ ਅਸੰਬਲੀ ਵਿਚ ਔਰ ਕੋਈ ਬੰਬ ਨਹੀਂ ਬਣਾ ਰਹੇ । ਅਸੀਂ ਕਿਹਾ ਹੈ ਕਿ ਇਹ ਜਬਰ ਹੈ । ਇਸ ਲਈ ਪਾਕਿਸਤਾਨ ਨੂੰ ਬੰਗਲਾ ਦੇਸ਼ ਉਤੇ ਜ਼ੁਲਮ ਕਰਨ ਤੋਂ ਬੰਦ ਕਰਵਾਇਆ ਜਾਵੇ, ਉਨ੍ਹਾਂ ਨੂੰ ਕੰਨਡੈਮ ਕੀਤਾ ਜਾਵੇ । ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਔਰ ਸਰਦਾਰ ਸਵਰਨ ਸਿੰਘ ਕੋਈ 100 ਮੁਲਕਾਂ ਵਿਚ ਗਏ ।

[ਚੌਧਰੀ ਦਰਸ਼ਨ ਸਿੰਘ]

ਇਕ ਸੌ ਮੁਲਕਾਂ ਦੇ ਨੁਮਾਇੰਦਿਆਂ ਨੂੰ ਦੱਸਿਆ ਕਿ ਬੰਗਲਾ ਦੇਸ਼ ਦੇ ਲੋਕਾਂ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ । ਉਨ੍ਹਾਂ ਨੂੰ ਆਪਣੇ ਰੀਸੋਰਸਿਜ਼ ਆਪਣੇ ਕੰਮਾਂ ਉਪਰ ਖਰਚ ਕਰਨੇ ਚਾਹੀਦੇ ਹਨ । ਸੰਸਾਰ ਦੇ ਲੋਕਾਂ ਨੇ ਸਾਡੀ ਗੱਲ ਨਾਲ ਇਤਫਾਕ ਨਾ ਕੀਤਾ । ਸਮਾਂ ਆਇਆ ਤਿੰਨ ਦਸੰਬਰ ਨੂੰ ਪਾਕਿਸਤਾਨ ਨੇ ਹਮਲਾ ਕੀਤਾ ਤਾਂ ਸਾਡੇ ਪ੍ਰਧਾਨ ਮੰਤਰੀ ਨੇ ਯੂ. ਐਨ. ਓ. ਵਿਚ ਆਖਿਆ ਕਿ ਅਸੀਂ ਪਾਕਿਸਤਾਨ ਦੀ ਇਕ ਇੰਚ ਧਰਤੀ ਵੀ ਨਹੀਂ ਚਾਹੁੰਦੇ । ਅਸੀਂ ਇਹ ਸਾਫ ਕਰ ਦਿੱਤਾ ਕਿ ਉਨ੍ਹਾਂ ਬੰਗਲਾ ਦੇਸ਼ ਵਾਸੀਆਂ ਉਪਰ ਜ਼ੁਲਮ ਨਹੀਂ ਹੋਣ ਦੇਣਾ । ਸਿਰਫ 14 ਦਿਨ ਲੜਾਈ ਹੋਈ । 4 ਦਸੰਬਰ ਨੂੰ ਸਾਡੀਆਂ ਫੌਜਾਂ ਨੇ ਲੜਨਾ ਸ਼ੁਰੂ ਕੀਤਾ ਔਰ 17 ਤਰੀਖ ਨੂੰ ਜੰਗ ਬੰਦ ਹੋਈ । ਜੰਗ ਬੰਦ ਹੋਣ ਤੇ ਹੀ ਸਾਡੇ ਪ੍ਰਧਾਨ ਮੰਤਰੀ ਨੇ ਐਲਾਨ ਕੀਤਾ ਕਿ ਸਾਡੀਆਂ ਫੌਜਾਂ ਬੰਗਲਾ ਦੇਸ਼ ਵਿਚ ਇਕ ਦਿਨ ਵੀ ਰਹਿਣ ਨੂੰ ਤਿਆਰ ਨਹੀਂ ਹਨ । ਯੂ. ਐਨ. ਓ. ਵਿਚ 104 ਮੁਲਕਾਂ ਨੇ ਸਾਨੂੰ ਨਹੀਂ ਪੁੱਛਿਆ ਲੇਕਿਨ ਅੱਜ 198 ਮੁਲਕਾਂ ਨੇ ਬੰਗਲਾ ਦੇਸ਼ ਨੂੰ ਰੈਕੁਗਨਾਈਜ਼ ਕੀਤਾ ਹੋਇਆ ਹੈ । ਇਸ ਤੋਂ ਇਲਾਵਾ ਮੈਂ ਪੁਲੀਟੀਕਲ ਪਾਰਟੀਆਂ ਨੂੰ ਗੱਦਾਰ ਨਹੀਂ ਕਹਿੰਦਾ । ਹਿੰਦੁਸਤਾਨ ਦੀਆਂ ਪੁਲੀਟੀਕਲ ਪਾਰਟੀਆਂ ਇਕੱਠੀਆਂ ਹਨ । ਪਿਛਲਾ ਇਤਿਹਾਸ ਵੇਖੀਏ ਤਾਂ ਪਤਾ ਲਗਦਾ ਹੈ ਕਿ ਅਹਿਮਦਸ਼ਾਹ ਅਬਦਾਲੀ ਕਿਸ ਤਰ੍ਹਾਂ ਲੜਦਾ ਰਿਹਾ ਹੈ । ਕਿਉਂਕਿ ਕੌਮਾਂ ਇਕੱਠੀਆਂ ਨਹੀਂ ਸਨ । ਪਰ ਹੁਣ 55 ਕਰੋੜ ਲੋਕ ਪ੍ਰਧਾਨ ਮੰਤਰੀ ਦੀ ਅਗਵਾਈ ਹੇਠ ਇਕੱਠੇ ਹੋਏ । ਸਾਢੇ ਸੱਤ ਕਰੋੜ ਇਕ ਪਾਸੇ ਇਕੱਠੇ ਹੋਏ ਔਰ ਪੰਜ ਕਰੋੜ ਇਕ ਪਾਸੇ ਇਕੱਠੇ ਹੋਏ । ਉਹ ਕਹਿਣ ਕਿ ਅਸੀਂ ਪਾਕਿਸਤਾਨੀ ਹਾਂ ਔਰ ਉਹ ਕਹਿਣ ਕਿ ਅਸੀਂ ਬੰਗਲਾਂ ਦੇਸ਼ੀ ਹਾਂ । ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਵੀ ਪੁਲੀਟੀਕਲ ਪਾਰਟੀਆਂ ਨੇ ਕੋਸ਼ਿਸ਼ ਕੀਤੀ ਕਿ ਬੰਗਲਾ ਦੇਸ਼ ਨੂੰ ਮਾਣਤਾ ਦੇ ਦਿਉ । ਸਾਡੀ ਧਰਤੀ ਉਪਰ ਇਕ ਕਰੋੜ ਇਨਸਾਨ ਆ ਗਿਆ । ਉਹ ਕਹਿਣ ਲੱਗੇ ਕਿ ਹਿੰਦੁਸਤਾਨ ਨੇ ਮਰਿਆ ਹੋਇਆ ਸੱਪ ਗਲ ਪਾ ਲਿਆ ਹੈ ਲੇਕਿਨ ਹਿੰਦੁਸਤਾਨ ਦੇ ਸੁਚੱਜੇ ਲੀਡਰਾਂ ਨੇ ਦੱਸਿਆ ਕਿ ਇਹ ਮਰਿਆ ਹੋਇਆ ਸੱਪ ਨਹੀਂ ਹੈ । ਇਹ ਇਕ ਕਰੋੜ ਇਨਸਾਨ ਹਨ ਜਿਨ੍ਹਾਂ ਦੇ ਬੱਚੇ ਘਰਾਂ ਤੋਂ ਬਾਹਰ ਬੇਰਹਿਮੀ ਦੇ ਨਾਲ ਕੱਢੇ ਗਏ ਹਨ । ਅਸੀਂ ਉਨ੍ਹਾਂ ਨੂੰ ਗੋਲੀਆਂ ਦੇ ਅੱਗੇ ਕਿਉਂ ਭੇਜ ਦੇਈਏ । ਇਸ ਕਰਕੇ ਇਹ ਸਾਬਤ ਕਰ ਦਿੱਤਾ ਕਿ ਦੇਸ਼ ਦੀ ਜਿਹੜੀ ਫਾਰਨ ਪਾਲਿਸੀ ਹੈ ਉਹ ਦਰੁੱਸਤ ਹੈ ਅਤੇ ਫਾਰਨ ਪਾਲਿਸੀ ਜਾਇਜ਼ ਹੈ ਨਹੀਂ ਤਾਂ ਹਿੰਦੁਸਤਾਨ ਦੀ ਐਡੀ ਵੱਡੀ ਜਮਹੂਰੀਅਤ ਅਜ਼ਾਦ ਨਹੀਂ ਰਹਿ ਸਕਦੀ । ਕਈ ਮੁਲਕ ਐਸੇ ਨੇ ਜਿਥੇ ਜਮਹੂਰੀਅਤ ਨੂੰ ਖਤਮ ਕਰਨ ਦੇ ਯਤਨ ਕੀਤੇ ਗਏ। ਵੈਸਟ ਪਾਕਿਸਤਾਨ ਵਿਚ ਕੀ ਹੋਇਆ ਈਸਟ ਬੰਗਾਲ ਵਿਚ ਕੀ ਹੋਇਆ ਅਤੇ ਫਿਰ ਸੀਲੋਨ ਵਿਚ ਵੀ ਇਹ ਯਤਨ ਨਾ ਰਹੇ । ਪਰ ਹਿੰਦੁਸਤਾਨ ਦੇ ਲੀਡਰਾਂ ਨੇ ਇਹ ਸਾਬਤ ਕਰ ਦਿੱਤਾ ਕਿ ਅਸੀਂ ਜਮਹੂਰੀਅਤ ਦੇ ਹਾਮੀ ਹਾਂ ਅਤੇ ਹਰ ਹੀਲੇ ਇਸ ਨੂੰ ਕਾਇਮ ਰੱਖਣਾ ਚਾਹੁੰਦੇ ਹਾਂ ਅਤੇ ਇਨ੍ਹਾਂ ਨੇ ਈਸਟ ਪਾਕਿਸਤਾਨ ਵਿਚ ਜਮਹੂਰੀਅਤ ਬਹਾਲ ਕੀਤੀ ਅਤੇ ਦੁਨੀਆਂ ਦੀਆਂ ਸਮਾਜਵਾਦੀ ਫੋਰਸਿਜ਼ ਨੂੰ ਅੱਗੇ ਲਿਜਾਣ ਵਿਚ ਮੱਦਦ ਕੀਤੀ ।

ਇਹ ਠੀਕ ਹੈ ਕਿ ਕੁਝ ਪੋਲੀਟੀਕਲ ਪਾਰਟੀਆਂ ਇਸ ਗਲ ਤੇ ਜ਼ੋਰ ਦੇ ਰਹੀਆਂ ਹਨ ਕਿ ਹਿੰਦੁਸਤਾਨ ਨੂੰ ਐਟਮ ਬੰਬ ਤਿਆਰ ਕਰਨੇ ਚਾਹੀਦੇ ਹਨ ਪਰ ਮੇਰੀ ਅਰਜ਼ ਐਨੀ ਹੈ ਕਿ ਅੱਜ ਹਿੰਦੁਸਤਾਨ ਇਕ ਡਿਵੈਲਪਿੰਗ ਅਕਾਨਮੀ ਦੇ ਰਾਹ ਵਿਚੋਂ ਗੁਜ਼ਰ ਰਿਹਾ ਹੈ ਇਸ ਲਈ ਸਾਡਾ ਦੇਸ਼ ਇਸ ਗਲ ਨੂੰ ਅਫੋਰਡ ਨਹੀਂ ਕਰ ਸਕਦਾ ਕਿ ਐਟਮ ਬੰਬ ਬਣਾਏ ਜਾਣ। ਫਿਰ ਕੀ ਨਾਰਥ ਵੀਅਤ ਨਾਮ ਦੀ ਜਨਤਾ ਨੇ ਕੋਈ ਐਟਮ ਬੰਬ ਤਿਆਰ ਕੀਤੇ ਸਨ ? ਨਾਰਥ ਕੋਰੀਆ ਪਾਸ ਕਿੰਨੇ ਐਟਮ ਬੰਬ ਸਨ ?

It was the determination of the Nation. It was the will power of that Nation. They had no Patton Tanks, Miraje and B-52 aircraft. I agree that

the machine matters but the man matters more; man behind the machine. The will of the people always prevails.

ਵਿਲ ਆਫ ਦੀ ਪੀਪਲ ਨੂੰ ਦਬਾਇਆ ਨਹੀਂ ਜਾ ਸਕਦਾ। ਇਜ਼ਰਾਈਲ ਦੀ ਤੁਸੀਂ ਮਿਸਾਲ ਲਓ ਕਿ ਕਿੰਨਾ ਛੋਟਾ ਦੇਸ਼ ਹੈ ਅਤੇ ਦੂਜਾ ਮੁਲਕ ਉਸ ਤੋਂ 20 ਗੁਣਾਂ ਵੱਡਾ ਹੈ ਪਰ ਉਥੇ ਦੇ ਲੋਕਾਂ ਦਾ ਇਕ ਮੁਸੱਮਮ ਇਰਾਦਾ ਹੈ। ਉਸ ਪਾਸ ਕੋਈ ਐਟਮ ਬੰਬ ਨਹੀਂ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਕਿਸੇ ਪੋਲੀਟੀਕਲ ਪਾਰਟੀ ਬਾਰੇ ਇਹ ਨਹੀਂ ਕਹਿੰਦਾ ਕਿ ਉਨ੍ਹਾਂ ਨੂੰ ਸਾਡੀ ਨੈਸ਼ਨੈਲਟੀ ਨਾਲ ਪਿਆਰ ਨਹੀਂ ਜਾਂ ਸਾਡੇ ਦੇਸ਼ ਦੀ ਸੁਰੱਖਿਆ ਨਾਲ ਪਿਆਰ ਨਹੀਂ। ਜ਼ਰੂਰ ਪਿਆਰ ਹੈ ਪਰ ਮੈਂ ਉਨ੍ਹਾਂ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਕਿ ਹਿੰਦੁਸਤਾਨ ਨੂੰ ਐਟਮ ਬੰਬ ਤਿਆਰ ਕਰਨੇ ਚਾਹੀਦੇ ਹਨ। ਅਸੀਂ ਇਕ ਟ੍ਰਾਂਜ਼ੀਸ਼ਨਲ ਪੀਰੀਅਡ ਵਿਚੋਂ ਲੰਘ ਰਹੇ ਹਾਂ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਪਿਛਲੇ ਤੋਂ ਪਿਛਲੇ ਸਾਲ ਅਸੀਂ ਬੁਡਾਪੇਸਟ ਵਿਚ ਹੋਈ ਵਰਲਡ ਪੀਸ ਮੀਟ ਵਿਚ ਹਿੱਸਾ ਲੈਣ ਲਈ ਗਏ, ਵਿੱਤ ਮੰਤਰੀ ਜੀ ਵੀ ਮੇਰੇ ਨਾਲ ਸਨ। ਉਹ ਕੌਮਾਂ ਹਜ਼ਾਰਾਂ ਦੀ ਗਿਣਤੀ ਵਿਚ ਹਿੱਸਾ ਲੈ ਰਹੀਆਂ ਸਨ ਅਤੇ ਫਿਰ ਪੀਸ ਕੌਂਸਲ ਦਾ ਜਨਰਲ ਸੈਕਟਰੀ ਕੌਣ ਹੈ ਇਕ ਹਿੰਦੁਸਤਾਨੀ, ਸ੍ਰੀ ਰੁਮੇਸ਼ ਚੰਦਰ, ਜਿਹੜਾ ਕਿ ਲੀਡ ਕਰ ਰਿਹਾ ਹੈ ਸੋਸ਼ਲਿਸਟ ਫੋਰਸਿਜ਼ ਨੂੰ ਇਕੱਠਾ ਕਰਕੇ। (ਘੰਟੀ)

ਮੈਂ ਇਕ ਗਲ ਕਹਿਣਾ ਚਾਹੁੰਦਾ ਹਾਂ ਕਿ ਅਜੇ ਵਕਤ ਨਹੀਂ ਸੀ। ਸ਼ਿਮਲਾ ਐਗਰੀਮੈਂਟ ਹੋਇਆ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅਪ ਕਰੋ ਬਾਕੀ ਮੈਂਬਰ ਸਾਹਿਬਾਨ ਨੇ ਵੀ ਆਪਣੇ ਜਜ਼ਬਾਤ ਹਾਊਸ ਵਿਚ ਰਖਣੇ ਹਨ। (I would request the hon. Member to please wind up as there are other hon. members who too want to express their sentiments.)

**ਚੌਧਰੀ ਦਰਸ਼ਨ ਸਿੰਘ** : ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਮੈਂ ਇਹ ਕਹਿ ਰਿਹਾ ਸੀ ਕਿ ਅਜੇ ਵਕਤ ਨਹੀਂ ਸੀ ਕਿ ਇਹ ਮਤਾ ਪਾਸ ਕੀਤਾ ਜਾਵੇ ਕਿ ਕੈਦੀਆਂ ਨੂੰ ਛੱਡ ਦਿੱਤਾ ਜਾਵੇ। ਸ਼ਿਮਲਾ ਐਗਰੀ-ਮੈਂਟ ਤੋਂ ਬਾਅਦ ਇਹ ਸਪਸ਼ੱਟ ਕਰ ਦਿੱਤਾ ਗਿਆ ਹੈ ਕਿ ਜਿੰਨਾ ਚਿਰ ਤੱਕ ਬੰਗਲਾ ਦੇਸ਼ ਨੂੰ ਪਾਕਿਸਤਾਨ ਵਲੋਂ ਰੇਕੁਗਨੀਸ਼ਨ ਨਹੀਂ ਮਿਲ ਜਾਂਦੀ ਕੈਦੀ ਰਿਹਾ ਨਹੀਂ ਕੀਤੇ ਜਾ ਸਕਦੇ। ਫਿਰ ਇਸ ਤੋਂ ਅਗੇ ਚਲੋ ਪਾਕਿਸਤਾਨ ਦੇ ਭੁੱਟੋ ਨੇ ਅਖਬਾਰਾਂ ਰਾਹੀਂ ਤਰਲੇ ਕੀਤੇ ਸ਼ੇਖ ਮੁਜੀਬ ਦੇ ਕਿ ਮਿਲ ਜਾਵੇ ਇਸ ਇਸ਼ੂ ਤੇ ਅਤੇ ਫਿਰ ਇਹ ਲਿਖ ਦਿੱਤਾ ਕਿ ਸ਼ੇਖ ਮੁਜੀਬ ਆਪਣੇ ਆਪ ਨੂੰ ਕੀ ਸਮਝਦਾ ਹੈ ਕੋਈ ਹਿਟਲਰ ਹੈ ਜਾਂ ਡਿਕਟੇਟਰ ਸਮਝਦਾ ਹੈ।

Unless Bangladesh is recognised, there cannot be any talk between Bhutto, India and Bangladesh.

ਤੁਸੀਂ ਇਹ ਕਹਿੰਦੇ ਹੋ ਕਿ ਪਾਕਿਸਤਾਨੀ ਕੈਦੀ ਛੱਡ ਦਿੱਤੇ ਜਾਣ। ਕੀ ਤੁਹਾਨੂੰ ਆਪਣੇ ਇਤਹਾਸ ਦਾ ਨਹੀਂ ਪਤਾ ਕਿ 2000 ਸਾਲ ਤੱਕ ਉਨ੍ਹਾਂ ਨੇ ਤੁਹਾਨੂੰ ਗੁਲਾਮ ਰਖਿਆ ਅਤੇ ਹਿੰਦੁਸਤਾਨ ਨੂੰ ਲੁੱਟ ਕੇ ਲੈ ਗਏ ?

It is for the first time that under the leadership of Smt. Indra Gandhi we are having one lakh people as prisoners.

ਕੀ ਇਤਹਾਸ ਦੇ ਪੰਨਿਆਂ ਵਿਚ ਕਿਤੇ ਇਹ ਗਲ ਹੈ ਕਿ ਇੱਕ ਲੱਖ ਆਦਮੀਆਂ ਨੂੰ ਕੈਦ ਕਰ ਲਿਆ ਗਿਆ ਹੋਵੇ, ਇਕ ਲੱਖ ਕੈਦੀ ਸਾਡੇ ਮੁਲਕ ਵਿਚ ਬਣ ਜਾਣ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜੇ ਸਮਾਂ

[ਚੌਧਰੀ ਦਰਸ਼ਨ ਸਿੰਘ]

ਨਹੀਂ ਆਇਆ ਇਸ ਤਰ੍ਹਾਂ ਦੀ ਮੰਗ ਕਰਨ ਦਾ। ਸ਼ਿਮਲਾ ਐਗਰੀਮੈਂਟ ਹੋਇਆ ਹੈ ਅਤੇ ਹਾਲਾਤ ਸਾਜ਼ਗਾਰ ਨਹੀਂ ਹੋਏ। ਫਿਰ ਤੁਹਾਡੇ ਸਾਹਮਣੇ ਹਨ ਬਲੈਕ ਦਸੰਬਰ ਅਤੇ ਬਲੈਕ ਸਤੰਬਰ ਦੀਆਂ ਐਕਟੀਵੀਟੀਜ਼। ਬਲੈਕ ਦਸੰਬਰ ਵਲੋਂ ਸਾਡੇ ਮਿਸ਼ਨ ਤੇ ਲੰਦਨ ਵਿਚ ਹਮਲਾ ਕੀਤਾ ਗਿਆ ਮਰਨ ਵਾਲੇ ਸ਼ਹੀਦ ਹੋ ਗਏ ਅਤੇ ਬਚ ਜਾਣ ਵਾਲੇ ਗਾਜ਼ੀ ਬਣ ਗਏ। ਪਤਾ ਹੈ ਕਿ ਇਨ੍ਹਾਂ ਗਾਜ਼ੀਆਂ ਨੂੰ ਪਾਕਿਸਤਾਨ ਵਿਚ ਕੀ ਰੀਸੈਪਸ਼ਨ ਦਿੱਤਾ ਗਿਆ।

The whole cabinet of Pakistan was present at the aerodrome to receive those two Gazis.

ਉਸ ਦੇਸ਼ ਨੇ ਬਲੈਕ ਦਸੰਬਰ ਨੂੰ ਕੰਡੈਮ ਨਹੀਂ ਕੀਤਾ। ਫਿਰ ਇਸੇ ਸੰਸਥਾ ਨੇ ਸਾਡੇ ਦੇਸ਼ ਵਿਚ ਥਰੈਟ ਕੀਤਾ ਕਿ ਬੰਬਈ ਦੇ ਪਾਣੀ ਨੂੰ ਪਾਇਜ਼ਨ ਕਰ ਦਿੱਤਾ ਜਾਵੇਗਾ। ਲੈਟਰਜ਼ ਆਏ, ਟੈਲੀਫੋਨਾਂ ਆਈਆਂ। ਦਿੱਲੀ ਵਿਚ ਵੀ ਬਾਹਰਲੇ ਦੇਸ਼ਾਂ ਦੀਆਂ ਮਿਸ਼ਨਾਂ ਤੇ ਪਰੀਕਾਸ਼ਨਰੀ ਮਯੀਅਰਜ਼ ਲਏ ਗਏ। ਇਸ ਤਰ੍ਹਾਂ ਦੇ ਵਾਯੂ ਮੰਡਲ ਵਿਚ ਅਮਰੀਕਾ ਦਾ ਇਹ ਫ਼ੈਸਲਾ ਕਰਨਾ ਡਾਇਰੈਕਟ ਤੌਰ ਤੇ ਅੱਗੇ ਤਾਂ ਇਨਡਾਇਰੈਕਟ ਤੌਰ ਤੇ ਆਰਮਜ਼ ਸਪਲਾਈ ਕਰਦੇ ਸਨ, ਕਿ ਆਰਮਜ਼ ਸਪਲਾਈ ਕੀਤੇ ਜਾਣਗੇ ਇਹ ਆਪ ਸਾਰਿਆਂ ਦੇ ਸਾਹਮਣੇ ਹੈ। ਫਿਰ ਇਹ ਗਲ ਕਿਸ ਤੋਂ ਭੁਲੀ ਹੋਈ ਹੈ ਕਿ ਸੱਤਵੇਂ ਫਲੀਟ, ਜਿਸ ਵਿਚ ਬੰਬਾਰ ਅਤੇ ਭਾਰੀ ਅਸਲਾ ਹੈ, ਨੂੰ ਸਾਡੇ ਪਾਣੀਆਂ ਵਿੱਚ ਭੇਜ ਦਿੱਤਾ ਗਿਆ ਅਤੇ ਇਹ ਉਹ ਫਲੀਟ ਹੈ ਜਿਸ ਦੀ ਮੂਵਮੈਂਟ ਕੇਵਲ ਯੂ.ਐਸ.ਏ. ਦਾ ਪ੍ਰੈਜ਼ੀਡੈਂਟ ਹੀ ਜਾਣਦਾ ਹੈ। ਜਦ ਇਹ ਸਾਡੇ ਪਾਣੀਆਂ ਵਿਚ ਆਣ ਲਗਾ ਤਾਂ ਰੂਸ ਨੇ ਸਾਡਾ ਸਾਥ ਦਿੱਤਾ ਅਤੇ ਫਿਰ ਸਾਡੇ ਦੇਸ਼ ਦੀ ਅਗਵਾਈ ਉਸ ਸਮੇਂ ਦਰੁੱਸਤ ਸੀ ਸਾਡੀ ਫਾਰਨ ਪਾਲੇਸੀ ਦਰੁਸਤ ਸੀ। ਅਤੇ ਇਸ ਲਈ ਸਾਡੀ ਜਿੱਤ ਹੋਈ ਅਤੇ ਕੌਮ ਦਾ ਸਿਰ ਉਚਾ ਸਾਰੀ ਦੁਨੀਆਂ ਵਿਚ ਹੋ ਗਿਆ।

ਇਥੇ ਇਕ ਜ਼ਿਕਰ ਕੀਤਾ ਗਿਆ ਕਿ ਸਾਨੂੰ ਐਟਮ ਬੰਬ ਤਿਆਰ ਕਰਨੇ ਚਾਹੀਦੇ ਹਨ ਪਰ ਮੈਂ ਸਮਝਦਾ ਹਾਂ ਕਿ ਸਾਨੂੰ ਐਟਮ ਬੰਬ ਨਹੀਂ ਬਣਾਣੇ ਪੈਣਗੇ। ਕਿਉਂਕਿ ਹਾਲਾਤ ਇਸ ਤਰ੍ਹਾਂ ਦੇ ਨਹੀਂ।

This is not the time because we cannot afford to have Atom Bomb. We cannot fight with the Atom Bombs.

ਸਾਡੀ ਇਕਾਨਮੀ ਇਸ ਗਲ ਦੀ ਇਜਾਜ਼ਤ ਨਹੀਂ ਦਿੰਦੀ ਕਿਉਂਕਿ ਸਾਡੀ ਆਬਾਦੀ ਦੇ 42% ਦੀ ਪਰ ਕੈਪੀਟਾ ਆਮਦਨ 42 ਰੁਪਏ ਹੈ। ਕੀ ਅਸੀਂ ਅਕਾਨਮੀ ਵਿਚ ਐਟਮ ਬੰਬ ਤਿਆਰ ਕਰਨੇ ਅਫੋਰਡ ਕਰ ਸਕਦੇ ਹਾਂ, ਕਦੇ ਨਹੀਂ ਕਰ ਸਕਦੇ। ਫਿਰ ਜੇ ਕਰ ਐਟਮ ਬੰਬ ਬਣਾ ਵੀ ਲਈਏ ਤਾਂ ਵੱਧ ਤੋਂ ਵੱਧ ਕਿੰਨੇ ਬਣਾ ਸਕਾਂਗੇ 100 ਬਣਾ ਲਵਾਂਗੇ ਲੇਕਿਨ ਅੱਜ ਦੇ ਹਾਲਾਤ ਇਸ ਗਲ ਦੀ ਇਜਾਜ਼ਤ ਨਹੀਂ ਦਿੰਦੇ। ਅਤੇ ਇਨ੍ਹਾਂ ਹਾਲਾਤ ਵਿਚ ਸਿਵਾਏ ਇਸ ਦੇ ਕੋਈ ਚਾਰਾ ਨਹੀਂ ਕਿ ਸਮਾਜ-ਵਾਦ ਤਾਕਤਾਂ ਨਾਲ ਰਲ ਕੇ ਆਪਣਾ ਰਾਹ ਉਲੀਕੀਏ। ਅੱਜ ਕਈ ਸਮਾਜਵਾਦੀ ਫੋਰਸਿਸ ਨੂੰ ਦਬਾਇਆ ਜਾ ਰਿਹਾ ਹੈ, ਕਈ ਅਜੇਹੇ ਮੁਲਕ ਹਨ ਜਿਨ੍ਹਾਂ ਤੇ ਇਮਪੀਰੀਅਲਿਸਟਾਂ ਨੇ ਕਾਬੂ ਪਾਇਆ ਹੋਇਆ ਹੈ। ਅਤੇ ਉਹ ਚਾਹੁੰਦੇ ਹਨ ਕਿ ਪਾਕਿਸਤਾਨ ਨੂੰ ਅੱਡਾ ਬਣਾ ਲਿਆ ਜਾਵੇ। ਅੱਜ ਉਹ ਚਾਈਨਾਂ ਨੂੰ ਤਿਆਰ ਕਰਨ ਵਾਲੇ ਬਣ ਗਏ ਹਨ। (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਤੁਸੀਂ ਹੁਣ ਵਾਇੰਡ ਅਪ ਕਰੋ ਜੀ। (Please wind up now.)

**ਚੌਧਰੀ ਦਰਸ਼ਨ ਸਿੰਘ** : ਮੈਂ ਇਕ ਗਲ ਕਹਿ ਕੇ ਖਤਮ ਕਰਦਾ ਹਾਂ ਕਿ ਅੱਜ ਇਹ ਪਿਆਰ ਕਿਸ ਤਰ੍ਹਾਂ ਦਾ ਹੈ। ਕਿਸ ਤਰ੍ਹਾਂ ਚਾਇਨਾਂ ਅਤੇ ਸਟੇਟਸ ਦੀ ਸੋਚ ਆਪਸ ਵਿਚ ਰਲਦੀ ਹੈ। ਚਾਇਨਾਂ

ਵਾਲੇ ਤਾਂ ਮਜ਼ਦੂਰਾਂ ਦੇ ਹਮਦਰਦ ਸਨ ਅਤੇ ਕਿੰਨੇ ਚਿਰ ਤੋਂ ਚਲੇ ਆ ਰਹੇ ਹਨ ਪਰ ਜਦ ਬੰਗਲਾ ਦੇਸ਼ ਵਿਚ ਜਨਤਾ ਆਜ਼ਾਦੀ ਨੂੰ ਚਾਹੁੰਦੀ ਸੀ ਬੰਗਲਾ ਦੇਸ਼ ਦੇ ਲੋਕ ਗਰੀਬ ਸਨ ਅਤੇ ਉਨ੍ਹਾਂ ਨੂੰ ਪਾਕਿਸਤਾਨ ਨੇ ਆਪਣੀ ਇਕ ਕਾਲੋਨੀ ਬਣਾ ਕੇ ਰਖ ਛਡਿਆ ਸੀ ਤਾਂ ਇਹ ਕਿਥੇ ਸਨ । ਇਸ ਲਈ ਇਨ੍ਹਾਂ ਦੀ ਸੋਚ ਉਨ੍ਹਾਂ ਨੂੰ ਹੀ ਮੁਬਾਰਿਕ ਹੋਵੇ । ਸਾਨੂੰ ਆਪਣੀ ਧਰਤੀ ਦੇ ਜੰਮੇ ਪਲੇ ਹੋ ਕੇ ਇਥੇ ਬਹਿ ਕੇ ਖਾਣ ਅਤੇ ਇਥੇ ਦੀਆਂ ਗਊਆਂ ਦਾ ਦੁੱਧ ਪੀਣ ਦੇ ਬਾਵਜੂਦ ਇਥੇ ਰਹਿ ਕੇ ਰਾਤ ਨੂੰ ਲਾਲ ਸ਼ਾਹੀ ਨਾਲ ਮਾਓ 'ਜ਼ਿੰਦਾਬਾਦ' ਦੇ ਨਾਹਰੇ ਲਿਖ ਦੇਣੇ ਠੀਕ ਨਹੀਂ । ਇਹ ਵਖਰੀ ਗਲ ਹੈ ਕਿ ਕੋਈ ਕਿਸੇ ਪਰਟੀਕੁਲਰ ਗੌਰਮੈਂਟ ਦੇ ਸਿਸਟਮ ਨੂੰ ਪਸੰਦ ਕਰਦਾ ਹੋਵੇ ਪਰ ਇਸ ਤਰ੍ਹਾਂ ਇਸ ਧਰਤੀ ਤੇ ਰਹਿ ਕੇ ਇਸ ਤਰ੍ਹਾਂ ਦੇ ਨਾਹਰੇ ਨਹੀਂ ਲਿਖਣੇ ਚਾਹੀਦੇ। ਜੇ ਕਰ ਨਾਹਰੇ ਲਗਾਣੇ ਹਨ ਤਾਂ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਦੇ ਲਗਾਓ ਜਾਂ ਕਾਮਾਗਾਟਾ ਮਾਰੂ ਬਾਬਾ ਗੁਰਦਿਤ ਸਿੰਘ ਦੇ ਲਗਾਓ (ਵਿਘਨ) (ਸ਼ੋਰ) ।

**ਮਾਸਟਰ ਚੰਦ ਸਿੰਘ** : ਜੋ ਕੁਝ ਵੀ ਚੌਧਰੀ ਸਾਹਿਬ ਨੇ ਕਿਹਾ ਹੈ ਇਹ ਬਿਲਕੁਲ ਗਲਤ ਹੈ ਉਨ੍ਹਾਂ ਦੀ ਆਪਣੀ ਪਾਰਟੀ ਦੀ ਪਾਲਿਸੀ ਹੈ, ਉਹ ਉਸ ਦੇ ਮੁਤਾਬਿਕ ਚਲਦੇ ਹਨ ਤੇ ਸਾਰੇ ਨਕਸਲੀ ਕਾਂਗਰਸ ਵਿਚ ਸ਼ਾਮਲ ਹੋ ਗਏ ਹਨ । (ਸ਼ੋਰ)—

**ਚੌਧਰੀ ਦਰਸ਼ਨ ਸਿੰਘ** : ਠੀਕ ਹੈ ਉਨ੍ਹਾਂ ਪੁਜ਼ੀਸ਼ਨ ਕਲੀਅਰ ਕਰ ਦਿੱਤੀ ਹੈ ਪਰ ਜਿਹੜੇ ਵੀ ਲਿਖਣ ਵਾਲੇ ਹਨ ਉਹ ਤਾਂ ਆਪਣੇ ਆਪ ਨੂੰ ਹਿੰਦੁਸਤਾਨੀ ਹੋਣ ਦਾ ਦਾਵਾ ਨਹੀਂ ਕਰਦੇ। ਜਿਹੜੇ ਕਿ ਮਾਓ ਦੇ ਨਾਹਰੇ ਲਾਉਂਦੇ ਹਨ, ਉਹ ਦਾ ਨਾਉਂ ਕੰਧਾਂ ਤੇ ਲਿਖਦੇ ਹਨ ਉਹ ਕਾਮਾਗਾਟਾਮਾਰੂ ਜਹਾਜ਼ ਵਾਲੇ ਬਾਬਾ ਗੁਰਦਿੱਤ ਸਿੰਘ ਦੇ ਨਾਹਰੇ ਕਿਉਂ ਨਹੀਂ ਲਾਉਂਦੇ, ਉਹ ਬਾਬਾ ਸੋਹਣ ਸਿੰਘ ਭਕਨਾ ਦਾ ਨਾਉਂ ਲਿਖਣ, ਜਿਨ੍ਹਾਂ ਨੇ ਇਸ ਦੇਸ਼ ਦੀ ਆਜ਼ਾਦੀ ਲਈ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ। ਇਕ ਗਲ ਮੈਂ ਹੋਰ ਅਰਜ਼ ਕਰ ਦੇਵਾਂ ਕਿ ਅਸੀਂ ਸਮਾਜਵਾਦੀ ਹਾਂ ਅਤੇ ਅਮਨ ਪਸੰਦੀ ਸਮਾਜਵਾਦ ਦੇ ਹਾਮੀ ਹਾਂ। ਕਈ ਲੋਕਾਂ ਦਾ ਖਿਆਲ ਹੈ ਕਿ ਸਾਨੂੰ ਐਟਮ ਬੰਬ ਬਣਾਉਣਾ ਚਾਹੀਦਾ ਹੈ ਮੈਂ ਇਸ ਦੇ ਹੱਕ ਵਿਚ ਨਹੀਂ ਅਤੇ ਸਾਨੂੰ ਇਹ ਨਹੀਂ ਬਨਾਉਣਾ ਚਾਹੀਦਾ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪਦਾ ਸ਼ੁਕਰੀਆ ਕਰਦਾ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਸ ਮਤੇ ਦਾ ਸਾਰੇ ਵਰਗਾਂ ਦੇ ਵਲੋਂ ਸਮਰਥਨ ਕੀਤਾ ਗਿਆ ਹੈ। ਪਰ ਇਸ ਹਾਊਸ ਦੀਆਂ ਬੀਬੀਆਂ ਦੇ ਵਲੋਂ ਕੋਈ ਹਿਸਾ ਨਹੀਂ ਪਾਇਆ, ਖਾਸ ਤੌਰ ਤੇ ਇਕ ਬੀਬੀ ਜਿਹੜੀ ਮਾਈਨੌਰਿਟੀ ਕਮਿਊਨਿਟੀ ਨੂੰ ਬਿਲੌਂਗ ਕਰਦੀ ਹੋਵੇ, ਉਨ੍ਹਾਂ ਨੂੰ ਤਾਂ ਇਸ ਮਤੇ ਤੇ ਜ਼ਰੂਰ ਹੀ ਬੋਲਣਾ ਚਾਹੀਦਾ ਸੀ।

**ਸ੍ਰੀ ਡਿਪਟੀ ਸਪੀਕਰ** : ਜਦੋਂ ਵੀ ਕੋਈ ਲੇਡੀ ਮੈਂਬਰ ਖੜ੍ਹੇ ਹੋਣਗੇ, ਉਨ੍ਹਾਂ ਨੂੰ ਜ਼ਰੂਰ ਟਾਈਮ ਦਿੱਤਾ ਜਾਵੇਗਾ। (ਹਾਸਾ) (If any hon. lady member seeks the permission to speak, she will be given time.) (laughter)

**ਸਰਦਾਰ ਕਿਰਪਾਲ ਸਿੰਘ ਢਿੱਲੋਂ** (ਕਪੂਰਥਲਾ) : ਡਿਪਟੀ ਸਪੀਕਰ ਸਾਹਿਬ, ਅੱਜ ਦਾ ਜੋ ਮਤਾ ਹਾਊਸ ਦੇ ਸਾਹਮਣੇ ਆਇਆ ਹੈ, ਇਹ ਬੜਾ ਹੀ ਗੌਰਵ ਕਰਨ ਦੇ ਯੋਗ ਹੈ । ਮੈਨੂੰ ਯਾਦ ਹੈ ਕਿ ਜਦੋਂ ਰੂਸੀ ਕਾਸਮੋਨਾਟ ਚੰਦਰਮਾ ਤੇ ਪਹੁੰਚਿਆ ਸੀ ਤਾਂ ਉਸ ਨੇ ਉਪਰ ਤੋਂ ਜੋ ਵਿਯੂ ਦੁਨੀਆਂ ਦਾ ਵੇਖਿਆ ਤਾਂ ਉਸ ਨੇ ਆਪਣੀ ਕੁਮੈਂਟਰੀ ਸਾਰੇ ਦੁਨੀਆਂ ਦੇ ਮੁਲਕਾਂ ਦੇ ਬਾਰੇ ਦਿੱਤੀ ਸੀ ।

[ਸਰਦਾਰ ਕਿਰਪਾਲ ਸਿੰਘ ਢਿਲੋਂ]
ਇੰਡੀਆ ਦੇ ਬਾਰੇ ਉਸ ਨੇ ਕਿਹਾ ਸੀ ਕਿ—

**India to me from the space looks like a beautiful bride with its rivers as necklace and mountains, hills as her crown.**

ਇਹ ਕਾਸਮੋਨਾਟ ਦੀ ਗੱਲ ਹੈ ਮੈਂ ਇਸ ਲਈ ਯਾਦ ਕੀਤੀ ਹੈ ਕਿ ਜਦੋਂ ਵੀ ਦੁਨੀਆਂ ਵਿਚ ਕੋਈ ਤਰੱਕੀ ਕਰਦਾ ਹੋਵੇ, ਵਧਦਾ ਫੁਲਦਾ ਹੋਵੇ ਤਾਂ ਦੂਸਰੇ ਉਸ ਤੇ ਈਰਖਾ ਕਰਦੇ ਹਨ ਅਤੇ ਜੈਲੇਸੀ ਫੀਲ ਕਰਦੇ ਹਨ। ਜਲਨ ਮਹਿਸੂਸ ਕਰਦੇ ਹਨ। ਜਦੋਂ ਸਾਡੇ ਮੁਲਕ ਨੂੰ ਆਜ਼ਾਦੀ ਮਿਲੀ ਉਸ ਵੇਲੇ ਦੀ ਸਰਕਾਰ ਨੇ ਇਹ ਮਹਿਸੂਸ ਕੀਤਾ ਸੀ ਕਿ ਜੇ ਇਨ੍ਹਾਂ ਨੂੰ ਦੋ ਹਿੱਸਿਆਂ ਦੇ ਵਿਚ ਫਾੜ ਕੇ ਰਾਜ ਦਿੱਤਾ ਜਾਵੇ ਤਾਂ ਇਹ ਆਪਸ ਦੇ ਵਿਚ ਲੜਦੇ ਰਹਿਣਗੇ ਅਤੇ ਅਸੀਂ ਇਨ੍ਹਾਂ ਦੀ ਲੜਾਈ ਤੋਂ ਫਾਇਦਾ ਉਠਾਵਾਂਗੇ। ਆਜ਼ਾਦੀ ਦੇਣ ਵੇਲੇ ਇਹ ਫਿਕਰਾ ਵੀ ਲਾਰਡ ਮਾਊਂਟਬੈਟਨ ਨੇ ਕਿਹਾ ਸੀ ਜੇ ਤੁਸੀਂ ਪਾਕਿਸਤਾਨ ਨੂੰ ਤਸਲੀਮ ਕਰ ਲਵੋ ਤਾਂ ਆਜ਼ਾਦੀ ਦੇ ਦਿੱਤੀ ਜਾਵੇਗੀ, ਜੇ 20—30 ਸਾਲ ਤੋਂ ਬਾਅਦ ਪਾਕਿਸਤਾਨ ਖਤਮ ਵੀ ਹੋ ਗਿਆ ਤਾਂ ਪਾਕਿਸਤਾਨ ਬੇਸ਼ਕ ਖਤਮ ਹੋ ਜਾਵੇ ਪਰ 20—30 ਸਾਲ ਤੋਂ ਬਾਅਦ ਆਜ਼ਾਦੀ ਨਹੀਂ ਜਾ ਸਕਦੀ। ਇਹ ਲਫਜ਼ ਉਸ ਵੇਲੇ ਲਾਰਡ ਮਾਊਂਟਬੈਟਨ ਨੇ ਕਹੇ ਕਿ ਪਾਕਿਸਤਾਨ ਮੰਨ ਲਵੋ। ਇਸ ਸਬੰਧ ਦੇ ਵਿਚ ਮੈਨੂੰ ਇਕ ਗੱਲ ਹੋਰ ਯਾਦ ਆਈ ਕਿ ਧਰਮਰਾਜ ਦੀ ਕਚਹਿਰੀ ਵਿਚ ਇਕ ਇਕ ਕਰਕੇ ਸਾਰੇ ਮੁਲਕਾਂ ਦੇ ਸਫੀਰ ਗਏ ਉਨ੍ਹਾਂ ਨੂੰ ਧਰਮਰਾਜ ਨੇ ਕਿਹਾ ਕਿ ਇਨ੍ਹਾਂ ਨੂੰ ਨਰਕ ਦੇ ਵਿਚ ਭੇਜ ਦਿਉ, ਇਸ ਤਰ੍ਹਾਂ ਸਾਰੇ ਮੁਲਕਾਂ ਦੇ ਨੁਮਾਇੰਦੇ ਨਰਕ ਦੇ ਵਿਚ ਪਾ ਦਿੱਤੇ ਗਏ। ਜਦੋਂ ਪਾਕਿਸਤਾਨ ਦਾ ਨੁਮਾਇੰਦਾ ਧਰਮਰਾਜ ਦੇ ਪਾਸ ਗਿਆ ਤਾਂ ਉਸ ਨੂੰ ਵੇਖਣ ਸਾਰ ਧਰਮ ਰਾਜ ਨੇ ਕਿਹਾ ਕਿ ਇਸ ਨੂੰ ਸਵਰਗ ਦੇ ਵਿਚ ਭੇਜ ਦਿੱਤਾ ਜਾਵੇ। ਇਸ ਤੇ ਜਦੋਂ ਬਾਕੀ ਦੇ ਸਫੀਰਾਂ ਨੇ ਰੀਜ਼ੈਂਟਮੈਂਟ ਸ਼ੋ ਕੀਤੀ ਤਾਂ ਉਸ ਦੇ ਜਵਾਬ ਵਿਚ ਧਰਮ ਰਾਜ ਨੇ ਕਿਹਾ ਕਿ ਇਸ ਨੂੰ ਸਵਰਗ ਵਿਚ ਇਸ ਲਈ ਭੇਜਿਆ ਹੈ ਕਿ ਇਸ ਨੇ ਤਾਂ ਸਵਰਗ ਵੇਖਿਆ ਹੀ ਨਹੀਂ ਇਹ ਤਾਂ ਹੁਣ ਤਾਈਂ ਪਾਕਿਸਤਾਨ ਵਿਚ ਨਹੀਂ ਨਰਕ ਦੇ ਵਿਚ ਹੀ ਰਿਹਾ ਹੈ। ਅਮਰੀਕਾ ਅਤੇ ਪਾਕਿਸਤਾਨ ਤਾਂ ਅੱਗੇ ਹੀ ਨਰਕ ਕੁੰਭੀ ਦੇ ਅਧਿਕਾਰੀ ਹਨ। ਹਿੰਦੋਸਤਾਨ ਨੇ ਜਦੋਂ ਪਾਕਿਸਤਾਨ ਨਾਲ ਸਮਝੌਤੇ ਦੀ ਗੱਲ ਕੀਤੀ ਤਾਂ ਸਭ ਤੋਂ ਪਹਿਲਾਂ ਇਹ ਸ਼ਰਤ ਸੀ ਕਿ ਜਦੋਂ ਤੱਕ ਉਹ ਬੰਗਲਾ ਦੇਸ਼ ਨੂੰ ਮਾਨਤਾ ਨਹੀਂ ਦੇਂਦੇ ਅਨਕਨਡੀਸ਼ਨਲੀ ਬੰਗਲਾ ਦੇਸ਼ ਨੂੰ ਨਹੀਂ ਮੰਨਦੇ ਉਤਨੀ ਦੇਰ ਤੱਕ ਪ੍ਰਿਜ਼ਨਰ ਆਫ ਵਾਰ ਨਹੀਂ ਰਿਹਾ ਕੀਤੇ ਜਾ ਸਕਦੇ। ਇਸ ਤੇ ਇਸ ਹਾਊਸ ਦੀਆਂ ਵੀ ਦੋ ਰਾਵਾਂ ਨਹੀਂ ਹੋ ਸਕਦੀਆਂ ਭਾਵੇਂ ਟਰੇਜ਼ਰੀ ਬੈਂਚਿਜ਼ ਤੇ ਬੈਠਣ ਵਾਲੇ ਹਨ ਜਾਂ ਕਮਿਊਨਿਸਟ ਜਾਂ ਅਕਾਲੀ ਵੀਰ ਹਨ। ਇਕ ਗੱਲ ਹੋਰ ਜੋ ਪਾਕਿਸਤਾਨ ਵਿਚ ਸਾਮਰਾਜਸ਼ਾਹੀ ਦੀ ਟੱਕਰ ਹੋਣ ਕਰਕੇ ਸਾਹਮਣੇ ਆਈ ਹੈ ਕਿ ਹੁਣ ਤੱਕ ਪਾਕਿਸਤਾਨ ਵਾਲੇ ਸਰਹੱਦੀ ਗਾਂਧੀ ਨੂੰ ਅਦਬ ਦੇ ਸ਼ਬਦਾਂ ਨਾਲ ਵੀ ਨਹੀਂ ਸੀ ਬੋਲਦੇ ਪਰ ਅੱਜ ਪਾਕਿਸਤਾਨ ਦੀ ਪ੍ਰੈਸ ਨੇ ਚੁੱਕਿਆ ਹੈ ਅਤੇ ਪਾਕਿਸਤਾਨ ਵਿਚ ਨਵੀਆਂ ਨਵੀਆਂ ਡਿਵੈਲਪਮੈਂਟਸ ਹੋ ਰਹੀਆਂ ਹਨ। ਪਾਕਿਸਤਾਨ ਦੀਆਂ ਹੁਣ ਵੀ ਇਹੋ ਪਲੈਨਜ਼ ਹਨ ਕਿ ਅਸੀਂ ਪਾਕਿਸਤਾਨ ਨੂੰ ਮਿਲਟਰਾਈਜ਼ ਕਰਨਾ ਹੈ, ਜਿਸ ਕਰਕੇ ਉਹ ਅਮਰੀਕਾ ਤੋਂ ਹਥਿਆਰ ਲੈ ਕੇ ਮੁੜ ਆਪਣੀ ਫੌਜ ਨੂੰ ਹਥਿਆਰਾਂ ਦੇ ਨਾਲ ਲੈਸ ਕਰਨਾ ਚਾਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਇਕ ਤਰ੍ਹਾਂ ਦਾ ਚੈਲੰਜ ਹੈ ਜਿਸ ਤੋਂ ਘਬਰਾਹਟ ਤਾਂ ਜ਼ਰੂਰ ਹੋਵੇਗੀ ਪਰ ਜਿਵੇਂ ਇਕ ਇੰਗਲਿਸ਼ ਫਲਾਸਫਰ ਨੇ ਕਿਹਾ ਸੀ।

**Wars give biologically just decisions. They purge the nations of their internal evils.**

ਭਾਵੇਂ ਕਿਤਨੀਆਂ ਵੀ ਲੜਾਈਆਂ ਉਹ ਸਾਡੇ ਨਾਲ ਲੜ ਲਵੇ ਅਸੀਂ ਘਬਰਾਉਂਦੇ ਨਹੀਂ, ਅੱਜ ਤੱਕ ਦੀਆਂ ਲੜਾਈਆਂ ਦੇ ਨਤੀਜੇ ਤਾਂ ਸਾਡੇ ਹੱਕ ਵਿਚ ਹੀ ਰਹੇ ਹਨ। ਜਦੋਂ ਵੀ ਉਹ ਕਦੇ ਚੈਲੰਜ ਕਰਕੇ ਸਾਡੇ ਸਾਹਮਣੇ

ਆਵੇਗਾ ਤਾਂ ਇਸ ਗੱਲ ਦਾ ਨਤੀਜਾ ਹੁਣ ਤੱਕ ਇਹੋ ਨਿਕਲਿਆ ਹੈ ਕਿ ਫੈਸਲਾ ਹਮੇਸ਼ਾਂ ਸਾਡੇ ਹੱਕ ਵਿਚ ਹੀ ਹੋਇਆ ਹੈ । ਜਿਸ ਤਰ੍ਹਾਂ ਗੁਰੂ ਸਾਹਿਬ ਨੇ ਕਿਹਾ ਸੀ ਕਿ 'ਜਭੀ ਬਾਨ ਲਾਗੇ ਤਭੀ ਰੋਸ ਜਾਗੇ' । ਕੋਈ ਗੱਲ ਨਹੀਂ ਅਸੀਂ ਡਰਦੇ ਨਹੀਂ, ਕੋਈ ਵੀ ਕੌਮ ਇਕੱਠੀ ਨਹੀਂ ਰਹਿ ਸਕਦੀ ਜਦੋਂ ਤੱਕ ਉਸ ਨੂੰ ਕੋਈ ਭਿਆਨਕ ਗੱਲ ਨਜ਼ਰ ਨਾ ਆਵੇ । ਇਸ ਲਈ ਮੈਂ ਕਹਾਂਗਾ ਕਿ ਅਮਰੀਕਾ ਦੇ ਹਥਿਆਰ ਦੇਣਾ ਸਾਡੇ ਲਈ ਇਕ ਤਰ੍ਹਾਂ ਨਾਲ ਬੂਨ ਇਨ ਡਿਸਗਾਈਜ਼ ਵਾਲੀ ਹੀ ਗੱਲ ਹੈ । ਸਾਡੀ ਨੇਸ਼ਨ ਨੂੰ ਇਕ ਪਲੇਟ ਫਾਰਮ ਤੇ ਲਿਆਉਣ ਲਈ ਯਕਸੂ ਕਰਨ ਲਈ ਅਤੇ ਡੈਮੋਕਰੈਟਿਕ ਤੇ ਸੋਸ਼ਲਿਜ਼ਮ ਅਤੇ ਸੈਕੂਲਰਇਜ਼ਮ ਨੂੰ ਬਰਕਰਾਰ ਰੱਖਣ ਲਈ ਇਹ ਆਪਣੇ ਆਪ ਕਾਰਬੰਦ ਹੋ ਜਾਵੇਗੀ । ਅਮਰੀਕਾ ਦੇ ਇਸ ਸਟੈਪ ਨਾਲ ਇਹ ਗੱਲ ਸਾਡੇ ਹੱਕ ਵਿਚ ਜਾਂਦੀ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਭਗਤ ਗੁਰਾਂ ਦਾਸ ਹੰਸ** (ਸ਼ਾਮਚੌਰਾਸੀ-ਐਸ. ਸੀ.): ਮੈਂ ਵੀ ਇਸ ਮਤੇ ਤੇ ਆਪਣੇ ਵਿਚਾਰ ਦੇਣ ਲਈ ਖੜ੍ਹਾ ਹੋਇਆ ਹਾਂ । ਮੇਰੇ ਤੋਂ ਪਹਿਲਾਂ ਜਿਹੜੇ ਬੋਲਣ ਵਾਲਿਆਂ ਨੇ ਆਪਣੇ ਵਿਚਾਰ ਦਿੱਤੇ ਹਨ ਉਨ੍ਹਾਂ ਗੱਲਾਂ ਤੋਂ ਇਲਾਵਾ ਮੈਂ ਦੋ ਚਾਰ ਗੱਲਾਂ ਹੀ ਕਹਿਣੀਆਂ ਹਨ ਉਹ ਇਹ ਕਿ ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ । ਹਰ ਮਨੁਖ ਨੂੰ ਮਨੁਖ ਸਮਝਿਆ ਜਾਂਦਾ ਹੈ ਅਤੇ ਕਿਸੇ ਵਿਚ ਵਿਤਕਰਾ ਨਹੀਂ ਸਮਝਿਆ ਜਾਂਦਾ । ਪਰ ਇਥੇ ਤਕਰੀਰ ਕਰਦੇ ਹੋਏ ਇਕ ਅਕਾਲੀ ਮੈਂਬਰ ਨੇ ਕਿਹਾ ਕਿ ਸਿਰਫ ਮਾਰਸ਼ਲ ਕੌਮਾਂ ਹੀ ਲੜ ਸਕਦੀਆਂ ਹਨ ਅਤੇ ਦੂਜੀਆਂ ਕੌਮਾਂ ਨਹੀਂ ਲੜ ਸਕਦੀਆਂ। ਪਰ ਉਨ੍ਹਾਂ ਨੇ ਇਤਿਹਾਸ ਨਹੀਂ ਪੜ੍ਹਿਆ । ਮੈਂ ਉਨ੍ਹਾਂ ਨੂੰ ਪੁੱਛਦਾ ਹਾਂ ਕਿ ਉਸ ਵੇਲੇ ਮਾਰਸ਼ਲ ਕੌਮਾਂ ਕਿਥੇ ਗਈਆਂ ਸੀ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕੋ ਬਾਟੇ ਵਿਚ ਅੰਮ੍ਰਿਤ ਛਕਾਇਆ ਸੀ ਅਤੇ ਕਿਹਾ ਸੀ ਕਿ:

6.00 p.m.

"ਜੇ ਤਉ ਪ੍ਰੇਮ ਖੇਲਣ ਕਾ ਚਾਉ, ਸਿਰ ਧਰ ਤਲੀ ਗਲੀ ਮੋਰੀ ਆਉ।
ਇਤ ਮਾਰਗ ਪੈਰ ਧਰੀਜੈ, ਸਿਰ ਦੀਜੈ ਕਾਣ ਨਾ ਕੀਜੈ ।"

ਉਸ ਵੇਲੇ ਉਨ੍ਹਾਂ ਨੇ ਮਾਰਸ਼ਲ ਕੌਮਾਂ ਨੂੰ ਨਹੀਂ ਸੀ ਕਿਹਾ । ਖਾਹ ਮਖਾਹ ਮਾਰਸ਼ਲ ਕੌਮਾਂ ਦੀ ਗੱਲ ਕਰਕੇ ਦੂਜੀਆਂ ਕੌਮਾਂ ਵਿਚ ਅਹਿਸਾਸੇ ਕਮਤਰੀ ਪੈਦਾ ਨਹੀਂ ਕਰਨਾ ਚਾਹੀਦਾ । ਗੁਰੂ ਸਾਹਿਬ ਨੇ ਤਾਂ ਇਹ ਵੀ ਫਰਮਾਇਆ ਸੀ ਕਿ:

"ਨੀਚੋ ਊਚ ਕਰੇ ਮੇਰਾ ਗੋਬਿੰਦ, ਕਾਹੂ ਤੇ ਨਾ ਡਰੇ ।"

ਮਾਰਸ਼ਲ ਕੌਮਾਂ ਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਦੇ ਕੇ ਚਲੀਆਂ ਗਈਆਂ ਸੀ, ਸ਼ੁਕਰ ਕਰੋ ਮਾਈ ਭਾਗੋ ਦਾ ਜਿਸ ਨੇ 40 ਸਿੱਖ ਮੋੜ ਲਿਆਂਦੇ ਸੀ, ਉਨ੍ਹਾਂ ਨੂੰ ਲਲਕਾਰ ਕੇ । ਫਿਰ, ਡਿਪਟੀ ਸਪੀਕਰ ਸਾਹਿਬ, ਜਦੋਂ ਮਾਤਾ ਸੀਤਾ ਨੂੰ ਰਾਵਣ ਚੁੱਕ ਕੇ ਲੈ ਗਿਆ ਤਾਂ ਸ੍ਰੀ ਰਾਮ ਚੰਦਰ ਜੀ ਨੇ ਮਾਰਸ਼ਲ ਕੌਮਾਂ ਦਾ ਧਿਆਨ ਨਹੀਂ ਕੀਤਾ । ਨਹੀਂ ਤਾਂ ਉਹ ਅਯੁਧਿਆ ਨੂੰ ਸੁਨੇਹਾ ਭੇਜਦੇ ਅਤੇ ਉਥੋਂ ਸੈਨਾ ਮੰਗਵਾਉਂਦੇ । ਪਰ ਭਗਵਾਨ ਰਾਮ ਚੰਦਰ ਨੇ ਜੰਗਲ ਵਿਚ ਜੋ ਛੋਟੀਆਂ ਜਾਤੀਆਂ ਔਰ ਨਿਮਾਣੇ ਨਿਤਾਣੇ ਲੋਕ ਰਹਿੰਦੇ ਸੀ ਉਨ੍ਹਾਂ ਨੂੰ ਇਕੱਠਿਆਂ ਕਰਕੇ ਲੰਕਾਂ ਤੇ ਚੜ੍ਹਾਈ ਕੀਤੀ ਅਤੇ ਲੰਕਾਂ ਦੀ ਇੱਟ ਨਾਲ ਇੱਟ ਵਜਾਂ ਦਿੱਤੀ । ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਭਾਰਤ ਵਿਚ ਬੰਗਲਾ ਦੇਸ਼ ਦੇ ਨਿਮਾਣੇ ਨਿਤਾਨੇ ਜਿਨ੍ਹਾਂ ਨੂੰ ਰੋਟੀ ਨਹੀਂ ਸੀ ਮਿਲਦੀ ਅਜਿਹੇ ਇਕ ਕਰੋੜ ਬੰਦਿਆਂ ਨੂੰ ਭਾਰਤ ਨੇ ਸ਼ਰਨ ਦਿਤੀ । ਭਾਵੇਂ ਸਾਡਾ ਮੁਲਕ ਵੀ ਨਹਾਇਤ ਗਰੀਬ ਹੈ, ਪਰ ਇਸ ਨੇ ਆਪਣੀਆਂ ਰਿਵਾਇਤਾਂ ਨੂੰ ਨਿਭਾਇਆ ਕਿ ਜਿਹੜਾ ਘਰ ਆਵੇ ਉਸ ਦੀ ਰੱਖਿਆ ਕਰਨੀ ਹੈ । ਭਾਵੇਂ ਦੂਜੇ ਦੇਸ਼ਾਂ ਨੇ ਸਾਡੇ

[ਭਗਤ ਗੁਰਾਂ ਦਾਸ ਹੰਸ]

ਦੇਸ਼ ਤੇ ਦਬਾ ਪਾਇਆ ਕਿ ਅਸੀਂ ਇਹ ਇਕ ਕਰੋੜ ਬੰਦੇ ਵਾਪਸ ਭੇਜ ਦੇਈਏ ਪਰ ਸਾਡੇ ਪ੍ਰਧਾਨ ਮੰਤਰੀ ਜੀ ਨੇ ਇਕ ਨਾ ਮੰਨੀ । ਇਸ ਕਰਕੇ ਹੁਣ ਵਿਦੇਸ਼ਾਂ ਵਿਚ ਸਾਡੇ ਦੇਸ਼ ਦਾ ਦਿਲੋਂ ਸਾਰੇ ਸਤਿਕਾਰ ਕਰਦੇ ਹਨ ਉਤੋਂ ਭਾਵੇਂ ਹੁੱਜਤਾਂ ਕਰਨ ਜਾਂ ਨਫਰਤ ਦਾ ਪ੍ਰਗਟਾਵਾ ਕਰਨ । ਜੋ ਤਾਕਤਵਰ ਹੁੰਦਾ ਹੈ ਉਸ ਦੀ ਦੁਨੀਆਂ ਵਿਚ ਇੱਜ਼ਤ ਹੁੰਦੀ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਵੀ ਕਹਾਂਗਾ ਕਿ ਉਨ੍ਹਾਂ ਦਿਨਾਂ ਵਿਚ ਜਦੋਂ ਸਾਡੇ ਦੇਸ਼ ਦੀ ਪਾਕਿਸਤਾਨ ਨਾਲ ਲੜਾਈ ਹੋ ਰਹੀ ਸੀ ਤਾਂ ਕਾਤਲਾਂ ਨੇ ਕਤਲ ਕਰਨੇ ਬੰਦ ਕਰ ਦਿੱਤੇ । ਡਾਕੂਆਂ ਨੇ ਡਾਕੇ ਮਾਰਨੇ ਬੰਦ ਕਰ ਦਿੱਤੇ । ਚੋਰਾਂ ਨੇ ਚੋਰੀਆਂ ਕਰਨੀਆਂ ਬੰਦ ਕਰ ਦਿੱਤੀਆਂ ਅਤੇ ਬਦਮਾਸ਼ਾਂ ਨੇ ਬਦਮਾਸ਼ੀ ਕਰਨੀ ਬੰਦ ਕਰ ਦਿੱਤੀ ਅਤੇ ਸਾਰਿਆਂ ਦਾ ਰੁਖ ਪਾਕਿਸਤਾਨ ਵੱਲ ਹੋ ਗਿਆ । ਡਿਪਟੀ ਸਪੀਕਰ ਸਾਹਿਬ, ਤੁਸੀਂ ਉਨ੍ਹਾਂ 14 ਦਿਨਾਂ ਦੀਆਂ ਥਾਣਿਆਂ ਦੀਆਂ ਰਿਪੋਟਾਂ ਦੇਖ ਲਓ । ਇਹ ਸਾਡੇ ਪੰਜਾਬ ਦੀਆਂ ਰਿਵਾਇਤਾਂ ਹਨ । ਕਿਉਂਕਿ ਇਹ ਦੇਸ਼ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ । ਉਨ੍ਹਾਂ ਦੀਆਂ ਪਾਈਆਂ ਹੋਈਆਂ ਰਵਾਇਤਾਂ ਅਜੇ ਤੱਕ ਕਾਇਮ ਹਨ । ਹੁਣੇ ਇਥੇ ਕਮਿਊਨਿਸਟ ਭਰਾ ਬੋਲੇ ਹਨ । ਉਹ ਮਜ਼ਦੂਰਾਂ ਤੇ ਗਰੀਬਾਂ ਦੀ ਹਮਦਰਦੀ ਜ਼ਿਆਦਾ ਕਰਦੇ ਹਨ ਅਤੇ ਕਰਨੀ ਵੀ ਚਾਹੀਦੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਲੜ ਸਿਰਫ ਗਰੀਬ ਹੀ ਸਕਦਾ ਹੈ । ਅਮੀਰ ਨੂੰ ਤਾਂ ਹਵਾਈ ਜਹਾਜ਼ ਦੀ ਅਵਾਜ਼ ਸੁਣ ਕੇ ਹੀ ਗਸ਼ ਪੈ ਜਾਂਦੀ ਹੈ । ਲੜ ਉਹ ਸਕਦੇ ਹਨ ਜਿਨ੍ਹਾਂ ਨੂੰ ਆਪਣੇ ਦੇਸ਼ ਨਾਲ ਪਿਆਰ ਹੁੰਦਾ ਹੈ, ਇਥੇ ਦੇ ਰਿਸ਼ੀਆਂ ਮੁਨੀਆਂ ਦਾ ਜਿਨ੍ਹਾਂ ਨੂੰ ਸਤਿਕਾਰ ਹੁੰਦਾ ਹੈ । ਹੁਣ ਦੀ ਲੜਾਈ ਵਿਚ ਵੀ ਅਤੇ 1965 ਦੀ ਲੜਾਈ ਵਿਚ ਵੀ ਮੈਂ ਅਮੀਰ ਆਦਮੀ ਦੇਖੇ ਹਨ ਜਿਹੜੇ ਕਿ ਦਿੱਲੀ ਵੀ ਛੱਡ ਕੇ ਦੌੜ ਜਾਂਦੇ ਸੀ। ਲੜਦੇ ਸਿਰਫ ਗਰੀਬ ਆਦਮੀ ਸੀ ।

**ਸ੍ਰੀ ਡਿਪਟੀ ਸਪੀਕਰ** : ਰੈਜ਼ੋਲਿਊਸ਼ਨ ਦੇ ਮੁਤੱਲਕ ਬੋਲੋ । (Please speak on the resolution which is before the House.)

**ਭਗਤ ਗੁਰਾਂ ਦਾਸ ਹੰਸ** : ਮੈਂ ਰੈਜ਼ੋਲਿਊਸ਼ਨ ਦੇ ਮੁਤੱਲਕ ਹੀ ਬੋਲ ਰਿਹਾ ਹਾਂ ਜੀ । ਮੈਂ ਅਰਜ਼ ਕਰਦਾ ਹਾਂ ਕਿ ਲੜ ਸਿਰਫ ਗਰੀਬ ਅਤੇ ਮਜ਼ਦੂਰ ਹੀ ਸਕਦਾ ਹੈ । ਮਜ਼ਦੂਰ ਹੀ ਕੰਮ ਕਰਦਾ ਹੈ ਤਾਂ ਹੀ ਅਮੀਰਾਂ ਨੂੰ ਕਾਰਾਂ ਵਿਚ ਬੈਠਣਾ ਮਿਲਦਾ ਹੈ । ਮਜ਼ਦੂਰ ਹੀ ਕੰਮ ਕਰਦਾ ਹੈ ਤਾਂ ਹੀ ਅਮੀਰ ਪੱਖਿਆਂ ਹੇਠ ਬੈਠ ਸਕਦੇ ਹਨ । ਜਿਤਨੇ ਵੱਡੇ ਜ਼ਿੰਮੀਦਾਰ ਹੁੰਦੇ ਹਨ ਉਹ ਆਪ ਹਲ ਵੀ ਨਹੀਂ ਚਲਾ ਸਕਦੇ । ਉਨ੍ਹਾਂ ਦੇ ਨੌਕਰ ਅਤੇ ਕਾਮੇ ਹੀ ਕੰਮ ਕਰਦੇ ਹਨ ਤਾਂ ਹੀ ਉਹ ਐਸ਼ੋ ਇਸ਼ਰਤ ਕਰ ਸਕਦੇ ਹਨ ਅਤੇ ਉਨ੍ਹਾਂ ਦੇ ਬੱਚੇ ਚੰਗੇ ਚੰਗੇ ਕਾਲਜਾਂ ਵਿਚ ਪੜ੍ਹ ਸਕਦੇ ਹਨ । (ਵਿਘਨ) ਅਖੀਰ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਹੁਣ ਫਿਰ ਅਮਰੀਕਾ ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਹੈ, ਉਸ ਦੇ ਜ਼ੋਰ ਤੇ ਹੀ ਪਾਕਿਸਤਾਨ ਆਕੜਦਾ ਹੈ ਪਰ ਮੈਂ ਅਰਜ਼ ਕਰਾਂ ਕਿ ਜਦੋਂ ਤੱਕ ਸਾਡੇ ਦੇਸ਼ ਵਿਚ ਏਕਤਾ ਹੈ, ਇਤਿਹਾਸ ਦੱਸਦਾ ਹੈ ਕਿ ਅਸੀਂ ਹਾਰ ਨਹੀਂ ਸਕਦੇ । ਸਗੋਂ ਦੁਨੀਆਂ ਵਿਚ ਕਿਧਰੇ ਵੀ ਲੜਾਈ ਹੋਈ ਤਾਂ ਹਿੰਦੁਸਤਾਨ ਨੇ ਮੱਦਦ ਕੀਤੀ । ਜੋ ਕੋਰੀਆ ਵਿਚ ਲੜਾਈ ਹੋਈ ਤਾਂ ਹਿੰਦੋਸਤਾਨ ਨੇ ਉਥੇ ਮੱਦਦ ਦਿੱਤੀ, ਜੋ ਵੀਅਤਨਾਮ ਵਿਚ ਅਮਰੀਕਾ ਦਾ ਹਮਲਾ ਹੋਇਆ ਤਾਂ ਵੀ ਹਿੰਦੁਸਤਾਨ ਨੇ ਆਪਣੀ ਆਵਾਜ਼ ਉਸ ਦੇ ਖਿਲਾਫ ਉੱਚੀ ਕੀਤੀ । ਇਸ ਤਰ੍ਹਾਂ ਪਿਛਲੀਆਂ ਦੋ ਲੜਾਈਆਂ ਵਿਚ ਅਸੀਂ ਪਾਕਿਸਤਾਨ ਨੂੰ ਹਰਾਇਆ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਨੂੰ ਆਪੋ ਵਿਚ ਏਕਤਾ ਰੱਖਣੀ ਚਾਹੀਦੀ ਹੈ ਅਤੇ ਮਾਰਸ਼ਲ ਅਤੇ ਨਾਨ-ਮਾਰਸ਼ਲ ਕੌਮ ਦਾ ਕੋਈ ਝਗੜਾ ਖੜ੍ਹਾ ਨਹੀਂ ਕਰਨਾ ਚਾਹੀਦਾ ।

**ਸ੍ਰੀਮਤੀ ਸਾਜਿਦਾ ਬੇਗਮ** (ਮਲੇਰ ਕੋਟਲਾ) : ਡਿਪਟੀ ਸਪੀਕਰ ਸਾਹਿਬ, ਮੈਂ ਆਪਕਾ ਸ਼ੁਕਰੀਆ ਅਦਾ ਕਰਤੀ ਹੂੰ । ਜੋ ਹਾਲ ਹੀ ਮੇਂ ਹਿੰਦੋਸਤਾਨ ਔਰ ਪਾਕਿਸਤਾਨ ਕੇ ਦਰਮਿਆਨ ਸ਼ਿਮਲਾ

ਸਮਝੌਤਾ ਹੂਆ ਉਸ ਸੇ ਲੋਗੋਂ ਕੋ ਖੁਸ਼ੀ ਹੁਈ । ਔਰ ਭਰੋਸੇ ਕੀ ਲਹਿਰ ਦੌੜ ਗਈ । ਅਬ ਜੋ ਅਮਰੀਕਾ ਨੇ ਪਾਕਿਸਤਾਨ ਕੋ ਅਸਲਾ ਦੇਨੇ ਕਾ ਇਲਾਨ ਕੀਆ ਹੈ, ਉਸ ਸੇ ਲੋਗੋਂ ਕੇ ਜਜ਼ਬਾਤ ਭੜਕ ਗਏ ਹੈਂ । ਇਸ ਲਿਏ ਹਮੇਂ ਪਾਕਿਸਤਾਨ ਔਰ ਅਮਰੀਕਾ ਕੀ ਨੀਅਤ ਪਰ ਸ਼ੱਕ ਹੈ । ਤਾਰੀਖ ਗਵਾਹੀ ਦੇਤੀ ਹੈ ਪਾਕਿਸਤਾਨ ਕੋ ਜਬ ਪਿਛਲੇ ਸਾਲੋਂ ਮੇਂ ਅਮਰੀਕਾ ਔਰ ਇਰਾਨ ਨੇ ਅਸਲਾ ਦੀਆ ਤੋ ਉਸ ਮੇਂ ਘੁਮੰਡ ਆ ਗਿਆ । ਘੁਮੰਡ ਮੇਂ ਉਹ ਇਸਲਾਮੀ ਅਸੂਲੋਂ ਕੋ ਭੂਲ ਗਿਆ। (ਥੰਪਿੰਗ) ਔਰ ਖੁਦਾ ਕੋ ਭੀ ਭੂਲ ਗਿਆ (ਥੰਪਿੰਗ) ਔਰ ਮੱਦਦ ਪਾਕਰ ਪਿਛਲੇ ਸਾਲ ਪਾਕਿਸਤਾਨ ਨੇ ਬੰਗਲਾ ਦੇਸ਼ ਕੀ ਮੁਸਲਮਾਨ ਆਬਾਦੀ ਪਰ ਜ਼ੁਲਮ ਕੀਏ । (ਥੰਪਿੰਗ) ਉਨ ਜ਼ੁਲਮਾਤ ਕੇ ਨਤੀਜੇ ਪਰ ਹਿੰਦੁਸਤਾਨ ਕਾ ਸਰ ਊਚਾ ਹੂਆ, ਹਮਾਰਾ ਸਰ ਊੱਚਾ ਹੂਆ, ਮੁਲਕ ਕਾ ਸਰ ਊਚਾ ਹੂਆ । ਆਪਨਾ ਸਰ ਇਸ ਲਿਏ ਊੱਚਾ ਹੂਆ ਕਿ ਹਮ ਨੇ ਗਰੂਰ ਨਹੀਂ ਕੀਆ । ਪਾਕਿਸਤਾਨ ਕਾ ਸਰ ਇਸ ਲਿਏ ਨੀਚਾ ਹੂਆ ਕਿ ਉਸ ਨੇ ਗ਼ਰੂਰ ਕੀਆ (ਥੰਪਿੰਗ) ਜੰਗ ਕੇ ਦਿਨੋਂ ਮੇਂ ਆਪ ਨੇ ਉਨ ਕਾ ਰੇਡੀਓ ਸੁਨਾ ਹੋਗਾ, ਵੋਹ ਗਰੂਰ ਮੇਂ ਬਾਤੇਂ ਕਰਤੇ ਥੇ, ਇਸ ਲੀਏ ਹੀ ਉਨ ਕਾ ਸਿਰ ਨੀਚਾ ਹੂਆ । ਔਰ ਹਮੇਂ ਇੱਜ਼ਤ ਮਿਲੀ । ਮਾਲਕ ਨੇ ਹਮੇਂ ਇਜ਼ਤ ਦੀ । ਮਾਲਕ ਜਿਸੇ ਚਾਹੇ ਇੱਜ਼ਤ ਦੇ ਜਿਸੇ ਚਾਹੇ ਜ਼ਿੱਲਤ ਦੇ । (ਥੰਪਿੰਗ) ਇੱਜ਼ਤ ਦੁਨੀਆਂ ਨਹੀਂ ਦੇਤੀ, ਮਾਲਿਕ ਦੇਤਾ ਹੈ । ਔਰ ਅਮਰੀਕਾ ਨੇ ਜੋ ਪਾਕਿਸਤਾਨ ਕੋ ਅਸਲਾ ਦੇਨੇ ਕਾ ਐਲਾਨ ਕੀਆ ਹੈ ਇਸ ਸੇ ਹਾਮਾਰਾ ਅਮਰੀਕਾ ਔਰ ਪਾਕਿਸਤਾਨ ਪਰ ਭਰੋਸਾ ਕਰਨਾ ਨਿਹਾਇਤ ਨਾਮੁਮਕਿਨ ਹੈ । ਅਮਰੀਕਾ ਪਾਕਿਸਤਾਨ ਕੋ ਹਥਿਆਰ ਦੇਤਾ ਹੈ ਜ਼ੁਲਮ ਕੇ ਲੀਏ (ਥੰਪਿੰਗ) ਇਸ ਸੇ ਪਾਕਿਸਤਾਨ ਕੇ ਜ਼ੁਲਮਾਨਾ ਰਵੱਈਏ ਮੇਂ ਇਜ਼ਾਫਾ ਹੋਗਾ । ਇਸ ਲਿਏ ਮੈਂ ਅਮਰੀਕਾ ਕੀ ਪੁਰਜ਼ੋਰ ਮੁਜ਼ੱਮਤ ਕਰਤੀ ਹੂੰ । ਆਪ ਕਾ ਬਹੁਤ ਸ਼ੁਕਰੀਆ ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ. ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਪਾਰਟੀਆਂ ਨੇ ਮੁਤਫਿਕਾ ਤੌਰ ਤੇ ਇਸ ਰੈਜ਼ੋਲਿਊਸ਼ਨ ਦੀ ਹਿਮਾਇਤ ਕੀਤੀ ਔਰ ਚਾਹੀਦਾ ਵੀ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਅਤੇ ਯੱਸ਼ ਜੀ ਨੇ ਇਥੇ ਆਪਣੇ ਖਿਆਲ ਰੱਖੇ ਕਿ ਸਾਨੂੰ ਬੰਬ ਬਣਾਉਣ ਦੀ ਲੋੜ ਹੈ, ਇਹ ਚਾਹੀਦਾ ਹੈ । ਬਿਲਕੁਲ ਮੁਲਕ ਨੂੰ ਆਪਣੇ ਪੈਰਾਂ ਤੇ ਖੜਨ ਦੀ ਲੋੜ ਹੈ । ਇਸ ਨਾਲ ਮੈਂ ਸਹਿਮਤ ਹਾਂ । ਪਰ ਸਭ ਤੋਂ ਵੱਡੀ ਗੱਲ ਇਹ ਹੈ, ਸਭ ਤੋਂ ਵੱਡਾ ਬੰਬ ਇਹ ਹੈ ਕਿ ਹਿੰਦੁਸਤਾਨ ਵਿਚ ਏਕਤਾ ਨੂੰ ਕਾਇਮ ਰੱਖਿਆ ਜਾਵੇ । ਇਹੀ ਸਭ ਤੋਂ ਵੱਡਾ ਬੰਬ ਹੈ । (ਵਿਘਨ) ਜਿਸ ਵੇਲੇ ਚਾਈਨਾ ਨੇ ਹਮਲਾ ਕੀਤਾ ਉਸ ਵੇਲੇ ਸਰਦਾਰ ਪਰਤਾਪ ਸਿੰਘ ਨੇ ਇਹ ਗੱਲ ਕਹੀ ਜਦੋਂ ਕਿ ਉਹ ਮੇਰੇ ਹਲਕੇ ਅੰਦਰ ਕਿਸੇ ਜਲਸੇ ਵਿਚ ਬੋਲ ਰਹੇ ਸਨ, ਉਦੋਂ ਉਨ੍ਹਾਂ ਨੇ ਕਿਹਾ ਕਿ ਪੰਜਾਬ ਦੀਆਂ ਜੋ ਬੀਬੀਆਂ ਹਨ, ਪੰਜਾਬ ਦੇ ਜੋ ਵੀਰ ਹਨ ਉਹ ਮੈਨੂੰ ਅੱਜ ਨਜ਼ਰ ਨਹੀਂ ਆਉਂਦੇ ਹਨ । ਜਿਹੜੀਆਂ ਬੀਬੀਆਂ ਕਿ ਆਪਣੀ ਝੋਲੀ ਵਿਚ ਆਪਣੇ ਬੱਚੇ ਬੰਨ੍ਹ ਕੇ ਅਤੇ ਘੋੜੇ ਤੇ ਸਵਾਰ ਹੋ ਕੇ ਜੰਗੇ ਮੈਦਾਨ ਵਿਚ ਲੜੀਆਂ ਸਨ । ਉਸੀ ਵੇਲੇ ਪਿੰਡ ਦੀ ਇਕ ਬੀਬੀ ਨੇ ਸਟੇਜ ਤੇ ਆ ਕੇ ਕਿਹਾ ਕਿ ਪਰਤਾਪ ਸਿੰਘ ਦੱਸ ਕੀ ਕਰੀਏ । ਬਸ ਉਸੀ ਵੇਲੇ ਸਰਦਾਰ ਪਰਤਾਪ ਸਿੰਘ ਨੇ ਕਹਿ ਦਿੱਤਾ ਕਿ ਹੁਣ ਦੇਸ਼ ਜਿੱਤ ਗਿਆ । ਇਸ ਲਈ ਜਦੋਂ ਇਸ ਕਿਸਮ ਦੀ ਸਪਿਰਟ ਪੈਦਾ ਕਰੋਗੇ ਤਾਂ ਜਿੱਤ ਹੋਣ ਵਿਚ ਕੋਈ ਸ਼ੰਕਾ ਨਹੀਂ ਰਹੇਗੀ । (ਵਿਘਨ) ਸੋ ਇਸ ਕਿਸਮ ਦੀ ਸਪਿਰਟ ਪੈਦਾ ਕਰਨ ਦੀ ਲੋੜ ਹੈ । ਜੇ ਇਹ ਪੈਦਾ ਹੋ ਜਾਵੇਗੀ ਤਾਂ ਮੈਂ ਕਹਿ ਸਕਦਾ ਹਾਂ ਕਿ ਦੇਸ਼ ਨੂੰ ਕੋਈ ਖਤਰਾ ਨਹੀਂ ਹੋਵੇਗਾ । ਇਹ ਕਿਹਾ ਜਾਂਦਾ ਹੈ ਕਿ ਅਮਰੀਕਾ ਨੇ ਪਾਕਿਸਤਾਨ ਨੂੰ ਜੇ ਹਥਿਆਰ ਦੇ ਦਿੱਤੇ ਤਾਂ ਸਾਡਾ ਕੀ ਹਾਲ ਹੋਵੇਗਾ । (ਵਿਘਨ) ਪਰ ਗੱਲ ਇਹ ਨਹੀਂ ਕਿ ਅਮਰੀਕਾ ਨੇ ਬਗੈਰ ਸੋਚੇ ਸਮਝੇ ਇਹ ਹਥਿਆਰ ਪਾਕਿਸਤਾਨ ਨੂੰ ਦੇਣ ਦਾ ਫ਼ੈਸਲਾ ਕੀਤਾ ਹੈ । ਮੈਂ ਤਾਂ ਕਹਾਂਗਾ ਕਿ ਇਹ ਉਨ੍ਹਾਂ ਦੀ ਸੋਚੀ ਸਮਝੀ ਇਕ ਸਾਜ਼ਿਸ਼ ਹੈ।

[ਚੌਧਰੀ ਜਗਤ ਰਾਮ]

ਅਮਰੀਕਾ ਲੜਾਈ ਕਰਵਾ ਕੇ ਅਜਿਹਾ ਮਾਹੌਲ ਪੈਦਾ ਕਰਨਾ ਚਾਹੁੰਦਾ ਹੈ ਜਿਸ ਨਾਲ ਕਿ ਉਹ ਆਪਣੇ ਹਥਿਆਰ ਵੇਚ ਸਕੇ ਅਤੇ ਅੰਨ੍ਹੀ ਕਮਾਈ ਕਰ ਸਕੇ । ਅਮਰੀਕਾ ਹਾਲੇ ਤੱਕ ਹਿੰਦੁਸਤਾਨ ਨੂੰ ਕਿਸੇ ਢੰਗ ਨਾਲ ਵੀ ਆਪਣੀ ਮੰਡੀ ਨਹੀਂ ਬਣਾ ਸਕਿਆ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਯੱਸ਼ ਜੀ ਨੇ ਕਿਹਾ ਹੈ ਜਿਹੜਾ ਰੈਜ਼ੋਲਿਊਸ਼ਨ ਅੱਜ ਆਇਆ ਹੈ ਔਰ ਜਿਹੜਾ ਪਰਸੋਂ ਚੌਥ ਆਇਆ ਸੀ ਅਤੇ ਉਸ ਨੂੰ ਇਥੇ ਪਾਸ ਕਰਨਾ ਪਿਆ, ਇਸ ਰੈਜ਼ੋਲਿਊਸ਼ਨ ਨੇ ਬਾਹਰਲੇ ਮੁਲਕਾਂ ਵਿਚ ਇਹ ਦੱਸ ਦਿੱਤਾ ਹੈ ਕਿ ਹਿੰਦੁਸਤਾਨੀਆਂ ਦਾ ਕਰੈਕਟਰ ਕਿਹੋ ਜਿਹਾ ਹੈ । ਅਤੇ ਇਹ ਕਿਸ ਤਰ੍ਹਾਂ ਕਾਨੂੰਨ ਬਣਾ ਕੇ ਜਿਥੋਂ ਜਿਥੋਂ ਕੋਈ ਮੈਂਬਰ ਆਇਆ ਹੈ ਉਸ ਨੂੰ ਉਥੇ ਉਥੇ ਹੀ ਰੱਖਣਾ ਚਾਹੁੰਦੇ ਹਨ । ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ ਸੀ । ਸੰਧੂ ਸਾਹਿਬ ਮੇਰੇ ਵੀਰ ਹਨ, ਮੈਂ ਇਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ (ਵਿਘਨ) ਸਾਨੂੰ ਅਜਿਹੇ ਰੈਜ਼ੋਲਿਊਸ਼ਨ ਪਾਸ ਕਰਨੇ ਚਾਹੀਦੇ ਹਨ ਜਿਸ ਦੇ ਨਾਲ ਕਿ ਬਾਹਰਲੇ ਦੇਸ਼ਾਂ ਅੰਦਰ ਸਾਡਾ ਸਿਰ ਉੱਚਾ ਹੋਵੇ ਅਤੇ ਉਹ ਬਾਹਰਲੇ ਦੇਸ਼ ਸਾਡੇ ਤੋਂ ਝਿਜਕਦੇ ਰਹਿਣ (ਵਿਘਨ) ਹਿੰਦੁਸਤਾਨੀ ਸਭ ਕੁਝ ਸਿੱਖੇ ਹੋਏ ਹਨ । ਪਾਂਡਵਾਂ ਦਾ ਜਦੋਂ ਰਾਜ ਸੀ ਉਸ ਵੇਲੇ ਤੋਂ ਹੀ ਇਨ੍ਹਾਂ ਕੋਲ ਹਵਾਈ ਜਹਾਜ਼ ਹਨ । ਅਤੇ ਉਸ ਵੇਲੇ ਸਾਡੇ ਕੋਲੋਂ ਬਾਹਰਲੇ ਦੇਸ਼ਾਂ ਦੇ ਲੋਕ ਕੰਬਦੇ ਸਨ । (ਵਿਘਨ) ਲੇਕਿਨ ਗੁਲਾਮੀ ਦੇ ਦਿਨਾਂ ਵਿਚ ਇਥੋਂ ਦੀ ਇਸਤਰੀ ਜਾਤੀ ਅਤੇ ਹਰੀਜਨਾਂ ਨੂੰ ਲਿਤਾੜ ਕੇ ਰੱਖ ਦਿੱਤਾ । ਉਸ ਵੇਲੇ ਹਿੰਦੁਸਤਾਨ ਦਾ ਸਿਰ ਬਾਹਰਲੇ ਦੇਸ਼ਾਂ ਵਿਚ ਉੱਚਾ ਨਹੀਂ ਸੀ (ਵਿਘਨ) ਉਸ ਵੇਲੇ ਇਹ ਕਿਹਾ ਜਾਂਦਾ ਸੀ ਕਿ ਤੂੰ ਹਰੀਜਨ ਹੈਂ (ਵਿਘਨ) ਆਜ਼ਾਦੀ ਆਈ ਲੋਕਾਂ ਦੀ ਸਰਕਾਰ ਬਣੀ ਜਿਸ ਨੂੰ ਅਸੀਂ ਕਾਂਗਰਸ ਕਹਿੰਦੇ ਹਾਂ । ਉਸ ਨੇ ਇਸ ਢੰਗ ਦੀ ਸਪਿਰਟ ਪੈਦਾ ਕੀਤੀ (ਵਿਘਨ) ਯਾਹੀਆ ਖਾਂ ਲੜਾਈ ਵਿਚ ਕਈ ਗੱਲਾਂ ਗਲਤ ਕਹਿੰਦਾ ਹੁੰਦਾ ਸੀ। ਉਸ ਵੇਲੇ ਸ੍ਰੀਮਤੀ ਇੰਦਰਾ ਗਾਂਧੀ ਨੇ ਆਪਣੀ ਲੀਡਰ ਸ਼ਿਪ ਵਿਚ ਉਹ ਗੱਲਾਂ ਕਰਕੇ ਦੱਸ ਦਿੱਤੀਆਂ ਜਿਸ ਤਰ੍ਹਾਂ ਕਿ ਪਿਛਲੇ ਜ਼ਮਾਨੇ ਵਿਚ ਲੰਕਾ ਨੂੰ ਫ਼ਤਹਿ ਕਰਕੇ ਵਾਪਸ ਕਰ ਦਿੱਤਾ ਸੀ ਉਸੇ ਤਰ੍ਹਾਂ ਹੀ ਬੀਬੀ ਇੰਦਰਾ ਗਾਂਧੀ ਨੇ ਬੰਗਲਾ ਦੇਸ਼ ਨੂੰ ਜਿੱਤ ਕੇ ਵਾਪਸ ਬੰਗਲਾ ਦੇਸ਼ੀਆਂ ਨੂੰ ਸੌਂਪ ਦਿੱਤਾ। ਸੋ ਇਹ ਸਾਰੀਆਂ ਪੁਰਾਣੀਆਂ ਮਿਸਾਲਾਂ ਕਾਇਮ ਹਨ ਅਤੇ ਸਾਨੂੰ ਉਸੇ ਤਰੀਕੇ ਤੇ ਚਲਣਾ ਚਹੀਦਾ ਹੈ। (ਵਿਘਨ) ਸੰਧੂ ਸਾਹਿਬ ਨੂੰ ਮੇਰੇ ਵੱਲ ਤੱਕ ਕੇ ਮਜ਼ਾਕ ਨਹੀਂ ਕਰਨਾ ਚਾਹੀਦਾ ਅਤੇ ਸਾਡੇ ਕੋਲੋਂ ਸਬਕ ਸਿਖਣਾ ਚਾਹੀਦਾ ਹੈ । ਜੇ ਇਥੇ ਬਾਲਮੀਕ ਨਾ ਹੁੰਦੇ, ਲਵ ਕੁਸ਼ ਨਾ ਹੁੰਦੇ ਤਾਂ ਇਹ ਸੋਢੀ ਅਤੇ ਬੇਦੀ ਨਾ ਹੁੰਦੇ (ਵਿਘਨ) ।

**ਸ੍ਰੀ ਡਿਪਟੀ ਸਪੀਕਰ** : ਦੋ ਤਿੰਨ ਮਿਨਟ ਵਿਚ ਖਤਮ ਕਰੋ । (Please wind up within two three minutes)

**ਚੌਧਰੀ ਜਗਤ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਸ਼ੁਕਰ ਗੁਜ਼ਾਰ ਹਾਂ ਤੁਸੀਂ ਮੈਨੂੰ ਟਾਈਮ ਦਿੱਤਾ ਹੈ । (ਵਿਘਨ) ਇਹ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ । ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਜਿਥੇ ਇਹ ਰੈਜ਼ੋਲਿਊਸ਼ਨ ਵਿਚ ਹਥਿਆਰਾਂ ਦੀ ਗੱਲ ਕਰਦੇ ਹੋ ਬਗੈਰ ਹਥਿਆਰਾਂ ਤੋਂ ਜਦੋਂ ਹਿੰਦੁਸਤਾਨ ਕਮਜ਼ੋਰ ਸਮਝਿਆ ਜਾਂਦਾ ਸੀ ਅਤੇ ਸਾਰਿਆਂ ਦਿਮਾਗਾਂ ਵਿਚ ਇਸੇ ਤਰ੍ਹਾਂ ਦਾ ਖਿਆਲ ਹੋਇਆ ਹੋਇਆ ਸੀ ਕਿ ਪਤਾ ਨਹੀਂ ਕੀ ਹੋ ਜਾਵੇਗਾ। ਅਮਰੀਕਾ ਵਾਲੇ ਚਾਈਨਾ ਵਾਲੇ ਕੀ ਕਰ ਦੇਣਗੇ (ਵਿਘਨ) ਲੇਕਿਨ ਬਗੈਰ ਇਸ ਦੇ ਇਥੇ ਅਕਲ ਨੇ ਰਾਜ ਪੈਦਾ ਕੀਤੇ, ਇਸ ਨੇ ਜਾਇਦਾਦਾਂ ਪੈਦਾ ਕੀਤੀਆਂ ਅਤੇ ਮੂਰਖਾਂ ਨੇ ਰਾਜ ਤਬਾਹ ਕੀਤੇ ਤੁਸੀਂ ਸਾਹਮਣੇ ਬੈਠੇ ਹੋ (ਵਿਘਨ) ।

**ਸਿਖਿਆ ਮੰਤਰੀ** : ਇਸ ਤਰ੍ਹਾਂ ਲਗਦਾ ਹੈ ਕਿ ਅਜੇ ਬਹੁਤ ਸਾਰੇ ਮੈਂਬਰਾਂ ਨੇ ਇਸ ਤੇ ਬੋਲਣਾ ਹੈ, ਇਸ ਲਈ ਮੇਰੀ ਗੁਜ਼ਾਰਿਸ਼ ਇਹ ਹੈ ਇਸ ਰੈਜ਼ੋਲਿਊਸ਼ਨ ਨੂੰ ਅਗਲੇ ਨਾਨ-ਆਫਿਸ਼ਲ ਡੇ ਵਾਸਤੇ ਕੰਟੀਨਿਊ ਰੱਖ ਲਵੋ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਦੇਖਣ ਵਾਲੀ ਗੱਲ ਇਹ ਹੈ ਕਿ ਹਾਊਸ ਵਿਚ ਜਿਹੜਾ ਐਗਰੀਮੈਂਟ ਹੋਇਆ ਹੈ ਉਸ ਤੇ ਸੀਰੀਅਸਨੈਸ ਹੋਣੀ ਚਾਹੀਦੀ। ਪਰਸੋਂ ਵਾਕਿਆ ਹੋਇਆ ਅੱਜ ਰੈਜ਼ੋਲਿਊਸ਼ਨ ਹੋਇਆ। ਹੋਰ ਗੱਲ ਹੈ (ਵਿਘਨ) ਹਰ ਮੈਂਬਰ ਬੋਲਣਾ ਚਾਹੁੰਦਾ ਹੈ। ਮਾਲੂਮ ਇਹ ਹੁੰਦਾ ਹੈ ਕਿ ਇਸ ਰੈਜ਼ੋਲਿਊਸ਼ਨ ਵਾਸਤੇ ਸੀਰੀਅਸਨੈਸ ਨਹੀਂ ਬਲਕਿ ਕਿਸੇ ਹੋਰ ਰੈਜ਼ੋਲਿਊਸ਼ਨਜ ਨੂੰ ਸੈਬੋਟੇਜ ਕਰਨ ਲਈ ਇਸ ਨੂੰ ਅਗਲੇ ਵੀਰਵਾਰ ਤੇ ਪਾਇਆ ਜਾ ਰਿਹਾ ਹੈ। ਇਸ ਤਰ੍ਹਾਂ ਕਰਨ ਨਾਲ ਇਹਦੀ ਕੋਈ ਵੈਲੀਊ ਨਹੀਂ ਰਹੇਗੀ। ਇਹ ਅੱਜ ਹੀ ਪਾਸ ਹੋਣਾ ਚਾਹੀਦਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਵਜ਼ੀਰ ਸਾਹਿਬ ਨੂੰ ਇਹ ਪਤਾ ਨਹੀਂ ਕਿ ਅਗਲੇ ਹਫ਼ਤੇ ਵਿਚ ਵੀਰਵਾਰ ਨੂੰ ਆਫੀਸ਼ਲ ਡੇ ਡਿਕਲੇਅਰ ਕੀਤਾ ਹੋਇਆ ਹੈ। ਅਸੀਂ ਇਹ ਮਹਿਸੂਸ਼ ਕਰਦੇ ਹਾਂ ਕਿ ਇਸ ਦੀ ਅਹਿਮੀਅਤ ਜਾਂਦੀ ਹੈ, ਜੇ ਇਸ ਨੂੰ ਮੁਲਤਵੀ ਕਰ ਦਿਓਗੇ। ਅੱਜ ਹੀ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਉਠਣਾ ਚਾਹੀਦਾ ਹੈ। (ਵਿਘਨ)

**ਸੰਸਦੀ ਸਕੱਤਰ** (ਸਰਦਾਰ ਗੁਰਮੇਜ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਅੱਜ ਅਸੀਂ ਇਹ ਰੈਜ਼ੋਲਿਊਸ਼ਨ (ਵਿਘਨ) ਤੇ ਜੋ ਕਿ ਦੇਸ਼ ਦੀ ਆਜ਼ਾਦੀ ਤੇ ਡਿਪੈਂਡ ਕਰਦਾ ਹੈ ਔਰ ਦੇਸ਼ ਵਿਚ ਸਮਾਜਵਾਦ ਔਰ ਹੋਰ ਬਾਕੀ ਸਾਰੀਆਂ ਚੀਜ਼ਾਂ ਤੇ ਡਿਪੈਂਡ ਕਰਦਾ ਹੈ, ਅਮਰੀਕਾ ਦਾ ਪਾਕਿਸਤਾਨ ਨੂੰ ਅਸਲਾ ਦੇਣਾ ਇਹ ਹੋਰ ਵੀ ਇਸ ਗੱਲ ਨੂੰ ਗੰਭੀਰਤਾ ਨਾਲ ਸੋਚਣ ਤੇ ਮਜਬੂਰ ਕਰਦਾ ਹੈ। ਇਸ ਲਈ ਸਾਰੇ ਮੈਂਬਰਾਂ ਨੂੰ ਹਾਊਸ ਵਿਚ ਖੁਲ੍ਹ ਕੇ ਬੋਲਣ ਦੀ ਇਜਾਜ਼ਤ ਚਾਹੀਦੀ ਹੈ ਤਾ ਕਿ ਉਹ ਆਪਣੀ ਆਪਣੀ ਰਾਏ ਦੇ ਕੇ ਇਹ ਸਾਬਤ ਕਰ ਸਕਣ ਕਿ ਦੇਸ਼ ਵਾਸੀਆਂ ਲਈ, ਸਾਡੇ ਲਈ ਹੁਣ ਕੀ ਕਰਨਾ ਚਾਹੀਦਾ ਹੈ ਅਤੇ ਸਾਡੀ ਕੀ ਜ਼ਿੰਮੇਵਾਰੀ ਹੈ। ਅਤੇ ਹਰ ਬੰਦਾ ਇਹ ਸੋਚ ਸਕੇ ਕਿ ਅਸੀਂ ਅਪਣੇ ਦੇਸ਼ ਦੀ ਆਜ਼ਾਦੀ ਦੀ ਰਾਖੀ ਲਈ ਮਰ ਮਿਟਣ ਲਈ ਤਿਆਰ ਰਹਿਣਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਸਾਰੇ ਮੈਂਬਰਾਂ ਨੂੰ ਆਜ਼ਾਦੀ ਨਾਲ ਬੋਲਣ ਦੀ ਆਗਿਆ ਦੇਣੀ ਚਾਹੀਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਿਖਿਆ ਮੰਤਰੀ ਨੇ ਸੁਝਾਉ ਦਿੱਤਾ ਹੈ ਕਿ ਅਸੀਂ ਰੈਜ਼ੋਲਿਊਸ਼ਨ ਤੇ ਡਿਸਕਸ਼ਨ ਅਗਲੇ ਨਾਨ-ਆਫੀਸ਼ੀਅਲ ਡੇ ਤੇ ਕੰਟੀਨਿਊ ਰੱਖੀਏ। (ਵਿਘਨ) 29 ਤਰੀਕ ਨੂੰ ਨਾਨ-ਆਫੀਸ਼ੀਅਲ ਡੇ ਹੋਵੇਗਾ। ਰੂਲਜ਼ ਵੀ ਸਸਪੈਂਡ ਰਹਿਣਗੇ (ਵਿਘਨ)
(The Education Minister has suggested that the discussion on this Resolution may continue on the next non-official day. (*Interruption*) The next non-official day falls on the 29th instant. Relevant rules will remain suspended.)
(*Interruption*)

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਕੀ ਵੋਟ ਲੈਣ ਲੱਗੇ ਹੋ ? (ਵਿਘਨ) ਜੇ ਇਨ੍ਹਾਂ ਨੇ ਵੋਟ ਲੈਣੀ ਹੈ ਤਾਂ ਇਟ ਵਿਲ ਹੈਵ ਸੀਰੀਅਸ ਕੰਸੀਕੁਐਂਸਿਜ਼। ਇਸ ਦਾ ਮਤਲਬ ਹੈ ਕਿ ਜਿਹੜਾ ਐਗਰੀਮੈਂਟ ਹੋਇਆ ਸੀ ਉਸ ਦੇ ਉਤੇ ਇਨ੍ਹਾਂ ਨੇ ਕਾਇਮ ਨਹੀਂ ਰਹਿਣਾ। (ਵਿਘਨ)

[ਕਾਮਰੇਡ ਸਤ ਪਾਲ ਡਾਂਗ]

ਐਗਰੀਮੈਂਟ ਹੈ ਕਿ ਅੱਜ ਹੀ ਇਹ ਰੈਜ਼ੋਲਿਊਸ਼ਨ ਪਾਸ ਹੋਵੇ । ਪਰ ਇਹ ਕੋਈ ਤਰੀਕਾ ਨਹੀਂ ਹੈ ਜਿਸ ਤਰ੍ਹਾਂ ਇਹ ਕਰ ਰਹੇ ਹਨ । (ਵਿਘਨ)

**ਸਿਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਨੂੰ ਐਸ਼ੋਰੈਂਸ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਮੈਂਬਰ ਬੋਲਣਾ ਚਾਹੁੰਦੇ ਹਨ ਇਸ ਵਾਸਤੇ ਇਹ ਚੀਜ਼ ਕਰ ਰਹੇ ਹਾਂ । (ਵਿਘਨ) ਇਹ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ ।

**ਕਾਮਰੇਡ ਸੱਤਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਇਤਨੇ ਜ਼ਰੂਰੀ ਮਸਲੇ ਆਏ ਜਿਸ ਤਰ੍ਹਾਂ ਕਿ ਲੈਂਡ ਰਿਫਾਰਮਜ਼ ਬਿੱਲ ਹੈ, ਬੜਾ ਜ਼ਰੂਰੀ ਮਸਲਾ ਸੀ ਅਤੇ ਇਸੇ ਤਰ੍ਹਾਂ ਹੋਰ ਵੀ ਬੜੇ ਜ਼ਰੂਰੀ ਜਦ ਮਸਲੇ ਹੁੰਦੇ ਤਾਂ ਝੱਟ ਤੁਸੀਂ ਗਿਲੋਟੀਨ ਅਪਲਾਈ ਕਰ ਦਿੰਦੇ ਹੋ ਅਤੇ ਬੋਲਣ ਨਹੀਂ ਦਿੰਦੇ । ਮੈਂ ਸਮਝਦਾ ਹਾਂ ਕਿ ਇਹ ਇਤਨਾ ਸੀਰੀਅਸ ਮਸਲਾ ਹੈ ਅਤੇ ਜੇ ਇਸ ਨੂੰ ਅੱਜ ਪਾਸ ਨਾ ਕੀਤਾ ਗਿਆ ਤਾਂ ਇਸ ਦੀ ਉਹ ਸੀਰੀਅਸਨੈਸ ਨਹੀਂ ਰਹੇਗੀ ਤਾਂ ਫਿਰ ਇਹ ਹੋਵੇਗਾ ਯੂ ਆਰ ਨਾਟ ਸੀਰੀਅਸ ਅਬਾਊਟ ਇਟ । (ਵਿਘਨ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਹ ਮਤਾ ਮੂਵ ਹੋਇਆ ਸੀ ਇਹ ਸਾਰਿਆਂ ਦੀ ਕੰਨਸੈਂਸਿਜ਼ ਦੇ ਨਾਲ ਪੇਸ਼ ਹੋਇਆ ਸੀ ਅਤੇ ਸਰਬ ਸੰਮਤੀ ਨਾਲ ਫੈਸਲਾ ਹੋਇਆ ਸੀ ਕਿ ਇਸ ਨੂੰ ਅੱਜ ਪਾਸ ਕਰ ਦਿੱਤਾ ਜਾਵੇ । (ਵਿਘਨ) ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਜੇ ਅੱਜ ਇਹ ਮਤਾ ਪਾਸ ਨਹੀਂ ਹੁੰਦਾ ਤਾਂ ਸਮਝੋ ਕਿ ਇਸ ਮਤੇ ਦੀ ਜਾਨ ਨਿਕਲ ਗਈ । ਫਿਰ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ । ਅੱਜ ਮਤਾ ਪਾਸ ਕਰਨ ਨਾਲ ਇਹ ਗੱਲ ਆਵੇਗੀ ਕਿ ਪੰਜਾਬ ਇਕ ਪਹਿਲੀ ਸਟੇਟ ਹੈ ਜਿਸ ਨੇ ਇਸ ਪਾਸੇ ਕਦਮ ਚੁੱਕਿਆ ਹੈ ਇਸ ਲਈ ਇਹ ਮਤਾ ਅੱਜ ਜ਼ਰੂਰ ਪਾਸ ਕਰ ਦੇਣਾ ਚਾਹੀਦਾ ਹੈ । (ਵਿਘਨ)

**ਸਰਦਾਰ ਸਤਪਾਲ ਸਿੰਘ ਰੰਧਾਵਾ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ, ਜਿਸ ਤਰ੍ਹਾਂ ਇਥੇ ਮੈਂਬਰਾਂ ਨੇ ਦੱਸਿਆ ਹੈ ਕਿ ਜੇ ਅੱਜ ਇਹ ਮਤਾ ਪਾਸ ਨਾ ਹੋਇਆ ਤਾਂ ਫਿਰ ਇਸ ਦੀ ਉਹ ਮਹਾਨਤਾ ਨਹੀਂ ਰਹਿਣੀ, ਇਸ ਦੀ ਕੋਈ ਵੈਲੀਊ ਨਹੀਂ ਰਹਿਣੀ । ਪਰ ਮੈਂ ਕਹਿੰਦਾ ਹਾਂ ਕਿ ਅਜਿਹੀ ਕੋਈ ਗੱਲ ਨਹੀਂ ਹੈ । ਅਗਰ ਅੱਜ ਇਹ ਰੈਜ਼ੋਲਿਊਸ਼ਨ ਪਾਸ ਕਰ ਦਿੰਦੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਅਮਰੀਕਾ ਨੇ ਪਾਕਿਸਤਾਨ ਨੂੰ ਹਥਿਆਰ ਦੇਣੇ ਬੰਦ ਨਹੀਂ ਕਰ ਦੇਣੇ । (ਵਿਘਨ) ਸਿਰਫ ਸਾਡੇ ਜਿਹੜੀ ਹਾਊਸ ਦੀ ਰਾਏ ਹੈ ਉਹ ਜਾਣੀ ਹੈ । ਇਸ ਲਈ ਇਸ ਤੇ ਬਹਿਸ ਜਾਰੀ ਰੱਖੋ ਅਗਲੇ ਨਾਨ-ਆਫੀਸ਼ੀਅਲ ਡੇ ਤੇ ਤਾਂ ਕਿ ਇਸ ਤੇ ਸਾਰਿਆਂ ਮੈਂਬਰਾਂ ਨੂੰ ਬੋਲਣ ਦਾ ਟਾਈਮ ਮਿਲ ਜਾਵੇ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਬੇਨਤੀ ਹੈ ਕਿ ਜਦ ਸਵੇਰੇ ਰੈਜ਼ੋਲਿਊਸ਼ਨ ਮੂਵ ਹੋਇਆ ਸੀ ਤਾਂ ਉਸ ਤੋਂ ਪਹਿਲਾਂ ਮੈਂ ਲਾਬੀ ਵਿਚ ਸਰਦਾਰ ਉਮਰਾਓ ਸਿੰਘ ਨਾਲ ਗੱਲ ਕੀਤੀ ਸੀ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਇਹ ਬੜਾ ਸੀਰੀਅਸ ਰੈਜ਼ੋਲਿਊਸ਼ਨ ਹੈ । ਇਸ ਨੂੰ ਕਿਉਂਕਿ ਸਾਰੇ ਹਾਊਸ ਨੇ ਯੂਨੈਨੀਮਸਲੀ ਪਾਸ ਕਰਨਾ ਹੈ ਇਸ ਲਈ ਹਰ ਪਾਰਟੀ ਦਾ ਇਕ ਇਕ ਬੰਦਾ ਬੁਲਾ ਕੇ ਇਸ ਨੂੰ ਸਰਬਸੰਮਤੀ ਦੇ ਨਾਲ ਪਾਸ ਕਰ ਦਿਓ । ਉਨ੍ਹਾਂ ਨੇ ਕਿਹਾ ਕਿ ਕੋਈ ਹਰਜ਼ ਨਹੀਂ ਅਗਰ ਘੰਟਾ ਡੇਢ ਘੰਟਾ ਮੈਂਬਰਾਂ ਨੇ ਬੋਲਣਾ ਚਾਹਿਆ । ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਨੂੰ ਅੱਜ ਪਾਸ ਕਰਕੇ ਜਾਵਾਂਗੇ ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਜਿਹੜਾ ਅਗਲਾ ਰੈਜ਼ੋਲਿਊਸ਼ਨ ਹੈ ਉਹ ਆਉਣਾ ਚਾਹੀਦਾ ਹੈ । (ਵਿਘਨ) ਇਹ ਕਹਿੰਦੇ ਸਨ ਕਿ ਘੰਟਾ ਡੇਢ

ਘੰਟਾ ਲਾ ਕੇ ਉਸ ਦੇ ਬਾਅਦ ਅਗਲਾ ਕਰ ਲਵਾਂਗੇ । ਇਹ ਕਿਉਂਕਿ ਐਗਰੀਮੈਂਟ ਹੋਇਆ ਹੈ ਕਿ ਘੰਟਾ ਡੇਢ ਘੰਟਾ ਲੱਗੇਗਾ (ਵਿਘਨ) ਪਰ ਹੁਣ ਸ਼ਾਮ ਦੇ ਸਾਢੇ ਛੇ ਵੱਜਣ ਵਾਲੇ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜਾ ਐਗਰੀਮੈਂਟ ਹੋਇਆ ਹੈ ਉਸ ਦੇ ਮੁਤਾਬਿਕ ਹੋਣਾ ਚਾਹੀਦਾ ਹੈ। ਦੂਸਰੀ ਗੱਲ ਇਹ ਹੈ ਕਿ ਇਹ ਰੈਜ਼ੋਲਿਊਸ਼ਨ ਜੇ ਤਾਂ ਅੱਜ ਪਾਸ ਹੋਵੇ ਤਾਂ ਕੱਲ੍ਹ ਨੂੰ ਅਖਬਾਰਾਂ ਦੇ ਵਿਚ ਵੀ ਆਵੇਗਾ ਕਿ ਪੰਜਾਬ ਅਸੈਂਬਲੀ ਨੇ ਸਰਵਸੰਮਤੀ ਨਾਲ ਇਹ ਰੈਜ਼ੋਲਿਊਸ਼ਨ ਪਾਸ ਕੀਤਾ । ਕੋਈ ਪਾਕਿਸਤਾਨ ਦੇ ਕੰਨਾਂ ਤੱਕ ਵੀ ਗੱਲ ਜਾਵੇਗੀ, ਅਮਰੀਕਾ ਦੇ ਕੰਨਾਂ ਤੱਕ ਵੀ ਗੱਲ ਜਾਵੇਗੀ । ਪਰ ਜੇ ਇਹ ਅੱਜ ਪਾਸ ਨਾ ਕੀਤਾ ਗਿਆ ਤਾਂ ਇਸ ਦਾ ਮਤਲਬ ਇਹ ਹੋਵੇਗਾ ਕਿ ਇਹ ਇਸ ਰੈਜ਼ੋਲਿਊਸ਼ਨ ਬਾਰੇ ਕੋਈ ਸੀਰੀਅਸ ਨਹੀਂ ਹਨ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੀ ਇਹ ਜਿਹੜੀ ਸਰਵਸੰਮਤੀ ਹੈ, ਇਹ ਅੱਜ ਹੀ ਰਹੇਗੀ ਅਤੇ ਫਿਰ ਨਹੀਂ ਰਹੇਗੀ । (Do you think that this unanimity will last only till today and not thereafter)

**ਸਰਦਾਰ ਅਜਾਇਬ ਸਿੰਘ ਸੰਧੂ** : ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹੋਣੀਆਂ ਚਾਹੀਦੀਆਂ ਕਿ ਇਸ ਨੂੰ ਅੱਜ ਪਾਸ ਹੋਣਾ ਚਾਹੀਦਾ ਹੈ । (ਵਿਘਨ)

**ਸਿਖਿਆ ਮੰਤਰੀ** : ਅਸੀਂ ਮੈਜਾਰਿਟੀ ਦੇ ਨਾਲ ਇਹ ਚੀਜ਼ ਨਹੀਂ ਕਰਨਾ ਚਾਹੁੰਦੇ । ਮੈਂ ਫਿਰ ਬੇਨਤੀ ਕਰਾਂਗਾ ਕਿਉਂਕਿ ਮੈਂਬਰਾਂ ਨੇ ਬੋਲਣਾ ਹੈ ਅਤੇ ਉਨ੍ਹਾਂ ਨੂੰ ਜੇ ਮੌਕਾ ਦੇ ਦਿੱਤਾ ਜਾਵੇ ਤਾਂ ਚੰਗੀ ਗੱਲ ਹੈ ਅਤੇ ਅਗਲੇ ਦਿਨ ਹੋਰ ਅੱਧਾ ਘੰਟਾ ਰੱਖ ਲਿਆ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ**: ਅਸੀਂ ਐਗਰੀ ਨਹੀਂ ਕਰਦੇ । (ਵਿਘਨ)

**ਸਿਖਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, 15 ਮਿੰਟ ਲਈ ਹਾਊਸ ਐਕਸਟੈਂਡ ਕਰ ਦਿਓ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧ** : 15 ਮਿੰਟ ਹਾਊਸ ਐਕਸਟੈਂਡ ਕਰਕੇ ਇਸ ਨੂੰ ਪਾਸ ਜ਼ਰੂਰ ਕਰ ਦਿਓ ।

**ਸ੍ਰੀ ਡਿਪਟੀ ਸਪੀਕਰ**: ਹਾਊਸ ਦਾ ਸਮਾਂ 15 ਮਿੰਟ ਐਕਸਟੈਂਡ ਕੀਤਾ ਜਾਂਦਾ ਹੈ ਅਤੇ ਇਹ ਰੈਜ਼ੋਲਿਊਸ਼ਨ ਪਾਸ ਹੋ ਜਾਵੇਗਾ। (ਵਿਘਨ) (The time of the House is extended by 15 minutes within which this resolution may be disposed of.) (*Interruption*)

**ਸ੍ਰੀ ਪਿਆਰਾ ਰਾਮ ਧੰਨੋਵਾਲੀ** (ਫਗਵਾੜਾ, ਐਸ. ਸੀ.): ਜਿਹੜਾ ਮਤਾ ਅੱਜ ਸਾਡੇ ਸਾਹਮਣੇ ਰੱਖਿਆ ਗਿਆ ਹੈ, ਉਹ ਸਰਵਸੰਮਤੀ ਦੇ ਨਾਲ ਆਇਆ ਹੈ। ਉਸ ਦੇ ਬਾਰੇ ਮੈਂ ਕੁਝ ਕਹਿਣ ਲਈ ਖੜ੍ਹਾ ਹੋਇਆ ਹਾਂ। ਦਰਅਸਲ ਡਿਪਟੀ ਸਪੀਕਰ ਸਾਹਿਬ, ਦੁਨੀਆਂ ਦੀਆਂ ਸਾਮਰਾਜੀ ਤਾਕਤਾਂ ਹਮੇਸ਼ਾਂ ਹੀ ਇਸ ਗੱਲ ਵੱਲ ਲੱਗੀਆਂ ਰਹਿੰਦੀਆਂ ਹਨ ਅਤੇ ਇਸ ਗੱਲ ਦੀ ਆੜ ਵਿਚ ਰਹਿੰਦੀਆਂ ਹਨ ਕਿ ਕਿਸੇ ਨਾ ਕਿਸੇ ਢੰਗ ਦੇ ਨਾਲ ਕਿਤੇ ਨਾ ਕਿਤੇ ਗੜਬੜ ਹੁੰਦੀ ਹੀ ਰਹੇ। ਅਮਰੀਕਾ ਇਕ ਵੱਡਾ ਇੰਡਸਟਰੀਅਲਿਸਟ ਮੁਲਕ ਹੈ। ਉਥੇ ਜਿਸ ਤਰ੍ਹਾਂ ਦੱਸਿਆ ਗਿਆ ਹੈ ਕਿ ਬਹੁਤ ਸਾਰਾ ਜੰਗੀ ਸਾਮਾਨ ਬਣਦਾ ਹੈ ਅਤੇ ਉਸ ਜੰਗੀ ਸਾਮਾਨ ਲਈ ਕੋਈ ਨਾ ਕੋਈ ਆਪਣੀ ਮੰਡੀ ਉਹ ਲੱਭਦੇ ਹਨ । ਮੰਡੀ

[ਸ੍ਰੀ ਪਿਆਰਾ ਰਾਮ ਧੰਨੋਵਾਲੀ]

ਵੀ ਇਹੋ ਜਿਹੀ ਕਿ ਜਿਥੇ ਗੜਬੜ ਕਰਾਕੇ ਆਪਣੇ ਹਥਿਆਰ ਦੇ ਸਕਣ। ਇਹ ਜਿਹੜਾ ਸਾਡੇ ਸਾਹਮਣੇ ਮਤਾ ਹੈ ਇਹ ਮੁਤਫਿੱਕਾ ਤੌਰ ਤੇ ਸਰਵਸੰਮਤੀ ਦੇ ਨਾਲ ਪੇਸ਼ ਕੀਤਾ ਗਿਆ ਹੈ। 1971 ਦੀ ਜੰਗ ਤੋਂ ਬਾਅਦ ਜਦ ਵੀ ਸ਼ਿਮਲਾ ਸਮਝੌਤਾ ਹੋਇਆ ਉਸ ਸਮਝੌਤੇ ਤੋਂ ਲੈ ਕੇ ਅਮਰੀਕਾ ਦੇ ਪੇਟ ਵਿਚ ਉਦੋਂ ਤੋਂ ਮਰੋੜ ਉਠਦੇ ਰਹੇ। ਉਸ ਦੇ ਬਾਅਦ ਹੁਣ ਉਹ ਜੰਗੀ ਜਨੂੰਨ ਕਾਇਮ ਰੱਖਣ ਲਈ ਜੋ ਹਥਿਆਰ ਹੁਣ ਦਿੱਤੇ ਹਨ ਉਹ ਦੁਨੀਆਂ ਦੇ ਅਮਨ ਨੂੰ ਭੰਗ ਕਰਨ ਵਾਸਤੇ ਦਿੱਤੇ ਗਏ ਹਨ ਅਤੇ ਖਾਸ ਕਰਕੇ ਹਿੰਦੁਸਤਾਨ ਦੇ ਅਮਨ ਨੂੰ ਭੰਗ ਕਰਨ ਲਈ ਦਿੱਤੇ ਗਏ ਹਨ। ਇਹ ਜਿਹੜਾ ਰੈਜ਼ੋਲਿਊਸ਼ਨ ਸਾਰੇ ਹਾਊਸ ਵੱਲੋਂ ਮੁਤਫਿੱਕਾ ਤੌਰ ਤੇ ਪੇਸ਼ ਕੀਤਾ ਗਿਆ ਹੈ ਮੈਂ ਉਸ ਦੀ ਪਰੋੜ੍ਹਤਾ ਕਰਦਾ ਹਾਂ। ਪਰ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਬੜਾ ਅਹਿਮ ਰੈਜ਼ੋਲਿਊਸ਼ਨ ਹੈ। ਇਥੇ ਮੇਰੇ ਅਕਾਲੀ ਵੀਰਾਂ ਕੁਝ ਮਾਰਸ਼ਲ ਰੇਸਿਜ਼ ਦੀਆਂ ਗੱਲਾਂ ਕੀਤੀਆਂ ਹਨ ਉਨ੍ਹਾਂ ਦੇ ਬਾਰੇ ਮੈਂ ਇਕ ਦੋ ਮਿੰਟ ਕਹਿਣਾ ਚਾਹੁੰਦਾ ਹਾਂ। (ਵਿਘਨ) 1965 ਦੀ ਜੰਗ ਵਿਚ ਜੋ ਅੰਮ੍ਰਿਤਸਰ ਰਾਜੂ ਸੀ ਉਹ ਮੁਹਾਰ ਰੈਜੀਮੈਂਟ ਨਾਲ ਤੁਅੱਲਕ ਰੱਖਦਾ ਸੀ। ਅਤੇ ਉਹ ਹਿੰਦੁਸਤਾਨ ਦੀ ਇਕ ਬੜੀ ਲੜਾਕੂ ਰੈਜੀਮੈਂਟ ਮੰਨੀ ਜਾਂਦੀ ਹੈ। ਉਹ ਮੁਹਾਰ ਸ਼ੈਡਿਊਲਡ ਕਾਸਟ ਜਾਤੀ ਨਾਲ ਤੁਅੱਲਕ ਰੱਖਦੀ ਹੈ। ਇਹ ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਮਾਰਸ਼ਲ ਕੌਮਾਂ ਨੂੰ ਭਰਤੀ ਕਰਨਾ ਚਾਹੀਦਾ ਹੈ ਮੈਂ ਇਸ ਗੱਲ ਦੇ ਨਾਲ ਮੁਤਫਿਕ ਨਹੀਂ ਹਾਂ। (ਵਿਘਨ) ਇਥੇ ਐਟਮਬੰਬ ਦੀ ਗੱਲ ਕਹੀ ਗਈ। ਅਸੀਂ ਗਰੀਬ ਹਾਂ। ਸਾਡੇ ਹਿੰਦੁਸਤਾਨ ਤੇ ਜਦ ਵੀ ਮੁਸੀਬਤ ਆਈ ਤਾਂ ਉਸ ਦਾ ਮੁਕਾਬਲਾ ਸਾਡੇ ਲੋਕਾਂ ਨੇ ਇਕਮੁਠ ਹੋ ਕੇ ਕੀਤਾ। ਸਾਨੂੰ ਐਟਮ ਬੰਬ ਦੀ ਜ਼ਰੂਰਤ ਨਹੀਂ ਹੈ। (ਵਿਘਨ) ਇਸ ਲਈ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ, ਇਹ ਜਿਹੜਾ ਸਾਡੇ ਸਾਹਮਣੇ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ, ਮੈਂ ਇਸ ਦੀ ਪੁਰਜ਼ੋਰ ਪਰੋੜ੍ਹਤਾ ਕਰਦਾ ਹੋਇਆ ਬੈਠਦਾ ਹਾਂ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮੇਰੇ ਸਾਥੀਆਂ ਨੇ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ, ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਪੈਪਸੂ ਅਸੈਂਬਲੀ ਦੇ ਵਿਚ, ਜਦ ਪਹਿਲੀ ਦਫਾ ਅਮਰੀਕਾ ਨੇ ਹਥਿਆਰ ਸਪਲਾਈ ਕਰਨ ਦਾ ਫੈਸਲਾ ਕੀਤਾ ਸੀ, ਤਾਂ ਉਦੋਂ ਇਕ ਮਤਾ ਕੀਤਾ। ਉਦੋਂ ਪਹਿਲੀ ਦਫਾ ਹਥਿਆਰਾਂ ਦਾ ਰਿਵਾਜ਼ ਅਮਰੀਕਾ ਨੇ ਪਾਕਿਸਤਾਨ ਨੂੰ ਦੇਣ ਦਾ ਪਾਇਆ ਸੀ। ਇਹ ਹਥਿਆਰ ਬਹੁਤ ਡੇਂਜਰਸ ਹਨ, ਸਾਡੇ ਵਾਸਤੇ। ਲੇਕਿਨ ਹਥਿਆਰਾਂ ਨਾਲੋਂ ਵੀ ਜਿਹੜੀ ਉਨ੍ਹਾਂ ਦੀ ਭਾਵਨਾ ਹੈ, ਉਹ ਹਥਿਆਰਾਂ ਨਾਲੋਂ ਵੀ ਖਤਰਨਾਕ ਹੈ। ਉਹ ਭਾਵਨਾ ਇਹ ਹੈ ਕਿ ਵੀਅਤਨਾਮ ਦੀ ਜੰਗ ਵਿਚੋਂ ਨਿਕਲਕੇ ਉਹ ਹੁਣ ਪਾਕਿਸਤਾਨ ਨੂੰ ਵੀਅਤਨਾਮ ਬਣਾਉਣਾ ਚਾਹੁੰਦਾ ਹੈ। ਇਹ ਚੀਜ਼ ਪਾਕਿਸਤਾਨ ਦੇ ਹੱਕ ਵਿਚ ਵੀ ਨਹੀਂ ਅਤੇ ਹਿੰਦੁਸਤਾਨ ਦੇ ਹੱਕ ਵਿਚ ਵੀ ਨਹੀਂ ਹੈ। ਪਾਕਿਸਤਾਨ ਨੂੰ ਪਤਾ ਲੱਗੇਗਾ ਜਦ ਉਨ੍ਹਾਂ ਦੇ ਦੇਸ਼ ਵਿਚ ਉਨ੍ਹਾਂ ਦੀਆਂ ਫੌਜਾਂ ਫਿਰਨ ਲੱਗੀਆਂ। (ਵਿਘਨ) ਇਸ ਵਾਸਤੇ ਇਧਰ ਵੀ ਪੂਰਾ ਧਿਆਨ ਦੇਣਾ ਹੈ। ਅੱਜ ਜਿਹੜਾ ਰੈਜ਼ੋਲਿਊਸ਼ਨ ਪੇਸ਼ ਹੋਇਆ ਇਸ ਨੂੰ ਸਿਰਫ ਪਾਸ ਕਰਨਾ ਹੀ ਕਾਫ਼ੀ ਨਹੀਂ। ਮੇਰੇ ਖਿਆਲ ਵਿਚ ਇਹ ਹੈ ਕਿ ਸਾਡੇ ਸਦਨ ਦੇ ਮੈਂਬਰਾਂ ਵਾਸਤੇ ਇਹ ਜ਼ਰੂਰੀ ਹੈ ਕਿ ਪੰਜਾਬ ਦੇ ਅੰਦਰ ਉਨ੍ਹਾਂ ਲੋਕਾਂ ਨੂੰ ਜਿਹੜੇ ਕਿ ਇੰਪੀਰੀਅਲਿਸਟਸ ਦੀ ਮੱਦਦ ਕਰਦੇ ਹਨ ਸਿਧੇ ਢੰਗ ਨਾਲ ਜਾਂ ਵਿੰਗੇ ਢੰਗ ਨਾਲ ਉਹ ਬੋਲੀ ਬੋਲਦੇ ਹਨ ਜਿਸ ਨਾਲ ਕਿ ਦੁਸ਼ਮਣ ਨੂੰ ਤਾਕਤ ਮਿਲੇ, ਜਿਸ ਨਾਲ ਕਿ ਸੈਂਟਰ ਕਮਜ਼ੋਰ ਹੋਵੇ, ਹਿੰਦੁਸਤਾਨ ਕਮਜ਼ੋਰ ਹੋਵੇ, ਸਾਡਾ ਦੇਸ਼ ਕਮਜ਼ੋਰ ਹੋਵੇ, ਸਾਡੀ ਕੌਮ ਕਮਜ਼ੋਰ ਹੋਵੇ, ਉਧਰ ਵੀ ਧਿਆਨ ਰੱਖਣਾ ਪਵੇਗਾ। ਜਦ ਮੈਂ ਕੌਮ ਕਹਿੰਦਾ ਹਾਂ ਤਾਂ ਸਾਡੀ ਕੌਮ ਸਾਫ਼ ਹੈ। ਹਿੰਦੁਸਤਾਨੀ ਉਹ ਕੌਮ ਹੈ ਜਿਸ ਦੇ ਵਿਚ ਹਿੰਦੂ, ਸਿੱਖ, ਮੁਸਲਮਾਨ ਅਤੇ ਇਸਾਈ ਹਨ। ਅਤੇ ਹੋਰ ਵੀ ਜਿੰਨੇ ਵੀ ਤਬਕੇ ਹਨ ਇਸ ਵਿਚ ਸ਼ਾਮਿਲ ਹਨ ਜਿਨ੍ਹਾਂ

ਨੇ ਇਕਮੁੱਠ ਹੋ ਕੇ ਜਦ ਦੇਸ਼ ਤੇ ਕੋਈ ਸੰਕਟ ਆਇਆ ਸਾਰਿਆਂ ਨੇ ਰਲਕੇ ਉਸ ਦਾ ਮੁਕਾਬਲਾ ਕੀਤਾ। ਦੁਸ਼ਮਣ ਦੇ ਦੰਦ ਖੱਟੇ ਕੀਤੇ। ਪਾਕਿਸਤਾਨ ਅਤੇ ਅਮਰੀਕਾ ਦੇ ਹਥਿਆਰ ਖੁੰਡੇ ਕੀਤੇ।

ਇਹ ਮੈਂ ਡਿਪਟੀ ਸਪੀਕਰ ਸਾਹਿਬ ਇਸ ਕਰਕੇ ਕਿਹਾ ਹੈ ਕਿ ਅਸੀਂ ਵਿਜੀਲੈਂਟ ਰਹੀਏ। ਮੈਂ ਇਹ ਵੀ ਕਹਾਂਗਾ ਕਿ ਇਸ ਵੇਲੇ ਲੋੜ ਇਸ ਗੱਲ ਦੀ ਆ ਗਈ ਹੈ ਕਿ ਜਿਨ੍ਹਾਂ ਲੋਕਾਂ ਨੇ ਅਲੈਕਸ਼ਨਾਂ ਦੇ ਅੰਦਰ ਜਾਂ ਆਪਣੀ ਇਲੈਕਸ਼ਨ ਦੀ ਕਮਪੇਨ ਦੇ ਅੰਦਰ ਜਿਹੜੇ ਕਿ ਦੂਸਰੇ ਮੁਲਕਾਂ ਤੋਂ, ਇਮੀਪੀਰੀਅਲਿਸਟਸ ਮੁਲਕਾਂ ਤੋਂ ਪੈਸੇ ਲਏ ਹਨ ਜਾਂ ਜਿਹੜੀ ਸੀ. ਆਈ. ਬੀ. ਦੀ ਰਿਪੋਰਟ ਕਰਵਾਈ ਗਈ ਸੀ ਉਹ ਚੀਜਾਂ ਹੁਣ ਬਾਹਰ ਆਉਣ ਤਾਂ ਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਉਹ ਕਿਹੜੇ ਲੋਕ ਹਨ ਜਿਹੜੇ ਉਨ੍ਹਾਂ ਮੁਲਕਾਂ ਦੇ ਏਜੰਟ ਹਨ। (ਥੰਪਿੰਗ) ਮੈਂ ਇਹ ਕਹਿੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਹੀ ਕਾਫ਼ੀ ਨਹੀਂ ਸਾਨੂੰ ਉਨ੍ਹਾਂ ਲੋਕਾਂ ਤੋਂ ਵੀ ਜਾਣੂ ਹੋਣਾ ਪਵੇਗਾ ਜਿਹੜੇ ਬਾਹਰਲੇ ਮੁਲਕਾਂ ਦੀ ਏਜੰਟੀ ਕਰਦੇ ਹਨ। ਮੈਨੂੰ ਡਿਪਟੀ ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਕਿ ਸਾਰੇ ਹਾਊਸ ਦੇ ਮੈਂਬਰਾਂ ਨੇ ਬੜੀ ਅੱਛੀ ਭਾਵਨਾਂ ਨਾਲ ਇਸ ਰੈਜ਼ੋਲਿਊਸ਼ਨ ਦੀ ਇਮਦਾਦ ਕੀਤੀ ਹੈ ਔਰ ਮੈਂ ਇਹ ਵੀ ਆਸ ਕਰਦਾ ਹਾਂ ਕਿ ਸਾਡੇ ਜਿੰਨੇ ਵੀ ਹਾਊਸ ਦੇ ਮੈਂਬਰ ਹਨ ਜਾਂ ਜਿੰਨੀਆਂ ਵੀ ਪੋਲੀਟੀਕਲ ਪਾਰਟੀਆਂ ਦੇ ਲੋਕ ਪੰਜਾਬ ਦੇ ਅੰਦਰ ਹਨ ਉਹ ਇਸ ਗੱਲ ਦਾ ਖਿਆਲ ਰਖਣ ਕਿ ਜਿਸ ਦੇ ਨਾਲ ਕੋਈ ਐਸੀ ਚੀਜ਼ ਨਾ ਹੋਵੇ ਜਿਸ ਨਾਲ ਕਿ ਬੰਗਲਾ ਦੇਸ਼ ਨੂੰ ਅਤੇ ਬੰਗਲਾ ਦੇਸ਼ ਦੀ ਆਜ਼ਾਦੀ ਨੂੰ ਕੋਈ ਨੁਕਸਾਨ ਹੋਵੇ। ਡਿਪਟੀ ਸਪੀਕਰ ਸਾਹਿਬ, ਬੰਗਲਾ ਦੇਸ਼ ਦੇ ਬਾਰੇ ਉਸ ਵੇਲੇ ਦੁਨੀਆਂ ਦੇ ਅੰਦਰ ਇਹ ਗੱਲ ਫੈਲੀ ਹੋਈ ਸੀ ਕਿ ਹਿੰਦੁਸਤਾਨ ਬੰਗਲਾ ਦੇਸ਼ ਦੇ ਉਤੇ ਕਬਜ਼ਾ ਕਰ ਲਵੇਗਾ, ਹਿੰਦੁਸਤਾਨ ਬੰਗਲਾ ਦੇਸ਼ ਨੂੰ ਆਜ਼ਾਦੀ ਨਹੀਂ ਦੇਵੇਗਾ। ਇਹ ਵੀ ਕਿਹਾ ਜਾਂਦਾ ਸੀ ਕਿ ਸ਼ਾਇਦ ਮੁਜੀਬੁਰ ਰਹਿਮਾਨ ਡੈਮੋਕ੍ਰੇਸੀ ਦੇ ਢਾਂਚੇ ਨੂੰ, ਜਮਹੂਰੀਅਤ ਦੇ ਢਾਂਚੇ ਨੂੰ ਬਹਾਲ ਨਾ ਕਰੇ। ਲੇਕਿਨ ਮੁਜੀਬੁਰ ਰਹਿਮਾਨ ਬਾਰੇ ਉਥੋਂ ਦੇ ਮੁਸਲਮਾਨ ਭਰਾਵਾਂ ਨੇ ਪਾਕਿਸਤਾਨ ਤੋਂ ਅੱਡ ਹੋ ਕੇ 95 ਫੀ ਸਦੀ, ਸ਼ਾਇਦ 95% ਤੋਂ ਵੀ ਜ਼ਿਆਦਾ ਵੋਟਾਂ ਪਾ ਕੇ ਦੁਨੀਆਂ ਨੂੰ ਇਹ ਦੱਸ ਦਿਤਾ ਕਿ ਸਾਡਾ ਲੀਡਰ ਜੋ ਹੈ ਉਹ ਮੁਜੀਬੁਰ ਰਹਿਮਾਨ ਹੈ। ਇਹ ਇਸ ਗੱਲ ਦਾ ਸਬੂਤ ਹੈ। (ਵਿਘਨ) ਹਿੰਦੁਸਤਾਨ ਜੋ ਕਿ ਜਮਹੂਰੀਅਤ ਪਸੰਦ ਮੁਲਕ ਹੈ, ਜਿਸ ਦੀ ਸ਼ੋਹਰਤ ਦੁਨੀਆਂ ਵਿਚ ਹੈ, ਉਸ ਨੇ ਬੰਗਲਾ ਦੇਸ਼ ਵਿਚ ਜਮਹੂਰੀਅਤ ਨੂੰ ਪਨਪਦਾ ਦਿਖਾ ਦਿੱਤਾ। ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਪਾਕਿਸਤਾਨ ਦੇ ਵੀ ਇਨਟ੍ਰੈਸਟ ਵਿਚ ਹੈ ਕਿ ਉਹ ਡੈਮੋਕਰੇਸੀ ਦੇ ਰਸਤੇ ਤੇ ਆ ਜਾਵੇ, ਸੋਸ਼ਲਿਜ਼ਮ ਵਿਚ ਆ ਜਾਵੇ। ਅਮਰੀਕਾ ਨੂੰ ਤਾਂ ਸਿਰਫ ਮਾਰਕਿਟ ਚਾਹੀਦੀ ਹੈ ਹਥਿਆਰ ਵੇਚਣ ਲਈ ਲੇਕਿਨ ਪਾਕਿਸਤਾਨ ਦੇ ਲੋਕਾਂ ਨੂੰ ਬਿਲਕੁਲ ਇਸ ਦਾ ਕੋਈ ਫ਼ਾਇਦਾ ਨਹੀਂ, ਪਾਕਿਸਤਾਨ ਦੇ ਲੋਕਾਂ ਦਾ ਮੁਫ਼ਾਦ ਇਸ ਦੇ ਵਿਚ ਨਹੀਂ। ਪਾਕਿਸਤਾਨ ਦਾ ਮੁਫ਼ਾਦ ਇਸ ਗੱਲ ਵਿਚ ਹੈ ਕਿ ਉਹ ਹਿੰਦੁਸਤਾਨ ਨਾਲ ਮਿਲ ਕੇ ਅਤੇ ਬੰਗਲਾ ਦੇਸ਼ ਨਾਲ ਮਿਲ ਕੇ ਆਪਣੇ ਦੇਸ਼ ਵਿਚ ਜਮਹੂਰੀਅਤ ਦੇ ਢਾਂਚੇ ਨੂੰ ਵਧਣ ਫੂਲਣ ਦੇਵੇ। ਕਿਉਂਕਿ ਡਿਪਟੀ ਸਪੀਕਰ ਸਾਹਿਬ, ਟਾਈਮ ਹੋ ਗਿਆ ਹੈ ਇਸ ਲਈ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕੀਤਾ ਜਾਵੇ।

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਸਾਰੇ ਮੈਬਰਾਂ ਦਾ ਧੰਨਵਾਦੀ ਹਾਂ ਕਿ ਸਾਰੇ ਮੈਂਬਰਾਂ ਨੇ ਜਿਹੜੇ ਕਿ ਇਥੇ ਬੋਲੇ ਹਨ ਅਤੇ ਜਿਹੜੇ ਨਹੀਂ ਬੋਲੇ ਉਨ੍ਹਾਂ ਦੀ ਭਾਵਨਾ ਨਜ਼ਰ ਆਉਂਦੀ ਹੈ ਕਿ ਉਨ੍ਹਾਂ ਨੇ ਇਸ ਮਤੇ ਦੀ ਤਹਿ ਦਿਲੋਂ ਪਰੋੜ੍ਹਤਾ ਕੀਤੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਜਿਹੜੇ ਅਸੀਂ ਇਸ ਮਤੇ ਰਾਹੀਂ ਭੇਜ ਰਹੇ ਹਾਂ ਇਹ ਇਕ ਸਹੀ ਜਜ਼ਬਾਤ ਦੀ ਤਰਜ਼ਮਾਨੀ ਹਨ। ਜਿਸ ਤਰ੍ਹਾਂ ਮੇਰੇ ਸਾਥੀਆਂ ਨੇ ਕਿਹਾ ਹੈ ਬੰਗਲਾ ਦੇਸ਼ ਦੇ ਸਿਲਸਿਲੇ ਵਿਚ ਕਿ ਸਾਡੇ ਸਾਥੀਆਂ ਨੇ, ਸਾਡੀ ਸਰਕਾਰ ਨੇ, ਸਾਡੇ ਪ੍ਰਾਇਮ ਮਨਿਸਟਰ

[ਸਿਖਿਆ ਮੰਤਰੀ]

ਸਾਹਿਬ ਨੇ, ਹਿੰਦੁਸਤਾਨ ਦੇ ਸਾਰੇ ਲੋਕਾਂ ਨੇ, ਹਿੰਦੁਸਤਾਨ ਦੇ ਫ਼ੌਜੀ ਜਰਨੈਲਾਂ ਨੇ, ਸਾਡੇ ਨੌਜਵਾਨ ਵੀਰਾਂ ਨੇ ਕੁਰਬਾਨੀਆਂ ਦਿਤੀਆਂ ਹਨ ਮੈਂ ਸਮਝਦਾ ਹਾਂ ਕਿ ਇਹ ਇਕ ਮਿਸਾਲ ਹੈ ਅਤੇ ਹਿਸਟਰੀ ਵਿਚ ਇਸ ਗੱਲ ਦੀ ਇਕ ਮਿਸਾਲ ਕਾਇਮ ਰਹੇਗੀ ਕਿ ਬੜੀਆਂ ਬੜੀਆਂ ਸਲਤਨਤਾਂ ਬਦਲੀਆਂ, ਬੜੀਆਂ ਬੜੀਆਂ ਹਿਸਟਰੀਆਂ ਬਦਲੀਆਂ ਅਤੇ ਹੋਰ ਕਈ ਕੁਝ ਹੋਇਆ ਲੇਕਿਨ ਇਸ ਗੱਲ ਦੀ ਕੋਈ ਮਿਸਾਲ ਨਹੀਂ ਕਿ ਕਦੀ ਜੁਗਰਾਫੀਆ ਵੀ ਬਦਲਿਆ ਹੋਵੇ। ਡਿਪਟੀ ਸਪੀਕਰ ਸਾਹਿਬ, ਇਸ ਮਹਾਨ ਗੱਲ ਨਾਲ ਜੁਗਰਾਫੀਆ ਬਦਲ ਗਿਆ ਹੈ। ਸਾਡੇ ਦੁਨੀਆਂ ਦੇ ਨਕਸ਼ੇ ਵਿਚ ਇਕ ਪਾਸੇ ਮਗਰਬੀ ਪਾਕਿਸਤਾਨ ਸੀ ਅਤੇ ਇਕ ਪਾਸੇ ਮਸ਼ਰਕੀ ਪਾਕਿਸਤਾਨ ਸੀ। ਜਿਥੇ ਪਹਿਲਾਂ ਮਸ਼ਰਕੀ ਪਾਕਿਸਤਾਨ ਲਿਖਿਆ ਹੁੰਦਾ ਸੀ ਉਥੇ ਹੁਣ ਮਸ਼ਰਕੀ ਪਾਕਿਸਤਾਨ ਦੀ ਥਾਂ ਤੇ ਬੰਗਲਾ ਦੇਸ਼ ਲਿਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਦੁਨੀਆਂ ਦੇ ਵਿਚ ਇਕ ਬਹੁਤ ਵੱਡੀ ਮਿਸਾਲ ਹੈ ਜੋ ਕਿ ਦੁਨੀਆਂ ਦਾ ਜੁਗਰਾਫੀਆ ਬਦਲਿਆ ਹੈ। ਇਸ ਦਾ ਸਾਰਾ ਸਿਹਰਾ ਹਿੰਦੁਸਤਾਨ ਦੀ ਜਨਤਾ ਤੇ ਹੈ, ਹਿੰਦੁਸਤਾਨ ਦੀ ਲੀਡਰਸ਼ਿਪ ਤੇ ਹੈ, ਹਿੰਦੁਸਤਾਨ ਦੇ ਫੌਜੀ ਜਰਨੈਲਾਂ ਅਤੇ ਉਨ੍ਹਾਂ ਦੇ ਸਾਥੀਆਂ ਤੇ ਨੌਜਵਾਨਾਂ ਤੇ ਹੈ ਜਿਨ੍ਹਾਂ ਨੇ ਕੁਰਬਾਨੀਆਂ ਦੇ ਕੇ ਇਨਸਾਨੀਅਤ ਨੂੰ ਜਗ੍ਹਾ ਦਿੱਤੀ ਅਤੇ ਜਿਹੜਾ ਇਨਸਾਨੀਅਤ ਨੂੰ, ਮਾਨਵਤਾ ਨੂੰ ਖ਼ਤਰਾ ਸੀ ਉਸ ਨੂੰ ਦੂਰ ਕੀਤਾ। ਮੈਂ ਸਮਝਦਾ ਹਾਂ ਕਿ ਐਸੇ ਮੌਕੇ ਤੇ ਜਦੋਂ ਵੀ ਕੋਈ ਐਸੀ ਗੱਲ ਹੁੰਦੀ ਹੈ ਅਮਰੀਕਾ ਪਾਕਿਸਤਾਨ ਨੂੰ ਸ਼ਹਿ ਦਿੰਦਾ ਹੈ, ਇਸ ਦੇ ਨਾਲ ਪਾਕਿਸਤਾਨ ਆਪ ਉਜੜ ਜਾਏਗਾ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਮਿਸਾਲ ਯਾਦ ਆ ਗਈ ਹੈ ਕਿ ਜਦੋਂ ਤੁਸੀਂ ਬਾਂਦਰ ਦੇ ਹੱਥ ਵਿਚ ਚਾਕੂ ਦੇ ਦਿਉ ਤਾਂ ਉਹ ਜ਼ਰੂਰ ਚਾਕੂ ਨੂੰ ਪੁੱਠਾ ਚਲਾਉਂਦਾ ਹੈ। ਇਸ ਲਈ ਜੇ ਬਾਂਦਰ ਨੂੰ ਚਾਕੂ ਨਾ ਦਿੱਤਾ ਜਾਵੇ ਤਾਂ ਚੰਗਾ ਹੈ। ਇਸ ਲਈ ਪਾਕਿਸਤਾਨ ਨੂੰ ਜਿਹੜਾ ਅਸਲਾ ਦਿੱਤਾ ਗਿਆ ਹੈ ਉਸ ਨੇ ਉਸ ਨੂੰ ਇਸ ਤਰੀਕੇ ਨਾਲ ਵਰਤਣਾ ਹੈ ਕਿ ਅੱਗੇ ਉਸ ਦੇ ਦੋ ਟੋਟੇ ਹੋਏ ਸਨ ਹੁਣ ਉਸ ਦੇ ਚਾਰ ਟੋਟੇ ਹੋ ਜਾਣਗੇ। ਇਸ ਲਈ ਮੈਂ ਸਮਝਦਾ ਹਾਂ ਕਿ ਅਸੀਂ ਇਸ ਮਤੇ ਰਾਹੀਂ ਅਮਰੀਕਾ ਨੂੰ, ਨਿਕਸਨ ਨੂੰ ਇਸ ਗੱਲ ਦੀ ਵਾਰਨਿੰਗ ਦੇ ਰਹੇ ਹਾਂ ਅਤੇ ਉਨ੍ਹਾਂ ਨੂੰ ਇਹ ਕਹਿ ਰਹੇ ਹਾਂ ਕਿ ਹਿੰਦੁਸਤਾਨ ਦੇ ਲੋਕ ਇਸ ਗੱਲ ਦੇ ਵਿਰੁਧ ਹਨ ਅਤੇ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰਨਗੇ ਉਸ ਦੇ ਨਾਲ ਹੀ ਮੈਨੂੰ ਆਸ ਹੈ ਕਿ ਪਾਕਿਸਤਾਨ ਦੇ ਲੋਕ ਜਿਨ੍ਹਾਂ ਨੇ ਜਮਹੂਰੀਅਤ ਨਹੀਂ ਦੇਖੀ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਆਪਣੇ ਦੇਸ਼ ਵਿਚ ਆਪ ਰਾਜ ਕਰਕੇ ਨਹੀਂ ਦੇਖਿਆ, ਜਿਨ੍ਹਾਂ ਨੂੰ ਇਨ੍ਹਾਂ 25 ਸਾਲਾਂ ਵਿਚ ਜੋ ਉਨ੍ਹਾਂ ਦੇ ਫੰਡਾਮੈਂਟਲ ਰਾਈਟਸ ਹਨ ਨਹੀਂ ਮਿਲੇ ਉਨ੍ਹਾਂ ਨੂੰ ਉਨ੍ਹਾਂ ਦੇ ਫੰਡਾਮੈਂਟਲ ਰਾਈਟਸ ਤੋਂ ਮਹਿਰੂਮ ਰਖਿਆ ਗਿਆ ਹੈ, ਉਹ ਲੋਕ ਆਪ ਕਹਿਣਗੇ ਕਿ ਇਸ ਮੁਲਕ ਦੀ ਸਾਨੂੰ ਲੋੜ ਨਹੀਂ ਅਤੇ ਉਹ ਆਪ ਹੀ ਇਸ ਦੇ ਖਿਲਾਫ ਆਵਾਜ਼ ਉਠਾਉਣਗੇ ਅਤੇ ਜਮਹੂਰੀਅਤ ਅਤੇ ਹੱਕ ਦੀ ਆਵਾਜ਼ ਉਠਾਉਣਗੇ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਇਤਨੀ ਬੇਨਤੀ ਕਰਦਾ ਹੋਇਆ ਸਾਰੇ ਮੈਂਬਰਾਂ ਦਾ ਧੰਨਵਾਦੀ ਹਾਂ ਕਿ ਇਹ ਮਤਾ ਸਰਵਸੰਮਤੀ ਨਾਲ ਪਾਸ ਹੋਵੇਗਾ।

**Mr. Deputy Speaker** : Question is—

"This House expresses great concern over the recent decision of the U.S.Government to resume the supply of Arms to the Government of Pakistan. This is obviously a part of imperialist conspiracy to intensify the aggravation of tension in this sub-continent and to prevent the establishment of good neighbourly relations between India, Bangladesh and Pakistan. This House is confident that the Government of India will take timely measures to defeat this conspiracy and thus ensure the maintenance of peace as well as the national interest of the Indian People."

*The resolution was carried unanimously.*

**NON-OFFICIAL RESOLUTION RECOMMENDING TO THE STATE GOVERNMENT TO APPROACH THE UNION GOVERNMENT TO TAKE STEPS TO SO AMEND THE CONSTITUTION OF INDIA AS TO GIVE THE RIGHT TO VOTE TO EVERY CITIZEN OF INDIA WHO IS NOT LESS THAN 18 YEARS OF AGE. (*RESUMPTION OF DISCUSSION*)**

**Mr. Deputy Speaker :** Now the House will resume discussion on the resolution moved by Comrade Achhra Singh on the 1st March, 1973. Chaudhri Darshan Singh was on his legs when the House adjourned on 8th March, 1973. He will please wind up his speech.

**ਸਰਦਾਰ ਅਜਾਇਬ ਸਿੰਘ ਸੰਧੂ :** On a point of Order, Sir. ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਨਾਲ ਅੱਜ ਗੱਲ ਹੋਈ ਸੀ ਅਤੇ ਹੋਰ ਸਾਰੇ ਸਾਹਿਬਾਨ ਇਸ ਗੱਲ ਲਈ ਬੜੇ ਸੀਰੀਅਸ ਹਨ ਔਰ ਵੈਸੇ ਵੀ ਕੋਈ ਇਹੋ ਜਿਹੀ ਗੱਲ ਨਹੀਂ ਹੈ। ਇਸ ਸਦਨ ਨੇ ਤਾਂ ਹਿੰਦੁਸਤਾਨ ਦੀ ਸਰਕਾਰ ਨੂੰ ਸਿਫ਼ਾਰਸ਼ ਹੀ ਕਰਨੀ ਹੈ ਕਿ ਉਮਰ ਵੋਟਰ ਲਈ 21 ਸਾਲ ਤੋਂ ਘਟਾ ਕੇ 18 ਸਾਲ ਕਰ ਦਿੱਤੀ ਜਾਵੇ। ਮੈਂ ਬੇਨਤੀ ਕਰਦਾ ਹਾਂ ਕਿ ਚੌਧਰੀ ਦਰਸ਼ਨ ਸਿੰਘ ਦੇ ਬੋਲਣ ਤੋਂ ਬਾਦ ਇਹ ਮਤਾ ਪਾਸ ਕਰ ਦਿੱਤਾ ਜਾਵੇ।

**ਕਾਮਰੇਡ ਰਾਜ ਕੁਮਾਰ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪਿਛਲੇ ਵੀਰਵਾਰ ਇਸ ਗੱਲ ਦੀ ਐਸ਼ਿਉਰੈਂਸ ਦਿਤੀ ਗਈ ਸੀ ਕਿ ਇਸ ਮਤੇ ਤੇ ਕਾਫ਼ੀ ਬਹਿਸ ਹੋ ਚੁਕੀ ਹੈ, ਮੈਂ ਰਿਕੁਐਸਟ ਕਰਦਾ ਹਾਂ ਕਿ ਬਹਿਸ ਬੰਦ ਕੀਤੀ ਜਾਏ ਅਤੇ ਮੈਂ ਕਲੋਜ਼ਰ ਮੋਸ਼ਨ ਮੂਵ ਕਰਦਾ ਹਾਂ।

**Mr. Deputy Speaker:** Chaudhri Darshan Singh who was on his legs last time, may speak.

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ): ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਮਤਾ ਇਹ ਸੀ ਕਿ ਵੋਟਰ ਦੀ ਉਮਰ 21 ਸਾਲ ਤੋਂ ਘਟਾ ਕੇ 18 ਸਾਲ ਕਰ ਦਿੱਤੀ ਜਾਵੇ। (ਵਿਘਨ) ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਵਿਚਾਰ ਰਖੇ (ਵਿਘਨ) ਡਿਪਟੀ ਸਪੀਕਰ ਸਾਹਿਬ, ਕਈ ਮੈਂਬਰ ਸਾਹਿਬਾਨ ਨੇ ਆਖਿਆ ਕਿ ਇਹ 21 ਸਾਲ ਤੋਂ 18 ਸਾਲ ਨਹੀਂ ਹੋਣੀ ਚਾਹੀਦੀ ਕਿਉਂਕਿ 18 ਸਾਲ ਦਾ ਵਿਅਕਤੀ disciplined ਨਹੀਂ ਹੁੰਦਾ, ਮੈਚਿਉਰਡ ਨਹੀਂ ਹੁੰਦਾ, ਉਨ੍ਹਾਂ ਦੇ ਵਿਚ ਇਸ ਸਮੇਂ ਪੁਲੀਟੀਕਲ ਵਿਚਾਰਧਾਰਾ ਨਹੀਂ ਹੁੰਦੀ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਅੱਜ ਕਲ੍ਹ ਉਹ ਸਮਾਂ ਨਹੀਂ ਰਹਿ ਗਿਆ। ਪੜ੍ਹਨ ਵਾਲੇ ਗਰੈਜੂਏਟਸ , ਡਬਲ ਗਰੈਜੂਏਟਸ ਅਤੇ ਹੋਰ ਕੋਈ ਕਾਲਜ ਇਹੋ ਜਿਹਾ ਨਹੀਂ ਕਿ ਜਿਥੋਂ ਪੁਲੀਟੀਕਲ ਵਿਚਾਰ ਧਾਰਾ ਨਾ ਮਿਲਦੀ ਹੋਵੇ। ਦਸਵੀਂ ਪੜ੍ਹਨ ਵਾਲਾ 21 ਸਾਲ ਦੇ ਅਨਪੜ੍ਹ ਨਾਲੋਂ ਮਚ ਬੇਟਰ ਹੈ। ਮੈਂ ਕਹਿੰਦਾ ਹਾਂ ਕਿ ਜਿਹੜੇ ਗਰੈਜੂਏਟਸ ਹਨ ਜਾਂ ਡਬਲ ਗਰੈਜੂਏਟਸ ਹਨ ਉਨ੍ਹਾਂ ਨੂੰ ਅਸੀਂ ਵੋਟ ਦਾ ਅਧਿਕਾਰ ਇਸ ਕਰਕੇ ਨਾ ਦਈਏ ਕਿ ਉਨ੍ਹਾਂ ਦੀ ਉਮਰ 21 ਸਾਲ ਨਹੀਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਬੜੀ ਭਾਰੀ ਜ਼ਿਆਦਤੀ ਹੋਵੇਗੀ। ਕੌਮ ਪਰਫੁਲਤ ਨਹੀਂ ਹੋ ਸਕਦੀ ਜੇਕਰ ਯੂਥ ਨੂੰ ਕਾਨ-ਫੀਡੈਂਸ ਵਿਚ ਨਾ ਲਿਆ ਜਾਵੇ। ਉਸ ਨੇ ਬੁੱਢਾ ਹੋਣਾ ਹੈ ਔਰ ਜਿਹੜੇ ਬਜ਼ੁਰਗ ਹਨ ਉਨ੍ਹਾਂ ਨੇ ਯੂਥ ਲਈ ਰਸਤਾ ਖਾਲੀ ਕਰਨਾ ਹੈ। (ਵਿਘਨ):

**Mr. Deputy Speaker :** The House stands adjourned till 9.00 A.M. on Friday, the 16th March, 1973.

6.45 p. m.

(*The Sabha then adjourned till* 9.00 *A.M. on Friday, the* 16*th March*, 1973).

---

10853 P.V.S.—Govt. Press, Chd.

# Punjab Vidhan Sabha Debates

*16th March, 1973*

Vol. I-No. 14

OFFICIAL REPORT




CONTENTS

*Friday, the 16th March,* 1973

| | | Page |
|---|---|---|
| Starred Questions and Answers | .. | (14)1 |
| Written Answers to Starred Questions laid on the Table of the House Under Rule 38 | .. | (14)30 |
| Unstarred Questions and Answers | .. | (14)32 |
| Postponed Starred Questions Nos. 1481, 1505 etc. | .. | (14)43 |
| Walk Out | .. | (14)44 |
| Call Attention Notice Under Rule 66 | .. | (14)45 |
| Substantive Motion against an hon. Member | .. | (14)46 |
| General Discussion on the Budget for the year 1973-74 (*Resumption*) | .. | (14)58 |
| Appendix | | (i) |

Punjab Vidhan Sabha Secretariat, Chandigarh.

Price : Rs. 23.00

*ERRATA*

TO

PUNJAB VIDHAN SABHA DEBATES

Dated the 16th March, 1973

Vol. I—No. 14

---

| *Read* | *For* | *Page* | *Line* |
|---|---|---|---|
| STARRED | SARRED | (14)3 | Top Line |
| ਕਰ | — | (14)17 | 6 |
| AND | ADD | (14)23 | Top Line |
| Education | Eduction | (14)41 | 6 |
| Extension | Extenssion | (14)43 | 2 |
| The | in | (14)48 | 7 |
| an | on | (14)52 | 3rd from below |
| ਇੰਟੈਂਟ | ਪੇਟੈਂਟਸ | (14)66 | 12th from below |
| ਅੰਡਰ-ਡਿਵੈਲਪਡ | ਅਤਰ-ਡਿਵੈਲਪਡ | (14)82 | 5 |
| ਰੁਪਿਆ | ਰੁਪਆ | (14)88 | 7 |
| seniority | senority | iii | 23 |

---

## PUNJAB VIDHAN SABHA

**Friday, the 16th March, 1973**

*The Vidhan Sabha met in the Punjab Vidhan Sabha Hall, Vidhan Bhavan, Sector-*1, *Chandigarh, at* 9-00 *A.M. of the Clock. Mr. Speaker (Sardar Darbara Singh) in the Chair.*

---

STARRED QUESTIONS AND ANSWERS

**Starred Question No. 1411***

**Mr. Speaker** : Extension has been asked for in respect of starred Question No. 1411.

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਮੇਰਾ ਇਹੋ ਜਿਹਾ ਸਵਾਲ ਸੀ। ਉਦੋਂ ਵੀ ਇਨ੍ਹਾਂ ਨੇ ਜਵਾਬ ਨਹੀਂ ਦਿੱਤਾ ਸੀ। ਇਹ ਕਦੋਂ ਤਕ ਅੱਗੇ ਪਾਉਣ ਲਈ ਕਿਹਾ ਗਿਆ ਹੈ ?

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਪੰਜ ਸੱਤ ਮਹੀਨਿਆਂ ਦੀਆਂ ਫਿਗਰਜ਼ ਮੰਗੀਆਂ ਹਨ। ਇਹ ਇਨਫਰਮੇਸ਼ਨ ਤਾਂ ਇਨ੍ਹਾਂ ਦੇ ਦਫਤਰ ਤੋਂ ਹੀ ਮਿਲ ਸਕਦੀ ਹੈ।

**Mr. Speaker** : It is very sad that the information is not being supplied to the House.

**Acharya Prithvi Singh Azad** : Sir, it has become a practice to avoid replies to such questions.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੈਬਿਨਟ ਰੈਂਕ ਦੇ ਸਾਰੇ ਮਨਿਸਟਰ ਇੰਜ ਜਾਪਦਾ ਹੈ ਕਿ ਸਟਰਾਈਕ ਤੇ ਚਲੇ ਗਏ ਹਨ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਕੀ 21 ਤਾਰੀਖ ਨੂੰ ਇਸ ਦਾ ਜਵਾਬ ਦੇ ਦਿਉਗੇ ?
(Minister Sahib, will the reply to this question be supplied on the 21st March?)

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ** : ਇਹ ਮੈਂ ਪਤਾ ਕਰ ਕੇ ਤੁਹਾਨੂੰ ਦਸ ਦੇਵਾਂਗਾ।

---

**Spare Parts purchased by the Management of Janta Cooperative Sugar Mills Ltd., Bhogpur**

***1393. Master Gurbanta Singh :** Will the Chief Minister be pleased to state—

(a) whether the management of the Janta Cooperative Sugar-Mills Ltd., Bhogpur, purchased certain spare parts during the year 1971-72 and 1972-73.

---

*Starred Question No. 1411 and reply there to appear in the Punjab Vidhan Sabha Debate dated 26th March, 1973.

[Master Gurbanta Singh]

(b) if the reply to part (a) above be in the affirmative, whether quotations were invited for the above said purpose; if so, the details of quotations submitted by each of the different firms be laid on the Table of the House; if no quotations were invited, the reasons therefor and the action taken by the Government against the authority concerned for making the said purchases arbitrarily ;

(c) whether it is a fact that lakhs of rupees have been embezzled in making the said purchases of very heavy amount in the absence of quotations; if so, whether the Government propose to hold any enquiry into the said matter?

**Sardar Nasib Singh Gill (Deputy Minister, Home and Industries)** :(a) Yes.

(b) Yes ; quotations were invited. Details of quotations for the years 1971-72 and 1972-73 at annexures 'A' and 'B' respectively, are laid on the Table of the House.

(c) No such embezzlement has taken place in these purchases.

[(ੳ) ਹਾਂ ਜੀ।

(ਅ) ਹਾਂ ਜੀ, ਕੁਟੇਸ਼ਨਾਂ ਮੰਗਵਾਈਆਂ ਗਈਆਂ ਸਨ ਅਤੇ 1971-72 ਅਤੇ 1972-73 ਲਈ ਕੁਟੇਸ਼ਨਾਂ ਭੇਜਣ ਵਾਲੀਆਂ ਪਾਰਟੀਆਂ ਦਾ ਵੇਰਵਾ ਤਰਤੀਬਵਾਰ ਅੰਤਕਾ 'ੳ' ਅਤੇ 'ਅ' ਵਿਚ ਹੈ ਤੇ ਹਾਊਸ ਦੇ ਟੇਬਲ ਤੇ ਰੱਖੇ ਜਾਂਦੇ ਹਨ।

(ੲ) ਨਹੀਂ ਜੀ, ਇਸ ਖਰੀਦ ਵਿਚ ਕੋਈ ਗ਼ਬਨ ਨਹੀਂ ਹੋਇਆ।]

————

## ANNEXURE 'A'

### THE JANTA CO-OPERATIVE SUGAR MILLS LTD. BHOGPUR (JULLUNDUR)

**Statement showing spare parts purchased during the year 1971-72**

| Sr. No | Name of spare parts purchased | Name of the suppliers from whom quotations were received | | | | | Name of the firm whose quotations were approved | Total cost including over head charges |
|---|---|---|---|---|---|---|---|---|
| | | | | | | | | Rs. P. |
| 1 | Ball Bearings off sizes | United India Agency, Bombay | General Ball Bearing, Calcutta | Universal Traders, Jullundur | S.C. Kumar Delhi | All range Ball Bearing Distributor Bombay | M/S. All range Ball Bearing Distributor, Bombay | 1484.00 |
| | | Rs. 18/- to Rs. 425/- | Rs. 22/- to Rs. 300/- | Rs. 21 to Rs. 180 | Rs. 21/- to Rs. 375/- | Rs. 18/- to Rs. 425/- Sub Agent of United India Agency, Bombay | | |
| | | | | | | | M/S General Ball Bearing, Calcutta | 2960·00 |
| | | | | | | | M/S Universal Traders, Jullundur | 1307.76 |
| 2 | V. Belts off sizes | Fair Deal Agency Jullundur | Jullundur Mills Stores, Jullundur | Delhi Mech. Stores Delhi | Talwar Mills Stores, Jullundur | | M/S Fair Deal Agency, Jullundur. | 1710·70 |
| | | Standard list price less 15 percent | Standard list price less 15 percent | Standard list price 15 percent | Standard list price 12½ percent | | M/S Jullundur Mills Store, Jullundur | 673·38 |

| Sr. No. | Name of spare parts purchased | Name of the suppliers from whom quotations were received | | | Name of the firm whose quotations were approved | Total cost including over head charges |
|---|---|---|---|---|---|---|
| 3 | Filter Press Plate | Kay Iron Works, Yamunanagar | I.S.G.E.C., Yamunanagar | Friends Engg., Saharanpur | M/S Kay Iron Works, Yamunanagar | 9348 ·00 |
| | | Rs. 325/- each | Not quoted | Not quoted | | |
| 4 | Brass Tubes | Kumani Tubes (P) Ltd., Calcutta | Kuka Enterprises, Delhi | | M/s Kumani Tubes (P) Ltd, Calcutta | 12943 ·18 |
| | | Rs. 23/K per kg | Rs 32/ per kg. | | M/S Kuka Enterprises Delhi | 2546 ·12 |
| 5 | Mills Rollers reshelling (Two) | I. S .G. E. C. Yamunanagar | Saran Engg. Co, Saran | Triveni Engg. Works | | |
| | | Rs. 5,000/ Size 28 3,8 | Rs. 4,990/- size 28 3/8 | | M/S I.S.G.E.C., Yamunanagar | 10811 ·34 |
| | | 56" Rs. 5350/- size 29 5/8 | 56" Rs. 5625/- Size 29 5/8 | | | |
| | | | F.O. R. Saran (Bihar) | | | |
| | | | | | Total | 43785 ·25 |

*Order for the purchase of Brass tubes was placed with M/s Kumani Tubes (P) Ltd., the sole manufacturing concern of this item in India. Since supplies were not arranged by them in time, we purchased brass tubes worth Rs. 2546 ·12 from M/S Kuka Enterprises, Delhi, on competative rates to meet our requirements.

ANNEXURE 'B'

THE JANTA COOPERATIVE SUGAR MILLS LTD. BHOGPUR (JULLUNDUR)

**Statement showing spare parts purchased during the year 1972-73.**

| Sr. No. | Name of spare parts pur-chased | Name of the Suppliers from whom quotations were received | | | | Name of the firm whose quotation was approved | Total cost including over head charges |
|---|---|---|---|---|---|---|---|
| | | | | | | | Rs. P. |
| 1 | Ball bearing 265 pcs. off sizes | Factory Stores Corp. Delhi | S.C. Kumar and Co. Delhi | H. M Doyal BearingDelhi | General Ball Bearing Co. Calcutta | M/S Factory Stores Corp. Delhi | 15139·35 |
| | | Rs. 11·50/- to Rs. 220/- | Rs. 17/- to Rs. 310/- | Rs. 58/- to Rs. 215/- | Rs. 20/-- to Rs. 325/- | | |
| 2 | V. Belts off sizes | Factory Stores Corp. Delhi | Fair Deal Agency Jullundur | Jullundur Mills Stores Jullundur | Talwar Mills Stores Jullundur | M/S Factory Stores Corp. Delhi | 1,571·36 |
| | | Standard list price of original Fanar make 15 percent | Standard list price of Cockil less 15 percent | Standard list price of Cockil less 10 percent Average | Standard list price of good year less 10 percent | | |
| 3 | V. Belts off sizes | Do | Do | Do | Do | M/s Fair Deal Agency Jullundur | 279.50 |
| 4 | V. Belts off sizes | Do | Do | Do | Do | M/s Talwar Mills Stores, Jullundur | 706·70 |

| Sr. No. | Name of spare parts purchased | Name of the Suppliers from whom quotations were received | | | | Name of the firm whose qutation was approved | Total cost including over head charges |
|---|---|---|---|---|---|---|---|
| 5 | Brass Tubes for quads (200 pcs) and Juice heaters | Kuka Enterprises New Delhi | Sehgal Sons New Delhi | Factory Stores Corp. Delhi | .. | M/s Kuka Enterprises New Delhi | 21,668·10 |
| | | Rs. 30/- per Kg. including Excise duty F.O.R. Delhi | Rs. 37/- per Ft. Sales tax extra F.O.R. Calcutta one feet equal to 400 gms. | Not quoted | | | |
| 6 | Mills Rollers Reshelling (six) | I. S. G. E.C Yamunanagar | Saran Engg. Co, Saran | .. | .. | M/s I.S.G. E.C. Yamunanagar | 41,023·00 |
| | | Rs. 5,800/- per Roller | Rs. 5,965/00/- per Roller | | | | |
| | | | | | | Total | 80388·01 |

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਟੇਸ਼ਨਜ਼ ਵਕਤ ਸਿਰ ਮੰਗਵਾਈਆਂ ਗਈਆਂ ਸਨ ਜਾਂ ਜਦੋਂ ਰੌਲਾ ਪਿਆ ਅਤੇ ਬਾਅਦ ਵਿਚ ਮੰਗਵਾਈਆਂ ਗਈਆਂ ? ਕੀ ਵਜ਼ੀਰ ਸਾਹਿਬ ਇਸ ਗਲ ਦੀ ਇਨਕੁਆਇਰੀ ਕਰਾਉਣ-ਗੇ ?

**ਉਪ ਮੰਤਰੀ**: ਇਹ ਸਪੈਸਿਫਿਕ ਐਲੀਗੇਸ਼ਨਜ਼ ਲਾ ਦੇਣ, ਇਨਕੁਆਇਰੀ ਕਰਾ ਲਵਾਂਗੇ।

**Mr. Speaker** : The allegation is already there in the question.

**Deputy Minister for Home and Industry** : Sir, the question reads :—

"Whether it is a fact that lakhs of rupees have been embezzled in making the said purchases of very heavy amount in the absence of quotations ; if so, whether the Government propose to hold any enquiry into the said matter?"

In reply I have stated that the quotations were invited. However, if the hon. Member wants, I will hold an enquiry.

**ਡਾਕਟਰ ਹਰਭਜਨ ਸਿੰਘ** : ਸਪੀਕਰ ਸਾਹਿਬ, ਇਸ ਸਾਲ ਭੋਗਪੁਰ ਮਿਲ ਦੇ ਜਨਰਲ ਮੈਨੇਜਰ ਨੇ 6 ਲੱਖ ਰੁਪਏ ਦੇ ਸਪੇਅਰ ਪਾਰਟਸ ਖਰੀਦੇ, ਉਨਾਂ ਵਿਚੋਂ ਕਾਫੀ ਲੱਗੇ ਨਹੀਂ ਅਤੇ ਉਸੇ ਤਰ੍ਹਾਂ ਪਏ ਰਹੇ ਅਤੇ ਮਸ਼ੀਨਰੀ ਚਲੀ ਨਹੀਂ। ਉਥੇ ਕਰੱਸ਼ਿੰਗ 900 ਬੋਰੀ ਦੀ ਥਾਂ ਇਸ ਸਾਲ 700 ਬੋਰੀ ਰੋਜ਼ਾਨਾ ਹੋਈ ਹੈ। ਕੀ ਵਜ਼ੀਰ ਸਾਹਿਬ ਇਸ ਗਲ ਦੀ ਇਨਕੁਆਇਰੀ ਕਰਾਉਣਗੇ ਕਿ ਕਿਤੇ ਇਹ ਜਿਹੜਾ ਸਮਾਨ ਖਰੀਦਿਆ ਗਿਆ ਇਹ ਕਮਿਸ਼ਨ ਖਾਣ ਵਾਸਤੇ ਤਾਂ ਨਹੀਂ ਖਰੀਦਿਆ ਗਿਆ ?

**ਉਪ ਮੰਤਰੀ** : ਇਸ ਗਲ ਦੀ ਪੜਤਾਲ ਕਰਾ ਲਵਾਂਗੇ।

**ਮਾਸਟਰ ਗੁਰਬੰਤਾ ਸਿੰਘ** : ਕੋਟੇਸ਼ਨਜ਼ ਨੰ: 1 ਅਤੇ 4 ਜਿਹੜੀਆਂ ਹਨ ਉਨ੍ਹਾਂ ਲਈ ਘਟ ਰੇਟ ਤੇ ਵੀ ਕੋਟੇਸ਼ਨਜ਼ ਆਈਆਂ ਸਨ ਪਰ ਇਨ੍ਹਾਂ ਨੇ ਉਥੇ ਸਪੇਅਰ ਪਾਰਟਸ ਖਰੀਦੇ ਜਿਥੋਂ ਕਿ ਵੱਧ ਰੇਟ ਮੰਗਿਆ ਗਿਆ ਇਸ ਦਾ ਕੀ ਕਾਰਣ ਹੈ ?

**ਉਪ ਮੰਤਰੀ** : ਇਹ ਤਾਂ ਚੀਜ਼ ਦੀ ਕੁਆਲਿਟੀ ਤੇ ਡਿਪੈਂਡ ਕਰਦਾ ਹੈ। ਜਿਹੜੀ ਚੀਜ਼ ਘੱਟੀਆ ਹੋਵੇ ਅਤੇ ਜੈਨੁਅਨ ਨਾ ਹੋਵੇ, ਭਾਵੇਂ ਉਹ ਕੋਟੇਸ਼ਨ ਘਟ ਤੋਂ ਘਟ ਕੀਮਤ ਤੇ ਦੇਣ ਤਾਂ ਵੀ ਇਹ ਜ਼ਰੂਰੀ ਨਹੀਂ ਕਿ ਉਹ ਚੀਜ਼ ਖਰੀਦੀ ਜਾਵੇ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਭੋਗਪੁਰ, ਮੁਰਿੰਡਾ, ਨਵਾਂ ਸ਼ਹਿਰ ਅਤੇ ਧੂਰੀ ਦੀਆਂ ਸ਼ੂਗਰ ਮਿਲਾਂ ਵਿਚ ਐਮਬੈਜ਼ਲਮੈਂਟ ਹੁੰਦੀ ਹੈ। ਇਥੋਂ ਮਾਲ ਜ਼ਿਆਦਾ ਖਰੀਦਣ ਦੀਆਂ ਜਾਂ ਫਿਰ ਬਗੈਰ ਟੈਂਡਰ ਇਨਵਾਈਟ ਕਰਨ ਤੋਂ ਖਰੀਦਣ ਦੀਆਂ ਸ਼ਿਕਾਇਤਾਂ ਆਮ ਤੌਰ ਤੇ ਆਉਂਦੀਆਂ ਹਨ। ਇਸ ਸਾਲ ਵੀ ਭੋਗਪੁਰ ਵਿਚ ਪਾਰਟਸ ਬਗੈਰ ਟੈਂਡਰ ਇਨਵਾਈਟ ਕੀਤਿਆਂ ਖਰੀਦੇ ਗਏ ਹਨ ਕਿਉਂਕਿ ਭੋਗਪੁਰ ਮਿਲ ਦੇ ਰਿਕਾਰਡ ਵਿਚ ਕੋਈ ਐਸਾ ਐਨਵੈਲਪ ਨਹੀਂ ਜਿਸ ਤੋਂ ਇਹ ਸਾਬਤ ਹੋਵੇ ਕਿ ਟੈਂਡਰ ਇਨਵਾਈਟ ਕੀਤੇ ਗਏ ਸਨ। ਕੀ ਵਜ਼ੀਰ ਸਾਹਿਬ ਇਨ੍ਹਾਂ ਸ਼ੂਗਰ ਮਿਲਾਂ ਦੀ ਵਰਕਿੰਗ ਨੂੰ ਐਗਜ਼ਾਮਿਨ ਕਰਾਉਣ ਲਈ ਕੋਈ ਹਾਈ ਪਾਵਰਡ ਕਮੇਟੀ ਬਣਾਉਣਗੇ ?

**ਉਪ ਮੰਤਰੀ** : ਇਨਕੁਆਇਰੀ ਕਦੇ ਕੰਜਕਚਰਜ਼ ਜਾਂ ਵੇਗ ਐਲੀਗੇਸ਼ਨਜ਼ ਤੇ ਨਹੀਂ ਕੀਤੀ ਜਾਂਦੀ। ਇਹ ਕੋਈ ਸਪੈਸਿਫਿਕ ਐਲੀਗੇਸ਼ਨ ਲਗਾਉਣ ਫਿਰ ਜਿਸ ਅਫਸਰ ਬਾਰੇ ਇਹ ਕਹਿਣਗੇ ਉਸ ਤੋਂ ਇਨਕੁਆਇਰੀ ਕਰਵਾ ਦਿਆਂਗੇ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਜੇ ਮਨਿਸਟਰ ਸਾਹਿਬ ਉਨ੍ਹਾਂ ਕੋਟੇ ਸ਼ਨਜ਼ ਨੂੰ ਚੰਗੀ ਤਰ੍ਹਾਂ ਵੇਖਣ ਤਾਂ ਪਤਾ ਲਗੇਗਾ ਕਿ ਜਲੰਧਰ ਤੋਂ 84 ਹਜ਼ਾਰ ਰੁਪਏ ਦੀਆਂ ਕੋਟੇਸ਼ਨਜ਼ ਲਈਆਂ ਹਨ ਜਦ ਕਿ ਮੈਟੀਰੀਅਲ 6 ਲੱਖ ਰੁਪਏ ਦਾ ਖਰੀਦਿਆ ਗਿਆ ਹੈ । ਇਸ ਤੋਂ ਕੀ ਜ਼ਾਹਿਰ ਨਹੀਂ ਹੁੰਦਾ ਕਿ ਕੁਰੱਪਸ਼ਨ ਇਸ ਵਿਚ ਹੋਈ ਹੈ । ਕੀ ਮਨਿਸਟਰ ਸਾਹਿਬ ਇਸ ਹਾਊਸ ਦੀ ਕੋਈ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜੀ ਕਿ ਇਸ ਦੀ ਇਨਕੁਆਇਰੀ ਕਰੇ ਅਤੇ ਜਿਹੜਾ ਸਰਮਾਇਆ ਲੋਕਾਂ ਦਾ ਤਬਾਹ ਹੋ ਰਿਹਾ ਹੈ ਉਸ ਨੂੰ ਬਚਾਵੇ ?

**ਉਪ ਮੰਤਰੀ** : ਇਹ ਪੜਤਾਲ ਕਰਾ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਇਸ ਗਲ ਦੀ ਰੋਸ਼ਨੀ ਵਿਚ, ਸਪੀਕਰ ਸਾਹਿਬ, ਕਿ ਹਾਊਸ ਵਿਚ ਇਨ੍ਹਾਂ ਕੋਆਪਰੇਟਿਵ ਸੋਸਾਇਟੀਜ਼ ਬਾਰੇ, ਮਿਲਾਂ ਬਾਰੇ, ਅਤੇ ਮਾਰਕਫੈਡ ਬਾਰੇ ਬੜਾ ਤੌਖਲਾ ਹੈ, ਕੀ ਮਨਿਸਟਰ ਸਾਹਿਬ ਕੋਆਪਰੇਟਿਵ ਐਕਟ ਵਿਚ ਇਹ ਤਰਮੀਮ ਕਰਾਉਣਗੇ ਤਾਕਿ ਹਾਊਸ ਦੀ ਜਿਸ ਤਰ੍ਹਾਂ ਪਬਲਿਕ ਅੰਡਰਟੇਕਿੰਗਜ਼ ਕਮੇਟੀ ਬਣੀ ਹੈ, ਇਸੇ ਤਰ੍ਹਾਂ ਮਹਾਰਾਸ਼ਟਰਾ ਦੇ ਬੇਸਿਜ਼ ਤੇ ਇਹ ਕਮੇਟੀ ਵੀ ਹਾਊਸ ਬਣਾ ਸਕੇ ਜਿਹੜੀ ਕਿ ਇਨ੍ਹਾਂ ਅਦਾਰਿਆਂ ਦੀ ਪੜਤਾਲ ਕਰੇ ?

**ਉਪ ਮੰਤਰੀ** : ਇਸ ਸੁਝਾਵ ਤੇ ਵਿਚਾਰ ਕਰ ਲਿਆ ਜਾਵੇਗਾ ।

---

**Sugarcane crushed by Cooperative Sugar Mills in the State**

*1394 **Master Gurbanta Singh** : Will the Chief Minister be pleased to state—

(a) The total weightage of sugarcane crushed by each of the Co-operative Sugar Mills in the State during the current financial year upto the 5th February, 1973, alongwth the average recovery of sugar content made by each Mills;

(b) the due date of election of the Directors of the said Mills?

**Sardar Nasib Singh Gill (Deputy Minister, Home and Industries)**: (a) Total weightage of Sugarcane crushed upto 5th February, 1973 and average content of each Mills is given as under :—

| Name of the Mills | Weightage upto 5th February, 1973 in qutls | Average recovery content |
|---|---|---|
| 1. Nawanshahr | 6,69,560 | 8·20% |
| 2. Morinda | 5,86,950 | 7·71% |
| 3. Batala | 5,48,000 | 8·39% |
| 4. Bhogpur | 4,59,248 | 8·13% |

(b) Due date of election of Directors of the Mills:

| | | |
|---|---|---|
| 1. | Nawanshahr | 10-4-74 |
| 2. | Morinda | 7-6-73 |
| 3. | Batala | Nominated board. Election date to be determened. |
| 4. | Bhogpur | 13-3-74 |

[(ੳ) ਕੁੱਲ ਗੰਨਾ ਜਿਹੜਾ ਕਿ 5 ਫਰਵਰੀ, 1973 ਤਾਈਂ ਪੀੜਿਆ ਗਿਆ ਤੇ ਹਰ ਇੱਕ ਮਿਲ ਦੀ ਔਸਤਨ ਵਸੂਲੀ ਹੇਠ ਦਿੱਤੀ ਜਾਂਦੀ ਹੈ :—

| ਮਿਲ ਦਾ ਨਾਂ | | 5 ਫਰਵਰੀ, 1973 ਤੀਕਰ ਪੀੜਿਆ ਗਿਆ ਗੰਨਾ ਕੁਵਿੰਟਲਾਂ ਵਿਚ | ਔਸਤਨ ਵਸੂਲੀ |
|---|---|---|---|
| 1. ਨਵਾਂ ਸ਼ਹਿਰ | ... | 6,69,560 | 8.20 % |
| 2. ਮੋਰਿੰਡਾ | ... | 5,86,950 | 7,.71 % |
| 3. ਬਟਾਲਾ | ... | 5,48,000 | 8.39 % |
| 4. ਭੋਗਪੁਰ | ... | 4,59,248 | 8.13 % |

(ਅ) ਮਿਲਾਂ ਦੇ ਡਾਇਰੈਕਟਰਾਂ ਦੀ ਚੋਣ ਦੀ ਤਾਰੀਖ

| | | |
|---|---|---|
| 1. | ਨਵਾਂ ਸ਼ਹਿਰ | ... 10 ਅਪ੍ਰੈਲ, 1974 |
| 2. | ਮੋਰਿੰਡਾ | ... 7 ਜੂਨ, 1973 |
| 3. | ਬਟਾਲਾ | ... ਬੋਰਡ ਨਾਮਜ਼ਦ ਹੈ। ਚੋਣ ਮਿਤੀ ਤਹਿ ਕੀਤੀ ਜਾ ਰਹੀ ਹੈ। |
| 4. | ਭੋਗਪੁਰ | ... 13 ਮਾਰਚ, 1973 |

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਭੋਗ ਪੁਰ ਮਿਲ ਦੀ ਮਸ਼ੀਨਰੀ ਇਨ੍ਹਾਂ ਚਾਰੇ ਸ਼ੂਗਰ ਮਿਲਾਂ ਨਾਲੋਂ ਸਭ ਤੋਂ ਵੱਡੀ ਹੈ ਪਰ ਇਸ ਵਿਚ ਗੰਨਾ ਸਭ ਤੋਂ ਘਟ ਕਰੱਸ਼ ਇਸ ਮਿਲ ਨੇ ਕੀਤਾ ਹੈ । ਕੀ ਮਨਿਸਟਰ ਸਾਹਿਬ ਇਸ ਦੇ ਕਾਰਣ ਦਸਣਗੇ ?

**ਉਪ ਮੰਤਰੀ** : ਇਹ ਸ਼ੂਗਰ ਕੇਨ ਦੀ ਅਵੇਲੇਬਿਲਟੀ ਤੇ ਡਿਪੈਂਡ ਕਰਦਾ ਹੈ ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਗੰਨਾਂ ਤਾਂ ਸਾਰਾ ਸਾਲ ਉਥੇ ਆਉਂਦਾ ਰਿਹਾ ਹੈ, ਪਰ ਇਨ੍ਹਾਂ ਨੇ ਇਤਨਾ ਘਟ ਕਿਉਂ ਗੰਨਾ ਕਰੱਸ਼ ਕੀਤਾ ਹੈ ?

**ਉਪ ਮੰਤਰੀ** ਇਸ ਦੇ ਕਈ ਕਾਰਣ ਹੋ ਸਕਦੇ ਹਨ। ਬਿਜਲੀ ਦੀ ਕਟ ਕਾਰਣ ਵੀ ਹੋ ਸਕਦਾ ਹੈ, ਲੇਬਰ ਪ੍ਰਾਬਲਮ ਵੀ ਹੋ ਸਕਦੀ ਹੈ ਅਤੇ ਗੰਨੇ ਦੀ ਘਟ ਸਪਲਾਈ ਵੀ ਹੋ ਸਕਦੀ ਹੈ। ਇਸ ਲਈ ਕਈ ਕਾਰਣ ਹੋ ਸਕਦੇ ਹਨ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਬਿਜਲੀ ਦੀ ਕੱਟ ਵੀ ਉਸ ਦਾ ਕਾਰਣ ਹੋ ਸਕਦਾ ਹੈ। ਲੇਕਿਨ ਇਸ ਮਿਲ ਦਾ ਤਾਂ ਆਪਣਾ ਜੈਨਰੇਟਰ ਹੈ, ਉਨ੍ਹਾਂ ਕੋਲ ਤਾਂ ਸਗੋਂ ਬਿਜਲੀ ਫਾਲਤੂ ਹੈ।

**ਉਪ ਮੰਤਰੀ** : ਮੈਂ ਤਾਂ ਪਹਿਲਾਂ ਵੀ ਦਸ ਚੁਕਾ ਹਾਂ ਕਿ ਇਸ ਦੇ ਕਈ ਕਾਰਣ ਹੋ ਸਕਦੇ ਹਨ। ਮਸ਼ੀਨਰੀ ਵੀ ਖਰਾਬ ਹੋ ਸਕਦੀ ਹੈ, ਕਈ ਵਾਰੀ ਕੋਈ ਮਸ਼ੀਨ ਦਾ ਪੁਰਜ਼ਾ ਵੀ ਨਹੀਂ ਮਿਲਦਾ।

**ਸ਼੍ਰੀ ਸਪੀਕਰ** : ਮਾਸਟਰ ਜੀ, ਤੁਸੀਂ ਦਸ ਦਿਉ। (Masterji, you may explain the reasons)

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਉਥੇ ਦੀ ਮੈਨੇਜਮੈਂਟ, ਲੁੱਟ ਕੇ ਖਾ ਗਈ ਹੈ। ਹੋਰ ਕੋਈ ਕਾਰਣ ਨਹੀਂ। ਇਸ ਮੈਨੇਜਮੈਂਟ ਨੇ ਕਿਸਾਨਾਂ ਦਾ ਸਤਿਆਨਾਸ ਕਰ ਦਿੱਤਾ ਹੈ। ਇਸ ਮਿਲ ਦੀ ਮਸ਼ੀਨਰੀ ਚਾਰਾਂ ਮਿਲਾਂ ਨਾਲੋਂ ਵੱਡੀ ਹੈ। ਲੇਕਿਨ, ਸਪੀਕਰ ਸਾਹਿਬ, ਇਸ ਮੈਨੇਜਮੈਂਟ ਨੂੰ ਓਵਰ ਹਾਲ ਕਰਨ ਦੀ ਲੋੜ ਹੈ। ਇਸ ਮੈਨੇਜਮੈਂਟ ਦੇ ਕੁਰੱਪਟ ਹੋਣ ਕਾਰਣ ਜਲੰਧਰ ਅਤੇ ਹੁਸ਼ਿਆਰਪੁਰ ਦੇ ਕਿਸਾਨ ਨਾਲ ਬੜਾ ਧੱਕਾ ਅਤੇ ਬੇਇਨਸਾਫੀ ਹੋਈ ਹੈ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮਾਸਟਰ ਜੀ ਤਾਂ ਉਸ ਵੇਲੇ ਦਸਣਗੇ ਜਦੋਂ ਇਹ ਵੀ ਇਸ ਪੁਜ਼ੀਸ਼ਨ ਵਿਚ ਹੋਣਗੇ। (ਹਾਸਾ)

**ਮਾਸਟਰ ਗੁਰਬੰਤਾ ਸਿੰਘ** : ਭੋਗਪੁਰ ਇਲੈਕਸ਼ਨ ਦੀ ਤਾਰੀਖ 13 ਮਾਰਚ ਰਖੀ ਗਈ ਸੀ ਔਰ ਉਹ ਲੰਘ ਗਈ ਹੈ। ਬਟਾਲੇ ਬੋਰਡ ਨਾਮੀਨੇਟ ਕੀਤਾ ਹੋਇਆ ਹੈ। ਕੀ ਇਸ ਤਰ੍ਹਾਂ ਨਾਮੀਨੇਸ਼ਨ ਕਰਨ ਦੀ ਐਕਟ ਵਿਚ ਕੋਈ ਪ੍ਰੋਵੀਜ਼ਨ ਹੈ ?

**ਉਪ ਮੰਤਰੀ** : ਤਿੰਨ ਸਾਲ ਹੋਏ ਹਨ ਇਹ ਬੋਰਡ ਨਾਮੀਨੇਟ ਕੀਤਾ ਗਿਆ ਸੀ। ਇਹ ਗਲ ਮੈਂ ਵੇਖ ਲਵਾਂਗਾ ਕਿ ਐਕਟ ਵਿਚ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਹੈ ਜਾਂ ਨਹੀਂ ਹੈ। ਇਸ ਐਕਟ ਵਿਚ ਕੁਝ ਅਮੈਂਡਮੈਂਟਸ ਵੀ ਆਈਆਂ ਹਨ। ਅਸੀਂ ਛੇਤੀ ਤੋਂ ਛੇਤੀ ਇਲੈਕਸ਼ਨ ਕਰਵਾ ਰਹੇ ਹਾਂ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਬਟਾਲੇ ਵਿਚ ਬੋਰਡ ਨਾਮੀਨੇਟ ਕੀਤੇ ਨੂੰ ਤਿੰਨ ਸਾਲ ਹੋ ਗਏ ਹਨ। ਇਕ ਸਾਲ ਹੋ ਗਿਆ ਹੈ ਇਨ੍ਹਾਂ ਦੀ ਸਰਕਾਰ ਨੂੰ ਔਰ ਇਹ ਕਹਿੰਦੇ ਹਨ ਕਿ ਛੇਤੀ ਤੋਂ ਛੇਤੀ ਇਲੈਕਸ਼ਨਾਂ ਕਰਵਾ ਰਹੇ ਹਾਂ। ਕੀ ਇਸ ਛੇਤੀ ਦੀ ਵੀ ਕੋਈ ਮਿਆਦ ਹੁੰਦੀ ਹੈ। ਉਥੇ ਨਾ ਇਲੈਕਸ਼ਨ ਕਰਵਾ ਕੇ ਲੋਕਾਂ ਨੂੰ ਉਨ੍ਹਾਂ ਦੇ ਰਾਈਟ ਤੋਂ ਡਿਪਰਾਈਵ ਕੀਤਾ ਜਾ ਰਿਹਾ ਹੈ ?

**ਉਪ ਮੰਤਰੀ**: ਇਲੈਕਸ਼ਨ ਜੁਲਾਈ, 1973 ਤੋਂ ਪਹਿਲਾਂ ਪਹਿਲਾਂ ਹੋ ਜਾਵੇਗੀ ਜੀ ।

**ਡਾਕਟਰ ਅਮੀਰ ਸਿੰਘ ਕਲਕਟ**: ਬਟਾਲੇ ਮਿੱਲ ਦੀ ਰੀਕਵਰੀ 8.39 ਫੀ ਸਦੀ ਹੋਈ ਹੈ ਜਿਹੜੀ ਕਿ ਸਾਰੀਆਂ ਮਿੱਲਾਂ ਤੋਂ ਜ਼ਿਆਦਾ ਹੈ। ਭੋਗਪੁਰ ਵਿਚ ਵੀ ਗੰਨਾਂ ਚੰਗਾ ਹੈ ਪਰ ਉਥੇ ਰੀਕਵਰੀ ਘੱਟ ਹੈ । ਇਸ ਦੀ ਵਜਾਹ ਇਹ ਤਾਂ ਨਹੀਂ ਹੈ ਕਿ ਬੋਰਡ ਉਥੇ ਅਜਿਹਾ ਹੈ ਕਿ ਉਥੇ ਕੰਡਿਆਂ ਤੋਂ ਬੋਗਸ ਪਰਚੀਆਂ ਬਣਾ ਕੇ ਪੈਸੇ ਕਮਾਏ ਜਾਂਦੇ ਹਨ । ਆਇਆ ਸਰਕਾਰ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹੈ ਕਿ ਜਿਹੜੇ ਉਥੇ ਕੰਡੇ ਦੇ ਇਨਚਾਰਜ ਲਗੇ ਹੋਏ ਹਨ ਉਨ੍ਹਾਂ ਦੀ ਪਹਿਲਾਂ ਮਾਲੀ ਹਾਲਤ ਕੀ ਸੀ ਔਰ ਹੁਣ ਕੀ ਹੈ ?

**ਉਪ ਮੰਤਰੀ**: ਬਿਲਕੁਲ ਇਨਕੁਆਇਰੀ ਕਰਨ ਨੂੰ ਤਿਆਰ ਹਾਂ ।

---

**Starred Question No. *1553**

**Mr. Speaker**: Extension has been asked for in respect of Starred Question No. 1553.

**Starred Question No. *1501**

**Mr. Speaker**: Extension has been asked for in respect of starred Question No. 1501.

**Starred Question No. *1562**

**Mr. Speaker**: Extension has been asked for in respect of Starred Question No. 1562.

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ**: ਸਪੀਕਰ ਸਾਹਿਬ, ਪੰਜ ਚਾਰ ਸਵਾਲ ਅਜਿਹੇ ਹਨ ਜਿਹੜੇ ਕਿ ਲੇਟ ਪੁਜਣ ਕਾਰਣ ਉਨ੍ਹਾਂ ਦੇ ਜਵਾਬ ਨਹੀਂ ਦਿਤੇ ਜਾ ਰਹੇ ਔਰ ਉਨ੍ਹਾਂ ਦੀ ਐਕਸਟੈਨਸ਼ਨ ਅਪਲਾਈ ਕੀਤੀ ਹੈ । ਜੇਕਰ ਉਹ ਲੇਟ ਨਾ ਆਉਂਦੇ ਤਾਂ ਉਨ੍ਹਾਂ ਦੇ ਜਵਾਬ ਦੇ ਦਿੰਦਾ।

**ਸ੍ਰੀ ਸਪੀਕਰ**: ਪਰ ਪਾਂਡੇ ਸਾਹਿਬ, ਜਿਹੜਾ ਸਵਾਲ ਇਹ ਪਟਵਾਰੀਆਂ ਦਾ ਹੈ ਲੈਂਡ ਇਕੁਈ-ਜ਼ੀਸ਼ਨ ਵਾਲਿਆਂ ਦਾ ਉਸ ਦਾ ਜਵਾਬ ਤਾਂ ਇਕ ਦਿਨ ਵਿਚ ਤਿਆਰ ਹੋ ਸਕਦਾ ਸੀ ।

(Pandey Sahib, the reply to the question relating to the Patwaries connected with the land acquisition work could be got prepared within one day)

**ਰਾਜ ਮੰਤਰੀ**: ਜਨਾਬ ਮੈਂ ਅਰਜ਼ ਕੀਤੀ ਹੈ ਕਿ ਇਹ ਸਵਾਲ ਲੇਟ ਪੁਜੇ ਸਨ ਜਿਨ੍ਹਾਂ ਕਰਕੇ ਜਵਾਬ ਦਿਤੇ ਨਹੀਂ ਜਾ ਰਹੇ ।

---

*Starred Questions Nos. 1553, 1501 and 1562 and replies thereto appear in the Punjab Vidhan Sabha Debates dated 26th, 28th and 26th March, 1973, respectively.

**Construction of Road from Maholi Khurd *via* Kalyana in Sangrur District**

***1541. Giani Kundan Singh Patang :** Will the Chief Minister be pleased to state—

(a) whether any road is under construction or is proposed to be constructed from Maholi Khurd *via* Kalayana in district Sangrur;

(b) whether it is fact that the alignment of the said road is now being changed from the 22 years old Kacha road; if so, the reasons for this change ?

**Shri Joginder Pal Pandey (Minister of State for Local Government and Jails) :** (a) Yes.
(b) No.

[(ਏ) ਜੀ ਹਾਂ।
(ਬੀ) ਨਹੀਂ ਜੀ।]

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਦਾ ਹਾਂ ਕਿ ਇਹ ਸੜਕ ਕਦ ਤਕ ਬਣ ਜਾਵੇਗੀ ?

**ਰਾਜ ਮੰਤਰੀ :** ਇਹ ਜਲਦੀ ਤੋਂ ਜਲਦੀ ਕੰਪਲੀਟ ਕਰਾਂਗੇ।

**ਗਿਆਨੀ ਕੁੰਦਨ ਸਿੰਘ ਪਤੰਗ :** ਕੀ ਜਲਦੀ ਦੀ ਵੀ ਕੋਈ ਮਿਆਦ ਹੈ ? ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਕਿਸ ਤਾਰੀਖ ਤੱਕ ਇਹ ਕੰਮ ਖਤਮ ਹੋ ਜਾਵੇਗਾ ?

**ਰਾਜ ਮੰਤਰੀ :** ਜਲਦੀ ਖਤਮ ਕਰਾਂਗੇ ਜੀ।

---

**Starred Question No. 1587***

**Mr. Speaker :** Extension has been asked for in respect of Starred Question No. 1587.

**Starred Question No. 1594***

**Mr. Speaker :** Extension has been asked for in respect of Starred Question No. 1594.

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਜਨਾਬ ਮੇਰਾ ਇਕ ਸਵਾਲ ਸੀ।

**ਸ੍ਰੀ ਸਪੀਕਰ :** ਉਹ ਵੀ ਅਗੇ ਪਾਉਣ ਲਈ ਕਿਹਾ ਗਿਆ ਹੈ। (Extension has been applied for in respect of that also.)

---

*Starred Questions Nos. 1587 and 1594 and replies thereto appear in the Punjab Vidhan Sabha Debates dated 26th March, 1973.

## Development of Chamkaur Sahib

***1554. Sardar Gurbachan Singh :** Will the Chief Minister be pleased to state—

(a) whether there is any proposal under the consideration of the Government to develop Chamkaur Sahib as a Tourist resort like Anandpur Sahib ;

(b) if the reply to part (a) above be in the affirmative, the time by which a Development Board is likely to be constituted and the requisite amount earmarked for the purpose ?

**Shri Joginder Pal Pandey (Minister of State for Local Government and Jails) :** (a) No.

(b) Question does not arise.

[(ੳ) ਨਾ ਜੀ ।

(ਅ) ਸੁਆਲ ਹੀ ਪੈਦਾ ਨਹੀਂ ਹੁੰਦਾ ।]

**ਸਰਦਾਰ ਗੁਰਬਚਨ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਸਰਕਾਰ ਚਮਕੌਰ ਸਾਹਿਬ ਨੂੰ ਡਿਵੈਲਪ ਕਰਨ ਵਾਸਤੇ ਤਿਆਰ ਨਹੀਂ ਹੈ । ਉਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦੇ, ਪੰਜ ਪਿਆਰਿਆਂ ਵਿਚੋਂ 2 ਪਿਆਰੇ ਅਤੇ ਅਨੇਕਾਂ ਸਿੰਘ ਸ਼ਹੀਦ ਹੋਏ । ਕੀ ਉਸ ਨੂੰ, ਇਤਨੀ ਮਹੱਤਤਾ ਵਾਲੇ ਥਾਂ ਨੂੰ ਡਿਵੈਲਪ ਕਰਨ ਵਾਸਤੇ ਅਗੇ ਲਈ ਵੀ ਤਿਆਰ ਨਹੀਂ ਹਨ; ਕੀ ਉਥੇ ਇਹ ਵਿਕਾਸ ਬੋਰਡ ਬਣਾਉਣ ਲਈ ਤਿਆਰ ਨਹੀਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਵਿਕਾਸ ਬੋਰਡ ਬੜੇ ਬੜੇ ਸ਼ਹਿਰਾਂ ਲਈ ਬਣਾਏ ਗਏ ਹਨ, ਜਿਸ ਤਰ੍ਹਾਂ ਅਨੰਦਪੁਰ ਸਾਹਿਬ ਹੈ, ਮੁਕਤਸਰ ਹੈ, ਨੈਨਾ ਦੇਵੀ ਹੈ, ਫਰੀਦਕੋਟ ਹੈ। ਪਿਛਲੇ ਦਿਨਾਂ ਵਿਚ ਮਾਸਟਰ ਜੀ ਨੇ ਵੀ ਇਕ ਕੁਐਸ਼ਚਨ ਇਸ ਤਰ੍ਹਾਂ ਦਾ ਕੀਤਾ ਸੀ ਕਿ ਜਿਹੜਾ ਉਨ੍ਹਾਂ ਦਾ ਹਲਕਾ ਹੈ ਉਸ ਵਿਚ ਕਰਤਾਰਪੁਰ ਇਤਹਾਸਿਕ ਮਹਾਨਤਾ ਵਾਲਾ ਹੈ । ਅੱਜ ਇਹ ਕੁਐਸ਼ਚਨ ਫਿਰ ਆਇਆ ਹੈ । ਮੈਂ ਇਹ ਜਵਾਬ ਦਿਤਾ ਹੈ ਕਿ ਫਿਲ ਹਾਲ ਬੋਰਡ ਬਣਾਉਣ ਦਾ ਕੋਈ ਸਵਾਲ ਸਾਡੇ ਸਾਹਮਣੇ ਨਹੀਂ ਹੈ ਪਰ ਸਰਕਾਰ ਕਿਸੇ ਵੇਲੇ ਵੀ ਗੌਰ ਕਰ ਸਕਦੀ ਹੈ । ਪਰ ਅਜੇਹੇ ਮਸਲੇ ਉਪਰ ਸਰਕਾਰ ਅਜੇ ਕੋਈ ਵਿਚਾਰ ਨਹੀਂ ਕਰ ਰਹੀ ਔਰ ਫਿਲ ਹਾਲ ਇਸ ਦਾ ਕੋਈ ਇਰਾਦਾ ਨਹੀਂ ਹੈ ।

**ਸਰਦਾਰ ਗੁਰਬਚਨ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕੋਈ ਇਰਾਦਾ ਨਹੀਂ ਹੈ । ਮੈਂ ਤਾਂ ਇਨ੍ਹਾਂ ਤੋਂ ਇਹ ਗਲ ਪੁਛੀ ਹੈ ਕਿ ਕੀ ਇਹ ਅਗੇ ਨੂੰ ਚਮਕੌਰ ਸਾਹਿਬ ਨੂੰ ਉਨੱਤੀ ਸਕੀਮ ਹੇਠ ਲੈਣ ਨੂੰ ਤਿਆਰ ਹਨ, ਇਸ ਦੀ ਡਿਵੈਲਪਮੈਂਟ ਕਰਾਉਣ ਲਈ ਤਿਆਰ ਹਨ ? ਮੈਂ ਇਹ ਗਲ ਪੁਛੀ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਮ ਤੌਰ ਤੇ ਵਿਕਾਸ ਬੋਰਡ ਉਥੇ ਬਣਾਏ ਜਾਂਦੇ ਹਨ ਜਿਥੇ ਕਿ ਸ਼ਹਿਰਾਂ ਦੀ ਆਬਾਦੀ ਵੱਧ ਹੋਵੇ ਪਰ ਇਹ ਸ਼ਹਿਰ ਬੇਤਰਤੀਬੇ ਢੰਗ ਨਾਲ ਬਣਿਆ ਹੋਇਆ ਹੈ । ਹਿਸਟੌਰੀਕਲ ਫੈਕਟਸ ਦਾ ਵੀ ਖਿਆਲ ਰਖਿਆ ਜਾਂਦਾ ਹੈ। ਪਰ ਬਹੁਤ ਸਾਰੇ ਸ਼ਹਿਰ ਅਜਿਹੇ ਹਨ ਜਿਨ੍ਹਾਂ ਦਾ ਇਤਹਾਸਿਕ ਪਿਛੋਕੜ ਇਤਨਾ ਨਹੀਂ ਹੈ ਪਰ ਉਨ੍ਹਾਂ ਦੇ ਵਧਣ ਦੀ ਸੰਭਾਵਨਾ ਹੁੰਦੀ ਹੈ । ਪਰ ਚਮਕੌਰ ਸਾਹਿਬ ਇਨ੍ਹਾਂ ਸ਼ਹਿਰਾਂ ਵਿਚ ਨਹੀਂ ਆਉਂਦਾ। ਮਗਰ ਜਿਥੋਂ ਤਕ ਤਾਰੀਖ ਦਾ

[ਮੁੱਖ ਮੰਤਰੀ]

ਸਵਾਲ ਹੈ ਇਸ ਦਾ ਦਰਜਾ ਬਹੁਤ ਉੱਚਾ ਹੈ । ਗੁਰੂ ਗੋਬਿੰਦ ਸਿੰਘ ਜੀ ਦੀ ਇਥੇ ਆਖਰੀ ਲੜਾਈ ਹੋਈ ਔਰ ਉਹ ਇਤਨੀ ਸੁੰਦਰ ਹੋਈ ਕਿ 40 ਸਿੰਘ ਲੱਖਾਂ ਦੀ ਤਾਦਾਦ ਨਾਲ ਲੜੇ ਔਰ ਗੁਰੂ ਸਾਹਿਬ ਦੇ ਦੋ ਸਾਹਿਬ ਜ਼ਾਦੇ ਸ਼ਹੀਦ ਹੋਏ ਸਨ । ਇਹ ਬਹੁਤ ਹੀ ਮਹਾਨਤਾ ਦੀ ਗਲ ਹੈ। ਇਥੇ ਬੋਰਡ ਨਹੀਂ ਬਣਾਉਣਾ ਸਗੋਂ ਜਿਹੜੀ ਕਮੇਟੀ ਪੰਜਾਬ ਨੂੰ ਬਿਊਟੀਫਾਈ ਕਰਨ ਵਾਸਤੇ ਬਣਾਈ ਹੋਈ ਹੈ ਜਿਸ ਵਿਚ ਇੰਜੀਨੀਅਰਜ਼ ਵੀ ਹਨ ਔਰ ਰੰਧਾਵਾ ਸਾਹਿਬ ਉਸ ਦੇ ਚੇਅਰਮੈਨ ਹਨ ਉਸ ਨੂੰ ਕਿਹਾ ਹੈ ਕਿ ਉਹ ਉਸ ਜਗਾਹ ਨੂੰ ਵੇਖੇ । ਉਥੇ ਪਿਕਨਿਕ ਸਪਾਟ ਵੀ ਬਣਾਈ ਜਾਵੇਗੀ ਔਰ ਸੈਲਾਨੀ ਵੀ ਉਥੇ ਆ ਸਕਣਗੇ । ਇਸ ਤਰ੍ਹਾਂ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ । ਉਥੇ ਬੋਰਡ ਬਣਾਉਣ ਦਾ ਵਿਚਾਰ ਨਹੀਂ ਹੈ ਪਰ ਉਸ ਦੀ ਮਹਾਨਤਾ ਨੂੰ ਹੋਰ ਚਮਕਾਉਣ ਵਾਸਤੇ ਸਰਕਾਰ ਕਦਮ ਉਠਾ ਰਹੀ ਹੈ ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁਛਦਾ ਹਾਂ ਕਿ ਇਕ ਜਗਾਹ ਟਾਂਡਾ ਹੈ ਜਿਥੇ ਕਿ ਡਾਕਟਰ ਜਗਜੀਤ ਸਿੰਘ ਡਿਫੈਕਟਰਾਂ ਦੇ ਬਾਦਸ਼ਾਹ ਹੋਏ ਹਨ, ਕੀ ਇਹ ਉਸ ਥਾਂ ਨੂੰ ਵੀ ਚਮਕਾਉਣ ਦਾ ਯਤਨ ਕਰਨਗੇ ? (ਹਾਸਾ)

**ਸ਼੍ਰੀ ਸਪੀਕਰ** : ਉਥੇ ਤਾਂ ਡਾਕਟਰ ਸਾਹਿਬ, ਕੋਈ ਕਾਲੀ ਤੌੜੀ ਹੀ ਲਗਾਉਣੀ ਪਵੇਗੀ । (ਹਾਸਾ)
(Doctor Sahib, that place shall have to be black marked.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਉਸ ਜਗਾਹ ਇਕ ਪਿਕਨਿਕ ਸਪਾਟ ਬਣਾਈ ਜਾਵੇਗੀ। ਉਸ ਜਗਾਹ ਦੀ ਡਿਵੈਲਪਮੈਂਟ ਵਾਸਤੇ 50 ਹਜ਼ਾਰ ਰੁਪਏ ਅਲਾਟ ਕੀਤੇ ਗਏ ਸਨ ਪਰ ਉਹ ਵਾਪਸ ਕਰ ਲਏ ਗਏ। ਮੇਰਾ ਵਿਚਾਰ ਹੈ ਕਿ ਉਥੇ ਪਿਕਨਿਕ ਸਪਾਟ ਦੀ ਜਗਾਹ ਸਟੇਡੀਅਮ ਬਣਨਾ ਚਾਹੀਦਾ ਹੈ। ਔਰ ਕੀ ਜਿਹੜੇ ਫੰਡਜ਼ ਪਹਿਲਾਂ ਉਸ ਜਗਾਹ ਲਈ ਦਿਤੇ ਗਏ ਸਨ ਉਹ ਵਾਪਸ ਕੀਤੇ ਜਾਣਗੇ ?

**ਮੁੱਖ ਮੰਤਰੀ** : ਮੈਨੂੰ ਇਹ ਤਾਂ ਯਾਦ ਨਹੀਂ ਕਿ ਰਕਮ ਜਿਹੜੀ ਇਸ ਥਾਂ ਤੇ ਸਟੇਡੀਅਮ ਬਣਾਉਣ ਲਈ ਰਖੀ ਗਈ ਸੀ ਉਹ ਵਾਪਿਸ ਲੈ ਲਈ ਗਈ ਹੈ ਅਤੇ ਜੇਕਰ ਇਸ ਤਰ੍ਹਾਂ ਹੋਇਆ ਤਾਂ ਇਹ ਵਾਪਸ ਕਰ ਦਿਤੇ ਜਾਣਗੇ । ਸਟੇਡੀਅਮ ਵਾਲੀ ਸਕੀਮ ਵੀ ਬਣੇਗੀ ਮੈਂ ਇਸ ਨੂੰ ਰੋਕਣ ਬਾਰੇ ਨਹੀਂ ਕਿਹਾ ਅਤੇ ਨਾ ਹੀ ਇਸ ਸਕੀਮ ਨੂੰ ਕਟ ਕੇ ਦੂਸਰੇ ਪਾਸੇ ਖਰਚ ਕਰਨ ਲਈ ਕਿਹਾ ਹੈ। ਇਸ ਤੋਂ ਇਲਾਵਾ ਜਿਵੇਂ ਕਿ ਮੈਂ ਦਸਿਆ ਹੈ ਇਸ ਜਗਾਹ ਨੂੰ ਸੁੰਦਰ ਬਣਾਉਣ ਦੀ ਸਕੀਮ ਵੀ ਸ਼ੁਰੂ ਕੀਤੀ ਜਾਵੇਗੀ ਤਾਂ ਕਿ ਇਸ ਧਰਤੀ ਦੀ ਮਹੱਤਤਾ ਵਧੇ ।

---

### Forest Guard caught red handed on Qila Lal Singh Canal, Batala Road, Batala

***1507 Sardar Balwinder Singh Bhunder** : Will the Minister for Development be pleased to state whether it is a fact that a Forest Guard was caught red handed during February, 1973 while cutting a tree on Qila Lal Singh Canal, Batala Road, Batala ; if so, the action taken against him ?

**Captain Rattan Singh** : Part I. No.
Part II. Question does not a rise.

[ਪਾਰਟ I : ਨਹੀਂ ਜੀ ।
ਪਾਰਟ II : ਸਵਾਲ ਪੈਦਾ ਨਹੀਂ ਹੁੰਦਾ ਹੈ। ]

---

**Schools upgraded in 1972-73**

***1555. Sardar Gurbachan Singh :** Will the Minister for Education and Revenue be pleased to state—

(a) the total number of schools proposed to be upgraded in the State during the year 1973-74 ;

(b) the total number of schools in district Ropar as well as in the Ropar Assembly Constituency proposed to be upgraded during the year 1973-74 ;

(c) whether the deficiency , if any, left in the year 1972-73 in the Ropar Assembly Constituency is proposed to be made up during the year 1973-74 ; if not, the reasons therefor ?

**Sardar Umrao Singh :** (a) (i) Primary to Middle 100.
(ii) Middle to High 50

(b) Schools are upgraded on the basis of educational needs only and not district-wise or Constituency-wise.

(c) In view of the answer to (b) above, the question of deficiency does not arise.

[(ੲ) (1) ਪ੍ਰਾਇਮਰੀ ਤੋਂ ਮਿਡਲ ... 100
(2) ਮਿਡਲ ਤੋਂ ਹਾਈ ... 50

(ਬੀ) ਸਕੂਲਾਂ ਦਾ ਪੱਧਰ ਸਿਰਫ ਵਿਦਿਅਕ ਲੋੜਾਂ ਦੇ ਆਧਾਰ ਤੇ ਉਚਾ ਕੀਤਾ ਜਾਂਦਾ ਹੈ ਜ਼ਿਲ੍ਹੇਵਾਰ ਜਾਂ ਚੋਣ ਹਲਕੇਵਾਰ ਨਹੀਂ ।

(ਸੀ) ਭਾਗ 'ਬੀ' ਉਪਰ ਦਿੱਤੇ ਉੱਤਰ ਨੂੰ ਮੁੱਖ ਰਖਦੇ ਹੋਏ ਘਾਟ ਦਾ ਪ੍ਰਸ਼ਨ ਹੀ ਨਹੀਂ ਉਠਦਾ ।]

**ਸਰਦਾਰ ਗੁਰਬਚਨ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਮੈਂ ਸਵਾਲ ਵਿਚ ਰੋਪੜ ਜ਼ਿਲ੍ਹੇ ਦੇ ਬਾਰੇ ਵਿਚ ਪੁਛਿਆ ਸੀ ਕਿ ਕਿੰਨੇ ਸਕੂਲ ਪਰਾਇਮਰੀ ਤੋਂ ਮਿਡਲ ਅਤੇ ਕਿੰਨੇ ਮਿਡਲ ਤੋਂ ਹਾਈ ਕੀਤੇ ਗਏ ਹਨ, ਪਰ ਇਨ੍ਹਾਂ ਨੇ ਜਵਾਬ ਕੁਝ ਹੋਰ ਹੀ ਦੇ ਦਿਤਾ ਹੈ । ਸਵਾਲ ਮੱਕੀ ਜਵਾਬ ਚਨਾ । ਕੀ ਇਹ ਦਸਣਗੇ ਕਿ ਕਿੰਨੇ ਸਕੂਲ ਅਪਗਰੇਡ ਇਸ ਜ਼ਿਲ੍ਹੇ ਵਿਚ ਕੀਤੇ ਗਏ ਹਨ ?

**ਮੰਤਰੀ** : ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਮਾਨਯੋਗ ਮੈਂਬਰ ਦਾ ਮਨਸ਼ਾ ਕੀ ਸੀ ਪਰ ਜਿਹੜਾ ਸਵਾਲ ਇਨ੍ਹਾਂ ਨੇ ਲਿਖ ਕੇ ਭੇਜਿਆ ਹੈ ਉਸ ਦੇ ਬਾਰੇ ਵਿਚ ਮੈਂ ਜਵਾਬ ਦਿਤਾ ਹੈ । ਅਪਗਰੇਡ ਕਰਨ ਦੇ ਬਾਰੇ ਵਿਚ ਬੇਨਤੀ ਇਹ ਹੈ ਕਿ ਜਿਦਾਂ ਜਿਦਾਂ ਲੋੜ ਹੋਵੇਗੀ, ਕਰਾਂਗੇ ।

**ਸਰਦਾਰ ਸੁਖਦੇਵ ਸਿੰਘ ਢਿੰਡਸਾ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਸਕੂਲ ਅਪਗਰੇਡ ਕਰਨੇ ਹਨ ਇਨ੍ਹਾਂ ਨੂੰ ਅਪਗਰੇਡ ਕਰਨ ਲਈ ਕੀ ਕਰਾਇਟੇਰੀਆ ਰਖਿਆ ਗਿਆ ਹੈ ?

**ਸ੍ਰੀ ਸਪੀਕਰ**: ਇਸ ਦਾ ਜਵਾਬ ਵਿਦਿਆ ਮੰਤਰੀ ਨੇ ਦੇ ਦਿਤਾ ਹੈ ਕਿ ਜਿਵੇਂ ਜਿਵੇਂ ਲੋੜ ਹੋਵੇਗੀ, ਅਪਗਰੇਡ ਕਰਾਂਗੇ । (The hon. Minister has already stated that the schools will be upgraded as and when required.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਰੋਪੜ ਹਲਕੇ ਵਿਚ ਪਿੰਡ ਬਰਸਾਲ ਪੁਰ ਵਿਚ ਪਹਿਲਾਂ ਮਿਡਲ ਸਕੂਲ ਨੂੰ ਅਪਗਰੇਡ ਅਕਾਲੀ 'ਗੌਰਮੈਂਟ ਵੇਲੇ ਕੀਤਾ ਗਿਆ ਸੀ ਪਰ ਜਦ ਉਸ ਗੌਰਮੈਂਟ ਨੂੰ ਇਹ ਪਤਾ ਲਗਾ ਕਿ ਇਥੇ ਦੇ ਲੋਕਾਂ ਨੇ ਕਾਂਗਰਸ ਨੂੰ ਵੋਟਾਂ ਪਾਈਆਂ ਹਨ ਤਾਂ ਇਸ ਸਕੂਲ ਨੂੰ ਜਿਹੜਾ 6 ਮਹੀਨੇ ਤੋਂ ਚਲਦਾ ਆ ਰਿਹਾ ਸੀ ਫਿਰ ਡੀਗਰੇਡ ਕਰ ਦਿਤਾ। ਇਸ ਤੇ ਹਾਈ ਕੋਰਟ ਵਿਚ ਰਿਟ ਕੀਤੀ ਗਈ ਤਾਂ ਕੀ ਇਸ ਸਕੂਲ ਨੂੰ ਹੁਣ ਅਪਗਰੇਡ ਕਰ ਦਿਤਾ ਜਾਵੇਗਾ ?

**ਮੰਤਰੀ**: ਹਾਈ ਕੋਰਟ ਦੀ ਜਿਸ ਤਰ੍ਹਾਂ ਦੀ ਡਾਇਰੈਕਸ਼ਨ ਆਵੇਗੀ ਉਸ ਤਰ੍ਹਾਂ ਕਰ ਲਵਾਂਗੇ।

**Acharya Prithvi Singh Azad** : Sir, there were two parts of my question. One was that it was upgraded by the Government ; staff was sent ; boys were admitted but when the Akali Government came to know that that Village had supported the Congress candidate, they withdrew the sanction. My first point is that it was already upgraded. Secondly....

**Mr. Speaker** : It is just repetition of your earlier question.

**ਮੰਤਰੀ** : ਅਕਾਲੀ ਗੌਰਮੈਂਟ ਤਾਂ ਕਈ ਕੰਮ ਖਰਾਬ ਕਰ ਗਈ ਹੈ ਹੌਲੀ ਹੌਲੀ ਇਨ੍ਹਾਂ ਨੂੰ ਠੀਕ ਕਰਾਂਗੇ। (ਹਾਸਾ)

**ਮਾਸਟਰ ਗੁਰਬੰਤਾ ਸਿੰਘ** : ਇਹ ਠੀਕ ਹੈ ਕਿ ਇਸ ਸਰਕਾਰ ਨੇ ਬੜੇ ਸਕੂਲਾਂ ਨੂੰ ਅਪਗਰੇਡ ਕੀਤਾ ਹੈ ਮਿਡਲ ਤੋਂ ਹਾਈ ਅਤੇ ਪਰਾਇਮਰੀ ਤੋਂ ਮਿਡਲ ਕੀਤਾ ਹੈ, ਪਰ ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੜੇ ਹਾਈ ਸਕੂਲ ਆਪ ਆਫਰ ਕਰ ਰਹੇ ਹਨ ਕਿ ਉਨਾਂ ਨੂੰ ਟੇਕ ਓਵਰ ਕਰ ਲਿਆ ਜਾਵੇ ਕੀ ਸਰਕਾਰ ਇਸ ਸਾਲ ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਕਰੇਗੀ ? ਪਿਛਲੇ ਸਾਲ ਵੀ ਇਹ ਨਹੀਂ ਕੀਤਾ ਗਿਆ।

**ਮੰਤਰੀ** : ਸਰਕਾਰ ਦੀ ਜਿਹੜੀ ਸਕੂਲ ਟੇਕ ਓਵਰ ਕਰਨ ਦੀ ਪਾਲਿਸੀ ਹੈ ਉਹ ਪਿਛਲੀ ਸਰਕਾਰ ਦੇ ਵੇਲੇ ਦੀ ਚਲੀ ਆ ਰਹੀ ਹੈ ਅਤੇ ਉਸ ਦੇ ਅਨੁਸਾਰ ਹੀ ਕਾਰਵਾਈ ਕੀਤੀ ਜਾ ਰਹੀ ਹੈ। ਐਜੂਕੇਸ਼ਨ ਦੇ ਮਹਿਕਮੇ ਦਾ ਧਿਆਨ ਨਵੇਂ ਸਕੂਲ ਖੋਲ੍ਹਣ ਵਲ ਹੈ ਕਿਉਂਕਿ ਇਨ੍ਹਾਂ ਦੀ ਲੋੜ ਜ਼ਿਆਦਾ ਹੈ। ਅਤੇ ਇਹ ਨਹੀਂ ਕੀਤਾ ਜਾ ਸਕਦਾ ਕਿ ਜਿਹੜੀ ਰਕਮ ਨਵੇਂ ਸਕੂਲਾਂ ਦੇ ਖੋਲ੍ਹਣ ਲਈ ਰਖੀ ਗਈ ਹੈ ਉਸ ਨੂੰ ਸਕੂਲ ਟੇਕ ਓਵਰ ਕਰਨ ਤੇ ਖਰਚ ਕੀਤਾ ਜਾਵੇ।

**ਸ੍ਰੀ ਸਪੀਕਰ** : ਜਦੋਂ ਗੌਰਮੈਂਟ ਦੀ ਤਾਂ ਨੈਸ਼ਨੇਲਾਈਜ਼ੇਸ਼ਨ ਦੀ ਪਾਲਿਸੀ ਹੈ ਤਾਂ ਫਿਰ ਐਜੂਕੇਸ਼ਨ ਨੂੰ ਨੈਸ਼ਨੇਲਾਈਜ਼ ਕਰਨ ਵਿਚ ਕੀ ਹਰਜ ਹੈ ? ਜਿਹੜੇ ਸਕੂਲ ਆਪ ਆਫਰ ਕਰਦੇ ਹਨ ਉਨ੍ਹਾਂ ਨੂੰ ਸਰਕਾਰ ਨੂੰ ਲੈ ਲੈਣਾ ਚਾਹੀਦਾ ਹੈ। (When the Government believes in the policy of nationalisation then what is the harm in nationalising the education ? Such schools should be taken over by the Government as voluntarily offer themselves.)

**ਮੰਤਰੀ** : ਇਸ ਤਰ੍ਹਾਂ ਦੇ 560 ਸਕੂਲ ਹਨ ਕੋਈ ਦੋ ਚਾਰ ਨਹੀਂ ਅਤੇ ਇਸ ਕੰਮ ਲਈ ਲਖਾਂ ਨਹੀਂ ਕਰੋੜਾਂ ਰੁਪਏ ਦੀ ਲੋੜ ਹੈ। ਜਦ ਅਸੈਂਬਲੀ ਵਿਚ ਪੈਸਿਆਂ ਲਈ ਆਉਂਦੇ ਹਾਂ ਤਾਂ ਇਤਰਾਜ਼ ਕੀਤਾ ਜਾਂਦਾ ਹੈ। ਪਿਛੇ ਹੀ ਜਦ ਬੰਗਲਾ ਦੇਸ਼ ਰਿਲੀਫ ਨੂੰ ਐਜੂਕੇਸ਼ਨ ਸੈਸ ਦੇ ਬਾਰੇ ਵਿਚ ਤਜਵੀਜ਼ ਰਖੀ ਸੀ ਤਾਂ ਆਪ ਨੂੰ ਪਤਾ ਹੀ ਹੈ ਕਿ ਕਿੰਨਾ ਇਤਰਾਜ਼ ਕੀਤਾ ਗਿਆ ਸੀ। ਅਸੀਂ ਤਾਂ ਸਾਰੇ ਦੇ ਸਾਰੇ

ਸਕੂਲਾਂ ਨੂੰ ਟੇਕ ਓਵਰ ਕਰਨ ਨੂੰ ਤਿਆਰ ਹਾਂ ਜੇਕਰ ਇਸ ਲਈ ਫਿਨਾਂਸਿਜ਼ ਦੇ ਇਕੱਠਾ ਕਰਨ ਬਾਰੇ ਕੋਈ ਸੁਝਾਵ ਮੈਂਬਰ ਸਾਹਿਬਾਨ ਦੇ ਦੇਣ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਸਰਕਾਰ ਤਾਂ ਪਹਿਲਾਂ ਹੀ ਉਨ੍ਹਾਂ ਸਕੂਲਾਂ ਦੇ 95 ਫੀ ਸਦੀ ਖਰਚ ਨੂੰ ਮੀਟ ਕਰਦੀ ਹੈ ਹੁਣ ਬਾਕੀ ਜਿਹੜਾ 5 ਫੀ ਸਦੀ ਰਹਿ ਗਿਆ ਹੈ ਇਹ ਬੰਗਲਾ ਰਿਲੀਫ ਨੂੰ ਡਾਇਵਰਟ ਕਰਨ ਨਾਲ ਪੂਰਾ ਹੋ ਸਕਦਾ ਹੈ। ਫਿਰ ਕੀ ਹਰਜ਼ ਹੈ ਟੇਕ ਓਵਰ ਕਰਨ ਵਿਚ ?

**ਮੰਤਰੀ** : ਇਸ ਰਕਮ ਨਾਲ ਸਕੂਲਾਂ ਨੂੰ ਅਪਗਰੇਡ ਕਰ ਦਿਤਾ ਹੈ। ਇਸ ਲਈ ਕੁਦਰਤੀ ਤੌਰ ਤੇ ਚਲਦੇ ਸਕੂਲਾਂ ਨੂੰ ਹਥ ਵਿਚ ਨਹੀਂ ਲਿਆ ਜਾ ਸਕਦਾ। ਨਵੇਂ ਸਕੂਲ ਵੀ ਖੋਲ੍ਹੇ ਜਾ ਰਹੇ ਹਨ।

**ਚੌਧਰੀ ਸੁੰਦਰ ਸਿੰਘ** : ਸ਼ੁਕਰ ਹੈ, ਸਪੀਕਰ ਸਾਹਿਬ, ਮੇਰੇ ਵਲ ਵੀ ਤੁਹਾਡਾ ਧਿਆਨ ਗਿਆ ਹੈ (ਹਾਸਾ) ਤੁਹਾਡਾ ਧਿਆਨ ਜਲੰਧਰ ਵਲ ਹੀ ਰਹਿੰਦਾ ਹੈ।

**ਸ੍ਰੀ ਸਪੀਕਰ** : ਹੁਣ ਤਾਂ ਤੁਸੀਂ ਵੀ, ਚੌਧਰੀ ਸਾਹਿਬ, ਜਲੰਧਰ ਵਿਚ ਕੋਠੀ ਪਾ ਲਈ ਹੈ। (ਹਾਸਾ) (Chaudhri Sahib, now you have also constructed your own bungalow in Jullundur.)

**ਚੌਧਰੀ ਸੁੰਦਰ ਸਿੰਘ** : ਮੈਂ ਵਜ਼ੀਰ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ (ਹਾਸਾ) (ਵਿਘਨ) ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਗੁਰਦਾਸਪੁਰ ਜ਼ਿਲ੍ਹੇ ਵਲ ਧਿਆਨ ਦੇਣਗੇ ? ਇਨ੍ਹਾਂ ਨੇ 50 ਸਕੂਲ ਸਿਰਫ ਅਪਗਰੇਡ ਕਰਨ ਦਾ ਫੈਸਲਾ ਕੀਤਾ ਹੈ ਤਾਂ ਕੀ ਬਾਰਡਰ ਜ਼ਿਲ੍ਹੇ ਵਿਚ ਜਿਥੇ ਹੋਰ ਕਨਸੈਸ਼ਨ ਦਿਤੇ ਹਨ ਉਥੇ ਸਕੂਲਾਂ ਨੂੰ ਅਪਗਰੇਡ ਕਰਨ ਦੇ ਕੋਟੇ ਨੂੰ ਡਬਲ ਕਰੋਗੇ ? ਕੀ ਇਸ ਤਰ੍ਹਾਂ ਦੀ ਕੋਈ ਪਰੋ-ਪੋਜ਼ਲ ਹੈ ?

**ਮੰਤਰੀ** : ਜਿਥੇ ਜਿਥੇ ਤਾਲੀਮ ਦੀ ਲੋੜ ਹੋਵੇਗੀ, ਚਾਹੇ ਉਹ ਬੈਕਵਰਡ ਇਲਾਕਾ ਹੋਵੇ ਜਾਂ ਬਾਰਡਰ ਦਾ ਇਲਾਕਾ ਹੋਵੇ, ਸਕੂਲ ਅਪਗਰੇਡ ਕੀਤੇ ਜਾਣਗੇ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਮੈਂ ਵਜ਼ੀਰ ਸਾਹਿਬ ਤੋਂ ਇਹ ਗਲ ਪੁਛਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਰਕਾਰੀ ਸਕੂਲ ਖੋਲ੍ਹਣ ਦੀ ਸਰਕਾਰ ਦੀ ਪਾਲਿਸੀ ਹੈ, ਕੀ ਇਸੇ ਤਰ੍ਹਾਂ ਮੇਰੇ ਹਲਕੇ ਵਿਚ ਵੀ ਸਕੂਲ ਖੋਲ੍ਹਣ ਦਾ ਵਜ਼ੀਰ ਸਾਹਿਬ ਖਿਆਲ ਰਖਣਗੇ ?

**ਮੰਤਰੀ**: ਇਹ ਸਕੂਲ ਸਾਰੇ ਹੀ ਪੰਜਾਬ ਦੇ ਵਿਚ ਖੋਲ੍ਹੇ ਜਾਣੇ ਹਨ ਕਿਸੇ ਖ਼ਾਸ ਹਲਕੇ ਦਾ ਖਿਆਲ ਨਹੀਂ ਰਖਿਆ ਜਾਣਾ। ਇਸੇ ਤਰ੍ਹਾਂ ਤੁਹਾਡਾ ਹਲਕਾ ਵੀ ਇਗਨੋਰ ਨਹੀਂ ਕੀਤਾ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਜੇਕਰ ਸਕੂਲਾਂ ਦੀ ਅਪਗ੍ਰੇਡਿੰਗ ਦਾ ਹਿਸਾਬ ਲਾਇਆ ਜਾਵੇ, ਹੁਣ ਤਕ ਜਿਹੜੇ ਸਕੂਲ ਅਪਗਰੇਡ ਹੋਏ ਹਨ ਅਤੇ ਜਿਹੜੇ ਇਲਾਕੇ ਪਿਛੇ ਰਹਿ ਗਏ ਹਨ, ਬਠਿੰਡੇ ਦਾ ਇਲਾਕਾ ਇਕ ਨੰਬਰ ਤੇ ਆਉਂਦਾ ਹੈ ਏਥੇ ਅਜੇ ਤਕ ਵਿਦਿਆ ਦਾ ਕੋਈ ਪ੍ਰਬੰਧ ਕੀਤਾ ਹੀ ਨਹੀਂ ਗਿਆ। ਕੀ ਵਜ਼ੀਰ ਸਾਹਿਬ ਅਪਗਰੇਡ ਦੇ ਲਿਹਾਜ਼ ਨਾਲ ਇਸ ਇਲਾਕੇ ਦਾ ਹੱਕ ਮੰਨਦੇ ਹੋਏ ਉਹ ਸਭ ਤੋਂ ਪਹਿਲਾਂ ਏਥੇ ਸਕੂਲ ਅਪਗਰੇਡ ਕਰਨਗੇ। ਦੂਸਰਾ ਇਹ ਜਿਸ ਤਰ੍ਹਾਂ ਵੀ ਕਿਸੇ ਦਾ ਹਕ ਬਣਦਾ ਹੋਵੇ, ਇਕ ਲਿਸਟ ਤਿਆਰ ਕਰ ਕੇ ਕੀ ਸਰਕਾਰ ਵਲੋਂ ਉਸ ਦੇ ਮੁਤਾਬਿਕ ਐਕਸ਼ਨ ਲਿਆ ਜਾਵੇਗਾ ?

ਮੰਤਰੀ : ਜਿਸ ਜਗ੍ਹਾ ਜਿਸ ਤਰ੍ਹਾਂ ਵੀ ਜ਼ਰੂਰਤ ਹੋਵੇਗੀ, ਐਕਸ਼ਨ ਜੋ ਲੈਣਾ ਹੋਵੇਗਾ ਲਿਆ ਜਾਵੇਗਾ ਕਿ ਇਥੇ ਅਪਗਰੇਡ ਕਰਨ ਦੀ ਲੋੜ ਹੈ ਜਾਂ ਨਹੀਂ । ਹਰ ਹਲਕੇ ਦਾ ਇਸ ਆਧਾਰ ਤੇ ਖਿਆਲ ਰਖਿਆ ਜਾਵੇਗਾ ।

**Decision to bring parity in Pay Scales, D.A. and the Interim Relief of the Government Employees and the Teaching and Non-teaching Employees of aided schools.**

*1527. **Comrade Raj Kumar** : Will the Minister for Education and Revenue be pleased to state whether the Government decided in the month of September, 1972 to bring parity in the pay scales, D.A. and interim relief between the Government and the aided schools teaching and non-teaching employees ; if so, whether the said decision has been implemented ?

**Sardar Umrao Singh** : Yes. The decision has been implemented.

[ਹਾਂ ਜੀ। ਮਨਜ਼ੂਰੀ ਜਾਰੀ ਕਰ ਦਿਤੀ ਗਈ ਹੈ।]

ਕਾਮਰੇਡ ਰਾਜ ਕੁਮਾਰ : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਕਦੋਂ ਇਮਪਲੀਮੈਂਟ ਕੀਤਾ ਗਿਆ ਅਤੇ ਏਰੀਅਰਜ਼ ਦੇਣ ਦੀ ਮਨਜ਼ੂਰੀ ਕਦੋਂ ਜਾਰੀ ਕੀਤੀ ਗਈ ?

ਮੰਤਰੀ : ਇਹ ਫੈਸਲਾ ਦਸੰਬਰ, 1972 ਵਿਚ ਹੋਇਆ ਸੀ ਅਤੇ 21 ਫਰਵਰੀ, 1973 ਨੂੰ ਇਸ ਦੀ ਮਨਜ਼ੂਰੀ ਜਾਰੀ ਕਰ ਦਿਤੀ ਗਈ ਸੀ ।

**Grant in aid for privately managed schools opened after November, 1967 on Delhi Pattern**

*1528. **Comrade Raj Kumar** : Will the Minster for Education and Revenue be pleased to state whether there is any proposal under the consideration of the Government to bring the new privately managed schools opened after November, 1967 ; on the grant-in aid list on Delhi Pattern ; if so, the conditions, if any, laid down/proposed to be laid down for purpose ?

**Sardar Umrao Singh** : No. Question does not arise.

[ਨਹੀਂ ਜੀ। ਸਵਾਲ ਪੈਦਾ ਨਹੀਂ ਹੁੰਦਾ।]

ਕਾਮਰੇਡ ਰਾਜ ਕੁਮਾਰ : ਵਜ਼ੀਰ ਸਾਹਿਬ ਨੇ ਮੇਰੇ ਸਵਾਲ ਦੇ ਜਵਾਬ ਵਿਚ ਫਰਮਾਇਆ ਹੈ ਕਿ ਸਵਾਲ ਪੈਦਾ ਹੀ ਨਹੀਂ ਹੁੰਦਾ। ਪਰ ਮੈਂ ਪੁਛਦਾ ਹਾਂ ਕਿ ਆਇਆ ਇਹ ਹਕੀਕਤ ਹੈ ਕਿ ਨਹੀਂ ਕਿ ਨਵੰਬਰ, 1967 ਤੋਂ ਬਾਅਦ 1 ਦਸੰਬਰ, 1967 ਨੂੰ ਖੁਲਰਵਾਂ ਸਕੂਲ ਨੂੰ ਗਰਾਂਟ-ਇਨ-ਏਡ ਦਿਤੀ ਗਈ ਅਤੇ ਉਹ ਹੁਣ ਤਕ ਮਿਲ ਰਹੀ ਹੈ ਅਤੇ ਅਗੇ ਨੂੰ ਵੀ ਜਾਰੀ ਰਖਣ ਦਾ ਸਰਕਾਰ ਨੇ ਐਲਾਨ ਕੀਤਾ ਹੋਇਆ ਹੈ ?

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਦਾ ਇਕ ਅਗਲਾ ਕੁਐਸਚਨ ਇਸੇ ਤਰ੍ਹਾਂ ਦਾ ਹੀ ਹੈ, ਮੈ ਉਸ ਤੇ ਜਵਾਬ ਦੇ ਦੇਵਾਂਗਾ ।

ਸ਼੍ਰੀ ਸਪੀਕਰ : ਜਦੋਂ ਇਸ ਕੁਐਸਚਨ ਤੋਂ ਅਰਾਈਜ਼ ਹੁੰਦਾ ਹੈ ਤਾਂ ਤੁਸੀਂ ਇਸ ਦਾ ਜਵਾਬ ਦੇ ਦਿਓ । (You may give the reply if this supplementary question arises out of the main question.)

**ਮੰਤਰੀ** : ਜੇਕਰ ਇਕ ਸਕੂਲ ਨੂੰ ਪ੍ਰੈਫਰੈਂਸ ਦਿੱਤੀ ਗਈ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਹੈ ਕਿ ਇਸ ਸਟੇਜ ਤੇ ਹੁਣ ਇਸ ਵਿਚ ਕੋਈ ਤਬਦੀਲੀ ਲਿਆਂਦੀ ਜਾਵੇ। ਜੋ ਪਹਿਲਾਂ ਦਾ ਅਮਲ ਜਾਰੀ ਹੈ ਉਸ ਵਿਚ ਹੁਣ ਕੋਈ ਤਬਦੀਲੀ ਨਹੀਂ ਲਿਆਂਦੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ** : ਇਸ ਬਾਤ ਨੂੰ ਮਦੇ ਨਜ਼ਰ ਰਖਦੇ ਹੋਏ ਕਿ ਬਹੁਤ ਸਾਰੇ ਸਕੂਲ ਨਵੰਬਰ, 1967 ਤੋਂ ਬਾਅਦ ਵਿਚ ਖੋਲ੍ਹੇ ਗਏ ਹਨ, ਸਰਕਾਰ ਉਨ੍ਹਾਂ ਸਕੂਲਾਂ ਨੂੰ ਜਿਨ੍ਹਾਂ ਨੂੰ ਕੋਠਾਰੀ ਕਮਿਸ਼ਨ ਦੇ ਤਹਿਤ ਕੋਈ ਗਰਾਂਟ-ਇਨ-ਏਡ ਨਹੀਂ ਦਿਤੀ, ਉਨ੍ਹਾਂ ਨੂੰ ਏਡ ਦੇਣ ਲਈ ਕੋਈ ਵਿਚਾਰ ਕਰੇਗੀ ?

**ਮੰਤਰੀ** : ਨਵੰਬਰ, 1967 ਤੋਂ ਬਾਅਦ ਸਕੂਲਾਂ ਦਾ ਅਤੇ ਕਾਲਿਜਿਜ਼ ਦਾ ਮਸ਼ਰੂਮ ਗਰੋਥ ਹੋਇਆ ਹੈ। ਨਕੋਦਰ ਵਿਚ 3 ਕਾਲਿਜਿਜ਼ ਖੁਲ੍ਹੇ ਜਿਹੜੇ ਨੇੜੇ ਨੇੜੇ ਅਤੇ ਆਹਮਣੇ ਸਾਹਮਣੇ ਹਨ ਜਲੰਧਰ ਮਾਡਲ ਟਾਊਨ ਦੇ ਵਿਚ ਦੋ ਕਾਲਿਜਿਜ਼ ਖੁਲ੍ਹੇ ਗਏ। ਆਖਿਰ ਕੋਈ ਨਾ ਕੋਈ ਕੰਟਰੋਲ ਤਾਂ ਸਰਕਾਰ ਨੂੰ ਕਰਨਾ ਹੀ ਪੈਣਾ ਹੈ। ਜੇ ਤੁਸੀਂ ਸਾਰੇ ਫਾਈਨੈਂਸਿਜ਼ ਦਾ ਕੋਈ ਪ੍ਰਬੰਧ ਕਰ ਸਕੋ ਤਾਂ ਬਾਕੀ ਦਿਆਂ ਨੂੰ ਗਰਾਂਟ ਦਿੱਤੀ ਜਾ ਸਕਦੀ ਹੈ। ਪਰ ਅਜੇ ਇਤਨੇ ਫੰਡਜ਼ ਨਹੀਂ ਕਿ ਸਾਰਿਆਂ ਨੂੰ ਇਸ ਗਰਾਂਟ ਦੀ ਸਕੀਮ ਦੇ ਤਹਿਤ ਕਵਰ ਕੀਤਾ ਜਾਵੇ।

**ਸ੍ਰੀ ਪ੍ਰੇਮ ਗੁਪਤਾ** : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਜਿਹੜੇ ਸਕੂਲ 1967 ਤੋਂ ਬਾਅਦ ਦੇ ਖੁਲ੍ਹੇ ਹੋਣ ਅਤੇ ਉਨ੍ਹਾਂ ਨੂੰ ਹੁਣ ਤਕ ਕੋਈ ਗਰਾਂਟ-ਇਨ-ਏਡ ਨਾ ਦਿਤੀ ਗਈ ਹੋਵੇ, ਜੇ ਮੈਨੇਜਮੈਂਟ ਇਨ੍ਹਾਂ ਸਕੂਲਾਂ ਨੂੰ ਦੇਣ ਲਈ ਤਿਆਰ ਹੋਵੇ ਤਾਂ ਕੀ ਸਰਕਾਰ ਉਨ੍ਹਾਂ ਨੂੰ ਟੇਕ ਓਵਰ ਕਰਨ ਲਈ ਤਿਆਰ ਹੈ ?

**ਮੰਤਰੀ** : ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ ਕਿ ਸਾਡਾ ਬਜਟ ਪਹਿਲਾਂ ਹੀ ਘਾਟੇ ਦਾ ਬਜਟ ਹੈ, ਅਜੇ ਪਿਛੇ ਜਿਹੇ ਗੈਰ-ਸਰਕਾਰੀ ਸਕੂਲਾਂ ਅਤੇ ਟੀਚਰਾਂ ਨੂੰ ਰਿਲੀਫ ਦਿਤਾ ਹੈ। ਜਿਤਨਾ ਵੀ ਮੈਕਸੀਮਮ ਅਸੀਂ ਐਜੂਕੇਸ਼ਨ ਦੇ ਵਾਸਤੇ ਕਰ ਸਕਦੇ ਹਾਂ ਉਹ ਆਲਰੈਡੀ ਕਰ ਰਹੇ ਹਾਂ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਇਹ ਗਲ ਦਸਣਗੇ ਕਿ ਜਿਨ੍ਹਾਂ ਕਾਲਿਜਿਜ਼ ਅਤੇ ਸਕੂਲਾਂ ਵਿਚ ਕਮਿਊਨਲ ਐਜੂਕੇਸ਼ਨ ਦਿਤੀ ਜਾਂਦੀ ਹੋਵੇ ਅਤੇ ਮੈਨੇਜਮੈਂਟ ਹਰ ਸਟੇਜ ਤੇ ਦੇਣ ਲਈ ਤਿਆਰ ਹੋ ਜਾਂਦੀ ਹੋਵੇ, ਐਸੀ ਹਾਲਤ ਵਿਚ ਜਿਹੜੇ ਸਕੂਲ ਲੈਣ ਦਾ ਵਿਚਾਰ ਹੁੰਦਾ ਹੈ ਕੀ ਇਸ ਨੀਤੀ ਨੂੰ ਤਿਆਗਣ ਲਈ ਸਰਕਾਰ ਤਿਆਰ ਹੈ ?

**ਮੰਤਰੀ** : ਟੇਕ ਓਵਰ ਕਰਨ ਲਈ ਵਖਰੇ ਵਖਰੇ ਰੂਲਜ਼ ਬਣੇ ਹੋਏ ਹਨ, ਜਿਹੜੇ ਇਨ੍ਹਾਂ ਰੂਲਜ਼ ਨੂੰ ਕਵਰ ਕਰਦੇ ਹਨ, ਉਹ ਲਏ ਜਾਂਦੇ ਹਨ।

**ਮਾਸਟਰ ਗੁਰਬੰਤਾ ਸਿੰਘ** : ਜਿਹੜੇ ਸਕੂਲ 1966 ਤੋਂ ਮਗਰੋਂ ਅਤੇ 1967 ਤੋਂ ਪਹਿਲਾਂ ਖੁਲ੍ਹੇ ਹਨ ਉਨ੍ਹਾਂ ਨੂੰ ਤੁਸੀਂ ਖਰਚ ਨਾ ਦੇਣ ਦੀ ਜਿਹੜੀ ਪਾਲਿਸੀ ਇਖਤਿਆਰ ਕੀਤੀ ਹੈ, ਪਰ ਹਾਲੇ ਇਹ ਪੈਟਰਨ ਕਿਉਂਕਿ ਲਾਗੂ ਨਹੀਂ ਹੋਇਆ ਕੀ ਇਸ ਦਰਮਿਆਨੇ ਅਰਸੇ ਦੇ ਸਕੂਲਾਂ ਨੂੰ ਵੀ ਗਰਾਂਟ ਦਿਤੀ ਜਾਵੇਗੀ ?

**ਮੰਤਰੀ** : ਜੇ ਕੋਈ ਕੇਸ ਇਸ ਤਰ੍ਹਾਂ ਦਾ ਮਾਸਟਰ ਜੀ ਸਾਡੇ ਨੋਟਿਸ ਵਿਚ ਲਿਆਉਣਗੇ ਤਾਂ ਗੌਰ ਹੋ ਸਕਦਾ ਹੈ।

**आचार्य पृथ्वी सिंह आजाद** : वज़ीर साहिब, ने स्कूल और कालिजों की मशरूम ग्रोथ का ज़िक्र किया है। मैं यह पूछना चाहता हूं कि जब हर एक स्कूल और

[आचार्य पृथ्वी सिंह आजाद]

कालिज सरकार की ऐपरूवल से ही खोला जाता है और उस की मन्जूरी के बगैर खुल ही नहीं सकते तब मशरूम ग्रोथ हो कैसे गई ?

**ਮੰਤਰੀ** : ਸਰਕਾਰ ਦੀ ਇਕ ਸੈਟ ਪਾਲਿਸੀ ਦੇ ਅਨੁਸਾਰ ਸਾਨੂੰ ਸਾਰੇ ਪਹਿਲੇ ਸਕੂਲ ਲੈਣੇ ਪਏ ਜਿਹੜੇ ਕਿ ਬੇਸ਼ੁਮਾਰ ਇਸੇ ਤਰ੍ਹਾਂ ਸੀ ਕਿ ਜਿਹੜੇ ਇਕ ਦੂਸਰੇ ਦੇ ਬਹੁਤ ਨਜ਼ਦੀਕ ਸੀ, ਪਰ ਹੁਣ ਟੇਕ ਓਵਰ ਕਰਨ ਦੀ ਇਕ ਪਾਲਿਸੀ ਅਡਾਪਟ ਕੀਤੀ ਹੈ ਉਸ ਦੇ ਆਧਾਰ ਤੇ ਲੈ ਰਹੇ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਇਸ ਗਲ ਦੇ ਪੇਸ਼ੇ ਨਜ਼ਰ ਕਿ ਜਦੋਂ ਤਾਲੀਮ ਨੂੰ ਨੈਸ਼ਨੇਲਾਈਜ਼ ਕੀਤਾ ਜਾ ਰਿਹਾ ਹੈ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਸਕੂਲ ਫਿਰਕੇਦਾਰਾਨਾ ਤਾਲੀਮ ਦੇਂਦੇ ਹਨ ਉਨ੍ਹਾਂ ਦੀ ਗਰਾਂਟ-ਇਨ-ਏਡ ਰਾਹੀਂ ਕਿਉਂ ਇਮਦਾਦ ਕੀਤੀ ਜਾ ਰਹੀ ਹੈ ?

**ਮੰਤਰੀ** : 1967 ਦੋਂ ਬਾਅਦ ਭਾਵੇਂ ਕੋਈ ਵੀ ਸਕੂਲ ਕਿਉਂ ਨਾ ਹੋਵੇ ਉਹ ਗਰਾਂਟ-ਇਨ-ਏਡ ਦੀ ਪਾਲਿਸੀ ਵਿਚ ਨਹੀਂ ਆਉਂਦਾ।

**ਚੌਧਰੀ ਦਰਸ਼ਨ ਸਿੰਘ** : ਕੀ ਇਸ ਗਲ ਦੇ ਪੇਸ਼ੇਨਜ਼ਰ ਕਿ ਬਹੁਤ ਸਾਰੇ ਕਾਲਜ ਖੁਲ੍ਹ ਗਏ ਹਨ ਅਤੇ ਉਨ੍ਹਾਂ ਵਿਚੋਂ ਨੌਜਵਾਨ ਮੁੰਡੇ ਗ੍ਰੈਜੂਏਟ ਬਣ ਕੇ ਨਿਕਲਦੇ ਹਨ ਪਰ ਅਗੇ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲਦਾ। ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਕਿ ਕਾਲਜ ਵਿਚ ਪੜ੍ਹਨ ਲਈ ਇਨ੍ਹਾਂ ਨੂੰ ਡਿਸਕਰੇਜ ਕੀਤਾ ਜਾਵੇ ਅਤੇ ਕਿਸੇ ਟਰੇਡ ਦੀ ਸਾਈਡ ਵਲ ਉਨ੍ਹਾਂ ਨੂੰ ਲਗਾਇਆ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਐਜੂਕੇਸ਼ਨ ਦਾ ਸਿਸਟਮ ਕਿਸ ਤਰ੍ਹਾਂ ਬਦਲਿਆ ਜਾਵੇ, ਸਰਕਾਰ ਇਸ ਤੇ ਵਿਚਾਰ ਕਰ ਰਹੀ ਹੈ। ਇਹ ਵੀ ਵਿਚਾਰ ਕੀਤਾ ਜਾ ਰਿਹਾ ਹੈ ਕਿ ਇਸ ਤਰ੍ਹਾਂ ਦੀ ਰਿਸ-ਟ੍ਰਿਕਸ਼ਨ ਲਗਾ ਦਿਤੀ ਜਾਵੇ ਕਿ ਇਤਨੇ ਪ੍ਰਸੈਂਟ ਤੋਂ ਵਧ ਮੈਟਰੀਕੁਲੇਟ ਕਾਲਜਾਂ ਵਿਚ ਭਰਤੀ ਨਾ ਹੋ ਸਕਣ। ਪਰ ਇਨ੍ਹਾਂ ਕਾਲਜਾਂ ਦਾ ਸਬੰਧ ਯੂਨੀਵਰਸਿਟੀਜ਼ ਨਾਲ ਹੈ ਅਤੇ ਯੂਨੀਵਰਸਿਟੀਜ਼ ਦੀਆਂ ਸੈਨੇਟਸ ਇਨ੍ਹਾਂ ਨੂੰ ਰੈਗੂਲੇਟ ਕਰਦੀਆਂ ਹਨ। ਮੈਂ ਵੀ. ਸੀਜ਼ ਨਾਲ ਗਲ ਕਰ ਕੇ ਇਸ ਬਾਰੇ ਵਿਚਾਰ ਕਰਾਂਗਾ।

**ਚੌਧਰੀ ਸੁੰਦਰ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਨਕੋਦਰ ਵਰਗੇ ਹਲਕੇ ਵਿਚ ਜਿਥੇ 3 ਕਾਲਜ ਖੁਲ੍ਹ ਗਏ ਹਨ ਉਥੇ ਕੋਈ ਕਾਲਜ ਘਟਾਉਣ ਤੇ ਵਿਚਾਰ ਕਰਨਗੇ ? (ਹਾਸਾ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜੇ ਤੁਸੀਂ ਕਾਲਜ ਚੁਕ ਕੇ ਲੈ ਜਾ ਸਕਦੇ ਹੋ ਤਾਂ ਸਾਡਾ ਇਕ ਕਾਲਜ ਲੈ ਜਾਓ। (ਹਾਸਾ) (Chaudhri Sahib, if you can physically carry a college, we have a college which you may carry away.) (laughter)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਨ੍ਹਾਂ ਸਕੂਲਾਂ ਦੀਆਂ ਕਮੇਟੀਆਂ ਨੇ ਰੈਜ਼ੋਲਿਊਸ਼ਨ ਕਰ ਕੇ ਵੀ ਭੇਜੇ ਹਨ ਤੇ ਹੋਰ ਵੀ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹਨ, ਉਨ੍ਹਾਂ ਨੂੰ ਲੈਣ ਵਿਚ ਕੀ ਦੇਰੀ ਹੈ। ਜਿਸ ਤਰ੍ਹਾਂ ਕਿ ਭਾਬੜੇ ਦਾ ਸਕੂਲ ਹੈ, ਉਥੇ ਦੀ ਕਮੇਟੀ ਰੈਜ਼ੋਲਿਊਸ਼ਨ ਕਰਨ ਨੂੰ ਤਿਆਰ ਹੈ ਅਤੇ ਹੋਰ ਵੀ ਸਾਰੀਆਂ ਸ਼ਰਤਾਂ ਪੂਰੀਆਂ ਕਰਦੀ ਹੈ ਫਿਰ ਉਸ ਸਕੂਲ ਨੂੰ ਲੈਣ ਵਿਚ ਕੀ ਦੇਰ ਹੈ ?

**ਮੰਤਰੀ** : ਸਪੀਕਰ ਸਾਹਿਬ, ਉਸ ਕਮੇਟੀ ਨੇ ਅਜੇ ਤਕ ਰੈਜ਼ੋਲਿਊਸ਼ਨ ਕੀਤਾ ਕੋਈ ਨਹੀਂ ਸਿਰਫ ਤਿਆਰ ਹੀ ਹੈ। ਉਹ ਸਕੂਲ ਮਾਸਟਰ ਜੀ ਦਾ ਹੈ ਅਤੇ ਹਲਕਾ ਕੇ. ਪੀ. ਸਾਹਿਬ ਦਾ ਹੈ। ਕੇ. ਪੀ. ਸਾਹਿਬ ਮਾਸਟਰ ਜੀ ਨੂੰ ਮਨਾ ਲੈਣ ਤੇ ਕਮੇਟੀ ਰੈਜ਼ੋਲਿਊਸ਼ਨ ਕਰ ਕੇ ਭੇਜ ਦੇਵੇ ਤਾਂ ਸਰਕਾਰ ਉਸ ਤੇ ਹਮਦਰਦੀ ਨਾਲ ਗੌਰ ਕਰੇਗੀ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਉਸ ਸਕੂਲ ਦੀ ਕਮੇਟੀ ਬੜੀ ਦੇਰ ਤੋਂ ਸਰਕਾਰ ਕੋਲ ਬੇਨਤੀ ਕਰ ਰਹੀ ਹੈ । ਬਾਦਲ ਸਾਹਿਬ ਮੌਕੇ ਤੇ ਜਾ ਕੇ ਕਹਿ ਵੀ ਆਏ ਸੀ ਕਿ ਇਹ ਸਕੂਲ ਸਰਕਾਰ ਲੈ ਲਵੇਗੀ । ਕਾਮਰੇਡ ਰਾਮ ਕ੍ਰਿਸ਼ਨ ਨੇ ਵੀ ਕਿਹਾ ਸੀ ਪਰ ਅਜੇ ਤਕ ਉਹ ਸਕੂਲ ਨਹੀਂ ਲਿਆ ਗਿਆ । ਫਿਰ ਉਹ ਸਕੂਲ ਘਾਟੇ ਵਿਚ ਵੀ ਨਹੀਂ ਚਲ ਰਿਹਾ । ਮੈਂ ਅਰਜ਼ ਕਰਦਾ ਹਾਂ ਕਿ ਜੇ ਸਰਕਾਰ ਨੇ ਉਹ ਸਕੂਲ ਨਹੀਂ ਲੈਣਾ ਤਾਂ ਉਸ ਨੂੰ ਮਿਡਲ ਤਕ ਅਪਗ੍ਰੇਡ ਹੀ ਕਰ ਦੇਵੇ ?

**ਮੰਤਰੀ** : ਸਪੀਕਰ ਸਾਹਿਬ, ਮਾਸਟਰ ਜੀ ਨੇ ਵੀ ਇਹ ਨਹੀਂ ਕਿਹਾ ਕਿ ਅਸੀਂ ਲਿਖ ਕੇ ਭੇਜ ਦਿਤਾ ਹੈ । ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਦੋਂ ਵੀ ਉਹ ਕਮੇਟੀ ਸਰਕਾਰ ਨੂੰ ਲਿਖੇਗੀ ਸਰਕਾਰ ਉਸ ਤੇ ਹਮਦਰਦੀ ਨਾਲ ਗੌਰ ਕਰੇਗੀ ।

**ਸਰਦਾਰ ਰਣਧੀਰ ਸਿੰਘ ਚੀਮਾ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਮੇਰੇ ਹਲਕੇ ਵਿਚ ਇਕ ਬਲਾਢੀ ਕਲਾਂ ਸਕੂਲ ਹੈ ਜਿਹੜਾ ਕਿ ਘਾਟੇ ਵਿਚ ਵੀ ਨਹੀਂ ਚਲ ਰਿਹਾ, ਉਥੇ ਦੀ ਕਮੇਟੀ ਨੇ 3 ਸਾਲਾਂ ਤੋਂ ਲਿਖ ਕੇ ਦਿਤਾ ਹੈ ਕਿ ਉਸ ਸਕੂਲ ਨੂੰ ਟੇਕ ਓਵਰ ਕਰ ਲਿਆ ਜਾਵੇ, ਉਹ ਕਿਉਂ ਹਾਲੇ ਤਕ ਨਹੀਂ ਕੀਤਾ ਗਿਆ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਸਕੂਲ ਸ਼ਰਤਾਂ ਪੂਰੀਆਂ ਕਰਦੇ ਹਨ ਉਨ੍ਹਾਂ ਨੂੰ ਸਰਕਾਰ ਲੈ ਲੈਂਦੀ ਹੈ । ਇਹ ਸ਼ਰਤਾਂ ਵੀ ਇਨ੍ਹਾਂ ਦੀ ਅਕਾਲੀ ਸਰਕਾਰ ਦੀਆਂ ਤਹਿ ਕੀਤੀਆਂ ਹੋਈਆਂ ਹਨ । ਜੇ ਉਹ ਸਕੂਲ ਸ਼ਰਤਾਂ ਪੂਰੀਆਂ ਕਰਦਾ ਹੈ ਤਾਂ ਸਰਕਾਰ ਯਤਨ ਕਰੇਗੀ ਕਿ ਉਹ ਸਕੂਲ ਲੈ ਲਿਆ ਜਾਵੇ ।

---

### Reinstatement of Teachers of J. S.F. Khasla Higher Secondary School, Atta, District Jullundur

***1529 : Comrade Raj Kumar** : Will the Minister for Education and Revenue be pleased to state—

(a) whether it is a fact that the Deputy Commissioner, Jullundur decided in favour of reinstatement of five teachers of J.S.F. Khalsa Higher Secondary School, Atta, district Jullundur and sent an intimation to the D.P.I. in this connection on 3rd January, 1972 ;

(b) if the asnwer to part (a) above be in the affirmative, whether the Management of the said school has reinstated the teachers if not, the action taken by the Government in the matter ?

**Sardar Umrao Singh** : (a) Yes. The Deputy Commissioner Jullundur decided in favour of reinstatement of four teachers of J. S. F. Khalsa Higher Secondary School, Atta (Jullundur) and not five and sent information thereof to the Director of Public Instruction on 3rd January, 1972.

(b) Since the concerned three teachers out of four referred to above have resigned and their resignations accepted by the Managing Committee, the question of their reinstatement does not arise. As regards the fourth teacher the case has again been referred by the Managing Committee to the D.C. Jullundur and is still pending in his court.

**ਸ਼੍ਰੀ ਸਪੀਕਰ** : ਤੁਸੀਂ ਹਾਊਸ ਦੀ ਕਾਰਵਾਈ ਕਿਉਂ ਨਹੀਂ ਚਲਣ ਦਿੰਦੇ (ਵਿਘਨ)
(Why dont you let the House proceed further (*Interruption*)

**ਮੰਤਰੀ** : ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਇਥੇ ਚਾਰਜ ਲਗਾਇਆ ਹੈ ਇਹ ਅੱਜ ਹੀ ਨਹੀਂ ਰੋਜ਼ ਇਥੇ ਲਾਉਂਦੇ ਹਨ । ਇਨ੍ਹਾਂ ਨੇ ਸਾਡੇ ਸਾਥੀ ਦੇ ਖਿਲਾਫ਼ ਅਨਫਾਊਂਡਿਡ ਚਾਰਜ ਲਾਏ ਹਨ, ਇਰਰਿਸਪੌਂਸਿਬਲ ਤਰੀਕੇ ਨਾਲ ਲਾਏ ਹਨ । (ਵਿਘਨ) ਇਸ ਚੀਜ਼ ਦਾ ਨਿਪਟਾਰਾ, ਸਪੀਕਰ ਸਾਹਿਬ, ਜ਼ਰੂਰ ਕਰੋ । (ਵਿਘਨ) ਅਗੇ ਤੇ ਇਨ੍ਹਾਂ ਤੋਂ ਪਾਬੰਦੀ ਲਾਓ ਕਿ ਅਨਫਾਊਂਡਿਡ ਚਾਰਜ ਨਾ ਲਾਇਆ ਕਰਨ, ਕਿਸੇ ਦੇ ਖਿਲਾਫ਼ । ਅਜ ਇਹ ਮੁਆਫ਼ੀ ਮੰਗਣ, ਆਪਣੇ ਰਿਮਾਰਕਸ ਵਾਪਸ ਲੈਣ, ਫਿਰ ਤਾਂ, ਸਪੀਕਰ ਸਾਹਿਬ, ਅਗੇ ਚਲਾਂਗੇ (ਵਿਘਨ) ਸਪੀਕਰ ਸਾਹਿਬ, ਇਸ ਚੀਜ਼ ਦਾ ਨਿਪਟਾਰਾ ਜ਼ਰੂਰੀ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੇਰੀ ਤਾਂ ਇਹ ਅਰਜ਼ ਹੈ ਕਿ ਤੁਸੀਂ ਇਸੇ ਮਾਮਲੇ ਵਿਚ ਹਾਊਸ ਦੀ ਇਕ ਕਮੇਟੀ ਬਣਾ ਦਿਓ । ਉਸ ਦੇ ਵਿਚ ਡਿਪਟੀ ਸਪੀਕਰ ਸਾਹਿਬ ਨੂੰ ਰਖ ਲਵੋ ਅਤੇ ਆਪੋਜ਼ੀਸ਼ਨ ਦੇ ਮੈਂਬਰਜ਼ ਵੀ ਲੈ ਲਵੋ । ਸਪੀਕਰ ਸਾਹਿਬ, ਸਾਡੇ ਡਿਪਟੀ ਮਨਿਸਟਰ ਸਾਹਿਬ ਨੇ ਵਾਹਿਗੁਰੂ ਦੀ ਸੌਂਹ ਖਾਧੀ । (ਵਿਘਨ) ਇਹ ਕੋਈ ਛੋਟੀ ਗੱਲ ਨਹੀਂ ਬਹੁਤ ਵੱਡੀ ਗੱਲ ਹੈ । ਜਾਂ ਤੇ, ਸਪੀਕਰ ਸਾਹਿਬ, ਉਹ ਹਾਊਸ ਵਿਚ ਮੁਆਫ਼ੀ ਮੰਗਣ ਜਾਂ ਫਿਰ ਜੋ ਐਲੀਗੇਸ਼ਨਜ਼ ਲਾਏ ਹਨ ਉਹ ਹਾਊਸ ਦੀ ਕਮੇਟੀ ਅਗੇ ਸਾਬਤ ਕਰਨ । (ਵਿਘਨ)

**ਸ਼੍ਰੀ ਸਪੀਕਰ**: ਮੁਆਮਲਾ ਵਾਕਿਆ ਹੀ ਬੜਾ ਗੰਭੀਰ ਹੈ। ਸੰਧੂ ਸਾਹਿਬ, ਜਿਸ ਵਾਹਿਗੁਰੂ ਨੂੰ ਤੁਸੀਂ ਆਪਣਾ ਸਭ ਕੁਝ ਮੰਨਦੇ ਹੋ ਉਸ ਦੀ ਆਨਰੇਬਲ ਡਿਪਟੀ ਮਨਿਸਟਰ ਸਾਹਿਬ ਨੇ ਸੌਂਹ ਖਾਧੀ ਹੈ, ਇਸ ਤੋਂ ਵੱਡੀ ਚੀਜ਼ ਹੋਰ ਕੀ ਹੋ ਸਕਦੀ ਹੈ। (ਵਿਘਨ) ਸੰਧੂ ਸਾਹਿਬ ਜੇ ਤੁਸੀਂ ਗਲਤ ਇਲਜ਼ਾਮ ਲਾਉਂਦੇ ਹੋ ਤਾਂ ਤੁਹਾਨੂੰ ਰਿਗ੍ਰੈਟ ਜ਼ਰੂਰ ਸ਼ੋ ਕਰਨਾ ਚਾਹੀਦਾ ਹੈ (ਵਿਘਨ) (It is really a serious matter. Mr. Sandhu the hon. Deputy Minister has spoken of the matter on oath of the Guru in whom you have full faith. What more do you expect? Sandhu Sahib, if you level baseless allegations, you must also be prepared to show regret for it.) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਮੈਂ ਕਿਸੇ ਵਜ਼ੀਰ ਸਾਹਿਬ ਦਾ ਨਾਮ ਨਹੀਂ ਸੀ ਲਿਆ .. (ਵਿਘਨ)

**ਟਰੇਜ਼ਰੀ ਬੈਂਚਾਂ ਵਲੋਂ ਕਈ ਆਵਾਜ਼ਾਂ** : ਤੁਸੀਂ ਹਲਕੇ ਦਾ ਨਾਮ ਲਿਆ ਸੀ । .. (ਵਿਘਨ)

**ਸ਼੍ਰੀ ਸਪੀਕਰ** : ਸੰਧੂ ਸਾਹਿਬ, ਪਿਛਲੇ ਕਈ ਦਿਨਾਂ ਤੋਂ ਇਹ ਗਲ ਲਗਾਤਾਰ ਚਲ ਰਹੀ ਹੈ। (ਵਿਘਨ) ਉਹ ਆਦਮੀ ਵਜ਼ੀਰ ਸਾਹਿਬ ਦੇ ਹਲਕੇ ਦਾ ਹੈ । (ਵਿਘਨ) ਵਜ਼ੀਰ ਸਾਹਿਬ ਦਾ ਰਿਸ਼ਤੇਦਾਰ ਹੈ ਔਰ ਉਹ ਵਜ਼ੀਰ ਸਾਹਿਬ ਉਸ ਨੂੰ ਸ਼ੀਲਡ ਕਰਦੇ ਰਹੇ ਹਨ । (Sandhu Sahib, this matter is being raised daily for the last so many days. It has been said that man belongs to the constituency of the Minister) (*Interruption*) He is a relative of the Minister and that the Minister has been shielding him.] (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਅੱਜ ਇਹ ਗੱਲ ਕਹੀ ਹੈ ਕਿ ਉਹ ਮੁਲਜ਼ਮ ਵਜ਼ੀਰ ਸਾਹਿਬ ਦੇ ਘਰ ਹੈ, ਉਨ੍ਹਾਂ ਨੇ ਜਵਾਬ ਦਿਤਾ ਕਿ ਮੇਰੇ ਘਰ ਨਹੀਂ । ਇਹ ਤਾਂ ਚੋਰ ਦੀ ਦਾੜ੍ਹੀ ਵਿਚ ਤਿਨਕੇ ਵਾਲੀ ਗੱਲ ਹੈ। ਮੈਂ ਅਰਜ਼ ਕਰਦਾ ਹਾਂ ਕਿ ਚੋਰ ਨੂੰ ਛੁਪਾਉਣ ਵਾਸਤੇ ਅਗਰ ਕੋਈ

ਗਲਤ ਬਿਆਨੀ ਕਰਦਾ ਹੈ ਤਾਂ ਅਸੀਂ ਉਸਦਾ ਕੀ ਕਰ ਸਕਦੇ ਹਾਂ। (ਵਿਘਨ) ਉਹ ਚੰਡੀਗੜ੍ਹ ਵਿਚ ਹੈ ਅਤੇ ਉਹ ਵਜ਼ੀਰ ਦੀ ਕੋਠੀ ਵਿਚ ਹੈ। (ਵਿਘਨ)

**ਸ੍ਰੀ ਸਪੀਕਰ** : ਜੇ ਕਰ ਤੁਸੀਂ ਜ਼ਰਾ ਵੀ ਜ਼ਿੰਮੇਵਾਰੀ ਨਾਲ ਗੱਲ ਕਰੋ ਤਾਂ ਮੈਂ ਤੁਹਾਨੂੰ ਸਾਰੇ ਮਨਿਸਟਰਾਂ ਦੀਆਂ ਕੋਠੀਆਂ ਦੀ ਤਲਾਸ਼ੀ ਕਰਵਾ ਦਿੰਦਾ ਹਾਂ। (ਵਿਘਨ) ਜੇ ਉਹ ਆਦਮੀ ਉਥੇ ਨਾ ਆਇਆ ਸਾਬਤ ਹੋ ਗਿਆ ਤਾਂ ਕੀ ਤੁਸੀਂ ਅਸਤੀਫਾ ਦੇ ਦਿਓਗੇ ? (ਵਿਘਨ) ਮੈਂ ਕਹਿੰਦਾ ਹਾਂ ਕਿ ਤੁਹਾਡੇ ਵਰਗੇ ਸੱਜਣ ਨੂੰ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ। (Sandhu Sahib, if you are prepared to show a little responsibility, all the Ministers' bungalows can be searched in your presence.) (*Interruption*) (If it is proved that the man had not come there, will you tender your resignation? (*Interruption*) (I say that a man of your standing should feel some responsibility.)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਕੀ ਇਹ ਜ਼ਰੂਰੀ ਹੈ ਕਿ ਹੁਣ ਤਾਈਂ ਉਸ ਨੂੰ ਕੋਠੀ ਰਖਿਆ ਹੋਵੇ ?(ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਇਹ ਡਿਪਟੀ ਲੀਡਰ ਆਫ਼ ਦੀ ਆਪੋਜ਼ੀਸ਼ਨ ਹੈ ਅਗਰ ਇਹ ਗਲਤ ਇਲਜ਼ਾਮ ਲਾਉਂਦਾ ਹੈ ਤਾਂ ਇਹ ਮੁਆਫ਼ੀ ਵੀ ਮੰਗੇ। (ਵਿਘਨ) ਜਾਂ ਸਹੁੰ ਖਾਵੇ ਨਹੀਂ ਤਾਂ ਹਾਊਸ ਆਪਣੀ ਕਾਰਵਾਈ ਕਰੇ। (ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਇਕ ਸਬਸਟਾਂਟਿਵ ਮੋਸ਼ਨ ਮੂਵ ਕਰਦਾ ਹਾਂ, ਜਿਹੜੇ ਐਲੀਗੇਸ਼ਨ ਲਾਏ ਗਏ ਹਨ ਇਸ ਹਾਊਸ ਵਿਚ ਇਕ ਡਿਪਟੀ ਵਜ਼ੀਰ ਸਾਹਿਬ ਦੇ ਖਿਲਾਫ਼ ਉਨ੍ਹਾਂ ਦੀ ਇਨਕੁਆਇਰੀ ਬਾਰੇ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ, ਜਿਸ ਵਿਚ, ਡਿਪਟੀ ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ, ਸ੍ਰੀਮਤੀ ਗੁਰਬਰਿੰਦਰ ਕੌਰ ਅਤੇ ਚੌਥੇ ਸ੍ਰੀ ਸੱਤਪਾਲ ਡਾਂਗ ਹੋਣ। ਇਸ ਕਮੇਟੀ ਨੂੰ ਬੇਨਤੀ ਕੀਤੀ ਜਾਏ ਕਿ ਉਹ ਇਨਾਂ ਐਲੀਗੇਸ਼ਨਾਂ ਦੀ ਇਨਕੁਆਇਰੀ ਰਿਪੋਰਟ 7 ਦਿਨਾਂ ਦੇ ਅੰਦਰ ਅੰਦਰ ਇਸ ਹਾਊਸ ਵਿਚ ਪੇਸ਼ ਕਰ ਦੇਵੇ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਹੁਣ ਬੰਦੇ ਨੂੰ ਤਾਂ ਭਜਾ ਦਿਤਾ। (ਵਿਘਨ) ਇਨਕੁਆਇਰੀ ਕੀ ਹੋਵੇਗੀ? (ਵਿਘਨ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਆਗਸਟ ਹਾਊਸ ਨੂੰ ਡਿਊ ਰਿਸਪੈਕਟ ਦੇਣੀ ਚਾਹੀਦੀ ਹੈ। ਮੈਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਆਪਣੇ ਵਿਚਾਰ ਵੀ ਦਿਤੇ ਹਨ ਅਤੇ ਕਿਹਾ ਹੈ ਕਿ ਅਖਬਾਰਾਂ ਵਿਚ ਵੀ ਖਬਰ ਹੈ। (ਵਿਘਨ) ਹੁਣ ਇਕ ਕਨਕਰੀਟ ਪਰਪੋਜ਼ਲ ਆ ਗਈ ਹੈ। ਸੰਧੂ ਸਾਹਿਬ ਨੇ ਹੁਣ ਆਪਣਾ ਸਟੈਂਡ ਚੇਂਜ ਕੀਤਾ ਕਿ ਮੈਂ ਵਜ਼ੀਰ ਸਾਹਿਬ ਦਾ ਨਾਮ ਨਹੀਂ ਲਿਆ, ਉਹ ਆਦਮੀ ਵਜ਼ੀਰ ਸਾਹਿਬ ਦੇ ਹਲਕੇ ਦਾ ਕਿਹਾ ਹੈ, ਸਰਕਾਰ ਨੇ ਆਪਣੀ ਪੂਰੀ ਡਿਊਟੀ ਨਿਭਾਈ ਹੈ। ਉਸ ਆਦਮੀ ਦੇ ਵਾਰੰਟ ਜਾਰੀ ਹੋਏ ਹਨ ਅਤੇ ਉਸ ਦੇ ਲਈ ਇਕ ਡੀ. ਐਸ. ਪੀ. ਨੂੰ ਡਿਪਿਊਟ ਕੀਤਾ ਗਿਆ ਹੈ। ਇਸ ਤਰਾਂ ਜਿਹੜੇ ਐਲੀਗੇਸ਼ਨ ਸੰਧੂ ਸਾਹਿਬ ਨੇ ਲਾਏ ਹਨ ਉਹ ਬੜੇ ਸੀਰੀਅਸ ਨੇਚਰ ਦੇ ਹਨ। ਹੁਣ ਸਰਦਾਰ ਉਮਰਾਓ ਸਿੰਘ ਨੇ ਜਿਹੜੀ ਕਮੇਟੀ ਬਣਾਉਣ ਦੀ ਪਰਪੋਜ਼ਲ ਰਖੀ ਹੈ ਉਸ ਨੂੰ ਸਰਦਾਰ ਅਜਾਇਬ ਸਿੰਘ ਸੰਧੂ ਨੂੰ ਮੰਨ ਲੈਣਾ ਚਾਹੀਦਾ ਹੈ ਤਾ ਕਿ ਹਾਊਸ ਨੂੰ ਪਤਾ ਲਗੇ ਕਿ ਸਚਾਈ ਕਿਥੋਂ ਤਕ ਹੈ। (ਵਿਘਨ)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਪੁਆਇੰਟ ਬੜਾ ਗੰਭੀਰ ਹੈ। ਦੋਨਾਂ ਪਾਸਿਉਂ ਐਲੀਗੇਸ਼ਨਜ਼ ਲਗੇ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਐਲੀਗੇਸ਼ਨਜ਼ ਸਾਡੇ ਵਲੋਂ ਲਗੇ ਹਨ ਅਖਬਾਰਾਂ ਦੀਆਂ ਖਬਰਾਂ ਅਤੇ ਪਰਸਨਲ ਨਾਲਿਜ ਤੇ ਬੇਸ ਕਰਦੇ ਹਨ। ਮੈਂ ਇਹ ਵੀ ਸਮਝਦਾ ਹਾਂ ਕਿ ਇਸ ਵਿਚ ਹਾਊਸ ਦੀ ਕਮੇਟੀ ਬਣਾਉਣ ਦੀ ਲੋੜ ਨਹੀਂ। ਸਪੀਕਰ ਸਾਹਿਬ, ਤੁਹਾਡਾ ਵੀ ਇਹ ਵਿਚਾਰ ਹੈ ਕਿ ਸਾਨੂੰ ਅਖਬਾਰਾਂ ਤੇ ਬੇਸ ਨਹੀਂ ਕਰਨਾ ਚਾਹੀਦਾ ਅਤੇ ਇਹੀ ਚੀਜ਼ ਟਰੇਜ਼ਰੀ ਬੈਂਚਾਂ ਵਾਲੇ ਕਹਿੰਦੇ ਹਨ। (ਵਿਘਨ) ਦਾਨਾਵਾਲੀਆ ਸਾਹਿਬ ਨੇ ਖਬਰ ਦਿਤੀ ਹੈ ਹਿੰਦ ਸਮਾਚਾਰ ਵਿਚ ਕਿ ਮੈਨੂੰ ਆਪਣੇ ਡਿਪਾਰਟਮੈਂਟ ਵਿਚੋਂ ਬਾਦ ਵਿਚ ਖਬਰ ਮਿਲਦੀ ਹੈ ਅਤੇ ਅਖਬਾਰਾਂ ਵਿਚ ਪਹਿਲਾਂ ਆ ਜਾਂਦੀ ਹੈ। (ਵਿਘਨ) ਮੈਂ ਸਮਝਦਾ ਹਾਂ ਕਿ ਇਸ ਇਸ਼ੂ ਤੇ ਹੁਣ ਕਾਫ਼ੀ ਬਹਿਸ ਹੋ ਚੁਕੀ ਹੈ ਅਤੇ ਹੁਣ ਸਾਨੂੰ ਹਾਊਸ ਦਾ ਕੰਮ ਸ਼ੁਰੂ ਕਰਨਾ ਚਾਹੀਦਾ ਹੈ? (ਵਿਘਨ)

**ਸ੍ਰੀ ਸਪੀਕਰ** : ਮੈਂ ਸੰਧੂ ਸਾਹਿਬ ਨੂੰ ਉਚੇਚੇ ਤੌਰ ਤੇ ਬੇਨਤੀ ਕੀਤੀ ਸੀ ਕਿ ਇਸ ਤਰ੍ਹਾਂ ਹਾਊਸ ਵਿਚ ਗਲਤ ਇਲਜ਼ਾਮ ਲਾਉਣੇ ਚੰਗੇ ਨਹੀਂ ਹੁੰਦੇ। ਇਸ ਤਰਾਂ ਹਾਊਸ ਦੀ ਡਿਗਨਿਟੀ ਔਰ ਡੈਕੋਰਮ ਘਟਦਾ ਹੈ। ਸਾਨੂੰ ਹਰ ਗੱਲ ਜ਼ਿਮੇਵਾਰੀ ਨਾਲ ਕਰਨੀ ਚਾਹੀਦੀ ਹੈ। ਫਿਰ ਟਰੇਜ਼ਰੀ ਬੈਂਚਾਂ ਨੇ ਕਿਹਾ ਕਿ ਕਮੇਟੀ ਬਣਾ ਦਿਉ ਜਿਹੜਾ ਕਸੂਰਵਾਰ ਹੋਵੇਗਾ। ਉਸਨੂੰ ਹਾਊਸ ਡੰਡ ਦੇਵੇ, ਉਹ ਵੀ ਨਹੀਂ ਮੰਨੇ ਅਤੇ ਭਜ ਗਏ ਹਨ। (ਵਿਘਨ) ਉਨ੍ਹਾਂ ਨੂੰ ਬਾਦਲ, ਸਾਹਿਬ, ਤੁਸੀਂ ਸਮਝਾਓ ਕਿ ਅਗੇ ਨੂੰ ਇਸ ਤਰਾਂ ਇਲਜ਼ਾਮ ਨਾ ਲਾਉਣ। (ਵਿਘਨ) (I pointed out to Sandhu Sahib particularly that it was not proper to level baseless allegations in the House. This practice lowers the dignity and mars the decorum of the House. We should say everything with due sense of responsibility. He has not even agreed to the proposal coming from the Treasury Benches for forming a committee of the House who may look into the matter.) (*Interruption.*) I would request Badal Sahib to persuade the hon. Member not to level baseless allegations in the House in future (*Interruption*)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਇਹ ਐਲੀਗੇਸ਼ਨਜ਼ ਸਿਰਫ ਅਖਬਾਰਾਂ ਤੋਂ ਪੜ੍ਹ ਕੇ ਹੀ ਨਹੀਂ ਲਾਈਆਂ ਗਈਆਂ ਸਗੋਂ ਪ੍ਰਸਨਲ ਨਾਲਿਜ ਦੇ ਬੇਸ ਤੇ ਲਾਈਆਂ ਗਈਆਂ ਹਨ। ਇਹ ਪ੍ਰਸਨਲ ਇਨਫਰਮੇਸ਼ਨ ਬਾਦਲ ਸਾਹਿਬ ਦੀ ਹੈ ਜਾਂ ਕਿਸੇ ਹੋਰ ਅਕਾਲੀ ਮੈਂਬਰ ਦੀ ਹੈ, ਇਸ ਬਾਰੇ ਹਾਊਸ ਨੂੰ ਦਸਿਆ ਜਾਵੇ। ਇਹ ਮਾਮਲਾ ਵਾਕਿਆ ਹੀ ਬੜਾ ਸੀਰੀਅਸ ਹੈ। ਅਗਰ ਕੋਈ ਮਨਿਸਟਰ ਮੁਲਜ਼ਮ ਦੀ ਮਦਦ ਕਰ ਰਿਹਾ ਹੈ ਅਤੇ ਇਹ ਕਿਸੇ ਆਨਰੇਬਲ ਮੈਂਬਰ ਦੀ ਨਾਲਿਜ਼ ਵਿਚ ਹੈ ਤਾਂ ਇਸ ਬਾਰੇ ਹਾਊਸ ਨੂੰ ਜਾਣਕਾਰੀ ਕਰਵਾਈ ਜਾਵੇ।

**ਸ੍ਰੀ ਸਪੀਕਰ** : ਮੈਂ ਇਹ ਬੇਨਤੀ ਕਰਾਂਗਾ ਕਿ ਜਾਂ ਤਾਂ ਸੰਧੂ ਸਾਹਿਬ ਇਹ ਗਲਤ ਇਲਜ਼ਾਮ ਲਾਉਣ ਦੀ ਮੁਆਫੀ ਮੰਗਣ ਨਹੀਂ ਤਾਂ ਫਿਰ ਜੋ ਮੋਸ਼ਨ ਮੂਵ ਹੋਈ ਹੈ ਉਸ ਨੂੰ ਫੇਸ ਕਰਨ। (I would request Mr. Sandhu to either tender on a pology for levelling these wrong allegations or face the mo tion moved by the Minister.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਜਦੋਂ ਮੁਲਜ਼ਮ ਆ ਕੇ ਚਲਾ ਗਿਆ ਤਾਂ ਫਿਰ ਉਸਦਾ ਅਸੀਂ ਕੀ ਸਬੂਤ ਦੇਈਏ।

**Mr. Speaker** : Sardar Ajaib Singh Sandhu, you must tender unqualified apology for levelling vague allegations against an hon. Minister.

**ਸਰਦਾਰ ਅਜਾਇਬ ਸਿੰਘ ਸੰਧੂ** : ਨਹੀਂ ਜੀ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਜੇ ਇਹ ਕਮੇਟੀ ਬਣਾਉਣੀ ਹੈ ਤਾਂ ਫਿਰ ਕੁਰੱਪਸ਼ਨ ਦੇ ਚਾਰਜਿਜ਼ ਜਿਹੜੇ ਇਨ੍ਹਾਂ ਦੇ ਖਿਲਾਫ ਲਗੇ ਹਨ੍ਹ ਉਨ੍ਹਾਂ ਦੀ ਇਨਕੁਆਇਰੀ ਕਰਨ ਲਈ ਵੀ ਕਮੇਟੀ ਬਣਾਉ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਬਾਦਲ ਸਾਹਿਬ, ਤੁਸੀਂ ਇਨ੍ਹਾਂ ਨੂੰ ਸਮਝਾ ਓ। ਇਹ ਬੜੀ ਗੈਰਜ਼ਮੇਵਾਰੀ ਨਾਲ ਐਲੀਗੇਸ਼ਨਜ਼ ਲਗਾਉਂਦੇ ਹਨ। ਇਹ ਕੋਈ ਚੰਗੀ ਗੱਲ ਨਹੀਂ। (Badal Sahib, make this thing clear to Shri Sandhu that he levels allegations without any sense of responsibility. It is not proper.)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਇਸ ਸਿਲਸਿਲੇ ਵਿਚ ਇੱਕ ਸਬਮਿਸ਼ਨ ਕਰਨਾ ਚਾਹੁੰਦਾ ਹਾਂ। ਮੇਰੀ ਇਹ ਸਬਮਿਸ਼ਨ ਹੈ ਕਿ ਇਹ ਪਹਿਲਾ ਵਾਕਿਆ ਨਹੀਂ ਜਦੋਂ ਕਿ ਇਸ ਹਾਊਸ ਵਿਚ ਕਿਸੇ ਮੈਂਬਰ ਵਲੋਂ ਡੈਫੀਨੇਟ ਔਰ ਸੀਰੀਅਸ ਚਾਰਜਿਜ਼ ਲਗਾਏ ਗਏ ਹੋਣ। ਇਸ ਤੋਂ ਪਹਿਲ੍ਹਾਂ ਵੀ ਟਰੈਜ਼ਰੀ ਬੈਂਚਿਜ਼ ਵਲੋਂ ਹੀ ਨਹੀਂ ਬਲਕਿ ਇਨ੍ਹਾਂ ਸਾਹਮਣੇ ਬੈਠੇ ਵਜ਼ੀਰਾਂ ਵਲੋਂ ਸਾਡੀ ਪਾਰਟੀ ਬਾਰੇ, ਸਾਡੀ ਦੇਸ਼ ਭਗਤੀ ਬਾਰੇ ਬੜੇ ਡੈਫੀਨੇਟ ਅਤੇ ਸੀਰੀਅਸ ਐਲੀਗੇਸ਼ਨਜ਼ ਲਗਾਏ ਗਏ ਹਨ। ਅਸੀਂ ਕਹਿੰਦੇ ਰਹੇ ਹਾਂ ਕਿ ਤੁਸੀਂ ਕਮੇਟੀ ਬਣਾਉ ਅਤੇ ਜਿਹੜੇ ਸਬੂਤ ਤੁਹਾਡੇ ਕੋਲ ਸਾਡੇ ਖਿਲਾਫ ਹਨ ਉਨਾਂ ਨੂੰ ਪੇਸ਼ ਕਰੋ। ਲੇਕਿਨ ਇਹ ਗੱਲ ਨਹੀਂ ਮੰਨੀ ਗਈ। ਉਦੋਂ ਤੁਸੀਂ ਕਦੇ ਇਨਟਰਵੀਨ ਨਹੀਂ ਕੀਤਾ ਕਿ ਸਾਡੀ ਪਾਰਟੀ ਤੇ ਚਾਰਜਿਜ਼ ਲਗਾਏ ਗਏ ਹਨ। ਅਸੀਂ ਫਿਰ ਕਹਿੰਦੇ ਹਾਂ ਕਿ ਤੁਸੀਂ ਇਸ ਬਾਰੇ ਵੀ ਕਮੇਟੀ ਬਣਾਉ। ਲੇਕਿਨ ਇਕ ਛੋਟੇ ਜਿਹੇ ਮਸਲੇ ਬਾਰੇ ਜਿਸ ਦਾ ਕਿ ਅਖਬਾਰਾਂ ਵਿਚ ਜ਼ਿਕਰ ਆਇਆ ਹੈ ਕਿ ਮੁਲਜ਼ਮ ਭਜਿਆ ਹੋਇਆ ਹੈ, ਤੁਸੀਂ ਕਮੇਟੀ ਬਣਾਉਣਾ ਚਾਹੁੰਦੇ ਹੋ। ਜਦੋਂ ਕੋਈ ਚੋਰ ਚੋਰੀ ਕਰਦਾ ਹੈ ਤਾਂ ਮੁਦਾ ਆਪਣੇ ਘਰ ਨਹੀਂ ਰਖਦਾ। ਸਪੀਕਰ ਸਾਹਿਬ, ਇਸ ਗੱਲ ਤੋਂ ਸ਼ੱਕ ਜ਼ਾਹਿਰ ਹੁੰਦਾ ਹੈ ਕਿ ਕਿਉਂ ਉਸਦੇ ਖਿਲਾਫ ਪਰਚਾ ਦਰਜ਼ ਨਹੀਂ ਹੋਇਆ? ਕਿਉਂ ਉਸਦੀ ਗਿਰਫਤਾਰੀ ਨਹੀਂ ਕੀਤੀ ਗਈ। ਇਸ ਦੇ ਪਿਛੇ ਕੌਣ ਹੈ, ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਅਗਰ ਤੁਸੀਂ ਇਹ ਕਮੇਟੀ ਬਣਾਉਣੀ ਹੈ ਤਾਂ ਇਸ ਤੋਂ ਪਹਿਲਾ ਜਿਤਨੇ ਚਾਰਜਿਜ਼ ਸਾਡੇ ਖਿਲਾਫ ਲਗੇ ਹਨ ਉਨ੍ਹਾਂ ਦੀ ਪੜਤਾਲ ਕਰਨ ਲਈ ਵੀ ਕਮੇਟੀ ਬਣਾਓ ਜੇ ਤੁਸੀਂ ਉਹ ਕਮੇਟੀ ਬਣਾਉਗੇ ਤਾਂ ਅਸੀਂ ਇਹ ਕਮੇਟੀ ਫੇਸ ਕਰਨ ਲਈ ਤਿਆਰ ਹਾਂ।

**ਸ੍ਰੀ ਸਪੀਕਰ** : ਇਹ ਗੱਲ ਬੜੀ ਸਾਧਾਰਣ ਹੈ। ਤੁਹਾਡੇ ਖਿਲਾਫ ਜਦੋਂ ਐਲੀਗੇਸ਼ਨ ਲੱਗੇ ਸਨ ਤਾਂ ਤੁਸੀਂ ਉਨ੍ਹਾਂ ਦਾ ਜਵਾਬ ਦਿਤਾ ਸੀ। ਜੇ ਤੁਸੀਂ ਉਸ ਦੇ ਲਈ ਕਮੇਟੀ ਬਣਾਉਣਾ ਚਾਹੁੰਦੇ ਹੋ ਤਾਂ ਮੋਸ਼ਨ ਲੈ ਆਵੋ, ਉਸ ਦੀ ਵੀ ਕਮੇਟੀ ਬਣਾ ਦਿਤੀ ਜਾਵੇਗੀ। (This is a simple matter. When allegations were levelled against you, you refuted them. If you want to appoint a Committee of this House to enquire into those allegations, you may bring a motion and a Committee will be formed.)

**ਸ੍ਰੀ ਯਸ਼ ਪਾਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਇਹ ਬੜਾ ਗੰਭੀਰ ਮਸਲਾ ਹੈ। ਇਹ ਬੜਾ ਗਲਤ ਰੁਝਾਨ ਚੱਲ ਪਿਆ ਹੈ ਕਈ ਮੈਂਬਰ ਬਗੈਰ ਜ਼ਿਮੇਵਾਰੀ ਦੇ ਖਾਹ ਮਖਾਹ ਇਲਜ਼ਾਮ ਲਗਾਉਣ ਲੱਗ ਪੈਂਦੇ ਹਨ । ਇਸ ਵੇਲੇ ਜਿਹੜਾ ਇਲਜ਼ਾਮ ਲਗਾਇਆ ਗਿਆ ਹੈ, ਇਸ ਤੋਂ ਵੱਡਾ ਇਲਜ਼ਾਮ ਕਿਸੇ ਵਜ਼ੀਰ ਤੇ ਨਹੀਂ ਲੱਗ ਸਕਦਾ । ਸਪੀਕਰ ਸਾਹਿਬ, ਇਨਾਂ ਦੀ ਗੱਲ ਕਿਤਨੀ ਬੇਬੁਨਿਆਦ ਹੈ, ਇਹ ਮੈਂ ਦੱਸਦਾ ਹਾਂ । ਇਨਾਂ ਨੇ ਕਿਹਾ ਹੈ ਕਿ ਅਖਬਾਰ "ਮਿਲਾਪ" ਵਿਚ ਛਪਿਆ ਹੈ। "ਮਿਲਾਪ" ਮੇਰੇ ਕੋਲ ਹੈ । ਇਸ ਵਿਚ ਲਿਖਿਆ ਹੈ ।

"ਡੇਰਾ ਬਾਬਾ ਨਾਨਕ ਕਾਂਡ ਕਾ ਮੁਲਜ਼ਮ ਫਰਾਰ, ਵਾਰੰਟ ਗਰਿਫਤਾਰੀ"

ਇਸੇ ਦੇ ਵਿਚ ਇਹ ਵੀ ਲਿਖਿਆ ਹੈ ਕਿ ਮੁਲਜ਼ਮ ਦੇ ਰਿਸ਼ਤੇਦਾਰਾਂ ਦੇ ਘਰ ਅਤੇ ਦੋਸਤਾਂ ਦੇ ਘਰ ਛਾਪੇ ਮਾਰੇ ਗਏ । ਫਿਰ ਅੱਗੇ ਲਿਖਿਆ ਹੈ :

"ਕਹਾ ਜਾਤਾ ਹੈ ਕਿ ਮੁਲਜ਼ਮ ਚੰਡੀਗੜ੍ਹ ਚਲਾ ਗਿਆ"

ਇਹ ਚੰਡੀਗੜ੍ਹ ਕਿਉਂ ਆਇਆ । ਹੋ ਸਕਦਾ ਹੈ ਕਿ ਸੰਧੂ ਸਾਹਿਬ ਨੂੰ ਵਕੀਲ ਕਰਨ ਵਾਸਤੇ ਆਇਆ ਹੋਵੇ, (ਸ਼ੋਰ) (ਵਿਘਨ) ਇਸ ਲਈ ਜਾਂ ਤਾਂ ਸਰਦਾਰ ਅਜਾਇਬ ਸਿੰਘ ਸੰਧੂ ਮੁਆਫੀ ਮੰਗਣ ਨਹੀਂ ਤਾਂ ਜਿਹੜੀ ਤਜਵੀਜ਼ ਸਰਦਾਰ ਉਮਰਾਓ ਸਿੰਘ ਨੇ ਪੇਸ਼ ਕੀਤੀ ਹੈ, ਇਸ ਇਲਜ਼ਾਮ ਦੀ ਪੜਤਾਲ ਕਰਨ ਲਈ ਕਮੇਟੀ ਬਣਾਉਣ ਦੀ, ਉਹ ਮੰਨ ਲਈ ਜਾਵੇ ਤਾ ਕਿ ਸਾਰਾ ਮਾਮਲਾ ਹਾਉਸ ਦੇ ਸਾਹਮਣੇ ਆਵੇ ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਦੋਂ ਦਾ ਸੈਸ਼ਨ ਸ਼ੁਰੂ ਹੋਇਆ ਹੈ, ਸਾਡੇ ਸਾਹਮਣੇ ਬੈਠੇ ਮੈਂਬਰ ਸਾਡੇ ਤੇ ਇਲਜ਼ਾਮ ਲਗਾਉਂਦੇ ਰਹੇ ਹਨ । ਇਨ੍ਹਾਂ ਨੇ ਕਿਹਾ ਕਿ ਅਸੀਂ ਸੀ. ਆਈ. ਏ. ਦੇ ਏਜੰਟ ਹਾਂ, ਗਦਾਰ ਹਾਂ । ਉਹ ਅਸੀਂ ਬਰਦਾਸ਼ਤ ਕੀਤੇ । ਹੁਣ ਜਿਹੜਾ ਇਲਜ਼ਾਮ ਲਗਾਇਆ ਹੈ ਇਹ ਪਰਸਨਲ ਇਨਫਰਮੇਸ਼ਨ ਸਾਨੂੰ ਮਿਲੀ ਹੈ । ਇਸ ਲਈ ਇਸ ਬਹਿਸ ਨੂੰ ਬਦ ਕਰਕੇ ਹਾਊਸ ਦਾ ਸਮਾ ਜ਼ਾਇਆ ਨਾ ਕੀਤਾ ਜਾਵੇ ।

**ਸ੍ਰੀ ਸਪੀਕਰ** : ਜਿਸ ਜ਼ੋਰ ਨਾਲ ਅਤੇ ਵਿਸ਼ਵਾਸ਼ ਨਾਲ ਮਨਿਸਟਰ ਸਾਹਿਬ ਨੇ ਸਹੁੰ ਚੁਕੀ ਹੈ ਅਤੇ ਫਿਰ ਤੁਸੀਂ ਇਨਕੁਆਇਰੀ ਤੋਂ ਵੀ ਭੱਜੇ ਹੋ, ਇਨ੍ਹਾਂ ਹਾਲਾਤਾਂ ਵਿਚ ਤੁਹਾਨੂੰ ਸੰਧੂ ਸਾਹਿਬ, ਇਸ ਗੱਲ ਦਾ ਯਕੀਨ ਹੋ ਜਾਣਾ ਚਾਹੀਦਾ ਹੈ ਕਿ ਇਹ ਇਨਫਰਮੇਸ਼ਨ ਗਲਤ ਹੈ ਅਤੇ ਇਸ ਬਾਰੇ ਅਫ਼ਸੋਸ ਜ਼ਾਹਰ ਕਰਨਾ ਚਾਹੀਦਾ ਹੈ ।

(The Minister has refused allegation on oath and with great vehemence. Moreover, you do not agree to the proposed enquiry. In these circumstances, Sandhu Sahib, you should be convinced that your information is wrong and should, therefore, show regrets for the same.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਇਨਫਰਮੇਸ਼ਨ ਠੀਕ ਨਾ ਹੋਵੇ । ਸਾਨੂੰ ਵੀ ਇਨਫਰਮੇਸ਼ਨ ਕਈ ਆਦਮੀ ਲਿਆ ਕੇ ਦਿੰਦੇ ਹਨ । ਅਖਬਾਰਾਂ ਵਿਚ ਇਹ ਖਬਰ ਪੜ੍ਹ ਕੇ ਮੈਂਬਰ ਐਜੀਟੇਟ ਹੋ ਗਏ । ਇਸ ਲਈ ਜਦੋਂ ਡਿਪਟੀ ਮਨਿਸਟਰ ਸਾਹਿਬ ਨੇ ਸਹੁੰ ਖਾਧੀ ਹੈ ਤਾਂ ਅਸੀਂ ਇਹ ਇਲਜ਼ਾਮ ਵਾਪਸ ਲੈ ਲੈਂਦੇ ਹਾਂ ।

**ਸ੍ਰੀ ਸਪੀਕਰ** : ਸੰਧੂ ਸਾਹਿਬ ਨੂੰ ਸੋਰੀ ਫੀਲ ਕਰਨਾ ਚਾਹੀਦਾ ਹੈ । (Sandhu Sahib should feel sorry.)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਇਕ ਬੇਨਤੀ ਕਰਾਂਗਾ ਕਿ ਇਹ ਮਾਮਲਾ ਬੜਾ ਗੰਭੀਰ ਹੈ । ਇਸ ਲਈ ਤੁਸੀਂ ਇਕ ਹਾਊਸ ਦੀ ਸਟੈਂਡਿੰਗ ਕਮੇਟੀ ਬਣਾ ਦਿਓ ਅਤੇ ਜਦੋਂ ਵੀ ਕੋਈ ਮੈਂਬਰ ਕਿਸੇ ਦੂਜੇ ਮੈਂਬਰ ਤੇ ਦੋਸ਼ ਲਗਾਏ ਅਤੇ 10 ਮੈਂਬਰ ਕਹਿਣ ਤਾਂ ਉਹ ਦੋਸ਼ ਉਸ ਕਮੇਟੀ ਨੂੰ ਰੈਫਰ ਕਰ ਦਿਉ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਜੇ ਇਹ ਮੋਸ਼ਨ ਆਵੇਗੀ ਤਾਂ ਇਸ ਤੇ ਵਿਚਾਰ ਕਰ ਲਵਾਂਗੇ । (ਸ਼ੋਰ)

(That motion will be considered when it comes before the House.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤਾਂ ਇਹ ਬੇਨਤੀ ਕੀਤੀ ਸੀ ਕਿ ਮੁਲਜ਼ਮ ਇਕ ਵਜ਼ੀਰ ਦੀ ਕੋਠੀ ਵਿਚ ਰਾਤ ਨੂੰ ਰਿਹਾ । ਮੈਂ ਕਿਸੇ ਦਾ ਨਾਂ ਨਹੀਂ ਲਿਆ । ਇਨ੍ਹਾਂ ਨੇ ਉਠ ਕੇ ਕਿਹਾ ਕਿ ਮੈਂ ਵਾਹਿਗੁਰੂ ਦੀ ਸਹੁੰ ਖਾ ਕੇ ਕਹਿੰਦਾ ਹਾਂ ਕਿ ਉਹ ਮੇਰੀ ਕੋਠੀ ਵਿਚ ਨਹੀਂ ਰਿਹਾ । ਜੇ ਇਹ ਕਹਿੰਦੇ ਹਨ ਤਾਂ ਠੀਕ ਹੈ ਉਹ ਨਹੀਂ ਰਿਹਾ ਹੋਣਾ । ( ਅਕਾਲੀ ਬੈਂਚਾਂ ਵੱਲੋਂ ਤਾੜੀਆਂ)

**ਸਿੰਜਾਈ ਅਤੇ ਬਿਜਲੀ ਮੰਤਰੀ** : ਇਨ੍ਹਾਂ ਨੂੰ ਰਿਗਰੇਟ ਸ਼ੋ ਕਰਨੀ ਚਾਹੀਦੀ ਹੈ, ਮੁਆਫੀ ਮੰਗਣੀ ਚਾਹੀਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਕਿਹਾ ਹੈ ਕਿ ਵਜ਼ੀਰ ਸਾਹਿਬ ਨੇ ਸਹੁੰ ਚੁਕ ਲਈ ਅਤੇ ਮੇਰੀ ਤਸੱਲੀ ਹੋ ਗਈ ਹੈ । ਉਨ੍ਹਾਂ ਨੇ ਕਿਹਾ ਹੈ ਕਿ ਮੈਂ ਨਾਂ ਨਹੀਂ ਲਿਆ । ਕਿਹੜਾ ਵਜ਼ੀਰ ਹੈ, ਉਸ ਦਾ ਨਾਂ ਲੈਣ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਜੇ ਮੈਂ ਹੁਣ ਵਜ਼ੀਰ ਸਾਹਿਬ ਦਾ ਨਾਂ ਲੈ ਦੇਵਾਂ ਤਾਂ ਉਸ ਨੇ ਵੀ ਸਹੁੰ ਖਾ ਲੈਣੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਚੰਗਾ ਹੋਵੇਗਾ ਜੇ ਉਹ ਮੁਲਜ਼ਮ ਨੂੰ ਡੀ. ਆਈ.ਜੀ. ਦੇ ਸਪੁਰਦ ਕਰ ਦੇਣ। ਇਸ ਨਾਲ ਸਾਰੀ ਗੱਲ ਖਤਮ ਹੋ ਜਾਵੇਗੀ । (ਸ਼ੋਰ) (ਵਿਘਨ)

**Education and Revenue Minister** : Sir, he is repeating the allegations. He should withdraw these allegations.

**ਸਪੀਕਰ ਸਾਹਿਬ**, ਸੰਧੂ ਸਾਹਿਬ ਨੇ ਇਕ ਮਜ਼ਾਕ ਪਹਿਲਾਂ ਕੀਤਾ ਹੈ ਔਰ ਇਕ ਹੋਰ ਨਵੀਂ ਗੱਲ ਕਰ ਦਿਤੀ ਹੈ । ਸਪੀਕਰ ਸਾਹਿਬ, ਜੇਕਰ ਮੈਂ ਕੋਈ ਕਸੂਰ ਕਰਾਂਗਾ ਤਾਂ ਮੈਨੂੰ ਵੀ ਸਜ਼ਾ ਮਿਲਣੀ ਚਾਹੀਦੀ ਹੈ ਨਹੀਂ ਤਾਂ ਜਿਹੜਾ ਗਲਤ ਇਲਜ਼ਾਮ ਲਗਾਵੇ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ । (ਵਿਘਨ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਛੋਟੀ ਜਿਹੀ ਗੱਲ ਹੈ ।

(Sardar Ajaib Singh Sandhu, it is a very minor thing.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਿਸ ਵੇਲੇ ਪਾਂਡੇ ਸਾਹਿਬ ਨੇ ਸਾਡੇ ਤੇ ਇਲਜ਼ਾਮ ਲਗਾਇਆ ਸੀ ਤਾਂ ਸੀ. ਐਮ. ਸਾਹਿਬ ਨੇ ਰਿਗਰੈਟ ਸ਼ੋ ਕੀਤਾ ਸੀ ਔਰ ਅਸੀਂ ਉਸ ਗੱਲ ਨੂੰ ਮੰਨ ਲਿਆ ਸੀ । ਹੁਣ ਅਸੀਂ ਰਿਗਰੇਟ ਸ਼ੋ ਕੀਤੀ ਹੈ, ਤੁਸੀਂ ਕਮੇਟੀ ਬਣਾਉਣ ਲਈ ਸੋਚ ਰਹੇ ਹੋ । (ਵਿਘਨ)

**Education Minister:** He is repeating the allegation. ਇਨ੍ਹਾਂ ਦਾ ਡਿਪਟੀ ਲੀਡਰ ਇਹ ਗੱਲ ਮੰਨਦਾ ਹੀ ਨਹੀਂ । ਪਾਂਡੇ ਸਾਹਿਬ ਨੇ ਆਪ ਰਿਗਰੇਟ ਸ਼ੋ ਕੀਤੀ ਸੀ । ਇਸ ਨੂੰ ਕਹੋ ਕਿ ਮੁਆਫੀ ਮੰਗੇ । (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਤੁਸੀਂ ਕਮੇਟੀ ਬਣਾ ਦਿਓ ਜਿਹੜੇ ਇਨ੍ਹਾਂ ਨੇ ਐਲੀਗੇਸ਼ਨਜ਼ ਲਗਾਏ ਹਨ ਉਨ੍ਹਾਂ ਦੀ ਇਨਕੁਆਇਰੀ ਕਰਵਾ ਲਵੋ ਅਸੀਂ ਫੇਸ ਕਰਨ ਨੂੰ ਤਿਆਰ ਹਾਂ । (ਥੰਪਿੰਗ)

**ਸਿਖਿਆ ਅਤੇ ਮਾਲ ਮੰਤਰੀ** : ਸਪੀਕਰ ਸਾਹਿਬ, ਇਜਾਜ਼ਤ ਹੋਵੇ ਤਾਂ ਮੈਂ ਮੂਵ ਕਰਾਂ । (ਵਿਘਨ)

**Mr. Speaker** : Motion Moved:

That a Committee consisting of the Deputy Speaker Sardar Parkash Singh Badal, Mrs. Gurbrinder Kaur Brar and Comrade Satyapal Dang be constituted to enquire into the allegations levelled by Sardar Ajaib Singh Sandhu against Minister and make a report within a week.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ । ਸਪੀਕਰ ਸਾਹਿਬ, ਮੇਰਾ ਇਹ ਵਿਸ਼ਵਾਸ਼ ਹੈ ਕਿ ਜੇਕਰ ਕੋਈ ਕਸੂਰ ਕਰੇ ਤਾਂ ਉਸ ਦੀ ਪੂਰੀ ਤਰ੍ਹਾਂ ਨਾਲ ਛਿਲ ਲਾਹੁਣੀ ਚਾਹੀਦੀ ਹੈ । ਜਿਹੜੀ ਤੁਸੀਂ ਕਮੇਟੀ ਬਣਾਉਣ ਲੱਗੇ ਹੋ ਉਸ ਦਾ ਫਾਇਦਾ ਤਾਂ ਹੀ ਹੋਵੇਗਾ ਜੇਕਰ ਉਸ ਵਿਚ ਸਾਰੇ ਮੈਂਬਰਾਂ ਨੇ ਸਰਵ ਕਰਨਾ ਹੈ । ਅਗਰ ਬਾਦਲ ਸਾਹਿਬ ਦੀ ਕਨਸੈਂਟ ਹੋਵੇ ਤਾਂ ਠੀਕ ਹੈ ਜੇਕਰ ਇਨ੍ਹਾਂ ਦੀ ਕਨਸੈਂਟ ਨਹੀਂ ਹੈ ਤਾਂ ਇਸ ਦਾ ਕੋਈ ਵੀ ਫਾਇਦਾ ਨਹੀਂ ਹੋਵੇਗਾ । (ਥੰਪਿੰਗ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮਸਲਾ ਬਿਲਕੁਲ ਹੱਲ ਹੋ ਗਿਆ ਹੈ ਜੀ । ਮੈਂ ਬਗੈਰ ਕਿਸੇ ਮਨਿਸਟਰ ਦੇ ਨਾਉਂ ਲਏ ਕਿਹਾ ਸੀ ਔਰ ਵਜ਼ੀਰ ਸਾਹਿਬ ਨੇ ਆਪਣੇ ਆਪ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਸਮ ਖਾ ਲਈ ਹੈ ਔਰ ਸਾਡੀ ਸੈਟਿਸਫੈਕਸ਼ਨ ਹੋ ਗਈ ਹੈ । (ਥੰਪਿੰਗ) (ਸ਼ੋਰ)

(ਇਸ ਸਮੇਂ ਚੌਧਰੀ ਰਾਮ ਸਿਘ ਜੀ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਦਿਤਾ । )

**ਸਰਦਾਰ ਜਸਦੇਵ ਸਿੰਘ ਸੰਧੂ** : ਤੈਨੂੰ ਬੋਲਣ ਦਾ ਲਾਇਸੈਂਸ ਮਿਲਿਆ ਹੋਇਆ ਹੈ । ਬੈਠ ਜਾ । (ਵਿਘਨ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਤੁਸੀਂ ਆਪ ਰਿਗਰੇਟ ਸ਼ੋ ਕਰ ਦਿਓ । ਨਿੱਕੀ ਜਿਹੀ ਗੱਲ ਹੈ ।

(Sandhu Sahib, it is a minor thing to show regret for what you said.)

**ਸਿੰਜਾਈ ਅਤੇ ਬਿਜਲੀ** ਮੰਤਰੀ : ਸਪੀਕਰ ਸਾਹਿਬ, ਜੇਕਰ ਉਹ ਮੈਂਬਰ ਬਿਮਾਰ ਹੋਵੇ ਜਾਂ ਹਾਊਸ ਵਿਚ ਨਾ ਹੋਵੇ ਫਿਰ ਬਾਦਲ ਸਾਹਿਬ ਕਹਿ ਦੇਣ ਤਾਂ ਠੀਕ ਹੈ ਪਰ ਜੇਕਰ ਮੈਂਬਰ ਆਪ ਹਾਜ਼ਰ ਹੈ ਤਾਂ ਉਸਨੂੰ ਗਲਤੀ ਮੰਨਣੀ ਚਾਹੀਦੀ ਹੈ । (ਵਿਘਨ)

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਝੂਠ ਬੋਲਣ ਦਾ ਠੇਕਾ ਲਿਆ ਹੋਇਆ ਹੈ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਰੰਧਾਵਾ ਸਾਹਿਬ ਦਾ ਮੈਂ ਨਾਉਂ ਨਹੀਂ ਲਿਆ ਇਨ੍ਹਾਂ ਨੇ ਤਾਂ ਆਪਣੇ ਆਪ ਹੀ ਆਪਣੇ ਸਿਰ ਗੱਲ ਲੈ ਲਈ ਹੈ । ਪਰ ਉਹ ਵਾਹਿਗੁਰੂ ਦੀ ਸਹੁੰ ਖਾ ਗਏ ਹਨ ਕਿ ਇਹ ਗਲ ਗਲਤ ਹੈ । ਜੇਕਰ ਉਹ ਕਹਿੰਦੇ ਹਨ ਕਿ ਉਸ ਨੂੰ ਘਰ ਨਹੀਂ ਸੀ ਰੱਖਿਆ ਗਿਆ ਤਾਂ I feel regret.

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਜਿਹੜਾ ਮਸਲਾ ਇਨਾਂ ਨੇ ਉਠਾਇਆ ਸੀ ਇਸ ਵਿਚ ਤਾਂ ਤੁਸੀਂ ਕਮੇਟੀ ਬਣਾਉਣ ਲਈ ਮੋਸ਼ਨ ਲੈ ਆਂਦੇ ਹੋ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਆਮ ਤੌਰ ਤੇ ਸਾਡੇ ਉਤੇ ਇਲਜ਼ਾਮ ਲਗਾਉਂਦੇ ਹਨ ਦੇਸ਼ ਗੱਦਾਰੀ ਦਾ, ਇਨ੍ਹਾਂ ਨੂੰ ਕਹੋ ਕਿ ਇਹ ਵੀ ਸੋਚ ਸਮਝ ਕੇ ਇਲਜ਼ਾਮ ਲਗਾਇਆ ਕਰਨ ।

**ਸ੍ਰੀ ਸਪੀਕਰ** : ਚੀਮਾ ਸਾਹਿਬ, ਹੁਣ ਤੁਸੀਂ ਬੈਠ ਕੇ ਸੁਣੋ । ਮੈਂ ਸਾਰੇ ਸੈਕਸ਼ਨਜ਼ ਆਫ ਦੀ ਹਾਊਸ ਨੂੰ ਇਹ ਬੇਨਤੀ ਕਰਾਂਗਾ ਕਿ ਬਗੈਰ ਪੂਰੀ ਜ਼ਿਮੇਵਾਰੀ ਤੋਂ, ਬਗੈਰ ਪੂਰੇ ਸਬੂਤ ਹੋਣ ਤੋਂ ਇਕ ਦੂਸਰੇ ਤੇ ਇਲਜ਼ਾਮ ਨਹੀਂ ਲਗਾਉਣੇ ਚਾਹੀਦੇ । ਇਸ ਤਰ੍ਹਾਂ ਕਰਨਾ ਹਾਊਸ ਦੀ ਸ਼ਾਨ ਦੇ ਸ਼ਾਇਆਂ ਨਹੀਂ ਹੈ । (ਥਪਿੰਗ) (Cheema Sahib, now please resume your seat and listen to me. I request all the sections of the House that no allegation should be levelled against one another without a sense of responsibility and without solid facts; otherwise such allegations go against the dignity of the House.) (*Thumping*)

**Education and Revenue Minister** : Sir, in view of the regret expressed by Sardar Ajaib Singh Sandhu, I withdraw my motion.

**Mr. Speaker** : Has the hon. Minister leave of the House to withdraw his motion ?

Voices : Yes.

(*The motion was, by leave, withdrawn.*)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਪਟਿਆਲੇ ਵਾਲਾ ਮਾਮਲਾ ਬੜਾ ਹੀ ਗੰਭੀਰ ਹੋ ਜਾਵੇਗਾ । ਇਸ ਲਈ ਤੁਸੀਂ ਇਨ੍ਹਾਂ ਨੂੰ ਕਹਿ ਦੇਵੋ ਕਿ ਇਸ ਦਾ ਕੋਈ ਛੇਤੀ ਤੋਂ ਛੇਤੀ ਹੱਲ ਕੱਢਣ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਇਹ ਹਮੇਸ਼ਾਂ ਪ੍ਰੈਕਟਿਸ ਰਹੀ ਹੈ ਬੱਜਟ ਡਿਸਕਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਪੀ. ਏ. ਸੀ. ਕਮੇਟੀ ਦੀ ਰਿਪੋਰਟ ਆਉਂਦੀ ਰਹੀ ਹੈ । ਅੱਜ ਬੱਜਟ ਉਪਰ ਡਿਬੇਟ ਦਾ ਆਖਰੀ ਦਿਨ ਹੈ ਔਰ ਮੈਨੂੰ ਅਫ਼ਸੋਸ ਹੈ ਕਿ ਪੀ. ਏ. ਸੀ. ਔਰ ਐਸਟੀਮੇਟਸ ਕਮੇਟੀਆਂ ਦੀਆਂ ਰਿਪੋਰਟਾਂ ਨਹੀਂ ਆਈਆਂ । ਇਸ ਲਈ, ਮੈਂ ਦਰਖਾਸਤ ਕਰਾਂਗਾ ਕਿ ਇਹ ਚੀਜ਼ ਮੌਕੇ ਉਤੇ ਹੀ ਮਿਲਣੀ ਚਾਹੀਦੀ ਹੈ ਤਾਂ ਕਿ ਬਜਟ ਡਿਸਕਸ਼ਨ ਵਿਚ ਮੈਂਬਰ ਸਾਹਿਬਾਨ ਆਪਣੇ ਵਿਚਾਰ ਦੇ ਸਕਣ । ਜਿਸ ਤਰ੍ਹਾਂ ਕਿ ਪਬਲਿਕ ਅੰਡਰ ਟੇਕਿੰਗਜ਼ ਕਮੇਟੀ ਦੀ ਰਿਪੋਰਟ ਉਪਰ ਵਿਚਾਰ ਦਿਤੇ ਗਏ ਹਨ ।

**ਸ੍ਰੀ ਸਪੀਕਰ** : ਮੈਂ ਵੇਖ ਲਵਾਂਗਾ ਕਿ ਇਹ ਢਿਲ ਕਿਥੇ ਹੋਈ ਹੈ । ਮੇਰੇ ਦਫਤਰ ਵਿਚ ਹੋਈ ਹੈ ਜਾਂ ਕਿਧਰੇ ਹੋਰ । ਸ਼ਾਇਦ ਇਹ ਪ੍ਰਿੰਟਿੰਗ ਲਈ ਗਈ ਹੋਈ ਹੈ । (I will look into the matter and find out where the delay has occurred. These reports are with the press for printing)

**ਮਾਸਟਰ ਚੰਦ ਸਿੰਘ** : × × × × ×

**ਸ੍ਰੀ ਸਪੀਕਰ** : ਚੋਪੜਾ ਸਾਹਿਬ, ਤੁਹਾਡਾ ਇਹ ਪੁਆਇੰਟ ਆਫ ਆਰਡਰ, ਨਹੀਂ ਬਣਦਾ । ਤੁਸੀਂ ਤਸ਼ਰੀਫ ਰੱਖੋ । (Chopra Ji, this is no point of order. Please resume your seat.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਿ ਤੁਸੀਂ ਇਨ੍ਹਾਂ ਨੂੰ ਦੱਸ ਦਿਓ ਕਿ ਪਟਿਆਲੇ ਵਿਚ ਹਾਲਤ ਖਰਾਬ ਹੋ ਜਾਵੇਗੀ ਜੇਕਰ ਇਨ੍ਹਾਂ ਨੇ ਇਸ ਮਸਲੇ ਦਾ ਕੋਈ ਹੱਲ ਨਾ ਕੱਢਿਆ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਹੜੇ ਵਾਕਿਆ ਵੱਲ ਇਨ੍ਹਾਂ ਨੇ ਧਿਆਨ ਦਿਵਾਇਆ ਹੈ, ਉਸ ਦੀ ਰਿਪੋਰਟ ਕੱਲ ਆ ਗਈ ਹੈ ਔਰ ਮੈਂ ਡਿਪਟੀ ਸੈਕਟਰੀ ਹੈਲਥ ਦੀ ਡਿਊਟੀ ਲਗਾਈ ਹੈ । ਉਹ ਪਟਿਆਲੇ ਚਲੇ ਗਏ ਹਨ । ਦੋਹਾਂ ਪਾਸਿਆਂ ਤੋਂ ਰਿਪਲਾਈ ਆਇਆ ਸੀ । ਨਰਸਾਂ ਨੇ ਕਿਹਾ ਕਿ ਅਸੀਂ ਹੜਤਾਲ ਕਰ ਦੇਵਾਂਗੀਆਂ ਔਰ ਡਾਕਟਰਾਂ ਨੇ ਕਿਹਾ ਸੀ ਕਿ ਅਸੀਂ ਹੜਤਾਲ ਕਰ ਦੇਵਾਂਗੇ । ਮੈਂ ਸੰਧੂ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਨਾ ਨਰਸਾਂ ਦਾ ਪਕਸ਼ ਲੈਣ ਔਰ ਨਾ ਡਾਕਟਰਾਂ ਦਾ ਤਾ ਕਿ ਪਿਕਚਰ ਬਿਲਕੁਲ ਕਲੀਅਰ ਹੋ ਜਾਵੇ ।

## GENERAL DISCUSSION ON THE BUDGET FOR THE YEAR 1973-74 (*RESUMPTION*)

**ਸ੍ਰੀ ਬਾਲ ਮੁਕੰਦ ਸ਼ਰਮਾ** (ਫਿਰੋਜ਼ਪੁਰ) : ਮੈਂ ਆਪਣੇ ਫਿਨਾਂਸ ਮਨਿਸਟਰ ਸ੍ਰੀ ਹੰਸ ਰਾਜ ਸ਼ਰਮਾ ਦਾ ਹਾਊਸ ਵਿਚ ਸਾਲ 1973-74 ਦਾ ਬਜਟ ਪੇਸ਼ ਕਰਦੇ ਸਮੇਂ ਜਿਹੜਾ ਭਾਸ਼ਨ ਦਿਤਾ ਉਸ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ । ਇਹ ਚੰਗਾ ਅਤੇ ਸੁਚੱਜਾ ਸੀ ਅਤੇ ਇਸ ਦੀ ਜਿੰਨੀ ਸਰਾਹਨਾ ਕੀਤੀ ਜਾਵੇ, ਥੋੜ੍ਹੀ ਹੈ । ਅੱਜ ਸਰਦਾਰ ਅਜਾਇਬ ਸਿੰਘ ਸੰਧੂ ਦੀਆਂ ਗੱਲਾਂ ਸੁਣ ਕੇ ਹੋਰ ਸਾਰੀਆਂ ਗੱਲਾਂ ਮੈਨੂੰ ਭੁੱਲ ਗਈਆਂ ਅਤੇ ਮਨ ਇਧਰ ਲੱਗ ਗਿਆ ਨਹੀਂ ਤਾਂ ਕਾਫੀ ਗੱਲਾਂ ਇਸ ਬਜਟ ਦੇ ਸਬੰਧ ਵਿਚ ਅਰਜ਼ ਕਰਨੀਆਂ ਸਨ । ਗੱਲ ਸਾਹਮਣੇ ਇਹੀ ਆਉਂਦੀ ਰਹੀ ਕਿ ਜੇਕਰ ਇਸ ਤਰ੍ਹਾਂ ਦੇ ਲੈਜਿਸਲੇਟਰਜ਼ ਲੋਕਾਂ ਦੇ ਨੁਮਾਇੰਦੇ ਚੁਣੇ ਹੋਣ ਅਤੇ ਇਥੇ ਆਉਣ ਲੋਕਾਂ ਦਾ ਵਿਸ਼ਵਾਸ਼ ਲੈ ਕੇ ਤਾਂ ਕੀ ਹਾਲ ਹੋਵੇਗਾ ? (ਵਿਘਨ) ਮੈਂ ਕੱਲ ਵੀ ਇਹ ਗੱਲ ਕਹੀ ਸੀ ਕਿ ਚੰਗੇ ਨੂੰ ਚੰਗਾ ਆਖਣਾ ਸਾਡਾ ਫਰਜ਼ ਬਣਦਾ ਹੈ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਰੈਲੇਵੈਂਟ ਬੋਲੋ । (Please be relevant.)

**ਸ੍ਰੀ ਬਾਲ ਮੁਕੰਦ ਸ਼ਰਮਾ** : ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੰਗੇ ਨੂੰ ਚੰਗਾ ਕਹਿਣਾ ਸਾਰਿਆਂ ਦਾ ਫਰਜ਼ ਹੈ ਪਰ ਚੰਗੇ ਨੂੰ ਮਾੜਾ ਕਹਿਣਾ ਇਹ ਆਪੋਜ਼ੀਸ਼ਨ ਦਾ ਰੋਲ ਨਹੀਂ । ਇਸ ਤਰ੍ਹਾਂ ਦੇ ਹਰਮਨ ਪਿਆਰੇ ਅਤੇ ਅਣਥੱਕ ਵਰਕਰ ਜਿਨ੍ਹਾਂ ਨੂੰ ਪੰਜਾਬ ਨੇ ਅੱਗੇ ਲਿਆਂਦਾ ਹੈ ਅਤੇ ਉਨ੍ਹਾਂ ਨੂੰ ਪੋਜ਼ੀਸ਼ਨ

---

*Expunged, as ordered by the Chair.

ਦਿਤੀ ਹੈ ਅਤੇ ਜਿਨ੍ਹਾਂ ਨੇ ਕਾਫ਼ੀ ਕੰਮ ਪੰਜਾਬ ਦੀ ਤਰੱਕੀ ਲਈ ਕੀਤੇ ਹਨ ਚੰਗੇ ਨੂੰ ਮਾੜਾ ਕਿਹਾ ਜਾਵੇ ਤਾਂ ਇਸ ਤੋਂ ਵੱਧ ਪੰਜਾਬ ਦੀ ਬਦਕਿਸਮਤੀ ਕੀ ਹੋ ਸਕਦੀ ਹੈ । ਆਪੋਜੀਸ਼ਨ ਨੂੰ ਚਾਹੀਦਾ ਹੈ ਕਿ ਚੰਗੇ ਨੂੰ ਚੰਗਾ ਕਹੇ ਅਤੇ ਮਾੜੇ ਨੂੰ ਮਾੜਾ ਕਹੇ ਇਸ ਵਿਚ ਕੋਈ ਹਰਜ਼ ਨਹੀਂ । ਜਨਤਾ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਵੀ ਚੁਣ ਕੇ ਭੇਜਦੀ ਹੈ ਅਤੇ ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਵੀ ਚੁਣ ਕੇ ਭੇਜਦੀ ਹੈ । ਅਤੇ ਜਦ ਰੂਲਿੰਗ ਪਾਰਟੀ ਚੰਗੇ ਕੰਮ ਕਰੇ ਤਾਂ ਉਸ ਦੀ ਹੌਂਸਲਾ ਅਫਜਾਈ ਕੀਤੀ ਜਾਣੀ ਚਾਹੀਦੀ ਹੈ । ਅੱਜ ਪੰਜਾਬ ਦੀ ਸਰਕਾਰ ਦੀ ਅਗਵਾਈ ਗਿਆਨੀ ਜ਼ੈਲ ਸਿੰਘ ਜੀ ਕਰ ਰਹੇ ਹਨ ਅਤੇ ਇਹ ਉਹ ਪਾਰਟੀ ਹੈ ਜਿਸਦੀ ਅਗਵਾਈ ਸ੍ਰੀਮਤੀ ਇੰਦਰਾ ਗਾਂਧੀ ਕਰ ਰਹੀ ਹੈ ਅਤੇ ਇਸ ਮਹਾਨ ਦੇਸ਼ ਨੂੰ ਤਰੱਕੀ ਦੇ ਰਾਹ ਤੇ ਅਗੇ ਲਿਜਾ ਰਹੀ ਹੈ ਅਤੇ ਲੋਕਾਂ ਦੀਆਂ ਆਸ਼ਾਵਾਂ ਨੂੰ ਪੂਰਾ ਕੀਤਾ ਹੈ । ਅੱਜ ਲੀਡਰਸ਼ਿਪ ਇਨ੍ਹਾਂ ਸੁਘੜ ਹੱਥਾਂ ਵਿਚ ਹੈ, "ਹਜ਼ਾਰੋਂ ਸਾਲ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ" ।

ਇਹ ਤਾਂ ਪੰਜਾਬ ਦੀ ਖੁਸ਼ਕਿਸਮਤੀ ਹੈ ਕਿ ਸਾਡੇ ਹਰਮਨ ਪਿਆਰੇ ਚੀਫ ਮਨਿਸਟਰ, ਗਿਆਨੀ ਜ਼ੈਲ ਸਿੰਘ ਹਨ। ਇਥੇ ਵੱਡੇ ਵੱਡੇ ਚੀਫ ਮਨਿਸਟਰ ਹੋਏ ਹਨ । ਮੇਰਾ ਆਪਣੀ ਜ਼ਿੰਦਗੀ ਵਿਚ ਉਨ੍ਹਾਂ ਨਾਲ ਵਾਸਤਾ ਪਿਆ ਹੈ ਉਨ੍ਹਾਂ ਨੇ ਚੰਗੇ ਚੰਗੇ ਕੰਮ ਕੀਤੇ ਹਨ ਅਤੇ ਦੇਸ਼ ਨੂੰ ਬਦਨਾਮ ਨਹੀਂ ਕੀਤਾ । ਭਾਰਗੋ ਸਾਹਿਬ ਅਤੇ ਸ੍ਰੀ ਭੀਮ ਸੈਨ ਸੱਚਰ ਵਰਗੇ ਦੇਸ਼ ਭਗਤ ਵੀ ਰਹਿ ਚੁਕੇ ਹਨ । ਫਿਰ ਕੈਰੋਂ ਸਾਹਿਬ ਨੇ ਪੰਜਾਬ ਵਿਚ ਕਾਂਗਰਸ ਦਾ ਨਾਮ ਪੈਦਾ ਕਰਕੇ ਸਿਖਰ ਤੱਕ ਪਹੁੰਚਾ ਦਿਤਾ । ਉਨ੍ਹਾਂ ਨੇ ਅਫ਼ਸਰਾਂ ਨੂੰ ਕੰਮ ਕਰਨ ਦਾ ਵੱਲ ਸਿਖਾ ਦਿਤਾ । ਬਾਦਲ ਸਾਹਿਬ ਵੀ ਇਸ ਪੰਜਾਬ ਦੇ ਚੀਫ ਮਨਿਸਟਰ ਰਹੇ ਹਨ ਅਤੇ ਮੈਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ । ਇਹ ਬੜੇ ਸ਼ਰੀਫ ਅਤੇ ਇਮਾਨਦਾਰ ਹਨ ਪਰ ਇਨ੍ਹਾਂ ਦੇ ਭਰਾਵਾਂ ਨੇ ਇਨ੍ਹਾਂ ਨੂੰ ਕੁਰਸੀ ਤੇ ਬਹੁਤਾ ਚਿਰ ਬੈਠਣ ਨਹੀਂ ਦਿਤਾ । (ਵਿਘਨ) ਇਹ ਕੇਵਲ ਕੁਰਸੀ ਤੇ ਬੈਠਣਾ ਜਾਣਦੇ ਸਨ । ਸਰਕਾਰ ਚਲਾਉਣਾ ਨਹੀਂ ਸਨ ਜਾਣਦੇ ਜੇਕਰ ਇਹ ਚੰਗੇ ਕੰਮ ਕਰਦੇ ਤਾਂ ਇਨ੍ਹਾਂ ਦੀ ਗੌਰਮਿੰਟ ਤੋੜਨ ਵਿਚ ਮੈਂ ਖੜਾ ਨਹੀਂ ਸੀ ਹੋਣਾ । (ਪਰਸ਼ੰਸਾ) ਮੈਂ ਤਾਂ ਇਨ੍ਹਾਂ ਵਿਘਨ ਪਾਉਣ ਵਾਲਿਆਂ ਨੂੰ ਇਹ ਕਹਾਂਗਾ ਕਿ ਬਾਦਲ ਸਾਹਿਬ ਦਾ ਭੱਠਾ ਬਿਠਾਉਣ ਵਾਲੇ ਤੁਸੀਂ ਹੋ ।

**Mr. Speaker** : Please wind up.

**ਸ੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਇਹ ਜਿਹੜਾ ਗਰੀਬੀ ਹਟਾਓ ਦਾ ਨਾਹਰਾ ਇਸ ਸਰਕਾਰ ਨੇ ਦਿਤਾ ਹੈ ਇਹ ਇਕ ਸ਼ਲਾਘਾਯੋਗ ਕਦਮ ਹੈ । ਕਿਉਂਕਿ ਇਸ ਦੇ ਪਿੱਛੇ ਪੰਜਾਬ ਵਿਚ ਗਿਆਨੀ ਜ਼ੈਲ ਸਿੰਘ, ਚੀਫ ਮਨਿਸਟਰ ਅਤੇ ਸ੍ਰੀ ਹੰਸ ਰਾਜ ਸ਼ਰਮਾ, ਫਿਨਾਂਸ ਮਨਿਸਟਰ ਹਨ । ਇਨ੍ਹਾਂ ਨੇ ਪੰਜਾਬ ਦੇ ਇਤਿਹਾਸ ਦਾ ਪਹਿਲਾ ਪੰਨਾ ਲਿਖ ਦਿਤਾ ਹੈ ਅਤੇ ਇਹ ਦੱਸ ਦਿਤਾ ਹੈ ਪੰਜਾਬ ਦੀ ਜਨਤਾ ਨੂੰ ਕਿ ਜਿਹੜਾ ਕੰਮ ਇਹ ਕਰ ਸਕਦੇ ਹਨ, ਪੰਜਾਬ ਦੀ ਬਿਹਤਰੀ, ਲਈ ਹੋਰ ਕੋਈ ਨਹੀਂ ਕਰ ਸਕਦਾ ਅਤੇ ਇਨ੍ਹਾਂ ਨੇ ਜਿਹੜੇ ਕਦਮ ਚੁਕੇ ਹਨ ਇਹ ਸਾਰੇ ਸਲਾਹੇ ਜਾ ਰਹੇ ਹਨ । ਤੁਹਾਡੇ ਸਾਹਮਣੇ ਇਸ ਦੀਆਂ ਮਿਸਾਲਾਂ ਮੌਜੂਦ ਹਨ। ਵਿਧਵਾਵਾਂ ਦੀਆਂ ਪੈਨਸ਼ਨਾਂ ਡਬਲ ਕਰ ਦਿਤੀਆਂ ਹਨ । ਬੁਢੇਪਾ ਪੈਨਸ਼ਨ ਵਧਾ ਦਿਤੀ ਗਈ ਹੈ । ਅਤੇ ਫਿਰ ਇਨ੍ਹਾਂ ਦੇ ਮਹਾਨ ਕੰਮ ਪੰਜਾਬ ਵਿਚ ਪਹਿਲੀ ਵੇਰ ਕਰਕੇ ਸਾਰੇ ਭਾਰਤ ਨੂੰ ਲੀਡ ਦਿਤੀ ਹੈ ਕਿ ਸ਼ਹੀਦਾਂ ਦੇ ਵਾਰਸਾਂ ਨੂੰ ਸਨਮਾਨ ਦਿਤਾ ਹੈ । ਸਰਦਾਰ ਭਗਤ ਸਿੰਘ ਸ਼ਹੀਦ ਦੀ ਮਾਤਾ ਨੂੰ 'ਪੰਜਾਬ ਮਾਤਾ' ਦਾ ਖਿਤਾਬ ਦਿਤਾ ਹੈ ਕਾਰ ਅਤੇ ਇਕ ਹਜ਼ਾਰ ਰੁਪਿਆ ਪੈਨਸ਼ਨ ਮਹੀਨਾ ਲਗਾ ਕੇ ਮਹਾਨ ਕੰਮ ਕੀਤਾ ਹੈ ।

ਇਹ ਕਹਿੰਦੇ ਹਨ ਕਿ ਕੁਰੱਪਸ਼ਨ ਵੱਧ ਗਈ ਹੈ ਪਰ, ਸਪੀਕਰ ਸਾਹਿਬ, ਇਹ ਉਸ ਦੀਆਂ ਕੋਈ ਮਿਸਾਲਾਂ ਨਹੀਂ ਦੇ ਸਕੇ । ਇਨ੍ਹਾਂ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਸ਼ਹੀਦਾਂ ਦੇ ਨਾਮ ਤੇ ਹਸਪਤਾਲ, ਸਕੂਲ ਅਤੇ ਸੜਕਾਂ ਕਾਇਮ ਕੀਤੀਆਂ ਜਾ ਰਹੀਆਂ ਹਨ । ਇਨ੍ਹਾਂ ਗੱਲਾਂ ਨੂੰ ਸਾਹਮਣੇ ਰੱਖ ਕੇ

[ਸ੍ਰੀ ਬਾਲ ਮੁਕੰਦ ਸ਼ਰਮਾ]

ਆਪੋਜੀਸ਼ਨ ਵਾਲੇ ਮਾਨਯੋਗ ਮੈਂਬਰਾਂ ਨੂੰ ਗਲਾਂ ਕਹਿਣੀਆਂ ਚਾਹੀਦੀਆਂ ਸਨ । ਹਮੇਸ਼ਾਂ ਜ਼ਿੰਦਾ ਉਹ ਕੰਮ ਹੀ ਰਹਿੰਦੇ ਹਨ ਜਿਨ੍ਹਾਂ ਨੂੰ ਲੋਕੀਂ ਯਾਦ ਕਰਨ ਅਤੇ ਦੇਸ਼ ਭਲਾਈ ਦੇ ਹੋਣ । ਸ਼ਹੀਦਾਂ ਪ੍ਰਤੀ ਇਸ ਤਰ੍ਹਾਂ ਦਾ ਸਨਮਾਨ ਜਿਹੜਾ ਕਿ ਪੰਜਾਬ ਸਰਕਾਰ ਵੱਲੋਂ ਦਿਤਾ ਜਾ ਰਿਹਾ ਹੈ, ਇਹ ਇਕ ਵੱਡੀ ਗੱਲ ਹੈ । ਇਹੋ ਹੀ ਗੱਲਾਂ ਜਸ ਅਤੇ ਕੀਰਤੀ ਕਾਇਮ ਰੱਖਦੀਆਂ ਹਨ, ਮਹਾਨ ਨੇਤਾਵਾਂ ਦੀ, ਨਹੀਂ ਤਾਂ ਕੋਠੀਆਂ ਤਾਂ ਉਥੇ ਹੀ ਰਹਿ ਜਾਂਦੀਆਂ ਹਨ । (ਵਿਘਨ)

**Mr. Speaker**: I would request the hon. Member to please wind up now.

**ਸ੍ਰੀ ਬਾਲ ਮੁਕੰਦ ਸ਼ਰਮਾ** : ਮੈਂ, ਸਪੀਕਰ ਸਾਹਿਬ, ਇਕ ਦੋ ਗੱਲਾਂ ਕਹਿ ਕੇ ਆਪਣੀ ਸਪੀਚ ਖਤਮ ਕਰਾਂਗਾ । ਮੈ ਫਿਨਾਂਸ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਜਿਨ੍ਹਾਂ ਨੇ ਇੰਨਾਂ ਸੋਹਣਾ ਬਜਟ ਪੇਸ਼ ਕੀਤਾ ਹੈ ਅਤੇ ਜਿਸ ਵਿਚ ਅਗਾਂਹ ਵਧੂ ਪ੍ਰੋਗਰਾਮ ਦਿਤੇ ਹਨ ਅਤੇ ਇਸ ਵਿਚ ਕੋਈ ਕਸਰ ਨਹੀਂ ਰੱਖੀ ਗਈ । ਮੈ ਆਪਣੇ ਸਾਹਮਣੇ ਬੈਠੇ ਵੀਰਾਂ ਨੂੰ ਕਹਾਂਗਾ ਕਿ ਉਹ ਇਸ ਬਜਟ ਨੂੰ ਵੇਖ ਲੈਣ ਅਤੇ ਇਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਕਿਸ ਤਰ੍ਹਾਂ ਦਾ ਵਿਕਾਸ ਕਰਨ ਲਈ ਖਰਚੇ ਰੱਖੇ ਗਏ ਹਨ । ਮੇਰੇ ਪਾਸ ਸਾਰੇ ਅੰਕੜੇ ਹਨ ਪਰ ਮੈ ਇਨ੍ਹਾਂ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਕੇਵਲ ਇਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਇਹ ਫਿਗਰਜ਼ ਵੇਖ ਲੈਣ ਤਾਂ ਇਨ੍ਹਾਂ ਨੂੰ ਯਕੀਨ ਹੋ ਜਾਵੇਗਾ ਕਿ ਪੰਜਾਬ ਤਰੱਕੀ ਦੇ ਰਾਹ ਤੇ ਤੇਜ਼ੀ ਨਾਲ ਤੁਰ ਰਿਹਾ ਹੈ । ਮੈਨੂੰ ਆਸ਼ਾ ਹੈ ਕਿ ਪੰਜਾਬ ਤਰੱਕੀ ਕਰੇਗਾ ਅਤੇ ਬਹੁਤ ਅੱਗੇ ਵੱਧ ਜਾਵੇਗਾ । ਮੈਂ ਆਪਣੇ ਸਾਹਮਣੇ ਬੈਠੇ ਦੋਸਤਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਬਜਟ ਨੂੰ ਇਨ੍ਹਾਂ ਨੇ ਥੋਥਾ ਕਿਹਾ ਹੈ, ਕਿਸਾਨ ਮਾਰੂ ਅਤੇ ਗਰੀਬ ਮਾਰੂ ਕਿਹਾ ਹੈ । ਮੈਨੂੰ ਸਮਝ ਨਹੀਂ ਆਈ ਕਿ ਇਨ੍ਹਾਂ ਦਾ ਇਸ ਤਰ੍ਹਾਂ ਕਹਿਣ ਦਾ ਮਤਲਬ ਕੀ ਨਿਕਲਦਾ ਹੈ । ਮੇਰੇ ਦੋਸਤ ਇਥੇ ਜਨਤਾ ਦੀ ਭਲਾਈ ਲਈ ਆਏ ਹਨ ਅਤੇ ਇਸ ਬਜਟ ਵਿਚ ਅਜਿਹੀਆਂ ਭਲਾਈ ਦੀਆਂ ਸਕੀਮਾਂ ਨੂੰ ਵੇਖ ਕੇ ਇਨ੍ਹਾਂ ਨੂੰ ਇਸ ਤਰ੍ਹਾਂ ਦਾ ਬਜਟ ਨਹੀਂ ਕਹਿਣਾ ਚਾਹੀਦਾ, ਸਗੋਂ ਤਾਰੀਫ ਕਰਨੀ ਚਾਹੀਦੀ ਹੈ ।

ਅੱਜ ਦੀ ਸਰਕਾਰ ਪੰਜਾਬ ਵਿਚ ਸੜਕਾਂ ਦਾ ਜਾਲ ਵਿਛਾ ਰਹੀ ਹੈ ਅਤੇ ਪਿੰਡਾਂ ਨੂੰ ਸੜਕਾਂ ਨਾਲ ਮਿਲਾ ਰਹੀ ਹੈ । (ਵਿਘਨ) ਬੈਕਵਰਡ ਅਤੇ ਬਾਰਡਰ ਏਰੀਏ ਵਿਚ ਵੀ ਸੜਕਾਂ ਅਤੇ ਹਸਪਤਾਲ ਕਾਇਮ ਕੀਤੇ ਜਾ ਰਹੇ ਹਨ । ਪੰਜਾਬ ਵਿਚ ਦੁਧ ਦੀ ਕ੍ਰਾਂਤੀ ਲਿਆ ਰਹੇ ਹਨ । ਇਕ ਲੱਖ 30 ਹਜ਼ਾਰ ਲਿਟਰ ਦੁਧ ਪੈਦਾ ਕਰਨ ਵਾਲੇ ਪਲਾਂਟ ਲੁਧਿਆਣਾ ਅਤੇ ਬਠਿੰਡੇ ਵਿਚ ਲਗਾਏ ਜਾ ਰਹੇ ਹਨ । ਇਨ੍ਹਾਂ ਨੇ ਸ਼ਲਾਘਾਯੋਗ ਕੰਮ ਕੀਤੇ ਹਨ ਇਨ੍ਹਾਂ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ ।

ਸਪੀਕਰ ਸਾਹਿਬ, ਮੈ ਇਨ੍ਹਾਂ ਨੂੰ ਇਕ ਗੱਲ ਦਸ ਦੇਵਾਂ ਕਿ ਅਜੇ ਤੱਕ ਬਾਰਡਰ ਦੇ ਇਲਾਕੇ ਫਿਰੋਜ਼ਪੁਰ ਦਾ ਕਦੇ ਵੀ ਖਿਆਲ ਕਿਸੇ ਪਾਸਿਓਂ ਕਿਸੇ ਨੇ ਨਹੀਂ ਕੀਤਾ । ਮੈਂ ਆਪਣੇ ਚੀਫ ਮਨਿਸਟਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਅੱਜ ਸਰਕਾਰ ਵੱਲੋਂ ਬਾਰਡਰ ਡਿਵੈਲਪਮੈਂਟ ਕੌਂਸਲ ਬੋਰਡ ਬਣਾਇਆ ਗਿਆ ਹੈ ਅਤੇ ਉਸ ਵਿਚ ਹਰ ਪਾਰਟੀ ਦੇ ਮੈਂਬਰ, ਚਾਹੇ ਉਹ ਕਾਂਗਰਸ ਪਾਰਟੀ ਦਾ ਹੈ, ਚਾਹੇ ਅਕਾਲੀ ਪਾਰਟੀ ਦਾ ਹੈ ਅਤੇ ਚਾਹੇ ਕਮਿਊਨਿਸਟ ਪਾਰਟੀ ਦਾ ਹੈ, ਉਸ ਕੌਂਸਲ ਵਿਚ ਹਰ ਇਕ ਮੈਂਬਰ ਨੂੰ ਵਿਚਾਰ ਦੇਣ ਦੀ ਖੁਲ੍ਹ ਹੈ । ਕੀ ਇਹ ਪੰਜਾਬ ਦੀ ਬਿਹਤਰੀ ਲਈ ਇਕ ਸੁਚੱਜਾ ਕੰਮ ਨਹੀਂ ? ਪਰ ਇਨ੍ਹਾਂ ਨੇ ਤਾਂ ਇਹ ਨੀਤੀ ਅਪਣਾਈ ਹੋਈ ਹੈ ਕਿ ਸਰਕਾਰ ਭਾਵੇਂ ਕਿਤਨੇ ਚੰਗੇ ਕੰਮ ਕਰੇ ਇਨ੍ਹਾਂ ਨੇ ਚੰਗਾ ਤਾਂ ਉਸ ਨੂੰ ਕਹਿਣਾ ਹੀ ਨਹੀਂ । ਸਰਕਾਰ ਨੇ ਬਾਰਡਰ ਦੇ ਇਲਾਕੇ ਦੇ ਲੋਕਾਂ ਨੂੰ ਟਿਊਬਵੈਲਜ਼ ਲਾਉਣ ਲਈ 50 ਫ਼ੀ ਸਦੀ ਗ੍ਰਾਂਟ ਦਿਤੀ ਹੈ, ਹੋਰ ਬਹੁਤ ਸਾਰੀਆਂ ਰਿਆਇਤਾਂ ਦਿਤੀਆਂ ਹਨ ਮੈਂ ਉਨ੍ਹਾਂ ਦੀ ਸਾਰੀ ਡੀਟੇਲ

ਦੇ ਵਿਚ ਨਹੀ ਜਾਂਦਾ । ਇਹ ਕਹਿੰਦੇ ਹਨ ਕਿ ਸਰਕਾਰ ਨੇ ਕੋਈ ਚੰਗਾ ਕੰਮ ਨਹੀਂ ਕੀਤਾ ਪਰ ਮੈਨੂੰ ਇਹ ਭਰਾ ਇਹ ਦੱਸਣ ਕਿ ਆਪਣੇ ਵੇਲੇ ਇਨ੍ਹਾਂ ਨੇ ਕਿਹੜਾ ਚੰਗਾ ਕੰਮ ਕੀਤਾ ਸੀ ? ਮੋਗਾ ਕਾਂਡ ਵਿਚ ਇਨ੍ਹਾਂ ਨੇ ਉਥੇ ਦੇ ਲੋਕਾਂ ਨੂੰ ਭੜਕਾਇਆ । ਮੈ ਇਨ੍ਹਾਂ ਨੂੰ ਕਹਾਂਗਾ ਕਿ ਇਹ ਬੜੇ ਜ਼ਿਮੇਵਾਰ ਆਪੋਜੀਸ਼ਨ ਦੇ ਮੈਂਬਰ ਹਨ ਭੜਕਾਉਣ ਦੀਆਂ ਗੱਲਾਂ ਇਨ੍ਹਾਂ ਨੂੰ ਨਹੀ ਕਰਨੀਆਂ ਚਾਹੀਦੀਆਂ । ਜੇ ਇਸ ਤਰ੍ਹਾਂ ਕੋਈ ਨੁਕਸਾਨ ਹੁੰਦਾ ਹੈ ਤਾਂ ਉਹ ਸਾਰੇ ਦੇਸ਼ ਦਾ ਹੁੰਦਾ ਹੈ । ਸਾਨੂੰ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ । ਜਿਹੜੀ ਆਪੋਜੀਸ਼ਨ ਸਟਰੌਂਗ ਹੁੰਦੀ ਹੈ ਉਹ ਹਮੇਸ਼ਾਂ ਸਹੀ ਕੰਮ ਕਰਾਉਂਦੀ ਹੈ ਪਰ ਇਸ ਤਰ੍ਹਾਂ ਦੀ ਖਿਚੋਤਾਣੀ ਨਾਲ ਅਸੀਂ ਅੱਗੇ ਨਹੀਂ ਵੱਧ ਸਕਦੇ । ਇਸ ਤਰ੍ਹਾਂ ਦੀਆਂ ਗੱਲਾਂ ਨਾਲ ਕਦੇ ਸਰਕਾਰਾਂ ਨਹੀਂ ਟੁਟਦੀਆਂ । ਇਨ੍ਹਾਂ ਦੇ ਵੇਲੇ ਕੀ ਹੋਇਆ ਕਿ ਇਨ੍ਹਾਂ ਨੇ ਕੁਰੱਪਸ਼ਨ ਦਾ ਬਾਜ਼ਾਰ ਗਰਮ ਕਰਨ ਲਈ ਟਰਾਂਸਫਰਾਂ ਕੀਤੀਆਂ । ਮੈਂ ਉਸ ਵੇਲੇ ਇਹ ਫੈਸਲਾ ਕੀਤਾ ਸੀ ਕਿ ਮੈਂ ਹਰ ਸ਼ਰਤ ਮੰਨਣ ਨੂੰ ਤਿਆਰ ਹਾਂ ਪਰ ਮੈਂ ਕੁਰੱਪਟ ਸਰਕਾਰ ਕਦੇ ਵੀ ਬਰਦਾਸ਼ਤ ਨਹੀਂ ਕਰਾਂਗਾ । ਇਨ੍ਹਾਂ ਦੇ ਸਾਰੇ ਕਾਰਨਾਮੇ ਸਾਡੇ ਸਾਹਮਣੇ ਹਨ, ਇਨ੍ਹਾਂ ਨੇ ਕੁਰੱਪਟ ਆਦਮੀ ਨੂੰ ਸਜ਼ਾ ਨਹੀਂ ਦਿਤੀ ਅਤੇ ਹੋਰ ਤਾਂ ਕੀ ਕਰਨਾ ਸੀ ਇਮਾਨਦਾਰ ਅਤੇ ਮਿਹਨਤ ਨਾਲ ਕੰਮ ਕਰਨ ਵਾਲੇ ਨੂੰ, ਉਸ ਆਦਮੀ ਨੂੰ ਜਿਸ ਨੇ ਕਦੇ ਕੋਈ ਕੰਮ ਕੀਤਾ ਹੋਵੇ ਕਦੇ ਸ਼ਾਬਾਸ਼ ਵੀ ਨਹੀਂ ਦਿਤੀ, ਇਨ੍ਹਾਂ ਨੇ ਕੀ ਕੀਤਾ ? ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਰੋੜੇ ਖਾ ਗਏ, ਇੱਟਾਂ ਖਾ ਗਏ ਅਤੇ ਕੋਲੇ ਖਾ ਗਏ । ਮੈਂ ਅੱਜ ਗਿਆਨੀ ਜ਼ੈਲ ਸਿੰਘ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਕ 10 ਕਿਲੋ ਅਫੀਮ ਫੜਨ ਵਾਲੇ ਥਾਣੇਦਾਰ ਪੰਡਿਤ ਗਿਰਧਾਰੀ ਲਾਲ ਨੂੰ ਜਦੋਂ ਮੌਕੇ ਤੇ ਜਾ ਕੇ ਹਾਲਾਤ ਵੇਖੇ ਉਸੇ ਵੇਲੇ ਸਟੇਜ ਤੇ 5,000 ਰੁਪਿਆ ਗਿਰਧਾਰੀ ਲਾਲ ਥਾਣੇਦਾਰ ਨੂੰ ਅਤੇ 5,000 ਰੁਪਿਆ ਛੋਟੇ ਸਟਾਫ਼ ਨੂੰ ਦੇਣ ਦਾ ਐਲਾਨ ਕੀਤਾ । ਸਾਡੀ ਸਰਕਾਰ ਨੇ ਚੰਗੇ ਕੰਮ ਕਰਨ ਵਾਲੇ ਨੂੰ ਇਨਾਮ ਦਿਤੇ ਹਨ (ਤਾੜੀਆਂ) ਇਸ ਸਰਕਾਰ ਨੇ ਜਿਥੇ ਇਨਾਮ ਦਿਤਾ ਹੈ ਉਥੇ ਕੁਰੱਪਟ ਅਫਸਰਾਂ ਨੂੰ ਮੁਆਫ ਵੀ ਨਹੀਂ ਕੀਤਾ । ਪਰ ਮੈਂ ਤਾਂ ਕਹਾਂਗਾ ਕਿ ਇਹੋ ਜਿਹੇ ਲੈਜਿਸਲੇਟਰਾਂ ਨੂੰ ਜਿਹੜੇ ਕੁਰੱਪਸ਼ਨ ਕਰਦੇ ਹਨ ਜਨਤਾ ਨੂੰ ਉਨ੍ਹਾਂ ਨੂੰ ਅੱਗੇ ਨਹੀਂ ਆਉਣ ਦੇਣਾ ਚਾਹੀਦਾ । (ਵਿਘਨ)

**ਸ੍ਰੀ ਸਪੀਕਰ** : ਸਮਾਪਤ ਕਰੋ ਜੀ । (Please wind up)

**ਸ੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਮੈਨੂੰ ਇਕ ਦੋ ਮਿੰਟ ਹੋਰ ਦਿਓ ਅਜੇ ਤਾਂ ਮੈਂ ਆਪਣੇ ਬਾਰੇ, ਆਪਣੇ ਇਲਾਕੇ ਦੀਆਂ ਗੱਲਾਂ ਕਰਨੀਆਂ ਹਨ । (ਘੰਟੀ) ਬਸ ਜੀ, ਇਕ ਮਿੰਟ ਦੇ ਵਿਚ ਹੀ ਸਮਾਪਤ ਕਰਦਾ ਹਾਂ । ਦੂਸਰੇ ਮੈਂਬਰ ਤਾਂ ਆਪਦਾ ਕਹਿਣਾ ਨਹੀਂ ਮੰਨਦੇ ਮੈਂ ਤਾਂ ਜ਼ਰੂਰ ਮੰਨਦਾ ਹੋਇਆ ਛੇਤੀ ਹੀ ਸਮਾਪਤ ਕਰਾਂਗਾ । ਸਪੀਕਰ ਸਾਹਿਬ, ਪੰਜਾਬ ਦੇ ਵਿਚ ਬੜਾ ਕੁਝ ਹੋਇਆ, ਇਸ ਸਰਕਾਰ ਦੇ ਅਹਿਦ ਦੇ ਵਿਚ । ਜਦੋਂ ਗਿਆਨੀ ਜ਼ੈਲ ਸਿੰਘ ਜੀ ਫਿਰੋਜ਼ਪੁਰ ਗਏ ਉਨ੍ਹਾਂ ਨੇ ਇਸ ਇਲਾਕੇ ਵੱਲ ਤੁਰੰਤ ਧਿਆਨ ਦਿਤਾ । ਅੱਗੇ ਤਾਂ ਮਨਿਸਟਰ ਜਲੰਧਰ, ਲੁਧਿਆਣਾ ਅਤੇ ਅੰਮ੍ਰਿਤਸਰ ਦੀ ਮੇਨ ਰੋਡਜ਼ ਤੇ ਫਿਰ ਕੇ ਹੀ ਐਲਾਨ ਕਰ ਆਉਂਦੇ ਸਨ, ਸਾਡੇ ਸ਼ਹਿਰ ਫਿਰੋਜ਼ਪੁਰ ਵਿਚ ਕਦੇ ਕਿਸੇ ਨੇ ਆਉਣ ਦਾ ਹੌਸਲਾ ਹੀ ਨਹੀਂ ਕੀਤਾ । ਹੁਣ ਇਸ ਬਾਰਡਰ ਦੇ ਇਲਾਕੇ ਵਿਚ ਕੁਝ ਸੜਕਾਂ ਬਣ ਰਹੀਆਂ ਹਨ ਅਤੇ ਕੁਝ ਛੇਤੀ ਹੀ ਬਣਾ ਦਿਤੀਆਂ ਜਾਣਗੀਆਂ । ਇਸ ਇਲਾਕੇ ਦੀ ਪਿਛਲੇ 25 ਸਾਲਾਂ ਤੋਂ ਹਾਲਤ ਖਰਾਬ ਹੈ । ਜਦੋਂ ਮੈਂ ਚੋਣ ਲੜਿਆ ਸੀ ਭਾਵੇਂ ਉਸ ਵੇਲੇ ਜਨ-ਸੰਘ ਦੀ ਟਿਕਟ ਤੇ ਸੀ ਮੈਂ ਆਪਣੇ ਇਲਾਕੇ ਦੇ ਲੋਕਾਂ ਨੂੰ ਇਹ ਗੱਲ ਕਹੀ ਸੀ ਕਿ ਇਕ ਵਾਰੀ ਤੁਸੀਂ ਮੈਨੂੰ ਐਮ. ਐਲ. ਏ. ਬਣਾ ਦਿਓ ਮੈਂ ਨਕਸ਼ਾ ਬਦਲ ਦੇਵਾਂਗਾ ਆਪਣੇ ਇਲਾਕੇ ਦਾ । ਸਰਕਾਰ ਨੇ ਇਹ ਬੜੀ ਚੰਗੀ ਗੱਲ ਕੀਤੀ ਹੈ ਕਿ ਫਿਰੋਜ਼ਪੁਰ ਦਾ ਹੁਣ ਨਕਸ਼ਾ ਬਦਲ ਦਿਤਾ ਹੈ ਪਰ ਇਹ ਕਾਗਜ਼ੀ ਨਕਸ਼ਾ ਬਦਲਿਆ ਹੈ, ਜਿਸ ਵਿਚ ਫਿਰੋਜ਼ਪੁਰ ਨੂੰ ਛੋਟਾ ਕਰ ਦਿਤਾ ਹੈ। ਮੇਰਾ ਨਕਸ਼ਾ ਬਦਲਣ

[ਸ਼੍ਰੀ ਬਾਲ ਮੁਕੰਦ ਸ਼ਰਮਾ]

ਦਾ ਮਤਲਬ ਤਰੱਕੀ ਨਾਲ ਸੀ । ਸਰਕਾਰ ਨੂੰ ਇਸ ਸਰਹੱਦੀ ਇਲਾਕੇ ਨੂੰ ਇਕ ਵਾਰ ਪੂਰੀ ਤਵੱਜੋਂ ਦੇ ਕੇ ਅੰਮ੍ਰਿਤਸਰ ਅਤੇ ਜਲੰਧਰ ਵਰਗਾ ਬਣਾ ਕੇ ਲਹਿਰ-ਬਹਿਰ ਕਰ ਦੇਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸ੍ਰੀਮਤੀ ਜਸਵੰਤ ਕੌਰ** (ਖਡੂਰ ਸਾਹਿਬ) : ਸਪੀਕਰ ਸਾਹਿਬ, ਸਾਡੇ ਵਿੱਤ-ਮੰਤਰੀ, ਸ੍ਰੀ ਹੰਸ ਰਾਜ ਸ਼ਰਮਾ ਨੇ 1973-74 ਦਾ ਜੋ ਬਜਟ ਪੇਸ਼ ਕੀਤਾ ਹੈ ਮੈਂ ਉਸ ਤੇ ਇਸ ਸਰਕਾਰ ਨੂੰ ਵਧਾਈ ਦੇਣ ਲਈ ਖੜੀ ਹੋਈ ਹਾਂ । ਇਸ ਬਜਟ ਵਿਚ ਸਿਧੇ ਛੋਟੇ ਵਰਗਾਂ ਦੇ ਲੋਕਾਂ ਤੇ ਕੋਈ ਟੈਕਸ ਨਹੀਂ ਲਾਏ, ਉਨ੍ਹਾਂ ਲੋਕਾਂ ਤੇ ਟੈਕਸ ਲਾਇਆ ਗਿਆ ਹੈ ਜਿਹੜੇ ਟੈਕਸ ਦੇਣ ਦੇ ਯੋਗ ਹਨ, ਕਾਬਲ ਹਨ । ਮੈਂ ਇਸ ਲਈ ਵੀ ਸਰਕਾਰ ਨੂੰ ਵਧਾਈ ਦੇਂਦੀ ਹਾਂ ਕਿ ਇਸ ਸਰਕਾਰ ਨੇ ਸਿਆਸੀ ਪੀੜਤਾਂ ਨੂੰ, ਜਿਨ੍ਹਾਂ ਦੀ ਕਿਰਪਾ ਦੁਆਰਾ ਅੱਜ ਅਸੀਂ ਇਥੇ ਬੈਠੇ ਹਾਂ, ਅਤੇ ਜਿਨ੍ਹਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ ਅਤੇ ਜਿਨ੍ਹਾਂ ਦੀ ਮਿਹਰਬਾਨੀ ਨਾਲ ਅਸੀਂ ਇਨ੍ਹਾਂ ਕੁਰਸੀਆਂ ਤੇ ਬੈਠਣ ਦੇ ਕਾਬਲ ਹੋਏ, ਉਨ੍ਹਾਂ ਨੂੰ ਬੜੇ ਸਨਮਾਨ ਦਿਤੇ ਹਨ ਅਤੇ ਪੈਨਸ਼ਨਾਂ ਦੇ ਕੇ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ ਹੈ । 1954 ਵਿਚ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਸਰਕਾਰ ਸੀ ਜਾਂ ਉਸ ਵੇਲੇ ਸਿਆਸੀ ਪੀੜਤਾਂ ਨੂੰ ਉਨ੍ਹਾਂ ਦੇ ਜੁਰਮਾਨੇ ਵਾਪਸ ਕੀਤੇ ਸੀ ਅਤੇ ਪੈਨਸ਼ਨਾਂ ਦਿਤੀਆਂ ਸੀ ਅਤੇ ਉਨ੍ਹਾਂ ਲੋਕਾਂ ਨੂੰ ਹਿਸਾਰ ਅਤੇ ਕਰਨਾਲ ਵਿਚ ਜ਼ਮੀਨਾਂ ਦਿਤੀਆਂ ਸੀ ਜਾਂ ਹੁਣ ਉਚੇਚੇ ਤੌਰ ਤੇ ਸਿਆਸੀ ਪੀੜਤਾਂ ਵੱਲ ਧਿਆਨ ਦਿਤਾ ਗਿਆ ਹੈ, ਉਨ੍ਹਾਂ ਨੂੰ ਤਾਮਰ ਪੱਤਰ ਦਿਤੇ ਗਏ ਹਨ । ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦੀ ਮਾਤਾ ਨੂੰ 'ਪੰਜਾਬ ਮਾਤਾ" ਦਾ ਖਿਤਾਬ ਦਿਤਾ ਗਿਆ ਅਤੇ ਇਕ ਹਜ਼ਾਰ ਰੁਪਿਆ ਮਹੀਨਾ ਪੈਨਸ਼ਨ ਵੀ ਦਿਤੀ ਗਈ । ਮੈਂ ਇਸ ਗੱਲ ਦੀ ਸਰਾਹਣਾ ਕਰਦੀ ਹਾਂ ਕਿ ਇਹ ਇਕ ਸੁਚੱਜਾ ਅਤੇ ਅੱਛਾ ਕਦਮ ਹੈ । ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਕ ਬੇਨਤੀ ਕਰਦੀ ਹਾਂ ਕਿ ਜਿਸ ਤਰ੍ਹਾਂ ਇਸ ਨੂੰ ਹਰੀਜਨਾਂ ਨਾਲ ਪਿਆਰ ਹੈ ਅਤੇ ਉਨ੍ਹਾਂ ਨੂੰ ਨੌਕਰੀਆਂ ਅਤੇ ਮੈਡੀਕਲ ਕਾਲਜਾਂ ਵਿਚ ਰਿਜ਼ਰਵੇਸ਼ਨ ਦਿਤੀ ਹੋਈ ਹੈ ਇਸੇ ਤਰ੍ਹਾਂ ਹੀ ਸਿਆਸੀ ਪੀੜਤਾਂ ਦੇ ਬੱਚਿਆਂ ਲਈ ਮੈਡੀਕਲ ਕਾਲਜਾਂ ਅਤੇ ਨੌਕਰੀਆਂ ਵਿਚ ਸੀਟਾਂ ਦੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ । ਮੈਂ ਇਸ ਗੱਲ ਦੀ ਮੰਗ ਕਰਦੀ ਹਾਂ ।

ਫਿਰ, ਸਪੀਕਰ ਸਾਹਿਬ, ਅਸੀਂ ਵੇਖਿਆ ਕਿ 1962 ਵਿਚ ਜੰਗ ਹੋਈ ਫਿਰ 1965 ਵਿਚ ਜੰਗ ਹੋਈ ਅਤੇ ਫਿਰ 1971 ਵਿਚ ਲੜਾਈ ਹੋਈ । ਇਨ੍ਹਾਂ ਲੜਾਈਆਂ ਵਿਚ ਜਿਸ ਤਰ੍ਹਾਂ ਬਾਰਡਰ ਦੇ ਇਲਾਕੇ ਨੇ ਹਿਸਾ ਲਿਆ ਉਹ ਬਹੁਤ ਹੀ ਸਰਾਹੁਣਾ ਯੋਗ ਸੀ । ਇਸ ਪੰਜਾਬ ਸਰਕਾਰ ਨੇ ਪਹਿਲੀ ਵਾਰ ਉਸ ਇਲਾਕੇ ਵੱਲ ਧਿਆਨ ਦੇ ਕੇ 12 ਕਰੋੜ ਰੁਪਿਆ ਉਸ ਬਾਰਡਰ ਦੇ ਤਿੰਨ ਡਿਸਟ੍ਰਿਕਟਸ, ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਗੁਰਦਾਸਪੁਰ ਲਈ ਰੱਖਿਆ ਹੈ । ਇਹ ਇਕ ਬਹੁਤ ਹੀ ਚੰਗਾ ਕੰਮ ਹੈ । ਪਰ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਕੋਲ ਬੇਨਤੀ ਕਰਾਂਗੀ ਕਿ ਇਹ ਪੈਸਾ ਕਾਫੀ ਨਹੀਂ ਕਿਉਂਕਿ ਜਦੋਂ ਵੀ ਜੰਗ ਹੁੰਦੀ ਹੈ ਤਾਂ ਬਾਰਡਰ ਦੇ ਇਨ੍ਹਾਂ ਜ਼ਿਲ੍ਹਿਆਂ ਨੂੰ ਉਸ ਦਾ ਸਾਹਮਣਾ ਕਰਨਾ ਪੈਂਦਾ ਹੈ ਇਸ ਲਈ ਬਾਰਡਰ ਦੇ ਕਿਸਾਨ ਨੂੰ, ਉਥੋਂ ਦੇ ਮਜ਼ਦੂਰ ਨੂੰ, ਉਥੋਂ ਦੇ ਛੋਟੇ ਦੁਕਾਨਦਾਰ ਨੂੰ ਹੋਰ ਵੱਧ ਤੋਂ ਵੱਧ ਮੱਦਦ ਦੇਵੇ ਕਿਉਂਕਿ ਜੋ ਅਮੀਰ ਆਦਮੀ ਹੁੰਦੇ ਹਨ ਉਨ੍ਹਾਂ ਦੀ ਇਕ ਕੋਠੀ ਸ਼ਿਮਲੇ ਵਿਚ ਹੁੰਦੀ ਹੈ ਅਤੇ ਦੂਜੀ ਦਿਲੀ ਵਿਚ ਹੁੰਦੀ ਹੈ । ਜਦੋਂ ਵੀ ਕੋਈ ਹਲਾ ਗੁਲਾ ਹੁੰਦਾ ਹੈ ਉਹ ਲੋਕ ਟਿਕ ਨਹੀਂ ਸਕਦੇ ਅਤੇ ਦਿੱਲੀ ਜਾਂ ਸ਼ਿਮਲੇ ਚਲੇ ਜਾਂਦੇ ਹਨ । ਪਰ ਜੋ ਗਰੀਬ ਹੈ, ਕਿਸਾਨ ਹੈ, ਮਜ਼ਦੂਰ ਹੈ ਜਾਂ ਛੋਟਾ

ਦੁਕਾਨਦਾਰ ਹੈ ਉਹ ਕਿਧਰੇ ਨਹੀਂ ਜਾ ਸਕਦਾ ਅਤੇ ਉਸ ਨੂੰ ਉਥੇ ਦੇ ਹਾਲਾਤ ਦਾ ਮੁਕਾਬਲਾ ਕਰਨਾ ਪੈਂਦਾ ਹੈ । ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗੀ ਕਿ ਇਸ ਪਾਸੇ ਧਿਆਨ ਦੇਵੇ ।

ਫਿਰ, ਸਪੀਕਰ ਸਾਹਿਬ, ਮੈਂ ਅਰਜ਼ ਕਰਦੀ ਹਾਂ ਕਿ ਪੰਜਾਬ ਐਗਰੀਕਲਚਰ ਦਾ ਸੂਬਾ ਹੈ । ਇਸ ਸੂਬੇ ਦੇ ਕਿਸਾਨ ਬੜੀ ਜਬਰਦਸਤ ਮਿਹਨਤ ਕਰਕੇ ਹਿੰਦੁਸਤਾਨ ਦੇ ਭੰਡਾਰ ਵਿਚ ਅਨਾਜ ਭਰ ਦਿੰਦੇ ਹਨ । ਜਿਵੇਂ ਕਿ ਇਸ ਸਾਲ ਦਾ ਟੀਚਾ 50 ਲੱਖ ਟਨ ਦਾ ਹੈ ਜਿਹੜਾ ਕਿ ਪੰਜਾਬ ਨੇ ਸੈਂਟਰ ਦੇ ਭੰਡਾਰ ਵਿਚ ਦੇਣਾ ਹੈ । ਪੰਜਾਬ ਦਾ ਕਿਸਾਨ ਪੰਜਾਬ ਦੀ ਰੀੜ੍ਹ ਦੀ ਹੱਡੀ ਹੈ । ਇਸ ਲਈ ਮੈਂ ਸਮਝਦੀ ਹਾਂ ਕਿ ਇਸ ਨੂੰ ਔਰ ਖੇਤ ਮਜ਼ਦੂਰ ਨੂੰ ਵੱਧ ਤੋਂ ਵੱਧ ਮੱਦਦ ਦਿਤੀ ਜਾਣੀ ਚਾਹੀਦੀ ਹੈ । ਇਸ ਦੇ ਬਾਰੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਸੁਝਾਅ ਦਿੰਦੀ ਹਾਂ ਕਿ ਜੋ ਅਨਾਜ ਦੇ ਪੰਜਾਬੀ ਖਪਤਕਾਰ ਹਨ ਉਨ੍ਹਾਂ ਨੂੰ ਤਾਂ ਅਨਾਜ ਸਸਤਾ ਮਿਲੇ ਪਰ ਜਿਹੜਾ ਅਨਾਜ ਦੂਸਰੇ ਸੂਬਿਆਂ ਵਿਚ ਜਾਂਦਾ ਹੈ ਉਸ ਦਾ ਭਾਅ ਕੁਝ ਵੱਧ ਹੋਣਾ ਚਾਹੀਦਾ ਹੈ ਅਤੇ ਉਹ ਜੋ ਵਾਧੂ ਮੁਨਾਫਾ ਹੋਵੇ ਉਹ ਕਿਸਾਨ ਨੂੰ ਖਾਦ ਜਾਂ ਬੀਜਾਂ ਦੀ ਸ਼ਕਲ ਵਿਚ ਮੁਆਵਜ਼ੇ ਵੱਜੋਂ ਦਿਤਾ ਜਾਵੇ ਤਾਂ ਜੋ ਉਹ ਹੋਰ ਮਿਹਨਤ ਕਰਕੇ ਹੋਰ ਅਨਾਜ ਪੈਦਾ ਕਰ ਸਕਣ । (ਥੰਪਿੰਗ)

ਫਿਰ, ਸਪੀਕਰ ਸਾਹਿਬ, ਤਰਨਤਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਨਗਰ ਹੈ । ਉਨ੍ਹਾਂ ਨੇ ਸਭ ਤੋਂ ਪਹਿਲਾਂ ਸ਼ਹਾਦਤ ਦਿਤੀ ਸੀ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਸੰਪਾਦਿਤ ਕੀਤਾ ਸੀ । ਉਹ ਗੁਰੂ ਅਰਜਨ ਦੇਵ ਜੀ ਹੀ ਇਸ ਨਗਰ ਤਰਨਤਾਰਨ ਦੇ ਬਾਨੀ ਸੀ । ਸਾਡੇ ਅਕਾਲੀ ਵੀਰ ਜੋ ਧਰਮ ਅਤੇ ਗੁਰਦਵਾਰਿਆਂ ਦਾ ਦਾਅਵਾ ਕਰਦੇ ਹਨ ਉਨ੍ਹਾਂ ਨੇ ਆਪਣੀ ਸਰਕਾਰ ਵੇਲੇ ਇਸ ਸ਼ਹਿਰ ਵੱਲ ਕੋਈ ਧਿਆਨ ਨਹੀਂ ਦਿਤਾ । ਇਹ ਪਹਿਲੀ ਸਰਕਾਰ ਹੈ ਜਿਸ ਨੇ ਤਰਨ ਤਾਰਨ ਵਾਸਤੇ ਇਕ ਡਿਵੈਲਪਮੈਂਟ ਬੋਰਡ ਬਣਾਇਆ ਹੈ । ਇਹ ਇਨ੍ਹਾਂ ਨੇ ਤਹਿਸੀਲ ਤਰਨ ਤਾਰਨ ਸਾਹਿਬ ਅਤੇ ਜ਼ਿਲ੍ਹਾ ਅੰਮ੍ਰਿਤਸਰ ਉਤੇ ਅਹਿਸਾਨ ਕੀਤਾ ਹੈ । ਹੁਣ ਇਸ ਬੋਰਡ ਦੇ ਬਣਨ ਕਰਕੇ ਉਥੇ ਦੀ ਉਚੇਚੇ ਤੌਰ ਤੇ ਡਿਵੈਲਪਮੈਂਟ ਹੋਵੇਗੀ, ਇਸ ਕਰਕੇ ਮੈਂ ਸਰਕਾਰ ਦੀ ਧੰਨਵਾਦੀ ਹਾਂ । ਪਰ ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਹ ਬੇਨਤੀ ਕਰਦੀ ਹਾਂ ਕਿ ਡੇਰਾ ਸਾਹਿਬ, ਜੋ ਕਿ ਗੁਰੂ ਨਾਨਕ ਦੇਵ ਜੀ ਦਾ ਜੱਦੀ ਪਿੰਡ ਹੈ, ਉਸ ਦੇ ਆਸ ਪਾਸ 12—14 ਪਿੰਡਾਂ ਤੱਕ ਕੋਈ ਹਸਪਤਾਲ ਨਹੀਂ ਹੈ । ਇਸ ਲਈ ਸਰਕਾਰ ਉਥੇ ਭਾਵੇਂ 10 ਬਿਸਤਰਿਆਂ ਦਾ ਹੀ ਹਸਪਤਾਲ ਬਣਾ ਦੇਵੇ ਪਰ ਬਣਾਵੇ ਜ਼ਰੂਰ । ਇਸ ਤਰ੍ਹਾਂ ਗੋਇੰਦਵਾਲ ਸਾਹਿਬ, ਜੋ ਕਿ ਸਿਖਾਂ ਦਾ ਪਹਿਲਾ ਅਤੇ ਮਹਾਨ ਤੀਰਥ ਹੈ, ਉਥੇ ਦੀ ਸੜਕ ਦਾ ਜੋ 12 ਕਿਲੋਮੀਟਰ ਦਾ ਟੋਟਾ ਹੈ ਉਹ ਉਸ ਨੂੰ ਚੌੜਾ ਕਰ ਦੇਣ । ਸਾਰੇ ਪੰਜਾਬ ਵਿਚ ਹਜ਼ਾਰਾਂ ਕਿਲੋਮੀਟਰ ਸੜਕਾਂ ਬਣਵਾ ਕੇ ਗਰੀਬ ਲੋਕਾਂ ਤੇ ਇਸ ਸਰਕਾਰ ਨੇ ਅਹਿਸਾਨ ਕੀਤਾ ਹੈ ਅਤੇ ਇਸ ਲਈ ਇਹ ਧੰਨਵਾਦ ਦੀ ਪਾਤਰ ਹੈ । ਪਰ ਗੋਇੰਦਵਾਲ ਸਾਹਿਬ ਨੂੰ ਜਾਣ ਵਾਲੀ ਸੜਕ ਨੂੰ ਜ਼ਰੂਰ ਚੌੜਾ ਕੀਤਾ ਜਾਵੇ ਕਿਉਂਕਿ ਬੰਬਈ, ਕਲਕੱਤੇ ਜਾਂ ਦੂਜੇ ਦੇਸ਼ਾਂ ਤੋਂ ਵੀ ਜੋ ਯਾਤਰੂ ਆਉਂਦੇ ਹਨ ਉਹ ਗੋਇੰਦਵਾਲ ਸਾਹਿਬ ਜ਼ਰੂਰ ਦਰਸ਼ਨ ਕਰਨ ਜਾਂਦੇ ਹਨ, ਇਸ ਲਈ ਇਸ ਸੜਕ ਦਾ ਚੌੜਾ ਹੋਣਾ ਬਹੁਤ ਜ਼ਰੂਰੀ ਹੈ ।

ਫਿਰ, ਸਪੀਕਰ ਸਾਹਿਬ, ਮੈਂ ਅਰਜ਼ ਕਰਦੀ ਹਾਂ ਕਿ ਇਹ ਸਰਕਾਰ ਸਿਆਸੀ ਪੀੜਤਾਂ ਦਾ ਬਹੁਤ ਖਿਆਲ ਰੱਖਦੀ ਹੈ । ਕਿਉਂਕਿ ਉਨ੍ਹਾਂ ਦੀਆਂ ਕੀਤੀਆਂ ਕੁਰਬਾਨੀਆਂ ਅਤੇ ਕੱਟੀਆਂ ਹੋਈਆਂ ਜੇਲ੍ਹਾਂ ਕਰਕੇ ਹੀ ਅੱਜ ਅਸੀਂ ਇਥੇ ਬੈਠੇ ਹਾਂ । ਇਸ ਬਾਰੇ ਮੈਂ ਅਰਜ਼ ਕਰਦੀ ਹਾਂ ਕਿ ਇਕ ਪਿੰਡ

[ਸ੍ਰੀਮਤੀ ਜਸਵੰਤ ਕੌਰ]

ਮਰਾਣਾਂ ਹੈ । ਉਥੇ ਦੇ ਬਾਬਾ ਈਸ਼ਰ ਸਿੰਘ ਜੀ ਰਹਨ ਜੋ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪ੍ਰਧਾਨ ਵੀ ਰਹੇ ਹਨ । ਉਸ ਵਿਚ ਲਗ ਭਗ 40 ਆਦਮੀ ਸੀਆਸੀ ਪੀੜਤ ਹਨ, ਪਰ ਉਸ ਇਲਾਕੇ ਦੇ 15 ਪਿੰਡਾਂ ਵਿਚ ਕੋਈ ਡੰਗਰਾਂ ਦਾ ਹਸਪਤਾਲ ਨਹੀਂ ਹੈ । ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦੀ ਹਾਂ ਕਿ ਉਥੇ ਇਕ ਡੰਗਰਾਂ ਦੀ ਡਿਸਪੈਂਸਰੀ ਜ਼ਰੂਰ ਖੋਲ੍ਹੀ ਜਾਵੇ ।

ਅਖੀਰ ਵਿਚ, ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਕੇ ਸਮਾਪਤੀ ਕਰਾਂਗੀ । ਸਪੀਕਰ ਸਾਹਿਬ, ਕੁਝ ਦਿਨ ਹੋਏ ਅਕਾਲੀ ਭਰਾਵਾਂ ਨੇ ਇਕ ਰੈਜ਼ੋਲੀਉਸ਼ਨ ਪਾਸ ਕੀਤਾ ਕਿ ਪਾਕਿਸਤਾਨ ਦੇ ਜਿਹੜੇ ਜੰਗੀ ਕੈਦੀ ਹਨ, ਉਨ੍ਹਾਂ ਨੂੰ ਰਿਹਾਅ ਕੀਤਾ ਜਾਵੇ । ਇਸ ਗੱਲ ਦਾ, ਸਪੀਕਰ ਸਾਹਿਬ, ਸਾਨੂੰ ਬੜਾ ਦੁਖ ਹੈ । ਅਸੀਂ ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਔਲਾਦ ਹਾਂ, ਅਸੀਂ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦੀ ਔਲਾਦ ਹਾਂ, ਅਸੀਂ ਬਾਬਾ ਬੰਦਾ ਬਹਾਦਰ ਦੀ ਔਲਾਦ ਹਾਂ ਜਿਸ ਨੇ ਕਿ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿਤੀ ਸੀ, ਅਸੀਂ ਮੁਠੀ ਭਰ ਸਿਖਾਂ ਨਾਲ ਮੁਗਲੀਆ ਰਾਜ ਦਾ ਟਾਕਰਾ ਕੀਤਾ ਸੀ । ਮੈਂ ਅਕਾਲੀ ਵੀਰਾਂ ਨੂੰ ਕਹਾਂਗੀ ਕਿ ਤੁਸੀਂ ਬੇਸ਼ਕ ਵਰਤ ਪਏ ਰੱਖੋ, ਮੋਰਚੇ ਪਏ ਲਾਓ, ਐਜੀਟੇਸ਼ਨਾਂ ਪਏ ਕਰੋ ਪਰ ਇਹ ਗੱਲਾਂ ਦੇਸ਼ ਦੇ ਹਿੱਤ ਵਿਚ ਕਰੋ, ਦੇਸ਼ ਦੇ ਹਿੱਤਾਂ ਨੂੰ ਨੁਕਸਾਨ ਨਾ ਪਹੁੰਚਾਓ । ਇੰਨੀ ਗੱਲ ਕਹਿ ਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ । ਜੈ ਹਿੰਦ ।

**ਸਰਦਾਰ ਕ੍ਰਿਪਾਲ ਸਿੰਘ ਢਿਲੋਂ** (ਕਪੂਰਥਲਾ): ਸਪੀਕਰ ਸਾਹਿਬ, ਜਿਹੋ ਜਿਹੀ ਮਨੁੱਖ ਦੀ ਪਰਸਨੈਲਿਟੀ ਹੋਵੇਗੀ ਉਸ ਦਾ ਇਮਪੈਕਟ ਉਸ ਦੇ ਕੰਮਾਂ ਤੇ ਜ਼ਰੂਰ ਪਏਗਾ ਜਿਹੜਾ ਕਿ ਉਹ ਕਰਨਾ ਚਾਹੁੰਦਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਫਾਈਨੈਂਸ ਮਨਿਸਟਰ ਜੋ ਕਿ ਬੜੇ ਹੈਂਡਸਮ ਔਰ ਵੈਲ ਬੈਲੰਸਡ ਹਨ ਉਨ੍ਹਾਂ ਨੇ ਆਪਣੇ ਜਿਹਾ ਹੀ ਹੈਂਡਸਮ ਬਜਟ ਪੰਜਾਬ ਨੂੰ ਦਿਤਾ ਹੈ ।

Handsome Minister presents a handsome Budget to the State.

ਔਰ ਉਨ੍ਹਾਂ ਨੇ ਆਪਣਾ ਭਾਸ਼ਨ ਜੋ ਇਥੇ ਦਿਤਾ, ਜਿਹੜਾ ਕਿ 30 ਸਫ਼ਿਆਂ ਦਾ ਸੀ ਉਸ ਨੂੰ 4 ਹਿਸਿਆਂ ਵਿਚ ਵੰਡਿਆ ਹੈ। ਪਹਿਲੇ ਹਿਸੇ ਵਿਚ ਉਨ੍ਹਾਂ ਨੇ ਇਸ ਸਾਰੇ ਬਜਟ ਦੀ ਬੈਕ ਗਰਾਊਂਡ ਦਸੀ ਹੈ। ਸਟੇਟ ਦੀ ਇਕਨਾਮਿਕ ਸਿਚੂਏਸ਼ਨ ਤੇ ਰੌਸ਼ਨੀ ਪਾਈ ਹੈ ਕਿ ਪੰਜਾਬ ਨੂੰ ਕਈ ਤਕਲੀਫਾਂ ਫੇਸ ਕਰਨੀਆਂ ਪਈਆਂ ਹਨ; ਇਕ ਪਾਵਰ ਦੀ ਸ਼ਾਰਟੇਜ ਦੀ ਤੇ ਦੂਸਰੀ ਡਰਾਟ ਦੀ ਸੀ, ਬਾਰਸ਼ਾਂ ਨਹੀਂ ਪਈਆਂ, ਫਿਰ ਪਾਕਿਸਤਾਨ ਨਾਲ ਲੜਾਈ ਹੋਈ। ਇਨ੍ਹਾਂ ਸਾਰੀਆਂ ਮੁਸ਼ਕਲਾਂ ਨੂੰ ਪੰਜਾਬ ਨੇ ਫੇਸ ਕੀਤਾ ਹੈ। ਔਰ ਇਨ੍ਹਾਂ ਹਾਲਤਾਂ ਵਿਚ ਪੰਜਾਬ ਦਾ ਬਜਟ ਪੇਸ਼ ਕੀਤਾ ਗਿਆ ਹੈ । ਫਿਨਾਂਸ ਮਨਿਸਟਰ ਸਾਹਿਬ ਬਾਰੇ ਮੈਂ ਕਹਾਂਗਾ ਕਿ He has an old head on young shoulders.

ਇਸ ਦਾ ਵੇਰਵਾ ਇਸ ਤਰ੍ਹਾਂ ਹੈ ਕਿ ਉਨ੍ਹਾਂ ਨੇ ਕੁਲ 123 ਕਰੋੜ ਦਾ ਬਜਟ ਪੇਸ਼ ਕੀਤਾ ਹੈ, ਇਸ ਵਿਚ ਡਿਫੀਸਟ ਵੀ ਹੈ। ਉਨ੍ਹਾਂ ਨੇ ਲਗਪਗ 37 ਕਰੋੜ ਦਾ ਡਿਫੀਸਟ ਦਸਿਆ ਹੈ। ਪਰ ਉਨ੍ਹਾਂ ਨੇ ਦਸਿਆ ਕਿ ਬੜੇ ਸੁਲਝੇ ਹੋਏ ਢੰਗ ਨਾਲ ਇਸ ਡਿਫੀਸਟ ਵਿਚੋਂ ਕਾਫ਼ੀ ਡਿਫੀਸਟ ਬਿਨਾਂ ਹੋਰ ਭਾਰ ਪੰਜਾਬ ਦੀ ਜਨਤਾ ਤੇ ਪਾਇਆਂ, ਪੂਰਾ ਹੋ ਜਾਵੇਗਾ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)।

ਇਸ ਤਰ੍ਹਾਂ 37 ਕਰੋੜ ਵਿਚੋਂ 25 ਕਰੋੜ ਦਾ ਡਿਫੀਸਟ ਪੂਰਾ ਕਰ ਲਿਆ ਗਿਆ ਹੈ ਅਤੇ

ਤਕਰੀਬਨ 11-12 ਕਰੋੜ ਦਾ ਬਾਕੀ ਰਿਹਾ ਹੈ । ਪਰ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਪਿੰਡ ਦਾ ਕਿਸਾਨ ਕੁੱਪ ਬਣਾਉਣ ਲਈ ਉਸਦਾ ਘੇਰਾ ਚੌੜਾ ਰਖਦਾ ਹੈ ਤਾਂ ਕਿ ਉਸ ਵਿਚ ਠੀਕ ਪ੍ਰਕਾਰ ਨਾਲ ਤੂੜੀ ਪਾ ਸਕੇ ਇਸ ਲਈ ਉਹ ਬੇਸ ਠੀਕ ਰਖਦਾ ਹੈ।

ਜੋ ਇਹ ਚੌਥਾ ਪਲਾਨ ਸੀ ਪੰਜਾਬ ਦਾ ਇਸ ਦੀ ਬੇਸ ਪਹਿਲਾਂ ਬੜੀ ਛੋਟੀ ਸੀ ਔਰ ਤੰਗ ਬੇਸ ਸੀ । ਇਸ ਦੇ ਹੁੰਦਿਆਂ ਇਹ ਚੌਥਾ ਪਲਾਨ ਸਾਰੇ ਦਾ ਸਾਰਾ ਓਰਿਜਨਲੀ ਜਿਹੜਾ ਸੀ ਇਸ ਦਾ ਟਾਰਗੇਟ 293 ਕਰੋੜ ਰੁਪਏ ਅਤੇ ਕੁਝ ਲਖ ਰੁਪਏ ਦਾ ਸੀ। ਪਰ ਇਸ ਨੂੰ ਸ਼ਰਮਾਂ ਸਾਹਿਬ ਨੇ, ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ, ਆਪਣੀ ਤਿੱਖੀ ਸੂਝ ਹੋਣ ਕਾਰਨ ਅਤੇ ਪਲੈਨਿੰਗ ਬੋਰਡ ਦੇ ਮੈਂਬਰਾਂ ਦੀ ਸਲਾਹ ਨਾਲ ਇਸ ਦਾ ਫਲਾਉ ਚੌੜਾ ਕਰਕੇ ਅਕਲ ਵਾਲੇ ਜੱਟ ਵਾਂਗ ਇਹ 429 ਕਰੋੜ 57 ਲਖ ਦਾ ਬਣਾਇਆ ਹੈ। ਇਸ ਵਿਚ ਜੋ ਤਿੰਨ ਸਾਲ ਪਹਿਲਾਂ ਖਰਚ ਹੋ ਇਆ ਸੀ ਉਹ ਕੇਵਲ 204 ਕਰੋੜ ਰੁਪਏ ਦਾ ਖਰਚਾ ਸੀ । ਚੌਥੇ ਸਾਲ ਵਿਚ ਜੋ ਖਰਚਾ ਸੀ ਉਹ 94 ਕਰੋੜ ਰੁਪਏ ਦਾ ਸੀ ਇਹ ਪਲੈਨ ਪੰਜਾਬ ਦੇ ਸਾਹਮਣੇ ਸੀ। ਉਸ ਦੇ ਵਿਚ ਸਪਲੀਮੈਂਟਰੀ ਐਸਟੀਮੇਟਸ ਔਰ ਪਿਛਲੇ ਸਾਲ ਦਾ ਸਾਰਾ ਇਹ ਫਾਈਨੈਂਸ ਮਨਿਸਟਰ ਸਾਹਿਬ ਨੇ ਪਲੈਨਿੰਗ ਕਰਕੇ ਇਹਨੂੰ ਐਕਸਪੈਂਡ ਕੀਤਾ ਅਤੇ ਇਹਦੇ ਲਈ ਰਕਮ ਹੁਣ 118 ਕਰੋੜ ਰੁਪਏ ਦੀ ਹੋ ਗਈ ਹੈ। (ਵਿਘਨ) ਇਸ ਲਈ ਇਹ ਬੜਾ ਬੋਲਡ ਅਤੇ ਤਕੜਾ ਪਲੈਨ ਹੈ ਅਤੇ ਇਸ ਤਰ੍ਹਾਂ ਹੀ ਪੰਜਵੇਂ ਪਲੈਨ ਦੀ ਉਸਾਰੀ ਹੋ ਸਕਦੀ ਹੈ । ਇਹ ਸਾਰੇ ਬਜਟ ਵਿਚ ਚਾਰ ਵਡੇ ਹਿੱਸੇ ਹਨ । ਪਹਿਲਾ ਪਿਛੋਕੜ ਬੈਕਗਰਾਊਂਡ ਹੈ ਪੰਜਾਬ ਦੀ, ਉਸ ਤੋਂ ਬਾਅਦ ਡਿਵੈਲਪਮੈਂਟ ਵਲ ਬੜਾ ਧਿਆਨ ਦਿਤਾ ਹੈ, ਤੀਸਰੇ ਪਾਰਟ ਵਿਚ ਜਾ ਕੇ ਸਾਰੇ ਪੰਜਾਬ ਲਈ ਰਲੀਫ ਦਾ ਕੰਮ ਹੈ, ਇਸ ਵਿਚ ਹਰੀਜਨ, ਬੈਕਵਰਡ ਕਲਾਸਿਜ਼, ਬਾਰਡਰ, ਬੇਟ ਅਤੇ ਸਬ ਮਾਊਂਟੇਨਿਅਸ ਏਰੀਆ ਅਤੇ ਮੈਦਾਨੀ ਏਰੀਆ ਇਹ ਸਭ ਆ ਜਾਂਦੇ ਹਨ। ਇਹ ਸਾਰੇ ਦਾ ਸਾਰਾ ਰਲੀਫ ਦਾ ਕੰਮ ਬਹੁਤ ਤਕੜਿਆਂ ਹੋ ਕੇ ਕਰਨਾ ਹੈ ਅਤੇ ਇਸ ਲਈ 40 ਕਰੋੜ ਰੁਪਏ ਦੇ ਕਰੀਬ ਕਰੀਬ ਰਖੇ ਗਏ ਹਨ ਤਾਂ ਕਿ ਹਸਪਤਾਲਾਂ ਦਾ ਕੰਮ, ਐਜੂਕੇਸ਼ਨ ਦਾ ਕੰਮ ਆਦਿ ਇਹ ਨਿਗਰ ਲਾਈਨਜ਼ ਤੇ ਚਲ ਸਕੇ। ਸਪੀਕਰ ਸਾਹਿਬ, ਮੈਂ ਇਸ ਬਜਟ ਵਿਚ ਇਹ ਸਮਝਦਾ ਹਾਂ ਕਿ ਇਹ ਬਜਟ ਜਿਥੇ ਹੈਂਡਸਮ ਹੈ ਉਥੇ ਬੜਾ ਇਨਸਪਾਇਰਿੰਗ ਹੈ, ਸੈਲਫ ਸਸਟੇਂਡ ਵੀ ਹੈ ਅਤੇ ਆਪਣੇ ਆਪ ਆਪਣੇ ਪੈਰਾਂ ਤੇ ਖੜਾ ਹੋਣ ਵਾਲਾ ਹੈ। ਇਨ੍ਹਾਂ ਚਾਰੇ ਗਲਾਂ ਤੇ ਬੜਾ ਐਮਫੇਸਾਈਜ਼ ਦਿਤਾ ਹੈ। ਬਜਟ ਪੇਸ਼ ਕਰਨ ਵੇਲੇ ਪੰਜਾਬ ਸਰਕਾਰ ਨੂੰ ਉਹ ਸਾਰੀਆਂ ਚੀਜ਼ਾਂ ਸਾਹਮਣੇ ਰਖੀਆਂ ਹਨ ਜਿਨ੍ਹਾਂ ਬਾਰੇ ਕਿ ਮੈਂ ਇਕ ਦੋ ਮਿੰਟਾਂ ਵਿਚ ਅਰਜ਼ ਕਰਨੀ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਵਲ ਐਮਫੇਸਾਈਜ਼ ਦਿਤਾ ਗਿਆ ਹੈ । ਇਹ ਹਨ : ਐਗਰੀਕਲਚਰ, ਲਿੰਕ ਰੋਡਜ਼, ਇੰਡਸਟਰੀਜ਼, ਮਿਲਕ ਪਲਾਂਟ ਅਤੇ ਐਜੂਕੇਸ਼ਨ । ਇਨ੍ਹਾਂ ਤੇ ਬੜੇ ਸੋਹਣੇ ਢੰਗ ਨਾਲ ਐਮਫੇਸਾਈਜ਼ ਕੀਤਾ ਗਿਆ ਹੈ। ਐਗਰੀਕਲਚਰ ਦੇ ਸਬੰਧ ਵਿਚ 1973-74 ਲਈ ਟੀਚਾ ਮਿਥਣ ਲਈ ਹਿੰਦੁਸਤਾਨ ਦੀ ਸਰਕਾਰ ਨਾਲ ਚੈਲੰਜਬਾਜ਼ੀ ਆਈ ਹੈ । ਪੰਜਾਬ ਸਰਕਾਰ ਨੇ ਕਿਹਾ ਹੈ ਕਿ ਜੇ 35 ਕਰੋੜ ਰੁਪਏ ਹੋਰ ਦਿਤੇ ਗਏ ਤਾਂ ਅਗਲੇ ਸਾਲ ਵਿਚ ਪੂਲ ਵਿਚ, ਹਿੰਦੁਸਤਾਨ ਦੇ ਪੂਲ ਵਿਚ 60 ਲਖ ਟਨ ਅਨਾਜ ਸਿਰਫ ਪੰਜਾਬ ਹੀ ਦੇਵੇਗਾ। ਇਸ ਤਰ੍ਹਾਂ ਨਾਲ ਸਾਰੇ ਹਿੰਦੁਸਤਾਨ ਵਿਚ ਜਿੰਨਾ ਅਨਾਜ ਦਾ ਪੂਲ ਹੋਣਾ ਹੈ ਉਹਦੇ ਵਿਚ 60/65% ਹਿੱਸਾ ਸਿਰਫ ਪੰਜਾਬ ਦਾ ਹੀ ਹੋਵੇਗਾ । ਇਰੀਗੇਸ਼ਨ ਸਕੀਮਜ਼ ਸੁਆਇਲ ਕਨਜ਼ਰਵੇਸ਼ਨ ਸਕੀਮਜ਼ ਲਈ 5 ਕਰੋੜ ਰੁਪਏ ਰਖੇ ਗਏ ਹਨ। ਛੇ ਸੱਤ ਲਖ ਏਕੜ ਜ਼ਮੀਨ ਜੋ ਕੱਲਰ ਵਾਲੀ ਪਈ ਹੈ ਇਸ ਦੇ ਸੁਧਾਰ ਲਈ 3 ਕਰੋੜ ਰੁਪਏ ਈਅਰਮਾਰਕ ਕੀਤੇ ਗਏ ਹਨ। ਫਲੱਡਜ਼ ਅਤੇ ਡਰੇਨੇਜ ਲਈ ਪਿਛਲੀ ਵਾਰੀ ਡੇਢ ਕਰੋੜ ਰੁਪਏ ਰਖੇ ਗਏ ਸਨ ਅਤੇ ਐਤਕੀ 3 ਕਰੋੜ ਰੁਪਏ ਰਖੇ ਗਏ ਹਨ। ਮੈਂ ਸਮਝਦਾ ਹਾਂ ਕਿ ਫਲੱਡਜ਼ ਨੂੰ ਅਤੇ ਵਾਟਰ ਲਾਗਿੰਗ ਨੂੰ ਡਰੇਨਜ਼ ਬਣਾ ਕੇ ਰੋਕਣ ਨਾਲ

[ਸਰਦਾਰ ਕ੍ਰਿਪਾਲ ਸਿੰਘ ਢਿਲੋਂ]

ਅਤੇ ਸੁਆਇਲ ਕਨਜ਼ਰਵੇਸ਼ਨ ਕਰਕੇ ਐਗਰੀਕਲਚਰ ਵਿਚ ਵਾਧਾ ਹੋਵੇਗਾ (ਵਿਘਨ) ਐਗਰੀਕਲਚਰ ਬਾਰੇ ਕਲ ਮੇਰੇ ਕੁਝ ਦੋਸਤਾਂ ਨੇ ਸ਼ੰਕਾ ਪੈਦਾ ਕੀਤਾ ਸੀ ਕਿ ਐਤਕੀ ਇਸ ਸਬੰਧੀ ਜੋ ਟੀਚਾ ਹੈ ਉਹ ਪੂਰਾ ਨਹੀਂ ਹੋਏਗਾ। ਪਰ ਜਿਸ ਢੰਗ ਨਾਲ ਐਗਰੀਕਲਚਰ ਵਾਸਤੇ ਪਰੋਵੀਜ਼ਨ ਕੀਤਾ ਗਿਆ ਹੈ, ਇਸ ਨਾਲ ਇਹ ਗਲ ਬਿਲਕੁਲ ਨਿਸ਼ਚਿਤ ਹੁੰਦੀ ਹੈ ਕਿ ਅਗਲੇ ਸਾਲ ਔਰ ਇਸ ਸਾਲ ਦੇ ਟੀਚੇ ਜੋ ਰਖੇ ਗਏ ਹਨ ਉਹ ਪੰਜਾਬ ਸਰਕਾਰ ਪੂਰੇ ਕਰੇਗੀ ਔਰ ਸੈਂਟਰਲ ਪੂਲ ਵਿਚ ਵੀ ਆਪਣਾ ਵਡਾ ਹਿੱਸਾ ਪਾ ਸਕੇਗੀ। ਲਿੰਕ ਰੋਡਜ਼ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਆਜ਼ਾਦੀ ਨੂੰ 25 ਸਾਲ ਹੋ ਗਏ ਹਨ, ਸਿਲਵਰ ਜੁੱਬਲੀ ਵੀ ਮਨਾਈ ਜਾ ਚੁਕੀ ਹੈ, ਪਰ ਪਿੰਡਾਂ ਨੂੰ ਸ਼ਹਿਰਾਂ ਨਾਲ ਸੜਕਾਂ ਨਾਲ ਨਹੀਂ ਲਿੰਕ ਕੀਤਾ ਗਿਆ। ਲਿੰਕ ਰੋਡਜ਼ ਨਾ ਹੋਣ ਕਾਰਨ ਬੱਚੇ ਸਾਈਕਲ ਚਲਾਕੇ ਸਕੂਲਾਂ ਵਿਚ ਨਹੀਂ ਜਾ ਸਕਦੇ (ਵਿਘਨ) ਇਸ ਲਈ ਮੈਂ ਸਮਝਦਾ ਹਾਂ ਕਿ ਜੋ ਵੀ ਹੁਣ ਤਕ ਸਰਕਾਰਾਂ ਆਈਆਂ ਹਨ ਉਨ੍ਹਾਂ ਨੇ ਇਸ ਵਲ ਬੜੀ ਢਿਲ ਦਿਖਾਈ ਹੈ। ਪਰ ਇਹ ਸਰਕਾਰ ਇਸ ਗਲ ਲਈ ਸ਼ਾਬਾਸ਼ ਦੀ ਪਾਤਰ ਹੈ। ਇਸ ਨੇ ਪਿਛਲੇ ਸਾਲ 3000 ਮੀਲ ਸੜਕਾਂ ਬਣਾਈਆਂ ਅਤੇ ਇਸ ਸਾਲ 3000 ਮੀਲ ਸੜਕਾਂ ਹੋਰ ਬਣਾਉਣੀਆਂ ਹਨ। ਪੰਜਾਬ ਦੀ ਤਰੱਕੀ ਲਈ, ਸਾਰੀ ਮੰਡੀਆਂ ਦੀ ਤਰੱਕੀ ਲਈ, ਕਿਸਾਨਾਂ ਦੀ ਤਰੱਕੀ ਲਈ, ਵਿਉ-ਪਾਰੀਆਂ ਦੀ ਤਰਕੀ ਲਈ ਇਨ੍ਹਾਂ ਸੜਕਾਂ ਦਾ ਹੋਣਾ ਬਹੁਤ ਜ਼ਰੂਰੀ ਸੀ। ਇਨ੍ਹਾਂ ਨੇ ਬੜੇ ਚੰਗੇ ਢੰਗ ਨਾਲ ਇਸ ਮਸਲੇ ਨੂੰ ਸੁਲਝਾਉਣ ਦਾ ਤਰੀਕਾ ਅਪਣਾਇਆ ਹੈ ਅਤੇ ਰਿਲੀਜਸ ਸੈਂਟੀਮੈਂਟ ਨੂੰ ਵੀ ਕਾਇਮ ਰਖਿਆ ਗਿਆ ਹੈ। ਜਿਵੇਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਬਣਾਉਣਾ, ਹੋਰ ਚੰਗੀਆਂ ਜਗ੍ਹਾਂ ਬਣਾਉਣੀਆਂ, ਉਸ ਮਾਰਗ ਨੂੰ ਮੁਕੰਮਲ ਕਰਕੇ ਇਥੇ ਦੀ ਹਿਸਟਰੀ ਅਤੇ ਇਤਿਹਾਸ ਦੇ ਧਰਮ ਲਈ ਵੀ ਚੰਗੇ ਕੰਮ ਕੀਤੇ ਹਨ। ਦੋ ਕਰੋੜ ਰੁਪਿਆ ਪੁਲ ਵਾਸਤੇ ਰਖਿਆ ਗਿਆ ਹੈ। ਇਹਦੇ ਨਾਲ ਨਵਾਂ ਪੁਲ ਧਰਮਪੁਰ ਤੋਂ ਸ਼ਾਹਪੁਰ ਨੂੰ ਬਣਾਉਣਾ ਹੈ। (ਵਿਘਨ) ਇਸ ਤਰ੍ਹਾਂ ਕਰਕੇ ਇਹ ਜ਼ਿਲ੍ਹਿਆਂ ਨੂੰ ਆਪਸ ਵਿਚ ਮਿਲਾਉਣ ਵਾਲੀ ਗਲ ਹੈ। ਲਿੰਕ ਰੋਡਜ਼ ਦੀ ਗਲ ਬੜੀ ਵਡੀ ਗਲ ਹੈ, ਜਿਸ ਵਿਚ ਪੰਜਾਬ ਸਰਕਾਰ ਨੇ ਬੜਾ ਐਂਫੇਸਾਈਜ਼ ਦਿਤਾ ਹੈ। ਇੰਡਸਟਰੀਜ਼ ਨੂੰ ਐਂਪਲਾਇਮੈਂਟ ਓਰੀਐਂਟੇਸ਼ਨ ਅਤੇ ਨਿਗਰ ਲਾਈਨਜ਼ ਤੇ ਲਾਉਣ ਦਾ ਯਤਨ ਕੀਤਾ ਗਿਆ ਹੈ। 18 ਲੈਟਰ ਆਫ ਪੇਟੈਂਟ ਹਿੰਦ ਸਰਕਾਰ ਵਲੋਂ ਪੰਜਾਬ ਨੂੰ ਮਿਲੇ ਹੋਏ ਸੀ। ਪਰ ਇਸ ਸਬੰਧੀ ਕੋਈ ਕੰਮ ਨਹੀਂ ਹੋਇਆ, ਇਸ ਤੇ ਕੋਈ ਮਿਹਨਤ ਨਹੀਂ ਹੋ ਸਕੀ। ਪਰ ਇਸ ਸਰਕਾਰ ਨੇ ਇਸ ਬਾਰੇ ਐਕਸ਼ਨ ਲਿਆ ਅਤੇ ਇਥੇ ਦੀ ਇੰਡਸਟਰੀ ਭੜਕੀ ਹੈ ਔਰ ਵਧੀ ਹੈ। ਇੰਡਸਟਰੀਜ਼ ਤੇ ਐਂਮਫੇਸਿਜ਼ ਲਾਇਆ ਹੈ ਅਤੇ 18 ਲੈਟਰ ਆਫ ਪੇਟੈਂਟਸ ਵਿਚੋਂ ਪੰਜ ਕਾਰਖਾਨੇ ਲਗ ਚੁਕੇ ਹਨ ਜਿਸ ਵਿਚ ਇਕ ਟੈਲੀਵੀਜ਼ਨ ਦਾ ਹੈ, ਇਕ ਟ੍ਰੈਕਟਰ ਦਾ ਹੈ, ਇਕ ਬਰੀਉਰੀ, ਸਟੀਲ ਬਿਲਟਸ ਆਦਿ ਹਨ। ਇਹ ਕਾਰਖਾਨੇ 11 ਕਰੋੜ ਰੁਪਏ ਦੇ ਜੁਆਇੰਟ ਸੈਕਟਰ ਉਸ ਅਦਾਰੇ ਦੇ ਉਦਮ ਨਾਲ ਲਗ ਚੁਕੇ ਹਨ। ਇਸ ਵਿਚ ਡਿਵੈਲਪਮੈਂਟ ਇੰਡਸਟ੍ਰੀਅਲ ਕਾਰਪੋਰੇਸ਼ਨ ਨੇ ਚੰਗਾ ਤਕੜਾ ਕੰਮ ਕੀਤਾ ਹੈ ਅਤੇ ਜਿਸ ਨੇ ਪੰਜਾਬ ਨੂੰ ਲੀਡ ਦਿਤੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿਚ ਪੰਜ ਫੋਕਲ ਪੁਆਇੰਟਸ ਵੀ ਹਨ ਅਤੇ 90 ਕਾਰਖਾਨੇ ਚਾਲੂ ਹੋਣ ਵਾਲੇ ਹੋ ਗਏ ਹਨ ਅਤੇ 25 ਐਕਸ਼ਨ ਵਿਚ ਆ ਚੁੱਕੇ ਹਨ, 100 ਦੇ ਕਰੀਬ ਹੋਰ ਹਨ ਜਿਨ੍ਹਾਂ ਵਿਚ ਕੰਮ ਜਲਦੀ ਸ਼ੁਰੂ ਹੋ ਜਾਵੇਗਾ। ਕੋਈ ਇੰਡਸਟਰੀਜ਼ ਦਾ ਬੇਸ ਬਣਿਆ ਹੈ। ਇਸ ਤਰ੍ਹਾਂ ਨਾਲ ਇਥੇ ਦੇ ਲੋਕਾਂ ਨੂੰ ਐਂਪਲਾਇਮੈਂਟ ਮਿਲੇਗੀ, ਰੁਜ਼ਗਾਰ ਮਿਲੇਗਾ। ਮੈਂ ਸਮਝਦਾ ਹਾਂ ਕਿ ਇਸ ਤੋਂ ਇਲਾਵਾ ਜੋ 23 ਇੰਡਸਟਰੀਅਲ ਇਸਟੇਟਸ ਹਨ ਇਨ੍ਹਾਂ ਵਿਚ 800 ਨਵੇਂ ਕਾਰਖਾਨੇ ਚਾਲੂ ਕਰਨ ਲਈ ਲਾਈਸੈਂਸਿਜ਼ ਜਾਂ ਰਜਿਸਟ੍ਰੇਸ਼ਨ ਬਕਾਇਦਾ ਦਿਤੀ ਗਈ ਹੈ।

ਇਸ ਤੋਂ ਇਲਾਵਾ ਮਿਲਕ ਪਲਾਂਟ, ਜਿਸ ਤੇ ਸਰਕਾਰ ਨੇ ਐਂਮਫੇਸਾਈਜ਼ ਦਿਤਾ ਹੈ ਡੇਢ ਲਖ ਲਿਟਰ ਦੇ ਦੋ ਪਲਾਂਟਸ ਇਕ ਲੁਧਿਆਣਾ ਅਤੇ ਦੂਜਾ ਬਠਿੰਡੇ ਲਗਾ ਕੇ ਸ਼ਾਨਦਾਰ ਕੰਮ ਕੀਤਾ ਹੈ। ਇਸ ਤਰ੍ਹਾਂ

ਨਾਲ ਇਥੇ ਦੁਧ ਕਾਫੀ ਹੋਏਗਾ ਅਤੇ ਲੋਕ ਦੁਧ ਪੀ ਕੇ ਆਪਣੀ ਸਿਹਤ ਬਣਾ ਸਕਣਗੇ। (ਵਿਘਨ) ਭਾਰਤੀ ਡੇਅਰੀ ਕਾਰਪੋਰੇਸ਼ਨ ਦੇ ਸਹਿਯੋਗ ਨਾਲ ਹੁਸ਼ਿਆਰਪੁਰ ਵਿਖੇ 1 24 ਕਰੋੜ ਰੁਪਏ ਦੀ ਲਾਗਤ ਨਾਲ ਇਕ ਹੋਰ ਦੁਧ ਪਲਾਂਟ ਲਾਉਣ ਦੀ ਵੀ ਤਜਵੀਜ਼ ਹੈ। ਸਹਿਕਾਰੀ ਸੈਕਟਰ ਵਿਚ ਇਕ ਡੇਅਰੀ ਕਮਪਲੈਕਸ ਸਥਾਪਤ ਕਰਨ ਦੀ ਤਜਵੀਜ਼ ਹੈ ਜੋ ਕਿ ਅਮੁਲ ਪ੍ਰਾਜੈਕਟ ਵਾਂਗ, ਦੇਸ਼ ਭਰ ਵਿਚ ਆਪਣੀ ਕਿਸਮ ਦਾ ਦੂਜਾ ਪ੍ਰਾਜੈਕਟ ਹੋਵੇਗਾ ਅਤੇ ਇਹ ਸੰਗਰੂਰ, ਕਪੂਰਥਲਾ ਅਤੇ ਜਲੰਧਰ ਦੇ ਜ਼ਿਲ੍ਹਿਆਂ ਨੂੰ ਕਵਰ ਕਰੇਗਾ। ਇਨ੍ਹਾਂ ਜ਼ਿਲ੍ਹਿਆਂ ਦੇ ਪਿੰਡਾਂ ਨੂੰ ਦੁਧ ਪਲਾਂਟ ਨਾਲ ਜੋੜਿਆ ਜਾਵੇਗਾ। ਇਹ ਬੜਾ ਵਡਾ ਐਮਫੇਸਿਜ਼ ਹੈ।

ਐਜੂਕੇਸ਼ਨ ਲਈ ਤਕਰੀਬਨ 7 ਕਰੋੜ ਰੁਪਏ ਰਖੇ ਗਏ ਹਨ। ਇਹ ਇਕ ਬੜਾ ਵਡਾ ਐਂਮਫੇਸਿਜ਼ ਹੈ। ਅਤੇ ਇਹ ਇਸ ਗਲ ਦੀ ਗਵਾਹੀ ਹੈ ਕਿ ਲੋਕ ਪੜ੍ਹ ਲਿਖ ਕੇ ਲਾਅ ਲੈਸਨੈਸ ਘਟਾਉਣ ਵਿਚ ਮਦਦਗਾਰ ਹੋਣਗੇ। ਇਥੇ ਸੋਸ਼ਿਲਿਜ਼ਮ ਲਿਆਉਣ ਵਾਸਤੇ ਇਹ ਐਜੂਕੇਸ਼ਨ ਲਈ ਸਤ ਕਰੋੜ ਰੁਪਏ ਰਖੇ ਗਏ ਹਨ।

ਇਸ ਵਿਚ ਤਕਰੀਬਨ ਵੰਨ ਮੈਨ, ਟੂ ਮੈਨ ਟੂਲਜ਼ ਹਨ। ਇਸ ਦੇ ਵਿਚ ਮਿਡਲ ਸਕੂਲਾਂ ਨੂੰ ਅੱਪਗਰੇਡ ਕਰਨਾ, ਪ੍ਰਾਇਮਰੀ ਸਕੂਲਾਂ ਨੂੰ ਅੱਪਗਰੇਡ ਕਰਨਾ ਅਤੇ ਹੋਰ ਪ੍ਰਾਇਮਰੀ ਸਕੂਲ ਖੋਲ੍ਹਣਾ ਹੈ। ਇਸ ਤਰ੍ਹਾਂ 10 ਹਜ਼ਾਰ ਬੰਦਿਆਂ ਨੂੰ ਇੰਪਲਾਇਮੈਂਟ ਮਿਲੇਗੀ। ਇਸ ਤਰ੍ਹਾਂ 10 ਹਜ਼ਾਰ ਫੈਮਿਲੀਜ਼ ਪਲ ਸਕਣਗੀਆਂ। ਇਸ ਦੇ ਵੱਲ ਸਰਕਾਰ ਨੇ ਬੜਾ ਐਮਫੇਸਿਜ਼ ਦਿੱਤਾ ਹੈ। ਇਸ ਦੇ ਨਾਲ ਪੰਜਾਬ ਦੇ ਵਿਚ ਸੋਸ਼ਲ ਰੈਵੋਲਿਊਸ਼ਨ ਦੀ ਬੈਕਗਰਾਊਂਡ ਬਣੇਗੀ। ਇਸ ਲਈ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ। ਸਾਰੇ ਸਮਾਜ ਨੂੰ, ਸਾਰੇ ਭਾਈਚਾਰੇ ਨੂੰ ਚੰਗਾ ਬਣਾਉਣ ਅਤੇ ਚੰਗੀ ਜਾਗ੍ਰਿਤੀ ਪੈਦਾ ਕਰਨ ਲਈ ਐਜੂਕੇਸ਼ਨ ਤੇ ਐਂਮਫੇਸਿਜ਼ ਦੇਣਾ ਜ਼ਰੂਰੀ ਸੀ। ਪਰ ਮੈਂ ਸਮਝਦਾ ਹਾਂ ਕਿ ਕੁਝ ਗੱਲਾਂ ਤੇ ਐਂਫੇਸਿਜ਼ ਘੱਟ ਵੀ ਰਿਹਾ ਹੈ, ਕੁਝ ਲੈਸ ਰਿਹਾ ਹੈ। ਉਸ ਪਾਸੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਹ ਗੱਲਾਂ ਮੈਂ ਦੱਸਣੀਆਂ ਚਾਹੁੰਦਾ ਹਾਂ ਕਿ ਕਿਹੜੀਆਂ ਕਿਹੜੀਆਂ ਗੱਲਾਂ ਤੇ ਘੱਟ ਐਂਮਫੇਸਿਜ਼ ਹੋਇਆ ਹੈ। ਉਸ ਦੇ ਵਿਚ ਕੀ ਕਰਨਾ ਚਾਹੀਦਾ ਹੈ। ਸਭ ਤੋਂ ਵੱਧ ਰੌਲਾ ਜਿਨ੍ਹਾਂ ਗੱਲਾਂ ਦੇ ਬਾਰੇ ਪੈਂਦਾ ਹੈ, ਉਹ ਵੀ ਮੈਂ ਦੱਸਦਾ ਹਾਂ। ਤਿੰਨ ਚਾਰ ਕਿਸਮ ਦੇ ਜ਼ਿਆਦਾ ਰੌਲੇ ਪੈਂਦੇ ਹਨ। ਉਨ੍ਹਾਂ ਦੇ ਵਿਚ ਬਿਜਲੀ ਦਾ ਘਾਟਾ ਹੈ। ਇਸ ਦੇ ਬਾਰੇ ਹਾਹਾਕਾਰ ਮਚੀ ਹੋਈ ਹੈ ਕਿ ਬਿਜਲੀ ਦੀ ਬੜੀ ਥੁੜ ਹੈ। ਫਿਰ ਪੁਲਿਸ ਹੈ ਅਤੇ ਲਾਅ ਐਂਡ ਆਰਡਰ ਦੀ ਹਾਲਤ ਹੈ। ਇਸ ਦੀ ਹਾਲਤ ਬਾਰੇ ਬੜੀ ਹਾਹਾਕਾਰ ਮਚੀ ਹੋਈ ਹੈ। ਇਸੇ ਤਰ੍ਹਾਂ ਅਨਇੰਪਲਾਇਮੈਂਟ ਦੀ ਵੀ ਹਾਹਾਕਾਰ ਹੈ। ਫਿਰ ਡੈਫੀਸਿਟ ਦੀ ਗੱਲ ਹੈ ਡੈਂਫਿਸਿਟ ਕਿਸੇ ਚੀਜ਼ ਵਿਚ ਹੋਵੇ, ਕਿਸੇ ਚੀਜ਼ ਦਾ ਹੋਵੇ, ਕਿਸੇ ਆਦਮੀ ਦਾ ਅਤੇ ਕਿਸੇ ਦੇਸ਼ ਦਾ ਹੋਵੇ ਉਹ ਬੜਾ ਖਤਰਨਾਕ ਹੁੰਦਾ ਹੈ। ਉਸ ਦੇ ਨਾਲ ਤਰੱਕੀ ਰੁੱਕ ਜਾਂਦੀ ਹੈ। ਇਹ ਜਿਹੜਾ ਅਨਇੰਪਲਾਇਮੈਂਟ, ਪਾਵਰ ਦੀ ਸ਼ਾਰਟੇਜ ਜਾਂ ਬਿਜਲੀ ਦੀ ਸ਼ਾਰਟੇਜ ਅਤੇ ਲਾਅ ਐਂਡ ਆਰਡਰ ਦੇ ਬਾਰੇ ਜੋ ਰੌਲਾ ਪੈਂਦਾ ਹੈ, ਇਨ੍ਹਾਂ ਵੱਲ ਆਪ ਦਾ ਧਿਆਨ ਦਿਵਾਵਾਂਗਾ। ਇਤਨੀਆਂ ਗੱਲਾਂ ਕਹਿਕੇ ਫਿਰ ਮੈਂ ਆਪ ਜੀ ਪਾਸੋਂ ਮੁਆਫੀ ਮੰਗਾਂਗਾ। ਡਿਪਟੀ ਸਪੀਕਰ ਸਾਹਿਬ, ਇਕ ਕਿਤਾਬ ਛਪੀ ਹੈ ਪੰਜਾਬ ਆਨ ਦੀ ਮਾਰਚ 1971'। ਇਸ ਕਿਤਾਬ ਨੂੰ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ ਕਾਫੀ ਗੱਲਾਂ ਇਸ ਵਿਚ ਦੱਸਣ ਵਾਲੀਆਂ ਹਨ। ਪਰ ਮੈਂ ਇਤਨਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਸਿਰਫ ਇਸ ਦੇ ਵਿਚ ਇਕ ਗੱਲ ਵੱਲ ਹੀ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸ ਦੇ 147 ਸਫੇ ਤੇ ਬੜਾ ਸਾਫ ਦਿੱਤਾ ਹੋਇਆ ਹੈ। ਇਸ ਦੇ ਵਿਚ ਬਿਜਲੀ ਦੇ ਸਬੰਧ ਵਿਚ ਬੜਾ ਸੁਹਣਾ ਲਿਖਿਆ ਗਿਆ ਹੈ, ਬੜਾ ਸੁਹਣਾ ਬੈਰੋਮੀਟਰ ਦਿੱਤਾ ਹੋਇਆ ਹੈ ਅਤੇ ਇਕ ਬੜੀ ਸੁਹਣੀ ਕਲਾਸੀਫੀਕੇਸ਼ਨ ਦਿੱਤੀ ਹੋਈ ਹੈ। ਉਸ ਦੇ ਵਿਚ 1972 ਤੋਂ 1978 ਤੱਕ ਦਾ 6 ਸਾਲਾਂ

[ਸਰਦਾਰ ਕ੍ਰਿਪਾਲ ਸਿੰਘ ਢਿਲੋਂ]

ਦਾ ਬੈਰੋਮੀਟਰ ਰਾਹੀਂ ਵੇਰਵਾ ਦਿੱਤਾ ਹੋਇਆ ਹੈ। ਉਹ ਵੇਰਵਾ ਇਸ ਤਰ੍ਹਾਂ ਹੈ ਕਿ ਪੀਕ ਜੇਨਰੇਟਿੰਗ ਕੇਪੇਸਿਟੀ ਜੋ ਹੈ ਇਨ੍ਹਾਂ 6 ਸਾਲਾਂ ਦੇ ਵਿਚ 3 ਸੌ ਮੇਗਾਵਾਟ ਤੋਂ ਲੈ ਕੇ 350 ਮੇਗਾਵਾਟ ਦਾ ਪਾੜਾ ਰਹਿੰਦਾ ਹੈ ਜੋ ਕਿ ਸਰਕਾਰ ਪੂਰਾ ਨਹੀਂ ਕਰ ਸਕਦੀ। ਜੇ ਪੰਜਾਬ ਵਿਚ ਇਸ ਤਰ੍ਹਾਂ ਰਿਹਾ ਤਾਂ ਫਿਰ ਪੰਜਾਬ ਦਾ ਭਲਾ ਨਹੀਂ ਹੋ ਸਕਦਾ, ਭਾਵੇਂ ਇੰਡਸਟਰੀ ਹੋਵੇ ਅਤੇ ਭਾਵੇਂ ਕੋਈ ਹੋਰ ਖੇਤਰ ਹੋਵੇ ਅਤੇ ਭਾਵੇਂ ਐਗਰੀਕਲਚਰ ਹੋਵੇ। (ਵਿਘਨ) ਪਰ ਇਸ ਦੇ ਵਿਚ ਇੰਡਸਟਰੀ ਤੇ ਐਮਫੇਸਿਜ਼ ਦਿੱਤਾ ਗਿਆ ਹੈ। ਪਾਵਰ ਬਿਨਾਂ, ਬਿਜਲੀ ਬਿਨਾਂ ਕੰਮ ਪੂਰਾ ਨਹੀਂ ਹੋ ਸਕਦਾ। ਅਤੇ ਇਹ ਬਿਜਲੀ ਦਾ ਜੋ ਪਾੜਾ ਹੈ ਉਸ ਵਿਚ 1978 ਵਿਚ ਜਾ ਕੇ ਉਥੇ ਦੱਸਿਆ ਹੈ ਕਿ ਟਾਪ ਪੀਕ ਕੇਪੇਸਿਟੀ 50 ਮੇਗਾਵਾਟ ਦਾ ਫਰਕ ਰਹਿੰਦਾ ਹੈ। ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਇਸ ਚੀਜ਼ ਨੂੰ ਚੰਗੀ ਤਰ੍ਹਾਂ ਸਟੱਡੀ ਕਰਕੇ, ਇਸ ਨੂੰ ਚੰਗੀ ਸ਼ਕਲ ਦੇਣੀ ਚਾਹੀਦੀ ਹੈ ਅਤੇ ਟਾਰਗੈਟ ਇਸ ਸਾਲ ਪੂਰਾ ਕਰਨਾ ਚਾਹੀਦਾ ਹੈ। ਜੇ ਹੁਣ ਵਾਰ ਲੇਵਲ ਤੇ ਕੰਮ ਕੀਤਾ ਗਿਆ ਤਾਂ ਫਿਰ 1978 ਵਿਚ ਜਾ ਕੇ ਇਹ 50 ਮੇਗਾਵਾਟ ਦਾ ਫਰਕ ਨਹੀਂ ਰਹਿਣਾ। ਇਸ ਲਈ ਬਿਜਲੀ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਪੁਲਿਸ ਦੀ ਗੱਲ ਹੈ। ਇਸ ਦਾ ਆਪਣਾ ਵੱਖਰਾ ਢੰਗ ਹੈ। ਇਸ ਦੇ ਵੱਖਰੇ ਵੱਖਰੇ ਡਿਪਾਰਟਮੈਂਟ, ਸੈਕਸ਼ੰਜ਼ ਹਨ ਅਤੇ ਸਾਰਿਆਂ ਨੂੰ ਸਾਂਝਾ ਕੰਮ ਪੈਂਦਾ ਹੈ ਭਾਵੇਂ ਉਹ ਐਕਸਾਈਜ਼ ਦਾ ਹੋਵੇ, ਭਾਵੇਂ ਉਹ ਕੰਮ ਸੀ. ਆਈ. ਡੀ. ਦਾ ਹੋਵੇ ਅਤੇ ਭਾਵੇਂ ਕੰਮ ਇਨਵੈਸਟੀਗੇਸ਼ਨ ਦਾ ਹੋਵੇ। ਫਰਜ਼ ਕਰੋ ਇਕ ਥਾਣੇਦਾਰ ਦੀ ਇਨਵੈਸਟੀਗੇਸ਼ਨ ਤੇ ਡਿਊਟੀ ਲੱਗ ਜਾਂਦੀ ਹੈ। ਉਸ ਨੂੰ ਪਿਛੋਂ ਤਾਰ ਚਲੀ ਜਾਂਦੀ ਹੈ ਤਾਂ ਉਹ ਵਿਚੋਂ ਹੀ ਮੁੜ ਆਉਂਦਾ ਹੈ ਚੋਰੀ ਦੀ ਇਨਵੈਸਟੀਗੇਸ਼ਨ ਛੱਡਕੇ। ਇਸ ਲਈ ਇਸ ਦੀ ਗਿਣਤੀ ਵਧਾਉਣੀ ਚਾਹੀਦੀ ਹੈ। ਇਸ ਦੀ ਗਿਣਤੀ ਨੂੰ ਵਧਾਉਣਾ, ਇਸ ਨੂੰ ਵੱਖ ਵੱਖ ਕਰਨਾ, ਸਪੈਸੀਫਾਈ ਕਰਨਾ ਇਨ੍ਹਾਂ ਸਭ ਗੱਲਾਂ ਵੱਲ ਸਰਕਾਰ ਨੂੰ ਪੁਲਿਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ।

**Mr. Deputy Speaker** : Please wind up.

ਸਰਦਾਰ ਕ੍ਰਿਪਾਲ ਸਿੰਘ ਢਿੱਲੋਂ: ਬੱਸ ਜੀ, ਮੈਂ ਇਕ ਗੱਲ ਕਰਕੇ ਵਾਈਂਡ ਅੱਪ ਕਰਦਾ ਹਾਂ। ਅੱਜ ਤੋਂ 65 ਸਾਲ ਪਹਿਲਾਂ 'ਟ੍ਰਿਬਿਊਨ' ਅਖਬਾਰ ਦਾ ਇਕ ਐਡੀਟੋਰੀਅਲ ਹੈ। ਉਹ ਐਡੀਟੋਰੀਅਲ ਬੜਾ ਦਿਲਚਸਪ ਹੈ ਜਿਸ ਦੀਆਂ ਕਿ ਮੈਂ ਦੋ ਲਾਈਨਾਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ। ਉਹ ਇਸ ਤਰ੍ਹਾਂ ਹਨ:-

'Fresh arrivals in India are struck by nothing more than the unsatisfactory character of the lower ranks of the police in this country. In England and on the Continent the men and officers of the police force are of real service to the people. To the evil minded and the wrong doers they are a veritable terror whilst to the innocent and those in need of assistance they are a source of comfort and succour. Indians themselves who have resided in Europe for any length of time are, on their return to their native country, greatly struck by the contrast afforded by the Indian and the European Police. We do not at all exaggerate matters when we say that in this country the innocent and the helpless are greatly afraid of the police, whilst the criminal classes have no fear whatever that the members of the force will be ever able to get at them.. It is the opinion of all impartial students of the police problem in this country that things will not show satisfactory improvement so long as the present method of recruiting the force remains in vogue.'

ਡਿਪਟੀ ਸਪੀਕਰ ਸਾਹਿਬ, ਪੁਲਿਸ ਨੂੰ ਸਟਰੀਮ ਲਾਈਨ ਕਰਨਾ ਚਾਹੀਦਾ ਹੈ। ਇਸ ਡਿਪਾਰਟਮੈਂਟ ਨੂੰ ਸਟਰੀਮ ਲਾਈਨ ਕਰਨਾ ਚਾਹੀਦਾ ਹੈ। ਜਦ ਇਸ ਤਰ੍ਹਾਂ ਕੀਤਾ ਗਿਆ ਤਾਂ ਲਾਅ ਐਂਡ ਆਰਡਰ ਦੀ

ਪ੍ਰਾਬਲਮ ਆਟੋਮੈਟੇਕਲੀ ਹਲ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, 1960 ਤੋਂ 1970 ਤੱਕ ਪਾਪੂਲੇਸ਼ਨ ਜੋ ਵਧੀ ਹੈ, ਉਹ 27.4% ਵਧੀ ਹੈ। ਕਰਾਈਮ ਸਾਰੇ ਹਿੰਦੁਸਤਾਨ ਵਿਚ 57.6% ਹਨ। ਇਸ ਵਿਚ ਸਭ ਤੋਂ ਜ਼ਿਆਦਾ ਯੂ. ਪੀ. ਅਤੇ ਸਭ ਤੋਂ ਘੱਟ ਹਿਮਾਚਲ ਪ੍ਰਦੇਸ਼ ਵਿਚ ਹਨ। ਪੰਜਾਬ ਦਾ ਦਰਜਾ ਵੀ ਮੈਂ ਦੱਸਦਾ ਹਾਂ। ਯੂ. ਪੀ. ਵਿਚ 57.9 ਕਰਾਈਮ ਹਨ। ਹਿਮਾਚਲ ਪ੍ਰਦੇਸ਼ ਵਿਚ 67.5 ਹਨ ਅਤੇ ਪੰਜਾਬ ਵਿਚ ਤਕਰੀਬਨ 90 ਪ੍ਰਤੀਸ਼ਤ ਹਨ। ਮੈਂ ਫਿਰ ਵੀ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਦੇ ਵਿਚ ਇੰਟੈਲੀਜੈਂਟ ਕੈਲਕੂਲੇਟਿਡ ਹੈ। ਸਾਲ 1968 ਤੋਂ ਲੈ ਕੇ 1972 ਤੱਕ ਜੋ ਪੰਜਾਬ ਵਿਚ ਕਰਾਈਮਜ਼ ਹੋਏ, ਉਸ ਦੇ ਸਬੰਧ ਵਿਚ ਪੁਲਿਸ ਰਿਸਰਚ ਐਂਡ ਡਿਵੈਲਪਮੈਂਟ ਵੱਲੋਂ ਇਕ ਲਿਸਟ ਰਿਲੀਜ਼ ਹੋਈ ਹੈ। ਜੇ ਇਸ ਸਾਰੀ ਲਿਸਟ ਨੂੰ ਪੜ੍ਹੀਏ ਤਾਂ ਇਕ ਕੈਲਕੂਲੇਟਿਡ ਗੱਲ ਮਿਲਦੀ ਹੈ। ਕਰਾਈਮਜ਼ 8 ਹਜ਼ਾਰ ਤੋਂ 9000 ਹੋਏ। ਇਹ ਕਰਾਈਮ ਦਾ ਰੇਟ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਕਰਾਈਮ ਦਾ ਦਰਜਾ ਘਟਿਆ ਹੈ। (ਘੰਟੀ) ਫਿਰ 8 ਹਜ਼ਾਰ ਤੋਂ 12000 ਹੋ ਗਏ ਯਾਨੀ ਕਿ 50 ਪ੍ਰਤੀਸ਼ਤ ਵਧ ਗਏ। (ਵਿਘਨ)

**Mr Deputy Speaker :** Please wind up now.

ਸਰਦਾਰ ਕ੍ਰਿਪਾਲ ਸਿਘ ਢਿੱਲੋਂ: ਡਿਪਟੀ ਸਪੀਕਰ ਸਾਹਿਬ, 2 ਲੱਖ 60 ਹਜ਼ਾਰ ਬੰਦੇ ਇੰਪ-ਲਾਇਮੈਂਟ ਐਕਸਚੇਂਜਿਜ਼ ਵਿਚ ਲਾਈਨਾਂ ਵਿਚ ਖੜੇ ਹਨ, ਮਤਲਬ ਕਿ 2 ਲੱਖ 60 ਹਜ਼ਾਰ ਬੰਦਿਆਂ ਨੇ ਇਨ੍ਹਾਂ ਇਪਲਾਇਮੈਂਟ ਐਕਸਚੇਂਜਿਜ਼ ਵਿਚ ਨਾਮ ਰਜਿਸਟਰ ਕਰਵਾਏ ਹਨ। ਇਸ ਲਈ ਸਰਕਾਰ ਨੂੰ ਲੋਕਾਂ ਨੂੰ ਇੰਮਪਲਾਇਮੈਂਟ ਦੇਣ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਵਾਸਤੇ ਪ੍ਰੋਗਰਾਮ ਬਣਾਉਣੇ ਚਾਹੀਦੇ ਹਨ। ਭਾਵੇਂ ਉਹ ਬੇਰੁਜ਼ਗਾਰ ਹਨ, ਭਾਵੇਂ ਅਨਪੜ੍ਹ ਹਨ ਅਤੇ ਭਾਵੇਂ ਉਹ ਪੜ੍ਹੇ ਲਿਖੇ ਹਨ ਇਨ੍ਹਾਂ ਦੀਆਂ ਸਰਵਿਸਿਜ਼ ਵਾਸਤੇ ਪੂਰਾ ਜ਼ੋਰ ਲਾਉਣਾ ਚਾਹੀਦਾ ਹੈ। ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਰਕੇ ਆਪ ਪਾਸੋਂ ਮੁਆਫੀ ਮੰਗਾਂਗਾ। ਜੋ ਸਿੰਪਲਿਸਿਟੀ ਚਾਹੀਦੀ ਹੈ, ਜੋ ਸਾਦਗੀ ਚਾਹੀਦੀ ਹੈ ਉਸ ਦੇ ਵਾਸਤੇ ਕੰਸੈਪਸ਼ਨ ਨੂੰ ਐਡਾਪਟ ਕਰਨਾ ਬਹੁਤ ਜ਼ਰੂਰੀ ਹੈ ਜਿਸ ਦੇ ਨਾਲ ਐਸ਼-ਇਸ਼ਰਤ ਦਾ ਸਾਰਾ ਸਾਮਾਨ ਬਚ ਜਾਵੇ। ਕਾਰਾਂ ਛੋਟੀਆਂ ਰੱਖੀਆਂ ਜਾਣ। ਬੰਗਲੇ ਛੋਟੇ ਰੱਖੇ ਜਾਣ ਅਤੇ ਉਨ੍ਹਾਂ ਤੇ ਖਰਚ ਘੱਟ ਕੀਤਾ ਜਾਵੇ। ਇਕ ਵਜ਼ੀਰ ਅਤੇ ਆਮ ਆਦਮੀ ਵਿਚ ਬਹੁਤ ਫਰਕ ਹੈ। ਅੰਬੈਸਡਰ ਕਾਰਾਂ ਵਰਤੀਆਂ ਜਾਣ, ਕਿਉਂ ਦੂਸਰੀਆਂ ਕਾਰਾਂ ਲਈਆਂ ਜਾਣ। ਅਟਾਨੋਮਸ ਬਾਡੀਜ਼ ਵਾਲੇ ਜਾਂ ਹੋਰ ਕੋਈ ਦੂਸਰੇ ਬਾਹਰਲੀਆਂ ਕਾਰਾਂ ਵਰਤਦੇ ਹਨ, ਬਾਹਰਲੀਆਂ ਕਾਰਾਂ ਕਿਉਂ ਵਰਤੀਆਂ ਜਾਣ ? (ਵਿਘਨ)

**ਸ੍ਰੀ ਡਿਪਟੀ ਸਪੀਕਰ:** ਜੇ ਤੁਹਾਨੂੰ ਵਜ਼ੀਰ ਬਣਾ ਦਿੱਤਾ ਗਿਆ ਤਾਂ ਕੀ ਤੁਸੀਂ ਕੁਰਬਾਨੀ ਕਰੋਗੇ? (Will you make this sacrifice if you are made a Minister?)

**ਸਰਦਾਰ ਕ੍ਰਿਪਾਲ ਸਿੰਘ ਢਿਲੋਂ:** ਹਾਂ ਜੀ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਪਰੋਸੀਜਰ ਦੀ ਗੱਲ ਕਰਦਾ ਹਾਂ। (ਘੰਟੀ) ਪਰੋਸੀਜ਼ਰ ਬੜਾ ਲੰਬਾ ਹੈ। ਪਹਿਲਾਂ ਡਾਇਰੈਕਟੋਰੇਟ ਵਿਚ ਅਸਿਸਟੈਂਟ ਤੋਂ ਲੈ ਕੇ ਡਾਇਰੈਕਟਰ ਤੱਕ ਫਾਈਲ ਚੱਲਦੀ ਹੈ ਅਤੇ ਫਿਰ ਉਸ ਦੇ ਬਾਅਦ ਸੈਕਟਰੀਏਟ ਵਿਚ ਆ ਕੇ ਅਸਿਸਟੈਂਟ ਤੋਂ ਲੈ ਕੇ ਸੈਕਟਰੀ ਤੱਕ ਫਾਈਲ ਜਾਂਦੀ ਹੈ। (ਘੰਟੀ) ਇਸ ਪਰੋਸੀਜ਼ਰ ਨੂੰ ਸਿੰਪਲੀ-ਫਾਈ ਕਰਨ ਦੀ ਜ਼ਰੂਰਤ ਹੈ। ਡਾਇਰੈਕਟਰ ਦੇ ਲਿਖੇ ਹੋਏ ਫਾਈਲ ਤੇ ਝੱਟ ਐਕਸ਼ਨ ਹੋਵੇ। (ਘੰਟੀ) ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਲਗਜ਼ਰੀ ਵਿਚ ਰਹਿੰਦੇ ਹਨ, ਚੰਗੇ ਕਪੜੇ ਪਾਉਣ ਵਾਲੇ ਹਨ, ਅਮੀਰ ਆਦਮੀ ਹਨ ਜੇ ਉਨ੍ਹਾਂ ਤੇ ਟੈਕਸ ਜ਼ਿਆਦਾ ਲਗਦਾ ਤਾਂ ਇਹ ਜਿਹੜਾ 11 ਕਰੋੜ ਰੁਪਏ ਦਾ ਘਾਟਾ ਹੈ ਇਹ ਵੀ ਪੂਰਾ ਹੋ ਸਕਦਾ ਸੀ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਪਾਸੋ ਖਿਮਾਂ ਮੰਗਦਾ ਹਾਂ।

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਹ ਜਿਹੜਾ 1973-74 ਦਾ ਬਜਟ ਪੇਸ਼ ਹੋਇਆ ਹੈ ਜਿਸ ਤੇ ਆਮ ਬਹਿਸ ਹੋ ਰਹੀ ਹੈ ਉਸ ਦੇ ਸਬੰਧ ਵਿਚ ਕੁਝ ਗਲਾਂ ਕਹਿਣਾ ਚਾਹੁੰਦਾ ਹਾਂ। ਮੈਂ ਤਾਂ ਇਕ ਗਲ ਆਖਾਂਗਾ ਕਿ ਆਖਿਰ ਜਿਹੜੇ ਐਮ. ਐਲ. ਏ. ਹੁੰਦੇ ਹਨ ਉਹ ਜਨਤਾ ਦੇ ਨੁਮਾਇੰਦੇ ਹਨ ਅਤੇ ਇਹ ਜਨਤਾ ਦੀ ਨੁਮਾਇੰਦਗੀ ਕਰਦੇ ਹਨ। ਇਨ੍ਹਾਂ ਐਮ. ਐਲ. ਏਜ਼, ਨੂੰ ਆਪਣੇ ਹਲਕੇ ਬਾਰੇ, ਆਪਣੇ ਜ਼ਿਲ੍ਹੇ ਬਾਰੇ, ਇਸ ਪੰਜਾਬ ਬਾਰੇ ਕੁਝ ਗਲਾਂ ਕਰਨ ਦਾ ਮੌਕਾ ਮਿਲਦਾ ਹੈ। ਮਗਰ ਬਦਕਿਸਮਤੀ ਦੀ ਗਲ ਹੈ ਕਿ ਅੱਜ ਜੋ ਇਥੇ ਮਾਹੌਲ ਪੈਦਾ ਹੋਇਆ ਹੈ ਉਸ ਮਾਹੌਲ ਨਾਲ ਇਕ ਐਮ. ਐਲ. ਏ. ਦੇ ਅਧਿਕਾਰਾਂ ਤੇ ਬਹੁਤ ਭਾਰੀ ਛਾਪਾ ਮਾਰਿਆ ਹੈ। ਆਖਿਰ ਐਮ. ਐਲ. ਏ. ਨੂੰ ਇਨਫਰਮੇਸ਼ਨ ਦੇਣ ਦੇ ਜਿਹੜੇ ਵਸੀਲੇ ਹਨ ਉਹ ਉਸ ਦੇ ਵਰਕਰ ਹਨ ਜਾਂ ਉਸ ਦੇ ਹਲਕੇ ਦੇ ਬੰਦੇ ਹਨ ਜਿਸ ਤੋਂ ਉਨ੍ਹਾਂ ਨੂੰ ਹਰ ਪ੍ਰਕਾਰ ਦੀ ਇਨਫਰਮੇਸ਼ਨ ਮਿਲਦੀ ਹੈ ਅਤੇ ਉਹ ਅਗੇ ਇਥੇ ਆਪਣੇ ਹੱਕ ਦੀ ਗਲ ਮਨਵਾਉਂਦਾ ਹੈ ਅਤੇ ਇਥੇ ਹਰ ਤਰ੍ਹਾਂ ਦੀ ਗਲ ਕਰ ਸਕਦਾ ਹੈ। ਮੈਂ ਸਮਝਦਾ ਹਾਂ ਕਿ ਅੱਜ ਇਥੇ ਜਿਹੜੀ ਗੁਰੂ ਮਹਾਰਾਜ ਦੀ ਕਸਮ ਖਾਧੀ ਹੈ, ਵਹਿਗੁਰੂ ਦੀ ਕਸਮ ਖਾਧੀ ਹੈ ਇਹ ਬਹੁਤ ਮਾੜੀ ਗਲ ਕੀਤੀ ਗਈ ਹੈ। ਕਦੇ ਗੁਰੂ ਮਹਾਰਾਜ ਦੀ ਕਸਮ ਨਹੀਂ ਖਾਣੀ ਚਾਹੀਦੀ। * * * *

**ਸ੍ਰੀ ਡਿਪਟੀ ਸਪੀਕਰ** : ਚੇਅਰ ਦੇ ਬਾਰੇ ਜੋ ਕੁਝ ਕਿਹਾ ਗਿਆ ਹੈ, ਰਿਕਾਰਡ ਨਾ ਕੀਤਾ ਜਾਵੇ। (Whatever has been said about the Chair, should not be recorded.)

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਬੜੀ ਬਦਕਿਸਮਤੀ ਦੀ ਗਲ ਹੈ ਕਿ ਇਸ ਡੈਮੋਕਰੇਸੀ ਦੇ ਵਿਚ, ਇਸ ਪਾਰਲੀਮੈਂਟਰੀ ਸਿਸਟਮ ਦੇ ਵਿਚ ਕੋਈ ਆਦਮੀ ਕਿਸੇ ਕਿਸਮ ਦੇ ਲਫਜ਼ ਨਹੀਂ ਕਹਿ ਸਕਦਾ। ਉਹ ਸਚਾਈ ਪੇਸ਼ ਕਰਨ ਵਾਸਤੇ ਜੋ ਕਹਿੰਦਾ ਹੈ ਉਸ ਦੇ ਉਹ ਲਫਜ਼ ਕਟੇ ਜਾਂਦੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਥੇ ਅਖ਼ਬਾਰਾਂ ਦੀਆਂ ਗਲਾਂ ਕੀਤੀਆਂ ਗਈਆਂ ਕਿ ਅਖਬਾਰਾਂ ਦੀ ਬਿਨਾ ਤੇ ਐਲੀਗੇਸ਼ਨਜ਼ ਨਹੀਂ ਲਾਉਣੇ ਚਾਹੀਦੇ। ਮੈਂ ਦਸਣਾ ਚਾਹੁੰਦਾ ਹਾਂ ਕਿ ਫਿਲੌਰ ਦੇ ਕੇਸ ਬਾਰੇ ਅਖ਼ਬਾਰ ਵਿਚ ਗਲ ਆਈ ਤਾਂ ਉਹ ਗਲ ਸਚੀ ਹੋਈ, ਡੇਰਾ ਬਾਬਾ ਨਾਨਕ ਦੇ ਬਾਰੇ ਜੋ ਗਲ ਅਖ਼ਬਾਰ ਵਿਚ ਆਈ ਉਹ ਗਲ ਸੱਚੀ ਹੋਈ। (ਵਿਘਨ) ਜੋ ਅਸੀਂ ਗਲਾਂ ਅਖ਼ਬਾਰਾਂ ਦੀਆਂ ਕਹਿੰਦੇ ਹਾਂ ਉਹ ਤਾਂ ਠੀਕ ਨਹੀਂ ਸਮਝਦੇ ਲੇਕਿਨ ਜੇ ਚੀਫ਼ ਮਨਿਸਟਰ ਸਾਹਿਬ ਨੇ ਗਿਆਨੀ ਬਖਸ਼ੀਸ਼ ਸਿੰਘ ਦੇ ਬਾਰੇ ਵਿਚ ਅਖ਼ਬਾਰ ਦਾ ਜ਼ਿਕਰ ਕੀਤਾ ਤਾਂ ਉਸ ਤੇ ਚੇਅਰ ਨੇ ਕਮੇਟੀ ਬਣਾਉਣ ਦਾ ਕੋਈ ਯਤਨ ਨਹੀਂ ਕੀਤਾ ਅਤੇ ਅਖ਼ਬਾਰ ਦੇ ਸਿਲਸਿਲੇ ਵਿਚ ਉਸ ਆਦਮੀ ਨੂੰ ਅੰਦਰ ਕਰ ਦਿਤਾ ਗਿਆ .. .. (ਵਿਘਨ)

**ਸ੍ਰੀ ਪ੍ਰੇਮ ਗੁਪਤਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜੋ ਦਸਿਆ ਸੀ ਉਸ ਦੇ ਵਿਚ ਗਿਆਨੀ ਬਖਸ਼ੀਸ਼ ਸਿੰਘ ਦੀਆਂ ਫੋਟੋਆਂ ਡਾਕਟਰ ਜਗਜੀਤ ਸਿੰਘ ਨੇ ਖਿਚੀਆਂ ਹੋਈਆਂ ਸਨ .. .. (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਪਤਾ ਹੀ ਕਿਸ ਤਰੀਕੇ ਨਾਲ ਇਹ ਫੋਟੋਆਂ ਲਈਆਂ ਗਈਆਂ ਹਨ, ਪਤਾ ਨਹੀਂ ਉਥੇ ਗਏ ਜਾਂ ਨਹੀਂ ਗਏ .. .. (ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਕ ਨਵਾਂ ਜ਼ਮਾਨਾ ਅਖ਼ਬਾਰ ਹੈ ਉਸ ਦੇ ਵਿਚ ਲਿਖਿਆ ਹੈ ਕਿ ਡਾਕਟਰ ਜਗਜੀਤ ਸਿੰਘ ਨੇ ਇਕ ਚਿਠੀ ਇਨ੍ਹਾਂ ਨੂੰ ਭੇਜੀ ਹੈ ਕਿ ਤੁਸੀਂ ਦੇਸ਼ ਦੀ ਦੁਸ਼ਮਣੀ ਦਾ ਜਿਹੜਾ ਰੈਜ਼ੋਲਿਊਸ਼ਨ ਕੀਤਾ ਹੈ, ਇਹ ਪਹਿਲਾਂ ਕਰਨਾ ਚਾਹੀਦਾ ਸੀ। (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਤੇ ਮੈਂ, ਡਿਪਟੀ ਸਪੀਕਰ ਸਾਹਿਬ, ਕਹਿ ਰਿਹਾ ਸੀ ਕਿ ਫੋਟੋਆਂ ਤਾਂ ਐਜੂਕੇਸ਼ਨ ਮਨਿਸਟਰ ਸਾਹਿਬ ਦੀਆਂ ਵੀ ਲਈਆਂ ਕਿ ਸ਼ਰਾਬ ਪੀਤੀ ਹੋਈ ਹੈ ਅਤੇ ਨਾਚ ਹੋ ਰਹੇ

*Not recorded as ordered by the Chair.

ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸਾਡੀਆਂ ਗਲਾਂ ਦਾ ਅਖ਼ਬਾਰਾਂ ਤੇ ਜੋ ਕੀਤੀਆਂ ਹਨ ਉਨ੍ਹਾਂ ਦਾ ਯਕੀਨ ਨਹੀਂ ਕਰਨਾ ਤਾਂ ਜੋ ਇਹ ਅਖਬਾਰਾਂ ਦੀਆਂ ਗਲਾਂ ਦਸਦੇ ਹਨ ਇਨ੍ਹਾਂ ਤੇ ਵੀ ਯਕੀਨ ਨਹੀਂ ਕਰਨਾ ਚਾਹੀਦਾ। (ਵਿਘਨ) ਅਸੀਂ ਜੋ ਗੱਲਾਂ ਕੀਤੀਆਂ ਹਨ ਉਸ ਤੇ ਝਟ ਕਮੇਟੀ ਬਣਾਉਣ ਦਾ ਯਤਨ ਕੀਤਾ ਗਿਆ ਹੈ ਪਰ ਜੋ ਗਲਾਂ ਇਹ ਕਹਿੰਦੇ ਹਨ ਉਸ ਤੇ ਕਮੇਟੀ ਬਣਾਉਣ ਦਾ ਕਦੀ ਯਤਨ ਨਹੀਂ ਕੀਤਾ ਗਿਆ। ਜਿਹੜੀ ਅਸੀਂ ਕੋਈ ਗਲ ਕਹਿ ਦੇਈਏ ਤਾਂ ਉਹ ਝੂਠੀ ਹੁੰਦੀ ਹੈ ਪਰ ਜਿਹੜੀ ਗਲ ਇਨ੍ਹਾਂ ਦੀ ਪਾਰਟੀ ਦੇ ਬੰਦੇ ਕਹਿ ਦੇਣ, ਆਚਾਰੀਆ ਸਾਹਿਬ ਕਹਿ ਦੇਣ ਤਾਂ ਉਹ ਸੱਚੀ ਗਿਣੀ ਜਾਂਦੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਬਿਲਕੁਲ ਇਥੇ ਦਾੜ੍ਹੀ ਅਤੇ ਕੇਸਾਂ ਦੇ ਸਵਾਲ ਤੇ ਦੇਸ਼ ਵਿਚ ਰਾਜ ਚਲਦਾ ਹੈ, ਪੰਜਾਬ ਵਿਚ ਰਾਜ ਚਲਦਾ ਹੈ ਔਰ ਇਸੇ ਸਵਾਲ ਤੇ ਪ੍ਰੋਮੋਸ਼ਨਾਂ ਦਿਤੀਆਂ ਜਾਂਦੀਆਂ ਹਨ। ਅਫ਼ਸਰਾਂ ਦਾ ਰਿਕਾਰਡ ਵੀ ਇਸੇ ਗਲ ਤੇ, ਇਸੇ ਸਵਾਲ ਤੇ, ਖਰਾਬ ਕੀਤਾ ਜਾਂਦਾ ਹੈ ਤਾਂ ਕਿ ਉਹ ਤਰੱਕੀਆਂ ਨਾ ਪਾ ਸਕਣ। ਇਸੇ ਤਰ੍ਹਾਂ ਸਾਡੇ ਹੀਰਜਨ ਭਰਾਵਾਂ ਨਾਲ ਵੀ ਧੱਕਾ ਕੀਤਾ ਜਾਂਦਾ ਹੈ, ਉਨ੍ਹਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ। ਹਰੀਜਨਾਂ ਦਾ ਰਿਕਾਰਡ ਖਰਾਬ ਕੀਤਾ ਜਾਂਦਾ ਹੈ, ਜੇ ਉਸ ਦੀ ਪ੍ਰੋਮੋਸ਼ਨ ਡਿਊ ਹੋਵੇ ਤਾਂ ਇਸ ਤਰ੍ਹਾਂ ਉਸ ਦਾ ਰਿਕਾਰਡ ਖਰਾਬ ਕਰਕੇ ਉਸ ਦੀ ਥਾਂ ਤੇ ਦੂਸਰਿਆਂ ਨੂੰ ਪ੍ਰੋਮੋਸ਼ਨ ਦਿਤੀ ਜਾਂਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਹਰੀਜਨ ਅਫ਼ਸਰਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ ਅਤੇ ਵਜ਼ੀਰ ਦਖਲ ਦਿੰਦੇ ਹਨ ਤੇ ਸਾਡੇ ਹੱਕਾਂ ਨੂੰ ਇਗਨੋਰ ਕੀਤਾ ਜਾਂਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾਵਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਮੈਂ ਇਸ ਗਲ ਦੀ ਬੜੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਜੋ ਇਕ ਕੰਮ ਧਰਮਸ਼ਾਲਾਂ ਦਾ ਸ਼ੁਰੂ ਕੀਤਾ ਸੀ ਉਸ ਨੂੰ ਅੱਗੇ ਚਾਲੂ ਰਖਣ ਦਾ ਯਤਨ ਕੀਤਾ ਹੈ। ਜਿਸ ਵੇਲੇ ਅਸੀਂ ਇਲੈਕਸ਼ਨਾਂ ਦੇ ਦਿਨਾਂ ਵਿਚ ਵੋਟਾਂ ਲੈਣ ਆਪਣੇ ਆਪਣੇ ਹਲਕੇ ਵਿਚ ਜਾਂਦੇ ਸੀ ਤਾਂ ਉਹ ਲੋਕੀਂ ਸਾਨੂੰ ਕਹਿੰਦੇ ਸੀ ਕਿ ਸਾਡੇ ਵਾਸਤੇ ਕੋਈ ਧਰਮਸ਼ਾਲਾਵਾਂ ਵਗੈਰਾ ਬਣਵਾ ਦਿਉ ਜਿਥੇ ਕਿ ਅਸੀਂ ਇਕਠੇ ਬੈਠ ਸਕੀਏ। ਸਾਨੂੰ ਵੀ ਉਹ ਇਹ ਗਲ ਕਹਿੰਦੇ ਸੀ ਅਤੇ ਕਾਂਗਰਸ ਦੇ ਵੀਰਾਂ ਨੂੰ ਵੀ ਇਹ ਗਲ ਕਹਿੰਦੇ ਸੀ ਕਿ ਅਸੀਂ ਤੁਹਾਨੂੰ ਵੋਟਾਂ ਤਾਂ ਪਾਉਂਦੇ ਹਾਂ ਜੇ ਤੁਸੀਂ ਸਾਡੇ ਲਈ ਧਰਮਸ਼ਾਲਾਵਾਂ ਬਣਵਾਓ। ਇਹ ਕਹਿੰਦੇ ਹੁੰਦੇ ਸੀ ਕਿ ਤੁਸੀਂ ਸਾਨੂੰ ਵੋਟਾ ਪਾ ਦਿਓ ਅਸੀਂ ਜ਼ਰੂਰ ਧਰਮਸ਼ਾਲਾਂ ਤੁਹਾਡੇ ਵਾਸਤੇ ਬਣਾ ਦਿਆਂਗੇ ਪਰ ਇਨ੍ਹਾਂ ਲੋਕਾਂ ਤੋਂ ਵੋਟਾਂ ਹਾਸਲ ਕਰਕੇ ਉਨ੍ਹਾਂ ਦਾ ਇਹ ਕੰਮ ਨਹੀਂ ਕੀਤਾ। ਅਸੀਂ ਉਨ੍ਹਾਂ ਲੋਕਾਂ ਨੂੰ ਕਹਿ ਕੇ ਆਏ ਸੀ ਕਿ ਅਸੀਂ ਤੁਹਾਡੇ ਲਈ ਧਰਮਸ਼ਾਲਾਂ ਬਣਾਵਾਂਗੇ। ਜਦੋਂ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਬਣੀ ਤਾਂ ਇਸ ਸਰਕਾਰ ਨੇ ਉਨ੍ਹਾਂ ਗਰੀਬ ਲੋਕਾਂ ਵਾਸਤੇ, ਹਰੀਜਨਾਂ ਵਾਸਤੇ ਇਹ ਧਰਮਸ਼ਾਲਾਂ ਬਣਾਈਆਂ ਜਿਥੇ ਕਿ ਉਹਨਾਂ ਦੀਆਂ ਬਰਾਤਾਂ ਆ ਸਕਦੀਆਂ ਹਨ, ਉਹ ਲੋਕ ਰਲ ਕੇ ਬੈਠ ਸਕਦੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਇਸ ਗਲ ਦੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਜਿਹੜਾ ਕੰਮ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸ਼ੁਰੂ ਕੀਤਾ ਸੀ ਇਸ ਸਰਕਾਰ ਨੇ ਉਸ ਕੰਮ ਨੂੰ ਅਗੇ ਚਾਲੂ ਰਖਿਆ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਧਰਮਸ਼ਾਲਾਂ ਵਾਸਤੇ 50 ਲੱਖ ਰੁਪਿਆ ਰਖਿਆ ਗਿਆ ਹੈ, ਇਹ ਬਹੁਤ ਥੋੜ੍ਹਾ ਹੈ ਅਤੇ ਇਸ ਨੂੰ ਵਧਾ ਕੇ ਘਟੋ ਘਟ 1 ਕਰੋੜ ਰੁਪਿਆ ਜਾਂ ਡੇਢ ਕਰੋੜ ਰੁਪਿਆ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗਲ ਵੀ ਆਖਾਂਗਾ ਕਿ ਇਹ ਧਰਮਸ਼ਾਲਾਂ ਬਣਾਉਣ ਦਾ ਇਕ ਚੰਗਾ ਕੰਮ ਹੈ ਅਤੇ ਇਕ ਦਾਨ ਦਾ ਕੰਮ ਹੈ, ਮਗਰ ਇਨ੍ਹਾਂ ਧਰਮਸ਼ਾਲਾਂ ਬਣਾਉਣ ਦੇ ਲਈ ਵੀ ਜਿਹੜੇ ਇਨ੍ਹਾਂ ਦੇ ਅਫਸਰ ਹਨ ਉਹ ਇਸ ਦੇ ਲਈ ਪੰਜ ਪੰਜ ਸੌ ਰੁਪਿਆ ਲੈਂਦੇ ਹਨ। ਪੰਜ ਪੰਜ ਸੌ ਰੁਪਿਆ ਲੈ ਕੇ ਧਰਮਸ਼ਾਲਾ ਬਣਾਉਂਦੇ ਹਨ ਜਿਹੜਾ ਕਿ ਚੰਗਾ ਕੰਮ ਨਹੀਂ। ਜੇ ਕੁਰੱਪਸ਼ਨ ਕਰਨੀ ਹੀ ਹੈ ਤਾਂ ਕਿਸੇ ਹੋਰ ਕੰਮ ਵਿਚ ਕਰੋ ਉਨ੍ਹਾਂ ਗਰੀਬਾਂ ਵਿਚਾਰਿਆਂ ਨੂੰ ਕਿਉਂ ਮਾਰਦੇ ਹੋ। ਡਿਪਟੀ ਸਪੀਕਰ ਸਾਹਿਬ, ਸਾਡੇ ਜ਼ਿਲ੍ਹੇ ਦਾ ਇਕ

[ਸਰਦਾਰ ਬਸੰਤ ਸਿੰਘ ਖਾਲਸਾ]

ਵੈਲਫੇਅਰ ਅਫ਼ਸਰ ਹੈ ਉਸ ਨੇ ਪੰਜ ਸੌ ਰੁਪਿਆ ਲੈ ਕੇ ਪਿੰਡ ਛੋਟੀ ਹੋਤੋਵਾਲ ਵਿਚ ਧਰਮਸ਼ਾਲਾ ਦਿਤੀ। (ਅਕਾਲੀ ਪਾਰਟੀ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਸਬੰਧ ਵਿਚ 8 ਐਮ. ਐਲ. ਏਜ਼. ਨੇ ਇਕਠੇ ਐਲੀਗੇਸ਼ਨ ਲਗਾਇਆ ਅਤੇ ਵਜ਼ੀਰ ਸਾਹਿਬ ਨੂੰ ਇਕ ਦਰਖਾਸਤ ਦਿਤੀ ਸੀ ਜਿਸ ਦੇ ਵਿਚ ਆਚਾਰਿਆ ਸਾਹਿਬ ਦੇ ਵੀ ਦਸਤਖਤ ਸਨ ਪਤਾ ਨਹੀਂ ਵਜ਼ੀਰ ਸਾਹਿਬ ਨੇ ਉਹ ਦਰਖਾਸਤ ਕਿਧਰ ਕਰ ਦਿੱਤੀ ਅਤੇ ਇਥੇ ਮੁੱਕਰ ਗਏ। ਮੈਂ ਇਮਾਨਦਾਰੀ ਨਾਲ ਕਹਾਂਗਾ ਕਿ ਦਰਖਾਸਤ ਦਿਤੀ ਹੈ ਪਰ ਵਜ਼ੀਰ ਸਾਹਿਬ ਨੇ ਟੋਟਲੀ ਰਿਫਿਊਜ਼ ਕਰ ਦਿਤਾ ਕਿ ਉਨ੍ਹਾਂ ਨੂੰ ਨਹੀਂ ਇਹ ਦਰਖਾਸਤ ਦਿਤੀ ਗਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਰਿਪਰੈਜ਼ੈਨਟੇਸ਼ਨ ਅਸੀਂ ਦਿਤੀ ਹੈ ਉਸ ਤੇ ਐਕਸ਼ਨ ਹੋਣਾ ਚਾਹੀਦਾ ਹੈ ਅਤੇ ਇਨਸਾਫ ਮਿਲਣਾ ਚਾਹੀਦਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗਲ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਸ਼ੈਡੂਲਡ ਕਾਸਟ ਲੈਂਡ ਡੀਵੈਲਪਮੈਂਟ ਅਤੇ ਫਾਈਨੈਂਸ਼ਲ ਕਾਰਪੋਰੇਸ਼ਨ ਹੈ ਇਸ ਦੇ ਸਬੰਧ ਵਿਚ ਪੰਜਾਬ ਦੀ ਸਰਕਾਰ ਨੇ ਕਿਹਾ ਸੀ ਕਿ 5 ਕਰੋੜ ਰੁਪਿਆ ਦੇਵਾਂਗੇ ਪਰ ਇਸ ਸਾਲ ਉਸ ਦੇ ਲਈ ਸਿਰਫ ਇਕ ਕਰੋੜ ਰੁਪਿਆ ਰਖਿਆ ਗਿਆ ਹੈ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਬਹੁਤ ਥੋੜ੍ਹਾ ਹੈ। ਇਹ ਅਮਾਊਂਟ ਹੋਰ ਵਧਾਉਣਾ ਚਾਹੀਦਾ ਹੈ, ਜੇ ਜ਼ਿਆਦਾ ਨਹੀਂ ਤਾਂ ਡੇਢ ਦੋ ਕਰੋੜ ਰੁਪਿਆ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਪੰਜਾਬ ਸਰਕਾਰ ਜੋ ਰੁਪਿਆ ਇਸ ਫਾਈਨੈਂਸ਼ਲ ਕਾਰਪੋਰੇਸ਼ਨ ਨੂੰ ਦਿੰਦੀ ਹੈ ਉਸ ਤੇ ਇਨਟਰੈਸਟ ਲੈਂਦੀ ਹੈ, ਮੈਂ ਸਮਝਦਾ ਹਾਂ ਕਿ ਉਹ ਨਹੀਂ ਲੈਣਾ ਚਾਹੀਦਾ ਹੈ ਅਤੇ ਇਹ ਰੁਪਿਆ ਗਰਾਂਟ ਦੀ ਸ਼ਕਲ ਵਿਚ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜੇ ਇਨਟੈਰਸਟ ਹਰੀਜਨ ਭਰਾਵਾਂ ਤੋਂ ਲੈਣਾ ਹੈ ਤਾਂ ਉਹ ਘੱਟ ਲੈਣਾ ਚਾਹੀਦਾ ਹੈ। ਉਨ੍ਹਾਂ ਤੋਂ 7 ਪ੍ਰਤੀਸ਼ਤ ਇਹ ਇਨਟੱਰੈਸਟ ਲੈਂਦੇ ਹਨ ਜਿਹੜਾ ਕਿ 3 ਪ੍ਰਤੀਸ਼ਤ ਕਰ ਦੇਣਾ ਚਾਹੀਦਾ ਹੈ। ਇਹ ਤਾਂ ਹੈ ਇੰਟਰੈਸਟ ਦੀ ਗਲ। ਮੈਂ ਹੁਣ ਕਹਾਂਗਾ ਕਿ ਜਿਹੜੀਆਂ ਸਾਡੀਆਂ ਰਿਜ਼ਰਵੇਸ਼ਨਾਂ ਹਨ ਉਨ੍ਹਾਂ ਦਾ ਬੜਾ ਬੁਰਾ ਹਾਲ ਹੈ। ਜਿਹੜੀ ਸਾਨੂੰ 20–21 ਪ੍ਰਤੀਸ਼ਤ ਰਿਜ਼ਰਵੇਸ਼ਨ ਮਿਲਦੀ ਹੈ ਉਹ ਪੂਰੀ ਨਹੀਂ ਕੀਤੀ ਜਾ ਰਹੀ। ਉਪਰਲੀਆਂ ਪੋਸਟਾਂ ਤੇ ਤਾਂ ਸਾਡੀ ਰਿਜ਼ਰਵੇਸ਼ਨ ਬਿਲਕੁਲ ਪੂਰੀ ਨਹੀਂ ਉਨ੍ਹਾਂ ਦਾ ਰਿਕਾਰਡ ਖਰਾਬ ਕਰਕੇ ਉਨ੍ਹਾਂ ਨੂੰ ਡਿਬਾਰ ਕੀਤਾ ਜਾਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਸਾਡੇ ਬੰਦੇ ਹੋਰ ਭਰਤੀ ਕਰਕੇ ਸਾਡੀਆਂ ਰਿਜ਼ਰਵੇਸ਼ਨਾਂ ਪੂਰੀਆਂ ਕਰੋ।

ਹੁਣ ਮੈਂ ਹੈਲਥ ਡਿਪਾਰਟਮੈਂਟ ਦੇ ਬਾਰੇ ਵਿਚ ਅਰਜ਼ ਕਰਾਂਗਾ। ਹੈਲਥ ਡਿਪਾਰਟਮੈਂਟ ਵਿਚ ਬੜਾ ਥੋੜ੍ਹਾ ਰੁਪਿਆ ਰਖਿਆ ਗਿਆ ਹੈ। ਮੈਂ ਹੈਲਥ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਜਿਹੜੇ ਪ੍ਰਾਇਮਰੀ ਹੈਲਥ ਸੈਂਟਰ ਖੋਲ੍ਹਣੇ ਹਨ ਬਲਾਕਾਂ ਵਿਚ, ਇਕ ਹੈਲਥ ਸੈਂਟਰ ਈਸੇਵਾਲ ਵਿਚ ਵੀ ਜ਼ਰੂਰ ਖੋਲ੍ਹਣਾ ਚਾਹੀਦਾ ਹੈ। ਇਸ ਪਿੰਡ ਦਾ ਇਕ ਫਲਾਈਂਗ ਅਫ਼ਸਰ ਸਰਦਾਰ ਨਿਰਮਲਜੀਤ ਸਿੰਘ ਸੇਖੋਂ ਸੀ ਜਿਹੜਾ ਸ਼ਹੀਦ ਹੋਇਆ ਹੈ ਅਤੇ ਉਹ ਇਕ ਮਹਾਨ ਹਸਤੀ ਸੀ ਉਸਦਾ ਜ਼ਿਕਰ ਪਿਛਲੇ ਸਾਲ ਗਵਰਨਰ ਅਡਰੈਸ ਵਿਚ ਵੀ ਸੀ ਉਹ ਹੈਲਥ ਸੈਂਟਰ ਉਸਦੇ ਨਾਂ ਤੇ ਰਖਣਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਹੜੇ ਹੈਲਥ ਸੈਂਟਰ ਹਨ ਉਨ੍ਹਾਂ ਨੂੰ ਵਿਚ ਦਵਾਈਆਂ ਦਾ ਇੰਤਜ਼ਾਮ ਨਹੀਂ ਹੁੰਦਾ। ਉਥੇ ਜਿਹੜੇ ਡਾਕਟਰ ਹਨ ਉਹ ਕੁਰੱਪਸ਼ਨ ਕਰਦੇ ਹਨ। ਮੈਂ ਡਿਸਟਰਿਕਟ ਗਰੀਵੈਂਸਿਜ਼ ਕਮੇਟੀ ਲੁਧਿਆਣਾ ਵਿਚ ਉਥੋਂ ਦੇ ਡਿਪਟੀ ਸੀ. ਐਮ. ਓ. ਤੇ ਇਕ ਐਲੀਗੇਸ਼ਨ ਲਾਇਆ ਸੀ ਕਿ ਉਹ ਇਕ ਕੁਰੱਪਟ ਆਦਮੀ ਹੈ ਅਤੇ 60 ਰੁਪਏ ਲੈ ਕੇ ਹਰ ਇਕ ਨੂੰ ਮੈਡੀਕਲ ਸਰਟੀਫਿਕੇਟ ਦੇ ਦਿੰਦਾ ਹੈ। ਮੈਂ ਹੈਲਥ ਵਜ਼ੀਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਉਸ ਦੇ ਖਿਲਾਫ਼ ਐਕਸ਼ਨ ਲਿਆ ਹੈ ਅਤੇ ਕਾਰਵਾਈ ਸ਼ੁਰੂ ਕਰ ਦਿਤੀ ਹੈ, ਪਰ ਮੈਨੂੰ ਸ਼ਕ ਹੈ ਕਿ ਕਿਤੇ ਉਸ ਕੇਸ ਨੂੰ ਦਬਾ ਨਾ ਦਿਤਾ ਜਾਵੇ। ਮੈਂ ਇਮਾਨਦਾਰੀ

ਤੇ ਦੁਖ ਨਾਲ ਕਹਿੰਦਾ ਹਾਂ ਕਿ ਕੁਰੱਪਸ਼ਨ ਦੂਰ ਕਰਨੀ ਚਾਹੀਦੀ ਹੈ। ਜਿਥੇ ਮੈਂ ਵਜ਼ੀਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਉਥੇ ਮੈਂ ਲੁਧਿਆਣੇ ਦੇ ਡੀ. ਸੀ. ਸਾਹਿਬ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ਕਿ ਉਹ ਬੜਾ ਲਾਇਕ ਆਦਮੀ ਹੈ ਅਤੇ ਜਿਥੇ ਵੀ ਕੋਈ ਕੁਰੱਪਟ ਅਫ਼ਸਰ ਉਸ ਦੀ ਨਿਗਾਹ ਵਿਚ ਆਉਂਦਾ ਹੈ ਉਸ ਦੇ ਖਿਲਾਫ਼ ਉਹ ਫੌਰਨ ਐਕਸ਼ਨ ਲੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਕੁਰੱਪਸ਼ਨ ਇਸ ਤਰੀਕੇ ਨਾਲ ਖਤਮ ਨਹੀਂ ਹੋਣੀ ਕਿ ਉਥੇ ਜਿਹੜਾ ਡਿਸਟ੍ਰਿਕਟ ਹੈਡਕੁਆਟਰ ਤੇ ਐਸ. ਐਸ. ਪੀ ਦਾ ਦਫ਼ਤਰ ਹੈ ਉਥੇ ਇਹ ਫਟਾ ਲਿਖ ਕੇ ਕਿ ਇਹ ਦਫ਼ਤਰ ਰਿਸ਼ਵਤ ਬੰਦ ਕਰਨ ਦਾ ਹੈ। ਮੈਂ ਸਮਝਦਾ ਹਾਂ ਕਿ ਅਸਲ ਰਿਸ਼ਵਤ ਦਾ ਕਾਰਖਾਨਾ ਉਹੀ ਹੈ। ਜਦ ਤਕ ਇਨ੍ਹਾਂ ਦੋਹਾਂ ਪੋਲੀਸ ਤੇ ਵਿਜੀਲੈਂਸ ਨੂੰ ਅਲਹਿਦਾ ਨਾ ਕੀਤਾ ਜਾਵੇ ਇਹ ਰਿਸ਼ਵਤ ਬੰਦ ਨਹੀਂ ਹੋਣੀ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਬਾਰੇ ਅਰਜ਼ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੇਰਾ ਇਲਾਕਾ ਤੇ ਸ਼ਹਿਰ ਲੁਧਿਆਣਾ ਸਮਾਲ ਸਕੇਲ ਇੰਡਸਟਰੀ ਦਾ ਘਰ ਹੈ। ਸਾਰੇ ਹਿੰਦੁਸਤਾਨ ਵਿਚ ਜਿਤਨੀ ਸਮਾਲ ਸਕੇਲ ਇੰਡਸਟਰੀ ਹੈ ਉਸ ਦਾ 1/6 ਹਿੱਸਾ ਹੌਜ਼ਰੀਆਂ ਦਾ ਮੇਰੇ ਲੁਧਿਆਣਾ ਸ਼ਹਿਰ ਵਿਚ ਹੈ। ਪਰ ਉਥੇ ਦੇ, ਮੈਂ ਕਿਸੇ ਦਾ ਨਾਮ ਨਹੀਂ ਲੈਂਦਾ, ਕਾਂਗਰਸੀਆਂ ਨੇ ਅਤੇ ਕੁਝ ਅਫਸਰਾਂ ਨੇ ਅਤੇ ਕੁਝ ਵਜ਼ੀਰਾਂ ਨੇ ਉਥੇ ਰੈਗਜ਼ ਲਿਆਉਣ ਦੀ ਇਜਾਜ਼ਤ ਦੇ ਦਿਤੀ ਅਤੇ ਇਸ ਤਰ੍ਹਾਂ ਕਰੋੜਾਂ ਰੁਪਏ ਉਨ੍ਹਾਂ ਨੇ ਕਮਾ ਲਏ, ਜਿਸ ਨਾਲ ਲੁਧਿਆਣਾ ਦੀ ਇੰਡਸਟਰੀ ਨੂੰ ਬੜਾ ਭਾਰੀ ਨੁਕਸਾਨ ਹੋਇਆ। ਜਿਥੇ ਬਿਜਲੀ ਨੇ ਉਥੇ ਦੀ ਇੰਡਸਟਰੀ ਦਾ ਨੁਕਸਾਨ ਕੀਤਾ ਉਥੇ ਸਾਡੇ ਵਜ਼ੀਰ ਸਾਹਿਬਾਨ ਨੇ ਉਥੇ ਰੈਗਜ਼ ਲਿਆ ਕੇ ਵੀ ਇੰਡਸਟਰੀ ਦਾ ਨੁਕਸਾਨ ਕਰਾਇਆ। ਲੁਧਿਆਣਾ ਦੇ ਕੁਝ ਕਾਂਗਰਸੀਆਂ ਨੇ ਇਸ ਬਾਰੇ ਇੰਦਰਾਂ ਗਾਂਧੀ ਜੀ ਨੂੰ ਭੀ ਲਿਖ ਕੇ ਭੇਜਿਆ ਕਿ ਲੁਧਿਆਣੇ ਦੇ ਛੋਟੇ ਰਾਜਿਆਂ ਨੇ (Two mini Rajas) ਲੁਧਿਆਣਾ ਸਪਾਇਲ ਕਰ ਦਿਤਾ ਹੈ। ਮੈਂ ਇਥੇ ਇਹ ਗੱਲ ਵੀ ਆਖਾਂਗਾ ਕਿ ਜਿਹੜੀ ਕਾਟੇਜ ਇੰਡਸਟਰੀ ਹੈ ਜਿਸ ਬਾਰੇ ਮਹਾਤਮਾ ਗਾਂਧੀ ਜੀ ਨੇ ਵੀ ਕਿਹਾ ਸੀ ਕਿ ਇਸ ਨੂੰ ਫਰੋਗ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਖਡੀਆਂ ਚਲਾਉਣ ਵਾਲੇ ਭਰਾਵਾਂ ਨੂੰ ਵੀ ਕਰਜ਼ਾ ਮਿਲਣਾ ਚਾਹੀਦਾ ਹੈ ਉਨ੍ਹਾਂ ਨੂੰ ਕੋਟਾ ਮਿਲਣਾ ਚਾਹੀਦਾ ਹੈ। 4-5 ਸਾਲ ਹੋਏ ਉਨ੍ਹਾਂ ਨੂੰ ਕੋਟਾ ਮਿਲਦਾ ਸੀ ਪਰ ਹੁਣ ਬੰਦ ਕਰ ਦਿਤਾ ਹੈ ਉਹ ਕੋਟਾ ਉਨ੍ਹਾਂ ਦਾ ਬਹਾਲ ਕਰਨਾ ਚਾਹੀਦਾ ਹੈ।

**Mr. Deputy Speaker**: Please wind up now.

**ਸਰਦਾਰ ਬਸੰਤ ਸਿੰਘ ਖਾਲਸਾ**: ਬਸ ਜੀ, ਮੈਂ ਵਾਈਂਡ ਅਪ ਹੀ ਕਰਨ ਲਗਾ ਹਾਂ (ਵਿਘਨ) ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਟ੍ਰਾਂਸਪੋਰਟ ਦੇ ਬਾਰੇ ਵਿਚ ਅਰਜ਼ ਕਰਾਂਗਾ। ਜਿਥੇ ਸਾਡਾ 60—40 ਦਾ ਮੁਆਇਦਾ ਚਲਦਾ ਹੈ ਉਸ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਜਿਹੜੀਆਂ ਸਾਡੀਆਂ ਆਪਣੀਆਂ ਸਰਕਾਰੀ ਬਸਾਂ ਚਲਦੀਆਂ ਹਨ ਉਹ ਨਾਕਸ ਹਨ ਅਤੇ ਉਨ੍ਹਾਂ ਵਿਚ ਬੜੇ ਬਰੇਕ ਡਾਊਨ ਆ ਜਾਂਦੇ ਹਨ। ਵਰਕਸ਼ਾਪ ਵਿਚ ਇਹ ਸਰਟੀਫਿਕੇਟ ਦੇ ਦਿੰਦਾ ਹੈ ਕਿ ਇਹ ਬਿਲਕੁਲ ਆਲ ਰਾਈਟ ਹੈ ਪਰ ਕੁਝ ਦੂਰ ਜਾ ਕੇ ਖੜ੍ਹ ਜਾਂਦੀਆਂ ਹਨ।

ਜਿਥੋਂ ਤਕ ਕੁਰੱਪਸ਼ਨ ਦੀ ਗਲ ਹੈ ਇਸ ਦਾ ਹੱਲ ਕਰਨਾ ਚਾਹੀਦਾ ਹੈ ਜਾਂ ਕੋਈ ਕਮਿਸ਼ਨ ਮੁਕੱਰਰ ਕਰ ਦਿਤਾ ਜਾਵੇ ਜਾਂ ਇਸ ਹਾਊਸ ਦੀ ਕਮੇਟੀ ਇਸ ਪਰਪਜ਼ ਲਈ ਬਣਾ ਦਿਤੀ ਜਾਵੇ।

ਜਿਹੜੀ ਟਰਾਂਸਪੋਰਟ ਦੀ ਗੱਲ ਹੈ, ਜਿਹੜੇ ਰੂਟ ਪਰਮਿਟ ਦਿਤੇ ਗਏ ਹਨ ਟਰੱਕਾਂ ਦੇ, ਡਿਪਟੀ ਸਪੀਕਰ ਸਾਹਿਬ, ਮੇਰੇ ਵਲ ਧਿਆਨ ਦੇਵੋ, ਉਨ੍ਹਾਂ ਦੇ ਸਿਲਸਲੇ ਵਿਚ ਲੁਧਿਆਣਾ ਵਿਚੋਂ 51 ਹਜ਼ਾਰ ਰੁਪਏ

[ਸਰਦਾਰ ਬਸੰਤ ਸਿੰਘ ਖ਼ਾਲਸਾ]

ਦੀ ਥੈਲੀ ਲੈ ਕੇ ਵਜ਼ੀਰ ਸਾਹਿਬ ਚੰਡੀਗੜ੍ਹ ਆ ਗਏ ਹਨ ਅਤੇ ਇਸ ਤਰ੍ਹਾਂ ਪਠਾਨਕੋਟ ਵਿਚੋਂ 35 ਹਜ਼ਾਰ ਰੁਪਏ ਦੀ ਥੈਲੀ ਲਈ ਗਈ ਹੈ (ਵਿਘਨ) ਇਹ ਟਰਾਂਸਪੋਰਟ ਕਿਸ ਤਰ੍ਹਾਂ ਠੀਕ ਚਲੇਗੀ ਜੇਕਰ ਕੁਰੱਪਸ਼ਨ ਦਾ ਇਹ ਹਾਲ ਰਿਹਾ। ਮੈਂ ਕਹਾਂਗਾ ਕਿ ਟਰਾਂਸਪੋਰਟ ਵਲ ਧਿਆਨ ਦੇਣਾ ਚਾਹੀਦਾ ਹੈ। ਇਕ ਗੱਲ ਇਸ ਸਬੰਧ ਵਿਚ ਮੈਂ ਇਹ ਕਹਾਂਗਾ ਕਿ ਪੰਜਾਬ ਰੋਡਵੇਜ਼ ਦੀ ਕਦੇ ਕਾਰਪੋਰੇਸ਼ਨ ਨਹੀਂ ਬਣਾਉਣੀ ਚਾਹੀਦੀ। ਇਸ ਨੂੰ ਪੰਜਾਬ ਡਿਪਾਰਟਮੈਂਟ ਦੇ ਅਧਿਕਾਰ ਵਿਚੋਂ ਨਹੀਂ ਕਢਣਾ ਚਾਹੀਦਾ। ਜਿਹੜੀਆਂ ਸਹੂਲਤਾਂ ਪਿੰਡਾਂ ਨੂੰ ਬਸਾਂ ਦੀਆਂ ਦਿਤੀਆਂ ਹੋਈਆਂ ਹਨ, ਉਥੇ ਬਸਾਂ ਜ਼ਰੂਰ ਚਲਣੀਆਂ ਚਾਹੀਦੀਆਂ ਹਨ।

ਹੁਣ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਐਜੂਕੇਸ਼ਨ ਦੇ ਬਾਰੇ ਵਿਚ ਕਹਾਂਗਾ। ਇਸ ਮਦ ਵਿਚ ਕੋਈ 7 ਕਰੋੜ ਰੁਪਿਆ ਰਖਿਆ ਗਿਆ ਹੈ। ਵਿਦਿਆ ਬਹੁਤ ਜ਼ਰੂਰੀ ਹੈ। ਜਿਸ ਦੇਸ਼ ਵਿਚ ਵਿਦਿਆ ਦਾ ਚੰਗਾ ਇੰਤਜ਼ਾਮ ਨਹੀਂ ਉਹ ਦੇਸ਼ ਕੋਈ ਬਹੁਤ-ਤਰੱਕੀ ਵਾਲਾ ਦੇਸ਼ ਨਹੀਂ। ਮੈਂ ਇਹ ਗਲ ਆਖਾਂਗਾ ਕਿ ਜਿਹੜਾ ਇਹ ਬੰਗਲਾ ਦੇਸ਼ ਦਾ ਟੈਕਸ ਹੈ ਇਹ ਬਿਲਕੁਲ ਗਰੀਬਾਂ ਤੇ ਹੈ। ਬੀਬੀ ਨੇ ਵੀ ਕਹਿ ਦਿਤਾ ਅਤੇ ਬਾਕੀ ਸਾਰਿਆਂ ਨੇ ਵੀ ਕਹਿ ਦਿਤਾ ਕਿ ਇਹ ਅਮੀਰਾਂ ਤੇ ਹੈ। ਮੈਂ ਕਹਿੰਦਾ ਹਾਂ ਕਿ ਅਮੀਰਾਂ ਦੇ ਬੱਚੇ ਤਾਂ ਵਲਾਇਤ ਜਾਂ ਹੋਰ ਕਿਸੇ ਜਗ੍ਹਾ ਜਾ ਕੇ ਪੜ੍ਹਦੇ ਹਨ। ਇਹ ਸਾਰਾ ਗਰੀਬਾਂ ਦੇ ਬਚਿਆਂ ਤੇ ਪੈਂਦਾ ਹੈ। ਇਹ ਜ਼ਿਆਦਤੀ ਕੀਤੀ ਗਈ ਹੈ ਜੋ ਇਹ ਬੰਗਲਾ ਦੇਸ਼ ਟੈਕਸ ਐਜੂਕੇਸ਼ਨ ਸੈੱਸ ਵਿਚ ਪਾ ਦਿਤਾ।

ਇਕ ਗੱਲ ਹੋਰ ਕਿ ਪਿੰਡ ਈਸਾਵਾਲ ਜਿਸ ਪਿੰਡ ਦੇ ਸਰਦਾਰ ਨਿਰਮਲ ਜੀਤ ਸਿੰਘ ਸੇਖੋਂ ਦੇਸ਼ ਲਈ ਸ਼ਹੀਦ ਹੋਏ ਹਨ ਅਤੇ ਜਿਸ ਦਾ ਪਿਛਲੇ ਸਾਲ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਜ਼ਿਕਰ ਕੀਤਾ ਹੈ, ਉਸ ਪਿੰਡ ਦੇ ਮਿਡਲ ਸਕੂਲ ਨੂੰ ਹਾਈ ਕੀਤਾ ਜਾਵੇ। ਬਾਵਜੂਦ ਬੇਨਤੀ ਕਰਨ ਦੇ ਵੀ ਅਜੇ ਤਕ ਉਸ ਨੂੰ ਅਪਗਰੇਡ ਨਹੀਂ ਕੀਤਾ ਗਿਆ।

ਇਕ ਗੱਲ ਹੋਰ ਕਿ ਸਰਦਾਰ ਨਿਰਮਲ ਜੀਤ ਸਿੰਘ ਸੇਖੋਂ ਦੀ ਜਿਹੜੀ ਵਿਧਵਾ ਔਰਤ ਹੈ, ਜਿਹੜੀਆਂ ਲੁਧਿਆਣਾ ਵਿਚ ਦੁਕਾਨਾਂ ਹਨ ਉਨ੍ਹਾਂ ਵਿਚੋਂ ਉਸ ਨੂੰ ਇਕ ਅਲਾਟ ਹੋਣੀ ਚਾਹੀਦੀ ਹੈ। ਬਦਕਿਸਮਤੀ ਦੀ ਗੱਲ ਹੈ ਕਿ ਪਹਿਲਾਂ ਏ, ਬੀ, ਸੀ ਦਾ ਹਿਸਾਬ ਰਖਿਆ ਗਿਆ ਸੀ, ਅਤੇ ਬਾਦ ਵਿਚ ਜਦੋਂ 10-10 ਹਜ਼ਾਰ ਰੁਪਏ ਪਗੜੀ ਮਿਲਣ ਲਗ ਪਈ ਤਾਂ ਤਰੀਕਾ ਹੋਰ ਬਦਲ ਦਿਤਾ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਨ੍ਹਾਂ ਆਦਮੀਆਂ ਦਾ ਹੱਕ ਬਣਦਾ ਸੀ ਉਨ੍ਹਾਂ ਨੂੰ ਅਲਾਟ ਨਹੀਂ ਹੋ ਰਹੀਆਂ। ਮੈਂ ਕਹਾਂਗਾ ਕਿ ਉਨ੍ਹਾਂ ਨੂੰ ਅਲਾਟ ਕਰਨੀਆਂ ਚਾਹੀਦੀਆਂ ਹਨ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ ਤੇ ਆਪ ਦਾ ਧੰਨਵਾਦ ਕਰਦਾ ਹਾਂ।

**ਚੌਧਰੀ ਜਗਤ ਰਾਮ** (ਬੰਗਾ, ਐਸ ਸੀ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਸਾਡੇ ਸਾਹਮਣੇ ਹਾਊਸ ਦੇ ਵਿਚ ਆਇਆ ਹੈ ਮੈਂ ਮੁਬਾਰਕਬਾਦ ਦੇਣ ਲਈ ਖੜ੍ਹਾ ਹੋਇਆ ਹਾਂ। ਮੈਂ ਅਰਜ਼ ਕਰਾਂ ਕਿ ਸਾਡਾ ਜੋ ਕੁਝ ਵੀ ਪੁਰਾਣਾ ਸਮਾਜ ਸੀ ਉਸ ਨੂੰ ਬਦਲਣ ਲਈ ਹੋਰ ਢੰਗ ਨਾਲ ਹਰ ਗੌਰਮੈਂਟ ਬਜਟ ਲਿਆਉਂਦੀ ਰਹੀ ਹੈ, ਪਰ ਅਗਰ ਬਜਟ ਆਪੋਜ਼ੀਸ਼ਨ ਦੇ ਖਿਆਲਾਂ ਮੁਤਾਬਕ ਨਾ ਹੋਵੇ ਤਾਂ ਆਪੋਜ਼ੀਸ਼ਨ ਨੁਕਤਾ ਚੀਨੀ ਕਰਦੀ ਹੁੰਦੀ ਹੈ। ਬਜਟ ਹੁਣ ਦੀ ਆਪੋਜ਼ੀਸ਼ਨ ਦੇ ਮੁਤਾਬਕ ਨਹੀਂ ਆ ਸਕਿਆ। ਕਿਉਂਕਿ ਇਹ ਜਿਹੜੀ ਸਰਕਾਰ ਬਣੀ ਹੈ ਇਹ ਸਚਮੁਚ ਉਨ੍ਹਾਂ ਲੋਕਾਂ ਦੀ ਸਰਕਾਰ ਹੈ ਜਿਨ੍ਹਾਂ ਨੂੰ ਕੰਮੀ ਕਿਹਾ ਜਾਂਦਾ ਹੈ। ਅਗਰ ਇਹ ਸਰਕਾਰ ਰਾਜਿਆਂ ਮਹਾਰਾਜਿਆਂ ਦੀ ਹੁੰਦੀ ਤਾਂ ਆਪੋਜ਼ੀਸ਼ਨ ਖੁਲ੍ਹੇ ਦਿਲ ਨਾਲ ਉਸ ਦੇ ਬਜਟ ਨੂੰ ਵੈਲਕਮ ਕਰਦੀ, ਪਰ ਇਹ ਬਜਟ ਤਾਂ ਉਨ੍ਹਾਂ ਕੰਮੀ ਲੋਕਾਂ ਵਾਸਤੇ ਹੈ। ਇਹ ਬਜਟ ਇਨ੍ਹਾਂ ਦੇ

ਕਿਸ ਤਰ੍ਹਾਂ ਫਿਟ ਬੈਠ ਸਕਦਾ ਸੀ। ਮੈਂ ਇਸ ਲਈ ਵੀ ਵਧਾਈ ਦਿੰਦਾ ਹਾਂ ਕਿ ਇਹ ਬਿਲਕੁਲ ਮੇਰੇ ਦੇਸ਼ ਦੇ ਮੁਤਾਬਕ ਬਜਟ ਹੈ। ਜਿਹੜਾ ਕੁਝ ਮੇਰੇ ਦੇਸ਼ ਵਿਚ ਗੁਰੂ ਅਵਤਾਰਾਂ ਨੇ, ਬੜੇ ਬੜੇ ਰਿਸ਼ੀ ਮੁਨੀਆਂ ਨੇ ਕਿਹਾ ਉਸ ਦੇ ਮੁਤਾਬਕ ਇਸ ਬਜਟ ਵਿਚ ਹਰ ਗੱਲ ਪੂਰੀ ਢੁਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ ਜਿਹੜਾ ਗਰੀਬਾਂ ਦਾ ਉਪਾਸ਼ਕ ਹੋਵੇ ਉਸ ਨੂੰ ਸੁਖ ਮਿਲੇ। ਉਨ੍ਹਾਂ ਨੇ ਕਿਹਾ ਕਿ ਨਿਥਾਂਵਿਆਂ ਦੀ ਥਾਂ ਨਿਓਟਿਆਂ ਦੀ ਓਟ। ਇਸ ਸਰਕਾਰ ਨੇ, ਡਿਪਟੀ ਸਪੀਕਰ ਸਾਹਿਬ, ਨਿਥਾਂਵਿਆਂ ਨੂੰ ਥਾਂ ਦਿਤੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਲਈ ਇਹ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ। ਪੰਡਤ ਦੇ ਘਰ ਵਿਦਿਆ ਜਨਮ ਲੈਂਦੀ ਹੈ। ਇਸ ਕਰਕੇ ਵੀ ਸ਼ਰਮਾ ਜੀ ਬਜਟ ਬਹੁਤ ਸੁਹਣਾ ਲਿਆਏ ਹਨ। ਇਸ ਲਈ ਇਹ ਮੁਬਾਰਕਬਾਦ ਦੇ ਹੱਕਦਾਰ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਬਾਰੇ ਕੁਝ ਗੱਲਾਂ ਕਹਿਣਾ ਚਾਹੁੰਦਾ ਹਾਂ। ਮੇਰਾ ਹਲਕਾ ਜਦੋਂ ਦੀਆਂ ਸਰਕਾਰਾਂ ਬਣੀਆਂ ਹਨ, ਬੈਕਵਰਡ ਕਰਾਰ ਦਿੱਤਾ ਗਿਆ ਹੈ। ਜ਼ਿਲ੍ਹਾ ਹੁਸ਼ਿਆਰਪੁਰ ਦੇ ਜਿਤਨੇ ਚੋਅ ਅਤੇ ਨ੍ਹਾਲੇ ਹਨ ਉਨ੍ਹਾਂ ਦਾ ਸਾਰਾ ਪਾਣੀ ਮੇਰੇ ਹਲਕੇ ਵਿਚ ਆ ਜਾਂਦਾ ਹੈ। ਬਾਰਸ਼ਾਂ ਵੇਲੇ ਇਸ ਸਾਲ ਵੀ ਸੜਕਾਂ ਤੋੜ ਕੇ ਬੜੀ ਮੁਸੀਬਤ ਨਾਲ ਅਸੀਂ ਆਪਣੇ ਹਲਕੇ ਦੇ 25—30 ਪਿੰਡ ਬਚਾਏ। ਮੈਂ ਆਨਰੇਬਲ ਮਨਿਸਟਰ ਨੂੰ ਜ਼ਬਾਨੀ ਵੀ ਗੁਜ਼ਾਰਸ਼ ਕੀਤੀ ਸੀ ਕਿ ਜੇ ਉਥੇ ਪੁਲ ਬਣ ਗਏ ਤਾਂ ਲੋਕਾਂ ਨੂੰ ਬਹੁਤ ਆਰਾਮ ਹੋ ਜਾਵੇਗਾ। ਜੇ ਸੜਕਾਂ ਦੀ ਮੁਰੰਮਤ ਕਰਦੇ ਰਹੇ ਤਾਂ ਉਸ ਦੇ ਨਾਲ ਪੁਲ ਵੀ ਬਣਾਵੋ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਧਰ ਬਹੁਤ ਛੇਤੀ ਤੋਂ ਛੇਤੀ ਧਿਆਨ ਦੇਣ।

ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਕਿਹਾ ਹੈ ਕਿ ਟੈਕਸ ਬਿਲਕੁਲ ਨਹੀਂ ਲਗਣੇ ਚਾਹੀਦੇ। ਅਗਰ ਲਗਦੇ ਹਨ ਤਾਂ ਗਲਤ ਢੰਗ ਨਾਲ ਲਗਦੇ ਹਨ। ਸਾਡੀ ਸਰਕਾਰ ਵੀ ਸੋਚਦੀ ਹੈ ਕਿ ਅਸੀਂ ਟੈਕਸ ਬਹੁਤ ਘੱਟ ਲਾਉਂਦੇ ਹਾਂ। ਮੈਂ ਬੜੀ ਜੁਰਤ ਨਾਲ ਸਰਕਾਰ ਨੂੰ ਕਹਿੰਦਾ ਹਾਂ ਕਿ ਟੈਕਸ ਲਗਣੇ ਚਾਹੀਦੇ ਹਨ। ਟੈਕਸਾਂ ਤੋਂ ਬਗੈਰ ਕੋਈ ਸਰਕਾਰ ਨਹੀਂ ਚਲ ਸਕਦੀ। ਲੇਕਿਨ ਟੈਕਸ ਉਨ੍ਹਾਂ ਲੋਕਾਂ ਤੇ ਲਗਣੇ ਚਾਹੀਦੇ ਹਨ ਜਿਨ੍ਹਾਂ ਪਾਸ ਬਹੁਤ ਧਨ ਹੈ। ਜਦੋਂ ਧਨ ਬਹੁਤ ਹੋ ਜਾਂਦਾ ਹੈ ਤਾਂ ਲੋਕ ਸ਼ੈਤਾਨ ਬਣ ਜਾਂਦੇ ਹਨ। ਟੈਕਸ ਉਨ੍ਹਾਂ ਤੇ ਲਾਵੋ ਜਿਹੜੇ ਕਹਿੰਦੇ ਹਨ ਕਿ ਮੇਰੇ ਡੈਡੀ ਕੋਲ ਵੀ ਕੁੱਤਾ ਹੈ, ਮੰਮੀ ਕੋਲ ਵੀ ਕੁੱਤਾ ਹੈ ਅਤੇ ਮੇਰੇ ਕੋਲ ਵੀ ਕੁੱਤਾ ਹੈ। ਕੁੱਤਿਆਂ ਨੂੰ ਸੈਰ ਕਰਾਉਣ ਲਈ ਜਿਨ੍ਹਾਂ ਕੋਲ ਕਾਰਾਂ ਹਨ, ਰੇਸ਼ਮ ਦੇ ਗੱਦੇ ਹਨ ਉਨ੍ਹਾਂ ਤੇ ਟੈਕਸ ਲਾਓ। ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਲੋਕਾਂ ਤੇ ਟੈਕਸ ਲਾਉਣ ਤੋਂ ਸਰਕਾਰ ਨੂੰ ਬਿਲਕੁਲ ਗੁਰੇਜ਼ ਨਹੀਂ ਕਰਨਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਦਸਾਂਗਾ ਕਿ ਲੋਕਾਂ ਦੀ ਭਾਸ਼ਾ ਵਿਚ ਫਰਕ ਹੈ। ਬਹੁਤਾ ਪੜ੍ਹਿਆ ਲਿਖਿਆ ਅੰਗਰੇਜ਼ੀ ਵਿਚ ਪਾਣੀ ਨੂੰ ਵਾਟਰ ਕਹਿੰਦਾ ਹੈ। ਥੋੜ੍ਹਾ ਪੜ੍ਹਿਆ ਲਿਖਿਆ ਉਸ ਨੂੰ ਜਲ ਕਹਿੰਦਾ ਹੈ ਅਤੇ ਮੇਰੇ ਵਰਗਾ ਉਸ ਨੂੰ ਪਾਣੀ ਕਹਿੰਦਾ ਹੈ। ਇਥੇ ਕਹਿੰਦੇ ਹਨ ਕਿ ਰਾਖਸ਼ ਅਤੇ ਦੇਵਤਿਆਂ ਦੀ ਲੜਾਈ ਹੁੰਦੀ ਰਹੀ। ਇਹ ਗਲ ਗਲਤ ਹੈ, ਇਹ ਲੜਾਈ ਅਸਲ ਵਿਚ ਅਮੀਰ ਅਤੇ ਗਰੀਬ ਦੀ ਲੜਾਈ ਸੀ। ਲੇਕਿਨ ਜਿਹੜੇ ਇਥੇ ਸ਼ੈਤਾਨ ਸਨ ਉਨ੍ਹਾਂ ਨੇ ਬੜੇ ਢੰਗ ਦੇ ਬੁਰਕੇ ਪਾਏ ਸਨ ਅਤੇ ਕਦੇ ਕਿਸੇ ਢੰਗ ਨਾਲ ਔੜਦੇ ਸਨ ਅਤੇ ਕਦੇ ਕਿਸੇ ਢੰਗ ਨਾਲ। ਜਿਹੜਾ ਅਸੀਂ ਗਰੀਬੀ ਦੂਰ ਕਰਨ ਦਾ ਨਾਹਰਾ ਦਿੱਤਾ ਹੈ ਉਹ ਕਹਿੰਦੇ ਹਨ ਕਿ ਗਰੀਬੀ ਨਹੀਂ ਹਟਣੀ ਅਤੇ ਉਹ ਗਰੀਬਾਂ ਨੂੰ ਭੜਕਾਉਂਦੇ ਹਨ। ਇਥੇ ਮੇਰੇ ਕਈ ਦੋਸਤ ਕਹਿੰਦੇ ਹਨ ਕਿ

[ਚੌਧਰੀ ਜਗਤ ਰਾਮ]

ਹਰੀਜਨਾਂ ਨੂੰ ਬੜੀਆਂ ਤਕਲੀਫਾਂ ਹਨ। ਇਸ ਦੇਸ਼ ਵਿਚ ਗੁਰੂਆਂ ਨੂੰ ਅਤੇ ਅਵਤਾਰਾਂ ਨੂੰ ਕਿਉਂ ਆਉਣਾ ਪਿਆ, ਕਿਸੇ ਬਾਹਰਲੇ ਮੁਲਕ ਵਿਚ ਨਾਂ ਆਏ। ਮੈਨੂੰ ਇੱਕ ਅੰਗਰੇਜ਼ ਦੀ ਗਲ ਯਾਦ ਆਈ। ਜਿਸ ਵੇਲੇ ਮੈਂ ਇੰਗਲੈਂਡ ਗਿਆ ਤਾਂ ਪਤਾ ਲੱਗਾ ਕਿ ਰੋਟੀ ਖਾਣ ਤੋਂ ਪਹਿਲਾਂ ਉਹ ਕਹਿੰਦੇ ਹਨ ਕਿ ਰੋਟੀ ਖਾਣ ਵਾਲੇ ਹੋ ਜਾਈਏ ਅਤੇ ਸ਼ਰਾਬ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਮੈਂ ਸ਼ਰਾਬ ਨਹੀਂ ਪੀਂਦਾ। ਉਥੇ ਦੋ ਬੁਢੇ ਅੰਗਰੇਜ ਬੈਠੇ ਸਨ ਅਤੇ ਉਹ ਅੰਗਰੇਜਾਂ ਦੀ ਸਰਕਾਰ ਵੇਲੇ ਜਲੰਧਰ ਅਤੇ ਅੰਮ੍ਰਿਤਸਰ ਦੇ ਡੀ.ਸੀ. ਸਨ, ਉਨ੍ਹਾਂ ਨੇ ਕਿਹਾ ਕਿ ਤੁਹਾਡਾ ਚੀਫ ਗੈਸਟ ਤਾਂ ਐਵੇਂ ਬੈਠਾ ਹੈ। ਮੈਂ ਕਿਹਾ ਕਿ ਮੈਂ ਨਾਂ ਤਾਂ ਪੀਂਦਾ ਹਾਂ ਅਤੇ ਨਾਂ ਹੀ ਮੀਟ ਖਾਂਦਾ ਹਾਂ। ਉਨ੍ਹਾਂ ਨੇ ਪੁਛਿਆ ਕਿ ਕਿਹੜੇ ਜਾਨਵਰ ਦਾ ਮੀਟ ਨਹੀਂ ਖਾਂਦਾ ਤਾਂ ਮੈਂ ਜਵਾਬ ਦਿੱਤਾ ਕਿ ਮੈਂ ਕਿਸੇ ਵੀ ਜਾਨਵਰ ਦਾ ਮੀਟ ਨਹੀਂ ਖਾਂਦਾ। ਉਨ੍ਹਾਂ ਨੇ ਕਿਹਾ ਕਿ ਜਾਨਵਰ ਤਾਂ ਜਾਨਵਰ ਦਾ ਮੀਟ ਖਾਂਦਾ ਹੈ ਪਰ ਇੰਡੀਆ ਵਿਚ ਤਾਂ ਆਦਮੀ ਦੂਜੇ ਆਦਮੀ ਦਾ ਮੀਟ ਖਾਂਦਾ ਹੈ। ਮੈਨੂੰ ਇਸ ਗਲ ਦਾ ਬੜਾ ਦੁਖ ਲੱਗਾ। ਗਲ ਅਸਲ ਵਿਚ ਠੀਕ ਹੀ ਸੀ। ਚੌਧਰੀ ਸੁੰਦਰ ਸਿੰਘ ਨੇ ਕਿਹਾ ਹੈ ਕਿ ਗੁਰਦਵਾਰੇ, ਮੰਦਰ, ਮਸਜਦ, ਅਤੇ ਜਿੰਨੇ ਵੀ ਅਸੀਂ ਇਥੇ ਬੈਠੇ ਹਾਂ ਅਤੇ ਬਾਹਰ ਲੋਕ ਹਨ, ਉਨ੍ਹਾਂ ਸਾਰਿਆਂ ਵਿਚ ਭਗਵਾਨ ਦਾ ਵਾਸ ਹੈ। ਜਦੋਂ ਸਾਡੇ ਵਿਚੋਂ ਭਗਵਾਨ ਵਾਹਿਗੁਰੂ ਨਿਕਲ ਜਾਂਦਾ ਹੈ ਤਾਂ ਉਸ ਵੇਲੇ ਸਾਡੀ ਲਾਸ਼ ਹੀ ਰਹਿ ਜਾਂਦੀ ਹੈ। ਅਸੀਂ ਤਾਂ ਇਨ੍ਹਾਂ ਗੁਰਦਵਾਰਿਆਂ ਨੂੰ ਲੁਟ ਲੁਟ ਕੇ ਖਾਂਦੇ ਹਾਂ। ਇਥੇ ਪਹਿਲਾਂ ਇਨ੍ਹਾਂ ਨੇ ਪੰਜਾਬੀ ਅਤੇ ਹਿੰਦੀ ਦਾ ਬੁਰਕਾ ਪਾਇਆ ਸੀ। ਫਿਰ ਸੂਬੇ ਦਾ ਬੁਰਕਾ ਪਾਇਆ। ਜਦੋਂ ਪਤਾ ਲੱਗਾ ਕਿ ਲੋਕ ਸਿਆਣੇ ਹੋ ਗਏ ਹਨ ਤਾਂ ਉਨ੍ਹਾਂ ਨੇ ਇਲਾਕਾਪ੍ਰਸਤੀ ਅਤੇ ਕਦੇ ਕਿਸੇ ਹੋਰ ਫਿਰਕਾਪ੍ਰਸਤੀ ਦਾ ਨਾਹਰਾ ਲਾਇਆ। ਇਹ ਗਰੀਬ ਨੂੰ ਇਸ ਤਰੀਕੇ ਨਾਲ ਐਕਸਪਲਾਇਟ ਕਰਦੇ ਰਹੇ। ਜਿਹੜੇ ਅਮੀਰ ਅਤੇ ਤਕੜੇ ਆਦਮੀ ਇਤਨਾ ਸਰਮਾਇਆ ਪ੍ਰਾਪਤ ਕਰਨ ਤੋਂ ਬਾਅਦ ਸ਼ੈਤਾਨ ਬਣ ਗਏ ਹਨ ਉਹ ਚਾਹੁੰਦੇ ਹਨ ਕਿ ਕਿਸੇ ਢੰਗ ਨਾਲ ਇਹ ਸਰਕਾਰ ਬਦਲ ਜਾਵੇ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਹਰੀਜਨ ਸੈਂਟ ਪਰ ਸੈਂਟ ਗਰੀਬ ਹਨ। ਜਿਹੜੇ ਗਰੀਬ ਹਨ ਉਨ੍ਹਾਂ ਨੂੰ ਉਚਾ ਚੁਕਣ ਦੀ ਕੋਸ਼ਿਸ਼ ਕਰੋ।

ਡਿਪਟੀ ਸਪੀਕਰ ਸਾਹਿਬ, ਕਿਸੇ ਮੁਹੱਮਡਨ ਨੂੰ ਪੁਛਿਆ ਕਿ ਤੁਸੀਂ ਮਰੇ ਹੋਏ ਆਦਮੀ ਦਾ ਕੀ ਕਰਦੇ ਹੋ। ਉਸ ਨੇ ਪੁਛਿਆ ਕਿ ਹਿੰਦੂ ਕੀ ਕਰਦੇ ਹਨ। ਉਨ੍ਹਾਂ ਨੇ ਜਵਾਬ ਦਿੱਤਾ ਕਿ ਹਿੰਦੂ ਤਾਂ ਮੁਰਦੇ ਨੂੰ ਸਾੜ ਦਿੰਦੇ ਹਨ। ਮੁਹੱਮਡਨ ਨੇ ਜਵਾਬ ਦਿੱਤਾ ਕਿ ਅਸੀਂ ਤਾਂ ਮੁਰਦੇ ਨੂੰ ਦਬਾ ਦਿੰਦੇ ਹਾਂ। ਜਦੋਂ ਫਿਰ ਕਿਹਾ ਕਿ ਹਿੰਦੂ ਤਾਂ ਮੁਰਦੇ ਨੂੰ ਦਬਾ ਦਿੰਦੇ ਹਨ ਤਾਂ ਉਸ ਨੇ ਜਵਾਬ ਦਿੱਤਾ ਕਿ ਅਸੀਂ ਮੁਰਦੇ ਨੂੰ ਸਾੜ ਦਿੰਦੇ ਹਾਂ। ਇਹੀ ਹਾਲ ਇਨ੍ਹਾਂ ਦਾ ਹੈ ਚਾਹੇ ਕੋਈ ਗਲ ਕਿਤਨੀ ਵੀ ਚੰਗੀ ਹੋਵੇ ਇਨ੍ਹਾਂ ਨੇ ਉਸ ਨੂੰ ਗਲਤ ਹੀ ਕਹਿਣਾ ਹੈ। ਇਥੇ, ਡਿਪਟੀ ਸਪੀਕਰ ਸਾਹਿਬ, ਗੁਰੂਆਂ ਦੇ ਬਾਰੇ ਗਲ ਕਹੀ॥ ਗੁਰੂ ਸਾਹਿਬ ਨੇ ਤਾਂ ਕਿਹਾ ਸੀ ਕਿ 'ਰੰਗਰੇਟੇ ਗੁਰੂ ਕੇ ਬੇਟੇ'। ਅਤੇ ਫਿਰ ਕਿਹਾ ਕਿ 'ਅਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ।' ਕ੍ਰਿਸ਼ਨ ਜੀ ਨੇ ਬਿਦਰ ਦੇ ਘਰ ਸਾਗ ਖਾਧਾ ਅਤੇ ਰਾਮ ਜੀ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਸਨ। ਇਸ ਲਈ ਜਦੋਂ ਕਾਂਗਰਸ ਦੀ ਸਰਕਾਰ ਆਈ ਆਜ਼ਾਦੀ ਤੋਂ ਬਾਅਦ ਇਥੇ ਕਾਨੂੰਨ ਬਣਾ ਦਿੱਤਾ ਕਿ ਜਿਹੜਾ ਛੂਤਛਾਤ ਕਰੇਗਾ ਉਸ ਨੂੰ ਅੰਦਰ ਕਰ ਦਿਉ।

**ਸਰਦਾਰ ਰਣਧੀਰ ਸਿੰਘ ਚੀਮਾ:** * * * * *

**ਸ਼੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is not point of order.)

---

*Expunged as ordered by the Chair.

**ਚੌਧਰੀ ਜਗਤ ਰਾਮ** : ਡਿਪਟੀ ਸਪੀਕਰ ਸਾਹਿਬ, ਗੁਰੂਆਂ ਤੇ ਹੱਕ ਪਹਿਲਾਂ ਸਾਡਾ ਹੈ। ਜੇ ਕਿਤੇ ਮੁਸੀਬਤ ਵੇਲੇ ਮਾਤਾ ਸੀਤਾ ਨੂੰ ਬਾਲਮੀਕੀ ਜੀ ਨੇ ਆਪਣੇ ਆਸ਼ਰਮ ਵਿਚ ਸਥਾਨ ਨਾ ਦਿੱਤਾ ਹੁੰਦਾ ਤਾਂ ਲਵ ਅਤੇ ਕੁਸ਼ ਨਾਂ ਹੁੰਦੇ ਅਤੇ ਇਹ ਬੇਦੀ ਅਤੇ ਸੋਢੀ ਵੀ ਨਾਂ ਪੈਦਾ ਹੁੰਦੇ। ਜਦੋਂ ਨੌਵੀਂ ਪਾਤਸ਼ਾਹੀ ਦਾ ਸੀਸ ਲਿਆਉਣ ਦਾ ਮੌਕਾ ਸੀ ਤਾਂ ਉਦੋਂ ਇਹ ਕਿਥੇ ਲੁਕੇ ਸਨ। ਇਸੇ ਤਰ੍ਹਾਂ ਹੀ ਦਸਵੀਂ ਪਾਤਸ਼ਾਹੀ ਚਮਕੌਰ ਦੇ ਕਿਲੇ ਵਿਚੋਂ ਭੇਸ ਬਦਲਕੇ ਨਾਂ ਨਿਕਲ ਸਕਦੇ।

ਡਿਪਟੀ ਸਪੀਕਰ ਸਾਹਿਬ, ਅੱਜ ਇਹ ਕਹਿੰਦੇ ਹਨ ਕਿ ਤਿੰਨ ਸੌ ਸਾਲ ਪਹਿਲਾਂ ਗੁਰੂ ਸਾਹਿਬ ਨੇ ਬਾਟੇ ਵਿਚ ਸਾਰਿਆਂ ਨੂੰ ਅੰਮ੍ਰਿਤ ਛਕਾਇਆ। ਉਨ੍ਹਾਂ ਨੇ ਪੰਜ ਪਿਆਰੇ ਟੈਸਟ ਕੀਤੇ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਟੈਸਟ ਕੀਤਾ ਸੀ ਤਾਂ ਇਹ ਉਸ ਵੇਲੇ ਕਿਥੇ ਗਏ ਹੋਏ ਸਨ। ਇਹ ਉਸ ਵੇਲੇ ਖੱਬੀ-ਖਾਨ ਕਿਥੇ ਸਨ? ਪੰਜ ਪਿਆਰੇ ਵੀ ਅਸੀਂ ਸਾਂ, ਤੁਸੀਂ ਨਹੀਂ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਗਲ ਕਹਾਂਗਾ ਉਹ ਸਰਕਾਰ ਚੰਗੀ ਹੁੰਦੀ ਹੈ ਜਿਸ ਦੀ ਆਪੋਜ਼ੀਸ਼ਨ ਚੰਗੀ ਹੋਵੇ। ਜੇਕਰ ਇਹ ਕਹਿੰਦੇ ਹਨ ਕਿ ਸਰਕਾਰ ਮਾੜੀ ਹੈ ਤਾਂ ਇਹ ਉਸ ਤੋਂ ਪਹਿਲਾਂ ਮਾੜੇ ਹਨ। ਤੁਹਾਨੂੰ ਆਪੋਜ਼ੀਸ਼ਨ ਦਾ ਢੰਗ ਨਹੀਂ ਹੈ। ਆਪੋਜ਼ੀਸ਼ਨ ਉਹ ਹੁੰਦੀ ਹੈ ਜਿਸ ਤਰ੍ਹਾਂ ਕਿ ਅਸੀਂ ਜਦੋਂ ਤੁਹਾਡੇ ਵਾਲੀ ਥਾਂ ਉਪਰ ਸਾਂ ਤਾਂ ਕਰ ਕੇ ਵਿਖਾਈ ਸੀ। (ਵਿਘਨ) ਸੁਣੋ ਤਾਂ ਸਹੀ ਹੁਣ।

ਡਿਪਟੀ ਸਪੀਕਰ ਸਾਹਿਬ, ਮੇਰਾ ਹਲਕਾ ਬਿਲਕੁਲ ਬੈਕਵਰਡ ਹੈ। ਮੈਨੂੰ ਸ਼ਰਮਾ ਜੀ ਨੂੰ ਦੱਸਣ ਦੀ ਲੋੜ ਨਹੀਂ ਹੈ ਕਿਉਂਕਿ ਇਹ ਵੀ ਉਥੋਂ ਇਲੈਕਸ਼ਨ ਲੜ ਕੇ ਆਏ ਸਨ। ਮੈਨੂੰ ਖੁਸ਼ੀ ਸੀ ਕਿ ਮੇਰੇ ਹਲਕੇ ਵਿਚ ਹਸਪਤਾਲ ਆ ਜਾਣਗੇ ਪਰ ਹਸਪਤਾਲਾਂ ਲਈ ਮੈਨੂੰ ਪਤਾ ਲਗਿਆ ਹੈ ਕਿ ਪੰਜ ਏਕੜ ਜ਼ਮੀਨ ਔਰ 40 ਹਜ਼ਾਰ ਰੁਪਏ ਲੈਣੇ ਹਨ। ਲੇਕਿਨ ਮੈਂ ਰਿਕੁਐਸਟ ਕਰਾਂਗਾ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਕਿ ਸ਼ਹਿਰਾਂ ਦੇ ਵਿਚ ਤਾਂ ਇਹ ਰੁਪਿਆ ਇਕੱਠਾ ਹੋ ਸਕਦਾ ਹੈ। ਮੈਂ ਇਹ ਅਰਜ਼ ਕਰਾਂਗਾ ਕਿ ਉਹ ਰੁਪਿਆ ਜਿਹੜੇ ਹਲਕੇ ਬੈਕਵਰਡ ਹਨ ਉਨ੍ਹਾਂ ਨੂੰ ਮੁਆਫ ਹੋਣਾ ਚਾਹੀਦਾ ਹੈ।

ਹੁਣ ਮੈਂ ਇਨਡਸਟਰੀ ਦੇ ਬਾਰੇ ਅਰਜ਼ ਕਰਦਾ ਹਾਂ ਕਿ ਇਨਡਸਟਰੀ ਤਾਂ ਹੀ ਤਕੜੀ ਹੋ ਸਕਦੀ ਹੈ ਜੇਕਰ ਉਹ ਖੇਤੀਬਾੜੀ ਦੇ ਬਰਾਬਰ ਚਲੇ। ਪਿੰਡਾਂ ਵਿਚ ਇੰਡਸਟਰੀ ਆਵੇ ਤਾਕਿ ਜਿਹੜੇ ਲੋਕ ਸ਼ਹਿਰਾਂ ਨੂੰ ਨਸਦੇ ਹਨ ਉਹ ਨਾ ਨੱਸਣ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਜਲਦੀ ਕਰੋ ਨਹੀਂ ਤਾਂ ਦੂਜਿਆਂ ਨੂੰ ਟਾਈਮ ਨਹੀਂ ਮਿਲੇਗਾ। (Chaudhri Sahib, please be brief otherwise the other hon. Members will not be able to get time.)

**ਚੌਧਰੀ ਜਗਤ ਰਾਮ** : ਤੁਸੀਂ ਜਲਦੀ ਕਿਉਂ ਕਹਿ ਦਿਤਾ ਹੈ ਜੀ। ਮੇਰੇ ਪਾਸ ਤਾਂ ਬਹੁਤ ਮੈਟੀਰੀਅਲ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਿਸਾਨ ਮਰ ਰਿਹਾ ਹੈ, ਕਿਸਾਨ ਮਰ ਗਿਆ ਹੈ ਔਰ ਮੈਂ ਵੀ ਕਹਿੰਦਾ ਹਾਂ ਕਿ ਕਿਸਾਨ ਸੱਚ ਮੁੱਚ ਹੀ ਮਰ ਰਿਹਾ ਹੈ। ਕਿਉਂਕਿ ਜਿਹੜਾ ਵੱਡਾ ਕਿਸਾਨ ਹੈ ਉਹ ਉਸ ਨੂੰ ਮਾਰ ਰਿਹਾ ਹੈ। ਉਸ ਨੂੰ ਪਹਿਲਾਂ ਕੰਢੇ ਲਗਾ ਦਿਓ।

**ਸ੍ਰੀ ਡਿਪਟੀ ਸਪੀਕਰ** : ਵੱਡਾ ਕਿਸਾਨ ਨਾ ਕਹੋ, ਜ਼ਿਮੀਂਦਾਰ ਕਹੋ ਕਿਉਂਕਿ ਉਹ ਤਾਂ ਇਕੋ ਹੀ ਚੀਜ਼ ਹੈ। (Say Zimidar instead of the big Kisan because kisan and big kisan is the samething.)

**ਚੌਧਰੀ ਜਗਤ ਰਾਮ** : ਇਸ ਲਈ, ਡਿਪਟੀ ਸਪੀਕਰ ਸਾਹਿਬ, ਇਸ ਸਕਰਾਰ ਨੂੰ ਇਸ ਬਾਰੇ ਸ਼ਹਿਰਾਂ ਔਰ ਦਿਹਾਤਾਂ ਵਿਚ ਧਿਆਨ ਰਖਣਾ ਚਾਹੀਦਾ ਹੈ।

ਇਸ ਤਰ੍ਹਾਂ ਹੀ ਜਿਹੜਾ ਹਰੀਜਨ ਵੈਲਫੇਅਰ ਦਾ ਮਹਿਕਮਾ ਹੈ ਔਰ ਜਿਹੜੀ ਉਨ੍ਹਾਂ ਦੀ ਕਾਰ-ਪੋਰੇਸ਼ਨ ਹੈ ਉਸ ਦੇ ਬਾਰੇ; ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਅਰਜ਼ ਕਰਾਂਗਾ 35 ਹਜ਼ਾਰ ਰੁਪਏ ਜੇਕਰ ਜ਼ਿਮੀਂਦਾਰ ਨੇ ਕਰਜ਼ਾ ਲੈਣਾ ਹੋਵੇ ਤਾਂ ਜਿੱਥੇ ਵੀ ਜਾਓ ਵਿਆਜ 3 ਪ੍ਰਤੀਸ਼ਤ ਹੈ, ਇੰਡਸਟਰੀ ਤੋਂ ਲਵੋ ਤਾਂ ਵੀ ਤਿੰਨ ਰੁਪਏ ਸੈਂਕੜਾ ਹੈ। ਲੇਕਿਨ ਸਾਡੇ ਇਹ ਤਿੰਨ ਰੁਪਏ ਸੈਂਕੜਾ ਨਹੀਂ ਹੋਇਆ ਇਸ ਲਈ ਇਸ ਨੂੰ ਤਿੰਨ ਰੁਪਏ ਸੈਂਕੜਾ ਕਰ ਦਿਓ। ਦੂਸਰੀ ਗਲ ਵਪਾਰ ਦੀ ਹੈ। ਸ਼ਾਇਦ ਸ਼ਰਮਾ ਜੀ ਨੂੰ ਨਹੀਂ ਪਤਾ ਹੈ, ਵਪਾਰ ਕੋਈ ਵੀ ਹੋਵੇ ਭਾਵੇਂ ਚਮੜੇ ਦਾ ਹੋਵੇ ਉਸ ਦੀ ਆਮਦਨ ਛੇ ਮਹੀਨਿਆਂ ਤੋਂ ਪਹਿਲਾਂ ਨਹੀਂ ਹੋ ਸਕਦੀ। ਤੁਸੀਂ ਤਿੰਨ ਸਾਲ ਦਾ ਸਮਾਂ ਰਖਿਆ ਹੈ ਇਸ ਨੂੰ ਵਾਪਸ ਕਰਨ ਦਾ ਸਮਾ ਦਸ ਸਾਲ ਕਰ ਦਿਓ।

ਜਿਹੜਾ ਅਪ੍ਰੈਲ, 1973 ਵਿਚ ਪਾਂਗ ਡੈਮ ਕੰਪਲੀਟ ਹੋਣਾ ਹੈ ਉਸ ਤੋਂ ਬਹੁਤ ਸਾਰੇ ਲੋਕ ਬੇਰੁਜ਼ਗਾਰ ਹੋ ਜਾਣਗੇ। ਇਸ ਲਈ ਜੇਕਰ ਉਨ੍ਹਾਂ ਨੂੰ ਤਲਵਾੜੇ ਵਿਚ ਸਾਰੇ ਮਕਾਨ ਬਣੇ ਹੋਏ ਹਨ ਤਾਂ ਉਥੇ ਉਨ੍ਹਾਂ ਨੂੰ ਅਬਜ਼ਾਰਬ ਕਰ ਲਿਆ ਜਾਵੇ। ਕੋਈ ਖਾਦ ਦੀ ਫੈਕਟਰੀ ਜਾਂ ਕਾਗਜ਼ ਦੀ ਫੈਕਟਰੀ ਲਗਾ ਕੇ ਉਥੇ ਉਨ੍ਹਾਂ ਨੂੰ ਸੈਟ ਕਰਨਾ ਚਾਹੀਦਾ ਹੈ। ਇਹ ਮੇਰੀ ਸਰਕਾਰ ਅਗੇ ਰੀਕੁਐਸਟ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਨੂੰ ਤੁਹਾਡਾ ਹੀ ਧਿਆਨ ਹੈ (ਹਾਸਾ) ਇਕ ਗਲ ਮੇਰੇ ਵੀਰਾਂ ਨੇ ਕਹੀ ਹੈ ਕਿ ਲਾਅ ਐਂਡ ਆਰਡਰ ਖਰਾਬ ਹੈ ਪਰ ਇਨ੍ਹਾਂ ਦੀ ਤਾਂ ਆਦਤ ਹੈ ਕਿ ਚੰਗੇ ਨੂੰ ਉਸ ਸਮੇਂ ਚੰਗਾ ਨਹੀਂ ਕਹਿਣਾ। ਬਾਅਦ ਵਿਚ ਕਹਿਣਗੇ ਕਿ 10ਵੇਂ ਪਾਤਸ਼ਾਹ ਤੁਸੀਂ ਹੁਣ ਆਓ, ਬੰਸਰੀ ਵਾਲੇ ਤੁਸੀਂ ਕਦ ਆਵੋਗੇ, ਰਾਮ ਜੀ ਤੁਸੀਂ ਕਦ ਆਵੋਗੇ ਮਗਰ ਕਹਿੰਦੇ ਕਦੋਂ ਹਨ ਜਦੋਂ ਉਹ ਹਸਤੀਆਂ ਇਥੋਂ ਚਲੀਆਂ ਜਾਂਦੀਆਂ ਹਨ। ਉਸ ਸਮੇਂ ਉਨ੍ਹਾਂ ਦੀ ਪ੍ਰਸ਼ੰਸਾ ਕਰਦੇ ਹਨ। ਸਰਦਾਰ ਪਰਤਾਪ ਸਿੰਘ ਜੀ ਨੂੰ ਹੁਣ ਯਾਦ ਕੀਤਾ ਜਾਂਦਾ ਹੈ। ਹੁਣ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਆਈ ਹੈ। ਤੁਸੀਂ ਮਰਦੇ ਕਿਉਂ ਜਾਂਦੇ ਹੋ। ਤਕੜੇ ਹੋ ਕੇ ਸਪੋਰਟ ਕਰੋ। ਚੰਗੇ ਨੂੰ ਚੰਗਾ ਕਹੋ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ।

**ਚੌਧਰੀ ਜਗਤ ਰਾਮ** : ਕੀ ਮੇਰੇ ਉਤੇ ਹੀ ਪੁਆਇੰਟ ਆਫ਼ ਆਰਡਰ ਕਰ ਰਹੇ ਹੋ ?

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਲੈਂਡ ਸੀਲਿੰਗ ਬਿੱਲ ਪਾਸ ਹੋ ਚੁਕਿਆ ਹੈ। ਜ਼ਮੀਨ ਦੀ ਹੱਦ ਮੁਕਰਰ ਹੋ ਚੁਕੀ ਹੈ। ਉਸ ਤੋਂ ਬਾਅਦ ਕਿਸਾਨ ਨੂੰ ਵੱਡਾ ਜ਼ਿਮੀਂਦਾਰ ਕਹਿਣਾ ਸਰਕਾਰ ਦੀ ਤੌਹੀਨ ਕਰਨਾ ਹੈ।

**ਸ੍ਰੀ ਡਿਪਟੀ ਸਪੀਕਰ** : ਅਜੇ ਉਸ ਐਕਟ ਉਪਰ ਐਕਸ਼ਨ ਨਹੀਂ ਹੋਇਆ। ਇਸ ਲਈ ਜਦੋਂ ਉਸ ਦੀ ਇੰਪਲੀਮੈਂਟੇਸ਼ਨ ਹੋ ਜਾਵੇਗੀ ਤਾਂ ਇਸ ਤਰ੍ਹਾਂ ਕਹਿਣਾ ਠੀਕ ਹੋਵੇਗਾ। (That Act has not so far come into force: therefore, it would be only proper to say so when it is implemented.)

**ਸਰਦਾਰ ਸੱਤਪਾਲ ਸਿੰਘ ਰੰਧਾਵਾ (ਦਸੂਹਾ)** : ਡਿਪਟੀ ਸਪੀਕਰ ਸਾਹਿਬ, ਜਿਹੜਾ ਬੱਜਟ ਪੇਸ਼ ਹੋਇਆ ਹੈ, ਉਸ ਬਾਰੇ ਮੈਂ ਆਪਣੇ ਵਿੱਤ ਮੰਤਰੀ ਸ੍ਰੀ ਹੰਸ ਰਾਜ ਜੀ ਸ਼ਰਮਾ ਨੂੰ ਵਧਾਈ ਦੇਣ ਲਈ ਖੜ੍ਹਾ

ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਦੀ ਆਪੋਜ਼ੀਸ਼ਨ ਵਾਲਿਆਂ ਨੇ ਮੁਖਾਲਫਤ ਕੀਤੀ ਹੈ। ਮੈਨੂੰ ਤਾਂ ਇਸ ਵਿਚ ਕੋਈ ਗਲ ਐਸੀ ਨਹੀਂ ਜਾਪਦੀ ਜਿਹੜੀ ਕਿ ਮੁਖਾਲਫਤ ਕਰਨ ਯੋਗ ਹੋਵੇ। ਡਿਪਟੀ ਸਪੀਕਰ ਸਾਹਿਬ, ਅੰਡਰ-ਡੀਵੈਲਪਡ ਕੰਟ੍ਰੀਜ਼ ਵਿਚ ਜਿਹੜੀਆਂ ਸਰਕਾਰਾਂ ਹੁੰਦੀਆਂ ਹਨ ਉਨ੍ਹਾਂ ਦੀ ਡੀਵੈਲਪਮੈਂਟ ਤਾਂ ਹੀ ਹੁੰਦੀ ਹੈ ਜੇਕਰ ਟੈਕਸ ਲਗਾਏ ਜਾਣ। ਤੁਸੀਂ ਵੇਖ ਲਵੋ ਕਿ ਜਿਹੜਾ ਹਿੰਦੁਸਤਾਨ ਅੱਜ ਤੋਂ 25 ਸਾਲ ਪਹਿਲਾਂ ਸੀ ਉਸ ਵਿਚ ਜ਼ਮੀਨ ਅਸਮਾਨ ਦਾ ਫਰਕ ਆ ਗਿਆ ਹੈ। ਇਥੇ ਕਾਂਗਰਸ ਦੀਆਂ ਪਾਪੂਲਰ ਸਰਕਾਰਾਂ ਆਉਂਦੀਆਂ ਰਹੀਆਂ ਔਰ ਦੇਸ਼ ਨੂੰ ਅਗੇ ਲਿਜਾਂਦੀਆਂ ਰਹੀਆਂ। ਪਰ ਬਦਕਿਸਮਤੀ ਦੇ ਨਾਲ ਪੰਜਾਬ ਅਤੇ ਹੋਰ ਸਟੇਟਾਂ ਵਿਚ 1967 ਤੋਂ 1972 ਤਕ ਕੁਲੀਸ਼ਨ ਵਜ਼ਾਰਤਾਂ ਬਣਕੇ ਰਾਜ ਕਰਦੀਆਂ ਰਹੀਆਂ ਔਰ ਉਸ ਦੇ ਵਿਚ ਪੰਜਾਬ ਵੀ ਆਇਆ। ਇਥੇ ਪੰਜ ਸਾਲਾਂ ਦੇ ਵਿਚ ਚਾਰ ਸਰਕਾਰਾਂ ਬਦਲੀਆਂ। 1972 ਵਿਚ ਇਥੇ ਫਿਰ ਕਾਂਗਰਸ ਦੀ ਸਰਕਾਰ ਦਾ ਰਾਜ ਆਇਆ ਹੈ ਜਿਸ ਵਿਚ ਕਿ ਸ੍ਰੀ ਹੰਸ ਰਾਜ ਸ਼ਰਮਾਂ ਜੀ ਨੇ ਦੂਸਰਾ ਬੱਜਟ ਪੇਸ਼ ਕੀਤਾ ਹੈ। ਇਹ ਬੱਜਟ ਚੌਥੀ ਪੰਜ ਸਾਲਾ ਪਲੈਨ ਦਾ ਅਖੀਰਲਾ ਬੱਜਟ ਹੈ, ਜਿਹੜਾ ਕਿ ਆਉਣ ਵਾਲੇ ਪੰਜ ਸਾਲਾ ਪਲੈਨ ਵਿਚ ਹੋਣਾ ਹੈ ਉਸ ਦੀਆਂ ਨੀਂਹਾਂ ਇਸ ਬੱਜਟ ਉਪਰ ਧਰੀਆਂ ਜਾਣੀਆਂ ਹਨ। ਇਨ੍ਹਾਂ ਨੇ ਫਿਗਰਜ਼ ਪੇਸ਼ ਕੀਤੀਆਂ ਹਨ ਕਿ ਐਗਰੀਕਲਚਰ ਵਿਚ ਕਿਤਨੀ ਤਰੱਕੀ ਹੋਈ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਕਣਕ ਵਿਚ 9.19 ਫੀ ਸਦੀ, ਰਾਈਸ ਦੀ 33.72 ਫੀ ਸਦੀ ਔਰ ਕਾਟਨ ਵਿਚ 18.68 ਫੀ ਸਦੀ ਤਰੱਕੀ ਹੋਈ ਹੈ। ਇਸ ਤਰ੍ਹਾਂ ਇਹ ਜਾਪਦਾ ਹੈ ਕਿ ਐਗਰੀ-ਕਲਚਰ ਨੇ ਇਸ ਵਿਚ ਇਕ ਭਾਰੀ ਹਿੱਸਾ ਪਾਇਆ ਹੈ ਜਿਸ ਨਾਲ ਕਿ ਹਿੰਦੁਸਤਾਨ ਦੀ ਕਰੰਸੀ ਜਿਸ ਨਾਲ ਕਿ ਬਾਹਰੋਂ ਅਨਾਜ ਮੰਗਵਾਉਣਾ ਪੈਂਦਾ ਸੀ ਹੁਣ ਨਹੀਂ ਮੰਗਵਾਉਣਾ ਪੈਂਦਾ। ਮੈਂ ਅਰਜ਼ ਕਰਾਂਗਾ ਕਿ ਹਿੰਦੁਸਤਾਨ ਨੇ ਚਾਰ ਲੜਾਈਆਂ ਲੜੀਆਂ ਹਨ ਜਿਸ ਨਾਲ ਅਕਾਨਮੀ ਉਪਰ ਮਾੜਾ ਅਸਰ ਪਿਆ ਹੈ। ਇਸ ਤਰ੍ਹਾਂ ਲੜਾਈਆਂ ਦਾ ਤਾਂ ਵੱਡੇ ਤੋਂ ਵੱਡੇ ਅਮੀਰ ਦੇਸ਼ਾਂ ਦੀ ਅਕਾਨੌਮੀ ਤੇ ਵੀ ਅਸਰ ਪੈਂਦਾ ਹੈ, ਮੁਲਕ ਦੀ ਅਕਾਨਮੀ ਪੂਅਰ ਹੋ ਜਾਂਦੀ ਹੈ। ਹਿੰਦੁਸਤਾਨ ਦੇ ਆਜ਼ਾਦ ਹੋਣ ਤੋਂ ਬਾਅਦ ਇਸ ਦੇਸ਼ ਨੇ ਚਾਰ ਲੜਾਈਆਂ ਲੜੀਆਂ ਹਨ। ਪਹਿਲੀ ਲੜਾਈ ਸੰਨ 1948 ਵਿਚ ਹੋਈ, ਦੂਜੀ ਲੜਾਈ ਚੀਨ ਨਾਲ ਹੋਈ, ਤੀਜੀ ਪਾਕਿਸਤਾਨ ਨਾਲ ਹੋਈ ਔਰ ਚੌਥੀ ਲੜਾਈ ਸੰਨ 1971 ਵਿਚ ਬੰਗਲਾ ਦੇਸ਼ ਦੀ ਸਾਡੇ ਉਪਰ ਠੋਸੀ ਗਈ। ਲੜਾਈ ਦੇ ਨਾਲ ਦੇਸ਼ ਦੀ ਅਕਾਨੌਮੀ ਤਬਾਹ ਹੋ ਜਾਂਦੀ ਹੈ (ਵਿਘਨ)।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਹਲਕੇ ਦੀਆਂ ਗੱਲਾਂ ਪਹਿਲਾਂ ਕਰ ਲਓ।
(First mention the difficulties of your constituency.)

**ਸਰਦਾਰ ਸੱਤਪਾਲ ਸਿੰਘ ਰੰਧਾਵਾ**: ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੜਕਾਂ ਜਿਹੜੀਆਂ ਹਨ ਉਹ ਆਲ ਵੈਦਰ ਪਰੂਫ ਨਹੀਂ ਅਤੇ ਲੋਕਾਂ ਨੂੰ ਆਵਾਜਾਈ ਵਿਚ ਭਾਰੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਦੋ ਮਹੀਨੇ ਤਾਂ ਬਹੁਤ ਦਿਕਤ ਹੁੰਦੀ ਹੈ ਅਤੇ ਅਗੇ ਪਿਛੇ ਜਾਇਆ ਨਹੀਂ ਜਾ ਸਕਦਾ। ਇਸ ਲਈ ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਸੜਕਾਂ ਆਲ ਵੈਦਰ ਪਰੂਫ ਰੋਡਜ਼ ਬਣਾਈਆਂ ਜਾਣ ਅਤੇ ਆਵਾਜਾਈ ਦੀ ਲੋਕਾਂ ਨੂੰ ਸਾਰਾ ਸਾਲ ਸਹੂਲਤ ਮਿਲ ਸਕੇ।

ਇਹ ਜ਼ਿਲ੍ਹਾ ਸਬ-ਮਾਊਂਟੇਨਸ ਏਰੀਆ ਹੈ ਅਤੇ ਇਹ ਠੀਕ ਹੈ ਕਿ ਇਸ ਦੀ ਡਿਵੈਲਪਮੈਂਟ ਲਈ ਸਰਕਾਰ ਨੇ ਇਕ ਸਬ ਮਾਊਂਟੇਨਸ ਡਿਵੈਲਪਮੈਂਟ ਕੌਂਸਲ ਕਾਇਮ ਕੀਤੀ ਹੋਈ ਹੈ। ਪਰ ਇਸ ਇਲਾਕੇ ਵਿਚ ਪੀਣ ਦੇ ਪਾਣੀ ਦੀ ਭਾਰੀ ਕਮੀ ਹੈ ਅਤੇ ਨਾਲ ਹੀ ਹਸਪਤਾਲ ਅਤੇ ਸਕੂਲ ਛੇਤੀ ਤੋਂ

[ਸਰਦਾਰ ਸੱਤਪਾਲ ਸਿੰਘ ਰੰਧਾਵਾ]

ਛੇਤੀ ਤਿਆਰ ਕੀਤੇ ਜਾਣੇ ਚਾਹੀਦੇ ਹਨ। ਜਿਹੜੀਆਂ ਸਕੀਮਾਂ ਮੇਰੇ ਹਲਕੇ ਵਿਚ ਚਲ ਵੀ ਰਹੀਆਂ ਹਨ ਉਹ ਨਾ ਹੋਣ ਵਰਗੀਆਂ ਹਨ। ਉਨ੍ਹਾਂ ਨੂੰ ਟਾਇਮ ਬਾਊਂਡ ਕਰ ਦੇਣਾ ਚਾਹੀਦਾ ਹੈ ਤਾਂ ਕਿ ਇਸ ਇੰਡੀਪੈਂਡੈਂਟ ਦੇਸ਼ ਵਿਚ ਲੋਕੀ ਕਹਿ ਸਕਣ ਕਿ ਉਨ੍ਹਾਂ ਦੇ ਕਲਿਆਣ ਵਲ ਖ਼ਾਸ ਧਿਆਨ ਦਿਤਾ ਗਿਆ ਹੈ। ਰੋਟੀ ਕਪੜੇ ਦਾ ਮਸਲਾ ਤਾਂ ਸਰਕਾਰ ਨੇ ਹਲ ਕਰਨਾ ਹੀ ਹੈ ਇਸ ਦੇ ਨਾਲ ਹੀ 4 ਸਾਲ ਤੋਂ ਚਲਿਆ ਰਿਹਾ ਪੀਣ ਦੇ ਪਾਣੀ ਦਾ ਮਸਲਾ ਹੈ ਜਿਸ ਵਲ ਸਰਕਾਰ ਨੂੰ ਫੌਰੀ ਤੌਰ ਤੇ ਕਾਰਵਾਈ ਕਰਨੀ ਚਾਹੀਦੀ ਹੈ। ਇਸ ਇਲਾਕੇ ਵਿਚ ਬਿਜਲੀ ਦੀ ਘਾਟ ਹੈ ਇਸ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ। ਇਰੀਗੇਸ਼ਨ ਦੇ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡੀਪ ਬੋਰਿੰਗ ਦਾ ਸਿਸਟਮ ਚਾਲੂ ਕੀਤਾ ਗਿਆ ਹੈ ਜਿਸ ਦਾ ਜ਼ਿਕਰ ਪੰਡਤ ਜੀ ਨੇ ਕੀਤਾ ਸੀ। ਪਰ ਸ਼ਾਹਕੋਟ, ਮਹਿਲਪੁਰ ਬਲਾਕਾਂ ਵਿਚ ਇਸ ਵਲ ਉਚੇਚੇ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਸਰਕਾਰ ਵਲੋਂ ਇਹ ਪਰੋਪੋਜ਼ਲ ਕੀਤੀ ਗਈ ਹੈ ਕਿ 500 ਡੀਪ ਬੋਰਿੰਗ ਦੇ ਟਿਊਬਵੈਲ ਲਗਾਏ ਜਾਣ ਜਿਨ੍ਹਾਂ ਵਿਚੋਂ 275 ਲਗਾਏ ਗਏ ਹਨ ਅਤੇ ਬਾਕੀ ਲਗਾਏ ਜਾਣਗੇ। ਇਸ ਸਬੰਧ ਵਿਚ ਮੇਰੀ ਬੇਨਤੀ ਇਹ ਹੈ ਕਿ ਬੈਕਵਰਡ ਏਰੀਆ ਨੂੰ ਇਹ ਸਾਰੇ ਕਵਰ ਨਹੀਂ ਕਰ ਸਕਣਗੇ। ਇਨ੍ਹਾਂ ਨੂੰ ਬੈਕਵਰਡ ਏਰੀਆ ਵਿਚ ਲਗਾਉਣਾ ਚਾਹੀਦਾ ਹੈ। ਕਿਉਂਕਿ ਜਿਹੜੇ ਪੰਜ ਜਾਂ 7 ਏਕੜ ਜ਼ਮੀਨ ਵਾਲੇ ਹਨ ਉਹ ਜੇਕਰ ਟਿਊਬਵੈਲ ਲਗਾ ਦੇਣ ਤਾਂ ਉਨ੍ਹਾਂ ਦੇ ਪੱਲੇ ਕੁਝ ਨਹੀਂ ਰਹਿੰਦਾ ਇਥੇ ਤਕ ਕਿ ਜ਼ਮੀਨ ਵੀ ਵਿਕ ਜਾਂਦੀ ਹੈ ਤੇ ਡੀਪ ਬੋਰਿੰਗ ਤੇ ਪਾਣੀ ਲਗਾਉਣ ਜੋਗੀ ਜ਼ਮੀਨ ਹੀ ਨਹੀਂ ਰਹਿੰਦੀ। ਇਸ ਲਈ ਮੇਰੀ ਬੇਨਤੀ ਸਰਕਾਰ ਪਾਸ ਇਹ ਹੈ ਕਿ ਸਰਕਾਰੀ ਤੌਰ ਤੇ ਡੀਪ ਬੋਰਿੰਗ ਦੇ ਵੇਲੇ ਇਸ ਬੈਕਵਰਡ ਇਲਾਕੇ ਵਿਚ ਲਗਾਏ ਜਾਣ ਤਾਂ ਕਿ ਖੇਤੀ ਲਈ ਪਾਣੀ ਅਤੇ ਪੀਣ ਦਾ ਪਾਣੀ ਮਿਲ ਸਕੇ।

ਇਸ ਤੋਂ ਅਗੇ ਮੈਂ ਬਿਆਸ ਦਰਿਆ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਦ ਹੜ੍ਹ ਆਉਂਦੇ ਹਨ ਤਾਂ ਹੁਸ਼ਿਆਰਪੁਰ ਦੇ ਇਲਾਕੇ ਵਿਚ ਫਲੱਡ ਆ ਜਾਂਦਾ ਹੈ ਅਤੇ ਪਾਣੀ ਨਾਲ ਭਰ ਜਾਂਦਾ ਹੈ। ਗੁਰਦਾਸਪੁਰ ਜ਼ਿਲ੍ਹੇ ਵਿਚ ਤਾਂ ਬੰਧ ਬੰਨ੍ਹਿਆ ਹੋਇਆ ਹੈ ਅਤੇ ਸਪਰ ਵੀ ਬਣੇ ਹੋਏ ਹਨ। ਇਸ ਲਈ ਉਥੇ ਨੁਕਸਾਨ ਇੰਨਾ ਨਹੀਂ ਹੁੰਦਾ। ਪਰ ਇਸ ਮੇਰੇ ਇਲਾਕੇ ਵਿਚ ਹੜ੍ਹ ਦਾ ਪਾਣੀ ਆਉਣ ਕਰਕੇ ਕਾਫੀ ਨੁਕਸਾਨ ਹੋ ਜਾਂਦਾ ਹੈ। ਹਰ ਸਾਲ ਹੜ੍ਹਾਂ ਵਿਚ ਮਾਲ ਡੰਗਰ ਰੁੜ੍ਹ ਜਾਂਦਾ ਅਤੇ ਫਸਲਾਂ ਤਬਾਹ ਹੋ ਜਾਂਦੀਆਂ ਹਨ। ਇਸ ਲਈ ਇਸ ਇਲਾਕੇ ਵਿਚ ਬੰਨ੍ਹ ਮਾਰ ਕੇ ਅਤੇ ਲੋੜ ਅਨੁਸਾਰ ਸਪਰ ਬਣਾਕੇ ਇਸ ਇਲਾਕੇ ਨੂੰ ਹੜ੍ਹਾਂ ਦੀ ਜ਼ੱਦ ਤੋਂ ਬਚਾਉਣਾ ਚਾਹੀਦਾ ਹੈ।

ਮੰਗ ਨੰ: 3 ਵਿਚ ਇਸ ਗਲ ਦਾ, ਡਿਪਟੀ ਸਪੀਕਰ ਸਾਹਿਬ, ਜ਼ਿਕਰ ਕੀਤਾ ਗਿਆ ਹੈ ਕਿ ਸ਼ਹਿਰਾਂ ਵਿਚ 8 ਕੋਲਡ ਸਟੋਰ, ਚਾਰ ਮਾਡਰਨ ਰਾਈਸ ਮਿਲਾਂ ਅਤੇ 4 ਜਿਨਿੰਗ ਕਾਟਨ ਫੈਕਟਰੀ ਕੁਆਪਰੇਟਿਵ ਸੈਕਟਰ ਵਿਚ ਲਗਾਈਆਂ ਜਾ ਰਹੀਆਂ ਹਨ। ਇਹ ਸਰਕਾਰ ਦਾ ਇਕ ਸ਼ਲਾਘਾਯੋਗ ਕਦਮ ਹੈ। ਪਰ ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਟੇ ਦੀਆਂ ਮਿਲਾਂ ਵੀ ਕੁਆਪਰੇਟਿਵ ਸੈਕਟਰ ਵਿਚ ਲਗਾਈਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਜਿਹੜੇ ਆਟੇ ਦੀਆਂ ਮਿਲਾਂ ਦੇ ਮਨਾਪੋਲਿਸਟ ਹਨ ਇਨ੍ਹਾਂ ਨੂੰ ਖਤਮ ਕੀਤਾ ਜਾ ਸਕੇ ਅਤੇ ਜਿਹੜੇ ਆਟੇ ਨੂੰ ਪੀਸਣ ਲਗਿਆਂ ਵਿਚ ਮਿਟੀ ਅਤੇ ਪੱਥਰ ਪੀਸ ਦਿੰਦੇ ਹਨ ਉਸ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ। ਇਸ ਦੇ ਨਾਲ ਹੀ ਬੇਨਤੀ ਹੈ ਕਿ ਕੁਆਪਰੇਟਿਵ ਸੈਕਟਰ ਵਿਚ ਫਲੋਰ ਮਿਲਾਂ ਨੂੰ ਕਾਇਮ ਕੀਤਾ ਜਾਵੇ।

ਪੰਜਾਬ ਦੀ ਡਿਵੈਲਪਮੈਂਟ ਲਈ ਜ਼ਰੂਰੀ ਹੈ ਕਿ ਪੰਜਾਬ ਵਿਚ ਸੀਮਿੰਟ ਦਾ ਕਾਰਖਾਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਸੀਮਿੰਟ ਦੀਆਂ ਜਿੰਨੀਆਂ ਵੀ ਫੈਕਟਰੀਆਂ ਪੰਜਾਬ ਵਿਚ ਸਨ ਬਦਕਿਸਮਤੀ

ਨਾਲ ਪੰਜਾਬ ਦੀ ਵੰਡ ਤੋਂ ਬਾਅਦ ਹਰਿਆਣਾ ਵਿਚ ਚਲੀਆਂ ਗਈਆਂ ਹਨ । ਇਸ ਲਈ ਹੁਣ ਪੰਜਾਬ ਨੂੰ ਸੀਮਿੰਟ ਦਾ ਪੂਰਾ ਕੋਟਾ ਨਹੀਂ ਮਿਲਦਾ ਅਤੇ ਲੋਕਾਂ ਦੇ ਇਨਡੀਵਿਜੂਅਲ ਵਰਕਸ ਸਿਰੇ ਚੜ੍ਹਨ ਵਿਚ ਦੇਰ ਲਗ ਜਾਂਦੀ ਹੈ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੱਥਰ ਬਹੁਤ ਜ਼ਿਆਦਾ ਹੈ ਇਸ ਲਈ ਉਥੇ ਪਬਲਿਕ ਸੈਕਟਰ ਵਿਚ ਇਕ ਸੀਮਿੰਟ ਦਾ ਕਾਰਖਾਨਾ ਲਗਾਇਆ ਜਾਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਉਸਾਰੀ ਵਿਚ ਤੇਜ਼ੀ ਆਵੇ ਅਤੇ ਕੰਮ ਸੀਮਿੰਟ ਕਾਰਨ ਨਾ ਰੁਕੇ ਰਹਿਣ । ਇਸ ਦੇ ਨਾਲ ਹੀ ਬਿਜਲੀ ਦੀ ਸ਼ਾਰਟੇਜ ਵਲ ਧਿਆਨ ਦੇਣ ਦੀ ਲੋੜ ਹੈ।

ਤਾਲੀਮ ਦੇ ਖੇਤਰ ਵਿਚ 7 ਕਰੋੜ ਰੁਪਿਆ ਰਖਿਆ ਗਿਆ ਹੈ। ਇਸ ਨਾਲ ਕਾਫੀ ਮਸਲਾ ਹਲ ਹੋ ਜਾਣ ਦੀ ਆਸ ਹੈ। ਪਰ ਇਥੇ ਇਕ ਸਵਾਲ ਦੇ ਜਵਾਬ ਵਿਚ ਸਿਖਿਆ ਮੰਤਰੀ ਸਾਹਿਬ ਨੇ ਇਹ ਕਿਹਾ ਹੈ ਕਿ ਪਰਾਈਵੇਟ ਸਕੂਲਾਂ ਨੂੰ ਇਹ ਟੇਕ ਓਵਰ ਨਹੀਂ ਕਰ ਸਕਦੇ । ਮੈਂ ਇਸ ਸਬੰਧ ਵਿਚ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ 95% ਤਾਂ ਪਹਿਲਾਂ ਹੀ ਸਰਕਾਰ ਵਲੋਂ ਉਨ੍ਹਾਂ ਨੂੰ ਗਰਾਂਟ ਦਿਤੀ ਜਾ ਰਹੀ ਹੈ ਖਰਚ ਮੀਟ ਕਰਨ ਲਈ। ਫਿਰ ਸਰਕਾਰ ਨੇ ਇਹ ਵੀ ਐਲਾਨ ਕੀਤਾ ਹੈ ਕਿ ਇਨ੍ਹਾਂ ਨੇ ਇਸ ਅਉਣ ਵਾਲੇ ਸਾਲ ਵਿਚ 50 ਸਕੂਲ ਅਪਗਰੇਡ ਕਰਨੇ ਹਨ ਉਨ੍ਹਾਂ ਦਾ ਖਰਚ ਵੀ ਤਾਂ ਸਰਕਾਰ ਨੇ ਝੱਲਣਾ ਹੈ। ਜੇਕਰ ਇਹ ਪਰਾਈਵੇਟ ਸਕੂਲ ਵੀ ਲੈ ਲਏ ਜਾਣ ਤਾਂ ਇਸ ਵਿਚ ਕੇਵਲ 5% ਦਾ ਹੋਰ ਖਰਚਾ ਪਏਗਾ ਪਰ ਇਸ ਦੇ ਨਾਲ ਹੀ ਇਨ੍ਹਾਂ ਸਕੂਲਾਂ ਦੇ ਅਸੈਟਸ ਵੀ ਤਾਂ ਸਰਕਾਰ ਪਾਸ ਆ ਜਾਣਗੇ । ਕਰੋੜਾਂ ਰੁਪਏ ਦੀ ਜਾਇਦਾਦ ਵੀ ਨਾਲ ਆਵੇਗੀ । ਇਸ ਲਈ ਸਰਕਾਰ ਨੂੰ ਇਹ ਟੇਕ ਓਵਰ ਕਰ ਲੈਣੇ ਚਾਹੀਦੇ ਹਨ ਜਿਹੜੇ ਕਿ ਵਾਲੰਟੀਅਰ ਆਪਣੇ ਆਪ ਨੂੰ ਕਰਨ। ਇਸ ਨਾਲ ਵਿਦਿਆ ਦੇ ਪਸਾਰ ਵਿਚ ਵਾਧਾ ਹੋਵੇਗਾ । ਜਿਹੜੇ ਅਦਾਰੇ ਆਪਣੇ ਸਕੂਲ ਸਰਕਾਰ ਨੂੰ ਦੇਣਾ ਚਾਹੁੰਣ ਜੇਕਰ ਉਹ ਰੈਜ਼ੋਲਿਊਸ਼ਨ ਕਰਕੇ ਦੇ ਦੇਣ ਤਾਂ ਇਹ ਸਰਕਾਰ ਨੂੰ ਟੇਕ ਓਵਰ ਕਰ ਲੈਣੇ ਚਾਹੀਦੇ ਹਨ।

ਇਕ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਰਨਾ ਚਾਹੁੰਦਾ ਹਾਂ ਜਿਸ ਦਾ ਜ਼ਿਕਰ ਹਾਊਸ ਵਿਚ ਆਇਆ ਅਤੇ ਰੌਲਾ ਪਿਆ। ਇਹ ਹੈ ਅਕਾਲੀ ਦਲ ਵਲੋਂ ਪਾਸ ਕੀਤਾ ਗਿਆ ਰੈਜ਼ੋਲਿਊਸ਼ਨ (ਵਿਘਨ)

(ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਨ੍ਹਾਂ ਨੇ ਇਹ ਪਾਸ ਕੀਤਾ ਹੈ ਕਿ ਜੰਗੀ ਕੈਦੀਆਂ ਨੂੰ ਵਾਪਿਸ ਕਰ ਦਿਤਾ ਜਾਵੇ। ਪਰ ਮੈ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਲੜਾਈ ਜਿਹੜੀ ਲੜੀ ਗਈ ਪਾਕਿਸਤਾਨ ਨਾਲ ਅਤੇ ਇਸ ਦੇ ਦੋ ਹਿਸੇ ਸਨ, ਇਕ ਤਾਂ ਵੈਸਟ ਪਾਕਿਸਤਾਨ ਨਾਲ ਅਤੇ ਦੂਜਾ ਬੰਗਲਾ ਦੇਸ਼ ਦੇ ਫਰੰਟ ਤੇ। ਜੈਨੇਵਾ ਕਨਵੈਨਸ਼ਨ ਦੇ ਆਧਾਰ ਤੇ ਜਦ ਦੋ ਤੋਂ ਵਧ ਮੁਲਕ ਲੜਾਈ ਵਿਚ ਇਨਵਾਲਵ ਹੋ ਜਾਣ ਤਾਂ ਦੋਹਾਂ ਦੀ ਮਰਜ਼ੀ ਤੋਂ ਬਗੈਰ ਜੰਗੀ ਕੈਦੀਆਂ ਨੂੰ ਵਾਪਸ ਨਹੀਂ ਕੀਤਾ ਜਾ ਸਕਦਾ ਅਤੇ ਦੂਜਾ ਇਹ ਕਿ ਵੈਸਟ ਪਾਕਿਸਤਾਨ ਦੇ ਫਰੰਟ ਤੇ ਲੜੀ ਗਈ ਲੜਾਈ ਦੇ ਫਲਸਰੂਪ ਜਿਹੜੇ ਕੈਦੀ ਭਾਰਤ ਦੀਆਂ ਫੌਜਾਂ ਨੇ ਬਣਾਏ ਸਨ ਉਹ ਪਹਿਲਾਂ ਹੀ ਵਾਪਿਸ ਕਰ ਦਿਤੇ ਗਏ ਹਨ। ਇਨ੍ਹਾਂ ਦੀ ਕੁਲ ਗਿਣਤੀ 1830 ਹੈ। ਇਨ੍ਹਾਂ ਵਿਚ ਸਿਵਿਲੀਅਨ ਵੀ ਹਨ ਅਤੇ ਮਿਲਟਰੀ ਦੇ ਵੀ ਪਰਸਾਨਲ ਹਨ। ਇਹ ਸਾਰੇ ਹਿੰਦ ਸਰਕਾਰ ਨੇ ਵਾਪਿਸ ਕਰ ਦਿਤੇ ਹਨ। ਇਸ ਲਈ ਇਨ੍ਹਾਂ ਨੂੰ ਕਈਆਂ ਨੇ ਗਦਾਰ ਕਿਹਾ ਹੈ । ਮੈਂ ਗਦਾਰ ਤਾਂ ਨਹੀ ਕਹਿੰਦਾ ਪਰ ਇੰਨੀ ਗਲ ਕਹਿੰਦਾ ਹਾਂ ਕਿ ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਕਰਕੇ ਇਨ੍ਹਾਂ ਨੇ ਕੋਈ ਦੇਸ਼ ਭਗਤੀ ਦਾ ਸਬੂਤ ਨਹੀ ਦਿਤਾ। ਇਸ ਰੈਜ਼ੋਲਿਊਸ਼ਨ ਦੀ ਨਿਖੇਧੀ ਜਿੰਨੀ ਵੀ ਕੀਤੀ ਜਾਵੇ, ਥੋੜ੍ਹੀ ਹੈ । ਇਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਰੈਜ਼ੋਲਿਊਸ਼ਨ ਇਹ ਪਾਸ ਨਾ ਕਰਿਆ ਕਰਨ । (ਵਿਘਨ)

[ਸਰਦਾਰ ਸੱਤਪਾਲ ਸਿੰਘ ਰੰਧਾਵਾ]

ਦੇਸ਼ ਦੀ ਅਕਾਨੌਮੀ ਵਿਚ ਲੜਾਈ ਨਾਲ ਬੁਰਾ ਅਸਰ ਪੈਂਦਾ ਹੈ, ਇਹ ਅਸੀਂ ਅਜ ਵੇਖ ਸਕਦੇ ਹਾਂ। ਅਮਰੀਕਾ ਨੇ ਆਪਣੇ ਆਪ ਨੂੰ ਵੀਅਤਨਾਮ ਦੀ ਲੜਾਈ ਵਿਚ 12—13 ਸਾਲ ਇਨ-ਵਾਲਵ ਰਖਿਆ ਅਤੇ ਨਤੀਜਾ ਕੀ ਹੋਇਆ ਕਿ ਲੜਾਈ ਬੰਦ ਕਰਨੀ ਪਈ ਅਤੇ ਡਾਲਰ ਦੀ ਕੀਮਤ ਘਟਾਉਣੀ ਪਈ। ਇਸੇ ਤਰ੍ਹਾਂ ਅਡਰ-ਡਿਵੈਲਪਡ ਕੰਟਰੀਜ਼ ਵਿਚ ਵੀ ਨਤੀਜਾ ਇਸ ਤੋਂ ਵੀ ਭੈੜਾ ਨਿਕਲਦਾ ਹੈ। ਅਸੀਂ ਜਿਸ ਪਾਸੇ ਆਪਣੇ ਦੇਸ਼ ਨੂੰ ਲਿਜਾਣਾ ਚਾਹੁੰਦੇ ਸੀ ਉਸ ਪਾਸੇ ਤੋਂ ਰੁਝਾਨ ਲੜਾਈ ਵਲ ਕਰ ਦਿਤਾ ਗਿਆ। ਇਸ ਲਈ ਜਿਹੜਾ ਰੈਜ਼ੋਲਿਊਸ਼ਨ ਅਸੀਂ ਹਾਊਸ ਵਿਚ ਕਲ ਪਾਸ ਕੀਤਾ ਹੈ ਉਸ ਦੇ ਅਨੁਸਾਰ ਅਸਾਡੀ ਇਹ ਜ਼ਿਮੇਵਾਰੀ ਬਣਦੀ ਹੈ ਕਿ ਅਸੀਂ ਆਉਣ ਵਾਲੀ ਲੜਾਈ ਲਈ ਤਿਆਰੀ ਕਰੀਏ ਤੇ ਅਸਾਨੂੰ ਹਰ ਸਮੇਂ ਤਿਆਰ ਬਰ ਤਿਆਰ ਰਹਿਣਾ ਚਾਹੀਦਾ ਹੈ। ਹਥਿਆਰ ਤਾਂ ਅਗੇ ਵੀ ਪਾਕਿਸਤਾਨ ਨੂੰ ਦਿਤੇ ਜਾਂਦੇ ਰਹੇ ਸਨ ਅਤੇ ਪਿਛਲੇ 18—20 ਸਾਲ ਦਾ ਇਤਿਹਾਸ ਅਸਾਡੇ ਸਾਹਮਣੇ ਹੈ ਕਿ ਦੋ ਲੜਾਈਆਂ ਵਿਚ ਪਾਕਿਸਤਾਨ ਆਪਣਾ ਕਾਫੀ ਨੁਕਸਾਨ ਕਰਵਾ ਚੁਕਾ ਹੈ ਅਤੇ ਜੇਕਰ ਹੁਣ ਫਿਰ ਲੜਾਈ ਕੀਤੀ ਤਾਂ ਮੁੱਕ ਹੀ ਜਾਵੇਗਾ। ਪਾਕਿਸਤਾਨ ਦਾ ਵਜੂਦ ਕਾਇਮ ਨਹੀਂ ਰਹਿ ਸਕੇਗਾ। ਇਸ ਲਈ ਅਸਾਨੂੰ ਤਿਆਰ ਬਰ ਤਿਆਰ ਰਹਿਣਾ ਚਾਹੀਦਾ ਹੈ। ਮੈਂ ਇੰਨਾਂ ਕਹਿ ਕੇ ਆਪ ਪਾਸੋਂ ਖਿਮਾਂ ਮਗਦਾ ਹਾਂ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਮਾਨਯੋਗ ਮੈਂਬਰਾਂ ਦਾ ਜਿਨ੍ਹਾਂ 1973-74 ਦੇ ਬਜਟ ਵਿਚ ਬੜੇ ਚੰਗੇ ਚੰਗੇ ਸੁਝਾਓ ਦਿੱਤੇ ਹਨ। ਉਨ੍ਹਾਂ ਨੇ ਇਸ ਬਜਟ ਦੀ ਕੁਝ ਤਾਰੀਫ ਵੀ ਕੀਤੀ ਹੈ, ਮੈਂ ਉਨ੍ਹਾਂ ਦਾ ਮਸ਼ਕੂਰ ਹਾਂ। ਮੈਂ ਉਨ੍ਹਾ ਦਾ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਕੰਸਟਰੱਕਟਿਵ ਨੁਕਤਾਚੀਨੀ ਕੀਤੀ ਹੈ। ਮੈਂ ਉਨ੍ਹਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਬਗੈਰ ਪੜ੍ਹੇ ਹੀ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ। (ਹਾਸਾ) ਇਨ੍ਹਾਂ ਤੇ ਮੈਂ ਆਪਣੀ ਸਪੀਚ ਵਿਚ ਰੋਸ਼ਨੀ ਪਾਵਾਂਗਾ। ਸਪੀਕਰ ਸਾਹਿਬ, ਸਾਡੀ ਫੋਰਥ ਪਲੈਨ ਚਲ ਰਹੀ ਹੈ, ਅਤੇ ਇਸ ਵਿਚ ਪਿਛਲੀਆਂ ਤਿੰਨ ਸਾਲਾਂ ਦੇ ਨਾਲੋਂ ਇਸ ਲਈ ਜ਼ਿਆਦਾ ਖਰਚ ਹੋਇਆ ਹੈ ਕਿਉਂਕਿ ਪਿਛਲੇ ਤਿੰਨਾ ਸਾਲਾਂ ਦੇ ਵਿਚ ਕਾਫੀ ਕੰਮ ਨਹੀਂ ਹੋਇਆ, ਉਹ ਹੁਣ ਜਾਕੇ ਪੈਸਾ ਜ਼ਿਆਦਾ ਖਰਚ ਹੋਇਆ ਕਿਉਂਕਿ ਅਸੀਂ ਫੋਰਥ ਈਅਰ ਦੇ ਵਿਚ ਕਾਫੀ ਕੰਮ ਕੀਤੇ ਹਨ। ਹੁਣ ਜਿਹੜਾ ਪੰਜਵਾਂ ਪਲੈਨ ਬਣਨਾ ਹੈ ਇਸ ਦੀ ਅਸੀਂ ਚੰਗੀ ਤਰ੍ਹਾਂ ਨੀਂਹ ਰੱਖ ਸਕਦੇ ਹਾਂ ਅਤੇ ਇਸ ਦਾ ਇਨਫਰਾ-ਸਟਰੱਕਚਰ ਵੀ ਤਿਆਰ ਕਰ ਸਕਦੇ ਹਾਂ। ਪੰਜਵੇਂ ਪਲੈਨ ਦੇ ਕੰਮ ਨਾਲ ਅਸੀਂ ਕਾਫੀ ਅਗੇ ਵਧਾਂਗੇ ਅਤੇ ਪੰਜਾਬ ਦੀ ਕਾਫੀ ਤਰਕੀ ਹੋਵੇਗੀ। ਇਸ ਖਿਆਲ ਨਾਲ ਕੁਝ ਪੈਸਾ ਬਜਟ ਵਿਚੋਂ ਵੀ ਕਢਿਆ ਹੈ ਅਤੇ ਕੁਝ ਟੈਕਸ ਵੀ ਲਾਇਆ ਹੈ ਅਤੇ ਕੁਝ ਮਾਰਕਿਟ ਬਾਰੋਇੰਗ ਵੀ ਕੀਤੀ ਹੈ। ਪਿਛਲੇ ਸਾਲ ਤਾਂ ਅਸੀਂ ਕੋਈ ਟੈਕਸ ਲਾ ਨਹੀਂ ਸਕੇ ਉਹ ਤਾਂ ਬਗੈਰ ਟੈਕਸ ਦੇ ਹੀ ਗਿਆ ਪਰ ਇਸ ਸਾਲ ਜ਼ਰੂਰ ਲਾਉਣਾ ਪਿਆ ਹੈ ਇਸ ਲਈ ਕਿ ਇਸ ਸਟੇਟ ਦੀ ਇਕਾਨੌਮੀ ਨੂੰ ਕੋਈ ਧਕਾ ਨਾ ਲਗੇ ਅਤੇ ਪੈਦਾਵਾਰ ਦੇ ਵਿਚ ਅਜ਼ਾਫਾ ਵੀ ਹੋਵੇ; ਪਲੈਨ ਵੀ ਵਡਾ ਹੋ ਜਾਵੇ ਨਾਲ ਹੀ ਪੰਜਵੇਂ ਪਲੈਨ ਦੀ ਨੀਂਹ ਵੀ ਰਖੀ ਜਾ ਸਕੇ; ਇਸ ਤਰ੍ਹਾਂ ਕਰਦੇ ਹੋਏ ਅਸੀਂ ਇਹ ਸਾਰੀ ਚੀਜ਼ ਨੂੰ ਟੇਕ ਆਫ ਸਟੇਜ ਤੋਂ ਅਗੇ ਜਾਈਏ। ਮੈਂ ਸਾਰੇ ਖਰਚ ਦੇ ਆਂਕੜੇ ਇਕਠੇ ਕੀਤੇ ਹਨ। ਅਸੀਂ ਪਿਛਲੇ ਸਾਲਾਂ ਦੇ ਵਿਚ ਜੋ ਖਰਚ ਕੀਤਾ ਉਹ ਆਪਣੇ ਖਿਆਲ ਦੇ ਮੁਤਾਬਿਕ ਸਾਰਿਆਂ ਤੋਂ ਵਧ ਕੀਤਾ ਹੈ ਅਤੇ ਇਹ ਇਕ ਫੈਕਟ ਹੈ।

1967-68 ਦਾ ਐਕਸਪੈਂਡੀਚਰ 43.[illegible]5 ਕਰੋੜ ਸੀ। 1968-69 ਦਾ ਐਕਸਪੈਂਡੀਚਰ 44.50 ਕਰੋੜ ਸੀ। 1969-70 ਦਾ ਐਕਸਪੈਂਡੀਚਰ 60 ਕਰੋੜ ਸੀ,

1970-71 ਦਾ ਐਕਸਪੈਂਡੀਚਰ 65 ਕਰੋੜ ਸੀ, ਅਤੇ 1971-72 ਦਾ ਐਕਸਪੈਂਡੀਚਰ 78 ਕਰੋੜ ਸੀ, ਪਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਜਿਹੜੀ ਕਿ ਸੋਸ਼ਲਿਸਟ ਮੁੱਖ-ਮੰਤਰੀ ਦੀ ਸਰਕਾਰ ਹੈ ਅਸੀਂ 1972-73 ਵਿਚ 102 ਕਰੋੜ ਖਰਚ ਕੀਤਾ ਅਤੇ 1973-74 ਲਈ 123 ਕਰੋੜ ਖਰਚ ਕਰਨਾ ਹੈ। ਪਹਿਲੀ ਪੰਜ ਸਾਲ ਯੋਜਨਾ ਦਾ ਤਾਂ ਸਿਰਫ ਜੇ ਐਵਰੇਜ ਲਈਏ ਤਾਂ 58 ਕਰੋੜ ਦੇ ਕਰੀਬ ਬਣਦੀ ਹੈ। ਪਰ ਸਾਡੀ ਸਰਕਾਰ ਦੇ ਰਜੀਮ ਵਿਚ ਇਹ ਦੋ ਸਾਲਾਂ ਦੀ 112 ਕਰੋੜ ਰੁਪਏ ਦੀ ਐਵਰੇਜ ਖਰਚ ਦੀ ਹੈ। (ਤਾੜੀਆਂ) ਇਹ ਜ਼ਾਹਰ ਕਰਦਾ ਹੈ ਕਿ ਅਸੀਂ ਪਲੈਨ ਐਕਸਪੈਂਡੀਚਰ ਕਿਤਨਾ ਬਣਾਇਆ ਹੈ। ਹਮੇਸ਼ਾ ਬਜਟ ਵੀ ਪਲੈਨ ਐਕਸਪੈਂਡੀਚਰ ਦੇ ਕਰਾਈਟੇਰੀਏ ਨੂੰ ਮੁੱਖ ਰਖਕੇ ਅਤੇ ਜੇ ਵੇਖਣਾ ਹੋਵੇ ਕਿ ਬਜਟ ਪ੍ਰੋਗਰੈਸਿਵ ਅਤੇ ਸੋਸ਼ਲਿਸਟਿਕ ਹੈ ਕਿ ਨਹੀਂ ਉਹ ਵੀ ਪਲੈਨ ਐਕਸਪੈਂਡੀਚਰ ਨੂੰ ਅੰਗ ਕੇ ਹੀ ਕਿਹਾ ਜਾਂਦਾ ਹੁੰਦਾ ਹੈ। ਮੈ ਇਸ ਕਰਾਈਟੇਰੀਏ ਦੇ ਆਧਾਰ ਤੇ ਹਾਊਸ ਦਾ ਧਿਆਨ ਏਧਰ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਐਕਸਪੈਂਡੀਚਰ ਸੋਸ਼ਲ ਸਰਵਿਸ ਔਰ ਡਿਵੈਲਪਮੈਂਟ ਦਾ ਵਧ ਜਾਵੇ ਤਾਂ ਇਹ ਸਮਝਿਆ ਜਾਂਦਾ ਹੈ ਕਿ ਇਹ ਬਜਟ ਪ੍ਰੋਗਰੈਸਿਵ ਹੈ। ਮੈਂ ਪਿਛਲੀ ਸਰਕਾਰ ਦੇ ਵੀ ਅੰਕੜੇ ਲਏ ਹਨ ਅਤੇ ਜਿਨ੍ਹਾਂ ਤੋਂ ਮੈਂ ਇਹ ਐਸਟੀਮੇਟ ਲਾਇਆ ਹੈ ਕਿ 1970-71 ਤਾਈਂ ਖਰਚਾ ਵਧ ਕੇ 58 ਕਰੋੜ ਤੋਂ 93 ਕਰੋੜ ਤੱਕ ਆ ਗਿਆ ਹੈ। ਪਰ ਜਦੋਂ ਅਸੀਂ ਇਹ ਖਰਚ ਸੋਸ਼ਲ ਸਰਵਿਸਿਜ਼ ਅਤੇ ਡਿਵੈਲਪਮੈਂਟ ਤੇ ਕੀਤਾ ਤਾਂ ਇਹ ਅਗੇ ਦੀ ਨਿਸਬਤ 20% ਹੋਰ ਵਧ ਗਿਆ। ਇਹ ਸੂਬੇ ਤੇ ਪਿਛਲੇ 10-20 ਸਾਲ ਤੋਂ ਜੋ ਖਰਚ ਹੋਇਆ ਹੈ ਉਹ ਮੈ ਸਾਰੇ ਅੰਕੜੇ ਵੇਖੇ ਹਨ। ਪਰ ਪਿਛਲੇ ਦੋ ਸਾਲਾਂ ਦੇ ਅੰਕੜੇ ਸਾਰਿਆਂ ਨੂੰ ਮਾਤ ਕਰ ਗਏ ਹਨ। ਦੂਸਰਾ ਕਰਾਈਟੇਰੀਆ ਜਿਹੜਾ ਪ੍ਰੋਗਰੈਸਿਵ ਬਜਟ ਦਾ ਹੁੰਦਾ ਹੈ ਉਹ ਇਹ ਹੁੰਦਾ ਹੈ ਕਿ ਜੇ ਟੈਕਸ ਲਗੇ ਤਾਂ ਉਸ ਦਾ ਬਰਡਨ ਪਰ ਕੈਪੀਟਾ ਘਟ ਤੋਂ ਘਟ ਹੋਵੇ। ਰੀਲੀਫ ਵੀ ਪਰ ਕੈਪੀਟਾ ਵਧ ਤੋਂ ਵਧ ਹੋਵੇ। ਕਿਸੇ ਵੇਲੇ ਪੰਜਾਬ ਦੇ ਪਰ ਕੈਪੀਟਾ ਖਰਚੇ ਦੇ ਆਂਕੜੇ ਬੜੇ ਘਟ ਸੀ, ਹੁਣ ਜੇ 3 ਰੁਪਏ ਪਰ ਕੈਪੀਟਾ ਟੈਕਸ ਲਗਾ ਹੈ ਤਾਂ 11 ਰੁਪਏ ਪਰ ਕੈਪੀਟਾ ਸੋਸ਼ਲ ਸਰਵਿਸਿਜ਼ ਤੇ ਖਰਚ ਹੋਣਾ ਹੈ। ਹੁਣ ਮੈਂ ਹਾਊਸ ਦਾ ਧਿਆਨ ਡਿਵੈਲਪਮੈਂਟ ਅਤੇ ਸੋਸ਼ਲ ਸਰਵਿਸਿਜ਼ ਦੇ ਖਰਚਿਆਂ ਦੇ ਉਤੇ ਲਿਆਉਣਾਂ ਚਾਹੁੰਦਾ ਹਾਂ।

1967-68 ਵਿਚ ਇਹ ਖਰਚਾ 39 ਕਰੋੜ ਸੀ,
1968-69 ਵਿਚ ਇਹ ਖਰਚਾ 45 ਕਰੋੜ ਹੋ ਗਿਆ,
1969-70 ਵਿਚ ਇਹ ਖਰਚਾ 58 ਕਰੋੜ ਸੀ,
1970-71 ਵਿਚ ਇਹ ਖਰਚਾ 62 ਕਰੋੜ ਹੋ ਗਿਆ।
1971-72 ਵਿਚ ਇਹ ਖਰਚਾ 64 ਕਰੋੜ ਸੀ,
ਅਤੇ 1972-73 ਵਿਚ ਇਹ 78 ਕਰੋੜ ਰੁਪਏ ਹੋ ਗਿਆ।
1973-74 ਦੇ ਵਿਚ ਇਹ ਅਨੁਮਾਨ 93 ਕਰੋੜ ਦਾ ਹੈ। (ਤਾੜੀਆਂ)

ਪਿਛਲੇ ਸਾਲਾਂ ਦੀ ਐਵਰੇਜ 51 ਕਰੋੜ ਬਣਦੀ ਹੈ ਜਦੋਂ ਕਿ ਸਾਡੇ ਵੇਲੇ 1972-1973 ਤੱਕ ਦੀ 86.19 ਕਰੋੜ ਹੈ। ਤੁਸੀਂ ਹੁਣ ਵੇਖ ਲਓ ਇਹ 35% ਇਨਕਰੀਜ਼ ਹੋਈ ਹੈ। ਇਕ ਹੋਰ ਕਰਾਈਟੇਰੀਆ ਪ੍ਰੋਗਰੈਸਿਵ ਬਜਟ ਦਾ ਲਿਆ ਜਾਂਦਾ ਹੈ। ਉਹ ਇਹ ਕਿ ਸਾਡੀ ਪਰ ਕੈਪੀਟਾ ਇਨਕਮ

[ਵਿੱਤ ਮੰਤਰੀ]

ਇਨਕਰੀਜ਼ ਹੋਈ ਹੈ । ਜਦੋ ਅਸੀਂ ਐਡਮਨਿਸਟਰੇਸ਼ਨ ਅਤੇ ਸੋਸ਼ਲ ਸਰਵਿਸਿਜ਼ ਦੇ ਕਰਾਈਟੇਰੀਏ ਨੂੰ ਲੈਂਦੇ ਹਾਂ ਇਸ ਦੇ ਵਿਚ ਵੀ ਵਾਧਾ ਹੋਇਆ ਹੈ। 1968–69 ਦਾ ਖਰਚਾ 160 ਕਰੋੜ ਸੀ, ਪਰ 1968–69 ਵਿਚ ਇਹ 166 ਕਰੋੜ ਹੋ ਗਿਆ। 1969–70 ਵਿਚ ਇਹ 183 ਕਰੋੜ ਸੀ ਅਤੇ 1970–71 ਵਿਚ ਇਹ 211 ਕਰੋੜ ਹੋ ਗਿਆ। 1971–72 ਵਿਚ 234 ਕਰੋੜ ਅਤੇ 1972–73 ਵਿਚ 309 ਕਰੋੜ ਅਤੇ ਹੁਣ 1973–74 ਵਿਚ ਖਰਚੇ ਦਾ ਅਨੁਮਾਨ ਇਹ 350 ਕਰੋੜ ਪਰ ਕੈਪੀਟਾ ਦਾ ਹੈ। (ਇਕ ਮਾਨ ਯੋਗ ਮੈਂਬਰ, ਇਹ ਗ਼ਲਤ ਹੈ ਪਰ ਕੈਪੀਟਾ ਐਕਸਪੈਂਡੀਚਰ ਇਤਨਾ ਨਹੀ ਹੋਇਆ ਕਰਦਾ) ਮੁਆਫ ਕਰਨਾ ਇਹ ਮੈਂ ਟੋਟਲ ਐਕਸਪੈਂਡੀਚਰ ਦੇ ਫਿਗਰਜ਼ ਹੀ ਪੜ੍ਹ ਗਿਆ ਹਾਂ ਤੁਸੀਂ ਠੀਕ ਹੀ ਕਹਿੰਦੇ ਹੋ। ਅਗਲਾ ਕਰਾਈਟੇਰੀਆ ਪ੍ਰੋਗਰੈਸਿਵ ਬਜਟ ਦਾ ਇਹ ਵੀ ਹੁੰਦਾ ਹੈ ਕਿ ਇਹ ਵੇਖਿਆ ਜਾਵੇ ਕਿ ਉਸ ਸਰਕਾਰ ਨੇ ਰਿਲੀਫ ਕੀ ਦਿੱਤਾ ਹੈ। ਜਿਹੜੀਆਂ ਵੀਕਰ ਸੈਕਸ਼ਨਜ਼ ਹਨ, ਸਾਡੇ ਇਮਪਲਾਈਜ਼ ਹਨ, ਇਨ੍ਹਾਂ ਨੂੰ ਸਰਕਾਰ ਨੇ ਕੀ ਦਿੱਤਾ ਹੈ। ਇਸ ਬਾਰੇ ਮੈਂ ਅਰਜ਼ ਕਰ ਦੇਵਾਂ ਕਿ ਜਦੋਂ ਸਾਡੀ ਸਰਕਾਰ ਬਣੀ ਜਿਹੜੀ ਕਮਿਟਮੈਂਟ ਅਸੀਂ ਉਸ ਵੇਲੇ ਸਰਕਾਰੀ ਮੁਲਾਜ਼ਮਾਂ ਨਾਲ ਕੀਤੀ ਸੀ ਉਹ ਪੂਰੀ ਕੀਤੀ। 9 ਕਰੋੜ ਰੁਪਏ ਦਾ ਅਸੀਂ ਰੀਲੀਫ ਦਿੱਤਾ । ਇਥੇ ਤੁਸੀਂ ਰੋਜ਼ ਸੁਣਦੇ ਅਤੇ ਪੜ੍ਹਦੇ ਹੋ ਕਿ ਲਾਠੀ ਚਾਰਜ ਹੋਣ ਤੋਂ ਬਾਅਦ, ਡਾਂਗ ਚਲਣ ਤੋਂ ਬਾਅਦ ਰਿਲੀਫ ਦਿੱਤੇ ਜਾਇਆ ਕਰਦੇ ਹਨ। ਅਸੀਂ ਡਾਂਗ ਸਾਹਿਬ ਦੀਆਂ ਲਾਠੀਆਂ ਤੋਂ ਡਰਦੇ ਨਹੀਂ ਪਰ ਪਹਿਲਾਂ ਹੀ ਅਨਾਊਂਸ ਕਰ ਦਿੱਤਾ ਤਾਂ ਜੋ ਇਨ੍ਹਾਂ ਨੂੰ ਕਿਸੇ ਤਰ੍ਹਾਂ ਐਜੀਟੇਸ਼ਨ ਕਰਨੀ ਨਾ ਪਵੇ। ਫੇਰ ਥਰਡ ਪੇ ਕਮਿਸ਼ਨ ਦੀ ਰਿਪੋਰਟ ਆ ਰਹੀ ਹੈ ਅਸੀਂ ਆਪਣੇ ਇੰਪਲਾਈਜ਼ ਨਾਲ ਵਚਨ ਬੱਧ ਹਾਂ ਕਿ ਉਹ ਅਸੀਂ ਜਿਤਨਾ ਵੀ ਉਹ ਰੀਕੁਮੈਂਡ ਕਰਨਗੇ ਦੇਣਾ ਹੈ । ਬਜਟ ਵਿਚ ਰਖੇ 2 ਕਰੋੜ ਸੀ ਪਰ ਦੇਣਾ ਪਿਆ 9 ਕਰੋੜ ਦਾ ਰਿਲੀਫ । ਮੈਂ ਕਿਹਾ ਕਿ ਕਣਕ ਆਮ ਤੌਰ ਤੇ ਪੰਜਾਬ ਵਿਚ ਮਾਰਕੀਟ ਵਿਚ ਜਾਂ ਕਨਜ਼ਿਊਮਰ ਸਟੋਰਜ਼ ਵਿਚੋ ਮਿਲ ਹੀ ਜਾਂਦੀ ਹੈ, ਉਸ ਦਾ ਇੰਤਜ਼ਾਮ ਵੀ ਕਰ ਦਿਆਂਗੇ ਕਿ ਕਣਕ ਤੇ ਆਟਾ ਇਨ੍ਹਾਂ ਨੂੰ ਮਿਲਦਾ ਰਹੇ। ਫਿਰ ਇਨ੍ਹਾਂ ਨੇ ਆਪ ਵੀ ਮੰਨਿਆਂ ਕਿ ਕਣਕ ਲੋਨ ਦਾ ਮਿਸਯੂਜ਼ ਵੀ ਹੁੰਦਾ ਹੈ। ਸਾਰੇ ਮੁਲਾਜ਼ਮ ਪਹਿਲਾਂ ਹੀ ਖਰਚ ਕਰ ਲੈਂਦੇ ਹਨ ਅਤੇ ਕਣਕ ਨਹੀਂ ਲੈਂਦੇ ਇਸ ਲਈ ਇਹ ਫੈਸਲਾ ਕੀਤਾਂ ਗਿਆ ਕਿ ਕਣਕ ਲੋਨ ਜੋ ਤਕਰੀਬਨ 3 ਕਰੋੜ ਬਣਦਾ ਸੀ ਉਹ ਨਾ ਦੇ ਕੇ ਰਿਲੀਫ ਦਿਤੀ ਜਾਵੇ। ਇਸ ਗਲ ਦਾ ਕਨੇਡੀਅਨ ਜੀ ਨੇ ਜ਼ਿਕਰ ਕੀਤਾ ਸੀ। ਫਿਰ ਇਹ ਵੀ ਬਿਆਨ ਵਿਚ ਰਖੋ ਕਿ ਸਰਕਾਰ ਇਸ ਗਲ ਤੇ ਵਚਨ ਬਧ ਹੈ ਕਿ ਉਹ ਤੀਸਰੇ ਪੇ ਕਮਿਸ਼ਨ ਵਿਚ ਜੋ ਡੀ.ਏ. ਪ੍ਰੋਪੋਜ਼ ਹੋਵੇਗਾ ਉਹ ਸਰਕਾਰ ਦੇਵੇਗੀ। ਉਸ ਲਈ ਵੀ ਮੈਂ ਪੈਸੇ ਦਾ ਪ੍ਰਬੰਧ ਕਰਨਾ ਹੈ। 11 ਕਰੋੜ ਦਾ ਪਹਿਲਾਂ ਹੀ ਡਿਫਸਿਟ ਹੈ ਫਿਰ ਇਹ ਹੋਰ ਭਾਰ ਆ ਪਏਗਾ। ਇਸ ਲਈ ਪੈਸੇ ਦਾ ਪ੍ਰਬੰਧ ਕਰਨਾ ਪੈਣਾ ਹੈ। ਇਸ ਲਈ ਅਸੀਂ ਸੈਂਟਰ ਤੋਂ ਵੀ ਅਸਿਸਟੈਂਸ ਮੰਗ ਰਹੇ ਹਾਂ। ਫਿਰ, ਸਪੀਕਰ ਸਾਹਿਬ, ਪਿਛਲੇ 20 ਸਾਲਾਂ ਤੋਂ ਵਰਕਚਾਰਜ ਜਿਹੜਾ ਸਟਾਫ਼ ਸੀ ਉਸ ਨੂੰ ਪਕਾ ਨਹੀਂ ਸੀ ਕੀਤਾ ਜਾ ਰਿਹਾ। ਇਸ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਪਹਿਲੀ ਵਾਰ ਇਹ ਫੈਸਲਾ ਕੀਤਾ ਕਿ ਜਿਨ੍ਹਾਂ 3–4 ਮਹਿਕਮਿਆਂ ਵਿਚ ਇਹ ਵਰਕਚਾਰਜ ਕੰਮ ਕਰਦੇ ਹਨ, ਉਨਾਂ ਨੂੰ 10 ਸਾਲ ਦੀ ਸਰਵਿਸ ਤੋਂ ਬਾਅਦ ਪਕਾ ਕਰ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਵਰਦੀਆਂ ਅਤੇ ਸਾਈਕਲ ਅਲਾਊਂਸ ਆਦਿ ਦੀਆਂ ਸਹੂਲਤਾਂ ਦਿਤੀਆਂ ਜਾਣ। ਇਸ ਉਤੇ ਵੀ ਡੇਢ ਕਰੋੜ ਰੁਪਿਆ ਖਰਚ ਹੋਵੇਗਾ । ਫਿਰ 12.50% ਹਾਊਸ ਰੈਂਟ ਦੀ ਮੰਗ ਸੀ ਉਨਾਂ ਦੀ ਉਹ ਵੀ ਮੰਗ ਮੰਨ ਲਈ ਗਈ ਹੈ । ਫਿਰ ਜਿਹੜਾ ਐਡਹਾਕ ਬੇਸਿਜ਼ ਤੇ ਸਟਾਫ ਸੀ ਉਨਾਂ ਬਾਰੇ ਇਸ ਸਰਕਾਰ ਨੇ ਇਕ ਕੈਬਨਿਟ ਮੀਟਿੰਗ ਵਿਚ ਫੈਸਲਾ ਕਰ ਦਿਤਾ ਕਿ ਜਿਹੜੇ ਇੰਪਲਾਈ 1.1.73 ਤਕ ਇਕ ਸਾਲ ਦੀ ਸਰਵਿਸ ਪੂਰੀ ਕਰ ਚੁਕੇ ਹਨ ਉਨ੍ਹਾਂ ਨੂੰ ਰੈਗੂਲਰ ਕਰ ਦਿਤਾ ਜਾਵੇ ।

ਫਿਰ, ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੀ ਪ੍ਰਾਬਲਮ ਸੀ। ਉਨ੍ਹਾਂ ਲਈ 90 ਲਖ ਰੁਪਿਆ ਇਸ ਸਰਕਾਰ ਨੇ ਰਖਿਆ ਅਤੇ ਨਾਨ ਟੀਚਿੰਗ ਸਟਾਫ ਲਈ ਸਾਢੇ 7 ਕਰੋੜ ਰੁਪਿਆ ਰਖਿਆ ਗਿਆ ਹੈ। ਫਿਰ ਪੁਲੀਟੀਕਲ ਸਫਰਰਜ਼ ਹਨ। ਉਨ੍ਹਾਂ ਬਾਰੇ ਹਾਊਸ ਦੀ ਮਨਸ਼ਾ ਸੀ ਕਿ ਉਨ੍ਹਾਂ ਦੀ ਪੈਨਸ਼ਨ ਵਧਾਈ ਜਾਵੇ । ਇਸ ਲਈ ਉਨ੍ਹਾਂ ਦੀ ਪੈਨਸ਼ਨ 25 ਰੁਪਏ ਤੋਂ 50 ਰੁਪਏ ਕਰ ਦਿਤੀ ਗਈ ਹੈ। ਇਸ ਬਾਰੇ ਪਹਿਲੀਆਂ ਸਰਕਾਰਾਂ ਅਣਗਹਿਲੀ ਕਰਦੀਆਂ ਰਹੀਆਂ ਹਨ ਭਾਵੇਂ ਉਹ ਕਾਂਗਰਸ ਦੀਆਂ ਸਰਕਾਰਾਂ ਸਨ ਜਾਂ ਅਕਾਲੀਆਂ ਦੀ ਸਰਕਾਰ ਸੀ। ਫਿਰ, ਸਪੀਕਰ ਸਾਹਿਬ, ਪੰਜਾਬ ਵਿਚ ਓਲਡ ਮੈਨ ਹਨ, ਵਿਡੋਜ਼ ਹਨ, ਜਿਨਾਂ ਦੀ ਕੋਈ ਯੂਨੀਅਨ ਨਹੀਂ ਹੈ, ਜਿਹੜੇ ਕਦੇ ਜ਼ਿੰਦਾਬਾਦ ਮੁਰਦਾਬਾਦ ਨਹੀਂ ਕਰ ਸਕਦੇ ਜਿਹੜਾ ਕਿ ਅਨਆਰਗੇਨਾਈਜ਼ਡ ਸੈਕਸ਼ਨ ਹੈ, ਉਸ ਲਈ ਸਰਕਾਰ ਨੇ ਪ੍ਰੋਵੀਜ਼ਨ ਰਖੀ ਹੈ। ਉਨ੍ਹਾਂ ਦੀ ਪੈਨਸ਼ਨ 20 ਰੁਪਏ ਤੋਂ ਵਧਾ ਕੇ 50 ਰੁਪਏ ਕਰ ਦਿਤੀ ਹੈ। ਜੋ ਬਜ਼ੁਰਗ ਹਨ ਉਨ੍ਹਾਂ ਦੀ ਪੈਨਸ਼ਨ 25 ਰੁਪਏ ਤੋਂ 50 ਰੁਪਏ ਮਹੀਨਾ ਕਰ ਦਿਤੀ ਹੈ। ਫਿਰ ਜਿਹੜੇ ਪੈਨਸ਼ਨ ਲੈਂਦੇ ਹਨ ਸਰਕਾਰ ਦੇ ਰਿਟਾਇਰਡ ਕਰਮਚਾਰੀ ਉਨ੍ਹਾਂ ਵਲ ਵੀ ਧਿਆਨ ਰਖਿਆ ਗਿਆ ਹੈ ਅਤੇ 300 ਰੁਪਏ ਤਕ ਪੈਨਸ਼ਨ ਲੈਣ ਵਾਲੇ ਲੋਕਾਂ ਦੀ ਪੈਨਸ਼ਨ ਵਿਚ 10% ਵਾਧਾ ਕੀਤਾ ਗਿਆ ਹੈ। ਇਸ ਬਾਰੇ, ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਾਂ ਕਿ ਜਦੋਂ ਫਾਈਨੈਂਸ ਕਮਿਸ਼ਨ ਵਾਲਿਆਂ ਨੇ ਸਾਨੂੰ ਬੁਲਾਇਆ ਤਾਂ ਮੈਂ ਅਤੇ ਸੀ.ਐਮ. ਸਾਹਿਬ ਉਨ੍ਹਾਂ ਦੇ ਪੇਸ਼ ਹੋਏ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਪੈਸੇ ਤਾਂ ਹੋਰ ਮੰਗਦੇ ਹੋ ਪਰ ਤੁਸੀਂ ਪੈਨਸ਼ਨ ਸਾਰੇ ਹਿੰਦੁਸਤਾਨ ਨਾਲੋਂ ਵਧ ਦਿੰਦੇ ਹੋ। ਤਾਂ ਅਸੀਂ ਕਿਹਾ ਕਿ ਇਹ ਪੰਜਾਬ ਦਾ ਸੂਬਾ ਹੈ, ਲੋਕ ਜ਼ਰਾ ਚੰਗਾ ਖਾਂਦੇ ਪੀਂਦੇ ਹਨ, ਇਸ ਲਈ ਇਨ੍ਹਾਂ ਨੂੰ ਜ਼ਿਆਦਾ ਪੈਨਸ਼ਨ ਦੇਣੀ ਚਾਹੀਦੀ ਹੈ। ਫਿਰ ਉਨ੍ਹਾਂ ਨੇ ਇਹ ਕਿਹਾ ਕਿ ਤੁਹਾਡਾ ਕਿਸਾਨਾਂ ਨੂੰ ਦੇਣ ਵਾਲਾ ਵਾਟਰ ਰੇਟ ਸਾਰੇ ਹਿੰਦੁਸਤਾਨ ਨਾਲੋਂ ਘਟ ਹੈ, ਇਲੈਕਟ੍ਰੀਸਿਟੀ ਰੇਟ ਘਟ ਹੈ, ਇਹ ਵਧਣਾ ਚਾਹੀਦਾ ਹੈ। ਅਸੀਂ ਜਵਾਬ ਦਿਤਾ ਕਿ ਨਹੀਂ ਜੀ। ਅਸੀਂ ਆਪਣੇ ਕਿਸਾਨ ਨੂੰ ਸਗੋਂ ਹੋਰ ਵਧ ਤੋਂ ਵਧ ਸਹੂਲਤਾਂ ਦਿਆਂਗੇ ਤਾਂ ਕਿ ਉਹ ਮੇਹਨਤ ਕਰਕੇ ਹੋਰ ਵਧ ਅਨਾਜ ਉਗਾ ਸਕੇ।

ਫਿਰ, ਸਪੀਕਰ ਸਾਹਿਬ, ਪਹਿਲੀ ਵਾਰ ਇਸ ਸਰਕਾਰ ਨੇ ਬਚਿਆਂ ਦੀ ਨਿਊਟਰੇਸ਼ਨ ਲਈ 3 ਕਰੋੜ ਰੁਪਿਆ ਰਖਿਆ ਹੈ। ਪਹਿਲਾਂ ਇਸ ਪਾਸੇ , ਬਚਿਆਂ ਦੀ ਸਿਹਤ ਵਲ ਕੋਈ ਧਿਆਨ ਨਹੀਂ ਸੀ ਦਿਤਾ ਜਾਂਦਾ। ਪਰ ਹੁਣ ਬਚਿਆਂ ਨੂੰ ਜਿਹੜੇ ਕਮਜ਼ੋਰ ਸਿਹਤ ਵਾਲੇ ਹਨ, ਉਨ੍ਹਾਂ ਨੂੰ ਦੁਧ ਜਾਂ ਕੋਈ ਫਲ ਆਦਿ ਦਿਤਾ ਜਾਇਆ ਕਰੇਗਾ।

ਫਿਰ, ਸਪੀਕਰ ਸਾਹਿਬ, ਅਸੀਂ ਇਹ ਫੈਸਲਾ ਕੀਤਾ ਹੈ ਪਹਿਲੀ ਵਾਰ ਕਿ ਜਿਨ੍ਹਾਂ ਲੋਕਾਂ ਕੋਲ ਪਿੰਡਾਂ ਵਿਚ ਮਕਾਨ ਨਹੀਂ ਹਨ ਉਨ੍ਹਾਂ ਨੂੰ ਹਾਊਸ ਸਾਈਟਸ ਦਿਤੀਆਂ ਜਾਣਗੀਆਂ। ਇਹ ਸਾਈਟਸ ਕੇਵਲ ਹਰੀਜਨਾਂ ਨੂੰ ਹੀ ਨਹੀਂ ਸਗੋਂ ਜਿਹੜੇ ਵੀ ਗਰੀਬ ਲੋਕ ਹਨ ਔਰ ਜਿਨ੍ਹਾਂ ਕੋਲ ਮਕਾਨ ਨਹੀਂ ਹਨ ਉਨ੍ਹਾਂ ਨੂੰ ਦਿਤੀਆਂ ਜਾਣਗੀਆਂ। ਅਸੀਂ ਤਾਂ ਇਹ ਸਕੀਮ ਵੀ ਬਣਾ ਰਹੇ ਹਾਂ ਕਿ ਉਨ੍ਹਾਂ ਨੂੰ ਖੁਲ੍ਹੇ ਲੋਨਜ਼ ਦੇ ਕੇ ਉਨ੍ਹਾਂ ਦੇ ਮਕਾਨ ਬਣਾਉਣ ਵਿਚ ਮਦਦ ਕੀਤੀ ਜਾਵੇ । ਇਸ ਨਾਲ 2 ਲਖ ਖਾਨਦਾਨਾਂ ਨੂੰ ਫਾਇਦਾ ਹੋਵੇਗਾ। ਇਸ ਲਈ ਸਰਕਾਰ ਨੇ ਬਜਟ ਵਿਚ 21 ਕਰੋੜ ਰੁਪਏ ਰਖੇ ਹਨ ਅਤੇ ਇਹ ਪਹਿਲ੍ਹੀ ਵਾਰ ਰਖੇ ਗਏ ਹਨ। ਪਿਛਲੇ ਸਾਲ ਵੀ ਇਸ ਵਾਸਤੇ 21 ਕਰੋੜ ਰਖੇ ਸੀ। ਇਸ ਤਰ੍ਹਾਂ ਇਸ ਕੰਮ ਤੇ 42 ਕਰੋੜ ਰੁਪਏ ਖਰਚ ਕੀਤੇ ਜਾਣਗੇ। ਫਿਰ, ਸਪੀਕਰ ਸਾਹਿਬ, ਅਸੀਂ 50 ਲੱਖ ਰੁਪਏ ਹਰੀਜਨ ਬਸਤੀਆਂ ਵਾਸਤੇ ਰਖੇ ਹਨ ਕਿ ਇਨ੍ਹਾਂ ਨੂੰ ਕਲੀਨ ਕੀਤਾ ਜਾਵੇ । ਉਥੇ ਵੀ ਫਰਸ਼ ਆਦਿ ਵਿਛਾਏ ਜਾਣ, ਉਨ੍ਹਾਂ ਦੇ ਮਕਾਨਾਂ ਨੂੰ ਪਕਾ ਕੀਤਾ ਜਾਵੇ। ਇਥੇ ਕੇ.ਪੀ. ਸਾਹਿਬ

[ਵਿੱਤ ਮੰਤਰੀ]
ਨੇ ਤਕਰੀਰ ਕਰਦੇ ਹੋਏ ਕਿਹਾ ਸੀ ਕਿ ਇਹ ਰਕਮ ਥੋੜ੍ਹੀ ਹੈ; ਮੈਂ ਅਰਜ਼ ਕਰਦਾ ਹਾਂ ਕਿ ਇਹ ਖਰਚ ਕਰ ਲਓ ਜੇ ਥੋੜ੍ਹੀ ਹੋਈ ਤਾਂ ਹੋਰ ਦੇ ਦਿਆਂਗੇ (ਥੰਪਿੰਗ)।

ਫਿਰ, ਸਪੀਕਰ ਸਾਹਿਬ, ਸ਼ੈਡਿਊਲਡ ਕਾਸਟ ਦੀ ਵੈਲਫੇਅਰ ਲਈ ਜਿਹੜੀ ਕਾਰਪੋਰੇਸ਼ਨ ਹੈ ਉਸ ਵਾਸਤੇ ਇਸ ਵਾਰੀ ਇਕ ਕਰੋੜ ਰੁਪਿਆ ਰਖਿਆ ਗਿਆ ਹੈ। ਕੈਬਨਿਟ ਨੇ ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਵਿਚੋਂ ਕਰਜ਼ੇ ਲੈਣ ਵਾਲੇ ਹਰੀਜਨਾਂ ਤੋਂ ਸੂਦ 9% ਤੋਂ ਘਟਾ ਕੇ ਜਿਤਨਾ ਐਗਰੀਕਲਚਰ, ਵਾਲਿਆਂ ਤੋਂ ਜਾਂ ਇੰਡਸਟਰੀ ਵਾਲਿਆਂ ਤੋਂ ਲਿਆ ਜਾਂਦਾ ਹੈ ਉਤਨਾ ਲਿਆ ਜਾਵੇ । (ਵਿਘਨ) ਨਹੀਂ 9% ਨਹੀਂ, 3% ਜਾਂ 4% (ਵਿਘਨ) ਲਓ ਮੈਂ ਦਸ ਦਿੰਦਾ ਹਾਂ ਕਿ ਕਿਸ ਦਰ ਨਾਲ ਸੂਦ ਲਿਆ ਜਾਵੇਗਾ ।

ਜਿਹੜਾ ਕੋਈ 10 ਹਜ਼ਾਰ ਤਕ ਕਰਜ਼ਾ ਲਵੇਗਾ ਉਸ ਤੋਂ 3% ;
ਜਿਹੜਾ ਕੋਈ 10 ਤੋਂ 20 ਹਜ਼ਾਰ ਤਕ ਲਵੇਗਾ ਉਸ ਤੋਂ 4% ;
ਜਿਹੜਾ ਕੋਈ 20 ਤੋਂ 30 ਹਜ਼ਾਰ ਤਕ ਲਵੇਗਾ ਉਸ ਤੋਂ 5% ;
ਅਤੇ ਜਿਹੜਾ ਕੋਈ ਇਸ ਤੋਂ ਵਧ ਲਵੇਗਾ ਉਸ ਤੋਂ 6% (ਵਿਘਨ)।

ਅਸੀਂ ਇਸ ਗਲ ਦਾ ਖਿਆਲ ਰਖਾਂਗੇ ਕਿ ਇਹ ਰੁਪਿਆ ਸਿਰਫ ਮੋਟੇ ਢਿਡਾਂ ਵਾਲੇ ਹੀ ਨਾ ਲੈ ਜਾਣ । (ਹਾਸਾ) (ਵਿਘਨ) ਮੋਟੇ ਢਿਡਾਂ ਵਾਲੇ ਤੁਹਾਡੇ ਵਿਚ ਹੀ ਵੜੇ ਹੋਏ ਹਨ । (ਵਿਘਨ)

ਫਿਰ, ਸਪੀਕਰ ਸਾਹਿਬ, ਇਸ ਸਰਕਾਰ ਨੇ ਪਹਿਲੀ ਵਾਰ ਇਕ ਕਰੋੜ ਰੁਪਿਆ ਅਜਿਹੇ ਪੋਸਟ ਮੈਟ੍ਰਿਕ ਸਟਾਈਪੈਂਡ ਵਾਸਤੇ ਰੱਖਿਆ ਹੈ ਜਿਹੜੇ ਕਿ ਬੱਚੇ ਬੜੇ ਚੰਗੇ ਨੰਬਰ ਲੈ ਕੇ ਪਾਸ ਹੁੰਦੇ ਹਨ ਪਰ ਮਾਂ ਪਿਓ ਉਨ੍ਹਾਂ ਅੱਗੇ ਨਹੀਂ ਪੜ੍ਹਾ ਸਕਦੇ । ਉਨ੍ਹਾਂ ਨੂੰ ਇਸ ਤਰ੍ਹਾਂ ਮੱਦਦ ਦੇ ਕੇ ਉਨ੍ਹਾਂ ਦੀ ਪੜ੍ਹਾਈ ਜਾਰੀ ਕਰਨ ਵਿਚ ਮੱਦਦ ਦਿਤੀ ਜਾਵੇਗੀ । ਇਸ ਵਿਚ ਸਿਰਫ ਹਰੀਜਨ ਹੀ ਨਹੀਂ ਸਗੋਂ ਜਿਹੜਾ ਵੀ ਗਰੀਬ ਹੋਵੇਗਾ ਉਸ ਨੂੰ ਇਹ ਮੱਦਦ ਮਿਲੇਗੀ। (ਥੰਪਿੰਗ) ਇਹ 3,800 ਸਟਾਈਪੈਂਡ ਹਨ । ਕਿਉਂਕਿ ਇਹ ਡੈਮੋਕ੍ਰੇਸੀ ਹੈ ਇਥੇ ਸਾਰਿਆਂ ਨੂੰ ਈਕੂਅਲ ਅਪਰਚੂਨਿਟੀ ਮਿਲਣੀ ਚਾਹੀਦੀ ਹੈ । ਪਰ ਇਸ ਈਕੂਅਲ ਅਪਰਚੂਨਿਟੀ ਦੇ ਕੋਈ ਅਰਥ ਨਹੀਂ ਰਹਿ ਜਾਂਦੇ ਕਿ ਜਦੋਂ ਇਕ ਗਰੀਬ ਦਾ ਪੁਤਰ ਚੰਗੇ ਨੰਬਰ ਲੈ ਕੇ ਵੀ ਅੱਗੇ ਨਹੀਂ ਪੜ੍ਹ ਸਕਦਾ ਅਤੇ ਅਮੀਰ ਦਾ ਪੁਤਰ ਨਲਾਇਕ ਵੀ ਹੋਵੇ ਤਾਂ ਵੀ ਵਲੈਤ ਤੱਕ ਹੋ ਆਉਂਦਾ ਹੈ । ਫਿਰ, ਸਪੀਕਰ ਸਾਹਿਬ, ਮਿਨੀਮਮ ਵੇਜਿਜ਼ ਵਧਾਈਆਂ ਗਈਆਂ ਹਨ । ਜੋ ਐਗਰੀਕਲਚਰ ਦਾ ਮਜ਼ਦੂਰ ਹੈ ਉਸ ਦੀ 90 ਰੁਪਏ ਤੋਂ 125 ਰੁਪਏ ਕੀਤੀ ਗਈ ਹੈ । ਇੰਡਸਟਰੀ ਦੇ ਵਰਕਰ ਦੀ 90 ਤੋਂ ਵਧਾ ਕੇ 140 ਰੁਪਏ ਕੀਤੀ ਗਈ ਹੈ ਅਤੇ ਕਿਤੇ ਕਿਤੇ 160 ਵੀ ਕੀਤੀ ਗਈ ਹੈ । ਸਿਨਮੇ ਵਰਗੀ ਇੰਡਸਟਰੀਜ਼ ਵਿਚ 175 ਰੁਪਏ ਵੀ ਕੀਤੀ ਗਈ ਹੈ । ਡਾਂਗ ਸਾਹਿਬ ਨੇ ਇਕ ਗੱਲ ਕਹੀ ਸੀ ਆਮ ਤੌਰ ਤੇ ਉਹ ਅਜਿਹੀ ਗੈਰ-ਜ਼ਿਮੇਵਾਰੀ ਵਾਲੀ ਗੱਲ ਨਹੀਂ ਕਰਦੇ, ਪਰ ਗੁਸੇ ਵਿਚ ਕਰ ਗਏ ਕਿ ਮੈਂ ਕਾਰਖਾਨੇਦਾਰਾਂ ਤੋਂ ਪੈਸੇ ਖਾ ਲਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਕੇਰਲਾ ਦੀਆਂ ਫਿਗਰਜ਼ ਦੱਸਦਾ ਹਾਂ । ਕੇਰਲਾ ਸਰਕਾਰ ਤੋਂ ਮੈਂ ਕੁਝ ਫਿਗਰਜ਼ ਲਿਆਇਆ ਹਾਂ । ਉਥੇ ਐਗਰੀਕਲਚਰ ਅਤੇ ਹੋਰ ਦੂਸਰੇ ਕਾਰਖਾਨਿਆਂ ਵਿਚ ਜੋ ਮਿਨੀਮਮ ਵੇਜਿਜ਼ ਹਨ ਉਹਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ । ਕੇਰਲਾ ਵਿਚ ਰਾਈਸ ਅਤੇ ਫਲੋਰ ਮਿਲਾਂ ਵਿਚ ਇਹਦਾ ਰੇਟ 79-80 ਪੈਸੇ ਪਰ ਮੰਥ ਹੈ ਜਦੋਂ ਕਿ ਪੰਜਾਬ ਵਿਚ ਇਹਦਾ ਰੇਟ 120-00 ਪੈਸੇ ਪਰ ਮੰਥ ਹੈ । ਐਗਰੀਕਲਚਰ ਜਿਸ ਵਿਚ ਜ਼ਿਆਦਾ ਲੋਕ ਐਂਪਲਾਇਡ ਹਨ ਇਸ ਲਈ ਉਥੇ 4-50 ਪੈਸੇ ਦੇ ਰੋਜ਼ ਮਿਲਦੇ ਹਨ ਜਦ ਕਿ ਸਾਡੇ ਪੰਜਾਬ ਵਿਚ 6-50 ਰੋਜ਼ ਦੇ ਮਿਲਦੇ ਹਨ । ਇਸ ਬਾਰੇ ਅਸੀਂ ਆਰਡੀਨੈਂਸ ਕਰ ਦਿਤਾ ਹੈ ਅਤੇ

ਨੋਟੀਫੀਕੇਸ਼ਨ ਵੀ ਹੋ ਗਿਆ ਹੈ। ਜਿੰਨੀਆਂ ਵੀ ਯੂਨੀਅਨਜ਼ ਹਨ ਮੈਂ ਇਨ੍ਹਾਂ ਸਾਰਿਆਂ ਦੀ ਇਕ ਮੀਟਿੰਗ ਬੁਲਾ ਰਿਹਾ ਹਾਂ ਅਤੇ ਉਥੇ ਇਹ ਦੱਸਾਂਗਾ ਕਿ ਪੰਜਾਬ ਵਿਚ ਇਸ ਸਬੰਧੀ ਹਰਿਆਣਾ, ਹਿਮਾਚਲ ਪਰਦੇਸ਼, ਕੇਰਲਾ, ਦਿੱਲੀ ਇਨ੍ਹਾਂ ਸਾਰੀਆਂ ਸਟੇਟਾਂ ਨਾਲੋਂ ਇਥੇ ਖੇਤ ਮਜ਼ਦੂਰ ਦੀ ਜ਼ਿਆਦਾ ਤਨਖਾਹ ਹੈ ਜਿਹੜੀਆਂ ਅਸੀਂ ਇਨ੍ਹਾਂ ਦੀਆਂ ਤਨਖਾਹਾਂ ਵਿਚ ਵਾਧਾ ਕੀਤਾ ਹੈ, ਇਹ ਨਹੀਂ ਕਿ ਹੋਰ ਨਹੀਂ ਵਧਾਉਣਾ ਚਾਹੁੰਦੇ ਜਿਉਂ ਜਿਉਂ ਇਥੇ ਆਮਦਨੀ ਵਿਚ ਵਾਧਾ ਹੋਏਗਾ ਅੱਗੇ ਨੂੰ ਵੀ ਸੋਚਾਂਗੇ (ਵਿਘਨ) ਕੇਰਲਾ, ਦੇ ਇੰਡਸਟਰੀਜ਼ ਮਨਿਸਟਰ ਦੀ ਸਟੇਟਮੈਂਟ ਮੇਰੇ ਕੋਲ ਹੈ ਉਹਨੇ ਵੀ ਕਿਹਾ ਹੈ ਕਿ ਜੋ ਵੀ ਸਰਮਾਇਦਾਰ ਇੰਡਸਟਰੀ ਕੇਰਲਾ ਵਿਚ ਲਗਾਉਣਾ ਚਾਹੁੰਦਾ ਹੈ ਉਹ ਲਗਾਵੇ ਉਸ ਨੂੰ ਕੇਰਲਾ ਵਿਚ ਹਰ ਕਿਸਮ ਦੀ ਸਹੂਲਤ ਦਿਤੀ ਜਾਵੇਗੀ। ਯੂਨੀਅਨਜ਼ ਵਾਲਿਆਂ ਨੂੰ ਵੀ ਉਹਨੇ ਕਿਹਾ ਹੈ ਕਿ ਉਹ ਉਹਨੂੰ ਤੰਗ ਨਾ ਕਰਨ। ਇਥੇ ਪੰਜਾਬ ਵਿਚ ਤਾਂ ਇੰਡਸਟਰੀ ਹੈ ਹੀ ਨਹੀਂ ਸੀ, ਹੁਣ ਸ਼ੁਰੂ ਕੀਤੀ ਹੈ। ਚੌਧਰੀ ਦਰਸ਼ਨ ਸਿੰਘ ਨੂੰ ਫਿਕਰ ਹੈ ਕਿ ਜੋ ਜੁਆਇੰਟ ਸੈਕਟਰ ਬਣਾ ਦਿਤਾ ਹੈ, ਮੈਨੇਜਿੰਗ ਡਾਇਰੈਕਟਰ ਪਰਾਈਵੇਟ ਪਾਰਟੀ ਦੇ ਬਣਾ ਦਿਤੇ ਹਨ (ਵਿਘਨ) ਇਹ ਕਿਤੇ ਨਹੀਂ ਦੌੜ ਚੱਲੇ। ਜਦੋਂ ਇਹ ਸਾਮਾਜ ਦੇ ਖਿਲਾਫ ਹੋਣਗੇ ਤਾਂ ਆਰਡੀਨੈਂਸ ਆ ਜਾਊ। ਬੈਂਕਾਂ ਦਾ ਪੈਸਾ ਲਗਾਇਆ ਹੈ। ਕਾਰਖਾਨਿਆਂ ਦਾ 25 ਪ੍ਰਤੀਸ਼ਤ ਹੈ, ਸਰਕਾਰ ਨੇ ਲਗਾਇਆ ਹੈ 25 ਪ੍ਰਤੀਸ਼ਤ (ਵਿਘਨ) ਚੀਫ ਮਨਿਸਟਰ ਸਾਹਿਬ ਨੇ ਫੈਸਲਾ ਕੀਤਾ ਹੈ ਕਿ ਐਸੇ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾਉ ਜਿਸ ਨਾਲ ਸਰਕਾਰ ਦਾ ਕਾਬੂ ਰਹੇ ਅਤੇ ਕੋਈ ਖਰਾਬੀ ਨਾ ਹੋ ਸਕੇ।

ਡਾਂਗ ਸਾਹਿਬ ਹਰ ਸੈਸ਼ਨ ਵਿਚ ਕਹਿੰਦੇ ਹਨ। ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹਦਾ ਕੁਝ ਨਾ ਕੁਝ ਬਣਾ ਦੇ। ਦੋ ਲੜਾਈਆਂ ਵਿਚ 15 ਲੱਖ ਰੁਪਏ ਮਜ਼ਦੂਰਾਂ ਨੂੰ ਬਤੌਰ ਕਰਜ਼ੇ ਦੇ ਮਿਲੇ ਸੀ। ਉਹ ਅਸੀਂ ਆਪਣੇ ਇਸ ਬਜਟ ਨੂੰ ਮੁਖ ਰੱਖਦੇ ਹੋਏ ਅੱਧਾ ਮਾਫ਼ ਕਰ ਦਿਤਾ ਹੈ। ਸਾਢੇ ਸੱਤ ਲੱਖ ਰੁਪਿਆ ਮਜ਼ਦੂਰਾਂ ਨੂੰ ਨਹੀਂ ਦੇਣਾ ਪਵੇਗਾ। ਮੇਰਾ ਦਿਲ ਕਰਦਾ ਸੀ ਕਿ ਸਾਰਾ ਹੀ ਮਾਫ ਕਰ ਦਿਤਾ ਜਾਂਦਾ ਲੇਕਿਨ ਜੋ ਬਜਟ ਦੀ ਹਾਲਤ ਹੈ ਉਸ ਨੂੰ ਦੇਖਦੇ ਹੋਏ ਇਹ ਨਹੀਂ ਕਰ ਸਕਿਆ। (ਵਿਘਨ)

ਜਿੰਨੇ ਵੀ ਮਕਾਨ ਇੰਡਸਟਰੀਅਲ ਟਾਊਨਜ਼ ਆਫ ਪੰਜਾਬ ਵਿਚ ਬਣੇ ਹਨ ਉਹ ਸਾਰੇ ਹੀ ਹਾਇਰ ਪਰਚੇਜ਼ ਤੇ ਦੇਣ ਦਾ ਫੈਸਲਾ ਕੀਤਾ ਹੈ। (ਵਿਘਨ) ਜੋ ਮੀਟਿੰਗ ਵਿਚ ਫੈਸਲਾ ਹੋਇਆ ਸੀ ਉਹਦੇ ਮੁਤਾਬਿਕ ਇਨ੍ਹਾਂ ਮਜ਼ਦੂਰਾਂ ਨੂੰ ਕੁਆਰਟਰਾਂ ਦੇ ਮਾਲਕ ਬਣਾਇਆ ਜਾਵੇਗਾ। ਹੋਰ ਸੋਸ਼ਿਲਜ਼ਮ ਕਿਥੋਂ ਆਉਣਾ ਹੈ। ਮਾਓ ਦੀ ਫੋਟੋ ਦਫਤਰ ਵਿਚ ਲਗਾਕੇ ਤਾਂ ਸੋਸ਼ਲਿਜ਼ਮ ਨਹੀਂ ਆ ਸਕਦਾ ਹੈ। ਕੋਈ ਕਨਕਰੀਟ ਕੰਮ ਕਰਨ ਨਾਲ ਹੀ ਸੋਸ਼ਲਿਜ਼ਮ ਆ ਸਕਦਾ ਹੈ। ਇਸ ਤੋਂ ਇਲਾਵਾ ਜਿਹੜੇ ਸ਼ਹਿਰਾਂ ਵਿਚ ਹਾਊਸ ਲੈਸ ਹਨ ਉਨ੍ਹਾਂ ਲਈ ਹਾਊਸਿੰਗ ਬੋਰਡ ਬਣਾਇਆ ਹੈ। ਸ਼ਹਿਰਾਂ ਵਿਚ ਜੋ ਵੀ ਜ਼ਮੀਨਾਂ ਮਿਲ ਸਕਦੀਆਂ ਹਨ। ਜਿਵੇਂ ਕਿ ਇਵੈਕੁਈ ਲੈਂਡ ਹੋਈ, ਇਸ ਤਰ੍ਹਾਂ ਦੀਆਂ ਜ਼ਮੀਨਾਂ ਲੈ ਕੇ ਇਨ੍ਹਾਂ ਗਰੀਬਾਂ ਨੂੰ, ਜਿਨਾਂ ਕੋਲ ਜ਼ਮੀਨ ਤੇ ਮਕਾਨ ਨਹੀਂ, ਇਨ੍ਹਾਂ ਨੂੰ 5—7 ਮਰਲੇ ਜ਼ਮੀਨ ਦਿਤੀ ਜਾਵੇਗੀ। (ਥੰਪਿੰਗ)

ਇਸ ਤੋਂ ਇਲਾਵਾ ਇਹ ਸਲੱਮਜ਼ ਹਨ ਸ਼ਹਿਰਾਂ ਵਿਚ ਅਤੇ ਉਥੇ ਕੋਈ ਵੜ ਨਹੀਂ ਸਕਦਾ। ਇਸ ਸਲੱਮ ਕਲੀਅਰੈਂਸ ਵੱਲ ਪਹਿਲੀ ਵੇਰ ਇਸ ਸਰਕਾਰ ਨੇ ਧਿਆਨ ਦਿਤਾ। ਉਹਦੇ ਵਾਸਤੇ ਰੁਪਏ ਦਾ ਇੰਤਜ਼ਾਮ ਕਰ ਲਿਆ ਹੈ। ਪਹਿਲੀ ਕਿਸ਼ਤ 30 ਲੱਖ ਰੁਪਏ ਦੀ ਲੁਧਿਆਣੇ ਵਾਸਤੇ ਹਿੰਦ ਸਰਕਾਰ ਤੋਂ ਆ ਗਈ ਹੈ। ਉਨ੍ਹਾਂ ਨੇ ਕਿਹਾ ਸੀ ਕਿ ਇਕ ਕਰੋੜ ਰੁਪਏ ਤੱਕ ਉਥੋਂ ਮਿਲ ਜਾਵੇਗਾ। ਉਨ੍ਹਾਂ ਨੇ ਕਿਹਾ ਹੈ ਕਿ ਸ਼ਹਿਰਾਂ ਦੀ ਜ਼ਿੰਦਗੀ ਠੀਕ ਕਰ ਦਿਉ। ਮਿਉਂਸਿਪਲ ਕਮੇਟੀਆਂ ਅਤੇ

[ਵਿੱਤ ਮੰਤਰੀ]

ਇਮਪਰੂਵਮੈਂਟ ਟਰਸਟਾਂ ਦੀਆਂ ਪਿਛਲੇ ਪੰਜਾਂ ਸਾਲਾਂ ਦੀਆਂ ਫਿਗਰਜ਼ ਕੱਢ ਲਵੋ ਕਿ ਸਰਕਾਰ ਵੱਲੋਂ ਇਨ੍ਹਾਂ ਨੂੰ ਕਿੰਨੀਆਂ ਗਰਾਂਟਾਂ ਅਤੇ ਲੋਨਜ਼ ਮਿਲੇ ਹਨ। ਪਿਛਲੇ ਸਾਲ ਦੋ ਕਰੋੜ ਰੁਪਏ 'ਬੀ' ਅਤੇ 'ਸੀ' ਕਲਾਸ ਮਿਉਂਸਿਪਲ ਕਮੇਟੀਆਂ ਨੂੰ ਅੱਧੇ ਲੋਨਜ਼ ਅਤੇ ਅੱਧੇ ਗਰਾਂਟਾਂ ਦੀ ਸ਼ਕਲ ਵਿਚ ਦਿਤੇ ਗਏ ਤਾਂ ਕਿ ਸੜਕਾਂ ਅਤੇ ਹਰੀਜਨਾਂ ਦੇ ਮੁਹੱਲੇ ਠੀਕ ਬਣਾ ਲੈਣ। (ਵਿਘਨ)

ਸਿਹਤ ਦੇ ਸਿਲਸਿਲੇ ਵਿਚ ਪਿਛਲੇ ਪੰਜ ਛੇ ਸਾਲਾਂ ਵਿਚ ਸਿਹਤ ਮਹਿਕਮੇ ਦਾ ਖਰਚ ਬਿਲਕੁਲ ਬੰਨ੍ਹਿਆ ਹੋਇਆ ਸੀ ਅਤੇ ਇਕੋ ਜਿਹਾ ਰਿਹਾ। 1772-73 ਵਿਚ ਅਸੀਂ 46 ਲੱਖ ਰੁਪਆ ਦਵਾਈਆਂ ਤੇ ਜ਼ਿਆਦਾ ਦਿਤਾ ਹੈ ਔਰ ਫੈਸਲਾ ਕੀਤਾ ਹੈ ਕਿ ਹਰ ਬਲਾਕ ਵਿਚ ਇਕ ਪ੍ਰਾਇਮਰੀ ਹੈਲਥ ਸੈਂਟਰ ਨਹੀਂ ਬਲਕਿ ਦੋ ਪ੍ਰਾਇਮਰੀ ਹੈਲਥ ਸੈਂਟਰਜ਼ ਹੋਣਗੇ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਬੱਸੀ ਪਠਾਣਾਂ ਦੇ ਬਲਾਕ ਵਿਚ ਕੋਈ ਹੈਲਥ ਸੈਂਟਰ ਨਹੀਂ, ਕੀ ਉਥੇ ਵੀ ਕੋਈ ਬਣੇਗਾ ?

**ਵਿੱਤ ਮੰਤਰੀ** : ਇਹ ਖੁਦ ਵੀ ਵਜ਼ੀਰ ਰਹੇ ਹਨ ਅਤੇ ਇਨ੍ਹਾਂ ਦੀ ਆਪਸ ਵਿਚ ਲੜਾਈ ਰਹੀ। ਜੇ ਇਹ ਕਹਿੰਦੇ ਸਨ ਕਿ ਇਸ ਹਲਕੇ ਵਿਚ ਇਹ ਚਾਹੀਦਾ ਹੈ ਤਾਂ ਦੂਜਾ ਕਹਿੰਦਾ ਸੀ ਕਿ ਨਹੀਂ ਉਥੇ ਨਹੀਂ ਚਾਹੀਦਾ ਹੈ। (ਵਿਘਨ) ਖੈਰ ਮੈਂ ਇਸ ਵਿਚ ਨਾ ਪੈਂਦਾ ਹੋਇਆ ਇਨ੍ਹਾਂ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਕ ਨਹੀਂ ਬਲਕਿ ਦੋ ਹੋਣਗੇ ਉਸ ਬਲਾਕ ਵਿਚ। ਜਿਥੇ ਇਹ ਕੁਝ ਨਹੀਂ ਕਰ ਸਕੇ ਅਸੀਂ ਕਰਾਂਗੇ।

ਮੈਂ ਅਰਜ਼ ਕਰ ਰਿਹਾ ਸੀ ਕਿ ਹਰ ਬਲਾਕ ਵਿਚ ਜਿਥੇ 10,000 ਦੀ ਆਬਾਦੀ ਸੀ ਉਥੇ ਇਕ ਸਬ-ਸੈਂਟਰ ਬਣਿਆ ਹੋਇਆ ਸੀ ਪਰ ਉਥੇ ਡਾਕਟਰ ਦਾ ਪਰੋਵੀਜ਼ਨ ਨਹੀਂ ਹੁੰਦਾ ਸੀ। ਪਰ ਹੁਣ ਉਥੇ ਵੀ ਇਕ ਕੁਆਲੀਫਾਈਡ ਡਾਕਟਰ ਹੋਇਆ ਕਰੇਗਾ ਅਤੇ ਇਸ ਤੇ ਡੇਢ ਕਰੋੜ ਰੁਪਏ ਖਰਚ ਆਉਣਗੇ।

ਕਿਸੇ ਮੁਲਕ ਦੀ ਪਰੋਗਰੈਸ ਦੇਖਣੀ ਹੋਵੇ ਤਾਂ ਇਹ ਦੇਖਿਆ ਜਾਂਦਾ ਹੈ ਕਿ ਕੀ ਉਥੇ ਪੀਣ ਨੂੰ ਪਾਣੀ ਵੀ ਮਿਲਦਾ ਹੈ ਕਿ ਨਹੀਂ। 3,000 ਪਿੰਡਾਂ ਵਿਚ ਇਹ ਪੀਣ ਦੇ ਪਾਣੀ ਦਾ ਪਰਬੰਧ ਨਹੀਂ ਸੀ। ਗਿਆਨੀ ਜੀ ਦੀ ਸਰਕਾਰ ਨੇ ਇਹ ਕੰਮ ਸੰਭਾਲਣ ਦਾ ਫੈਸਲਾ ਕੀਤਾ ਹੈ। ਇਸ ਲਈ ਸਾਢੇ ਚਾਰ ਕਰੋੜ ਰੁਪਏ ਰੱਖੇ ਗਏ ਹਨ। ਪਿਛਲੀ ਵੇਰੀ ਸੈਂਟਰ ਵੱਲੋਂ ਇਸ ਲਈ 75 ਲੱਖ ਰੁਪਏ ਮਿਲੇ ਸੀ। ਅਤੇ ਹੁਣ ਸੈਂਟਰ ਵੱਲੋਂ ਡੇਢ ਕਰੋੜ ਰੁਪਏ ਹੋਰ ਮਿਲ ਜਾਣਗੇ। ਦਸੂਆ ਅਤੇ ਹੋਰ ਸਬ-ਮਾਊਟੇਨਿਅਸ ਏਰੀਆ ਇਸ ਸਕੀਮ ਵਿਚ ਰੱਖਿਆ ਹੋਇਆ ਹੈ ਅਤੇ ਇਥੇ ਦੋ ਸਾਲਾਂ ਵਿਚ ਇਹ ਕੰਮ ਮੁਕੰਮਲ ਹੋ ਜਾਵੇਗਾ। ਮਾਨਸਾ, ਬਠਿੰਡਾ, ਬੁਢਲਾਡਾ ਆਦਿ ਲਈ ਵੀ ਅਲੱਗ ਰੁਪਿਆ ਰੱਖ ਲਿਆ ਹੈ ਅਤੇ ਇਧਰ ਦਾ ਪਰੋਗਰਾਮ ਵੀ ਮੁਕੰਮਲ ਕਰਾਂਗੇ। ਇਸ ਇਲਾਕੇ ਵਿਚ ਹੋਰ ਦਿੱਕਤ ਹੈ, ਇਸ ਨੂੰ ਵੀ ਦੂਰ ਕੀਤਾ ਜਾਵੇਗਾ।

ਡੀਪ ਟਿਊਬਵੈਲਜ਼ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਥੇ 25,000 ਅਜਿਹੇ ਕਿਸਾਨ ਮੌਜੂਦ ਹਨ ਪੰਜਾਬ ਵਿਚ ਜਿਨ੍ਹਾਂ ਨੇ ਪਿਛਲੇ 25 ਸਾਲਾਂ ਤੋਂ ਖੇਤਾਂ ਲਈ ਪਾਣੀ ਨਹੀਂ ਦੇਖਿਆ। ਇਥੇ ਪਾਣੀ 1,000 ਫੁਟ ਤਕ ਡੀਪ ਗਿਆ ਹੋਇਆ ਹੈ। 100 ਟਿਊਬਵੈਲਜ਼ ਅਜਿਹੇ ਏਰੀਆ ਵਿਚ, ਜਿਥੇ ਕਿ ਪਾਣੀ ਬਹੁਤ ਡੀਪ ਹੈ, ਲਾਉਣ ਦੀ ਸਕੀਮ ਹੈ। ਅਗਲੇ ਸਾਲ 500 ਨਹੀਂ ਬਲਕਿ ਇਕ ਹਜ਼ਾਰ ਟਿਊਬਵੈਲ ਦੀ ਮਨਜ਼ੂਰੀ ਲਈ ਹੈ ਜਿਸ ਵੀ ਕਿਸਾਨ ਨੂੰ ਚਾਹੀਦਾ ਹੈ ਉਸ ਨੂੰ ਦੇਵਾਂਗੇ। ਇਸ ਦੇ ਨਾਲ ਕਿਸਾਨਾਂ ਦੀ ਫਸਲ ਅਛੀ ਹੋਵੇਗੀ। ਇਸ ਦੇ ਨਾਲ ਹੀ ਖੇਤ

ਮਜ਼ਦੂਰਾਂ ਦੀ ਵੀ ਗੱਲ । ਉਹ ਵੀ ਮਰ ਰਹੇ ਹਨ । ਉਨ੍ਹਾਂ ਨੂੰ ਮਜ਼ਦੂਰੀ ਨਹੀਂ ਮਿਲਦੀ । ਇਸ ਪਾਸੇ ਵੀ ਧਿਆਨ ਦਿਤਾ ਹੈ ਅਤੇ ਦੇ ਰਹੇ ਹਾਂ । ਉਨ੍ਹਾਂ ਤੇ ਹਰਿਆਵਲ ਲਿਆਵਾਂਗੇ । ਸਪੀਕਰ ਸਾਹਿਬ, ਤੁਸੀਂ ਵੀ ਪਾਲਿਟਿਕਸ ਵਿਚ ਬੜੀ ਦੇਰ ਤੋਂ ਪਏ ਹੋਏ ਹੋ । ਪਰ ਤੁਹਾਨੂੰ ਪਤਾ ਹੋਵੇਗਾ ਕਿ ਕਲਰ ਲੈਂਡ ਦਾ ਕਿਸੇ ਨੇ ਖਿਆਲ ਨਹੀਂ ਕੀਤਾ । ਕੱਲਰ ਜ਼ਮੀਨ ਵਿਚੋਂ ਕੁਝ ਪੈਦਾ ਨਹੀਂ ਹੋਇਆ । ਇਹ ਕੱਲਰ ਵਾਲੀ ਜ਼ਮੀਨ 6 ਲੱਖ ਹੈਕਟੇਅਰ ਹੈ । ਇਹ ਜਿਹੜੀ ਪੰਜਾਬ ਦੇ ਵਿਚ ਕੱਲਰ ਵਾਲੀ ਜ਼ਮੀਨ ਹੈ ਇਸ ਦੇ ਸੁਧਾਰ ਵਾਸਤੇ ਐਤਕੀਂ 20 ਹਜ਼ਾਰ ਏਕੜ ਵਾਸਤੇ ਪ੍ਰੋਗਰਾਮ ਬਣਾਇਆ ਹੈ, ਇਸ ਦੇ ਲਈ ਪੈਸਾ ਰੱਖਿਆ ਹੈ । ਇਸੇ ਤਰ੍ਹਾਂ ਕਰਕੇ ਤਿੰਨ ਚਾਰ ਸਾਲਾਂ ਵਿਚ ਇਹ ਕੱਲਰ ਠੀਕ ਕਰ ਦੇਣਾ ਹੈ ਅਤੇ ਸਾਡਾ ਇਰਾਦਾ ਹੈ ਕਿ ਇਹ ਜਿਹੜਾ ਕੱਲਰ ਹੈ ਇਹ ਰਹਿਣ ਨਹੀਂ ਦੇਣਾ । ਇਸ ਕੱਲਰ ਵਾਲੀ ਲੈਂਡ ਨੂੰ ਠੀਕ ਕਰਨ ਨਾਲ ਬਹੁਤ ਫਾਇਦਾ ਛੋਟੇ ਕਿਸਾਨਾਂ ਨੂੰ ਹੋਣਾ ਹੈ ਜਿਨ੍ਹਾਂ ਦੇ ਪਾਸ ਪੰਜ, ਸੱਤ ਜਾਂ ਦਸ ਏਕੜ ਜ਼ਮੀਨ ਹੈ। ਛੋਟੇ ਕਿਸਾਨਾਂ ਨੂੰ ਫਾਇਦਾ ਹੋਵੇਗਾ ਪਰ ਜਿਹੜੇ ਵੱਡੇ ਆਦਮੀ ਹਨ ਉਨ੍ਹਾਂ ਨੇ ਤਾਂ ਐਗਰੀਕਲਚਰ ਯੂਨੀਵਰਸਿਟੀ ਤੋਂ ਮਸਾਲਾ ਲਿਆ ਕੇ ਠੀਕ ਕਰ ਲਿਆ ਹੈ ।

ਇਸ ਤੋਂ ਅੱਗੇ ਮੈਂ ਫਲੱਡ ਕੰਟਰੋਲ ਦਾ ਜ਼ਿਕਰ ਕਰਦਾ ਹਾਂ । ਹਰ ਸਾਲ ਹੜ੍ਹ ਆਉਂਦੇ ਸੀ ਅਤੇ ਉਸ ਦੇ ਨਾਲ ਕਿਸਾਨਾਂ, ਜ਼ਿਮੀਦਾਰਾਂ ਦਾ ਬਹੁਤ ਨੁਕਸਾਨ ਹੁੰਦਾ ਸੀ। ਫਿਰ ਤਹਿਸੀਲਦਾਰਾਂ ਨੇ ਉਥੇ ਪਹੁੰਚ ਜਾਣਾ ਅਤੇ ਕਿਸਾਨਾਂ ਨੂੰ ਅਤੇ ਹਰੀਜਨਾਂ ਨੂੰ ਲਾਈਨਾਂ ਵਿਚ ਖੜੇ ਕਰਕੇ ਕਿਸੇ ਨੂੰ 50 ਰੁਪਏ ਅਤੇ ਕਿਸੇ ਨੂੰ 200 ਰੁਪਏ ਦੇਣੇ ਤਾ ਕਿ ਉਸ ਦਾ ਜਿਹੜਾ ਨੁਕਸਾਨ ਹੋਇਆ, ਕੁਝ ਪੂਰਾ ਹੋ ਸਕੇ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਪਿਛਲੇ ਸਾਲ 2 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਸੀ ਜਿਸ ਦੇ ਨਾਲ ਕਿ ਚੋ, ਨਦੀ, ਨਾਲੇ ਆਦਿ ਜੋ ਹਨ ਉਨ੍ਹਾਂ ਦਾ ਠੀਕ ਪ੍ਰਬੰਧ ਕਰਨਾ ਹੈ । ਚੋ, ਨਦੀ ਅਤੇ ਨਾਲੇ ਆਦਿ ਨੂੰ ਅਸੀਂ ਹੁਣ ਫੜ ਲਿਆ ਹੈ, ਇਨ੍ਹਾਂ ਤੇ ਕਾਬੂ ਪਾ ਲਿਆ ਹੈ । ਹੁਣ ਪਾਣੀ ਨੂੰ ਡੈਮ ਕਰ ਲਿਆ ਹੈ । ਹੁਣ ਹੜ੍ਹ ਨਹੀਂ ਆਉਣਗੇ । 3 ਕਰੋੜ ਰੁਪਿਆ ਰੱਖਿਆ ਹੈ ਇਸ ਵਾਸਤੇ ਅਤੇ ਹੋਰ ਵੀ ਸੈਂਟਰ ਸਰਕਾਰ ਤੋਂ ਰੁਪਿਆ ਆਉਣ ਦੀ ਆਸ ਹੈ । ਇਸ ਤਿੰਨ ਕਰੋੜ ਰੁਪਏ ਨਾਲ ਡਰੇਨਾ ਅਤੇ ਫਲੱਡ ਕੰਟਰੋਲ ਦਾ ਕੰਮ ਪੂਰਾ ਕੀਤਾ ਜਾਵੇਗਾ । ਇਥੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਚੋਆਂ ਨਦੀ ਅਤੇ ਨਾਲਿਆਂ ਆਦਿ ਦਾ ਜ਼ਿਕਰ ਕੀਤਾ ਗਿਆ ਸੀ । (ਵਿਘਨ) ਚੌਧਰੀ ਸੁੰਦਰ ਸਿੰਘ ਦੇ ਹਲਕੇ ਦਾ ਵੀ ਪਤਾ ਹੈ । ਉਥੇ ਉਹ ਮੁੱਖ ਮੰਤਰੀ ਜੀ ਨੂੰ ਅਤੇ ਮੈਨੂੰ ਲੈਕੇ ਗਏ । ਪਰ ਮੈਂ ਉਥੇ ਜਾ ਕੇ ਮਹਿਸੂਸ ਕੀਤਾ ਕਿ ਕੀ ਇਹ ਵੀ ਪੰਜਾਬ ਦਾ ਹਿਸਾ ਹੈ । ਉਥੇ ਕੋਈ ਪੁਲ ਨਹੀਂ । ਕੋਈ ਆ ਜਾ ਨਹੀਂ ਸਕਦਾ । ਨਰੋਟ ਜੈਮਲ ਸਿੰਘ ਕੋਈ ਨਹੀਂ ਜਾ ਸਕਦਾ ਪਰ ਹੁਣ ਉਸ ਦਾ ਇੰਤਜ਼ਾਮ ਕਰ ਲਿਆ ਹੈ । (ਵਿਘਨ) ਇਹ ਕਹਿੰਦੇ ਹਨ ਕਿ 25 ਸਾਲਾਂ ਵਿਚ ਕੋਈ ਪੁਲ ਨਹੀਂ ਬਣਿਆ । ਪਰ ਮੈਂ ਕਹਿੰਦਾ ਹਾਂ ਕਿ ਹੁਣ 1973-74 ਵਿਚ ਪੁਲ ਬਣੇਗਾ । (ਤਾੜੀਆਂ) ਇਸੇ ਤਰ੍ਹਾਂ ਸਪੀਕਰ ਸਾਹਿਬ, ਸ਼ਾਹ ਨਹਿਰ ਦਾ ਤੁਹਾਨੂੰ ਪਤਾ ਹੈ । ਸ਼ਾਹ ਨਹਿਰ ਦੇ ਪ੍ਰਾਜੈਕਟ ਮਗਰ ਲਗੇ ਹੋਏ ਸੀ । ਅਸੀਂ, ਸਪੀਕਰ ਸਾਹਿਬ, ਤੁਹਾਡੇ ਤੋਂ ਵੀ ਡਰਦੇ ਹਾਂ ਪਰ, ਡਿਪਟੀ ਸਪੀਕਰ ਸਾਹਿਬ, ਤੋਂ ਤਾਂ ਬਹੁਤ ਡਰਦੇ ਹਾਂ । ਸਾਢੇ 4 ਕਰੋੜ ਰੁਪਏ ਦਾ ਪ੍ਰਾਜੈਕਟ ਹੈ ਜਿਸ ਦੇ ਵਿਚ ਬਿਜਲੀ ਮਿਲੇਗੀ ਅਤੇ ਪਾਣੀ ਵੀ ਮਿਲੇਗਾ । ਇਹ ਰੁਪਿਆ ਬੱਜਟ ਵਿਚ ਐਤਕੀਂ ਰਖਿਆ ਹੈ । ਇਸ ਤਰ੍ਹਾਂ ਇਹ ਹੁਸ਼ਿਆਰਪੁਰ ਜ਼ਿਲ੍ਹੇ ਵਾਸਤੇ, ਮੁਕੇਰੀਆਂ ਵਾਸਤੇ ਇਕ ਨਵੀਂ ਚੀਜ਼ ਹੋਵੇਗੀ । 10 ਹਜ਼ਾਰ ਟਿਊਬਵੈਲ, 15 ਹਜਾਰ ਦੂਸਰੇ ਟਿਊਬਵੈਲ ਅਤੇ ਇਸੇ ਤਰ੍ਹਾਂ ਕਿਸਾਨਾਂ ਨੂੰ ਡੀਜ਼ਲ ਇੰਜਣ ਆਦਿ ਲਈ 50 ਫ਼ੀ ਸਦੀ ਸਬਸਿਡੀ ਆਦਿ ਐਗਰੀਕਲਚਰ ਦੀ ਪਰੋਡੱਕਸ਼ਨ ਵਾਸਤੇ ਦੇਣੇ ਹਨ । (ਵਿਘਨ) ਇਨ੍ਹਾਂ ਨੂੰ ਇਕ ਚੀਜ਼ ਆਉਂਦੀ ਹੈ ਜਿਸ ਕਰਕੇ ਇਨ੍ਹਾਂ ਨੂੰ ਨੁਕਸਾਨ ਹੋਇਆ ਹੈ । (ਵਿਘਨ) ਇਨ੍ਹਾਂ ਨੂੰ ਇਹ ਨਹੀਂ ਸੁਝੀ ਕਿ ਸੈਂਟਰ ਤੋਂ ਪੈਸਾ ਲੈ ਲਏ । ਇਹ ਕਹਿੰਦੇ ਹਨ ਕਿ ਸੈਂਟਰ ਸਾਡੇ ਨਾਲ ਵਿਤਕਰਾ ਕਰ ਰਿਹਾ ਹੈ, ਇਸ ਤਰ੍ਹਾਂ ਕਰਕੇ

[ਵਿੱਤ ਮੰਤਰੀ]

ਇਹ ਲੋਕਾਂ ਦੀ ਹਮਦਰਦੀ ਲੈਣਾ ਚਾਹੁੰਦੇ ਸਨ । ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਦੇ ਵਿਚ ਅਸੀਂ 16 ਕਰੋੜ ਰੁਪਿਆ ਸੈਂਟਰ ਤੋਂ ਅਲੱਗ ਲਿਆ । ਹੁਣ ਐਮਰਜੈਂਸੀ ਫੂਡ ਪਰੋਡਕਸ਼ਨ ਵਿਚ ਐਤਕੀਂ ਪਲਾਨ ਬਣਾ ਕੇ ਸੈਂਟਰ ਨੂੰ ਭੇਜ ਦਿਤੀ ਹੈ । (ਵਿਘਨ) ਇਹ ਰੁਪਿਆ 35 ਕਰੋੜ ਸੈਂਟਰਲ ਅਸਿਸਟੈਂਸ ਤੋਂ ਇਲਾਵਾ ਹੈ ਅਤੇ ਇਸੇ ਤਰ੍ਹਾਂ ਸੈਂਟਰ ਤੋਂ ਹੋਰ ਲਿਆਉਂਦੇ ਰਹਾਂਗੇ ਤਾਂ ਕਿ ਇਥੋਂ ਦੀ ਅਨਾਜ ਦੀ ਪੈਦਾਵਾਰ ਵੱਧ ਜਾਵੇ ਅਤੇ ਟਿਊਬਵੈੱਲ ਲਗਾਏ ਜਾਣ । (ਤਾੜੀਆਂ) (ਵਿਘਨ) ਇਹ ਸੈਂਟਰਲ ਅਸਿਸਟੈਂਸ ਤੋਂ ਇਲਾਵਾ ਹੈ । (ਵਿਘਨ) ਸਰਦਾਰ ਜਸਦੇਵ ਸਿੰਘ ਸੰਧੂ ਨੇ ਕਿਹਾ ਕਿ ਸੈਂਟਰਲ ਅਸਿਸਟੈਂਸ ਤਾਂ ਉਹੀ ਰਹੀ ਪਰ ਪਲਾਨ ਵੱਧ ਗਿਆ । ਮੈਂ ਦੱਸਦਾ ਹਾਂ ਕਿ ਪਲਾਨ ਅਸੀਂ ਆਪਣੇ ਰੀਸੋਰਸਿਜ਼ ਰਾਹੀਂ ਵਧਾਇਆ ਹੈ। ਸੈਂਟਰ ਸਰਕਾਰ ਨੇ, ਯੂ. ਪੀ., ਮੱਧ ਪ੍ਰਦੇਸ਼, ਰਾਜਿਸਥਾਨ, ਹਿਮਾਚਲ ਪ੍ਰਦੇਸ਼ ਆਦਿ ਸਾਰੀਆਂ ਸਟੇਟਾਂ ਨੂੰ, ਸਾਰਿਆਂ ਨੂੰ ਮੁੱਖ ਰੱਖ ਕੇ ਇਕ ਪਲਾਨ ਬਣਾਦੀ ਹੈ ਅਤੇ ਉਸ ਦੇ ਮੁਤਾਬਿਕ ਦਿਤਾ ਜਾਂਦਾ ਹੈ। ਪਰ ਜਿਹੜੀ ਸਟੇਟ ਉਸ ਤੋਂ ਅੱਗੇ ਜਾਣਾ ਚਾਹੁੰਦੀ ਹੈ, ਉਹ ਆਪਣੇ ਰੀਸੋਰਸਿਜ਼ ਤੋਂ ਆਪਣੇ ਉਸ ਪਲਾਨ ਨੂੰ ਵੱਡਾ ਕਰਦੀ ਹੈ । 35 ਕਰੋੜ ਰੁਪਏ ਹਨ ਅਤੇ ਉਸ ਦੇ ਬਾਅਦ 16 ਕਰੋੜ ਰੁਪਏ ਲੈ ਚੁਕੇ ਹਾਂ । ਸਾਡੀ ਇਹ ਮਨਸ਼ਾ ਹੈ ਕਿ ਐਗਰੀਕਲਚਰ ਪਰੋਡਕਸ਼ਨ ਵਿਚ ਕਾਫੀ ਵਾਧਾ ਕੀਤਾ ਜਾਵੇ ਤਾਂ ਕਿ ਜਿਹੜਾ ਸੈਂਟਰਲ ਪੂਲ ਹੈ ਉਸ ਦੇ ਵਿਚ ਅਸੀਂ ਆਪਣਾ ਹਿੱਸਾ ਵੱਧ ਪਾ ਸਕੀਏ ।

ਸਪੀਕਰ ਸਾਹਿਬ, ਮਾਰਜਿਨਲ ਤੇ ਸਮਾਲ ਫਾਰਮਰਜ਼ ਦੀ ਸਕੀਮ ਚੱਲ ਪਈ ਹੈ । ਇਹ ਸਮਾਲ ਫਾਰਮਰਜ਼ ਲਈ ਸਕੀਮ ਹੈ । ਇਹ ਰੋਪੜ ਵਿਚ ਚੱਲ ਪਈ ਹੈ । ਉਸ ਦੇ ਵਿਚ ਛੋਟੇ ਛੋਟੇ ਕਿਸਾਨਾਂ ਨੂੰ ਕਰਜ਼ੇ ਅਤੇ ਗਰਾਂਟਾਂ ਦੇਣੀਆਂ ਹਨ ਤਾ ਕਿ ਉਹ ਖਾਦ, ਬੀਜ ਅਤੇ ਹੋਰ ਸੰਦ ਆਦਿ ਜੋ ਲੋੜੀਂਦੇ ਹਨ ਉਹ ਲੈ ਸਕਣ ਅਤੇ ਉਹ ਆਪਣੀ ਪਰੋਡਕਸ਼ਨ ਵਧਾ ਸਕਣ । ਉਸ ਦੇ ਵਿਚ ਮਾਰਕਫੈਡ, ਕੋਆਪ੍ਰੇਟਿਵ ਸੋਸਾਇਟੀਆਂ ਅਤੇ ਬੈਂਕਾਂ ਤੋਂ ਮਦਦ ਲੈ ਰਹੇ ਹਾਂ ਅਤੇ ਸਰਕਾਰ ਆਪ ਵੀ ਮਦਦ ਦੇਵੇਗੀ । ਇਹ ਸਾਰੀਆਂ ਗੱਲਾਂ ਕਰਨ ਦੇ ਬਾਅਦ ਮੈਂਬਰਾਂ ਨੂੰ ਆਪ ਹੀ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ ਕਿ ਇਹ ਬਜਟ ਕਿਧਰ ਨੂੰ ਗਿਆ ਹੈ—ਆਇਆ ਇਹ ਰੀਐਕਸ਼ਨ ਵਾਲੇ ਪਾਸੇ ਨੂੰ ਗਿਆ ਹੈ ਜਾਂ ਕਿ ਪਰੋਗਰੈਸ ਵਾਲੇ ਪਾਸੇ ਨੂੰ ਗਿਆ ਹੈ । ਇਹ ਵੀ ਪਤਾ ਲੱਗ ਜਾਵੇਗਾ ਕਿ ਕੀ ਇਹ ਸਮਾਜਵਾਦ ਦੀ ਤਰੱਕੀ ਵੱਲ ਗਿਆ ਹੈ ਜਾਂ ਕਿ ਸਰਮਾਏਦਾਰੀ ਅਤੇ ਜਾਗੀਰਦਾਰੀ ਵੱਲ ਗਿਆ ਹੈ । ਇਹ ਗੱਲ ਮੈਂ ਮੈਂਬਰਾਂ ਤੇ ਛੱਡਦਾ ਹਾਂ ਉਹ ਆਪ ਹੀ ਦੇਖ ਲੈਣਗੇ । ਇਸੇ ਤਰ੍ਹਾਂ ਗਰੋਥ-ਰੇਟ ਵਧੇਗੀ । ਅੱਗੇ ਐਗਰੀਕਲਚਰ ਵਿਚ ਗਰੋਥ-ਰੇਟ ਥੋੜ੍ਹੀ ਵੱਧੀ ਹੈ । ਅਗਲੇ ਪੰਜ ਸਾਲਾ ਪਲਾਨ ਲਈ 6 ਪ੍ਰਤੀਸ਼ਤ ਦਾ ਟਾਰਗੇਟ ਹੈ । (ਵਿਘਨ) ਇਥੇ ਬਰਨਾਲਾ ਜੀ ਨੇ ਕਿਹਾ ਕਿ ਇਹ ਥੋੜ੍ਹੀ ਹੈ। ਇਹ 12 ਪ੍ਰਤੀਸ਼ਤ ਐਨੀਮਲ ਹਸਬੈਂਡਰੀ ਲਈ ਹੈ ਅਤੇ 12 ਪ੍ਰਤੀਸ਼ਤ ਇੰਡਸਟਰੀਜ਼ ਲਈ ਰਖਿਆ ਹੈ । ਜੇ ਸੂਬੇ ਵਿਚ ਇੰਡਸਟਰੀ ਨਾ ਵਧੀ ਅਤੇ ਖਾਸ ਕਰਕੇ ਜਿਹੜੀ ਛੋਟੀ ਇੰਡਸਟਰੀ ਹੈ ਉਹ ਇਥੇ ਨਾ ਆਈ ਤਾਂ ਸਾਡੀ ਐਗਰੀਕਲਚਰ ਅੱਗੇ ਨਹੀਂ ਵਧ ਸਕਦੀ । ਲੈਂਡ ਤੋਂ ਪਰੈਸ਼ਰ ਘਟਾਉਣਾ ਚਾਹੀਦਾ ਹੈ ਉਹ ਜ਼ਿਆਦਾ ਇੰਡਸਟਰੀ ਵੱਲ ਨੂੰ ਆਉਣਾ ਚਾਹੀਦਾ ਹੈ ਤਾ ਕਿ ਇਹ ਜਿਹੜਾ ਸਾਡੀ ਅਨਇੰਪਲਾਇਮੈਂਟ ਦਾ ਮਸਲਾ ਹੈ, ਉਹ ਦੂਰ ਹੋਵੇ। ਇਸ ਦੇ ਵਿਚ ਅਸੀਂ ਕਹਿੰਦੇ ਹਾਂ ਕਿ ਅਸੀਂ ਬਹੁਤ ਕੁਝ ਕੀਤਾ ਹੈ ਪਰ ਮੈਂ ਕਹਿੰਦਾ ਹਾਂ ਕਿ ਅਸੀਂ ਹਾਲਾਂ ਕੁਝ ਨਹੀਂ ਕੀਤਾ । ਗਰੀਬੀ ਹਟਾਉਣ ਦਾ ਮਸਲਾ ਬੜਾ ਮੁਸ਼ਕਲ ਮਸਲਾ ਹੈ । (ਵਿਘਨ) ਇਹ ਕੋਈ ਕਰੈਡਿਟ ਲੈਣ ਵਾਲੀ ਗੱਲ ਨਹੀਂ । ਮੈਂ ਤਾਂ ਕਹਿੰਦਾ ਹਾਂ ਕਿ ਅਸੀਂ ਕੁਝ ਨਹੀਂ ਕੀਤਾ । ਅਸੀਂ ਗਰੀਬੀ ਦੂਰ ਕਰਨੀ ਹੈ । ਪਰ ਸਾਨੂੰ ਇਸ ਗੱਲ ਤੇ ਸੋਚਣਾ ਪਵੇਗਾ ਕਿ ਅਸੀਂ 16 ਕਰੋੜ ਰੁਪਏ ਦੇ ਪ੍ਰਾਜੈਕਟ ਪੰਜਾਬ ਵਿਚ ਲਵਾ ਦਿਤੇ ਹਨ । ਜਿਹੜਾ ਇਨ੍ਹਾਂ ਨੇ 72 ਕਰੋੜ ਦਾ ਲੈਪਸ ਕਰਵਾ ਦਿਤਾ

| 1 | 2 | 3 | 4 | 5 |
|---|---|---|---|---|
| 8. | 1st February, 62 | 150—00 | Repair of school | Spent |
| 9. | 16th February, 62 | 6150—00 | Construction of well and halti. | ,, |
| 10. | 21st February, 62 | 75—00 | Foot path | ,, |
| 11. | 30th March, 62 | 114—90 | 10% (L. R.) | ,, |
| 12. | 9th April, 62 | 125—00 | Hand pump | ,, |
| 13. | 9th April, 62 | 1034—16 | Unanimous Election | ,, |
| 14. | 20th April, 63 | 1150—00 | Halti | ,, |
| 15. | 26th June, 63 | 191—04 | 10% (L. R.) | ,, |
| 16. | 26th June, 63 | 100—00 | Repair of school | ,, |
| 17. | 27th June, 63 | 300—00 | Recreation Centre | ,, |
| 18. | 27th June, 63 | 100—00 | Mahila Mandal | ,, |
| 19. | 24th September, 63 | 300—00 | Sewing Centre | ,, |
| 20. | 7th March, 64 | 2400—00 | For two halties | ,, |
| 21. | 28th May, 64 | 115—15 | 10% (L. R.) | ,, |
| 22. | 16th March, 64 | 1000—00 | School building | ,, |
| 23. | 14th September, 64 | 500—00 | Culverts | ,, |

| 1 | 2 | 3 | 4 | 5 |
|---|---|---|---|---|
| 24. | 14th September, 64 | 100—00 | School repair | Spent |
| 25. | 17th August, 65 | 900—00 | School building | ,, |
| 26. | 29th September, 65 | 115—00 | 10% (L.R.) | ,, |
| 27. | 17th March, 66 | 2000—00 | School building | ,, |
| 28. | 10th May, 66 | 200—00 | For school | ,, |
| 29. | 5th September, 66 | 115—00 | 10% (L. R.) | ,, |
| 30. | 10th October, 66 | 94—00 | School repair | ,, |
| 31. | 30th March, 68 | 159—00 | —do— | ,, |
| 32. | 30th March, 68 | 115—00 | 10% L. R. | ,, |
| 33. | 28th September, 68 | 57—50 | 10% L. R. | ,, |
| 34. | 28th October, 68 | 200—00 | Repair of halti | ,, |
| 35. | 30th March, 69 | 97—00 | School repair | ,, |
| 36. | 14th October, 69 | 42—06 | 10% L. R. | ,, |
| 37. | 14th July, 70 | 20—62 | 10% L. R. | ,, |
| 38. | 14th July, 70 | 17—50 | Muafi jagir | ,, |
| 39. | 10th May, 71 | 13—47 | 10% L. R. | ,, |
| 40. | 10th May, 71 | 50—00 | Muafi jagir | ,, |
| 41. | 17th May, 72 | 13—35 | 10% L. R. | ,, |
| 42. | 17th May, 72 | 75—00 | Muafi jagir | ,, |

STATEMENT NO. II

**Details of inspection of Gram Panchayats Karimpur (Chahwala) and Chandpur Rurkee**

| Name of Gram Panchayat | Date of Inspection | By whom inspected |
|---|---|---|
| 1 | 2 | 3 |
| 1. Karimpur (Chahwala) | 6th August, 1960 | Social Education Panchayat Officer |
| | 24th February, 1961 | —do— |
| | 21st January, 1962 | —do— |
| | 14th September, 1963 | Block Development and Panchayat Officer |
| | 27th August, 1968 | Block Development and Panchayat Officer/ Social Education and Panchayat Officer/ Accountant |
| | 28th August, 1968 | Auditor, Local Fund Accounts, Punjab |
| | 13th March, 1971 | Block Development and Panchayat Officer/ Social Education and Panchayat Officer. |
| | 24th March, 1972 | Social Education and Panchayat Officer |
| 2. Chandpur Rurkee | 20th May, 1968 | Social Education and Panchayat Officer |
| | 5th February, 1972 | Auditor, Local Fund Accounts, Punjab |
| | 4th March, 1972 | Social Education and Panchayat Officer |

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਦੋਂ ਇਹ ਪੰਚਾਇਤ ਡਿਪਾਰਟਮੈਂਟ ਦੇ ਰੂਲਜ਼ ਵਿਚ ਹੈ ਕਿ ਕਿਸੇ ਇੱਕ ਚੀਜ਼ ਵਾਸਤੇ ਦੁਬਾਰਾ ਗਰਾਂਟ ਨਾ ਦਿੱਤੀ ਜਾਵੇ ਤਾਂ ਪੰਚਾਇਤ ਚੰਦਪੁਰ ਨੂੰ ਸਕੂਲ ਦੀ ਬਿਲਡਿੰਗ ਵਾਸਤੇ ਤਿੰਨ ਵਾਰੀ ਗਰਾਂਟ ਕਿਉਂ ਦਿੱਤੀ ਗਈ ਹੈ ?

**ਵਿਕਾਸ ਮੰਤਰੀ**: ਮੈਂ ਆਨਰੇਬਲ ਮੈਂਬਰ ਸਾਹਿਬ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਕਈ ਦਫਾ ਇੱਕ ਚੀਜ਼ ਵਾਸਤੇ ਦੋ ਮਨਿਸਟਰ ਗਰਾਂਟ ਦੇ ਆਉਂਦੇ ਹਨ । ਇਹ ਚੀਜ਼ ਵੀ ਪਰਮਿਸੀਬਲ ਹੈ ।

**Sardar Jasdev Singh Sandhu**: I am not mentioning about repairs. Please read S. No. 22, 25 and 27 regarding details of Government grants given to Gram Panchayat Chandpur Rurkee.

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਕਈ ਦਫਾ ਇਸ ਲਈ ਦੁਬਾਰਾ ਗਰਾਂਟ ਕਿਸੇ ਪੰਚਾਇਤ ਨੂੰ ਦਿੱਤੀ ਜਾਂਦੀ ਹੈ ਕਿਉਂਕਿ ਉਹ ਇਲਾਕਾ ਗਰੀਬ ਹੈ, ਬੈਕਵਰਡ ਹੈ ਅਤੇ ਥੋੜ੍ਹੀ ਰਕਮ ਵਿਚ ਸਕੂਲ ਨਹੀਂ ਬਣ ਸਕਦਾ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜੇ ਐਜੂਕੇਸ਼ਨ ਦੇਣੀ ਹੈ ਤਾਂ ਅਸੀਂ ਬੈਕਵਰਡ ਏਰੀਏ ਲਈ ਰੂਲ ਵੀ ਬਦਲਾਂਗੇ ।

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਹ ਰੂਲ ਵੇਵ ਆਫ ਕਰਨ ਨੂੰ ਤਿਆਰ ਹੈ । ਅਗਰ ਕਿਸੇ ਪੰਚਾਇਤ ਦਾ ਕੰਮ ਪਹਿਲੀ ਗਰਾਂਟ ਨਾਲ ਨਹੀਂ ਮੁਕਦਾ ਤਾਂ ਕੀ ਉਸ ਕੰਮ ਲਈ ਉਸ ਨੂੰ ਬਲਾਕ ਦੇ ਫੰਡ ਵਿਚੋਂ ਦੁਬਾਰਾ ਗਰਾਂਟ ਦਿੱਤੀ ਜਾਵੇਗੀ ?

**ਵਿਕਾਸ ਮੰਤਰੀ**: ਜੇ ਇਲਾਕਾ ਬੈਕਵਰਡ ਹੋਵੇ । ਇਸ ਬਾਰੇ ਜ਼ਰੂਰ ਸੋਚਾਂਗੇ ।

---

POSTS IN THE CADRE CREATED DURING 1958-59, 1960-61, 1962-63 and 1964-65

*1636. **Sardar Jasdev Singh Sandhu**: Will the Minister for Education and Revenue be pleased to state—

(a) the total number of posts in B. T. Cadre created during the financial year 1958-59, 60-61, 62-63, 64-65;

(b) the total number of posts of B. T. Teachers which fell vacant on account of retirement, resignation and deaths etc. of Masters/Mistresses during each of the said years;

(c) the total number of posts of Masters/Mistresses filled by direct recruitment during each of the years mentioned in (a) above;

(d) the number of posts of Masters/Mistresses filled through departmental promotions during each of the said financial years ?

Sardar Umrao Singh: Time and labour involved in collecting the information will not be commensurate with the benefit to be derived.

[ਸੂਚਨਾ ਇਕੱਤਰ ਕਰਨ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ ।]

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਅਸੀਂ ਆਪ ਦੀ ਪਰੋਟੈਕਸ਼ਨ ਇਸ ਗੱਲ ਵਿਚ ਚਾਹੁੰਦੇ ਹਾਂ ਕਿ ਜਿੰਨੇ ਸਵਾਲ ਅਸੀਂ ਭੇਜਦੇ ਹਾਂ ਤੁਸੀਂ ਉਨ੍ਹਾਂ ਦੀ ਪੂਰੀ ਛਾਣ ਬੀਨ ਕਰਕੇ ਉਨ੍ਹਾਂ ਨੂੰ ਐਡਮਿਟ ਕਰਦੇ ਹੋ ਮੈਂ ਕੋਈ 100 ਸਵਾਲ ਭੇਜਿਆ ਸੀ ਪਰ ਕੇਵਲ 20 ਤੁਸੀਂ ਐਡਮਿਟ ਕੀਤੇ ਹਨ ਫਿਰ ਵੀ ਇਹ ਜਵਾਬ ਨਾ ਦੇਣ ਤਾਂ ਠੀਕ ਨਹੀਂ । ਇਸ ਸਵਾਲ ਵਿਚ ਜਿਹੜੀ ਇਨਫਰਮੇਸ਼ਨ ਮੰਗੀ ਗਈ ਸੀ ਇਹ ਰੈਡੀਲੀ ਇਨ੍ਹਾਂ ਪਾਸ ਮੌਜੂਦ ਹੈ । ਇਸ ਲਈ ਵਜ਼ੀਰ ਸਾਹਿਬ ਨੂੰ ਕਿਹਾ ਜਾਵੇ ਕਿ ਇਸ ਸਵਾਲ ਦਾ ਜਵਾਬ ਦੇਣ ।

**ਸ਼੍ਰੀ ਸਪੀਕਰ**: ਇਸ ਸਵਾਲ ਵਿਚ ਮੰਗੀ ਗਈ ਇਨਫਰਮੇਸ਼ਨ ਕੁਲੈਕਟ ਕਰਨੀ ਕੋਈ ਔਖੀ ਤਾਂ ਨਹੀਂ ਸੀ । (The information asked for in this question could easily be collected by the Minister concerned)

**ਮੰਤਰੀ**: ਮੇਰੀ ਦਰਖਾਸਤ ਆਨਰੇਬਲ ਮੈਂਬਰ ਪਾਸ ਹੈ ਕਿ ਇਹ ਮੈਨੂੰ ਕਨਵਿੰਸ ਕਰਵਾ ਦੇਣ ਅਤੇ ਜਿਹੜੀ ਇਨਫਰਮੇਸ਼ਨ ਇਨ੍ਹਾਂ ਨੂੰ ਲੋੜ ਹੈ ਮੈਂ ਸਪਲਾਈ ਕਰਨ ਨੂੰ ਤਿਆਰ ਹਾਂ ਪਰ ਅਸਲ ਵਿੱਚ ਇਹ ਇਨਫਰਮੇਸ਼ਨ ਇਨ੍ਹਾਂ ਨੂੰ ਲੋੜ ਨਹੀਂ, ਇਹ ਕਿਸੇ ਦੋਸਤ ਦੇ ਕਹਿਣ ਤੇ ਸਵਾਲ ਇਨ੍ਹਾਂ ਦੇ ਦਿਤਾ ਹੈ । ਇਸ ਵਿਚ 1967 ਤੋਂ ਪਹਿਲਾਂ ਦੀ ਇਨਫਰਮੇਸ਼ਨ ਮੰਗੀ ਗਈ ਹੈ ਅਤੇ ਮੈਂ ਹੈਰਾਨ ਹਾਂ ਕਿ ਇਹ ਇਨਫਰਮੇਸ਼ਨ ਇਨ੍ਹਾਂ ਨੂੰ ਕਿਵੇਂ ਯੂਜ਼ਫੁਲ ਸਾਬਿਤ ਹੋ ਸਕਦੀ ਹੈ । ਇਹ ਮੈਨੂੰ ਮਿਲ ਲੈਣ ਅਤੇ ਕਨਵਿੰਸ ਕਰਵਾ ਦੇਣ ਤਾਂ ਮੈਂ ਇਹ ਇਨਫਰਮੇਸ਼ਨ ਭਾਵੇਂ ਕਿਵੇਂ ਵੀ ਮੰਗਵਾਵਾਂ ਇਨ੍ਹਾਂ ਨੂੰ ਦੇ ਦਿਆਂਗਾ ।

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਅਸਾਡਾ ਫਰਜ਼ ਹੈ ਕਿ ਸਵਾਲ ਭੇਜੀਏ ਤੇ ਤੁਹਾਨੂੰ ਕਨਵਿੰਸ ਕਰਵਾ ਦੇਈਏ । ਪਰ ਸਾਡਾ ਇਹ ਫਰਜ਼ ਨਹੀਂ ਕਿ ਵਜ਼ੀਰ ਸਾਹਿਬ ਨੂੰ ਵੀ ਕਨਵਿੰਸ ਕਰਵਾ ਦੇਈਏ । ਇਸ ਸਵਾਲ ਦਾ ਜਵਾਬ ਇਨ੍ਹਾਂ ਪਾਸੋਂ ਜ਼ਰੂਰ ਆਉਣਾ ਚਾਹੀਦਾ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ**: ਕੀ ਮੈਂ ਵਜ਼ੀਰ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਜ਼ਿਲ੍ਹਾ ਬਠਿੰਡਾ ਵਿਚ ਅਜੇ ਤਕ 40 ਪਿੰਡ ਅਜੇਹੇ ਹਨ ਜਿਨ੍ਹਾਂ ਵਿਚ ਚੱਕ-ਬੰਦੀ ਨਹੀਂ ਕੀਤੀ ਗਈ ਅਤੇ ਨਹਿਰ ਵਾਲੇ ਪੈਸੇ ਖਾ ਜਾਂਦੇ ਹਨ । (ਵਿਘਨ)

**ਸ਼੍ਰੀ ਸਪੀਕਰ**: ਇਸ ਸਵਾਲ ਵਿਚ, ਜੋਗਾ ਸਾਹਿਬ, ਐਜੂਕੇਸ਼ਨ ਡੀਪਾਰਟਮੈਂਟ ਦਾ ਸਵਾਲ ਪੁਛਿਆ ਗਿਆ ਸੀ ਤੁਸੀਂ ਚੱਕ ਬੰਦੀ ਵਾਲੀ ਗੱਲ ਪੁਛ ਲਈ ਹੈ (ਹਾਸਾ) (ਵਿਘਨ) ਮੈਂ ਡਾਂਗ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਦੀ ਮੱਦਦ ਕਰ ਦੇਣ । (I would point out to Joga Sahib that the question relates to the Education Department whereas he is asking a supplementary about Chakbandi. I would request Dang Sahib to help him.)

**ਕਾਮਰੇਡ ਸੱਤ ਪਾਲ ਡਾਂਗ** : ਇਹ ਸਪੀਕਰ ਸਾਹਿਬ, ਐਡਵਾਂਸ ਸਪਲੀਮੈਂਟਰੀ ਪੁਛ ਰਹੇ ਹਨ । (ਹਾਸਾ)

---

COMPLETION OF CHAK BANDI IN VILLAGE MEHMA SARJA DISTRICT BHATINDA.

*1627. **Sardar Surjit Singh Sidhu** : Will the Minister for Education and Revenue be pleased to state—

(a) when the work of Consolidation was completed in village Mehma Sarja, district Bhatinda about ten years back;

(b) whether it is also a fact that no Chakbandi has so far been carried on in the said village; if so, the reasons therefor;

(c) the time by which Chakbandi is likely to be completed in the said village ?

**Sadar Umrao Singh** (a) In March, 1962.

(b) & (c) In view of (a) above question does not arise.

[ (ੳ) ਮਾਰਚ, 1962 ਵਿਚ !

(ਅ) ਤੇ (ੲ) ਉਪਰੋਕਤ (ੳ) ਕਾਰਨ ਸੁਆਲ ਹੀ ਪੈਂਦਾ ਨਹੀਂ ਹੁੰਦਾ । ]

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਵਜ਼ੀਰ ਸਾਹਿਬ ਦਸਣਗੇ ਕਿ 10 ਸਾਲ ਇਸ ਗੱਲ ਨੂੰ ਹੋ ਗਏ ਹਨ ਦਫਾ 68 ਦੀਆਂ ਵਾਰੀਆਂ ਵੀ ਅਜ ਤਕ ਨਹੀਂ ਬੰਨੀਆਂ, ਇਸ ਦਾ ਕੀ ਕਾਰਨ ਹੈ ?

**ਸ੍ਰੀ ਸਪੀਕਰ** : ਦਫਾ 68 ਦੀਆਂ ਵਾਰੀਆਂ ਤਾਂ ਕੈਨਾਲ ਐਕਟ ਅਧੀਨ ਹੁੰਦੀਆਂ ਹਨ ਪਰ ਇਹ ਸਵਾਲ ਤਾਂ ਕਨਸਾਲੀਡੇਸ਼ਨ ਨਾਲ ਸਬੰਧਤ ਹੈ । (The Warawandi is done under section 68 of the Canal Act but the question relates to Consolidation of Holdings.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** . ਸਪੀਕਰ ਸਾਹਿਬ, ਇਸ ਸਵਾਲ ਵਿਚ ਲਫ਼ਜ਼ ਅੰਗਰੇਜ਼ੀ ਵਿਚ ਚਕਬੰਦੀ ਲਿਖਿਆ ਹੋਇਆ ਹੈ । ਇਸ ਦਾ ਭਾਵ ਵਾਰਾਬੰਦੀ ਤੋਂ ਹੀ ਹੈ ।

**ਸ੍ਰੀ ਸਪੀਕਰ** ਚੱਕਬੰਦੀ ਤਾਂ ਕੈਨਾਲ ਐਕਟ ਅਧੀਨ ਕੀਤੀ ਜਾਂਦੀ ਹੈ, ਇਸ ਦਾ ਸਬੰਧ ਵਜ਼ੀਰ ਸਾਹਿਬ ਨਾਲ ਨਹੀਂ । (Chakbandi is done under the Canal Act and the Revenue Minister is not concerned with that.)

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਮੇਰੀ ਇਹ ਰਿਕੁਵੈਸਟ ਹੈ ਕਿ ਇਹ ਸਵਾਲ ਸਬੰਧਤ ਵਜ਼ੀਰ ਸਾਹਿਬ ਨੂੰ ਭੇਜਿਆ ਜਾਵੇ ਕਿਉਂਕਿ ਇਸ ਦਾ ਸਬੰਧ ਚਕਬੰਦੀ ਨਾਲ ਹੈ । ਇਹ ਤੁਹਾਡੇ ਸਕੱਤਰੇਤ ਦੀ ਗਲਤੀ ਹੈ ਕਿ ਇਸ ਨੂੰ ਮਾਲ ਮੰਤਰੀ ਪਾਸ ਭੇਜ ਦਿਤਾ ਗਿਆ । ਇਥੇ 10 ਸਾਲ ਤੋਂ ਚਕਬੰਦੀ ਦਾ ਕੰਮ ਪੈਂਡਿੰਗ ਪਿਆ ਹੈ । ਸਵਾਲ ਕਿਸੇ ਮਨਿਸਟਰ ਦੇ ਨਾਮ ਭੇਜਿਆ ਜਾਂਦਾ ਹੈ ਪਰ ਉਸ ਵਿਚ ਤੁਹਾਡੇ ਦਫਤਰ ਵਲੋਂ ਵਰਡਿੰਗ ਚੇਂਜ ਕਰਕੇ ਭੇਜ ਦਿਤੀ ਜਾਂਦੀ ਹੈ । ਇਹ ਸਵਾਲ ਇਰੀਗੇਸ਼ਨ ਮਨਿਸਟਰ ਨਾਲ ਸਬੰਧਤ ਸੀ ਪਰ ਭੇਜ ਦਿਤਾ ਗਿਆ ਰੈਵੇਨਿਯੂ ਮਨਿਸਟਰ ਪਾਸ । ਜੇਕਰ ਤੁਹਾਡੇ ਸਕੱਤਰੇਤ ਨੂੰ ਨਹੀਂ ਪਤਾ ਤਾਂ ਇਸ ਵਿਚ ਅਸਾਡਾ ਕੋਈ ਕਸੂਰ ਨਹੀਂ । ਅਸਾਨੂੰ ਸਜ਼ਾ ਨਹੀਂ ਹੋਣੀ ਚਾਹੀਦੀ । ਉਰਿਜਨਲ ਨੋਟਿਸ ਮੰਗਵਾ ਕੇ ਵੇਖ ਲਉ । ਤੁਹਾਡੇ ਸਕੱਤਰੇਤ ਨੂੰ ਚੱਕਬੰਦੀ ਅਤੇ ਮੁਰੱਬੇ ਬੰਦੀ ਦੇ ਫਰਕ ਦਾ ਪਤਾ ਨਾ ਹੋਵੇ ਤਾਂ ਅਸਾਡਾ ਕੀ ਕਸੂਰ ਹੈ ?

**ਸ੍ਰੀ ਸਪੀਕਰ**: ਇਸ ਨੂੰ ਮੈਂ ਰਿਕਾਰਡ ਮੰਗਵਾ ਕੇ ਵੇਖ ਲੈਂਦਾ ਹਾਂ । (ਵਿਘਨ) ਮੈਂ ਰਿਕਾਰਡ ਮੰਗਵਾ ਕੇ ਵੇਖ ਲਿਆ ਹੈ ਇਹ ਜਿਹੜਾ ਉਰੀਜਨਲ ਨੋਟਿਸ ਹੈ, ਇਸ ਦੀ ਵਰਡਿੰਗ ਇਹ ਹੈ [I am going to look up the record. (interruption) I have seen the wording of the question as tabled by the hon. Member and the wording written in English is as under ;

"Will the Revenue Minister be pleased to state when the work of consolidation was completed in village Mehma Sarja, District Bhatinda."

---

REPRESENTATION FROM THE PRESIDENT PUNJAB SUBORDINATE SERVICES FEDERATION, TARN TARAN, DISTT. AMRITSAR, REGARDING HOUSE RENT ALLOWANCE.

*1495. 1. **Comrade Saghar Singh**
2. **Comrade Satya Pal Dang** } : Will the Minister for Finance be pleased to state —

(a) whether any condition regarding population has been laid down for allowing House Rent Allowance to the Government employees posted in the urban areas in the State; if so, the details thereof;

(b) whether the Government employees posted in Tarn Taran are/were entitled to the said allowance on the basis of its population as on 31st December, 1972;

(c) whether the Chief Minister, Punjab, received a representation dated 16th February, 1973 in this respect from the President, Punjab Subordinate Services Federation, tehsil Tarn Taran; if so, a copy of the same be laid on the Table of the House;

(d) the action taken by the Government on the said representation ?

**Shri Hans Raj Sharma** : (a) Yes Sir. House Rent Allowance is given at the rate of 12½% of pay in the cities having population of one lakh or more, and at the rate of 7½% in the cities having population of 25,000 or more but less than one lakh. Population figures taken into account for this purpose are those given in the last census report.

(b) No; Sir. The population of Tarn Taran as per 1971 census was 24,128 which is below 25,000.

(c) Yes sir. A copy of the representation dated 16th February, 1973 is laid on the Table of the House.

(d) Tarn Taran city does not fulfil the population criterion on the basis of the last census figures.

[(ੳ) ਹਾਂ । ਜੀ ਇਕ ਲਖ ਜਾਂ ਵੱਧ ਵਸੋਂ ਵਾਲੇ ਸ਼ਹਿਰਾਂ ਵਿਚ ਤਨਖਾਹ ਦਾ ਸਾਢੇ 12 ਪ੍ਰਤੀਸ਼ਤ ਅਤੇ 25000 ਜਾਂ ਵਧ ਪਰ ਇਕ ਲੱਖ ਤੋਂ ਘਟ ਦੀ ਵਸੋਂ ਵਾਲੇ ਸ਼ਹਿਰਾਂ ਵਿਚ ਤਨਖਾਹ ਦਾ ਸਾਢੇ 7 ਪ੍ਰਤੀਸ਼ਤ ਮਕਾਨ ਕਰਾਇਆ ਭੱਤਾ ਦਿਤਾ ਜਾਂਦਾ ਹੈ । ਇਸ ਮੰਤਵ ਲਈ ਜੋ ਵਸੋਂ ਦੇ ਅੰਕੜੇ ਧਿਆਨ ਵਿਚ ਰੱਖੇ ਜਾਂਦੇ ਹਨ, ਉਹ ਉਹ ਹੁੰਦੇ ਹਨ ਜੋ ਆਖਰੀ ਮਰਦਮਸ਼ੁਮਾਰੀ ਰਪੋਟ ਵਿਚ ਹੁੰਦੇ ਹਨ ।

(ਅ) ਨਹੀਂ ਜੀ । 1971 ਦੀ ਮਰਦਮਸ਼ੁਮਾਰੀ ਅਨੁਸਾਰ ਤਰਨਤਾਰਨ ਦੀ ਵਸੋਂ 24128 ਸੀ ਜੋ 25000 ਤੋਂ ਘਟ ਹੈ ।

(ੲ) ਹਾਂ ਜੀ । ਪ੍ਰਤਿਬੇਨਤੀ ਮਿਤੀ 16 ਫਰਵਰੀ, 1973 ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸ) ਆਖਰੀ ਮਰਦਮਸ਼ੁਮਾਰੀ ਰਪੋਟ ਦੇ ਆਧਾਰ ਤੇ ਤਰਨਤਾਰਨ ਸ਼ਹਿਰ ਵਸੋਂ ਦੀ ਕਸਵੱਟੀ ਪੂਰੀ ਨਹੀਂ ਕਰਦਾ ਹੈ । ]

ਪ੍ਰਤੀ ਬੇਨਤੀ

ਸੇਵਾ ਵਿਖੇ

ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ ।

ਵਿਸ਼ਾ : ਤਰਨਤਾਰਨ ਦੇ ਕਰਮਚਾਰੀਆਂ ਨੂੰ ਹਾਊਸ ਰੈਂਟ ਭੱਤਾ ਦੇਣ ਬਾਰੇ ।

ਸ਼੍ਰੀਮਾਨ ਜੀ,

ਅਸੀਂ ਹੇਠ ਲਿਖੀਆਂ ਕੁਝ ਗੱਲਾਂ ਤੁਹਾਡੇ ਜ਼ਰੂਰੀ ਧਿਆਨ ਤੇ ਤੁਰਤ ਕਾਰਵਾਈ ਲਈ ਪੇਸ਼ ਕਰ ਰਹੇ ਹਾਂ :

1. ਜਦ ਤੁਸੀਂ ਤਰਨਤਾਰਨ ਵਿਕਾਸ ਬੋਰਡ ਦੀ ਮੀਟਿੰਗ ਲਈ ਮਿਤੀ 5 ਜਨਵਰੀ, 1973 ਨੂੰ ਤਰਨ ਤਾਰਨ ਆਏ ਸੀ, ਤਾਂ ਤੁਸੀਂ ਪਬਲਿਕ ਜਲਸੇ ਵਿਚ ਐਲਾਨ ਕਰਦਿਆਂ ਵਿਸ਼ਵਾਸ ਦਵਾਇਆ ਸੀ ਕਿ ਜੇਕਰ ਤਰਨਤਾਰਨ ਨਗਰ ਆਬਾਦੀ ਦੀ ਸ਼ਰਤ ਪੂਰੀ ਕਰ ਲਵੇਗਾ, ਤਾਂ ਇਥੋਂ ਦੇ ਕਰਮਚਾਰੀਆਂ ਨੂੰ ਹਾਊਸ ਰੈਂਟ ਭੱਤਾ ਅਵੱਸ਼ ਦਿਤਾ ਜਾਵੇਗਾ ।

[ਵਿੱਤ ਮੰਤਰੀ]

2. ਹੁਣ ਅਸੀਂ ਕਾਰਜ ਸਾਬਕ ਅਫਸਰ ਨਗਰ ਪਾਲਕਾ ਤਰਨਤਾਰਨ ਤੋਂ ਇਕ ਸਰਟੀਫੀਕੇਟ ਆਪਾਦੀ, ਜਿਸ ਨੂੰ ਐਸ. ਡੀ. ਐਮ. ਤਰਨਤਾਰਨ ਨੇ ਵੀ ਤਸਦੀਕ ਕੀਤਾ ਹੈ, ਨਾਲ ਉਸ ਦੀ ਕਾਪੀ ਭੇਜ ਰਹੇ ਹਾਂ, ਇਸ ਅਨੁਸਾਰ 31 ਦਸੰਬਰ, 1972 ਤਕ ਤਰਨ ਤਾਰਨ ਨਗਰ ਦੀ ਆਬਾਦੀ 25448 (ਪੰਜੀ ਹਜ਼ਾਰ ਚਾਰ ਸੌ ਅੜਤਾਲੀ) ਹੈ ।

3. ਸਰਕਾਰੀ ਨਿਯਮਾਂ ਅਨੁਸਾਰ ਹਾਊਸ ਰੈਂਟ ਭੱਤਾ 25000 ਦੀ ਆਬਾਦੀ ਤੇ ਲਾਗੂ ਹੈ । ਸੋ ਹੁਣ ਜਦ ਤਰਨਤਾਰਨ ਨਗਰ ਦੀ ਆਬਾਦੀ 25448 ਹੋ ਗਈ ਹੈ, ਸੋ ਆਪਣੇ ਬਚਨ ਅਨੁਸਾਰ ਸਰਕਾਰੀ ਨਿਯਮਾਂ ਅਧੀਨ ਤੁਸੀਂ ਸ਼ਹੀਦਾਂ ਦੇ ਸਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਸਾਈ ਨਗਰੀ ਤਰਨਤਾਰਨ ਦੇ ਕਰਮਚਾਰੀਆਂ ਨੂੰ ਹਾਊਸ ਰੈਂਟ ਭੱਤਾ ਦੇ ਕੇ ਉਨ੍ਹਾਂ ਦਾ ਯੋਗ ਹੱਕ ਦੇਣ ਦੀ ਕ੍ਰਿਪਾਲਤਾ ਕਰੋ ।

ਆਪ ਜੀ ਦਾ ਸ਼ੁਭ ਚਿੰਤਕ,

ਸਹੀ ਸਰਨਾਗਤ ਸਿੰਘ ਸਿੰਧੂ 16 ਫਰਵਰੀ, 1973
ਪ੍ਰਧਾਨ ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ,
ਤਹਿਸੀਲ ਤਰਨਤਾਰਨ ਹਾਊਸ ਨੰ: 10/250
ਮੁਹੱਲਾ ਸ੍ਰ: ਜਸਵੰਤ ਸਿੰਘ, ਤਰਨਤਾਰਨ,
ਜ਼ਿਲ੍ਹਾ ਅੰਮ੍ਰਿਤਸਰ ।

ਇਹ ਤਸਦੀਕ ਕੀਤਾ ਜਾਂਦਾ ਹੈ ਕਿ ਨਗਰਪਾਲਕਾ ਤਰਨਤਾਰਨ ਦੇ ਮੌਤ ਅਤੇ ਪੈਦਾਇਸ਼ ਦੇ ਰੀਕਾਰਡ ਅਨੁਸਾਰ ਤਰਨਤਾਰਨ ਸ਼ਹਿਰ ਦੀ ਜਨ ਸੰਖਿਆ 31 ਦਸੰਬਰ, 1972 ਤਕ 25,448 ਹੈ ।

175
ਮੋਹਰ ਨਗਰਪਾਲਿਕਾ
ਤਰਨਤਾਰਨ ।

ਸਹੀ/ਜੁਗਰਾਜ ਸਿੰਘ
ਕਾਰਜ ਸਾਧਕ ਅਫਸਰ, ਨਗਰਪਾਲਕਾ
ਤਰਨ ਤਾਰਨ ।

9 ਜਨਵਰੀ, 1973

(ਮੋਹਰ) ਮੈਜਿਸਟਰੇਟ ਪਹਿਲਾ ਦਰਜਾ,
ਤਰਨਤਾਰਨ ।

ਕਾਊਂਟਰਸਾਈਨ.
ਜੀ: ਐਸ: ਮੁਲਤਾਨੀ
ਐਸ: ਡੀ: ਐਮ: ਤਰਨਤਾਰਨ
27 ਜਨਵਰੀ, 1973

ਸਹੀ/
ਪ੍ਰਿੰਸੀਪਲ ਪੀ:ਈ:ਐਸ: II ਸਰਕਾਰੀ ਹਾਇਰ
ਸੈਕੰਡਰੀ ਸਕੂਲ ਤਰਨਤਾਰਨ (ਅੰਮ੍ਰਿਤਸਰ)

**ਕਾਮਰੇਡ ਸੱਤਪਾਲ ਡਾਂਗ**: ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨ ਲਈ ਤਿਆਰ ਹਨ ਕਿ ਜਦੋਂ ਵੀ ਕਿਸੇ ਟਾਊਨ ਦੀ ਆਬਾਦੀ 25,000 ਜਾਂ ਇਸ ਤੋਂ ਉਪਰ ਹੋ ਜਾਵੇ, ਇਸ ਤਰ੍ਹਾਂ ਦੇ ਜਿਹੜੇ ਵੀ ਮਾਰਜਨਲ ਕੇਸਿਜ਼ ਹੋਣ ਜਿਸ ਤਰ੍ਹਾਂ ਕਿ ਤਰਨ ਤਾਰਨ ਦੀ ਸੈਨਸਸ 71 ਵਿਚ ਆਬਾਦੀ 24,128 ਸੀ ਅਤੇ 31 ਦਸੰਬਰ, 1972 ਨੂੰ 25448 ਹੋ ਗਈ ਉਨ੍ਹਾਂ ਨੂੰ ਹਾਊਸ ਰੈਂਟ ਅਲਾਉਂਸ ਦੇਣ ਲਈ ਕੋਈ ਸਰਕਾਰ ਦਾ ਵਿਚਾਰ ਹੈ ।

**ਵਿੱਤ ਮੰਤਰੀ**: ਇਸ ਬਾਰੇ ਇੱਕ ਕਰਾਈਟੇਰੀਆ ਬਣਿਆ ਹੋਇਆ ਹੈ, ਜਿਹੜਾ ਕਿ ਸੈਨਸਸ ਦੇ ਲਿਹਾਜ਼ ਮੁਤਾਬਿਕ ਕਾਊਂਟ ਕਰਕੇ ਅਲਾਊਂਸ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਤਾਂ ਬਹੁਤ ਲੋਕਾਂ ਤੋਂ ਮੰਗ ਆਵੇਗੀ ਅਤੇ ਫਾਈਨੈਂਸ਼ਲ ਬਰਡਨ ਵੀ ਵਧ ਹੋਵੇਗਾ ।

**ਸ੍ਰੀ ਪ੍ਰੇਮ ਗੁਪਤਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਵੇਂ ਸ਼ਹਿਰਾਂ ਦੀ ਆਬਾਦੀ ਰੈਗੂਲਰਲੀ ਗਰੋ ਕਰਦੀ ਹੈ । ਕੀ ਵਜ਼ੀਰ ਸਾਹਿਬ ਉਸ ਡੇਟ ਤੋਂ ਅਲਾਊਂਸ ਦੇਣ ਲਈ ਤਿਆਰ ਹਨ ਜਿਸ ਤਾਰੀਖ ਤੋਂ ਕਿ ਉਸ ਮਿਆਰ ਤੋਂ ਆਬਾਦੀ ਵਧ ਗਈ ਹੋਵੇ ।

**ਸ੍ਰੀ ਸਪੀਕਰ**: ਇਹ ਰੈਪੀਟੀਸ਼ਨ ਹੈ । (It is a repetition)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸ਼ਾਹਿਬ, ਮੈਂ ਇਹ ਨਹੀਂ ਕਿਹਾ ਕਿ ਤੁਸੀਂ ਤਰਨ ਤਾਰਨ ਦੀ ਹੀ ਕਰ ਦਿਉ, ਮੈਂ ਤਾਂ ਇਹ ਕਿਹਾ ਸੀ ਕਿ ਜਿਹੜਾ ਵੀ ਕੋਈ ਮਾਰਜਨਲ ਕੇਸ ਹੋਵੇ, ਜਾਂ 25 ਹਜ਼ਾਰ ਤੋਂ ਵੱਧ ਹੋਵੇ ਕੀ ਸਰਕਾਰ ਉਸੇ ਡੇਟ ਤੋਂ ਜਿਸ ਡੇਟ ਤੋਂ ਉਨ੍ਹਾਂ ਦੀ ਆਬਾਦੀ 25 ਹਜ਼ਾਰ ਜਾਂ ਇਸ ਤੋਂ ਵਧ ਹੋ ਜਾਵੇ, ਸਰਕਾਰ ਅਲਾਊਂਸ ਦੇਣ ਲਈ ਵਿਚਾਰ ਕਰੇਗੀ ?

**ਵਿੱਤ ਮੰਤਰੀ** : ਪਹਿਲਾਂ ਇਹ ਅਲਾਊਂਸ 5% ਹੁੰਦਾ ਸੀ ਹੁਣ ਅਸੀਂ ਵਧਾ ਕੇ ਸਾਢੇ ਸਤ ਫੀ ਸਦੀ ਕਰ ਦਿਤਾ ਹੈ। ਡਾਂਗ ਸਾਹਿਬ ਵੀ ਜਾਣਦੇ ਹਨ ਇਸ ਤਰ੍ਹਾਂ ਕੋਈ ਬਹੁਤਾ ਫਰਕ ਕਿਸੇ ਨੂੰ ਨਹੀਂ ਪੈਣਾ ਸਰਕਾਰ ਤੇ ਜ਼ਰੂਰ ਬਰਡਨ ਹੋਵੇਗਾ।

**ਚੌਧਰੀ ਰਾਮ ਸਿੰਘ** : ਜਿਹੜੇ ਬਾਰਡਰ ਏਰੀਆਜ਼ ਹਨ, ਜਾਂ ਸਬ-ਮਾਊਨਟੇਨਿਅਸ ਏਰੀਆਜ਼ ਹਨ, ਕੀ ਸਰਕਾਰ ਉਨ੍ਹਾਂ ਨੂੰ ਕੋਈ ਅਲਾਊਂਸ ਦੇਣ ਲਈ ਵਿਚਾਰ ਕਰੇਗੀ ?

**ਸ੍ਰੀ ਸਪੀਕਰ**: ਇਹ ਸਵਾਲ ਪੈਦਾ ਹੀ ਨਹੀਂ ਹੁੰਦਾ। (The question does not arise.)

---

## RECOVERY CERTIFICATES ISSUED BY REGIONAL PROVIDENT FUND COMMISSIONERS

***1497. 1. Comrade Saghar Singh**
**2. Comrade Satya Pal Dang** } : Will the Minister for Finance be pleased to state with reference to the reply to starred question No. 584 (C.U.) included in the supplementary list of unstarred questions for 14th August, 1972 regarding the P.F.

[Comrade Saghar Singh and Comrade Satya Paul Dang]

recovery cases pending with the District Collectors be pleased to state :

(a) the extent of recoveries effected since then ;

(b) whether in any of case or cases mentioned in the reply further action by the District Collector(s) for effecting recoveries has been stayed by the Government ; if so, the details of such cases and the reasons therefor ?

**Shri Hans Raj Sharma** : (a) Rs. 1,60,904.10.

(b) No, Sir.

[ (ੳ) 1,60,904 ਰੁਪਏ 10 ਪੈਸੇ।

(ਅ) ਨਹੀਂ ਜੀ । ]

**ਕਾਮਰੇਡ ਸੱਤਪਾਲ ਡਾਂਗ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਪਿਛਲੇ ਸਾਲ ਤੋਂ ਲੈਕੇ ਹੁਣ ਤਕ ਜਿਹੜੇ ਰਿਕਵਰੀ ਕੇਸਿਜ਼ ਸਨ ਉਨ੍ਹਾਂ ਵਿਚੋਂ ਕਿਤਨਿਆਂ ਨੂੰ ਹੁਣ ਤਕ ਸਟੇ-ਆਰਡਰਜ਼ ਦਿਤੇ ਹਨ ? ਕੀ ਇਹ ਹਕੀਕਤ ਨਹੀਂ ਕਿ ਲੁਧਿਆਣੇ ਵਿਚ ਜਿਹੜੀ ਪਰਲ ਦੇ ਨਾਉਂ ਤੇ 5-6 ਯੂਨਿਟਸ ਹਨ ਉਨ੍ਹਾਂ ਤੋਂ ਰਿਕਵਰੀ ਨਾ ਹੋਣ ਕਾਰਣ ਕੁਲੈਕਟਰ ਨੇ ਜਦੋਂ ਕੁਰਕੀ ਦਾ ਆਰਡਰ ਦਿਤਾ ਤਾਂ ਤੁਰੰਤ ਹੀ ਉਹ ਚੰਡੀਗੜ੍ਹ ਤੋਂ ਸਟੇ-ਆਰਡਰ ਲੈ ਆਏ ?

**ਵਿੱਤ ਮੰਤਰੀ**: ਅਸੀਂ ਕੋਈ ਸਟੇ-ਆਰਡਰ ਨਹੀਂ ਕੀਤਾ। ਬਲਕਿ ਜਿਨ੍ਹਾਂ ਨੇ ਪੈਸੇ ਜਮ੍ਹਾਂ ਨਹੀਂ ਕਰਵਾਏ ਸੀ ਅਸੀਂ ਇਸ ਗੱਲ ਦੀ ਪੜਤਾਲ ਲਈ ਇਕ ਕਮਿਸ਼ਨ ਜਿਸ ਵਿਚ ਕਿ ਕਮਿਸ਼ਨਰ ਪ੍ਰਾਵੀਡੈਂਟ ਫੰਡ, ਸੈਕਰੇਟਰੀ ਇੰਡਸਟਰੀਜ਼, ਅਤੇ ਸੈਕਰੇਟਰੀ ਲੇਬਰ ਸਨ, ਕਾਇਮ ਕੀਤਾ ਜਿਸ ਨੇ ਪੜਤਾਲ ਕਰਕੇ 45,000 ਪਰ ਮੰਥ ਦੀਆਂ ਇਨਸਟਾਲਮੈਂਟਸ ਮੁਕਰੱਰ ਕੀਤੀਆਂ। ਉਨ੍ਹਾਂ ਨੂੰ ਇਹ ਵੀ ਨੋਟਿਸ ਦਿਤਾ ਕਿ ਜੇ ਉਹ ਇਨਸਟਾਲਮੈਂਟਸ ਨਹੀਂ ਭਰਨਗੇ ਤਾਂ ਇਕ ਦਮ ਸਾਰੀ ਅਮਾਊਂਟ ਬਤੌਰ ਲੈਂਡ ਰੈਵੇਨੀਊ ਦੇ ਰਿਕਵਰ ਕੀਤੀ ਜਾਵੇਗੀ।

**ਕਾਮਰੇਡ ਸੱਤਪਾਲ ਡਾਂਗ**। ਜਦੋਂ ਕਿਸ਼ਤ ਮੁਕਰੱਰ ਕਰਨ ਦੇ ਬਾਵਜੂਦ ਵੀ ਕੋਈ ਕਿਸ਼ਤ ਨਹੀਂ ਆਈ ਤਾਂ ਕੀ ਤੁਸੀਂ ਮੁੜ ਕੁਰਕੀ ਕਰਨ ਦੇ ਕੋਈ ਆਰਡਰ ਕੀਤੇ ?

**ਵਿੱਤ ਮੰਤਰੀ**: ਡਾਂਗ ਸਾਹਿਬ ਖੁਦ ਜਾਣਦੇ ਹਨ ਕਿ 2-3 ਸਾਲ ਤੋਂ ਅੱਗੇ ਪਾਈ ਚਲੇ ਆਉਂਦੇ ਸਨ। ਅਸੀਂ ਬਾਕਾਇਦਾ ਕਿਸ਼ਤਾਂ ਮੁਕਰੱਰ ਕਰਕੇ ਉਨ੍ਹਾਂ ਨੂੰ ਲਿਖਿਆ ਕਿ ਜਾਂ ਤਾਂ ਉਹ ਮੁਕਰੱਰ ਕਿਸ਼ਤਾਂ ਦੇਣ ਨਹੀਂ ਤਾਂ ਇਸ ਗੱਲ ਦਾ ਕੋਈ ਖਿਆਲ ਨਹੀਂ ਰਖਿਆ ਜਾਵੇਗਾ ਕਿ ਇੰਡਸਟਰੀ ਬਰਬਾਦ ਹੁੰਦੀ ਹੈ ਜਾਂ ਨਹੀਂ। ਸਾਰੀ ਦੀ ਸਾਰੀ ਰਕਮ ਬਤੌਰ ਲੈਂਡ ਰੈਵਨੀਊ ਦੇ ਵਸੂਲ ਕੀਤੀ ਜਾਵੇਗੀ।

**ਕਾਮਰੇਡ ਸੱਘੜ ਸਿੰਘ** : ਕਿਰਪਾ ਕਰਕੇ ਵਜ਼ੀਰ ਸਾਹਿਬ ਇਹ ਤਾਂ ਦਸ ਦੇਣ ਕਿ ਹੁਣ ਤਕ ਕਿਤਨੀਆਂ ਕਿਸ਼ਤਾਂ ਵਾਪਸ ਹੋਈਆਂ ਹਨ ?

**ਵਿੱਤ ਮੰਤਰੀ**: ਜਿਸ ਤਰ੍ਹਾਂ ਮੈਂ ਦਸਿਆ ਸੀ ਕਿ 45,000 ਦੀ ਕਿਸ਼ਤ ਮੁਕਰੱਰ ਹੋਈ ਸੀ, ਕਿਤਨੀਆਂ ਹੁਣ ਤਕ ਵਸੂਲ ਹੋਈਆਂ ਇਹ ਪਤਾ ਕਰਕੇ ਦਸਿਆ ਜਾ ਸਕਦਾ ਹੈ। ਪਰ

ਮੈਂ ਆਲਰੈਡੀ ਅਸ਼ੋਰੈਂਸ ਦੇ ਚੁੱਕਾ ਹਾਂ ਕਿ ਜੇ ਉਹ ਕਿਸ਼ਤਾਂ ਨਹੀਂ ਦੇਣਗੇ ਤਾਂ ਭਾਵੇਂ ਇੰਡਸਟਰੀ ਤਬਾਹ ਹੋਵੇ ਅਸੀਂ ਲੰਪ-ਸਮ ਬਤੌਰ ਲੈਂਡ ਰੇਵਨੀਊ ਦੇ ਉਨ੍ਹਾਂ ਤੋਂ ਰਿਕਵਰ ਕਰਾਂਗੇ ।

---

## INDOOR PATIENTS ADMITTED IN CIVIL HOSPITAL, LUDHIANA DURING 1972-73

*1569. **Shri Sardari Lal Kapoor** : Will the Minister for Finance be pleased to state —

(a) the total number of indoor patients admitted in the Civil Hospital, Ludhiana during 1972-73 to-date;

(b) the number of out-door patients treated in the said Civil Hospital during the said period ;

(c) the net amount spent on the meals and medicines of the indoor patients, per day, in the said Civil Hospital during the above-mentioned period ;

(d) the net amount spent on the medicines of the out-door patients, per day, in the said Hospital during the said period ;

(e) whether the authorities concerned have received any complaints regarding the sale of medicines, intended for the patients of the said hospital in the open market ;

(f) if the reply to part (e) above be in the affirmative, whether the Government would consider the desirability of making a thorough inquiry in the matter ?

**Shri Hans Raj Sharma**: (a) 2709

(b) 56,223

(c) Rs. 110 approximately per day.

(d) Rs. 96 approximately per day.

(e) No, Sir.

(f) Question does not arise.

[ (ੳ) .. 2,709

(ਅ) .. 56,223

(ੲ) ਤਕਰੀਬਨ 110.00 ਰੁਪਏ ਪ੍ਰਤੀ ਦਿਨ ।

(ਸ) ਤਕਰੀਬਨ 96.00 ਰੁਪਏ ਪ੍ਰਤੀ ਦਿਨ।

(ਹ) ਜੀ ਨਹੀਂ ।

(ਕ) ਸਵਾਲ ਹੀ ਪੈਦਾ ਨਹੀਂ ਹੁੰਦਾ । ]

**ਸ਼੍ਰੀ ਸਰਦਾਰੀ ਲਾਲ ਕਪੂਰ**: ਕੀ ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਸਿਵਲ ਹਸਪਤਾਲ ਲੁਧਿਆਣਾ ਦੀ ਹਾਲਤ ਸਾਰਿਆਂ ਹਸਪਤਾਲਾਂ ਦੇ ਨਾਲੋਂ ਭੈੜੀ ਹੈ । ਉਥੇ ਕਿਸੇ ਵੀ ਮਰੀਜ਼ ਨੂੰ ਲਿਟਾਉਣ ਲਈ ਜਗ੍ਹਾ ਨਹੀਂ ਹੈ। ਕੀ ਸਰਕਾਰ ਕੋਈ ਹੋਰ ਜਗ੍ਹਾ ਇਸ ਹਸਪਤਾਲ ਨੂੰ ਤਬਦੀਲ ਕਰਨ ਲਈ ਵਿਚਾਰ ਕਰੇਗੀ, ਜੇ ਨਹੀਂ ਤਾਂ ਕੀ ਇਸ ਹਸਪਤਾਲ ਦੀ ਕਿਸੇ ਤਰੀਕੇ ਨਾਲ ਹਾਲਤ ਅੱਛੀ ਬਨਾਉਣ ਦੇ ਲਈ ਕੋਈ ਵਿਚਾਰ ਕਰੇਗੀ ?

**ਵਿੱਤ ਮੰਤਰੀ** : ਕਪੂਰ ਸਾਹਿਬ ਦੀ ਤਜਵੀਜ਼ ਮਾਕੂਲ ਹੈ । ਅਸੀਂ ਰੁਪਿਆ ਸੈਂਕਸ਼ਨ ਕਰ ਚੁੱਕੇ ਹਾਂ ਅਸੀਂ ਇਸ ਲਈ ਇਕ ਹੋਰ ਬਿਲਡਿੰਗ ਬਣਾ ਰਹੇ ਹਾਂ। ਇਸ ਦੇ ਨਾਲ ਹੀ ਸਬ ਜੇਲ੍ਹ ਦੀ ਵੀ ਜਗ੍ਹਾ ਹੈ। ਇਸ ਹਸਪਤਾਲ ਵਿਚ ਸਕੂਲ ਸ਼ਿਫਟ ਕਰਨ ਦਾ ਇਰਾਦਾ ਹੈ, ਇਸ ਦੀ ਰੀਪੇਅਰ ਵਗੈਰਾ ਵਾਸਤੇ ਵੀ ਪੈਸਾ ਮਖਸੂਸ ਕੀਤਾ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ**: ਜਿਹੜੀਆਂ ਦਵਾਈਆਂ ਮਰੀਜ਼ਾਂ ਨੂੰ ਮਿਲਣ ਦੀ ਬਜਾਏ ਬਾਹਰ ਵਿਕਦੀਆਂ ਹਨ, ਸਰਕਾਰ ਨੇ ਉਸਦੇ ਲਈ ਕੋਈ ਇਨਕੁਆਇਰੀ ਵੀ ਕਰਵਾਈ ਹੈ ?

**ਵਿੱਤ ਮੰਤਰੀ**: ਮੈਨੂੰ ਕੋਈ ਐਸੀ ਸ਼ਿਕਾਇਤ ਨਹੀਂ ਮਿਲੀ, ਬਲਕਿ ਅਸੀਂ ਕਈ ਸਰਪਰਾਈਜ਼ ਵਿਜ਼ਿਟ ਕਰਕੇ ਸਟੋਰ ਚੈਕ ਵੀ ਕੀਤਾ ਹੈ । ਇਸ ਬਾਰੇ ਜੇ ਕਦੇ ਵੀ ਕੋਈ ਸ਼ਿਕਾਇਤ ਸਾਬਤ ਹੋ ਗਈ ਅਸੀਂ ਉਸ ਦੇ ਖਿਲਾਫ ਕੜੀ ਕਾਰਵਾਈ ਕਰਾਂਗੇ ।

---

## DEMANDS OF AGITATING WORKERS OF DHARIWAL WOOLLEN MILLS

***1615. Sardar Jaswinder Singh Brar**: Will the Minister for Finance be pleased to state—

(a) whether the Government is aware of the fact that the workers of Dhariwal Woollen Mills are agitating for increase in Wages, Bonus and Gratuity etc.; if so, the exact nature of the dispute;

(b) the steps being taken by the Government to provide justice to the workers ?

**Shri Hans Raj Sharma**: (a) Yes, Sir. The dispute is regarding increase in the basic wages and Dearness Allowance and for a few other facilities.

(b) The cases are under examination for reference for adjudication.

[ (ੳ) ਹਾਂ ਜੀ। ਵਿਵਾਦ ਸਿਰਫ਼ ਮੂਲ ਵੇਤਨ ਅਤੇ ਮਹਿੰਗਾਈ ਭੱਤਾ ਵਧਾਉਣ ਬਾਰੇ ਅਤੇ ਕੁਝ ਹੋਰ ਸਹੂਲਤਾਂ ਲਈ ਹੈ।

(ਅ) ਕੇਸ ਰੈਫਰ ਕਰਨ ਲਈ ਵਿਚਾਰ ਅਧੀਨ ਹੈ ।]

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਜਿਹੜਾ ਉਨ੍ਹਾਂ ਨੇ ਅੰਡਰ ਕਨਸਿਡਰੇਸ਼ਨ ਦਾ ਜਵਾਬ ਦਿੱਤਾ ਹੈ, ਇਹ ਮੁਆਮਲਾ ਕਿਤਨੇ ਚਿਰ ਵਿਚ ਮੁਕ ਜਾਵੇਗਾ ?

**ਵਿੱਤ ਮੰਤਰੀ**: ਇਸ ਸਵਾਲ ਦੇ ਜਵਾਬ ਵਿਚ ਮੈਂ ਅਰਜ਼ ਕਰ ਚੁੱਕਾ ਹਾਂ ਕਿ ਇਸ ਮੁਆਮਲੇ ਬਾਰੇ ਸਾਰੀਆਂ ਕਨਸੀਲੀਏਸ਼ਨ ਪ੍ਰੋਸੀਡਿੰਗਜ਼ ਖਤਮ ਹੋ ਚੁਕੀਆਂ ਹਨ ਅਤੇ ਇਸ ਬਾਰੇ ਰਿਪੋਰਟ ਸਰਕਾਰ ਨੂੰ ਮਿਲ ਚੁੱਕੀ ਹੈ। ਅਸੀਂ ਇਸ ਬਾਰੇ ਜਲਦੀ ਹੀ ਫੈਸਲਾ ਕਰ ਦੇਵਾਂਗੇ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਵਜ਼ੀਰ ਸਾਹਿਬ ਨੂੰ ਰਿਪੋਰਟ ਕਦੋਂ ਮਿਲੀ ਸੀ ?

**ਵਿੱਤ ਮੰਤਰੀ**: ਮੈਂ ਅਰਜ਼ ਕਰਾਂ ਕਿ ਯੂਨੀਅਨ ਨੇ ਤਾਂ ਪਹਿਲਾਂ ਹੀ ਆਪਸ ਵਿਚ ਫੈਸਲਾ ਕਰ ਲਿਆ ਹੈ, ਦੂਸਰੀ ਅਤੇ ਤੀਸਰੀ ਯੂਨੀਅਨ ਦੇ ਡੀਮਾਂਡ ਨੋਟਿਸ ਆਏ ਹਨ। ਅਸੀਂ ਐਗਜ਼ਾਮਿਨ ਕਰ ਰਹੇ ਹਾਂ, ਅਤੇ ਮੈਰਿਟ ਤੇ ਐਡਜੂਡੀਕੇਟ ਕਰਵਾ ਰਹੇ ਹਾਂ।

**ਕਾਮਰੇਡ ਰਾਜ ਕੁਮਾਰ**: ਮੇਰੇ ਇਕ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਇੰਡਸਟਰੀਅਲ ਡਿਸਪੀਊਟਸ ਐਡਜੂਡੀਕੇਟ ਕੀਤੇ ਜਾ ਰਹੇ ਹਨ। ਅਸੀਂ ਚਾਹੁੰਦੇ ਹਾਂ ਕਿ ਇਹ ਛੇਤੀ ਤੋਂ ਛੇਤੀ ਫੈਸਲੇ ਕੀਤੇ ਜਾਣ। ਕੀ ਉਹ ਸਾਡੇ ਇਸ ਆਸ਼ੇ ਨੂੰ ਮੱਦੇ ਨਜ਼ਰ ਰਖਦੇ ਹੋਏ ਇਹ ਅਸ਼ੋਰੈਂਸ ਦੇਣਗੇ ਕਿ ਇਹ ਰੈਫਰੈਂਸ 15 ਦਿਨ ਦੇ ਅੰਦਰ ਅੰਦਰ ਕਰ ਦੇਣਗੇ ?

**ਵਿੱਤ ਮੰਤਰੀ**: ਬਹੁਤ ਜਲਦੀ ਕਰ ਦੇਵਾਂਗੇ।

---

## GOVERNMENT TUBE-WELL NO. 34 IN LUDHIANA DISTRICT

*1525. **Sardar Prehlad Singh**: Will the Minister for Irrigation & Power be pleased to state: —

(a) whether all the channels of the Government Tube-well No. 34 in district Ludhiana are paved;

(b) if the reply to part (a) above be in the affirmative, the direction as well as length thereof?

**Shri Gurmail Singh**: (a) & (b) There are the following two tubewells bearing No. 34 in Ludhiana District:—

(i) tube-well No. 34 in village Chhandran, tehsil Samrala—

4460 feet length of water course in the direction of North-East of the tubewell is lined;

(ii) tube-well No. 34 in village Dhamot, tehsil Payal—

2,875 feet length of water course towards west and 320 feet towards east are lined.

[Irrigation and Power Minister]

[ (ਏ) ਅਤੇ (ਬੀ) ਲੁਧਿਆਣਾ ਜ਼ਿਲੇ ਵਿਚ 34 ਨੰ: ਦੇ ਦੋ ਟਿਊਬ-ਵੈਲ ਹਨ। ਇਕ ਟਿਊਬ-ਵੈਲ ਪਿਡ ਛੰਦੜਾਂ, ਤਹਿਸੀਲ ਸਮਰਾਲਾ ਵਿਚ ਹੈ, ਜਿਸ ਦੇ ਪੱਕੇ ਖਾਲੇ ਦੀ ਲੰਬਾਈ 4,460 ਫੁਟ ਹੈ ਅਤੇ ਟਿਊਬ-ਵੈਲ ਦੀ ਉਤਰ-ਪੂਰਬ ਦੀ ਦਿਸ਼ਾ ਵਲ ਹੈ। ਦੂਜਾ ਟਿਊਬ-ਵੈਲ ਪਿੰਡ ਢਮੋਟ, ਤਹਿਸੀਲ ਪਾਇਲ ਵਿਚ ਹੈ। ਇਸ ਦੇ ਪੱਕੇ ਖਾਲੇ ਦੀ ਲੰਬਾਈ 3,875 ਫੁਟ ਟਿਊਬ-ਵੈਲ ਤੋਂ ਪੱਛਮ ਦੀ ਦਿਸ਼ਾ ਵਲ ਅਤੇ 320 ਫੁਟ ਪੂਰਬ ਵਲ ਹੈ।]

**ਸਰਦਾਰ ਪ੍ਰਹਿਲਾਦ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਜਵਾਬ ਦਿਤਾ ਹੈ ਕਿ ਪਿੰਡ ਛੰਦੜਾਂ, ਤਹਿਸੀਲ ਸਮਰਾਲੇ ਵਿਚ ਹੈ, ਇਹ ਗਲਤ ਹੈ, ਇਹ ਪਿੰਡ ਤਹਿਸੀਲ ਲੁਧਿਆਣੇ ਵਿਚ ਹੈ, ਇਸ ਕਰਕੇ ਮੇਰਾ ਖਿਆਲ ਹੈ ਕਿ ਇਹ ਸਾਰਾ ਜਵਾਬ ਵੀ ਇਸ ਤਰ੍ਹਾਂ ਹੀ ਗਲਤ ਹੋਵੇਗਾ। (ਹਾਸਾ)

**ਸਿੰਜਾਈ ਅਤੇ ਬਿਜਲੀ ਮੰਤਰੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਕੋਲ ਥਲੇ ਤੋਂ ਜਵਾਬ ਆਇਆ ਹੈ, ਉਸੇ ਤਰ੍ਹਾਂ ਹੀ ਮੈਂ ਜਵਾਬ ਹਾਊਸ ਵਿਚ ਪੜ੍ਹ ਦਿਤਾ ਹੈ। (ਵਿਘਨ)

**ਸ੍ਰੀ ਸਪੀਕਰ**: ਉਨ੍ਹਾਂ ਨੇ ਜਵਾਬ ਈਸਟ-ਵੈਸਟ ਵਿਚ ਦਿਤਾ ਹੈ, ਤਹਿਸੀਲਾਂ ਵਿਚ ਨਹੀਂ। (ਹਾਸਾ) (The Minister has given reply in terms of East-West and not Tehsils.)

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਲੋਕੇਸ਼ਨ ਨਹੀਂ ਸੀ ਪੁੱਛੀ ਪਿੰਡ ਪੁਛਿਆ ਸੀ, ਸੋ ਮੈਂ ਦਸ ਦਿੱਤਾ ਹੈ।

**ਸਰਦਾਰ ਪ੍ਰਹਿਲਾਦ ਸਿੰਘ**: ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜੋ ਟਿਊਬ-ਵੈਲਜ਼ ਇਨ੍ਹਾਂ ਨੇ ਲਗਵਾਏ ਹਨ ਉਨ੍ਹਾਂ ਦੀਆਂ ਬਹੁਤੀਆਂ ਖਾਲਾਂ ਅਜੇ ਕਚੀਆਂ ਹਨ ?

**ਮੰਤਰੀ**: ਸਿਰਫ਼ ਉਹ ਖਾਲਾਂ ਕਚੀਆਂ ਹਨ ਜਿਹੜੀਆਂ ਕਿ ਕਿਸਾਨ ਆਪਣੇ ਖੇਤਾਂ ਵਿਚ ਲੈ ਗਏ ਹਨ। ਸਰਕਾਰ ਉਨ੍ਹਾਂ ਦੀ ਗਿਣਤੀ ਮਿਣਤੀ ਦਾ ਹਿਸਾਬ ਕਿਤਾਬ ਨਹੀਂ ਰਖਦੀ।

**ਸਰਦਾਰ ਬੇਅੰਤ ਸਿੰਘ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਹ ਖਾਲਾਂ ਪਕੀਆਂ ਤਾਂ ਸਰਕਾਰ ਨੇ ਕਰਾ ਦਿਤੀਆਂ ਪਰ ਉਨ੍ਹਾਂ ਦੀ ਮੁਰੰਮਤ ਲਈ ਜ਼ਿਮੀਂਦਾਰਾਂ ਤੋਂ ਪੈਸਾ ਉਗਰਾਇਆ ਜਾਂਦਾ ਹੈ, ਕੀ ਇਸ ਉਗਰਾਈ ਨੂੰ ਰੋਕ ਕੇ ਕਿਸਾਨਾਂ ਨੂੰ ਕੋਈ ਰਲੀਫ਼ ਦੇਣਗੇ ?

**ਮੰਤਰੀ**: ਅਜੇ ਤਾਂ ਇਹ ਗੱਲ ਵਿਚਾਰ ਅਧੀਨ ਨਹੀਂ ਹੈ। ਪਰ ਫਿਰ ਵੀ ਸਰਕਾਰ ਇਸ ਤੇ ਵਿਚਾਰ ਕਰ ਸਕਦੀ ਹੈ।

---

### INCREASED WATER-SUPPLY TO BHATINDA DISTRICT FOR IRRIGATION PURPOSES

***1628. Sardar Surjit Singh Sidhu**: Will the Minister for Irrigation and Power be pleased to state whether the Government has taken any step to increase the water-supply to Bhatinda District for Irrigation Purposes; if not, the reasons therefor?

**Shri Gurmail Singh**: Yes. Steps have been taken to increase water allowance from 2·75 cusecs to 3.50 cusecs per thousand acres.

[ਹਾਂ ਜੀ, ਵਾਟਰ ਅਲਾਊਂਸ 2.75 ਕਿਯੂਸਿਕਸ ਤੋਂ 3.50 ਕਿਯੂਸਿਕਸ ਤੱਕ ਵਧਾਉਣ ਲਈ ਕਾਰਵਾਈ ਕੀਤੀ ਜਾ ਰਹੀ ਹੈ।]

**ਸਰਦਾਰ ਬਲਵਿੰਦਰ ਸਿੰਘ ਭੁਦੜ**: ਸਪੀਕਰ ਸਾਹਿਬ, ਇਹ ਜੋ ਲਫ਼ਜ਼ ਹੈ ਕਿ ਕਾਰਵਾਈ ਕੀਤੀ ਜਾ ਰਹੀ ਹੈ, ਇਹ ਕੁਰੱਪਸ਼ਨ ਦਾ ਘਰ ਹੈ। ਜਿਨ੍ਹਾਂ ਤੋਂ ਪੈਸੇ ਮਿਲ ਜਾਂਦੇ ਹਨ ਉਨ੍ਹਾਂ ਦੇ ਮੋਘੇ ਤਾਂ ਝਟ ਹੀ ਹੋ ਜਾਂਦੇ ਹਨ ਪਰ ਜਿਨ੍ਹਾਂ ਤੋਂ ਪੈਸੇ ਨਹੀਂ ਮਿਲਦੇ ਉਨ੍ਹਾਂ ਵਾਰੀ ਕਹਿ ਦਿਤਾ ਜਾਂਦਾ ਹੈ ਕਿ ਕਾਰਵਾਈ ਹੋ ਰਹੀ ਹੈ। 4 ਸਾਲ ਹੋ ਗਏ ਹਨ ਪਰ ਅਜੇ ਤਾਂ ਕੋਈ ਕਾਰਵਾਈ ਨਹੀਂ ਹੋਈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪਹਿਲੀ ਗਲ ਤਾਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਕੰਮ ਲਈ ਕੋਈ ਡੇਟ ਫਿਕਸ ਕਰਨਗੇ ਅਤੇ ਦੂਸਰਾ ਸਵਾਲ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਸਾਰਾ ਕੰਮ 31 ਅਪਰੈਲ ਤਕ ਮੁਕਾ ਦੇਣਗੇ ਤਾਂ ਕਿ ਹਰ ਇਕ ਕਿਸਾਨ ਨੂੰ ਪਾਣੀ 3.50 ਕਿਊਸਿਕ ਮਿਲ ਸਕੇ?

**ਸਿੰਜਾਈ ਅਤੇ ਬਿਜਲੀ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਵਾਰ ਵਿਚ ਹੀ 2-3 ਸਵਾਲ ਕਰ ਦਿਤੇ ਹਨ। ਜਿਥੇ ਤਕ ਕੁਰਪਸ਼ਨ ਦਾ ਸਵਾਲ ਹੈ, ਮੈਂ ਸਿਰਫ ਇਹ ਹੀ ਕਹਾਂਗਾ ਕਿ ਸਾਵਨ ਦੇ ਅੰਧੇ ਨੂੰ ਹਰ ਪਾਸੇ ਹਰਾ ਹੀ ਹਰਾ ਦਿਸਦਾ ਹੈ। ਦੂਸਰੀ ਗੱਲ ਇਹ ਹੈ ਕਿ ਕਈ ਮੋਘਿਆਂ ਵਿਚ ਅਸੀਂ ਪਾਣੀ 2.4 ਕਿਊਸਿਕ ਤੋਂ 3.05 ਕਰ ਦਿਤਾ ਹੈ ਬਾਕੀ ਸਾਰਿਆਂ ਮੋਘਿਆਂ ਵਿਚ 3.50 ਪਾਣੀ 1974-75 ਤਕ ਕਰ ਦਿਤਾ ਜਾਵੇਗਾ, ਜੇ ਫੰਡ ਮਿਲ ਗਏ ਤਾਂ।

(ਇਸ ਵੇਲੇ ਸਪੀਕਰ ਸਾਹਿਬ ਨੇ ਸਰਦਾਰ ਸੁਖਦੇਵ ਸਿੰਘ ਢਿਲੋਂ ਨੂੰ ਕਾਲ ਅਪਾਨ ਕੀਤਾ।)

**ਕਾਮਰੇਡ ਜੰਗੀਰ ਸਿੰਘ ਜੋਗਾ**: ਸਪੀਕਰ ਸਾਹਿਬ, ਮੇਰੇ ਜ਼ਿਲ੍ਹੇ ਦਾ ਸਵਾਲ ਹੈ, ਇਸ ਲਈ ਮੈਨੂੰ ਇਜਾਜ਼ਤ ਦਿਓ।

**ਸ੍ਰੀ ਸਪੀਕਰ**: ਤੁਹਾਡੇ ਜ਼ਿਲ੍ਹੇ ਦਾ ਚੇਅਰਮੈਨ ਸਵਾਲ ਪੁਛਣ ਲਗਾ ਹੈ। (The Chairman of your district is going to put a supplementary question.)

**ਸਰਦਾਰ ਸੁਖਦੇਵ ਸਿੰਘ ਢਿਲੋਂ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਠੀਕ ਹੈ ਕਿ ਜਿਹੜੇ ਫਾਰਮ 6-6 ਮਹੀਨੇ ਦੇ ਬਣੇ ਹੋਏ ਹਨ ਅਤੇ ਅਜੇ ਤਕ ਉਨ੍ਹਾਂ ਦੇ ਕਾਗਜ਼ ਐਕਸ. ਈ. ਐਨ. ਅਤੇ ਐਸ. ਈ. ਦਬ ਕੇ ਬੈਠੇ ਹਨ ਕਿ ਉਪਰੋਂ ਟੈਲੀਫੂਨ ਆਵੇਗਾ ਤਾਂ ਕਰਾਂਗੇ, ਜਾਂ ਜਿਹੜਾ ਪੈਸੇ ਦਿੰਦਾ ਹੈ ਉਸ ਦਾ ਕੰਮ ਹੋ ਜਾਂਦਾ ਹੈ ਕੀ ਵਜ਼ੀਰ ਸਾਹਿਬ ਸਾਰਿਆਂ ਮੋਘਿਆਂ ਨੂੰ ਮੁਕੰਮਲ ਕਰਵਾਣ ਦੀ ਅਸ਼ੋਰੈਂਸ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਰਿਸ਼ਵਤ ਦਾ ਜੋ ਪੁਰਾਣਾ ਰਿਵਾਜ ਹੈ, ਉਹ ਅਸੀਂ ਨਹੀਂ ਚਲਣ ਦੇਣਾ। (ਵਿਘਨ) ਬਾਕੀ ਸਰਕਾਰ ਇਨ੍ਹਾਂ ਨੂੰ ਜਲਦੀ ਮੁਕੰਮਲ ਕਰਨ ਦਾ ਯਤਨ ਕਰੇਗੀ।

**ਕਾਮਰੇਡ ਜੰਗੀਰ ਸਿੰਘ ਜੋਗਾ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਾਖਲ ਤੋਂ ਨੂਰਪੁਰ ਤਕ ਇਕ ਲਾਈਨ ਜਾਂਦੀ ਹੈ । ਉਸ ਵਿਚ ਕੁਝ ਹਿੱਸੇ ਵਿਚ ਪਾਣੀ 2.4 ਕਿਊਸਿਕ ਮਿਲਦਾ ਹੈ । ਪਰ ਕੁਝ ਹਿੱਸੇ ਵਿਚ 3.4 ਕਿਊਸਿਕ ਮਿਲਦਾ ਹੈ, ਜਿਸ ਵਿਚ ਕਿ ਸੰਗਰੂਰ ਦਾ ਜ਼ਿਲ੍ਹਾ ਵੀ ਆ ਜਾਂਦਾ ਹੈ। ਕੀ ਸਰਕਾਰ ਇਸ ਵਿਤਕਰੇ ਨੂੰ ਦੂਰ ਕਰਕੇ ਸਾਰੀ ਲਾਈਨ ਵਿਚ 3.4 ਕਿਊਸਿਕ ਪਾਣੀ ਦੇਵੇਗੀ ?

**ਮੰਤਰੀ**: ਸਪੀਕਰ ਸਾਹਿਬ, ਅਗੇ ਸਾਰੀ ਲਾਈਨ ਵਿਚ 2.4 ਕਿਊਸਿਕ ਪਾਣੀ ਦਿਤਾ ਜਾਂਦਾ ਸੀ । ਫਿਰ ਮਹਿਕਮੇ ਨੇ ਹਿੰਮਤ ਕਰਕੇ ਕੁਝ ਹਿੱਸੇ ਵਿਚ ਪਾਣੀ 3.05 ਕਰ ਦਿਤਾ ਹੈ । ਹੁਣ ਸਾਡੀ ਕੋਸ਼ਿਸ਼ ਹੈ ਕਿ ਸਾਰੀ ਲਾਈਨ ਵਿਚ ਪਾਣੀ 3.50 ਕਿਊਸਿਕ 1974-75 ਤਕ ਕਰ ਦਿਤਾ ਜਾਵੇ, ਜੇ ਫੰਡਜ਼ ਮਿਲੇ ਤਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ**: ਸਪੀਕਰ ਸਾਹਿਬ, ਮੇਰਾ ਸਵਾਲ ਤਾਂ ਇਹ ਹੈ ਕਿ ਅੱਧੀ ਲਾਈਨ ਵਿਚ ਤਾਂ ਪਾਣੀ 3.4 ਕਿਊਸਿਕ ਮਿਲਦਾ ਹੈ ਅਤੇ ਅੱਧੀ ਵਿਚ 2.4 ਕਿਊਸਿਕ ਕੀ ਇਹ ਵਿਤਕਰਾ ਸਰਕਾਰ ਦੂਰ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਜਵਾਬ ਫਾਲੋ ਨਹੀਂ ਕੀਤਾ। ਮੈਂ ਸਪਸ਼ਟ ਕਰ ਦੇਵਾਂ ਕਿ ਪਹਿਲਾਂ ਪਾਣੀ 2.4 ਕਿਊਸਿਕ ਮਿਲਦਾ ਸੀ ਪਰ ਫਿਰ ਮਹਿਕਮੇ ਨੇ ਹਿੰਮਤ ਕਰਕੇ ਕੁਝ ਹਿੱਸੇ ਨੂੰ 3.05 ਕਿਊਸਿਕ ਪਾਣੀ ਦਿਤਾ ਹੈ। ਸਾਡੀ ਕੋਸ਼ਿਸ਼ ਇਹ ਹੈ ਕਿ ਸਾਰੀ ਲਾਈਨ ਨੂੰ, ਜਿਸ ਦਾ ਪਾਣੀ ਪਹਿਲਾਂ 2.4 ਤੋਂ 3.05 ਕਿਊਸਿਕ ਹੋਇਆ ਹੈ ਉਸ ਨੂੰ ਵੀ ਤੇ ਜਿਸ ਦਾ ਪਾਣੀ ਹਾਲੇ ਵੀ 2.4 ਕਿਊਸਿਕ ਹੈ, 1974-75 ਤਕ 3.50 ਕਿਊਸਿਕ ਪਾਣੀ ਦਿਤਾ ਜਾਵੇਗਾ, ਜੇ ਫੰਡਜ਼ ਮਿਲਦੇ ਰਹੇ ਤਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ 1974-75 ਤਕ ਕਰ ਦਿਆਂਗੇ। ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਥੱਲੇ ਦਾ ਸਟਾਫ ਇਨ੍ਹਾਂ ਨੂੰ ਗਲਤ ਜਵਾਬ ਬਣਾ ਕੇ ਭੇਜਦਾ ਹੈ। ਅਸਲ ਵਿਚ ਜਿਨ੍ਹਾਂ ਜ਼ਿਮੀਦਾਰਾਂ ਨੇ ਪੈਸੇ ਦੇ ਦਿਤੇ ਹਨ ਉਨ੍ਹਾਂ ਦਾ ਪਾਣੀ ਵਧਿਆਂ 3 ਸਾਲ ਹੋ ਗਏ ਹਨ ਪਰ ਜਿਨ੍ਹਾਂ ਨੇ ਪੈਸੇ ਨਹੀਂ ਦਿਤੇ ਉਨ੍ਹਾਂ ਦਾ ਕੰਮ ਨਹੀਂ ਹੋਇਆ ਹੈ। ਹੋਰ ਇਨ੍ਹਾਂ ਕੋਲ ਪੈਸੇ ਸੀ ਪਰ ਕੀ ਕੇਵਲ 20-30 ਪਿੰਡਾਂ ਵਾਸਤੇ ਇਨ੍ਹਾਂ ਕੋਲ ਫੰਡਜ਼ ਨਹੀਂ ?

**ਸ੍ਰੀ ਸਪੀਕਰ**: ਭੂੰਦੜ ਸਾਹਿਬ ਤੁਸੀਂ ਕੋਈ ਸਪੈਸਿਫਿਕ ਐਲੀਗੇਸ਼ਨ ਲਗਾਓ, ਇਹ ਜਨਰਲ ਜਿਹੀ ਕਿਸਮ ਦੇ ਐਲੀਗੇਸ਼ਨਜ਼ ਹਨ। (Bhunder Sahib, make some specific allegations and not of a general nature.)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ ਅਸੀਂ ਅੱਠ ਦੇ ਅੱਠ ਮੈਂਬਰ ਲਿਖ ਕੇ ਦੇਣ ਨੂੰ ਤਿਆਰ ਹਾਂ ਕਿ ਇਹ ਗੱਲ ਬਿਲਕੁਲ ਠੀਕ ਹੈ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ, ਗੋਲੇਵਾਲਾ ਵਿਖੇ ਮਹਿਕਮੇ ਵਾਲੇ 15 ਰੁਪਏ ਕਿਲੇ ਦੇ ਹਿਸਾਬ ਨਾਲ ਉਗਰਾਹੀ ਕਰ ਰਹੇ ਹਨ, ਕੀ ਇਸ ਸਬੰਧ ਵਿਚ ਇਨਕੁਆਇਰੀ ਕਰਾਕੇ ਯੋਗ ਸਜ਼ਾ ਦੇਣ ਦੀ ਕੋਸ਼ਿਸ਼ ਕੀਤੀ ਜਾਵੇਗੀ ? (ਵਿਘਨ)

**ਮੰਤਰੀ**: ਜੇ ਲਿਖ ਕੇ ਦੇ ਦੇਣ ਤਾਂ ਪਤਾ ਕਰ ਲਵਾਂਗੇ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ ਮੈਂ ਸਪੈਸਿਫਿਕ ਐਲੀਗੇਸ਼ਨ ਲਗਾ ਰਿਹਾ ਹਾਂ ਕਿ ਜ਼ਿਲ੍ਹਾ ਫਰੀਦਕੋਟ ਵਿਚ ਸੰਧਵਾਂ ਵਿਖੇ ਇਕ ਮੋਘਾ ਹੈ ਉਥੇ ਕਾਂਗਰਸ ਵਰਕਰਾਂ ਦੇ ਕਹਿਣ ਤੇ ਬਜਾਏ ਉਸ ਮੋਘੇ ਨੂੰ ਚੌੜਾ ਕਰਨ ਦੇ ਇਸ ਨੂੰ 3.5 ਕਿਉਸਿਕ ਤੋਂ ਘਟਾ ਕੇ 2.0 ਕਿਉਸਿਕ ਦਾ ਕਰ ਦਿਤਾ ਗਿਆ ਹੈ। ਕੀ ਇਸ ਸਿਲਸਲੇ ਵਿਚ ਇਨਕੁਆਇਰੀ ਕਰਾਈ ਜਾਵੇਗੀ ?

**ਮੰਤਰੀ**: ਇਹ ਜਿਹੜੇ ਮੋਘੇ ਛੋਟੇ ਵੱਡੇ ਹੁੰਦੇ ਹਨ ਇਹ ਕਾਂਗਰਸ ਵਰਕਰਾਂ ਦੇ ਕਹਿਣ ਤੇ ਨਹੀਂ ਹੁੰਦੇ। ਪਹਿਲਾਂ ਹੋਰ ਪਾਰਟੀਆਂ ਦੇ ਵਰਕਰਾਂ ਦੇ ਕਹਿਣ ਤੇ ਹੁੰਦੇ ਹੋਣਗੇ।

**ਸ੍ਰੀ ਸਪੀਕਰ**: ਤੁਹਾਡਾ ਐਲੀਗੇਸ਼ਨ ਬਿਲਕੁਲ ਬੇਸਲੈਸ ਹੈ (ਵਿਘਨ) (*Addressing Sardar Jaswinder Singh Brar*: Your allegation is quite baseless.)

**ਮੰਤਰੀ**: ਇਹ ਮੋਘੇ ਛੋਟੇ ਵਡੇ ਕਰਨ ਦੀ ਪਾਵਰ ਕਾਂਗਰਸ ਵਰਕਰਾਂ ਕੋਲ ਨਹੀਂ ਹੈ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਕੀ ਇਹ ਇਸ ਸਪੈਸਿਫਿਕ ਐਲੀਗੇਸ਼ਨ ਦੀ ਪੜਤਾਲ ਕਰਾਉਣਗੇ ? (ਵਿਘਨ)

**ਮੰਤਰੀ**: ਜੇ ਕਿਸੇ ਨਾਲ ਧੱਕਾ ਹੋਇਆ ਹੋਵੇਗਾ ਤਾਂ ਇਨਕੁਆਇਰੀ ਕਰਾ ਲਵਾਂਗੇ।

---

ELECTRIFICATION OF VILLAGE MUKERIAN, DISTRICT FEROZEPUR

*1496. 1. **Comrade Saghar Singh**
2. **Comrade Satya Pal Dang** } Will the Minister for Irrigation and Power be pleased to state—

(a) whether it is a fact that about 350 persons of village Mukerian, P.O. Jandiala Beema Shah, District Ferozepur, deposited securities for getting power connections as far back as in 1968 ;

(b) whether the said village has since been electrified, if not, the reasons thereof?

**Shri Gurmail Singh**: (a) No. 75 applications were, however, received during the period from 12th February, 1970 to 5th September, 1972.

(b) No. The work could not be taken in hand as, in view of inadequate number of applications the load was not found financially justified for the electrification of this village. The load has now come up to the required minimum and thereafter the estimates for the work have been sanctioned and demand notices issued to the applicants. Electric connections will be given after receipt of the test reports.

[ (ੲ) ਨਹੀਂ ਜੀ। 12 ਫਰਵਰੀ, 1970 ਤੋਂ 5 ਸਤੰਬਰ, 1972 ਤੱਕ ਕੇਵਲ 75 ਬਿਨੇ-ਪੱਤਰ ਆਏ ਹਨ।

[Irrigation and Power Minister]

(ਬੀ) ਨਹੀਂ ਜੀ । ਇਨ੍ਹਾਂ ਬਿਨੈਕਾਰਾਂ ਦੇ ਬਿਨੇਪੱਤਰਾਂ ਦੇ ਅਧਾਰ ਤੇ ਪਿੰਡ ਦਾ ਬਿਜਲੀ ਦਾ ਲੋਡ ਵਿੱਤੀ ਤੌਰ ਤੇ ਜਾਇਜ਼ ਨਹੀਂ ਸੀ । ਹੁਣ ਲੋਡ ਪੂਰਾ ਹੋ ਗਿਆ ਹੈ ਅਤੇ ਕੰਮ ਦਾ ਅਨੁਮਾਨ ਮਨਜ਼ੂਰ ਕਰ ਦਿਤਾ ਹੈ ਅਤੇ ਬਿਨੇਕਾਰਾਂ ਨੂੰ ਡੀਮਾਂਡ ਨੋਟਿਸ ਜਾਰੀ ਹੋ ਗਏ ਹਨ । ਟੈਸਟ ਰਿਪੋਟਾਂ ਮਿਲਣ ਤੋਂ ਬਾਅਦ ਬਿਜਲੀ ਦੇ ਕੁਨੈਕਸ਼ਨ ਦੇ ਦਿਤੇ ਜਾਣਗੇ । ]

**ਕਾਮਰੇਡ ਸ਼ੱਘੜ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸੰਨ 1968 ਦੀਆਂ ਜਿਹੜੀਆਂ ਸਿਕਿਉਰਿਟੀਜ਼ ਜਮ੍ਹਾਂ ਹੋਈਆਂ ਹੋਈਆਂ ਹਨ ਕੀ ਉਨ੍ਹਾਂ ਨੂੰ ਕੁਨੈਕਸ਼ਨਜ਼ ਦਿਵਾਉਣ ਦਾ ਯਤਨ ਕਰਨਗੇ?

**ਸਿੰਜਾਈ ਅਤੇ ਬਿਜਲੀ ਮੰਤਰੀ**: ਜਿਹੜਾ ਇਹ ਕਹਿੰਦੇ ਹਨ 1967-68 ਦੇ ਬਾਰੇ ਵਿਚ, ਇਸ ਸਬੰਧ ਵਿਚ ਸਪੀਕਰ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਸਾਲ ਵਿਚ ਇਸ ਪਿੰਡ ਵਾਲਿਆਂ ਨੇ ਕੋਈ ਐਪਲੀਕੇਸ਼ਨ ਨਹੀਂ ਦਿਤੀ । 12 ਫਰਵਰੀ, 1970 ਤੋਂ 5 ਸਤੰਬਰ, 1972 ਤੱਕ 75 ਐਪਲੀਕੇਸ਼ਨਜ਼ ਦਿੱਤੀਆਂ ਹਨ। ਜਿਹੜਾ ਇਹ ਕਹਿੰਦੇ ਹਨ ਕਿ ਅਰਜ਼ੀਆਂ 1967-68 ਵਿਚ ਦਿਤੀਆਂ ਹਨ, ਇਹ ਬਿਲਕੁਲ ਗਲਤ ਹੈ।

**ਕਾਮਰੇਡ ਸ਼ੱਤ ਪਾਲ ਡਾਂਗ**: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 1970-72 ਵਿਚ 75 ਐਪਲੀਕੇਸ਼ਨਜ਼ ਆਈਆਂ ਅਤੇ ਸਿਕਿਉਰਿਟੀਆਂ ਲੈ ਲਈਆਂ ਅਤੇ ਬਿਜਲੀ ਇਸ ਕਰਕੇ ਨਹੀਂ ਦਿਤੀ ਕਿਉਂਕਿ ਜਸਟੀਫਾਈ ਨਹੀਂ ਹੁੰਦਾ ਸੀ । ਇਹ ਪਿੰਡ ਜਾਂ ਹੋਰ ਪਿੰਡਾਂ ਤੋਂ ਜਿਸ ਵੇਲੇ ਸਿਕਿਉਰਿਟੀਆਂ ਲੈਣੀਆਂ ਸ਼ੁਰੂ ਕਰਦੇ ਹਨ ਤਾਂ ਕੀ ਪਿੰਡਾਂ ਵਾਲਿਆਂ ਨੂੰ ਦਸਦੇ ਹਨ ਕਿ ਐਨੀਆਂ ਐਪਲੀਕੇਸ਼ਨਜ਼ ਹੋਣ ਤਾਂ ਕੁਨੈਕਸ਼ਨਜ਼ ਮਿਲਣਗੇ ਨਹੀਂ ਤਾਂ ਨਹੀਂ ।

**ਮੰਤਰੀ**: ਇਸ ਲਈ ਲਾਈਨਜ਼ ਬਿਛਾਉਣ ਦਾ ਖਰਚਾ, ਹੋਰ ਜਿਹੜਾ ਵਾਇਰਜ਼ ਵਗੈਰਾ ਦਾ ਖਰਚਾ ਬਿਜਲੀ ਦੇਣ ਬਾਰੇ, ਜੇ ਇਹ ਜਸਟੀਫਾਈ ਹੁੰਦਾ ਹੋਵੇ ਤਾਂ ਇਹ ਐਪਲੀਕੇਸ਼ਨਜ਼ ਮੰਨੀਆਂ ਜਾਂਦੀਆਂ ਹਨ । ਜੇ ਇਹ ਜਸਟੀਫਾਈ ਨਾ ਕਰਦੇ ਹੋਣ ਤਾਂ ਬਾਕੀ ਦਾ ਖਰਚਾ ਅਸੀ 400 ਰੁਪਏ ਪਰ ਕਿਲੋਵਾਟ ਦੇ ਹਿਸਾਬ ਨਾਲ ਪਿੰਡਾਂ ਵਾਲਿਆਂ ਤੋਂ ਲੈਂਦੇ ਹਾਂ (ਵਿਘਨ) ਜੇ ਇਹ ਵਾਧੂ ਦਾ ਖਰਚਾ ਪਿੰਡ ਵਾਲੇ ਦੇਣ ਨੂੰ ਤਿਆਰ ਹੋਣ ਤਾਂ ਇਨ੍ਹਾਂ ਦੀਆਂ ਅਰਜ਼ੀਆਂ ਕਨਸਿਡਰ ਹੁੰਦੀਆਂ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ**: ਜਿਹੜਾ ਇਨ੍ਹਾਂ ਨੇ ਕੀਤਾ ਹੋਇਆ ਹੈ ਕਿ 5,000 ਰੁਪਏ ਰਖਕੇ ਖਿਜਲੀ ਦੇਣ ਵੇਲੇ ਟਾਪ ਪਰਾਇਰਟੀ ਦਿਤੀ ਜਾਂਦੀ ਹੈ, ਇਸ ਸਬੰਧੀ ਮੇਰੇ ਹਲਕੇ ਵਿਚ ਨੌਂ ਮਹੀਨੇ ਇਹ 5,000 ਰੁਪਏ ਜਮ੍ਹਾਂ ਰਹੇ ਪਰ ਉਥੇ ਬਿਜਲੀ ਨਹੀਂ ਦਿਤੀ ਗਈ ਹੈ । ਕੀ ਇਸ ਬਾਰੇ ਵਜ਼ੀਰ ਸਾਹਿਬ ਦਸਣ ਦੀ ਕਿਰਪਾਲਤਾ ਕਰਨਗੇ ?

**ਮੰਤਰੀ**: ਇਸ ਵਿਚੋਂ ਇਹ ਸਵਾਲ ਉਠਦਾ ਨਹੀਂ ਹੈ ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਬਾਰਡਰ ਦੇ ਇਲਾਕੇ ਵਿਚ ਜਿਥੇ ਲੋਕਾਂ ਨੇ 5000 ਰੁਪਏ ਸਿਕਿਉਰਿਟੀਆਂ ਸਨ 1968 ਤੋਂ ਜਮ੍ਹਾਂ ਕਰਾਈਆਂ ਹਨ, ਉਥੇ ਹਾਲੇ ਤਕ ਬਿਜਲੀ ਨਹੀਂ ਦਿਤੀ ਗਈ ਹੈ। ਕੀ ਬਾਰਡਰ ਦੇ ਇਲਾਕੇ ਵਿਚ ਇਸ ਕੰਮ ਲਈ ਪਰਾਇਰਟੀ ਦਿਤੀ ਜਾਵੇਗੀ ?

**ਮੰਤਰੀ**: ਅਸੀਂ ਬਾਰਡਰ ਦੇ ਪਿੰਡਾਂ ਨੂੰ ਪਰਾਇਰਟੀ ਦੇਣ ਦਾ ਫ਼ੈਸਲਾ ਕੀਤਾ ਹੋਇਆ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਝੁਨੀਰ ਬਲਾਕ ਵਿਚ 437 ਟਿਊਬਵੈੱਲ ਲਗਾਉਣ ਵਾਸਤੇ ਅਰਜ਼ੀਆਂ ਦਿਤੇ ਨੂੰ ਪੰਜ ਸਾਲ ਹੋ ਗਏ ਹਨ, ਪਰ ਹਾਲੇ ਤਕ ਉਥੇ ਬਿਜਲੀ ਦੇ ਕੁਨੈਕਸ਼ਨਜ਼ ਨਹੀਂ ਦਿਤੇ ਗਏ ਹਨ। ਇਹ ਕੁਨੈਕਸ਼ਨਜ਼ ਕਿਹੜੀ ਤਾਰੀਖ ਤਕ ਦਿਤੇ ਜਾਣਗੇ ?

**ਮੰਤਰੀ**: ਪਰਾਈਵੇਟ ਟਿਊਬਵੈਲਜ਼ ਨੂੰ ਕੁਨੈਕਸ਼ਨਜ਼ ਦੇਣੇ ਬੰਦ ਹਨ।

**ਜਥੇਦਾਰ ਗੁਰਬਚਨ ਸਿੰਘ**: ਕੁਨੈਕਸ਼ਨਜ਼ ਲੈਣ ਲਈ ਮੇਰੇ ਹਲਕੇ ਦੀਆਂ ਕੋਈ 80 ਦਰਖਾਸਤਾਂ ਗਈਆਂ ਹੋਈਆਂ ਹਨ, ਪਰ ਹਾਲੇ ਤਕ ਇਨ੍ਹਾਂ ਨੂੰ ਕੁਨੈਕਸ਼ਨਜ਼ ਨਹੀਂ ਦਿਤੇ ਗਏ ਹਨ। ਇਹ ਕਦੋਂ ਤਕ ਇਨ੍ਹਾਂ ਨੂੰ ਕੁਨੈਕਸ਼ਨਜ਼ ਦਿਤੇ ਜਾਣਗੇ ?

**ਮੰਤਰੀ**: ਪਿੰਡਾਂ ਦੇ ਨਾਉਂ ਮੈਨੂੰ ਦਸ ਦੇਣ, ਪਤਾ ਕਰਾਕੇ ਮੈਂ ਦਸ ਦੇਵਾਂਗਾ।

---

ELECTRIFICATION OF VILLAGE BHULLARHERI, DISTRICT SANGRUR

***1542. 1. Comrade Jangir Singh Joga**
**2. Comrade Achhara Singh** : Will the Minister for Irrigation and Power be pleased to state whether it is a fact that Punjab State Electricity Board has completed the erection of poles (with wiring etc.) at village Bhullarheri, tehsil Malerkotla, district Sangrur with a view to electrify the village; if so, the time by which electric connections are proposed to be given to the domestic consumers in the said village ?

**Shri Gurmail Singh**: Yes. Electric connection is likely to be released by the end of March, 1973.

[ਜੀ ਹਾਂ। ਬਿਜਲੀ ਦਾ ਕੁਨੈਕਸ਼ਨ ਮਾਰਚ, 1973 ਦੇ ਅੰਤ ਤਕ ਖੋਲ੍ਹ ਦੇਣ ਦੀ ਸੰਭਾਵਨਾ ਹੈ।]

**ਕਾਮਰੇਡ ਅੱਛਰਾ ਸਿੰਘ**: ਇਸ ਪਿੰਡ ਵਿਚ ਬਿਜਲੀ ਦੇ ਖੰਭੇ ਅਤੇ ਤਾਰਾਂ ਵਗੈਰਾ ਗਈਆਂ ਹੋਈਆਂ ਨੂੰ ਡੇਢ ਦੋ ਸਾਲ ਹੋ ਗਏ ਹਨ, ਮੈਟੀਰੀਅਲ ਸਭ ਕੁਝ ਉਥੇ ਮੌਜੂਦ ਹੈ, ਇਹ ਸਭ ਕੁਝ ਹੁੰਦੇ ਹੋਏ ਕੀ ਵਜ੍ਹਾ ਹੈ ਕਿ ਐਨੀ ਡਿਲੇ ਹੋ ਗਈ ਹੈ ਅਤੇ ਹਾਲੇ ਤਕ ਬਿਜਲੀ ਨਹੀਂ ਦਿਤੀ ਗਈ ? (ਵਿਘਨ) ਪਤਾ ਨਹੀਂ ਲੋਕਲ ਅਫ਼ਸਰਾਂ ਦੀ ਗਲਤੀ ਹੈ ਇਹ ਡਿਲੇ ਦੀ ਕੀ ਵਜ੍ਹਾ ਹੈ ?

**ਸਿੰਜਾਈ ਅਤੇ ਬਿਜਲੀ ਮੰਤਰੀ**: ਲੋਕਲ ਅਫਸਰਾਂ ਦੀ ਗਲਤੀ ਹੈ ਜਾਂ ਨਹੀਂ ਇਸਦਾ ਤਾਂ ਮੈਨੂੰ ਪਤਾ ਨਹੀਂ। 11 ਕੇ. ਵੀ. ਲਾਈਨਜ਼ ਦੀ ਡਿਸਟਰਬਿਊਸ਼ਨ ਲਈ ਟਰਾਂਸਫਾਰਮਰ ਲਗਾਉਣਾ ਸੀ ਔਰ ਉਹ ਹੁਣ ਕੰਪਲੀਟ ਹੋ ਗਿਆ ਹੈ। ਇਸ ਤੋਂ ਬਾਅਦ ਹੁਣ ਕੁਨੈਕਸ਼ਨਜ਼ ਖੋਲ ਦਿਆਂਗੇ।

---

## PLOTS ACQUIRED BY CO-OPERATIVE HOUSING SOCIETIES IN NEW COLONIES OF JULLUNDUR CITY

*1297. **Comrade Darhsan Singh Canadian** : Will the Minister of State for Local Government and Jails be pleased to state :—

(a) whether there are any Cooperative Housing Societies which have acquired plots in the New Colonies of Lajpat Rai Nagar, Jawahar Nagar, New Jawahar Nagar and Master Mota Singh Nagar, in Jullundur City; if so, the names of their members and their official designations;

(b) the total number of plots of two kanals and above sold to each of the said Cooperative Societies and the amount of reserve price charged for each plot in the four colonies separately;

(c) the average price fetched by plots of two kanals and above dimensions in open auction in each of the said colonies separately ?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਹਾਂ ਜੀ । ਇੰਪਰੂਵਮੈਂਟ ਟਰਸਟ ਨੇ 3 ਸਹਿਕਾਰੀ ਸਭਾਵਾਂ ਨੂੰ ਹੇਠ ਵੇਰਵੇ ਅਨੁਸਾਰ ਪਲਾਟ ਅਲਾਟ ਕੀਤੇ ਹਨ :—

| ਲੜੀ ਨੰ: | ਸਹਿਕਾਰੀ ਸਭਾ ਦਾ ਨਾਂ | ਅਬਾਦੀ ਦਾ ਨਾਂ |
|---|---|---|
| 1. | ਸਟੇਟ ਬੈਂਕ ਆਫ ਇੰਡੀਆ ਇੰਪਲਾਈਜ਼ ਹਾਊਸ ਬਿਲਡਿੰਗ ਸੁਸਾਇਟੀ, ਜਲੰਧਰ । | ਨਿਊ ਜਵਾਹਰ ਨਗਰ, ਜਲੰਧਰ । |
| 2. | ਗਜ਼ਟਿਡ ਅਫਸਰ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ, ਜਲੰਧਰ । | ਮਾਸਟਰ ਮੋਤਾ ਸਿੰਘ ਨਗਰ, ਜਲੰਧਰ। |
| 3. | ਜਰਨਿਸਟ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ, ਜਲੰਧਰ। | ਮਾਸਟਰ ਮੋਤਾ ਸਿੰਘ ਨਗਰ, ਜਲੰਧਰ। |

ਜਿਥੋਂ ਤਕ ਜਵਾਹਰ ਨਗਰ, ਜਲੰਧਰ ਵਿਚ ਪਲਾਟ ਅਲਾਟ ਕਰਨ ਦਾ ਸਬੰਧ ਹੈ ਇਹ ਕਾਲੋਨੀ ਟਰਸਟ ਦੇ ਖੇਤਰ ਵਿਚ ਨਹੀਂ ਹੈ ਅਤੇ ਲਾਜਪਤਰਾਏ ਨਗਰ ਵਿਚ ਕਿਸੇ ਵੀ ਸਹਿਕਾਰੀ ਸਭਾ ਨੂੰ ਕੋਈ ਪਲਾਟ ਅਲਾਟ ਨਹੀਂ ਕੀਤਾ ਗਿਆ । ਸਹਿਕਾਰੀ ਸਭਾ ਦੇ ਨਾਂ, ਉਨ੍ਹਾਂ ਦੇ ਮੈਂਬਰਾਂ ਦੇ ਨਾਂ ਅਤੇ ਉਨ੍ਹਾਂ ਦੇ ਅਹੁਦੇ ਦੀ ਸੂਚਨਾ ਅਨੁਲਗ "ੳ" "ਅ", ਅਤੇ "ੲ" ਤੇ ਨਥੀ ਹੈ ।

(ਅ) 2 ਕਨਾਲ ਅਤੇ ਉਸ ਤੋਂ ਵੱਧ ਰਕਬੇ ਦਾ ਪਲਾਟ ਕਿਸੇ ਵੀ ਸਹਿਕਾਰੀ ਸਭਾ ਨੂੰ ਅਲਾਟ ਨਹੀਂ ਕੀਤਾ ਗਿਆ । ਇਸ ਲਈ ਉਨ੍ਹਾਂ ਦੇ ਬਾਰੇ ਰਾਖਵੀਂ ਕੀਮਤ ਦੀ ਰਕਮ ਦਸਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ੲ) ਨਿਊ ਜਵਾਹਰ ਨਗਰ, ਜਲੰਧਰ ਵਿਖੇ 2 ਕਨਾਲ ਜਾਂ ਇਸ ਤੋਂ ਵਧ ਰਕਬੇ ਦੇ ਪਲਾਟਾਂ ਦੀ ਆਮ ਨੀਲਾਮੀ ਰਾਂਹੀ ਔਸਤਨ ਕੀਮਤ 400/-ਰੁਪਏ ਪ੍ਰਤੀ ਮਰਲਾ, ਲਾਜਪਤਰਾਏ ਨਗਰ ਵਿਚ 300/-ਰੁਪਏ ਪ੍ਰਤੀ ਮਰਲਾ ਹੈ ਅਤੇ ਮਾਸਟਰ ਮੋਤਾ ਸਿੰਘ ਨਗਰ ਵਿਖੇ ਕੋਈ ਵੀ 2 ਕਨਾਲ ਜਾਂ ਇਸ ਤੋਂ ਵੱਧ ਰਕਬੇ ਦਾ ਪਲਾਟ ਆਮ ਨੀਲਾਮੀ ਰਾਹੀਂ ਨਹੀਂ ਵੇਚਿਆ ਗਿਆ ।

ਅਨੁਲੱਗ "ੳ"

ਸਟੇਟ ਬੈਂਕ ਆਫ਼ ਇੰਡੀਆ ਇੰਪਲਾਈਜ਼ ਹਾਊਸ ਬਿਲਡਿੰਗ ਸੁਸਾਇਟੀ ਜਲੰਧਰ ਜਿਨ੍ਹਾਂ ਨੂੰ ਨਿਊ ਜਵਾਹਰ ਨਗਰ ਵਿਚ ਪਲਾਟ ਅਲਾਟ ਕੀਤੇ ਗਏ ਹਨ ਦੇ ਨਾਵਾਂ ਦੀ ਸੂਚੀ ਅਤੇ ਅਹੁਦੇ ਦਾ ਵੇਰਵਾ :—

| ਲੜੀ ਨੰ: | ਅਲਾਟੀ ਦਾ ਨਾਮ | ਔਹਦਾ |
|---|---|---|
| 1. | ਸ੍ਰੀ ਐਸ. ਪੀ. ਮਾਗੋ | ਹੈਡ ਕਲਰਕ, ਜਲੰਧਰ । |
| 2. | ਸ੍ਰੀ ਵਿਨੋਦ ਅਗਰਵਾਲ | ਕਲਰਕ, ਜਲੰਧਰ । |
| 3. | ਸ੍ਰੀ ਸ਼ਾਦੀ ਲਾਲ | ਇੰਚਾਰਜ, ਸਰਾਏ ਖਾਸ । |
| 4. | ਸ੍ਰੀ ਏ. ਐਲ. ਜੋਸ਼ੀ | ਸੱਬ ਲੇਖਾਕਾਰ, ਜਲੰਧਰ । |
| 5. | ਸ੍ਰੀ ਕੇ. ਕੇ. ਵਰਮਾ | ਫੀਲਡ ਅਫਸਰ, ਜਲੰਧਰ । |
| 6. | ਸ੍ਰੀ ਵਿਨੋਦ ਸੈਣੀ | ਖਜ਼ਾਨਚੀ, ਜਲੰਧਰ ਕੈਂਟ । |
| 7. | ਸ੍ਰੀ ਕਲਿਆਣ ਦਾਸ | ਮੈਨੇਜਰ , ਫਗਵਾੜਾ |
| 8. | ਸ੍ਰੀ ਆਰ. ਕੇ. ਬੱਗਾ | ਮੈਨੇਜਰ, ਦਿੱਲੀ । |
| 9. | ਸ੍ਰੀ ਬਲਦੇਵ ਰਾਜ | ਡਿਪਟੀ ਹੈਡ ਖਜ਼ਾਨਚੀ, ਜਲੰਧਰ । |
| 10. | ਸ੍ਰੀ ਬਲਬੀਰ ਕ੍ਰਿਸ਼ਨ | ਸੱਬ ਲੇਖਾਕਾਰ, ਜਲੰਧਰ । |
| 11. | ਸ੍ਰੀ ਐਸ. ਕੇ. ਪਰਾਸ਼ਰ | ਸੱਬ ਲੇਖਾਕਾਰ, ਜਲੰਧਰ ਕੈਂਟ । |
| 12. | ਸ੍ਰੀ ਅਸ਼ੋਕ ਕੁਮਾਰ ਪਰਾਸ਼ਰ | ਖਜ਼ਾਨਚੀ, ਜਲੰਧਰ । |
| 13. | ਸ੍ਰੀ ਵੀ. ਕੇ. ਸ਼ਰਮਾ | ਖਜ਼ਾਨਚੀ ਜਲੰਧਰ । |
| 14. | ਸ੍ਰੀ ਐਸ. ਡੀ. ਸ਼ਰਮਾ | ਹੈਡ ਅਜ਼ਾਨਚੀ, ਜਲੰਧਰ । |

[Minister of State for Local Government and Jails]

| ਲੜੀ ਨੰ: | ਅਲਾਟੀ ਦਾ ਨਾਂ | ਔਹਦਾ |
|---|---|---|
| 15. | ਸ੍ਰੀ ਕੁਲਦੀਪ ਸ਼ਰਮਾ | ਏਜੰਟ, ਅਬੋਹਰ । |
| 16. | ਸ੍ਰੀ ਵੀ. ਪੀ. ਗੁਪਤਾ | ਸੱਬ-ਲੇਖਾਕਾਰ, ਲੁਧਿਆਣਾ । |
| 17. | ਸ੍ਰੀ ਕੇ. ਜੀ. ਮਲਹੋਤਰਾ | ਹੈਡ ਕਲਰਕ, ਅੰਬਾਲਾ ਕੈਂਟ । |
| 18. | ਸ੍ਰੀ ਜੀ. ਡੀ. ਗਰੋਵਰ | ਸੱਬ—ਲੇਖਾਕਾਰ, ਜਲੰਧਰ । |
| 19. | ਸ੍ਰੀ ਬੀ. ਐਮ. ਕਪੂਰ | ਸੱਬ-ਲੇਖਾਕਾਰ, ਫਿਰੋਜ਼ਪੁਰ । |
| 20. | ਸ੍ਰੀ ਐਮ. ਐਸ. ਭੱਲਾ | ਕਲਰਕ, ਜਲੰਧਰ । |
| 21. | ਸ੍ਰੀ ਐਸ. ਸੀ. ਮਹਿਤਾ | ਸਟਾਫ ਅਫ਼ਸਰ, ਦਿੱਲੀ । |
| 22. | ਸ੍ਰੀ ਅਜੀਤ ਸਿੰਘ | ਹੈਡ ਖਜ਼ਾਨਚੀ, ਜਲੰਧਰ । |
| 23. | ਸ੍ਰੀ ਐਸ. ਐਨ. ਚੋਪੜਾ | ਕਲਰਕ ਇੰਚਾਰਜ, ਅੰਮ੍ਰਿਤਸਰ |
| 24. | ਸ੍ਰੀ ਐਮ. ਐਸ. ਤੁੱਲੀ | ਕਲਰਕ ਇੰਚਾਰਜ, ਅੰਮ੍ਰਿਤਸਰ । |
| 25. | ਸ੍ਰੀ ਪੀ. ਐਲ. ਘੜਿੱਜ | ਸੱਬ-ਲੇਖਾਕਾਰ, ਜਲੰਧਰ ਕੈਂਟ । |
| 26. | ਸ੍ਰੀ ਵੀ. ਕੇ. ਅਹੂਜਾ । | ਸੱਬ ਲੇਖਾਕਾਰ, ਲੁਧਿਆਣਾ । |
| 27. | ਸ੍ਰੀ ਵੀ. ਬੀ. ਅਹੂਜਾ | ਅਫ਼ਸਰ ਇੰਚਾਰਜ, ਦਿੱਲੀ । |
| 28. | ਸ੍ਰੀ ਬੀ. ਕੇ. ਬਾਵਾ | ਕਲਰਕ, ਜਲੰਧਰ । |
| 29. | ਸ੍ਰੀ ਨਿਰਿੰਦਰ ਸਿੰਘ | ਮੈਨੇਜਰ, ਜਲੰਧਰ । |
| 30. | ਸ੍ਰੀ ਕੇ. ਸੀ. ਜੈਰਥ | ਖਜ਼ਾਨਚੀ, ਜਲੰਧਰ |
| 31. | ਸ੍ਰੀ ਓ. ਪੀ. ਭਾਟੀਆ | ਕਲਰਕ, ਜਲੰਧਰ । |
| 32. | ਸ੍ਰੀ ਅੰਮ੍ਰਿਤ ਲਾਲ ਜੋਸ਼ੀ | ਸੱਬ ਲੇਖਾਕਾਰ, ਜਲੰਧਰ । |
| 33. | ਸ੍ਰੀ ਜੀ. ਆਰ. ਕੋਹਲੀ | ਕਲਰਕ, ਜਲੰਧਰ |
| 34. | ਸ੍ਰੀ ਸ਼ੰਭੂ ਦੇਵ ਸ਼ਰਮਾ | ਕਲਰਕ ਇੰਚਾਰਜ, ਖਜੂਰਲਾ । |
| 35. | ਸ੍ਰੀ ਐਸ. ਪੀ. ਟੰਡਨ | ਡਿਪਟੀ ਹੈਡ ਖ਼ਜ਼ਾਨਚੀ, ਜਲੰਧਰ । |
| 36. | ਸ੍ਰੀ ਅਮਰੀਕ ਸਿੰਘ | ਫੀਲਡ ਅਫ਼ਸਰ, ਜਲੰਧਰ । |
| 37. | ਸ੍ਰੀ ਪੀ. ਕੇ. ਭੱਲਾ | ਸੱਬ ਲੇਖਾਕਾਰ, ਜਲੰਧਰ । |
| 38. | ਸ੍ਰੀ ਵੀ ਡੀ. ਛਾਬੜਾ | ਕਲਰਕ ਇੰਚਾਰਜ, ਜਲੰਧਰ । |

| ਲੜੀ ਨੰ: | ਅਲਾਟੀ ਦਾ ਨਾਂ | ਔਹਦਾ |
|---|---|---|
| 39. | ਸ੍ਰੀ ਆਰ. ਕੇ. ਗੁਪਤਾ | ਕਲਰਕ, ਜਲੰਧਰ । |
| 40. | ਸ੍ਰੀ ਰਾਮ ਸਰੂਪ | ਚਪੜਾਸੀ, ਜਲੰਧਰ । |
| 41. | ਸ੍ਰੀ ਡੀ. ਡੀ. ਕਟਾਰਾ | ਡਿਪਟੀ ਹੈਡ ਖਜ਼ਾਨਚੀ, ਜਲੰਧਰ ਕੈਂਟ । |
| 42. | ਸ੍ਰੀ ਬੀ. ਐਸ. ਤੁੱਲੀ | ਹੈਡ ਕਲਰਕ, ਜਲੰਧਰ । |
| 43. | ਸ੍ਰੀ ਐਸ. ਪੀ. ਮੋਗਲਾ | ਸੱਬ ਲੇਖਾਕਾਰ, ਕਪੂਰਥਲਾ । |
| 44. | ਸ੍ਰੀ ਆਰ. ਕੇ. ਮਗੋ | ਹੈਡ ਕਲਰਕ, ਜਲੰਧਰ । |
| 45. | ਸ੍ਰੀ ਐਸ. ਐਲ. ਬੱਤਰਾ | ਕਲਰਕ, ਜਲੰਧਰ । |
| 46. | ਸ੍ਰੀ ਜੇ. ਕੇ. ਤਲਵਾੜ | ਖਜ਼ਾਨਚੀ ਜਲੰਧਰ । |

## ਅਨੁਲੱਗ "ਅ"

ਗਜ਼ਟਿਡ ਅਫ਼ਸਰ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਜਲੰਧਰ ਵਿੱਚ ਜਿਨ੍ਹਾਂ ਨੂੰ ਮਾਸਟਰ ਮੋਤਾ ਸਿੰਘ ਨਗਰ, ਜਲੰਧਰ ਵਿਚ ਪਲਾਟ ਅਲਾਟ ਕੀਤੇ ਗਏ ਹਨ ਉਨ੍ਹਾਂ ਦੇ ਨਾਵਾਂ ਦੀ ਸੂਚੀ ਅਤੇ ਔਹਦੇ ਦਾ ਵੇਰਵਾ ।

| ਲੜੀ ਨੰ: | ਅਲਾਟੀ ਦਾ ਨਾਮ | ਔਹਦਾ |
|---|---|---|
| 1. | ਸ੍ਰੀ ਟੀ. ਸੀ. ਗੁਪਤਾ | ਜ਼ਿਲ੍ਹਾ ਟ੍ਰਾਂਸਪੋਰਟ ਅਫ਼ਸਰ, ਜਲੰਧਰ । |
| 2. | ਸ੍ਰੀ ਵੇਦ ਪ੍ਰਕਾਸ਼ | ਜ਼ਿਲ੍ਹਾ ਅਟਾਰਨੀ, ਕਪੂਰਥਲਾ । |
| 3. | ਸ੍ਰੀ ਦਰਸ਼ਨ ਸਿੰਘ ਮੁਲਤਾਨੀ | ਰਿਜਨਲ ਟ੍ਰਾਂਸਪੋਰਟ ਅਥੋਰਟੀ, ਫ਼ਰੀਦਕੋਟ । |
| 4. | ਸ੍ਰੀ ਡੀ. ਸੀ. ਅਗਰਵਾਲ | ਸਟੇਟ ਬੈਂਕ ਆਫ ਇੰਡੀਆ, ਨਵੀਂ ਦਿੱਲੀ । |
| 5. | ਸ੍ਰੀ ਵਰਿਆਮ ਸਿੰਘ | ਡੀ. ਐਸ. ਪੀ. ਐਕਸਾਈਜ਼, ਜਲੰਧਰ । |
| 6. | ਸ੍ਰੀ ਐਸ. ਐਸ. ਓਝਲਾ | ਸਟੇਟ ਟ੍ਰਾਂਸਪੋਰਟ ਕੰਟਰੋਲਰ, ਚੰਡੀਗੜ੍ਹ । |
| 7. | ਸ੍ਰੀ ਆਰ. ਪੀ. ਕਾਲੀਆ | ਐਗਜ਼ੈਕਟਿਵ ਇੰਜੀਨੀਅਰ, ਬਿਜਲੀ ਬੋਰਡ, ਪਟਿਆਲਾ । |
| 8. | ਸ੍ਰੀ ਪ੍ਰੀਤਮ ਸਿੰਘ ਹੁੰਡਲ | ਡਾ: ਸਿਵਲ ਹਸਪਤਾਲ, ਲੁਧਿਆਣਾ । |
| 9. | ਸ੍ਰੀ ਬਲਰਾਜ ਸਿੰਘ ਸ਼ੇਰਗਿੱਲ | ਇਨਕਮ ਟੈਕਸ ਅਫ਼ਸਰ. ਜਲੰਧਰ । |
| 10. | ਸ੍ਰੀ ਲਾਲ ਸਿੰਘ ਓਝਲਾ | ਚੇਅਰਮੈਨ, ਇੰਮਪਰੂਵਮੈਂਟ ਟ੍ਰਸੱਟ, ਅੰਮ੍ਰਿਤਸਰ । |

[Minister of State for Local Government and Jails]

| ਲੜੀ ਨੰ: | ਅਲਾਟੀ ਦਾ ਨਾਂ | ਔਹਦਾ |
|---|---|---|
| 11. | ਸ੍ਰੀ ਜੀ. ਐਸ. ਕਾਲਰਾ | ਸਬ ਜੱਜ, ਬਠਿੰਡਾ । |
| 12. | ਸ੍ਰੀ ਓਮਰਾਓ ਸਿੰਘ | ਡੀ. ਐਸ. ਮੋਗਾ । |
| 13. | ਸ੍ਰੀ ਐਸ. ਐਸ ਸੋਹਲ | ਸਬ-ਜੱਜ, ਪ੍ਰਥਮ ਸ਼੍ਰੇਣੀ, ਲੁਧਿਆਣਾ । |
| 14. | ਸ੍ਰੀ ਕੇ. ਜੀ. ਡੋਗਰਾ | ਸੁਪਰਡੰਟ, ਜ਼ਿਲ੍ਹਾ ਜੇਲ, ਜਲੰਧਰ । |
| 15. | ਸ੍ਰੀ ਜੇ. ਐਸ. ਭੁਟਾਨੀ | ਸਕੱਤਰ, ਰਿਜਨਲ ਟ੍ਰਾਂਸਪੋਰਟ ਅਥੋਰਟੀ, ਜਲੰਧਰ । |
| 16. | ਸ੍ਰੀ ਵੀ. ਆਈ. ਕੇ ਸ਼ਰਮਾ । | ਮਿਲਟਰੀ, ਲੈਂਡ ਅਫ਼ਸਰ, ਡਿਸਟ੍ਰਿਕਟ ਆਫਿਸ, ਜਲੰਧਰ । |
| 17. | ਸ੍ਰੀ ਟੀ. ਐਨ. ਗੁਪਤਾ | ਸੀਨੀਅਰ ਸੱਬ-ਜੱਜ, ਫਿਰੋਜ਼ਪੁਰ । |
| 18. | ਸ੍ਰੀ ਮਿੱਤ ਸਿੰਘ | ਡੀ. ਐਸ. ਪੀ., ਸੀ. ਆਈ. ਡੀ. ਜਲੰਧਰ । |
| 19. | ਸ੍ਰੀ ਐਸ. ਪੀ. ਸਾਹਣੀ | ਇੰਨਕਮ ਟੈਕਸ ਅਫ਼ਸਰ. ਜਲੰਧਰ । |
| 20. | ਸ੍ਰੀ ਅਰਜਨ ਸਿੰਘ | ਇੰਨਕਮ ਟੈਕਸ ਅਫ਼ਸਰ, ਜਲੰਧਰ । |
| 21. | ਸ੍ਰੀ ਐਚ. ਐਸ. ਰਿਆੜ | ਜ਼ਿਲ੍ਹਾ ਅਟਾਰਨੀ, ਜਲੰਧਰ । |
| 22. | ਸ੍ਰੀ ਜੀ. ਐਸ. ਸਿਧੂ | ਅਲੀਲੈਂਟ ਸਹਾਇਕ ਕਮਿਸ਼ਨਰ, ਇੰਨਕਮ ਟੈਕਸ, ਰੋਹਤਕ । |
| 23. | ਸ੍ਰੀ ਐਸ. ਐਸ. ਭੱਟੀ | ਸੁਪਰਡੰਟ ਜ਼ਿਲ੍ਹਾ ਜੇਲ, ਗੁਰਦਾਸਪੁਰ । |
| 24. | ਸ੍ਰੀ ਐਨ. ਐਸ. ਸਹੋਤਾ | ਲੈਂਡ ਐਕੂਜੀਸ਼ਨ ਅਫ਼ਸਰ, ਜਲੰਧਰ, ਪੀ. ਡਬਲਿਓ. ਡੀ. । |
| 25. | ਸ੍ਰੀ ਪੀ. ਐਨ. ਸਮਰੋਲ | ਇਨਕਮ ਟੈਕਸ ਅਫ਼ਸਰ, ਬਟਾਲਾ । |
| 26. | ਸ੍ਰੀ ਬਖਸ਼ੀਸ਼ ਸਿੰਘ | ਸਬ ਜੱਜ ਪ੍ਰਥਮ ਸ਼੍ਰੇਣੀ, ਨਕੋਦਰ । |
| 27. | ਸ੍ਰੀ ਏ. ਕੇ. ਕੁੰਦਰਾ | ਡਿਪਟੀ ਸੈਕਟਰੀ, ਐਕਸਾਈਜ਼ ਐਂਡ ਟੈਕਸੇਸ਼ਨ ਵਿਭਾਗ । |
| 28. | ਸ੍ਰੀ ਇੰਦਰਜੀਤ ਕਾਲਰਾ | ਪੰਜਾਬ ਰਾਜ ਬਿਜਲੀ ਬੋਰਡ ਪਟਿਆਲਾ । |
| 29. | ਸ੍ਰੀ ਕੇ. ਐਲ. ਲੇਖੀ | ਸੁਪਰਡੰਟ ਚੌਕਸੀ ਵਿਭਾਗ, ਜਲੰਧਰ । |

## ਅਨੁਲੱਗ "ੲ"

ਜਰਨਲਿਸਟ ਕੋ-ਆਪਰੇਟਿਵ ਹਾਊਸ ਬਿਲਡਿੰਗ ਸੁਸਾਇਟੀ ਜਲੰਧਰ ਨੂੰ ਮਾਸਟਰ ਮੋਤਾ ਸਿੰਘ ਨਗਰ, ਜਲੰਧਰ ਵਿਚ ਪਲਾਟ ਅਲਾਟ ਕੀਤੇ ਗਏ ਹਨ ਉਨ੍ਹਾਂ ਦੇ ਨਾਵਾਂ ਦੀ ਸੂਚੀ ਅਤੇ ਔਹਦੇਦਾਰਾਂ ਦਾ ਵੇਰਵਾ ।

| ਲੜੀ ਨੰ: | ਅਲਾਟੀ ਦਾ ਨਾਮ | ਸਮਾਚਾਰ ਪੱਤਰ ਦਾ ਨਾਂ ਜਿਥੇ ਕੰਮ ਕਰਦਾ ਹੈ | ਔਹਦਾ |
|---|---|---|---|
| 1. | ਸ੍ਰੀ ਸੀਤਾ ਰਾਮ | ਪੀ. ਟੀ. ਆਈ. | ਮੈਨੇਜਰ |
| 2. | ਸ੍ਰੀ ਕੇ. ਬੀ. ਸਿਕਸੈਨਾ | ਯੂ. ਐਨ. ਆਈ. | ਮੈਨੇਜਰ, ਚੰਡੀਗੜ੍ਹ । |
| 3. | ਸ੍ਰੀ ਆਈ. ਸੀ. ਦੇਵਗਣ | ਪੰਜਾਬ ਕੇਸਰੀ, ਜਲੰਧਰ | ਚੀਫ ਸਬ ਅਡੀਟਰ । |
| 4. | ਸ੍ਰੀ ਬੀ. ਐਸ. ਮਲਹੋਤਰਾ | ਦੈਨਿਕ ਹਿੰਦੀ ਮਿਲਾਪ, ਜਲੰਧਰ । | ਨਿਊਜ਼ ਅਡੀਟਰ । |
| 5. | ਸ੍ਰੀ ਕਿਸ਼ਨ ਲਾਲ ਢੱਲ | ਦੈਨਿਕ ਵੀਰ ਪਰਤਾਪ, ਜਲੰਧਰ । | ਸਬ ਅਡੀਟਰ । |
| 6. | ਸ੍ਰੀ ਹਰਿਵੰਸ ਮਹਿਤਾ | ਹਿੰਦ ਸਮਾਚਾਰ, ਜਲੰਧਰ । | ਸਬ-ਅਡੀਟਰ । |
| 7. | ਸ੍ਰੀ ਵਿਜੈ ਨਿਹਵਾਦ | ਪੰਜਾਬ ਕੇਸਰੀ, ਜਲੰਧਰ । | ਨਿਊਜ਼ ਅਡੀਟਰ । |
| 8. | ਸ੍ਰੀ ਜੀ. ਐਸ. ਬੁਨਵਾਣਾ | ਦੈਨਿਕ ਨਵਾਂ ਜ਼ਮਾਨਾ, ਜਲੰਧਰ । | ਸਹਾਇਕ ਅਡੀਟਰ । |
| 9. | ਸ੍ਰੀ ਜਸਬੀਰ ਸਿੰਘ | ਦੈਨਿਕ ਕੌਮੀ ਦਰਦ, ਜਲੰਧਰ ' | ਸਬ ਅਡੀਟਰ |
| 10. | ਸ੍ਰੀ ਓ. ਪੀ. ਭਾਰਦੁਆਜ | ਦੈਨਿਕ ਅਜੀਤ, ਜਲੰਧਰ । | ਨਿਊਜ਼ ਅਡੀਟਰ। |
| 11. | ਸ੍ਰੀ ਰਜਿੰਦਰ ਰਾਜਨ | ਰੋਜ਼ਾਨਾ ਜੱਥੇਦਾਰ, ਜਲੰਧਰ । | ਨਿਊਜ਼ ਅਡੀਟਰ। |
| 12. | ਸ੍ਰੀ ਐਮ. ਐਲ. ਵਿਰਮਾਣੀ | ਦੈਨਿਕ ਪ੍ਰਦੀਪ, ਜਲੰਧਰ । | ਅਡੀਟਰ । |
| 13. | ਕੁਮਾਰੀ ਓਮਾ ਮਹਿੰਕਰੂ | ਦੈਨਿਕ ਹਿੰਦੀ ਮਿਲਾਪ, ਜਲੰਧਰ । | ਸੱਬ ਅਡੀਟਰ । |
| 14. | ਮਾਸਟਰ ਅਜੀਤ ਸਿੰਘ | ਰੋਜ਼ਾਨਾ ਕੌਮੀ ਦਰਦ, ਜਲੰਧਰ । | ਅਡੀਟਰ । |
| 15. | ਸ੍ਰੀ ਐਸ ਐਸ. ਮਾਨ | ਰੋਜ਼ਾਨਾ ਜੱਥੇਦਾਰ ਜਲੰਧਰ । | ਸਬ-ਅਡੀਟਰ । |
| 16. | ਸ੍ਰੀ ਸਰਵਨ ਸਿੰਘ | ਨਵਾਂ ਜ਼ਮਾਨਾ, ਜਲੰਧਰ । | ਸਬ-ਅਡੀਟਰ । |

[Minister State for Local Government and Jails]

| ਲੜੀ ਨੰ: | ਅਲਾਟੀ ਦਾ ਨਾਂ | ਸਮਾਚਾਰ-ਪੱਤਰ ਦਾ ਨਾਮ ਜਿਥੇ ਕੰਮ ਕਰਦਾ ਹੈ | ਔਹਦਾ |
|---|---|---|---|
| 17. | ਸ਼੍ਰੀ ਐਸ. ਐਸ. ਬਾਜਵਾ | ਰੋਜ਼ਾਨਾ ਜੱਥੇਦਾਰ, ਜਲੰਧਰ । | ਸਬ-ਅਡੀਟਰ । |
| 18. | ਸ਼੍ਰੀ ਪ੍ਰੇਮ ਪ੍ਰਕਾਸ਼ | ਹਿੰਦ ਸਮਾਚਾਰ, ਜਲੰਧਰ । | ਸਬ-ਅਡੀਟਰ । |
| 19. | ਸ਼੍ਰੀ ਪ੍ਰਿਤਪਾਲ ਸਿੰਘ | ਰੋਜ਼ਾਨਾ ਜੱਥੇਦਾਰ, ਜਲੰਧਰ । | ਸਬ-ਅਡੀਟਰ । |
| 20. | ਸ਼੍ਰੀ ਈ. ਐਸ. ਅਜ਼ਾਦ ਮੌਤ ਉਪਰੰਤ ਉਨ੍ਹਾਂ ਦੇ ਪੁੱਤਰ ਸ਼੍ਰੀ ਏ. ਕੇ. ਅਜ਼ਾਦ ਨੂੰ । | ਰੋਜ਼ਾਨਾ ਅਕਾਲੀ ਪੱਤਰਕਾ । | ਸਹਾਇਕ ਅਡੀਟਰ । |
| 21. | ਸ਼੍ਰੀ ਦੀਨਾ ਨਾਥ | ਹਿੰਦ ਸਮਾਚਾਰ, ਜਲੰਧਰ । | ਸਬ ਅਡੀਟਰ । |
| 22. | ਸ਼੍ਰੀਮਤੀ ਚੌਧਰੀ ਪਤਨੀ ਸੁਵਰਗਵਾਸੀ ਸ਼੍ਰੀ ਓ. ਪੀ. ਚੌਧਰੀ | ਪੀ. ਟੀ. ਆਈ. ਮੌਤ ਉਪਰੰਤ । | ਸਹਾਇਕ ਮੈਨੇਜਰ । |
| 23. | ਸ਼੍ਰੀ ਜੇ. ਐਸ ਗਿਆਨੀ | ਕੌਮੀ ਦਰਦ, ਜਲੰਧਰ । | ਸਬ-ਅਡੀਟਰ । |
| 24. | ਸ਼੍ਰੀ ਦਿਆਲ ਸਿੰਘ | ਹਿੰਦੁਸਤਾਨ ਸਮਾਚਾਰ, | ਸਬ-ਅਡੀਟਰ । |
| 25. | ਸ਼੍ਰੀ ਟੀ. ਐਸ. ਕੋਹਲੀ | ਰੋਜ਼ਾਨਾ ਜੱਥੇਦਾਰ, ਜਲੰਧਰ । | ਸਬ-ਅਡੀਟਰ । |
| 26. | ਸ਼੍ਰੀ ਜੇ. ਡੀ. ਸ਼ਰਮਾ | ਦੈਨਿਕ ਪ੍ਰਤਾਪ, ਜਲੰਧਰ । | ਪ੍ਰੈਸ ਕੋਰਸਪੋਂਡੈਂਟ । |
| 27. | ਸ਼੍ਰੀ ਕੇ. ਐਲ. ਪਾਠਕ | ਦੈਨਿਕ ਪ੍ਰਤਾਪ, ਜਲੰਧਰ । | ਸਬ-ਅਡੀਟਰ । |
| 28. | ਸ਼੍ਰੀ ਰਜਿੰਦਰ ਸਿੰਘ ਰਾਣਾ | ਰੋਜ਼ਾਨਾ ਜਥੇਦਾਰ । | ਸਬ-ਅਡੀਟਰ । |
| 29. | ਸ਼੍ਰੀ ਜੇ. ਆਰ. ਰਾਏ | | ਜਰਨਲਿਸਟ । |
| 30. | ਸ਼੍ਰੀ ਬਖਸ਼ੀਸ਼ ਸਿੰਘ ਮੌਜੀ | ਮੌਜੀ ਪੱਤ੍ਰਿਕਾ, ਜਲੰਧਰ । | ਅਡੀਟਰ । |
| 31. | ਸ਼੍ਰੀ ਡੀ. ਡੀ. ਸ਼ਰਮਾ | ਪ੍ਰਤਾਪ, ਜਲੰਧਰ । | ਸਬ-ਅਡੀਟਰ । |

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਸੋਸਾਇਟੀਆਂ ਨੂੰ ਜਿਨ੍ਹਾਂ ਦੇ ਨਾਮ ਲਏ ਗਏ ਹਨ, ਉਨ੍ਹਾਂ ਨੂੰ ਰੀਜ਼ਰਵ ਕੀਮਤ ਤੇ ਜਲੰਧਰ ਵਿਚ ਪਲਾਟ ਮਿਲੇ ਹਨ । ਸਰਕਾਰ ਤਾਂ ਕੋਆਪ੍ਰੇਟਿਵ ਨੂੰ ਇਸ ਲਈ ਉਤਸ਼ਾਹ ਦਿੰਦੀ ਹੈ ਤਾਂਕਿ ਗਰੀਬ ਅਤੇ ਦਰਮਿਆਨੇ ਦਰਜੇ ਦੇ ਲੋਕ ਇਕੱਠੇ ਹੋ ਕੇ ਕੰਮ ਕਰਨ । ਪਰ ਇਸ ਵਿਚ 29 ਗਜ਼ਟਿਡ ਅਫ਼ਸਰ, ਜਿਨ੍ਹਾਂ ਵਿਚ ਕੋਈ ਸੁਪਰਡੰਟ ਜੇਲ੍ਹ, ਕੋਈ ਸੁਪਰਡੰਟ ਪੁਲਿਸ ਅਤੇ ਕੋਈ ਕੁਝ ਹੋਰ ਹੈ ਜਿਹੜੇ ਕਿ ਹਜ਼ਾਰਾਂ ਦੀ ਆਮਦਨ ਕਰਦੇ ਹਨ, ਜਿਨ੍ਹਾਂ ਨੂੰ ਹੋਰ ਕਈ ਕਿਸਮ ਦੀ ਆਮਦਨ ਹੈ ਉਹ ਵੀ ਇਸ ਵਿਚ ਸ਼ਾਮਲ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਸੋਸਾਈਟੀਜ਼ ਨੂੰ ਰੀਜ਼ਰਵ ਪਰਾਈਸ ਤੇ ਕਿਉਂ ਪਲਾਟ ਦੇਣ ਦਾ ਫੈਸਲਾ ਕੀਤਾ ਗਿਆ ਹੈ ?

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ** : ਸਪੀਕਰ ਸਾਹਿਬ, ਜੋ ਜਲੰਧਰ ਇੰਪਰੂਵਮੈਂਟ ਟਰੱਸਟ ਤੋਂ ਜਾਣਕਾਰੀ ਮਿਲੀ ਹੈ ਉਥੋਂ ਇਹ ਪਤਾ ਲੱਗਾ ਹੈ ਕਿ ਇਹ ਸਾਰੀਆਂ ਸੋਸਾਇਟੀਆਂ ਦੇ ਵਿਚ ਆਮ ਅਤੇ ਦਰਮਿਆਨੇ ਦਰਜੇ ਦੇ ਲੋਕ ਹਨ, ਮਤਲਬ ਕਿ ਘੱਟ ਆਮਦਨ ਵਾਲੇ ਵੀ ਮੈਂਬਰ ਹਨ। ਕਾਨੂੰਨ ਦੇ ਜ਼ਰੀਏ ਇਸ ਕਿਸਮ ਦੀ ਕੋਈ ਮਨਾਹੀ ਨਹੀਂ ਕਿ ਪਲਾਟ ਕਿਸ ਕਿਸਮ ਦੇ ਲੋਕਾਂ ਨੂੰ ਦਿੱਤੇ ਜਾਣ। ਪਰ ਫਿਰ ਵੀ ਖਿਆਲ ਰਖਿਆ ਜਾਂਦਾ ਹੈ ਕਿ ਛੋਟੇ ਲੋਕਾਂ ਨੂੰ ਸਹੂਲਤਾਂ ਪੂਰੀਆਂ ਮਿਲਣ। ( ਵਿਘਨ )

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ, ਸਾਹੀਬ, ਇਕ ਗਜ਼ਟਿਡ ਅਫ਼ਸਰਾਂ ਦੀ ਸੋਸਾਇਟੀ ਹੈ ਅਤੇ ਉਸ ਵਿਚ 25-26 ਨਾਮ ਗਜ਼ਟਿਡ ਅਫ਼ਸਰਾਂ ਦੇ ਹਨ। ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਕਾਸਟ ਸਿਸਟਮ ਕੋਆਪ੍ਰੇਟਿਵ ਮਹਿਕਮੇਂ ਦੇ ਵਿਚ ਵਾੜਨਾ ਚਾਹੁੰਦੇ ਹਨ ? ਕਿਉਂਕਿ ਗਜ਼ਟਿਡ ਅਫ਼ਸਰਾਂ ਦੀ ਇਕ ਸੋਸਾਇਟੀ ਬਣੀ ਹੈ ਅਤੇ ਉਨ੍ਹਾਂ ਨੂੰ ਰਾਖਵੀਂ ਕੀਮਤ ਤੇ ਪਲਾਟ ਦੇਣੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਪਹਿਲਾਂ ਇਹ ਚੀਜ਼ ਦੇਖੀ ਹੈ ਕਿ ਨਹੀਂ ਕਿ ਕੀ ਉਨ੍ਹਾਂ ਦੇ ਕੋਲ ਪਹਿਲੇ ਕੋਈ ਮਕਾਨ ਹੈ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਇਥੇ ਪਾਲਿਸੀ ਐਲਾਨ ਕੀਤਾ ਗਿਆ ਹੈ ਕਿ ਅਸੀਂ ਇਸ ਕਿਸਮ ਦੀ ਕੋਈ ਗੱਲ ਨਹੀਂ ਚਾਹੁੰਦੇ। (ਵਿਘਨ) ਪਰ ਬਾਵਜੂਦ ਇਸ ਦੇ ਇਸ ਕਿਸਮ ਦੀ ਕੋਈ ਪਾਬੰਦੀ ਨਹੀਂ ਹੈ ਅਤੇ ਨਾ ਹੀ ਇਸ ਕਿਸਮ ਦੀ ਕੋਈ ਰੋਕ ਹੈ ਸੋਸਾਇਟੀ ਬਣਾਉਣ ਦੀ। ਐਕਟ ਦੇ ਰਾਹੀਂ ਲੋਕ ਇਕੱਠੇ ਹੁੰਦੇ ਹਨ ਅਤੇ ਉਹ ਸੋਸਾਇਟੀ ਬਣਾ ਸਕਦੇ ਹਨ ਅਤੇ ਇਹ ਪਾਲਿਸੀ ਮੈਟਰ ਹੈ ਕਿ ਜਿਸ ਵੇਲੇ ਉਹ ਬੋਰਡ ਦੇ ਸਾਹਮਣੇ ਆਉਂਦਾ ਹੈ ਤਾਂ ਉਸ ਦੇ ਮੁਤਾਬਿਕ ਉਸ ਦੇ ਉਤੇ ਅਮਲ ਕੀਤਾ ਜਾਂਦਾ ਹੈ। (ਵਿਘਨ)

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਹਰੀਜਨਾਂ ਦੀਆਂ ਸੋਸਾਇਟੀਆ ਨੂੰ ਪਲਾਟ ਦਿੱਤੇ ਹਨ ?

**ਰਾਜ ਮੰਤਰੀ** : ਹਰੀਜਨ, ਬੈਕਵਰਡ ਅਤੇ ਛੋਟੀਆਂ ਸ਼੍ਰੇਣੀਆਂ ਅਤੇ ਘੱਟ ਆਮਦਨ ਵਾਲਿਆਂ ਦੀਆਂ ਜਿੰਨੀਆ ਵੀ ਸੋਸਾਇਟੀਆਂ ਬਣਨ, ਉਨ੍ਹਾਂ ਨੂੰ ਜ਼ਮੀਨ ਪ੍ਰਾਪਤੀ ਦੇ ਵਿਚ ਐਡਜਸਟ ਕੀਤਾ ਜਾਵੇਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕ ਅਜਿਹਾ ਅੰਨ੍ਹਾ ਕਾਨੂੰਨ ਹੈ। ( ਵਿਘਨ ) ਜਿਸ ਦੇ ਮੁਤਾਬਿਕ ਵੱਡੇ ਵੱਡੇ ਆਦਮੀ ਰੁਪਿਆ ਹੜੱਪ ਕਰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਅੰਨ੍ਹੇ ਕਾਨੂੰਨ ਵਿਚ ਤਬਦੀਲੀ ਕਰਨ ਬਾਰੇ ਸੋਚਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋਸ਼ ਜੀ ਨੇ ਇਸ ਨੂੰ ਅੰਨ੍ਹਾ ਕਨੂੰਨ ਕਿਹਾ ਹੈ। ਮੈਂ ਕਹਾਂਗਾ ਕਿ ਪਿਛਲੇ ਦਿਨੀ ਐਮ. ਐਲ. ਏ. ਅਤੇ ਐਮ. ਪੀ. ਵਾਸਤੇ ਵੀ ਕੋਟਾ ਰੱਖਿਆ ਗਿਆ ਸੀ ਉਦੋਂ ਇਹ ਨਹੀਂ ਸੀ ਰੱਖਿਆ ਗਿਆ ਕਿ ਐਮ. ਐਲ. ਏ. ਔਰ ਐਮ. ਪੀ. ਦੀ ਆਮਦਨ ਕਿੰਨੀ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਵੀ ਪਲਾਟ ਅਲਾਟ ਕੀਤੇ ਗਏ। (ਵਿਘਨ) ਮੈਂ ਇਨ੍ਹਾਂ ਦੀ ਵਾਕਫੀਅਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਚਾਹੇ ਉਹ ਅਫ਼ਸਰ ਹੋਣ ਜਾਂ ਨਾਨ-ਆਫੀਸ਼ੀਅਲ ਹੋਣ ਉਨ੍ਹਾਂ ਨੂੰ ਇਸ ਕਿਸਮ ਦਾ ਅਖਤਿਆਰ ਹੈ, ਉਨ੍ਹਾਂ ਨੂੰ ਰਾਈਟ ਮਿਲਿਆ ਹੈ। ( ਵਿਘਨ )

**ਕਾਮਰੇਡ ਸੱਤ ਪਾਲ ਡਾਂਗ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਾਹਰ ਭਾਸ਼ਣ ਦਿੱਤੇ ਹਨ ਕਿ ਅਸੀਂ ਡਿਸਪੈਰਿਟੀ ਘਟਾਉਣੀ ਹੈ ਅਤੇ ਗਰੀਬਾਂ ਨੂੰ ਉਤੇ ਲਿਆਉਣਾ ਹੈ, ਕੀ ਇਹ ਫੋਕੇ ਭਾਸ਼ਣ ਹਨ ? ਇਹ ਜਿਹੜੇ ਐਮ. ਐਲ. ਏ., ਐਮ. ਪੀ. ਅਤੇ ਗਜ਼ਟਿਡ ਅਫ਼ਸਰਾਂ ਨੂੰ ਦੇ ਰਹੇ ਹਨ ਅਤੇ ਜਿਨ੍ਹਾਂ ਦੇ ਲੱਖਾਂ ਲੱਖਾਂ ਦੇ ਮਕਾਨ ਹਨ ਉਨ੍ਹਾਂ ਨੂੰ ਫਿਰ ਕਿਉਂ ਦੇ ਰਹੇ ਹੋ ? (ਵਿਘਨ) ਬਾਹਰ ਤਾਂ ਭਾਸ਼ਣ ਕਰਦੇ ਹਨ ਕਿ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ ਅਤੇ ਡਿਸਪੈਰਿਟੀ ਦੂਰ ਕਰਨੀ ਹੈ। ਕੀ ਇਸ ਤਰ੍ਹਾਂ ਸੋਸ਼ਲਿਜ਼ਮ ਆਵੇਗਾ ?

**ਰਾਜ ਮੰਤਰੀ** : ਡਾਂਗ ਸਾਹਿਬ ਨੇ ਪੁਲੀਟੀਕਲ ਇਸ਼ੂ ਬਣਾ ਕੇ ਪੇਸ਼ ਕਰ ਦਿੱਤਾ ਹੈ (ਵਿਘਨ) ਇਹ ਕੋਈ ਪੁਲੀਟੀਕਲ ਇਸ਼ੂ ਨਹੀਂ ਹੈ। ਸਰਕਾਰ ਜੋ ਲੋਕਾਂ ਨਾਲ ਵਾਅਦੇ ਕਰਦੀ ਹੈ ਅਤੇ ਜੋ ਭਾਸ਼ਣ ਦਿੰਦੀ ਹੈ ਜਾਂ ਦਿਤੇ ਹਨ ਉਨ੍ਹਾਂ ਨੂੰ ਪੂਰਾ ਕਰਦੀ ਹੈ। ( ਵਿਘਨ ) ਉਨ੍ਹਾਂ ਨੂੰ ਪਲਾਟ ਦੇ ਰਹੇ ਹਾਂ। ਇਨ੍ਹਾਂ ਨੂੰ ਪਤਾ ਹੈ ਕਿ ਪੌਣੇ 2 ਲੱਖ ਪਲਾਟ ਅਸੀਂ ਲੋਕਾਂ ਨੂੰ ਦੇ ਰਹੇ ਹਾਂ। ( ਵਿਘਨ ) ਇਹ ਪੈਸੇ ਲੈਕੇ ਦੇ ਰਹੇ ਹਾਂ। ( ਵਿਘਨ )

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਹ ਪੁਲੀਟੀਕਲ ਸਵਾਲ ਨਹੀਂ ਤਾਂ ਕੀ ਇਹ ਧਾਰਮਿਕ ਸਵਾਲ ਹੈ ? (ਹਾਸਾ) (ਵਿਘਨ)

**ਰਾਜ ਮੰਤਰੀ** : ਇਹ ਕਾਰੋਬਾਰੀ ਸਵਾਲ ਹੈ। ਸਰਕਾਰ ਪੈਸੇ ਲੈ ਕੇ ਪਲਾਟ ਦਿੰਦੀ ਹੈ ਅਤੇ ਗ਼ਰੀਬਾਂ ਨੂੰ ਮੁਫਤ ਵੰਡਦੀ ਹੈ।

---

## IMPROVEMENT OF BASTIS IN SLUM AREAS OF LUDHIANA CITY

*1570. **Shri Sardari Lal Kapur** : Will the Minister of State for Local Government and Jails be pleased to state :—

(a) whether it is a fact that the Government sanctioned certain sums of money for the improvement of bastis in the slum areas of Ludhiana City; if so, the amount so sanctioned, in respect of each basti;

(b) whether there is any scheme under the consideration of the Government for the improvement of following bastis in Ludhiana :—

1. Salem Tobri; (2) Basti Jodehwala; and (3) Barakara; if so, a copy thereof be placed on the Table of the House ?

**Shri Joginder Lal Pandey** : (a) The Union Government has earmarked a sum of Rs. 30 Lakhs as grant assistance under the schemes for environmental improvement in slum areas of Ludhiana, for the year 1973-74 and in this behalf the following schemes have been forwarded to them for their approval and to the allotment of amount for each basti :

| Name of scheme | Estimated total cost proposed |
|---|---|
| 1. Abdullahpur, Fauji Mohalla, Kamla Nagar, Azad Nagar, Manohar Nagar. | Rs. 21,54,900 |

| Name | | Estimated total cost proposed |
|---|---|---|
| 2. | Janakpuri | .. 5,11,572 |
| 3. | Janta Nagar | .. 22,56,268 |
| 4. | Bhagwan Nagar, Ram Nagar, Dholewal Village etc. | .. 33,95,274 |
| 5. | Salem Tobri and | .. 6,56,253 |
| 6. | Dashmesh Nagar | .. 7,90,420 |

These are at a total cost of Rs. 96 lakhs approximately.

(b) The scheme for the environmental improvement of Salem Tobri has been submitted to Government of India for their approval. *(*Copy of the Scheme is laid on the Table of the House*) As regards bastis Jodhewal and Barakara, the Municipal Committee Ludhiana has proposed to provide civic amenities to the residents from its own budget during 1973-74. A tubewell and water pipe-line shall be provided for Jodhewal and Barakara at the cost of Rs. 5 Lakhs.

[(ੳ) ਭਾਰਤ ਸਰਕਾਰ ਨੇ 30 ਲੱਖ ਰੁਪਏ ਗਰਾਂਟ ਸਹਾਇਤਾ ਵਜੋਂ ਲੁਧਿਆਣਾ ਦੇ ਸਲਮ ਏਰੀਏ ਦੀ ਬਿਹਤਰੀ ਲਈ ਮਖਸੂਸ ਕੀਤੇ ਹਨ ਅਤੇ ਇਸ ਸਬੰਧ ਵਿਚ ਉਨ੍ਹਾਂ ਨੂੰ ਹੇਠ ਲਿਖੀਆਂ ਸਕੀਮਾਂ ਉਨ੍ਹਾਂ ਦੀ ਪਰਵਾਨਗੀ ਲਈ ਅਤੇ ਹਰੇਕ ਬਸਤੀ ਨੂੰ ਰਕਮ ਅਲਾਟ ਕਰਨ ਲਈ ਭੇਜੀਆਂ ਹੋਈਆਂ ਹਨ :—

| ਸਕੀਮ ਦਾ ਨਾਂ | | ਅਨੁਮਾਨਿਤ ਟੋਟਲ ਖਰਚ ਦੀ ਤਜਵੀਜ਼ |
|---|---|---|
| 1. | ਅਬਦੁੱਲਾਪੁਰ, ਫੌਜੀ ਮੁਹੱਲਾ, ਕਮਲਾ ਨਗਰ, ਅਜ਼ਾਦ ਨਗਰ, ਮਨੋਹਰ ਨਗਰ | 21,54,900 ਰੁਪਏ |
| 2. | ਜਨਕਪੁਰੀ | 5,11.572 ਰੁਪਏ |
| 3. | ਜੰਤਾ ਨਗਰ | 22,56,268 ਰੁਪਏ |
| 4 | ਭਗਵਾਨ ਨਗਰ, ਰਾਮ ਨਗਰ, ਢੋਲੇਵਾਲ ਪਿੰਡ ਆਦਿ | 33,95,274 ਰੁਪਏ |
| 5. | ਸਲੇਮ ਟੌਬਰੀ ਅਤੇ | 6,56,253 ਰੁਪਏ |
| 6. | ਦਸ਼ਮੇਸ਼ ਨਗਰ | 7,90,426 ਰੁਪਏ |

ਇਨ੍ਹਾਂ ਦਾ ਤਕਰੀਬਨ ਕੁਲ ਖ਼ਰਚਾ 96 ਲੱਖ ਰੁਪਏ ਬਣਦਾ ਹੈ।

*Not received from the Government.

[ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ]

(ਬੀ) ਸਲੇਮ ਟੌਬਰੀ ਦੇ ਆਲੇ ਦੁਆਲੇ ਦੀ ਬਿਹਤਰੀ ਲਈ ਭਾਰਤ ਸਰਕਾਰ ਨੂੰ ਉਨ੍ਹਾਂ ਦੀ ਪਰਵਾਨਗੀ ਲਈ ਸਕੀਮ ਭੇਜੀ ਹੋਈ ਹੈ । (ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ) । ਜਿਥੋਂ ਤਕ ਬਸਤੀ ਜੋਧੇਵਾਲ ਅਤੇ ਬਾਰਾਕਾਰਾ ਦਾ ਸਬੰਧ ਹੈ ਇਸ ਬਾਰੇ ਨਗਰਪਾਲਕਾ, ਲੁਧਿਆਣਾ ਨੇ ਇਥੋਂ ਦੇ ਵਸਨੀਕਾਂ ਦੇ ਸ਼ਹਿਰੀ ਮੁਖ ਸਾਧਨਾਂ ਦਾ ਉਪਬੰਧ ਕਰਨ ਲਈ ਸਾਲ 1973-74 ਦੇ ਆਪਣੇ ਫੰਡ ਵਿਚੋਂ ਤਜਵੀਜ਼ ਬਣਾਈ ਹੈ । ਇਕ ਟਿਊਬਵੈਲ ਅਤੇ ਪਾਣੀ ਦੀ ਪਾਈਪ ਲਾਈਨ ਜੋਧੇਵਾਲ ਅਤੇ ਬਾਰਾਕਾਰਾ ਲਈ 5 ਲੱਖ ਰੁਪਏ ਦੀ ਲਾਗਤ ਨਾਲ ਉਪਬੰਧ ਕੀਤਾ ਜਾਏਗਾ ।]

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਾਫ਼ੀ ਰੋਸ਼ਨੀ ਪਾਈ ਹੈ ਕਿ ਇਸ ਵਾਸਤੇ ਐਨਾ ਐਨਾ ਰੁਪਿਆ ਦੇ ਰਹੇ ਹਾਂ । (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੁਪਿਆ ਖਰਚ ਕਰਨ ਦੀ ਗੱਲ ਕੀਤੀ ਗਈ ਹੈ, ਜਿਹੜੀਆਂ ਬਸਤੀਆਂ ਮੈਂ ਦੱਸੀਆਂ ਹਨ ਜਿਸ ਤਰ੍ਹਾਂ ਕਿ ਜੋਧੇਵਾਲ, ਬਾਰਾਕਾਰਾ ਅਤੇ ਸਲੇਮ ਟੌਬਰੀ, ਇਨ੍ਹਾਂ ਬਾਰੇ ਕਿਹਾ ਗਿਆ ਹੈ ਕਿ ਕਮੇਟੀ ਖਰਚ ਕਰੇਗੀ ਅਤੇ ਜਿਹੜੇ ਬਾਕੀ ਹਲਕੇ ਹਨ ਜਿਨ੍ਹਾਂ ਵਿਚ ਕਿ ਅੱਗੇ ਹੀ ਕਾਫ਼ੀ ਚੰਗੀ ਹਾਲਤ ਹੈ ਉਨ੍ਹਾਂ ਲਈ ਕਿਸੇ ਲਈ 21 ਲੱਖ ਰੁਪਿਆ, ਕਿਸੇ ਵਿਚ 22 ਲੱਖ ਰੁਪਿਆ ਰਖਿਆ ਹੈ । ਇਹ ਜਿਹੜੀਆਂ ਤਿੰਨ ਬਸਤੀਆਂ ਮੈਂ ਦੱਸੀਆਂ ਹਨ ਇਹ ਸਾਰੀਆਂ ਦੀਆਂ ਸਾਰੀਆਂ ਹਰੀਜਨਾਂ ਦੀਆਂ ਬਸਤੀਆਂ ਹਨ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਲਈ ਕਮੇਟੀ ਦੇ ਜ਼ਿਮੇਂ ਕਿਉਂ ਪਾ ਦਿੱਤਾ ਗਿਆ ਹੈ ਕਿ ਉਹ 5 ਲੱਖ ਖਰਚ ਕਰੇਗੀ । (ਵਿਘਨ) ਟਿਊਬਵੈਲ ਵਾਸਤੇ ਮੈਂ ਦਸਦਾ ਹਾਂ ਕਿ ਜਗ੍ਹਾ ਨਹੀਂ ਹੈ । ਜਿਸ ਤਰ੍ਹਾਂ ਦੂਸਰੀਆਂ ਬਸਤੀਆਂ ਤੇ ਖਰਚ ਕੀਤਾ ਗਿਆ ਹੈ ਕੀ ਇਸ ਤਰ੍ਹਾਂ ਇਨ੍ਹਾਂ ਤੇ ਵੀ ਖਰਚ ਕਰਨਗੇ ? (ਵਿਘਨ) ਉਨ੍ਹਾਂ ਦੀ ਹਾਲਤ ਜੇ ਤੁਸੀਂ ਅੱਖੀਂ ਜਾਕੇ ਵੇਖੋ ਤਾਂ ਤੁਹਾਨੂੰ ਪਤਾ ਚੱਲੇਗਾ ਕਿ ਇਕ ਬਸਤੀ ਇਸ ਕਿਸਮ ਦੀ ਹੈ ਜਿਸ ਦੇ ਵਿਚ ਦੀ ਇਕ ਨਾਲਾ ਚਲਦਾ ਹੈ ਜਿਸ ਦੇ ਵਿਚ 4 ਹਰੀਜਨਾਂ ਦੇ ਮੁੰਡੇ ਡੁੱਬ ਕੇ ਮਰ ਗਏ । ਇਸ ਲਈ ਕੀ ਉਸਦਾ ਧਿਆਨ ਕਰਨਗੇ ?

**ਰਾਜ ਮੰਤਰੀ :** ਕਪੂਰ ਸਾਹਿਬ ਨੇ ਜਿਹੜਾ ਸਵਾਲ ਕੀਤਾ ਹੈ ਉਸ ਦਾ ਜਵਾਬ ਮੈਂ ਦਸਿਆ ਸੀ ਕਿ 30 ਲੱਖ ਰੁਪਿਆ ਸਲੱਮਜ਼ ਨੂੰ ਇੰਪਰੂਵ ਕਰਨ ਲਈ ਭਾਰਤ ਸਰਕਾਰ ਨੇ ਦੇਣਾ ਹੈ । ਮੈਂ ਇਹ ਵੀ ਦੱਸਿਆ ਸੀ ਕਿ ਇਹ ਸਕੀਮ ਇਨ੍ਹਾਂ ਇਲਾਕਿਆਂ ਲਈ ਭਾਰਤ ਸਰਕਾਰ ਨੂੰ ਉਨ੍ਹਾਂ ਦੀ ਮਨਜ਼ੂਰੀ ਵਾਸਤੇ ਭੇਜੀ ਹੋਈ ਹੈ ਅਤੇ ਉਨ੍ਹਾਂ ਦੀ ਅਜੇ ਮਨਜ਼ੂਰੀ ਆਉਣੀ ਹੈ । ਦੂਜੀਆਂ ਬਸਤੀਆਂ ਲਈ ਪਾਣੀ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ । ਨਾਲੀਆਂ ਕੁਝ ਵਿਚ ਹਨ ਅਤੇ ਕੁਝ ਵਿਚ ਬਣਾਉਣੀਆਂ ਹਨ । 6 ਲੱਖ ਰੁਪਏ ਦੀ ਰਕਮ ਮਖਸੂਸ ਕੀਤੀ ਗਈ । ਜਿਹੜੇ ਹੋਰ ਵੀ ਇਲਾਕੇ ਰਹਿ ਜਾਣਗੇ ਉਥੇ ਜਿਹੜੇ ਹਰੀਜਨ, ਗਰੀਬ ਅਤੇ ਮਜ਼ਦੂਰ ਰਹਿੰਦੇ ਹਨ ਜੇ ਤੁਸੀਂ ਜਾ ਕੇ ਉਥੇ ਵੇਖੋ ਤਾਂ ਤੁਸੀਂ ਹੈਰਾਨ ਹੋਵੋਗੇ ਕਿ ਜਿਥੇ ਪੁਰਾਣੇ ਲੋਕਾਂ ਦੇ ਭੱਠੇ ਹੁੰਦੇ ਸਨ ਉਥੇ ਉਨ੍ਹਾਂ ਨੇ ਛੇ-ਛੇ, ਅੱਠ-ਅੱਠ ਫੁਟ ਡੂੰਘੇ ਪਲਾਟ ਬਣਾਏ ਹਨ । ਪਰ ਜਦ ਇਹ ਮਿਉਸੀਂਪਲ ਕਮੇਟੀ ਦੀ ਜ਼ਦ ਵਿਚ ਆਏ, ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਸਹੂਲਤਾਂ ਦੇਣ ਬਾਰੇ ਸੋਚਿਆ । ਇਸ ਕਰਕੇ ਲੁਧਿਆਣਾ ਹੀ ਨਹੀਂ ਬਲਕੇ ਬਾਕੀ ਸ਼ਹਿਰਾਂ ਦੇ ਵਿਚ ਵੀ ਜਿਥੇ ਇਸ ਕਿਸਮ ਦੇ ਸਲੱਮਜ਼ ਹਨ ਪੰਜਾਬ ਸਰਕਾਰ ਉਨ੍ਹਾਂ ਇਲਾਕਿਆਂ ਨੂੰ ਇੰਪਰੂਵ ਕਰਨ ਲਈ ਪੂਰਾ ਰੁਪਿਆ ਖਰਚ ਕਰੇਗੀ, ਸਕੀਮ ਵੀ ਬਣਾਏਗੀ ਅਤੇ ਕੋਈ ਵਿਤਕਰਾ ਨਹੀਂ ਹੋਵੇਗਾ ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸਲੱਮ ਕਲੀਰਿੰਗ ਵਾਸਤੇ 1 ਕਰੋੜ ਰੁਪਿਆ ਲੁਧਿਆਣਾ ਜ਼ਿਲ੍ਹੇ ਵਾਸਤੇ ਰੱਖਿਆ ਗਿਆ ਹੈ ਜੋ ਕਿ ਇੰਡਸਟਰੀ ਵਿਚ ਸਭ ਤੋਂ ਅੱਗੇ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ 3 ਹਰੀਜਨ ਬਸਤੀਆਂ ਹਨ ਜਿਨ੍ਹਾਂ ਦੇ ਵਿਚ ਕਿ ਸਵੀਪਰ ਰਹਿੰਦੇ ਹਨ ਪਰ ਉਥੇ ਕੋਈ ਪੈਸਾ ਨਹੀਂ ਖਰਚਿਆ । ਇਸ ਤੋਂ ਇਲਾਵਾ ਹੋਰ ਵੀ ਕਈ ਸ਼ਹਿਰਾਂ ਵਿਚ ਜਿਥੇ ਇਹ ਲੋਕ ਰਹਿੰਦੇ ਹਨ ਉਨ੍ਹਾਂ ਦੀਆਂ ਬਸਤੀਆਂ ਵਿਚ ਉਨ੍ਹਾਂ ਦੇ ਪਸ਼ੂ ਬੰਨਣ ਲਈ ਜਗ੍ਹਾ ਨਹੀਂ ਪਰ ਦੂਸਰੇ ਪਾਸੇ ਐਨਾ ਰੁਪਿਆ ਲੁਧਿਆਣਾ ਵਿਚ ਖਰਚ ਹੋ ਰਿਹਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਤਨਾ ਰੁਪਿਆ ਲੁਧਿਆਣਾ ਵਾਸਤੇ ਹੀ ਕਿਉਂ ਖਰਚ ਕੀਤਾ ਜਾ ਰਿਹਾ ਹੈ ਅਤੇ ਸਾਰੇ ਪੰਜਾਬ ਦਾ ਕਿਉਂ ਨਹੀਂ ਖਿਆਲ ਕੀਤਾ ਜਾਂਦਾ ?

**ਰਾਜ ਮੰਤਰੀ** : ਇਕ ਗੱਲ ਤਾਂ ਮੈਂ ਸਾਫ ਕਰਨੀ ਚਾਹੁੰਦਾ ਹਾਂ ਲੋਕਲ ਸੈਲਫ ਡੀਪਾਰਟਮੈਂਟ ਨੇ ਮਿਉਨਸੀਪਲ ਕਮੇਟੀਆਂ ਨੂੰ ਹਦਾਇਤ ਕੀਤੀ ਹੈ ਕਿ ਹਰੀਜਨ ਬਸਤੀਆਂ ਅਤੇ ਬੈਕਵਰਡ ਏਰੀਆ ਜਿਥੇ ਕਿ ਇਹ ਲੋਕ ਵਸਦੇ ਹਨ ਉਥੇ ਵਾਸਤੇ ਬਿਜਲੀ ਦਾ ਕੰਮ ਅਤੇ ਨਾਲੀਆਂ ਦਾ ਕੰਮ ਅਤੇ ਸੜਕਾਂ ਦਾ ਕੰਮ ਬਾਕੀ ਸ਼ਹਿਰ ਦੇ ਹਿਸਿਆਂ ਨਾਲੋਂ ਸਭ ਤੋਂ ਪਹਿਲਾਂ ਕੀਤਾ ਜਾਵੇ । ਮੈਂ ਆਸ ਕਰਦਾ ਹਾਂ ਕਿ ਇਸ ਫਾਈਨੈਨਸ਼ਲ ਈਅਰ ਦੇ ਸ਼ੁਰੂ ਹੋਣ ਤੇ ਅਰਥਾਤ ਪਹਿਲੀ ਅਪਰੈਲ ਤੋਂ ਇਨ੍ਹਾਂ ਇਲਾਕਿਆਂ ਦਾ ਸਭ ਤੋਂ ਪਹਿਲਾਂ ਖਿਆਲ ਰਖਿਆ ਜਾਵੇਗਾ ਅਤੇ ਕੰਮ ਸ਼ੁਰੂ ਕੀਤਾ ਜਾਵੇਗਾ ਸਪੀਕਰ ਸਾਹਿਬ ਇਸ ਸਦਨ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦੀ ਖੁਸ਼ੀ ਹੋਣੀ ਚਾਹੀਦੀ ਹੈ ਕਿ ਸਾਰੇ ਹਿੰਦੁਸਤਾਨ ਦੇ ਅੰਦਰ 10 ਲੱਖ ਦੀ ਆਬਾਦੀ ਲਈ ਇਲਾਕਾ ਚੁਣਿਆ ਜਾਣਾ ਸੀ ਪਰ ਸਾਡੇ ਮਾਨਯੋਗ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਦੀ ਮਿਹਰਬਾਨੀ ਨਾਲ ਪੰਜਾਬ ਦਾ ਇਕ ਸ਼ਹਿਰ ਲੁਧਿਆਣਾ ਚੁਣਿਆ ਗਿਆ ਹੈ ਅਤੇ ਇਸੇ ਤਰ੍ਹਾਂ ਹਰਿਆਣਾ ਦਾਂ ਰੋਹਤਕ ਅਤੇ ਕਸ਼ਮੀਰ ਦਾ ਸ੍ਰੀ ਨਗਰ ਚੁਣਿਆ ਗਿਆ ਹੈ । ਬੇਸ਼ਕ ਲੁਧਿਆਣਾ ਸ਼ਹਿਰ ਹੀ ਸਾਡਾ ਚੁਣਿਆ ਗਿਆ ਹੈ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਸਾਡੇ ਇਸ ਕੰਮ ਦੇ ਹੋਣ ਨਾਲ ਦੋ ਸਟੇਟਾਂ ਨੂੰ ਹੋਰ ਵੀ ਫਾਇਦਾ ਹੋਇਆ ਹੈ। ਹਾਲਾਂ ਕਿ ਆਬਾਦੀ 10 ਲੱਖ ਦੀ ਹੋਣ ਦਾ ਫ਼ੈਸਲਾ ਸੀ ਪਰ ਸਾਡੇ ਲਈ 5 ਲੱਖ ਦੀ ਆਬਾਦੀ ਵਾਸਤੇ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਸਾਨੂੰ ਇਸ ਗੱਲ ਲਈ ਮਸ਼ਕੂਰ ਹੋਣਾ ਚਾਹੀਦਾ ਹੈ ਅਤੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਸੀਂ ਬਾਕੀ ਜਗ੍ਹਾ ਦੇ ਬਾਰੇ ਵੀ ਇਸ ਤਰ੍ਹਾਂ ਕਰ ਸਕੀਏ । ( ਵਿਘਨ )

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਕੱਲ ਵਾਸਤੇ ਇਹ ਸਵਾਲ ਰੱਖ ਲਓ । (ਵਿਘਨ) ਇਸ ਬਹੁਤ ਜ਼ਰੂਰੀ ਮਸਲਾ ਹੈ, ਇਸ ਸਵਾਲ ਨੂੰ ਜਾਰੀ ਰਖ ਲਤੇ । ( ਵਿਘਨ )

**Mr. Speaker** : The Question Hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE, UNDER RULE 38.

### ENTRY OF POLICE IN GURDWARA BHAGAT RAVI DASS, KOT SADIQ, DISTRICT JULLUNDUR.

*1317. **Sardar Dhanna Singh Gulshan**: Will the Chief Minister be pleased to state whether it is a fact that during January-February, 1973 some police men made an unauthorised entry into the Gurdwara Bhagat Ravi Dass, Kot Sadiq, district Jullundur, and created unrest among the devotees; if so, the action taken by the Government against the defaulting police personnel ?

**Giani Zail Singh** : No, the police did not make an unauthorised entry into Gurdwara Bhagat Ravi Dass, Kot Sadiq, district Jullundu but Shri Bhim Sain Lambardar of the village and his party, wh were opposed to the construction of Gurdwara, made an unauthorise entry into the Gurdwara on the night intervening 22nd-23rd, January 1973 and demolished the Gurdwara (Room). The police took action under the law and registered two separate cases under sections 295-A/427, I. P. C. and 447, I. P. C. and arrested the culprits.

[ਨਹੀਂ ਜੀ । ਪੁਲਿਸ ਗੁਰਦਵਾਰਾ ਭਗਤ ਰਵੀਦਾਸ ਪਿੰਡ ਕੋਟ ਸਦੀਕ ਜ਼ਿਲ੍ਹਾ ਜਲੰਧਰ ਦੇ ਵਿਚ ਅਨ-ਅਧਿਕਾਰਤ ਢੰਗ ਨਾਲ ਦਾਖਲ ਨਹੀਂ, ਹੋਈ ਪਰੰਤੂ ਭੀਮ ਸੈਨ ਨੰਬਰਦਾਰ ਅਤੇ ਉਸ ਦੇ ਕੁਝ ਸਾਥੀ ਜੋ, ਗੁਰਦਵਾਰਾ ਬਨਾਉਣ ਦੇ ਹਕ ਵਿਚ ਨਹੀਂ ਸਨ, ਨੇ ਮਿਤੀ 22-23 ਜਨਵਰੀ, 1973 ਦੀ ਦਰਮਿਆਨੀ ਰਾਤ ਨੂੰ ਗੁਰਦਵਾਰੇ ਵਿਚ ਜਾ ਕੇ ਗੁਰਦਵਾਰੇ ਦਾ ਕਮਰਾ ਢਾ ਦਿਤਾ । ਭੀਮ ਸੈਨ ਅਤੇ ਉਸ ਦੇ ਸਾਥੀਆਂ ਦੇ ਵਿਰੁਧ ਦੋ ਵਖੋ ਵਖ ਮੁਕਦਮੇਂ ਤਹਿਤ ਧਾਰਾ 295 ਏ/427 ਹ: ਡ: ਅਤੇ 447 ਹ: ਡ: ਦਰਜ ਕੀਤੇ ਅਤੇ ਉਨ੍ਹਾਂ ਦੀਆਂ ਗਰਿਫਤਾਰੀਆਂ ਕੀਤੀਆਂ ।]

---

### CELEBRATION OF EXCISE WEEK BY THE POLICE IN THE STATE

*1526. **Sardar Prehlad Singh**: Will the Chief Minister be pleased to state—

(a) the purpose for which the "Excise Week" is celebrated by the Punjab Police;

(b) whether any orders have been issued by the Punjab Government to celebrate such type of week ?

**ਗਿਆਨੀ ਜ਼ੈਲ ਸਿੰਘ** : (ੲ) ਨਜਾਇਜ਼ ਸ਼ਰਾਬ ਦੀ ਕਸ਼ੀਦਗੀ ਅਤੇ ਵਰਤੋਂ ਦੀ ਵਬਾ ਨੂੰ ਰੋਕਣ ਲਈ ਖਾਸ ਖਾਸ ਮੌਕਿਆਂ ਤੇ ਜਿਵੇਂ ਕਿ ਹੋਲੀ, ਵਿਸਾਖੀ, ਦੁਸਹਿਰਾ, ਦੀਵਾਲੀ ਅਤੇ ਲੋਹੜੀ ਆਦਿ ਤੇ ਆਬਕਾਰੀ ਮੁਹਿੰਮਾਂ ਚਲਾਈਆਂ ਜਾਂਦੀਆਂ ਹਨ ।

(ਬੀ) ਹਾਂ ਜੀ । ਪਿਛੇ ਮਿਤੀ 30 ਦਸੰਬਰ, 1972 ਨੂੰ ਲੋਹੜੀ ਦੇ ਤਿਉਹਾਰ ਦੇ ਮੌਕੇ ਤੇ ਵੀ ਆਬਕਾਰੀ ਮੁਹਿੰਮ ਚਲਾਉਣ ਦੀ ਹਦਾਇਤ ਸਮੂਹ ਜ਼ਿਲ੍ਹਾ ਪੁਲਿਸ, ਕਪਤਾਨਾਂ ਨੂੰ ਕੀਤੀ ਗਈ ਸੀ ।

## ARRANGEMENTS FOR URINALS AND LAVATORIES AT THE BUS STANDS

*1623 **Sardar Lachhman Singh**: Will the Chief Minister be pleased to state—

(a) whether it is a fact that there are no satisfactory arrangements of urinals and lavatories at the Bus Stands of the State :—

(b) whether it is also a fact shat the passengers-both men and women—have to answer the calls of nature in the open because of unsatisfactory arrangements of urinals and water closets at a majority of bus-stands in the State;

(c) whether it is further a fact that the foreign travellers are sometimes very much inconvenienced due to lack of proper water-closets facilities at the bus stands of the State; if so, the action, if any, the Government propose to take in the matter ?

Giani Zail Singh : (a) No Sir.

(b) No Sir.

(c) No Sir. Department has not received any such complaints.

[(ਏ) ਨਹੀਂ ਜੀ ।

(ਬੀ) ਨਹੀਂ ਜੀ ।

(ਸੀ) ਨਹੀਂ ਜੀ । ਵਿਭਾਗ ਨੂੰ ਇਹੋ ਜਿਹੀ ਕੋਈ ਸ਼ਿਕਾਇਤ ਪਰਾਪਤ ਨਹੀਂ ਹੋਈ ।]

---

## MEMORIAL IN MEMORY OF SEPOY GURDEV SINGH OF VILLAGE SAHARNA TEHSIL MANSA WHO ATTAINED MARTYRDOM IN CHHAMB-JAURIAN SECTOR IN DECEMBER, 1971

*1517 **Comrade Jangir Singh Joga**: Will the Chief Minister be pleased to state whether any memorial is proposed to be raised by the State Government in the memory of Sepoy Gurdev Singh of village Saharna, Tehsil Mansa, who attained martyrdom in Chhamb-Jaurian Sector in December, 1971 while fighting against the enemy?

ਗਿਆਨੀ ਜ਼ੈਲ ਸਿੰਘ : ਪੰਜਾਬ ਸਰਕਾਰ ਨੇ ਸ਼ਹੀਦਾਂ ਦੀ ਯਾਦਗਾਰ ਬਣਾਉਣ ਸਬੰਧੀ ਇਕ ਕਮੇਟੀ ਨਿਯੁਕਤ ਕੀਤੀ ਹੈ ਜੋ ਇਸ ਬਾਰੇ ਆਈਆਂ ਸਾਰੀਆਂ ਤਜਵੀਜ਼ਾਂ ਨੂੰ ਵਿਚਾਰ ਕਰਕੇ ਸਰਕਾਰ ਨੂੰ ਸਿਫਾਰਸ਼ ਕਰੇਗੀ ।

STARRED QUESTION No. 1633

ਗਿਆਨੀ ਜ਼ੈਲ ਸਿੰਘ

ਡੀ. ਓ. ਨੰ: 2647-ਸੀ-5-73/7132
ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ ।
ਚੰਡੀਗੜ੍ਹ, ਮਿਤੀ 21 ਮਾਰਚ, 1973

ਵਿਸ਼ਾ :— ਸਟਾਰਡ ਪ੍ਰਸ਼ਨ ਨੰ: 1633, ਵਲੋਂ ਸਰਦਾਰ ਤਾਰਾ ਸਿੰਘ ਛੀਨਾ, ਐਮ.ਐਲ.ਏ. ਅਤੇ ਸਰਦਾਰ ਗੁਰਦੇਵ ਸਿੰਘ ਬਾਦਲ, ਐਮ. ਐਲ. ਏ. ।

ਪਿਆਰੇ ਸ੍ਰੀ ਦਰਬਾਰਾ ਸਿੰਘ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 1633 ਜੋ 21 ਮਾਰਚ, 1973 ਲਈ ਸੁਆਲਾਂ ਦੀ ਸੂਚੀ ਵਿਚ ਸ੍ਰੀ ਤਾਰਾ ਸਿੰਘ ਛੀਨਾ ਅਤੇ ਸਰਦਾਰ ਗੁਰਦੇਵ ਸਿੰਘ ਬਾਦਲ ਦੇ ਨਾਂ ਦੇ ਵਲੋਂ ਦਰਜ਼ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 27 ਮਾਰਚ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ਼ਪਾਤਰ,
(ਜ਼ੈਲ ਸਿੰਘ)

ਸ੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ ।

## CONSTRUCTION OF MANSA-TALWANDI SABO ROAD

*1518. **Comrade Jangir Singh Joga** : Will the Chief Minister be pleased to state—

(a) the date when the construction of Mansa Talwandi Sabo Road was sanctioned;

(b) whether the lay-out of the said road has since been finalised; if so, the time by which the work on the said road is likely to be started and completed;

(c) the reasons for the delay in the construction of the said road ?

**Giani Zail Singh** : (a) 28th September, 1971.

(b) Yes. The actual construction work would be started in April, 1973 and completed as early as possible.

(c) Due to non-finalization of road alignment.

[(ੳ) 28 ਸਤੰਬਰ, 1971.

(ਅ) ਜੀ ਹਾਂ, ਇਸ ਸੜਕ ਦੀ ਉਸਾਰੀ ਦਾ ਕੰਮ ਅਪ੍ਰੈਲ, 1973 ਵਿਚ ਚਾਲੂ ਕਰ ਦਿਤਾ ਜਾਵੇਗਾ ਅਤੇ ਜਿਤਨੀ ਜਲਦੀ ਹੋ ਸਕਿਆ ਮੁਕੰਮਲ ਕੀਤਾ ਜਾਵੇਗਾ ।

(ੲ) ਸੜਕ ਦੀ ਸਿਧਾਈ ਦਾ ਫੈਸਲਾ ਨਾ ਹੋਣ ਕਰਕੇ ।]

## UNSTARRED QUESTIONS AND ANSWERS

### UNSTARRED QUESTION NO. 590

ਵਿਸ਼ਾ :—ਅਨਸਟਾਰਡ ਪ੍ਰਸ਼ਨ ਨੰਬਰ 590, ਵਲੋਂ ਸਰਦਾਰ ਬਸੰਤ ਸਿੰਘ ਖਾਲਸਾ, ਐਮ. ਐਲ. ਏ.

ਸਭਾ ਦੇ ਅਨਸਟਾਰਡ ਪ੍ਰਸ਼ਨ ਨੰ: 590 ਜੋ ਮਿਤੀ 21 ਮਾਰਚ, 1973 ਲਈ ਸੁਆਲਾਂ ਦੀ ਸੂਚੀ ਵਿਚ ਸਰਦਾਰ ਬਸੰਤ ਸਿੰਘ ਖਾਲਸਾ, ਐਮ. ਐਲ. ਏ. ਦੇ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਇਹ ਸੂਚਨਾ ਸਪੀਕਰ ਸਾਹਿਬ ਦੀ ਸੇਵਾ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਵਿਚ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂ ਦੇ ਨਿਯਮ 41 ਦੇ ਉਪਬੰਧ (II) ਅਧੀਨ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਦੀ ਖੇਚਲ ਕੀਤੀ ਜਾਵੇ । ਇਸ ਸਵਾਲ ਨੂੰ ਮਿਤੀ 29 ਮਾਰਚ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ ।

(ਜ਼ੈਲ ਸਿੰਘ),
ਮੁੱਖ ਮੰਤਰੀ ।

ਸੇਵਾ ਵਿਖੇ

ਸਪੀਕਰ, ਪੰਜਾਬ ਵਿਧਾਨ ਸਭਾ ।

ਗੈ: ਸ ਨੰ: 2482 ਬੀ. ਆਰ II(1)73/ਚੰਡੀਗੜ੍ਹ ਮਿਤੀ 21 ਮਾਰਚ, 1973

---

### UNSTARRED QUESTION NO. 591

ਸਭਾ ਦੇ ਸੁਆਲ ਨੰਬਰ 591 ਜੋ ਮਿਤੀ 21 ਮਾਰਚ, 1973 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਜੰਗੀਰ ਸਿੰਘ ਜੋਗਾ, ਐਮ. ਐਲ. ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ।

2. ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

(ਉਮਰਾਓ ਸਿੰਘ),
ਸਿੱਖਿਆ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ ।

ਗ: ਸ: ਨੰ. 4054-5 ਸਿ2-73, ਮਿਤੀ ਚੰਡੀਗੜ੍ਹ, 17 ਮਾਰਚ, 1973

UNSTARRED QUESTION NO. 592

(Extension was applied for in respect of Unstarred Question No. 592.)

ਅਨਸਟਾਰਡ ਪ੍ਰਸ਼ਨ ਨੰ: 592 ਵਲੋਂ ਸੱਘੜ ਸਿੰਘ ਐਮ. ਐਲ. ਏ.

ਸਭਾ ਦੇ ਅਨਸਟਾਰਡ ਸੁਆਲ ਨੰ: 592 ਜੋ ਮਿਤੀ 21 ਮਾਰਚ, 1973 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਸ੍ਰੀ ਸੱਘੜ ਸਿੰਘ, ਐਮ. ਐਲ. ਏ. ਵਲੋਂ/ਨਾਂ ਹੇਠ ਦਰਜ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਜ਼ੈਲ ਸਿੰਘ),
ਮੁੱਖ ਮੰਤਰੀ।

ਸਕੱਤਰ,
ਪੰਜਾਬ ਵਿਧਾਨ ਸਭਾ।

ਗ: ਸ: ਪ: ਨੰ: 2701-ਸੀ-111-73/ ਮਿਤੀ ਚੰਡੀਗੜ੍ਹ, ਮਾਰਚ, 1973

---

LIVERIES SUPPLIED TO CLASS IV EMPLOYEES IN THE EDUCATION DEPARTMENT.

593. **Comrade Saghar Singh** : Will the Minister for Education and Revenue be pleased to state :—

(a) the total number of class IV employees (Category-wise) working in the Education Department in Punjab, district-wise as on 31st March, 1972 and 31st January, 1973 separately;

(b) the year in which the employees mentioned in part (a) above were provided with liveries last alongwith the total amount spent thereon district-wise;

(c) the date by which they would be provided with liveries again in each district;

(d) the number of employees out of those mentioned in part (a) above who were provided with liveries during the year 1972 together with total amount spent thereon district-wise ?

**Sardar Umrao Singh** : The time and labour involved in collecting the information will not be commensurate with any benefit to be obtained.

[ਸੂਚਨਾ ਇਕੱਤਰ ਕਰਨ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਵਿਚ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਤੁਲਨਾ ਨਹੀਂ ਹੋਵੇਗੀ।]

---

For Unstarred Question No. 592 and reply thereto, please see. Appendix to this Debate.

UNSTARRED QUESTION No. 594

ਵਿਸ਼ਾ : ਅਨਸਟਾਰਡ ਵਿਧਾਨ ਸਭਾ ਸਵਾਲ ਨੰ: 594

ਕੀ ਸਕੱਤਰ, ਪੰਜਾਬ ਵਿਧਾਨ ਸਭਾ, ਚੰਡੀਗੜ੍ਹ ਉਪਰੋਕਤ ਵਿਸ਼ੇ ਵਲ ਧਿਆਨ ਦੇਣ ਦੀ ਕਿਰਪਾਲਤਾ ਕਰਨਗੇ ।

2. ਵਿਧਾਨ ਸਭਾ ਸਵਾਲ ਨੰ: 594 ਜੋ ਅਨਸਟਾਰਡ ਸਵਾਲਾਂ ਦੀ ਸੂਚੀ ਮਿਤੀ 21 ਮਾਰਚ, 1973 ਕਾਮਰੇਡ ਸੱਘੜ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ਇਸ ਬਾਰੇ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਆਪ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਉਤਰ ਦੇਣ ਦੀ ਮਿਤੀ ਵਿਚ 15 ਦਿਨਾਂ ਦਾ ਵਾਧਾ ਕਰਨ ਦੀ ਕਿਰਪਾ ਕੀਤੀ ਜਾਵੇ ।

ਵਿੱਤ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗ: ਸ: ਪ: ਨੰ: 3158-2 ਸਿਹਤ (3)-73 ਮਿਤੀ ਚੰਡੀਗੜ੍ਹ, 21 ਮਾਰਚ, 1973

UNSTARRED QUESTION No. 595

ਵਿਸ਼ਾ : ਅਨਸਟਾਰਡ ਸਵਾਲ ਨੰ: 595 ਵਲੋਂ ਕਾਮਰੇਡ ਸੱਘੜ ਸਿੰਘ, ਐਮ. ਐਲ. ਏ. ।

ਸਭਾ ਦੇ ਅਨਸਟਾਰਡ ਸਵਾਲ ਨੰ: 595 ਜੋ ਮਿਤੀ 21 ਮਾਰਚ, 1973 ਲਈ ਅਨ-ਸਟਾਰਡ ਸਵਾਲਾਂ ਦੀ ਸੂਚੀ ਵਿਚ ਸ੍ਰੀ ਸੱਘੜ ਸਿੰਘ, ਐਮ.ਐਲ.ਏ. ਦੇ ਨਾਂ ਹੇਠ ਦਰਜ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਮਿਲਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਮਾਲ ਮੰਤਰੀ,

ਸਕੱਤਰ,
ਪੰਜਾਬ ਵਿਧਾਨ ਸਭਾ ।

ਗ: ਸ: ਪ: ਨੰ: 1752-ਮਬ (3)-73 ਮਿਤੀ ਚੰਡੀਗੜ੍ਹ, 17 ਮਾਰਚ, 1973

SANCTIONING DISTRIBUTARY FROM FATEHPUR HEAD OF BHAKRA

596. **Sardar Balwinder Singh Bhunder** : Will the Minister for Irrigation and Power be pleased to state :—

(a) the reasons for the delay in sanctioning distributary from Fatehpur Head of Bhakra as demanded by the residents of about 18 villages, i. e. Jhunir, Saniwali, Ghuduwala, Burj Bhalai, Nayeg, Johniar etc. situated on the tails of Dialpura Jawaharke, Canal Sub-Divisions;

[Sardar Balwinder Singh Bhunder]

(b) whether it is a fact that the residents of the villages mentioned in part (a) above have agreed to give land gratis and also to do the earth work voluntarily; if so, the steps being taken to expedite the sanction of the said Distributary ?

**Shri Gurmail Singh** : (a) The Scheme is under examination and so far it has been found to be technically not sound.

(b) Yes, the Scheme can be sanctioned only after it has been cleared technically.

[(ਏ) ਸਕੀਮ ਪੜਤਾਲੀ ਜਾ ਰਹੀ ਹੈ ਅਤੇ ਅਜੇ ਤਕ ਇਹ ਸਕੀਮ ਟੈਕਨੀਕਲੀ ਠੀਕ ਪਰਤੀਤ ਨਹੀਂ ਹੁੰਦੀ ।

(ਬੀ) ਹਾਂ ਜੀ ਸਕੀਮ ਤਕਨੀਕੀ ਪੱਖ ਤੋਂ ਪਾਸ ਹੋਣ ਤੋਂ ਬਾਅਦ ਹੀ ਮੰਨਜ਼ੂਰ ਕੀਤੀ ਜਾ ਸਕਦੀ ਹੈ ।]

SANCTIONING DISTRIBUTARY BURJI NO. 206 OF BHAKRA MAIN BRANCH

597. **Sardar Balwinder Singh Bhunder** : Will the Minister for Irrigation and Power be pleased to state :—

(a) whether it is a fact that the case in respect of sanctioning distributary from Burji No. 206 of Bhakra Main Branch to the village Fatta Maloka, Jatana Kalan, Jatana Khurd is pending for sanction for the last 8 years; if so, the reasons therefor;

(b) whether the residents of the villages mentioned in part (a) above have agreed to do earthwork themselves and give land gratis and even to meet the other expenses; if so, the reasons for the delay in sanctioning the said Distributary ?

**Shri Gurmail Singh** : (a) A scheme for providing a new minor from R.D. 206150/Bhakra Main Branch was taken up for examination after the villagers gave an undertaking in June, 1971 for giving land and doing the earth work free of cost.

(b) Yes, the undertaking was given in June 1971. After carrying out the survey, the scheme formulated is under technical examination.

[(ੳ) ਭਾਖੜਾ ਮੇਨ ਬ੍ਰਾਂਚ ਦੀ ਬੁਰਜੀ ਨੰ: 206150/ਖੱਬਾ ਤੋਂ ਨਵਾਂ ਮਾਈਨਰ ਬਨਾਉਣ ਦੀ ਸਕੀਮ ਬਾਰੇ ਪੜਤਾਲ ਜੂਨ 1971 ਤੋਂ ਬਾਦ ਸ਼ੁਰੂ ਹੋਈ ਜਦੋਂ ਕਾਸ਼ਤਕਾਰਾਂ ਨੇ ਪ੍ਰਵਾਨ ਕਰ ਲਿਆ ਕਿ ਉਹ ਜ਼ਮੀਨ ਅਤੇ ਮਿਟੀ ਪਾਣ ਦਾ ਕੰਮ ਆਪਣੇ ਖਰਚੇ ਤੇ ਕਰਨ ਦੀ ਜ਼ਿੰਮੇਵਾਰੀ ਲੈਂਦੇ ਹਨ ।

(ਅ) ਜੀ ਹਾਂ, ਕਾਸ਼ਤਕਾਰਾਂ ਦੇ ਇਹ ਪ੍ਰਵਾਨਗੀ ਜੂਨ 1971 ਵਿਚ ਦੇਣ ਉਪਰੰਤ ਸਰਵੇ ਕੀਤਾ ਗਿਆ ਅਤੇ ਬਣੀ ਸਕੀਮ ਦਾ ਤਕਨੀਕੀ ਪੱਖ ਤੋਂ ਪਰੇਖਣ ਕੀਤਾ ਜਾ ਰਿਹਾ ਹੈ ।]

## SUPPLY OF WATER FROM FATEHPUR DISTRIBUTARY THROUGH A SYPHON TO 18 VILLAGES OF JHUNIR BLOCK

598. **Sardar Balwinder Singh Bhunder** : Will the Minister for Irrigation and Power be pleased to state whether the 18 villages of Jhunir Block situated on Sukhchain Branch will be supplied water from Fatehpur Distributary by constructing a syphon at Ghaggar; if so, the time by which it is likely to be done; if not, the reasons therefor ?

**Shri Gurmail Singh** : Yes, the scheme for giving additional discharge to the area of 18 villages situated on new Dhudal Distributary is under examination. The scheme will be executed after sancti o during 1973-74 subject to the availability of funds.

[ਹਾਂ ਜੀ, ਨਿਯੂ ਢੁਡਾਲ ਦੇ 18 ਪਿੰਡਾਂ ਦੇ ਰਕਬੇ ਨੂੰ ਵਾਧੂ ਪਾਣੀ ਦੇਣ ਦੀ ਸਕੀਮ ਵਿਚਾਰ ਅਧੀਨ ਹੈ । ਸਕੀਮ ਦੀ ਮਨਜ਼ੂਰੀ ਹੋਣ ਉਪਰੰਤ ਸਾਲ 1973-74 ਵਿਚ, ਉਸਾਰੀ ਦਾ ਕੰਮ ਕੀਤਾ ਜਾਵੇਗਾ ਜੇਕਰ ਫੰਡਜ਼ ਮਿਲ ਗਏ ।]

---

## QUESTION OF PRIVILEGE

**Mr. Speaker** : On 15 March, 1973, I informed the House that I had received notice of a Privilege Motion from Sardar Surjit Singh Barnala and Sardar Ajaib Singh Sandhu, wherein they had alleged that the Minister concerned had in reply to Starred Question No. 1300 deliberately with held certain material facts from the House. I then stated that I was seeking clarification from the Chief Minister and on its receipt, I would give my ruling.

I have now received the clarification on the points raised in the Privilege Motion. On scrutiny, I find that it is correct that one or two facts stated in the Motion were not mentioned in the reply to Starred Question. But according to the clarification they were not on the record or in the knowledge of the Cooperative Department, which prepared the reply. On receipt of the Privilege Motion, the Cooperative Department made enquiries from the Departments/Offices mentioned in the Motion and they confirmed those facts. In support of this statement, some documentary evidence has been furnished.

As hon. Members are aware, a question relating to more than one Department is not admitted. Further, in Starred Question No. 1300 information on the first two points, which have now been made the basis of a Privilege Motion, was not specifically asked for. As regards the third point, the reply has been given by the Government, which meets the point.

Keeping in view the text of the question, the clarification given by the Chief Minister and the documentary evidence referred to above, I am of the opinion that there was no deliberate attempt to suppress or withheld the facts from the House. I am forwarding a copy of the clarification to Members who have given notice of the motion.

In view of the above stated facts, I hold that prima-facie there is no breach of privilege involved. I, therefore, do not give my consent to the question of privilege being raised.

[Mr. Speaker]

Then, there is another Privilege Motion given notice of by Comrade Shamsher Singh Josh and Comrade Satya Pal Dang, which reads as under :—

> "Capt. Rattan Singh, Development Minister, Punjab has made a statement on 19th March, 1973 at Hoshiarpur that an ordinance would be issued fixing ceiling on urban property. This statement issued when the House is in Session constitutes a breach of privilege of the House. Hence this motion."

I have made enquiry from the hon. Minister in this connection. He denies having made any such statement. I, therefore, do not give my consent to the question of privilege being raised.

**Comrade Shamsher Singh Josh**: Kindly let me say a few words. It is in the Tribune dated 19th March, 1973. Captain Rattan Singh is still continuing as Development Minister of Punjab. He should have pointed out immediately.

Mr. Speaker : The 'Tribune' is also a paper. ਵਜ਼ੀਰ ਸਾਹਿਬ ਕਹਿੰਦੇ ਹਨ ਜਿਸ ਵੇਲੇ ਮੈਨੂੰ ਪਤਾ ਲਗਿਆ, ਉਸ ਵੇਲੇ ਮੈਂ ਡੀਨਾਈਕਰ ਦਿਤਾ ਹੈ । (ਵਿਘਨ) ਕਾਲ ਅਟੈਨਸ਼ਨ ਮੋਸ਼ਨ ਨੰਬਰ 125 (The 'Tribune' isalso a paper. The hon. Minister has stated that immediately he came to know about it, he issued a denial. Call Attention Motion No. 125).

---

## ADJOURNMENT MOTIONS

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ. ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਸਪੀਕਰ ਸਾਹਿਬ, ਕਿ ਤੁਸੀਂ ਕਾਲ ਅਟੈਨਸ਼ਨ ਮੋਸ਼ਨਜ਼ ਤੇ ਪਹੁੰਚ ਗਏ ਹੋ । ਪ੍ਰੀਵਲੇਜ਼ ਮੋਸ਼ਨ ਦੇ ਬਾਦ ਐਡਜਰਨਮੈਂਟ ਮੋਸ਼ਨ ਆਉਂਦੀ ਹੈ । ਮੈਂ ਤੁਹਾਨੂੰ ਲਿਖਿਆ ਸੀ ਕਿ ਅੰਮ੍ਰਿਤਸਰ ਦੇ ਵਿਚ ਹਾਲਾਤ ਬੜੇ ਸੀਰੀਅਸ ਹਨ......(ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ ਮੈਂ ਤੁਹਾਨੂੰ ਚਿਠੀ ਭੇਜ ਦਿਤੀ ਹੈ । (ਵਿਘਨ) (Dang Sahib, I have written to you a letter bearing on the subject). (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਜੋ ਇਸ ਵੇਲੇ ਅੰਮ੍ਰਿਤਸਰ ਦੇ ਹਾਲਾਤ ਹਨ ਜੇ ਇਸੇ ਤਰ੍ਹਾਂ ਹੀ ਰਹੇ ਤਾਂ ਉਥੇ ਪੋਜ਼ੀਸ਼ਨ ਬੜੀ ਡੀਟੀਰਿਓਰੇਟ ਕਰ ਜਾਵੇਗੀ । (ਵਿਘਨ) ਨਿਕਾ ਜਿਹਾ ਵਾਕਿਆ ਹੋਇਆ ਹੈ । ਚੀਫ ਮਨਿਸਟਰ ਸਾਹਿਬ ਇਸ ਦੇ ਬਾਰੇ ਦਸ ਦੇਣ । (ਵਿਘਨ) ਪੁਲਿਸ ਦੇ ਖਿਲਾਫ ਬੜੇ ਸੀਰੀਅਸ ਐਲੀਗੇਸ਼ਨਜ਼ ਹਨ । ਪਰ ਪੁਲਿਸ ਵਾਲੇ ਕਹਿੰਦੇ ਹਨ ਕਿ ਅਸੀਂ ਫੱਟੜ ਹੋ ਗਏ ਹਾਂ । (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ ਤੁਹਾਨੂੰ ਪਤਾ ਹੀ ਹੈ ਕਿ ਪੁਲਿਸ ਡੀਮਾਂਡ ਤੇ ਹੀ ਅੱਜ ਡਿਸਕਸ਼ਨ ਹੋਣੀ ਹੈ ਉਸ ਵੇਲੇ ਤੁਸੀਂ ਇਹ ਡਿਸਕਸ ਕਰ ਲੈਣਾ । (ਵਿਘਨ)

(Dang Sahib, you know that there will be a discussion in the House today on the Demands of the Police Department. You may then raise a discussion on this matter also).

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਡਿਸਕਸ਼ਨ ਦਾ ਤਾਂ ਇਹ ਹਾਲ ਹੁੰਦਾ ਹੈ ਕਿ ਮੈਂਬਰਜ਼ ਕੁਝ ਕਹਿੰਦੇ ਹਨ ਅਤੇ ਮਨਿਸਟਰ ਸਾਹਿਬ ਕੁਝ ਜਵਾਬ ਦਿੰਦੇ ਹਨ । (ਵਿਘਨ) ਜੇ ਇਹ ਗਲ ਕੱਲ ਨੂੰ ਵੱਧ ਗਈ ਅਤੇ ਸਾਰੇ ਪੰਜਾਬ ਵਿਚ ਫੈਲ ਗਈ ਤਾਂ ਇਹ ਬੜੀ ਅਨਫਾਰਚੂਨੇਟ ਗੱਲ ਹੋਵੇਗੀ । (ਵਿਘਨ)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਡਾਂਗ ਸਾਹਿਬ ਆਪਣੇ ਫੈਕਟਸ ਦਸ ਦੇਣ, ਸਰਕਾਰ ਵਲੋਂ ਇਸ ਦਾ ਰਿਪਲਾਈ ਦੇ ਦਿਤਾ ਜਾਵੇਗਾ । (ਵਿਘਨ) ਬਜਟ ਸੈਸ਼ਨ ਵਿਚ ਐਡਜਰਨਮੈਂਟ ਮੋਸ਼ਨ ਆ ਨਹੀਂ ਸਕਦੀ । ਡਾਂਗ ਸਾਹਿਬ ਤਾਂ ਇਤਨੇ ਸਿਆਣੇ ਪਾਰਲੀਮੈਂਟੇਰੀਅਨ ਹਨ ਅਤੇ ਫਿਰ ਇਸ ਤਰ੍ਹਾਂ ਦੀ ਗੱਲ ਕਰਦੇ ਹਨ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਤਦੇ ਤਾਂ ਮੈਂ ਖੜਾ ਹੋਇਆ ਹਾਂ ।

**ਸਿਖਿਆ ਮੰਤਰੀ** : ਅੱਜ ਤਾਂ ਤੁਸੀਂ ਬੜੇ ਗਲਤ ਔਕੇਯਨ ਤੇ ਖੜੇ ਹੋਏ ਹੋ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਡਾਂਗ ਸਾਹਿਬ ਬੜੇ ਸਿਆਣੇ ਹਨ, ਮੈਂ ਤਾਂ ......(ਵਿਘਨ)

**ਸਿਖਿਆ ਮੰਤਰੀ** : ਅੱਜ ਸਾਨੂੰ ਤੁਹਾਡੀ ਸਿਆਣਪ ਤੇ ਸ਼ਕ ਹੋ ਰਿਹਾ ਹੈ । (ਵਿਘਨ)

**Mr. Speaker**: Dang Sahib, please resume your seat now. (Interruption)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਹ ਠੀਕ ਹੈ ਕਿ ਪੁਲਿਸ ਤੇ ਅੱਜ ਡਿਸਕਸ਼ਨ ਹੋਣੀ ਹੈ ਲੇਕਿਨ ਜੋ ਕੁਝ ਅੰਮ੍ਰਿਤਸਰ ਵਿਚ ਹੋਇਆ ਹੈ ਉਹ ਠੀਕ ਨਹੀਂ ।

What has happened there is most unfortunate. That should not be made a point of discussion. Through you, I request the Chief Minister to make a statement and let the public know what has happened there. It is most unfortunate that most backward section of the society has been put in a great trouble there. Action should be taken against the persons who are responsible for that.

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਕਿਹਾ ਕਿ ਇਸ ਵੇਲੇ ਸਾਰੇ ਪੰਜਾਬ ਵਿਚ ਅੰਮ੍ਰਿਤਸਰ ਬਾਰੇ ਕਾਫ਼ੀ ਰੌਲਾ ਹੈ । ਇਹ ਕੇਵਲ ਅੰਮ੍ਰਿਤਸਰ ਵਿੱਚ ਹੀ ਨਹੀਂ, ਮੈਂ ਲੁਧਿਆਣਾ ਵਿਚੋਂ ਆ ਰਿਹਾ ਹਾਂ ਉਥੇ ਦੇ ਲੋਕਾਂ ਨੇ ਮੀਟਿੰਗ ਕਰਕੇ ਹੜਤਾਲ ਲਈ ਸੋਚਿਆ ਹੈ । ਮੈਂ ਸਮਝਦਾ ਹਾਂ ਕਿ ਕੋਈ ਐਸਾ ਤਰੀਕਾ ਕਢਿਆ ਜਾਵੇ ਜਿਸ ਦੇ ਨਾਲ ਇਸ ਜ਼ਖ਼ਮ ਤੇ ਮਰਹਮ ਪਟੀ ਹੋ ਸਕੇ (ਵਿਘਨ) ਸਾਨੂੰ ਇਸ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਨੂੰ ਠੀਕ ਕਰਨਾ ਚਾਹੀਦਾ ਹੈ ਅਤੇ ਹਾਲਤ ਖਰਾਬ ਹੋਣ ਤੋਂ ਬਚਾਈ ਜਾਵੇ ।

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਨੰ: 125 ।

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਅਤੇ ਉਸ ਦੇ ਵਿਚ ਦਸਿਆ ਸੀ ਕਿ ਸਾਡੇ ਅੱਜ ਤਕ ਚਾਰ ਹਜ਼ਾਰ ਵਾਲੰਟੀਅਰ ਗ੍ਰਿਫਤਾਰ ਹੋ ਚੁਕੇ ਹਨ (ਵਿਘਨ) ਸੰਗਰੂਰ, ਜਲੰਧਰ ਅਤੇ ਬਠਿੰਡਾ ਵਿਚ ਉਹ ਪੁਰਅਮਨ ਮੁਜ਼ਾਹਰੇ ਕਰ ਰਹੇ ਸਨ । (ਵਿਘਨ) ਸਪੀਕਰ ਸਾਹਿਬ, ਉਸ ਨੂੰ ਐਡਮਿਟ ਕਰ ਲਵੋ ਤਾਂ ਕਿ ਅੱਜ ਉਸ ਉਤੇ ਡਿਸਕਸ਼ਨ ਹੋ ਜਾਵੇ । (ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਚਾਰ ਹਜ਼ਾਰ ਤਾਂ ਇਨ੍ਹਾਂ ਦੀ ਕੁਲ ਭਰਤੀ ਹੀ ਨਹੀਂ ਹੋਣੀ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ (ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਕੋਈ ਪੁਆਇੰਟ ਆਫ਼ ਆਰਡਰ ਨਹੀਂ.... ।

**ਸ੍ਰੀ ਸਪੀਕਰ** : ਕੋਈ ਪੁਆਇੰਟ ਰੇਜ਼ ਕਰਨਗੇ ਤਾਂ ਹੀ ਪਤਾ ਲਗੇਗਾ ਕਿ ਪੁਆਇੰਟ ਆਫ਼ ਆਰਡਰ ਬਣਦਾ ਹੈ ਜਾਂ ਨਹੀਂ । (ਵਿਘਨ) (I will come to know about the point of order only when the hon. Member raises any point).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਬਣਦਾ, ਇਸ ਕਰਕੇ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣੇਗਾ । (It is no point of order, hence it shall not form part of the proceedings).

## POINT OF ORDER *RE*-DETENTION OF SHRIMATI KULWANT KAUR OUTSIDE PUNJAB VIDHAN SABHA

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੁਝ ਮੈਂਬਰਜ਼ ਹਾਊਸ ਵਿਚ ਆਉਣ ਲਈ ਲੇਟ ਹੋ ਜਾਂਦੇ ਹਨ । ਹੁਣੇ ਬੀਬੀ ਕੁਲਵੰਤ ਕੌਰ ਆ ਰਹੀ ਸੀ । ਉਸ ਨੂੰ ਕੋਈ ਤਕਰੀਬਨ ਅੱਧਾ ਘੰਟਾ ਗੇਟ ਤੇ ਰੋਕ ਲਿਆ ਗਿਆ । ਉਸ ਲੇਡੀ ਮੈਂਬਰ ਨੂੰ ਅੰਦਰ ਆਉਣ ਨਹੀਂ ਦਿਤਾ । She has come after half an hour's restraint. ਮੈਂ ਸਮਝਦਾ ਹਾਂ ਕਿ ਇਹ ਬਾਡਿਲੀ ਰੈਸਟੋਰੈਂਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਦੀ ਹੁਣੇ ਹੀ ਪੜਤਾਲ ਕਰਾਈ ਜਾਵੇ ਅਤੇ ਪਤਾ ਕੀਤਾ ਜਾਵੇ ਕਿ ਕੌਣ ਰਿਸਪੌਂਸੀਬਲ ਹੈ । (ਵਿਘਨ)

**ਸ੍ਰੀਮਤੀ ਕੁਲਵੰਤ ਕੌਰ** : ਸਪੀਕਰ ਸਾਹਿਬ, ਮੈਨੂੰ ਅੱਧਾ ਘੰਟਾ ਬਾਹਰ ਹੀ ਰੋਕੀ ਰਖਿਆ । (ਵਿਘਨ)

---

*Expunged as ordered by the Chair,

**ਸ਼੍ਰੀ ਸਪੀਕਰ** : ਮੈਂ ਪੜਤਾਲ ਕਰਵਾ ਲਵਾਂਗਾ । (ਵਿਘਨ) (I will look into the matter).

**Sardar Surjit Singh** (Barnala): Sir, the privilege of the House has been breached. (Interruption)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਹੁਣੇ ਹੀ ਹਾਊਸ ਦੀ ਕਮੇਟੀ ਬਣਾ ਕੇ ਪੁਛਿਆ ਜਾਵੇ । ਫਿਰ ਤੁਸੀਂ ਕਹਿਣਾ ਹੈ ਕਿ ਕਿਹੜਾ ਥਾਣੇਦਾਰ ਸੀ ਅਤੇ ਕਿਹੜਾ ਸਿਪਾਹੀ ਸੀ । ਜਾਂ ਤੇ ਸੈਕਟਰੀ ਵਿਧਾਨ ਸਭਾ ਅਤੇ ਜਾਂ ਡਿਪਟੀ ਸੈਕਟਰੀ ਵਿਧਾਨ ਸਭਾ ਨੂੰ ਭੇਜਿਆ ਜਾਵੇ ਤਾਂ ਕਿ ਉਹ ਪੁਛਗਿਛ ਕਰ ਸਕਣ ਕਿ ਕਿਹੜਾ ਆਦਮੀ ਸੀ ਜਿਸ ਨੇ ਰੋਕੀ ਰਖਿਆ । (ਵਿਘਨ) ਉਸ ਬੰਦੇ ਨੂੰ ਹਾਊਸ ਦੀ ਕਮੇਟੀ ਦੇ ਸਾਹਮਣੇ ਪੇਸ਼ ਕੀਤਾ ਜਾਵੇ । ਇਹ ਇਕ ਬੜਾ ਅਹਿਮ ਸੁਆਲ ਹੈ । (ਵਿਘਨ)

**ਸ਼੍ਰੀ ਸਪੀਕਰ** : ਜ਼ਰੂਰ ਇਸ ਦੀ ਪੜਤਾਲ ਕਰਾ ਲਵਾਂਗੇ । (ਵਿਘਨ) (It will be enquired into.) (Interruption)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਜਦੋਂ ਤੁਰ ਜਾਣਗੇ ਤਾਂ ਕੀ ਪਤਾਂ ਲਗੇਗਾ । (ਵਿਘਨ) ਕਿਹੜਾ ਬੰਦਾ ਸੀ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਮੌਕਾ ਵੇਖੋ । (ਵਿਘਨ) ਹੁਣੇ ਹੀ ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ । (ਵਿਘਨ)

## CALL ATTENTION NOTICES UNDER RULE 66

**ਸ਼੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਨੰ: 125 ।

(*Serial No. 125*)

**Shri Sardari Lal Kapur** : Sir, I beg to draw the attention of the Government towards a matter of urgent public importance, namely, inspite of there being legal ban on the indiscriminate use of loud-speakers in densely populated areas in cities and towns of the State, the mal-practice of use of loudspeakers by the lottery-wallas and cinema owners is going on, with the result that it causes great trouble to the persons who are ill in bed as also to the students, and causes general inconvenience to the public. This is, therefore, a fit matter on which the Government should make a statement on the floor of the House as to what action it proposes to take to stop this evil in the State.

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement in this respect.)

(*Serial No. 126*)

1. **Sardar Ajaib Singh Sandhu**
2. **Sardar Basant Singh Khalsa**
3. **Sardar Surjeet Singh Barnala**
4. **Sardar Jaswinder Singh Brar**

} Sir we beg to draw the attention of the Government towards a matter of urgent public importance, namely, eve-teasing of College Girls at Patiala and Rajpura by Police Constables on the 13th March, 1973 due to which there is great resentment among the respective citizens about this law breaking by the custodians of law and order. People feel that such sort of incidents will encourage goonda elements to take law into their own hands. Hence the government should satisfy the people with a statement in the House about the action taken against these police constables.

**ਸ੍ਰੀ ਸਪੀਕਰ** : ਪ੍ਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । ਕਾਲ ਅਟੈਨਸ਼ਨ ਨੋਟਿਸ ਨੰ: 127 (Admitted. The Minister concerned may please make a statement in the House. Now Call Attention Motion No. 127 will be taken up.)

(ਇਸ ਵਕਤ ਚੌਧਰੀ ਰਾਮ ਸਿੰਘ ਜੀ ਕੁਝ ਪੜ੍ਹਨ ਲਗ ਪਏ ।)

**ਸ੍ਰੀ ਸਪੀਕਰ** : ਚੌਧਰੀ ਸਾਹਿਬ ਇਹ ਤੁਸੀਂ ਲਿਖ ਕੇ ਭੇਜਿਆ ਹੈ, ਉਨ੍ਹਾਂ ਵਲੋਂ ਆਉਣਾ ਚਾਹੀਦਾ ਹੈ । (Chaudhri Sahib, the written request should have come from the hon. Member concerned and not from you).

**ਚੌਧਰੀ ਰਾਮ ਸਿੰਘ** . ਸਪੀਕਰ ਸਾਹਿਬ, ਜਦੋਂ ਮੈਂ ਕਿਹਾ ਸੀ ਉਸ ਵੇਲੇ ਉਹ ਇਥੇ ਬੈਠੇ ਸਨ ।

**ਸ੍ਰੀ ਸਪੀਕਰ** : ਕਾਲ ਐਟੇਨਸ਼ਨ ਨੰ 130 (Now Call Attention Motion No. 130 will be taken up).

(ਕ੍ਰਮ ਨੰ: 130)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਤਹਿਸਲ ਫਗਵਾੜਾ ਵਿਚ ਜਨਵਰੀ ਤੇ ਫਰਵਰੀ ਦੇ ਮਹੀਨੇ ਵਿਚ ਖੰਡ ਦਾ ਕੋਟਾ ਲੋਕਾਂ ਨੂੰ ਤਕਸੀਮ ਨਹੀਂ ਹੋਇਆ ਜਿਸ ਕਾਰਣ ਖੰਡ ਦੀ ਅਣਹੋਂਦ ਕਾਰਣ ਲੋਕਾਂ ਵਿਚ ਗੁੱਸਾ ਹੈ ਤੇ ਬੇਚੈਨੀ ਹੈ ਕਿਉਂਕਿ ਉਨ੍ਹਾਂ ਨੂੰ ਬਲੈਕ ਵਿਚ ਮਹਿੰਗੇ ਭਾਅ ਦੀ ਖੰਡ ਲੈਕੇ ਖਾਣੀ ਪੈਂਦੀ ਹੈ । ਖਾਸ ਕਰਕੇ ਆਮ ਪੇਂਡੂ ਜਨਤਾ ਵਿਚ ਬਹੁਤ ਤੰਗੀ ਤੇ ਬੇਚੈਨੀ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਗੱਲ ਦੀ ਤੁਰਤ ਪੜਤਾਲ ਕਰਾਕੇ ਜਨਤਾ ਨੂੰ ਦੋ ਮਹੀਨੇ ਦਾ ਖੰਡ ਦਾ ਕੋਟਾ ਦੁਆਇਆ ਜਾਵੇ । ਇਸ ਸਬੰਧ ਵਿਚ ਸਰਕਾਰ ਤੁਰਤ ਕਾਰਵਾਈ ਕਰੇ ਤੇ ਹਾਊਸ ਵਿਚ ਬਿਆਨ ਦੇਵੇ ।

ਸ੍ਰੀ ਸਪੀਕਰ : ਪ੍ਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement in this respect).

(*Serial No. 132*)

**Shri Sardari Lal Kapur** : Sir I beg to draw the attention of the Government towards a matter of urgent public importance, namely, the prices of thread (Dhaga) and art silk have abnormally risen, with the result that many thread and art silk factories in Ludhiana and Amritsar have closed and the workers who were engaged therein, have gone out of work and they and their families are starving. With a view to combat this huge unemployment in thread and art silk factories in Ludhiana and Amritsar, the State Government should, in consultation with the Central Government, take appropriate steps to lower high prices of thread and art silk, so that the factories in Ludhiana and Amritsar may resume work, once again, and the factory workers may resume their duties. It is, therefore, a fit matter for which the Government should make a statement on the floor of the House. Hence this Call Attention Motion.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

(*Serial No. 133*)

**Sardar Harchand Singh** : Sir, I beg to draw the attention of the Government towards a matter of urgent public importance, namely, the acute shortage of steam coal has adversely affected production in the 150 iron and steel re-rolling mills at Gobindgarh Mandi in Patiala district. These mills produce re-rolled material worth about Rs. 25 crores annually. Many of the mills which have set up oil furnaces to overcome the problem of steam coal shortage are faced with the difficulty of arranging diesel for the furnaces. This is, therefore, a fit matter on which the Government should make a statement on the floor of the House. Hence this Call Attention Notice.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Minister concerned may please make a statement.)

---

## POINT OF ORDER *RE*-REPLIES TO STARRED QUESTIONS CONVERTED INTO UNSTARRED QUESTIONS

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਦਸੰਬਰ ਵਿਚ ਇਜਲਾਸ ਹੋਇਆ ਸੀ ਅਤੇ ਅਸੀਂ ਕੁਐਸ਼ਚਨਾਂ ਦੇ ਨੋਟਿਸ ਦਿੱਤੇ । ਇਜਲਾਸ ਬੜਾ ਛੋਟਾ ਸੀ, ਇਸ ਲਈ ਬਹੁਤ ਸਾਰੇ ਸਟਾਰਡ ਕੁਐਸ਼ਚਨ ਅਨਸਟਾਰਡ ਹੋ ਗਏ । ਸਾਨੂੰ ਤੁਹਾਡੇ ਦਫਤਰ ਵਿਚੋਂ ਇੱਕ ਮੋਟੀ ਕਿਤਾਬ ਆ ਗਈ ਹੈ 'ਸਟਾਰਡ ਕੁਅਸ਼ਚਨਜ਼

[ਕਾਮਰੇਡ ਸੱਤ ਪਾਲ ਡਾਂਗ]

ਟਰਨਡ ਇਨਟੂ ਅਨਸਟਾਰਡ ਕੁਐਸ਼ਚਨਜ਼" । ਹੁਣ ਮਾਰਚ ਦਾ ਮਹੀਨਾ ਆ ਗਿਆ ਹੈ ਪਰ ਉਨ੍ਹਾਂ ਸੁਆਲਾਂ ਦਾ ਕੋਈ ਜਵਾਬ ਨਹੀਂ ਆਇਆ । ਇਸ ਤੋਂ ਇਲਾਵਾ ਜਿਹੜੇ ਅਨਸਟਾਰਡ ਕੁਐਸ਼ਚਨ 28 ਫਰਵਰੀ ਦੀ ਲਿਸਟ ਵਿਚ ਸਨ ਉਨ੍ਹਾਂ ਵਿਚੋਂ ਵੀ ਕਈਆਂ ਦਾ ਜਵਾਬ ਹਾਲੇ ਤਕ ਨਹੀਂ ਆਇਆ । ਕਿਉਂਕਿ ਇਨ੍ਹਾਂ ਅਨਸਟਾਰਡ ਕੁਐਸ਼ਚਨਾਂ ਬਾਰੇ ਹਾਊਸ ਵਿਚ ਰੌਲਾ ਨਹੀਂ ਪੈਂਦਾ, ਇਸ ਲਈ ਇਨ੍ਹਾਂ ਦਾ ਜਵਾਬ ਸਾਨੂੰ ਮਿਲ ਜਾਣਾ ਚਾਹੀਦਾ ਹੈ । ਤੁਸੀਂ ਸਰਕਾਰ ਨੂੰ ਕਹੋ ਕਿ ਇਹ ਜਿਹੜੇ ਪੈਂਡਿੰਗ ਕੁਐਸ਼ਚਨਜ਼ ਹਨ ਇਨ੍ਹਾਂ ਦਾ ਜਵਾਬ ਡਿਊ ਡੇਟਸ ਨੂੰ ਮਿਲਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਜੇ ਇਨ੍ਹਾਂ ਦੇ ਜਵਾਬ ਸਰਕਾਰ ਜਲਦੀ ਦੇਵੇ ਤਾਂ ਬੜੀ ਚੰਗੀ ਗਲ ਹੈ । (If these replies are given by the Govt. promptly then it will be a good thing.)

**ਸਿਖਿਆ ਮੰਤਰੀ** : ਸਪੀਕਰ ਸਾਹਿਬ ਜੇ ਕੋਈ ਸਪੈਸਿਫਿਕ ਸੁਆਲ ਮੇਰੇ ਨੋਟਿਸ ਵਿਚ ਲੈ ਆਉਣ ਤਾਂ ਮੈਂ ਸਬੰਧਤ ਮਹਿਕਮੇ ਨੂੰ ਲਿਖ ਦੇਵਾਂਗਾ :

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਰੂਲਜ਼ ਕਮੇਟੀ ਇਸ ਹਾਊਸ ਦੀ ਹੈ । ਰੂਲਜ਼ ਵਿਚ ਇਹ ਪ੍ਰੋਵੀਜ਼ਨ ਕਰਾ ਦਿਉ ਕਿ ਜਿਸ ਦਿਨ ਅਨਸਟਾਰਡ ਕੁਐਸ਼ਚਨ ਦਾ ਜਵਾਬ ਡਿਊ ਹੋਵੇ ਅਗਰ ਉਸ ਦਿਨ ਸਰਕਾਰ ਨਹੀਂ ਜਵਾਬ ਦੇ ਰਹੀ ਤਾਂ ਇੰਟੀਮੇਸ਼ਨ ਦੇਣੀ ਚਾਹੀਦੀ ਹੈ ਕਿ ਅਸੀਂ ਜਵਾਬ ਨਹੀਂ ਦੇ ਰਹੇ, ਇਸ ਕਾਰਣ ਨਹੀਂ ਦੇ ਰਹੇ ਅਤੇ ਇਤਨੇ ਦਿਨਾਂ ਦੇ ਵਿਚ ਦੇ ਦਿਆਂਗੇ ।

---

## STATEMENTS LAID ON THE TABLE OF THE HOUSE IN REPLY TO CALL ATTENTION NOTICES

**Education Minister** (Sardar Umrao Singh) : Sir, I beg to lay on the Table of the House replies to Call Attention Notices Nos. 61, 82, 85, 98, 109, 111 and 124.

(*Serial No. 61*)

1. **Comrade Satya Pal Dang**
2. **Comrade Darshan Singh Canadian** } Sir we beg to draw the attention of the Government towards a matter of urgent public importance, namely, the resentment amongst the working journalist and non-journalist employees of 12 daily news-papers of Jullundur. The proprietors of some of these dailies have been continuously harassing their employees, threatening termination of their services, non-payment of bonus etc. ever since they called off their strike on 9th January, 1973. One daily, namely, Jathedar refused to take back their employees and declared illegal lock-out which continues till today.

This has created a great resentment amongst the employees of these dailies and there is a possibility that they may again resort to direct action. Keeping in view the obvious and urgent importance of the matter the Government may please be asked to make a statement in the House.

---

**Shri Hans Raj Sharma** (Finance Minister) : Union of the working and non-working journalist employees made the following main complaints and allegations against the employers regarding their harassment and adoption of threatening attitude towards some of their active workers :—

1. Removal from service of Shri Bharpur Singh Sub-Editor by the management of Daily Quami Dard.
2. Victimisation of Sh. Ajit Kumar by the management of Daily Veer Partap.
3. Extortion of resignation from Sh. Sushil Kumar by the management of Daily Hind Samachar.
4. Non-payment of over-time wages and bonus by certain Presses.
5. Non-display of the copies of the Certifying Standing Orders and change in festival holidays.

The Labour Commissioner, Punjab, arranged several meetings of the employers and the employees, including the one held on 16th February, 1973 at Jullundur, to redress these complaints and to impress upon the parties to foster good and harmonious industrial relations. The Labour Commissioner, Punjab, the Labour-cum-Conciliation Officer, Jullundur and Labour Inspector-Grade I, Jullundur, are taking appropriate action as permissible under labour laws to redress such grievances. The Labour Inspector has already inspected presses under the Payment of Bonus Act and has reported its non-compliance by the following presses :—

1. Punjab National Press.
2. East Punjab Printing Press.
3. Daily Quami Dard.
4. Partap } Paid partly.
5. Hindi Partap } Paid partly.

Legal action against the defaulting presses is being taken. The Labour Inspector Grade I, Jullundur has served a 15 days notice on all those employers who have defaulted in the matter of display of copies of certified standing orders at conspicuous places within the precincts of the presses. Regarding the problems of the employees of the Daily Jathedar, it may be mentioned that continuance of lock-out has been prohibited by the Punjab Government Notification No. ID/5/17]6-72/4474, dated 31st January, 1973. Necessary legal action against the employer is being taken under section 26(2) of the Industrial Disputes Act.

Details are being collected in respect of all other complaints. In cases where an employer tries to change any condition of service of his employees subsequently, the employees can seek remedy through a direct recourse to the Tribunal where the case regarding increase in wages is already pending for adjudication.

---

*(Serial No. 82)*

1. **Comrade Darshan Singh Canadian**
2. **Comrade Raj Kumar**
3. **Comrade Dana Ram**
4. **Comrade Saghar Singh**

} Sir, we beg to draw the attention of the Government towards a matter of urgent public importance, namely, the arrest of Rajpura working class leaders Shrimati Lalta Kumari, Raj Narain Singh, Ram Lal, Jagdev and Rama Nand on 28th February, 1973.

[Com. Darshan Singh Canadian]

These leaders were peacefully protesting against intransigence of the management of M/s. Bharat Commerce and Industries Ltd., Rajpura, by not conceding its workmen's demands such as implementation of Factories Act, subsidized canteen, Rest room and creches, etc. and illegal wage cuts.

There is lot of unrest among workmen of Rajpura.

In view of the obvious importance of the matter, the Government may be asked to make a statement in this House,

**ਗਿਆਨੀ ਜ਼ੈਲ ਸਿਘ** (ਮੁੱਖ ਮੰਤਰੀ) : ਸ੍ਰੀ ਰਾਜ ਨਰਾਇਣ ਸਿੰਘ, ਜਨਰਲ ਸਕੱਤਰ ਧਾਗਾ ਮਿਲ ਮਜ਼ਦੂਰ ਯੂਨੀਅਨ (ਏਟਕ) ਵਲੋਂ ਭਾਰਤ ਕਾਮਰਸ ਐਂਡ ਇੰਡਸਟਰੀਜ ਲਿ: ਰਾਜਪੁਰਾ ਦੇ ਪ੍ਰਬੰਧਕਾਂ ਨੂੰ ਦਿੱਤੇ ਇਕ 19 ਮੰਗਾਂ ਦੇ ਜਨਰਲ ਮੰਗ ਪੱਤਰ ਦਾ ਉਤਾਰਾ ਕਿਰਤ ਅਤੇ ਸਲਾਹਕਾਰ ਅਫ਼ਸਰ ਪਟਿਆਲਾ ਨੂੰ ਮਿਤੀ 9 ਜਨਵਰੀ, 1973 ਨੂੰ ਪ੍ਰਾਪਤ ਹੋਇਆ ਸੀ। ਜਿਸ ਤੇ ਤੁਰੰਤ ਨਿਪਟਾਰਾ ਯਤਨ ਅਰੰਭ ਕਰ ਦਿਤੇ ਗਏ। ਫਲ ਸਰੂਪ ਯੂਨੀਅਨ ਨੇ 19 ਮੰਗਾਂ ਵਿਚੋਂ 11 ਮੰਗਾਂ ਹਾਲ ਦੀ ਘੜੀ ਵਾਪਸ ਲੈ ਲਈਆਂ। ਕਿਰਤ ਅਤੇ ਸਲਾਹਕਾਰ ਅਫਸਰ ਪਟਿਆਲਾ ਨੇ ਬਾਕੀ ਰਹਿੰਦੀਆਂ 8 ਮੰਗਾਂ ਵਿਚੋਂ 2 ਮੰਗਾਂ ਦੇ ਅਦਾਲਤੀ ਨਿਆਂ ਲਈ ਭੇਜੇ ਜਾਣ ਦੀ ਸਿਫਾਰਸ਼ ਕੀਤੀ ਹੈ ਜੋਕਿ ਇਹ ਸਿਫਾਰਸ਼ ਲੇਬਰ ਕਮਿਸ਼ਨਰ ਦੇ ਵਿਚਾਰ ਅਧੀਨ ਹੈ। ਬਾਕੀ 6 ਮੰਗਾਂ ਵੀ ਲੇਬਰ ਕਮਿਸ਼ਨਰ ਦੇ ਵਿਚਾਰ ਅਧੀਨ ਹਨ। ਇਥੇ ਇਹ ਵਰਨਣ ਕਰ ਦੇਣਾ ਠੀਕ ਹੋਵੇਗਾ ਕਿ ਨਿਪਟਾਰਾ ਬੈਠਕ ਦੇ ਦੌਰਾਨ ਪ੍ਰਬੰਧਕਾਂ ਨੇ ਵਿਸ਼ਵਾਸ਼ ਦਵਾਇਆ ਸੀ ਕਿ ਉਹ ਫੈਕਟਰੀਜ਼ ਐਕਟ ਦੀ ਪਾਲਣਾ ਬਾਰੇ (ਕੰਟੀਨ, ਰੈਸਟ ਰੂਮ, ਕਰੈਚਾਂ ਆਦਿ ਸਹਿਤ) ਆਪਣੀ ਕਾਨੂੰਨੀ ਜ਼ਿਮੇਵਾਰੀ ਪਹਿਲੇ ਹੀ ਨਿਭਾ ਰਹੇ ਹਨ। ਕਿਰਤ ਵਿਭਾਗ ਦੇ ਸਥਾਨਕ ਅਧਿਕਾਰੀਆਂ ਨੂੰ ਹਦਾਇਤ ਕਰ ਦਿਤੀ ਹੈ ਕਿ ਉਹ ਫੈਕਟਰੀਜ਼ ਐਕਟ, 1948 ਦੀ ਪਾਲਣਾ ਨੂੰ ਯਕੀਨੀਕੀ ਬਣਾਉਣ।

2. ਇਸ ਦੌਰਾਨ ਜਦ ਕਿ ਯੂਨੀਅਨ ਵਲੋਂ ਦਿਤੇ ਗਏ ਮੰਗ ਪੱਤਰ ਤੇ ਲੋੜੀਂਦੀ ਕਾਰਵਾਈ ਹੋ ਰਹੀ ਹੈ ਯੂਨੀਅਨ ਦੇ ਹੇਠ ਲਿਖੇ 5 ਵਰਕਰਾਂ ਨੇ ਸ੍ਰੀ ਰਾਜ ਨਰਾਇਣ ਸਿੰਘ ਦੀ ਅਗਵਾਈ ਹੇਠ ਚੰਡੀਗੜ੍ਹ ਵਿਖੇ ਮਿਤੀ 28 ਫਰਵਰੀ, 1973 ਨੂੰ ਧਾਰਾ 144 ਜ਼ਾਬਤਾ ਫੌਜਦਾਰੀ ਦੀ ਉਲੰਘਣਾ ਕੀਤੀ ਜਿਸ ਤੇ ਉਨ੍ਹਾਂ ਨੂੰ ਯੂਨੀਅਨ ਟੈਰੇਟਰੀ, ਚੰਡੀਗੜ੍ਹ ਦੀ ਪੁਲਿਸ ਨੇ ਮੁਕੱਦਮਾ ਨੰ: 137 ਮਿਤੀ 28 ਫਰਵਰੀ, 1973 ਧਾਰਾ 188 ਹਿ: ਡੰ: ਥਾਣਾ ਸੈਂਟਰਲ ਚੰਡੀਗੜ੍ਹ ਵਿੱਚ ਗ੍ਰਿਫਤਾਰ ਕੀਤਾ :—

(1) ਸ੍ਰੀ ਰਾਜ ਨਰਾਇਣ ਸਿੰਘ

(2) ਸ੍ਰੀ ਰਾਮ ਲਾਲ।

(3) ਸ੍ਰੀ ਜਗਦੇਵ।

(4) ਸ੍ਰੀ ਰਾਮਾ ਨੰਦ।

(5) ਸ੍ਰੀਮਤੀ ਲਲਤਾ ਕੁਮਾਰੀ।

3. ਉਪਰੋਕਤ 5 ਵਿਅਕਤੀਆਂ ਨੂੰ ਚੀਫ ਜੁਡੀਸ਼ਲ ਮੈਜਿਸਟ੍ਰੇਟ ਚੰਡੀਗੜ੍ਹ ਦੀ ਅਦਾਲਤ ਤੋਂ ਮਿਤੀ 12 ਮਾਰਚ, 1973 ਨੂੰ ਇਕ 2 ਦਿਨ ਦੀ ਕੈਦ ਦੀ ਸਜ਼ਾ ਹੋਈ।

4. ਇਸ ਸਮੇਂ ਰਾਜਪੁਰੇ ਦੇ ਵਰਕਰਾਂ ਵਿਚਕਾਰ ਕੋਈ ਅਸ਼ਾਂਤੀ ਨਹੀਂ ਹੈ।

(SERIAL NO. 85).

**Sardar Prem Singh Prem** : Sir I beg to draw the attention of the Government towards a matter of urgent public importance, namely, the ejectment and harassment of tenants in village Roorki Sakater, Tehsil Patiala, who have been in possession of this land since ages. It is now learnt that some persons, who are fully armed and who do not belong to this area, have been brought from some outside districts and they are trying to dispossess the tenants with the connivance of the local police. The tenants are not being allowed to go to their fields for getting fodder, etc., for their cattles and instances have come to the notice that even their women folk have been beaten by those hired persons. As it is a very urgent matter of public importance, the Government is requested to make a statement immediately,

**ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ)** : ਜ਼ਿਲਾ ਅਧਿਕਾਰੀਆਂ ਦੁਆਰਾ ਪੜਤਾਲ ਕਰਵਾਈ ਗਈ ਹੈ । ਹਾਲਾਤ ਇਸ ਪ੍ਰਕਾਰ ਪਾਏ ਗਏ ਹਨ ਕਿ ਸਾਲ 1966 ਵਿਚ ਪਿੰਡ ਰੁੜਕੀ ਦੀ ਇਕ ਹਜ਼ਾਰ ਕਨਾਲ ਜ਼ਮੀਨ ਮਾਲਕਾਂ ਨੇ ਸ਼੍ਰੀ ਪੂਰਨ ਚੰਦ ਐਡਵੋਕੇਟ ਅਤੇ ਉਸ ਦੇ ਚਾਰ ਹਿੱਸੇਦਾਰਾਂ ਨੂੰ ਦਸ ਸਾਲਾਂ ਲਈ ਠੇਕੇ ਤੇ ਦਿੱਤੀ । ਬਾਅਦ ਵਿੱਚ ਚਾਰੇ ਹਿੱਸੇਦਾਰਾਂ ਨੇ ਆਪਣੇ ਹੱਕ ਸ਼੍ਰੀ ਪੂਰਨ ਚੰਦ ਐਡਵੋਕੇਟ ਪਾਸ ਵੇਚ ਦਿਤੇ । ਸਾਲ 1972/73 ਵਿਚ ਉਪ੍ਰੋਕਤ ਜ਼ਮੀਨ ਦੇ ਕਬਜ਼ੇ ਦੇ ਸਬੰਧ ਵਿਚ ਝਗੜਾ ਪੈਦਾ ਹੋਇਆ । ਸਰਵਸ਼੍ਰੀ ਨਾਨਾ ਰਾਮ ਪੁਤਰ ਦੇਵੀ ਚੰਦ, ਦਲੀਪ ਚੰਦ ਪੁਤਰ ਰਲਾ, ਜੋਗਿੰਦਰ ਪੁਤਰ ਪ੍ਰੇਮ, ਗ਼ੱਜਣ ਪੁੱਤਰ ਸਾਧੂ, ਜੋਗਿੰਦਰ ਪੁਤਰ ਚਾਨਣ, ਬਸੰਤਾ ਪੁੱਤਰ ਦੇਵੀ ਚੰਦ, ਕੇਹਰ ਪੁੱਤਰ ਨੰਦਾ, ਨਾਨੀਆ ਪੁਤਰ ਜਿਉਣਾ ਆਦਿ ਦਾ ਕਹਿਣਾ ਸੀ ਕਿ ਉਪ੍ਰੋਕਤ ਜ਼ਮੀਨ ਦੀ ਕਾਸ਼ਤ ਉਨ੍ਹਾਂ ਨੇ ਕੀਤੀ ਸੀ ਅਤੇ ਖੜ੍ਹੀਆਂ ਫਸਲਾਂ ਉਨ੍ਹਾਂ ਦੀਆਂ ਸਨ । 1972 ਦੇ ਮਹਿਕਮਾ ਮਾਲ ਦੇ ਰਿਕਾਰਡ ਅਨੁਸਾਰ ਇਸ ਜ਼ਮੀਨ ਵਿਚੋਂ 227 ਕਨਾਲ ਜ਼ਮੀਨ ਦੀ ਕਾਸ਼ਤ ਉਪ੍ਰੋਕਤ ਵਿਅਕਤੀਆਂ ਦੁਆਰਾ ਕੀਤੀ ਗਈ ਸੀ । ਇਸ ਦੇ ਉਲਟ ਸ਼੍ਰੀ ਪੂਰਨ ਚੰਦ ਐਡਵੋਕੇਟ ਦਾ ਕਹਿਣਾ ਹੈ ਕਿ ਉਪ੍ਰੋਕਤ ਜ਼ਮੀਨ ਉਸਦੇ ਕਬਜ਼ੇ ਵਿਚ ਹੈ ਅਤੇ ਉਸਨੇ ਸੇਵਾ ਦਾਸ, ਰਜਿੰਦਰ ਪਾਲ, ਮਹਿੰਦਰ ਪਾਲ ਵਾਸੀ ਜ਼ਿਲਾ ਫਰੀਦਕੋਟ ਤੋਂ ਕਾਸ਼ਤ ਕਰਵਾਈ ਹੈ । ਸਥਿਤੀ ਖਿਚਾਉ ਭਰਪੂਰ ਹੋਣ ਕਾਰਨ ਸਥਾਨਕ ਪੁਲਿਸ ਨੇ ਕਾਰਜਕਾਰੀ ਮਜਿਸਟ੍ਰੇਟ ਦਰਜਾ ਪਹਿਲਾ ਪਟਿਆਲਾ ਦੀ ਅਦਾਲਤ ਵਿਚ ਉਪ੍ਰੋ-ਕਤ ਜ਼ਮੀਨ ਦੀ ਕੁਰਕੀ ਲਈ ਧਾਰਾ 145 ਜ਼ਾਬਤਾ ਫੌਜਦਾਰੀ ਹੇਠ ਕਾਰਵਾਈ ਕੀਤੀ ਜਿਸਤੇ ਅਦਾਲਤ ਨੇ ਮਿਤੀ 23 ਫਰਵਰੀ, 1973 ਨੂੰ ਕੁਰਕੀ ਦਾ ਹੁਕਮ ਦਿਤਾ ਅਤੇ ਤਹਿਸੀਲਦਾਰ ਪਟਿਆਲਾ ਨੇ ਅਦਾਲਤ ਦੇ ਹੁਕਮ ਦੀ ਪਾਲਣਾ ਮਿਤੀ 6 ਮਾਰਚ, 1973 ਨੂੰ ਕਰਵਾਈ ਪ੍ਰੰਤੂ ਇਸ ਦੌਰਾਨ ਮਿਤੀ 6 ਮਾਰਚ, 1973 ਨੂੰ ਹੀ ਸ਼੍ਰੀ ਪੂਰਨ ਚੰਦ ਐਡਵੋ-ਕੇਟ ਨੇ ਅਡੀਸ਼ਨਲ ਡਿਸਟ੍ਰਿਕਟ ਜੱਜ ਦੀ ਅਦਾਲਤ ਤੋਂ ਸਟੇ ਆਰਡਰ ਪ੍ਰਾਪਤ ਕਰ ਲਿਆ । ਮੁਆਮਲਾ ਇਸ ਸਮੇਂ ਅਡੀਸ਼ਨਲ ਡਿਸਟ੍ਰਿਕਟ ਜੱਜ ਦੀ ਅਦਾਲਤ ਵਿਚ ਚਲ ਰਿਹਾ ਹੈ ਅਤੇ ਅਗਲੀ ਪੇਸ਼ੀ ਮਿਤੀ 24 ਮਾਰਚ, 1973 ਨੂੰ ਹੈ ।

ਇਹ ਕਹਿਣਾ ਗਲਤ ਹੈ ਕਿ ਸਥਾਨਕ ਪੁਲਿਸ ਨੇ ਕਿਸੇ ਧਿਰ ਦਾ ਪੱਖਪਾਤ ਕੀਤਾ ਹੈ । ਕਿਸੇ ਭਾੜੇ ਤੇ ਲਿਆਏ ਗਏ ਵਿਅਕਤੀ ਦਾ ਮੁਜ਼ਾਰਿਆਂ ਨੂੰ ਪਠੇ ਆਦਿ ਲੈਣ ਲਈ ਖੇਤਾਂ ਵਿਚ ਜਾਣ ਤੋਂ ਰੋਕਣਾ ਜਾਂ ਉਨ੍ਹਾਂ ਦੀਆਂ ਇਸਤਰੀਆਂ ਨੂੰ ਮਾਰ ਪੀਟ ਕਰਨਾ ਵੀ ਨੋਟਿਸ ਵਿਚ ਨਹੀਂ ਆਇਆ । ਸਥਾਨਕ ਪੁਲੀਸ ਦੀ ਮੱਦਦ ਨਾਲ ਬਾਹਰੋਂ ਲਿਆਂਦੇ ਹਥਿਆਰਬਦ ਬੰਦਿਆਂ ਦੁਆਰਾ ਮੁਜ਼ਾਰਿਆਂ ਨੂੰ ਬੇਦਖਲ ਕਰਨ ਦੀ ਕੋਸ਼ਿਸ਼ ਆਦਿ ਦੇ ਦੋਸ਼ ਵੀ ਬਿਲਕੁਲ ਗਲਤ ਹਨ । ਇਥੇ ਇਹ ਵਰਨਣ ਕਰਨਾ ਠੀਕ ਹੋਵੇਗਾ ਕਿ ਦੂਲਾ ਪੁਤਰ ਗੰਗਾ ਰਾਮ

[ਮੁੱਖ ਮੰਤਰੀ]

ਵਾਸੀ ਰੁੜਕੀ ਸਕੱਤਰ ਨੇ ਸ਼ਿਕਾਇਤ ਕੀਤੀ ਸੀ ਕਿ ਸ੍ਰੀ ਪੂਰਨ ਚੰਦ ਐਡਵੋਕੇਟ ਦੇ ਹਿਸੇਦਾਰਾਂ ਸਰਵ ਸ੍ਰੀ ਸੇਵਾ ਦਾਸ ਅਤੇ ਰਾਜਿੰਦਰ ਪਾਲ ਨੇ ਉਸਦੀ ਸਰੋਂ ਖੇਤਾਂ ਵਿਚੋਂ ਚੁੱਕ ਲਈ ਸੀ। ਇਸ ਸ਼ਿਕਾਇਤ ਤੇ ਮੁਕਦਮਾ ਨੰ: 30 ਮਿਤੀ 18 ਫਰਵਰੀ, 1973 ਅ/ਧ 379 ਹ: ਡ: ਥਾਣਾ ਜੁਲਕਾਂ ਵਿਖੇ ਦਰਜ ਕੀਤਾ ਗਿਆ ਸੀ। ਇਸ ਪ੍ਰਕਾਰ ਸ੍ਰੀ ਚਾਨਣ ਰਾਮ ਪੁਤਰ ਸੁੰਦਰ ਰਾਮ ਵਾਸੀ ਰੁੜਕੀ ਸਕੱਤਰ ਨੇ ਸ਼ਿਕਾਇਤ ਕੀਤੀ ਕਿ ਰਾਮ ਚੰਦ ਪੁੱਤਰ ਮੰਗਲ ਰਾਮ ਅਤੇ ਉਸ ਦੇ ਛੇ ਸਾਥੀਆਂ ਨੇ ਉਸ ਨੂੰ ਖੇਤਾਂਵਿਚ ਜਾਣ ਤੋਂ ਰੋਕਿਆ ਸੀ ਜਿਸ ਤੇ ਮੁਕਦਮਾ ਨੰ: 33 ਮਿਤੀ 21 ਫਰਵਰੀ 1973 ਅ/ਧ 342/148/149 ਹ: ਡ: ਥਾਣਾ ਜੁਲਕਾਂ ਵਿਖੇ ਦਰਜ ਕੀਤਾ ਗਿਆ ਸੀ। ਇਹ ਦੋਵੇਂ ਮੁਕਦਮੇਂ ਤਫਤੀਸ਼ ਹੇਠ ਹਨ।

(Serial No. 98)

1. **Comrade Darshan Singh Canadian**
2. **Comrade Satya Pal Dang**
3. **Comrade Raj Kumar**
4. **Comrade Dana Ram**

: Sir, we beg to draw the attention of the Government towards a matter of urgent public importance, namely four houses and stocks of dung cakes belonging to Harijans were razed by some big land-owners in Kheri Ganadian Village of Rajpura Tehsil in Patiala district on the 10th March, 1973. The houses were demolished when the Harijans were away to work as farm labourers. There is much resentment in the public especially amongst the Harijans. In view of the obvious and urgent importance of the matter Government may please be asked to make a statement in the House.

**ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ)** : ਇਸ ਘਟਨਾ ਬਾਰੇ ਹਾਲਾਤ ਇਸ ਪਰਕਾਰ ਹਨ ਕਿ ਕਰੀਬ 18 ਸਾਲ ਹੋਏ ਪਿੰਡ ਖੇੜੀ ਗੰਡਿਆਂ ਵਿਚ ਮੁਰੱਬਾਬੰਦੀ ਹੋਈ ਸੀ ਅਤੇ ਪਿੰਡ ਦੇ ਆਸੇ ਪਾਸੇ ਫਿਰਨੀ ਲਈ ਜ਼ਮੀਨ ਛੱਡੀ ਗਈ ਸੀ। ਫਿਰਨੀ ਦੇ ਨਾਲ ਪਿੰਡ ਦੇ ਕੁੱਝ ਹਰੀਜਨਾਂ ਨੇ ਆਪਣੇ ਰਿਹਾਸ਼ੀ ਮਕਾਨ ਬਣਾ ਕੇ ਰਿਹਾਇਸ਼ ਕਰਨੀ ਸ਼ੁਰੂ ਕਰ ਦਿਤੀ ਅਤੇ ਮਕਾਨਾਂ ਦੇ ਨਾਲ ਲਗਦੀ ਜ਼ਮੀਨ ਤੇ ਪਾਥੀਆਂ ਦੇ ਗੁਹਾਰੇ ਆਦਿ ਬਣਾ ਲਏ। ਹੁਣ ਰਾਜਪੁਰਾ-ਪਟਿਆਲਾ ਸੜਕ ਤੋਂ ਇਕ ਲਿੰਕ ਸੜਕ ਪਿੰਡ ਖੇੜੀ ਗੰਡਿਆਂ ਵਿਚੋਂ ਹੁੰਦੀ ਹੋਈ ਪਿੰਡ ਖਾਨਪੁਰ ਤਕ ਬਣਾਉਣ ਦਾ ਪਰੋਗਰਾਮ ਸ਼ੁਰੂ ਹੋਇਆ ਜਿਸ ਕਰਕੇ ਪਿੰਡ ਖਾਨਪੁਰ ਦੇ ਵਾਸੀਆਂ ਨੇ ਆਪਣੀ ਹੱਦ ਵਿਚ ਅਤੇ ਪਿੰਡ ਖੇੜੀ ਗੰਡਿਆਂ ਦੇ ਵਾਸੀਆਂ ਨੇ ਆਪਣੀ ਹੱਦ ਵਿਚ ਸੜਕ ਦੀ ਨਿਸ਼ਾਨਦੇਹੀ ਲੈ ਕੇ ਮਿੱਟੀ ਪਾਣ ਦਾ ਕੰਮ ਸ਼ੁਰੂ ਕਰ ਦਿਤਾ। ਇਹ ਸੜਕ ਪਿੰਡ ਦੀ ਫਿਰਨੀ ਦੇ ਕੁਝ ਹਿੱਸੇ ਵਿਚੋਂ ਲੰਘਦੀ ਸੀ ਜਿਥੋਂ ਕਿ ਸਰਵਸ੍ਰੀ ਰਾਮ ਸਰੂਪ ਪੁੱਤਰ ਛੋਟਾ, ਰਾਮਚੰਦ ਪੁਤਰ ਛੋਟਾ, ਛਟਾ ਪੁੱਤਰ ਗੁਰਮੁੱਖ ਦਾਸ ਅਤੇ ਬਚਨ ਸਿੰਘ ਪੁਤਰ ਕਿਸ਼ਨ ਸਿੰਘ, ਹਰੀਜਨ ਵਾਸੀ ਖੇੜੀ ਗੰਡਿਆਂ ਨੇ ਫਿਰਨੀ ਦੀ ਕੁਝ ਜ਼ਮੀਨ ਆਪਣੇ ਮਕਾਨਾਂ ਨਾਲ ਮਿਲਾ ਲਈ ਸੀ, ਰਾਮ ਸਰੂਪ ਹਰੀਜਨ ਨੇ ਫਿਰਨੀ ਦੇ ਵਿਚਕਾਰ ਇਕ ਟੋਕੇ ਦੀ ਮਸ਼ੀਨ ਲਾ ਕੇ ਇਸ ਦੇ ਦਵਾਲੇ ਕੱਚੀ ਚਾਰਦੀਵਾਰੀ ਕੀਤੀ ਹੋਈ ਸੀ। ਪਿੰਡ ਵਾਲਿਆਂ ਨੇ ਇਨ੍ਹਾਂ ਹਰੀਜਨਾਂ ਨੂੰ ਫਿਰਨੀ ਉਤੇ ਰੋਕੀ ਹੋਈ ਜ਼ਮੀਨ ਦੇ ਬਦਲੇ ਹੋਰ ਥਾਂ ਜ਼ਮੀਨ ਦੇਣ ਦਾ ਵਾਅਦਾ ਕਰਕੇ ਉਨ੍ਹਾਂ ਨੂੰ ਆਪਣੀਆਂ ਪਾਥੀਆਂ ਦੇ ਗੁਹਾਰੇ ਚੁਕਣ ਲਈ ਕਿਹਾ ਜਿਸ ਤੇ ਹਰੀਜਨ ਰਜ਼ਾਮੰਦੀ ਨਾਲ ਫਿਰਨੀ ਦੀ ਜ਼ਮੀਨ ਛੱਡਣ ਲਈ ਤਿਆਰ ਹੋ ਗਏ। 3 ਗੁਹਾਰੇ ਤੋਂ ਬਿਨਾਂ ਬਾਕੀ ਗੁਹਾਰੇ ਅਤੇ ਪਾਥੀਆਂ ਚੁੱਕ ਲਏ ਜਿਥੇ ਕਿ ਪਿੰਡ ਵਾਲਿਆਂ ਨੇ ਸੜਕ ਬਣਾਉਣ ਲਈ ਮਿੱਟੀ ਪਾ ਦਿਤੀ।

ਮਿਤੀ 10 ਮਾਰਚ, 1973 ਨੂੰ ਜਦ ਪਿੰਡ ਵਾਲਿਆਂ ਨੇ ਰਾਮ ਸਰੂਪ ਹਰੀਜਨ ਦੀ ਟੋਕੇ ਵਾਲੀ ਜ਼ਮੀਨ ਦੀਆਂ 2 ਕੰਧਾਂ ਜੋ ਫਿਰਨੀ ਦੀ ਥਾਂ ਸੜਕ ਵਿਚ ਆਉਂਦੀਆਂ ਸਨ ਢਾਹ ਦਿਤੀਆਂ ਤਾਂ ਰਾਮ ਸਰੂਪ ਅਤੇ ਕੁਝ ਹਰੀਜਨਾਂ ਨੇ ਇਤਰਾਜ਼ ਕੀਤਾ। ਉਨ੍ਹਾਂ ਦੇ ਇਹ ਇਤਰਾਜ਼ ਕਰਨ ਤੇ ਪਿੰਡ ਦੀ ਪੰਚਾਇਤ ਅਤੇ ਹਰੀਜਨ ਥਾਣਾ ਰਾਜਪੁਰਾ ਗਏ ਅਤੇ ਇਸ ਝਗੜੇ ਦੇ ਫੈਸਲੇ ਲਈ ਪਰਾਰਥਨਾ ਕੀਤੀ ਜਿਸ ਤੇ ਮਿਤੀ 12 ਮਾਰਚ, 1973 ਨੂੰ ਤਹਿਸੀਲਦਾਰ ਰਾਜਪੁਰਾ, ਡੀ.ਐਸ.ਪੀ. ਰਾਜਪੁਰਾ ਅਤੇ ਮੁੱਖ ਅਫਸਰ ਥਾਣਾ ਰਾਜਪੁਰਾ ਪਿੰਡ ਖੇੜੀ ਗੰਡਿਆਂ ਗਏ ਅਤੇ ਪਿੰਡ ਦੀ ਪੰਚਾਇਤ ਅਤੇ ਹਰੀਜਨਾਂ ਦੀ ਹਾਜ਼ਰੀ ਵਿਚ ਸੜਕ ਅਤੇ ਫਿਰਨੀ ਦੀ ਨਿਸ਼ਾਨਦੇਹੀ ਪਿੰਡ ਦੇ ਪਟਵਾਰੀ ਪਾਸੋਂ ਕਰਵਾਈ। ਪੈਮਾਇਸ਼ ਤੋਂ ਫਿਰਨੀ ਉਤੇ ਰਾਮ ਚੰਦ ਦੇ ਮਕਾਨ ਦੀ 2 ਵਿਸਵਾ ਸੀ, ਰਾਮ ਸਰੂਪ ਦੀ 12 ਵਿਸਵਾਸੀ, ਛੋਟੇ ਦੇ 6 ਵਿਸਵਾਸੀ ਅਤੇ ਬਚਨੇ ਦੇ 3 ਵਿਸਵਾਸੀ ਥਾਂ ਫਿਰਨੀ ਉਤੇ ਸੜਕ ਵਿਚ ਆਉਣੀ ਪਾਈ ਗਈ। ਪਿੰਡ ਦੀ ਪੰਚਾਇਤ ਨੇ ਇਨ੍ਹਾਂ ਹਰੀਜਨਾਂ ਨੂੰ ਇਸ ਜ਼ਮੀਨ ਬਦਲੇ ਹੋਰ ਥਾਂ ਇਤਨੀ ਹੀ ਜ਼ਮੀਨ ਦੇਣ ਦਾ ਵਾਅਦਾ ਕੀਤਾ ਅਤੇ ਹਰੀਜਨਾਂ ਨੇ ਫਿਰਨੀ ਉਤੇ ਸੜਕ ਵਿਚ ਆਈ ਹੋਈ ਜ਼ਮੀਨ ਖਾਲੀ ਕਰਨ ਦਾ ਵਾਅਦਾ ਕੀਤਾ ਅਤੇ ਮਕਾਨਾਂ ਦਾ ਜਿਤਨਾ ਜਿਤਨਾ ਹਿਸਾ ਫਿਰਨੀ ਵਿਚ ਆਉਂਦਾ ਸੀ, ਆਪ ਹੀ ਢਾਉਣਾ ਮੰਨ ਲਿਆ ਅਤੇ ਹਰੀਜਨਾਂ ਨੇ ਆਪਣੀ ਇਹ ਰਜ਼ਾਮੰਦੀ ਲਿਖਤੀ ਰੂਪ ਵਿਚ ਮੰਨ ਲਈ। ਇਸ ਤੋਂ ਉਪਰੰਤ ਸੀਨੀਅਰ ਸੁਪਰਡੰਟ ਪੁਲਿਸ ਜ਼ਿਲਾ ਪਟਿਆਲਾ ਵੀ ਖੇੜੀ ਗੰਡਿਆਂ ਵਿਖੇ ਗਏ ਅਤੇ ਪਿੰਡ ਦੀ ਪੰਚਾਇਤ ਅਤੇ ਹਰੀਜਨਾਂ ਪਾਸੋਂ ਆਪਣੀ ਤਸੱਲੀ ਕੀਤੀ ਅਤੇ ਦੋਨਾਂ ਧੜਿਆਂ ਨੇ ਆਪਣੇ ਹੋਏ ਫੈਸਲੇ ਤੋਂ ਸੰਤੁਸ਼ਟ ਹੋਣਾ ਜ਼ਾਹਰ ਕੀਤਾ। ਇਹ ਗਲ ਉਕਾ ਹੀ ਗਲਤ ਹੈ ਕਿ ਪਿੰਡ ਦੇ ਜ਼ਿਮੀਦਾਰਾਂ ਨੇ ਹਰੀਜਨਾਂ ਦੇ ਮਕਾਨ ਅਤੇ ਗੁਹਾਰੇ ਧੱਕੇ ਨਾਲ ਢਾਹ ਦਿਤੇ।

ਹਰੀਜਨਾਂ ਦਾ ਫਿਰਨੀ ਦੀ ਜ਼ਮੀਨ ਤੇ ਕਬਜ਼ਾ ਨਜ਼ਾਇਜ਼ ਸੀ। ਹੁਣ ਲਿੰਕ ਸੜਕ ਬਣਾਉਣ ਲਈ ਫਿਰਨੀ ਦੀ ਥਾਂ ਤੇ ਮਿੱਟੀ ਪਾਉਣ ਲਈ ਪਟਵਾਰੀ ਦੀ ਨਿਸ਼ਾਨਦੇਹੀ ਅਨੁਸਾਰ ਉਹ ਜ਼ਮੀਨ ਪੰਚਾਇਤ ਨੇ ਹਰੀਜਨਾਂ ਪਾਸੋਂ ਉਨ੍ਹਾਂ ਨੂੰ ਉਸ ਦੇ ਬਦਲੇ ਉਤਨੀ ਹੀ ਹੋਰ ਥਾਂ ਜ਼ਮੀਨ ਦੇ ਕੇ ਖਾਲੀ ਕਰਨ ਲਈ ਰਜ਼ਾਮੰਦ ਕਰ ਲਿਆ ਪਰੰਤੂ ਕਾਮਰੇਡ ਬਲਵੰਤ ਸਿੰਘ ਦੱਪੜ ਅਤੇ ਕਾਮਰੇਡ ਭਾਨ ਸਿੰਘ ਭੌਰਾ ਹਰੀਜਨਾਂ ਨੂੰ ਭੜਕਾਉਣਾ ਚਾਹੁੰਦੇ ਸਨ ਅਤੇ ਉਨ੍ਹਾਂ ਨੂੰ ਕੀਤੇ ਹੋਏ ਫੈਸਲੇ ਤੋਂ ਫਿਰ ਜਾਣ ਦੀ ਪਰੇਰਨਾ ਕਰਦੇ ਸਨ ਅਤੇ ਇਸੇ ਮੰਤਵ ਨੂੰ ਮੁਖ ਰਖਦੇ ਹੋਏ ਕਾਮਰੇਡ ਬਲਵੰਤ ਸਿੰਘ ਨੇ ਅਖਬਾਰ ਨਵਾਂ ਜ਼ਮਾਨਾ ਵਿਚ ਮਿਤੀ 12 ਮਾਰਚ 1973 ਨੂੰ ਇਹ ਖਬਰ ਛਪਵਾਈ ਕਿ ਪਿੰਡ ਖੇੜੀ ਗੰਡਿਆਂ ਵਿਚ ਹਰੀਜਨਾਂ ਦੇ ਮਕਾਨ ਢਾਹ ਦਿਤੇ ਅਤੇ ਅੱਗ ਲਾ ਦਿਤੀ ਗਈ। ਇਹ ਖਬਰ ਉਕਾ ਹੀ ਗਲਤ ਸੀ।

Serial No. 109

**Giani Zail Singh** : It is not essential to have the services of an Anaesthetist in the Emergency Department of V. J. Hospital, Amritsar, because Emergency Department is only to entertain serious patients and to give them elementary first aid treatment, if necessary and then to refer them without any loss of time to the respective Departments. The question of procuring the services of an Anaesthetist arisesonly subsequently when some operation is to be performed. It is none of the functions of the Emergency Department to entertain any case for operationstraightway. The functioning of the Emergency Department of V. J. Hospital is quite upto the mark insofar as duties entrusted to it are concerned. It is well-equipped in all its requirements. Moreover, the V. J. Hospital and the medical colleges have independent Anaes thesia Department, consisting

[Chief Minister]

of one Professor, two Assistant professors, several Senior Lecturers, Registrars and House Surgeons whose services are always available round the clock for any operation. The Emergency Department of the V. J. Hospital, Amritsar, is being fully utilized. No patient ever suffered for lack of the services of an Anaesthetist. However, as a general policy expansion of the Anaesthesia Department is under consideration of Government in order to cope with the increased work load of operations.

(ਕ੍ਰਮ ਨੰ: III)

1 ਸਰਦਾਰ ਬਲਵਿੰਦਰ ਸਿੰਘ ਭੂੰਦੜ
2 ਸਰਦਾਰ ਸੁਰਜੀਤ ਸਿੰਘ ਬਰਨਾਲਾ } ਅਸੀਂ ਸਰਕਾਰ ਦਾ ਧਿਆਨ ਲੋਕ ਮਹੱਤਤਾ

ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦੇ ਹਾਂ, ਅਰਥਾਤ, ਸਬ-ਡਵੀਜ਼ਨ ਮਾਨਸਾ ਵਿਚ ਮਿੱਟੀ ਦਾ ਤੇਲ ਡੇਢ ਰੁਪਏ ਲੀਟਰ ਅਤੇ ਡੀਜ਼ਲ, ਕਾਲਾ ਤੇਲ ਬਿਲਕੁਲ ਨਹੀਂ ਮਿਲਦਾ। ਜਿਸ ਕਾਰਣ ਜੰਤਾ ਨੂੰ ਬੇ-ਹੱਦ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਲੋਕਾਂ ਵਿਚ ਬੇਚੈਨੀ ਬਹੁਤ ਵੱਧ ਰਹੀ ਹੈ। ਇਸ ਬਾਰੇ ਸਬੰਧਤ ਮੰਤਰੀ ਜੀ ਬਿਆਨ ਦੇਣ।

**Shri Gian Chand Kharbanda, (Minister of State for Food and Supplies)** : Price and distribution of light diesel oil are not controlled. This essential commodity is received through Indian Oil Burmah Shell and Esso Companies and is further distributed through their stockists and oil dealers appointed by them. Government of India has not imposed any price control so far and the State Government is not competent to do so.

2. The Ministry of Petroleum and Chemicals, Government of India, was repeatedly appraoched to push up additional supplies of L. D. O. and Kerosene Oil etc,, to Punjab State in order to meet the shortage of these products. While reviewing the stock position in the middle of December with the various Oil Companies operating in Punjab, it was found that only 3000 K. Ls. of L.D.O. were available with them. whereas about 10,000 K. Ls. were required on monthly basis. Persistent efforts succeded in pushing up the supplies in January to 7964 K. Ls. Besides, under instructions from Government of India to the various Oil Companies, L. D. O. was moved in tank lorries from Hissar, Shakur Basti and Ambala Oil Depots to meet our additional needs.

3. Periodical meetings with the representatives of various Oil Companies were held to review the stock and supply position of L. D. O./Kerosene Oil etc. etc., and a constant watch was kept to ensure regular supplies of L. D. O./ Kerosene Oil to various Oil Depots in the State.

4. Representatives of Agriculture/Industries Departments were specially deputed to stress upon the Ministry of Petroleum and Chemicals, Government of India, for arranging immediate additional supplies of L. D. O./Kerosene Oil to Punjab but unfortunately there was a sudden shortage of High Speed Diesel Oil and consequently the demand for L. D. O. and Kerosene Oil went up considerably which resulted again in the shortage of supply as compared to the demand. After consumption in February, the stock position of L. D. O. on 28th February, 1973 indicated that 4,807 K. Ls. of L. D. O. was available in the Oil Depots in Punjab and the main depots at Hissar, Shakur Basti and Ambala while a quantity of 8,454 K. Ls, was in transit.

5. Government of India was also requested to fix price of L. D. O. with a view to check any tendency to black-market. It is understood that proposal of the State Government is being favourably considered and formal orders of the Government of India, imposing control on price of L. D. O. might be issued shortly.

6. Ministry of Petroleum and Chemical Products, Government of India, have recently intimated to the State Government that owing to draught conditions in the larger parts of the Country and due to shortage in power output and with a view to meet the increased demand of L. D. O./

H. S. D. O., the production of kerosene oil has been reduced and consequently, monthly normal State quota for kerosene oil has also been reduced for two months viz. March and April, 1973. The Government of India have also further advised the State Government to take effective steps for equitable distribution of kerosene oil in rural as well as urban areas, keeping in view the availability of stocks of Kerosene Oil. District Food and Supplies Controllers are being asked to exercise proper control over the distribution of kerosene oil based on the availability of stocks and also to keep constant watch on the supply position of kerosene oil.

7. The departmental supervision has been tightened to effectively check any mal-practices and black-marketing in the distribution of L. D. O. and kerosene oil. The District Food and Supplies Controller, Bhatinda, has reported that he has already taken effective steps in controlling the distribution of kerosene oil by fixing 5 litres per ration card per fortnight, after keeping in view the availability of stocks of kerosene oil in his District. Present position as on 16th March, 1973 has been ascertained from oil depot J. O. C. Kotkapura which indicates 4 lakh litres of kerosene oil and 55,000 litres of L. D. O., besides, 4 lakh litres of H. S. D. O. available in stock. The stockists and dealers of L.D.O./H. S.D O. have also been advised to bring supplies of L. D. O./H. S. D. O. by road from the nearest Oil Depot at Hissar, as sufficient stocks of diesel oil are available in that depot Effective measures have been taken by the District Food & Supplies Controller, Bhatinda, to check any tendency to black-market by arranging surprise raids against the wholesale dealers of kerosene oil at Mansa. A case has been registered with the Police against one firm of Wholesale Kerosene Oil Dealer at Mansa, who was found indulging in black-marketing in kerosene oil.

[ਐਲ. ਡੀ. ਓ. ਦੀ ਕੀਮਤ ਅਤੇ ਵੰਡ ਉਤੇ ਕੋਈ ਕੰਟਰੋਲ ਨਹੀਂ ਹੈ । ਇਹ ਜ਼ਰੂਰੀ ਵਸਤੂ ਇੰਡੀਅਨ ਆਇਲ, ਬ੍ਰਮਾ ਸ਼ੈਲ ਅਤੇ ਇਸੋ ਕੰਪਨੀਆਂ ਦੇ ਰਾਹੀਂ ਆਉਂਦਾ ਹੈ ਅਤੇ ਇਸ ਦੀ ਵੰਡ ਉਨ੍ਹਾਂ ਦੇ ਸਟਾਕ-ਕਿਸਟਸ ਅਤੇ ਤੇਲ ਦੇ ਡੀਲਰਜ਼ ਰਾਹੀਂ ਕੀਤੀ ਜਾਂਦੀ ਹੈ ਜਿਹੜੇ ਕਿ ਕੰਪਨੀਆਂ ਵਲੋਂ ਹੀ ਨਿਯੁਕਤ ਕੀਤੇ ਹੁੰਦੇ ਹਨ । ਭਾਰਤ ਸਰਕਾਰ ਨੇ ਹਾਲੇ ਤਕ ਇਸ ਦੀ ਕੀਮਤ ਤੇ ਕੋਈ ਕੰਟਰੋਲ ਨਹੀਂ ਕੀਤਾ ਹੋਇਆ ਹੈ । ਇਸ ਕਰਕੇ ਰਾਜ ਸਰਕਾਰ ਵੀ ਇਸ ਦੀ ਕੀਮਤ ਤੇ ਕੰਟਰੋਲ ਨਹੀਂ ਕਰ ਸਕਦੀ ।

2 ਮਿਟੀ ਦੇ ਤੇਲ ਐਲ ਡੀ. ਓ. ਅਤੇ ਵਗੈਰਾ ਵਗੈਰਾ ਦੀ ਥੁੜ ਨੂੰ ਦੂਰ ਕਰਨ ਲਈ ਮਨਿਸਟਰੀ ਪੈਟਰੋਲੀਅਮ ਅਤੇ ਕੈਮੀਕਲਜ਼ ਨੂੰ ਬਾਰ ਬਾਰ ਬੇਨਤੀ ਕੀਤੀ ਕਿ ਉਹ ਇਨ੍ਹਾਂ ਪਰੋਡੈਕਸ ਦੀ ਹੋਰ ਸਪਲਾਈ ਵਧਾਉਣ ਦੇ ਪ੍ਰਬੰਧ ਕਰਨ । ਦਸੰਬਰ ਦੇ ਮਹੀਨੇ ਵਿਚ ਐਲ. ਡੀ. ਓ. ਦੀ ਸਟਾਕ ਪੁਜ਼ੀਸ਼ਨ ਨੂੰ ਰਵੀਊ ਕਰਦੇ ਹੋਏ, ਵੇਖਣ ਵਿਚ ਆਇਆ ਕਿ ਪੰਜਾਬ ਦੇ ਵਿਚ ਸਬੰਧਤ ਕੰਪਨੀਆਂ ਦੇ ਪਾਸ 100 ਕਿਲੋ ਲੀਟਰ ਦੀ ਮਹਾਵਾਰੀ ਮੰਗ ਦੇ ਵਿਰੁੱਧ ਸਿਰਫ 3,000 ਕਿਲੋ ਲੀਟਰ ਐਲ. ਡੀ. ਓ. ਦਾ ਸਟਾਕ ਹੀ ਪਿਆ ਸੀ । ਲਗਾਤਾਰ ਕੋਸ਼ਿਸ਼ ਕਰਨ ਵਜੋਂ ਦਸੰਬਰ ਦੇ ਮਹੀਨੇ ਵਿਚ ਸਪਲਾਈ 4488 ਕਿਲੋ ਲੀਟਰਜ਼ ਤੋਂ 7964 ਕਿਲੋ ਲੀਟਰ ਜਨਵਰੀ ਦੇ ਮਹੀਨੇ ਵਿਚ ਹੋ ਗਈ । ਇਸ ਤੋਂ ਇਲਾਵਾ ਭਾਰਤ ਸਰਕਾਰ ਦੀਆਂ ਹਦਾਇਤਾਂ ਦੇ ਤਹਿਤ ਐਲ. ਡੀ. ਓ. ਦੀ ਹੋਰ ਮੰਗ ਨੂੰ ਪੂਰਾ ਕਰਨ ਲਈ ਹਿਸਾਰ, ਸ਼ਕੂਰ ਬਸਤੀਆਂ ਅਤੇ ਅੰਬਾਲਾ ਦੇ ਤੇਲ ਡੀਪੂਆਂ ਤੋਂ ਟੈਂਕ ਲਾਰੀਆਂ ਰਾਹੀਂ ਵੀ ਮੂਵ ਕੀਤਾ ।

3. ਐਲ. ਡੀ. ਓ. ਅਤੇ ਕੈਰੋਸੀਨ ਤੇਲ ਦੀ ਸਟਾਕ ਅਤੇ ਸਪਲਾਈ ਪੁਜ਼ੀਸ਼ਨ ਨੂੰ ਰਵੀਊ ਕਰਨ ਬਾਰੇ ਸਮੇਂ ਸਮੇਂ ਸਿਰ ਤੇਲ ਦੇ ਕੰਪਨੀਆਂ ਦੇ ਨੁਮਾਇੰਦੀਆਂ ਦੀਆਂ ਮੀਟਿੰਗਜ਼ ਬੁਲਾਈ ਜਾਂਦੀਆਂ ਰਹੀਆਂ ਹਨ ਅਤੇ ਸਟੇਟ ਵਿਚ ਸਪਲਾਈ ਨੂੰ ਬਰਕਰਾਰ ਰਖਣ ਲਈ ਖਾਸ ਧਿਆਨ ਦਿੱਤਾ ਗਿਆ ।

[Minister of State for Food & Supplies]

4. ਐਗਰੀਕਲਚਰ/ਇੰਡਸਟ੍ਰੀਜ਼ ਵਿਭਾਗ ਦੇ ਪ੍ਰਤੀਨਿਧੀਆਂ ਨੂੰ ਖਾਸ ਤੌਰ ਤੇ ਨਿਯੁਕਤ ਕੀਤਾ ਕਿ ਉਹ ਬੰਬਈ ਅਤੇ ਦਿੱਲੀ ਹੋਣ ਵਾਲੀ ਮਾਹਵਾਰੀ ਪਲੈਨ ਦੀ ਮੀਟਿੰਗ ਵਿਚ ਛੇਤੀ ਹੀ ਐਲ.ਡੀ.ਓ., ਕੈਰਸੀਨ ਤੇਲ ਵਗੈਰਾ ਵਗੈਰਾ ਦੀ ਹੋਰ ਸਪਲਾਈ ਵਧਾਉਣ ਲਈ ਮਨਿਸਟਰੀ ਪੈਟਰੋਲੀਅਮ ਅਤੇ ਕੈਮੀਕਲਜ਼ ਤੇ ਪੂਰਾ ਜ਼ੋਰ ਦੇਣ । ਇਨ੍ਹਾਂ ਕੋਸ਼ਿਸ਼ਾਂ ਵਜੋਂ ਪੰਜਾਬ ਵਿਚ ਐਲ. ਡੀ. ਓ. ਅਤੇ ਕੈਰੋਸੀਨ ਦੀ ਸਪਲਾਈ ਨੂੰ ਬਰਕਰਾਰ ਰਖਿਆ ਪਰ ਅਚਨਚੇਤ ਹਾਈ ਸਪੀਡ ਡੀਜਲ ਆਇਲ ਦੀ ਥੁੜ ਹੋ ਜਾਣ ਕਰਕੇ ਐਲ. ਡੀ. ਓ. ਅਤੇ ਕੈਰੋਸੀਨ ਤੇਲ ਦੀ ਮੰਗ ਕਾਫੀ ਵੱਧ ਗਈ ਅਤੇ ਜਿਸ ਕਰਕੇ ਮੰਗ ਦੇ ਵਿਰੁਧ ਸਪਲਾਈ ਫਰਵਰੀ ਦੇ ਮਹੀਨੇ ਵਿਚ ਫੇਰ ਘੱਟ ਗਈ । ਮਿਤੀ 28 ਫਰਵਰੀ, 1973 ਨੂੰ 4807 ਕਿਲੋ ਲਿਟਰਜ ਪੰਜਾਬ ਦੇ ਤੇਲ ਡੀਪੂਆਂ ਤੇ ਪਿਆ ਸੀ ਅਤੇ ਹਿਸਾਰ, ਸ਼ਕੂਰ ਬਸਤੀ ਅਤੇ ਅੰਬਾਲਾ ਦੇ ਤੇਲ ਡੀਪੂਆਂ ਤੇ 8454 ਕਿਲੋ ਲੀਟਰਜ ਢੁਆਈ ਵਿਚ ਸੀ ।

5. ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਐਲ. ਡੀ. ਓ. ਦੀ ਕੀਮਤ ਫਿਕਸ ਕੀਤੀ ਜਾਵੇ ਤਾਂ ਜੋ ਇਸ ਪਰੋਡਕਟ ਦੀ ਬਲੈਕ ਨੂੰ ਰੋਕਿਆ ਜਾ ਸਕੇ । ਇਹ ਸਮਝਿਆ ਜਾ ਰਿਹਾ ਹੈ ਕਿ ਰਾਜ ਸਰਕਾਰ ਦੇ ਪ੍ਰਸਤਾਵ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਭਾਰਤ ਸਰਕਾਰ ਦੀ ਐਲ. ਡੀ. ਓ. ਦੀ ਕੀਮਤ ਕੰਟਰੋਲ ਕਰਨ ਲਈ ਛੇਤੀ ਹੀ ਫਾਰਮਲ ਪ੍ਰਵਾਨਗੀ ਜਾਰੀ ਕੀਤੀ ਜਾਵੇਗੀ ।

6. ਭਾਰਤ ਸਰਕਾਰ ਦੇ ਪੈਟਰੋਲੀਅਮ ਅਤੇ ਰਸਾਇਣ ਮੰਤਰਾਲਾ ਨੇ ਰਾਜ ਸਰਕਾਰਾਂ ਨੂੰ ਸੂਚਿਤ ਕੀਤਾ ਹੈ ਕਿ ਦੇਸ਼ ਦੇ ਬਹੁਤ ਵੱਡੇ ਭਾਗ ਵਿਚ ਸੋਕਾ ਪੈ ਜਾਣ ਦੇ ਕਾਰਣ ਅਤੇ ਬਿਜਲੀ ਦੀ ਪੈਦਾਵਾਰ ਵਿਚ ਕਮੀ ਹੋ ਜਾਣ ਦੇ ਕਾਰਣ ਅਤੇ ਐਲ. ਡੀ. ਓ. ਅਤੇ ਐਚ. ਐਸ. ਡੀ. ਓ ਦੀ ਵੱਧਦੀ ਮੰਗ ਨੂੰ ਪੂਰਾ ਕਰਨ ਲਈ ਮਿਟੀ ਦੇ ਤੇਲ ਦੀ ਪੈਦਾਵਾਰ ਘਟਾ ਦਿਤੀ ਹੈ । ਭਾਰਤ ਸਰਕਾਰ ਨੇ ਰਾਜ ਸਰਕਾਰ ਦਾ ਮਹੀਨਾ ਮਾਰਚ ਅਤੇ ਅਪ੍ਰੈਲ, 1973 ਦਾ ਮਿਟੀ ਦੇ ਤੇਲ ਦਾ ਕੋਟਾ ਵੀ ਘਟਾ ਦਿਤਾ ਹੈ । ਭਾਰਤ ਸਰਕਾਰ ਵਲੋਂ ਰਾਜ ਸਰਕਾਰਾਂ ਨੂੰ ਇਹ ਵੀ ਸਲਾਹ ਦਿਤੀ ਗਈ ਹੈ ਕੀ ਸ਼ਹਿਰਾਂ ਅਤੇ ਪਿੰਡਾਂ ਵਿਚ ਮਿਟੀ ਦੇ ਤੇਲ ਦੀ ਬਰਾਬਰ ਵੰਡ ਕਰਨ ਲਈ ਅਸਰਦਾਰ ਕਦਮ ਚੁਕਣ । ਮਿਟੀ ਦੇ ਤੇਲ ਦੀ ਮੌਜੂਦਾ ਭੰਡਾਰ ਨੂੰ ਮੁੱਖ ਰਖਦੇ ਹੋਏ ਸਮੂਹ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰਾਂ ਨੂੰ ਮਿਟੀ ਦੇ ਤੇਲ ਦੀ ਵੰਡ ਉਤੇ ਕੜ੍ਹੀ ਨਿਗਰਾਨੀ ਰਖਣ ਲਈ ਕਿਹਾ ਜਾ ਰਿਹਾ ਹੈ । ਤੇਲ ਦੀ ਸਪਲਾਈ ਨੂੰ ਬਰਕਰਾਰ ਰਖਣ ਲਈ ਕੜ੍ਹੀ ਨਿਗਰਾਨੀ ਰਖਣ ਲਈ ਕਿਹਾ ਹੈ ।

7. ਮਿਟੀ ਦੇ ਤੇਲ ਅਤੇ ਐਲ. ਡੀ. ਓ. ਦੀ ਵੰਡ ਵਿਚ ਬਲੈਕ ਅਤੇ ਦੁਰਾਚਾਰ ਨੂੰ ਰੋਕਣ ਲਈ ਵਿਭਾਗੀ ਨਿਗਰਾਨੀ ਕੜ੍ਹੀ ਕਰ ਦਿਤੀ ਗਈ ਹੈ । ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ, ਬਠਿੰਡਾ ਨੇ ਤੇਲ ਦੀ ਬਰਾਬਰ ਵੰਡ ਕਰਨ ਲਈ 5 ਲੀਟਰ ਪ੍ਰਤਿ ਰਾਸ਼ਨ ਕਾਰਡ ਪ੍ਰਤੀ ਪੰਦਰਵਾੜਾ ਨਿਸ਼ਚਿਤ ਕਰ ਦਿਤਾ ਹੈ । ਮਿਤੀ 16 ਮਾਰਚ 1973 ਨੂੰ ਤੇਲ ਦੇ ਡੀਪੂ ਕੋਟਕਪੂਰਾ ਤੋਂ ਮਿੱਟੀ ਦੇ ਤੇਲ ਤੇ ਐਲ. ਡੀ. ਓ. ਅਤੇ ਐਚ. ਐਸ. ਡੀ. ਓ. ਦੀ ਪੋਜ਼ੀਸ਼ਨ ਬਾਰੇ ਪਤਾ ਕੀਤਾ । ਉਨ੍ਹਾਂ ਅਨੁਸਾਰ ਮਿਤੀ 16 ਮਾਰਚ, 1973 ਨੂੰ ਕੋਟਕਪੂਰਾ ਡੀਪੂ ਵਿਚ 4 ਲਖ ਲੀਟਰ ਮਿਟੀ ਦਾ ਤੇਲ, 55 ਹਜ਼ਾਰ ਲਿਟਰ ਐਲ. ਡੀ. ਓ. ਅਤੇ 4 ਲੱਖ ਲਿਟਰ ਐਚ. ਐਸ. ਡੀ. ਓ. ਸਟਾਕ ਵਿਚ ਸੀ । ਮਿਟੀ ਦੇ ਤੇਲ ਦੀ ਵਪਾਰੀਆਂ ਨੂੰ ਵੀ ਨੇੜੇ ਦੇ ਡੀਪੂ ਹਿਸਾਰ, ਜਿਥੇ ਕਿ ਕਾਫੀ ਮਾਤਰਾ ਵਿਚ ਇਨ੍ਹਾਂ ਦਾ ਸਟਾਕ ਹੈ, ਇਨ੍ਹਾਂ ਨੂੰ

ਤੁਰੰਤ ਮੰਗਣ ਲਈ ਕਿਹਾ ਗਿਆ। ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ, ਬਠਿੰਡਾ ਨੇ ਮਿਟੀ ਦੇ ਤੇਲ ਦੀ ਬਲੈਕ ਨੂੰ ਰੋਕਣ ਲਈ ਅਸਰਦਾਰ ਕਦਮ ਚੁਕੇ ਹਨ ਅਤੇ ਮਿਟੀ ਦੇ ਤੇਲ ਦੇ ਵਪਾਰੀਆਂ ਦੇ ਅਚਾਨਕ ਛਾਪੇ ਮਾਰਨ ਦਾ ਪ੍ਰਬੰਧ ਵੀ ਕੀਤਾ ਹੈ। ਮਾਨਸੇ ਦੀ ਇਕ ਤੇਲ ਦੀ ਫਰਮ ਦੇ ਵਿਰੁਧ ਪੁਲਿਸ ਵਿਚ ਮਿਟੀ ਦੇ ਤੇਲ ਬਲੈਕ ਕਰਨ ਬਾਰੇ ਕੇਸ ਦਰਜ ਕਰਾਇਆ ਹੈ।]

(Serial No 124)

**Chaudhri Darshan Singh** : Sir, I beg to draw the attention of the Government towards a matter of urgent public importance, namely, Mr. Prem Nath Khanna, D. I. G. B. S. F., Jullundur Cantt. came to village Shekhcwal in Police Station Shahkot, Tehsil Nakodar, District Jullundur, at about 10.30 A. M. on 13th March, 1973 alongwith a big police of 20 BSF men in one jeep and one truck fully armed with rifles and sten-guns and tried to intimidate and terrorise his tenants in order to eject them illegally from the land which they had been in possession of for the last about 19 years.

This is apparently misuse of the official power and official machinery and has caused deep resentment in and harassment of the people in this area.

The matter is obviously of urgent public importance and the Government may be asked to make a statement in the House in this respect and also to check the recurrence of such incidents in future.

**ਗਿਆਨੀ ਜ਼ੈਲ ਸਿੰਘ, (ਮੁੱਖ ਮੰਤਰੀ)** ਇਸ ਬਾਰੇ ਐਸ. ਐਸ. ਪੀ. ਜਲੰਧਰ ਤੋਂ ਪੁਛਣ ਤੇ ਹਾਲਾਤ ਇਸ ਤਰ੍ਹਾਂ ਪਤਾ ਲਗੇ ਹਨ ਕਿ ਮਿਤੀ 13 ਮਾਰਚ, 1973 ਨੂੰ 9 ਵਜੇ ਸਵੇਰੇ ਲੈਫਟੀਨੈਂਟ ਕਰਨਲ ਖੰਨਾਂ ਬੀ. ਐਸ. ਐਫ. ਦੇ 10 ਜਵਾਨਾਂ ਨਾਲ ਥਾਣਾ ਸ਼ਾਹਕੋਟ ਪਹੁੰਚੇ ਅਤੇ ਉਨ੍ਹਾਂ ਸਥਾਨਕ ਪੁਲਿਸ ਨੂੰ ਦਸਿਆ ਕਿ ਉਹ ਫੀਲਡ ਐਕਸਰਸਾਇਜ ਕਰਣ ਵਾਸਤੇ ਆਏ ਹਨ ਜੋ ਕਿ ਬਗਾਹੇ ਕੀਤੀ ਜਾਂਦੀ ਹੈ। ਉਨ੍ਹਾਂ ਨੇ ਇਕ ਕਨਸਟੇਬਲ ਦੀ ਮੰਗ ਕੀਤੀ ਜੋ ਉਸ ਇਲਾਕੇ ਤੋਂ ਜਾਣੂ ਹੋਵੇ। ਐਸ. ਐਚ. ਓ. ਸ਼ਾਹਕੋਟ ਨੇ ਇਕ ਕਨਸਟੇਬਲ ਹੇਮ ਰਾਜ ਨੰਬਰ 687 ਨੂੰ ਉਨ੍ਹਾਂ ਨਾਲ ਦਿਤਾ ਅਤੇ ਉਹ ਥਾਣੇ ਤੋਂ ਚਲੇ ਗਏ। ਕਨਸਟੇਬਲ ਨੇ ਬਾਦ ਵਿਚ ਐਸ. ਐਚ. ਨੂੰ ਦਸਿਆ ਸੀ ਕਿ ਉਹ ਪਾਰਟੀ ਪਿੰਡ ਬਾਜਵਾ ਕਲਾਂ ਗਏ ਜਿਥੇ ਐਕਸਰਸਾਇਜ਼ ਕਰਦੇ ਰਹੇ ਬੋਰਡ ਦੇ ਨਕਸ਼ੇ ਪੜ੍ਹਦੇ ਰਹੇ। ਇਸ ਪਿਛੋਂ ਉਹ ਪਿੰਡ ਸ਼ੇਖ ਵਲ ਗਏ। ਕਨਸਟੇਬਲ ਹੇਮ ਰਾਜ ਪਿਛਾਂ ਟੱਰਕ ਪਾਸ ਖੜਾ ਰਿਹਾ ਜਿਸ ਅੰਦਰ ਜਵਾਨ ਬੈਠੇ ਸਨ ਅਤੇ ਕਰਨਲ ਖੰਨਾ ਇਕ ਜੀਪ ਵਿਚ ਆਪਣੇ ਪਿੰਡ ਸ਼ੇਖਾਂ ਵਾਲਾ ਗਏ। ਉਨ੍ਹਾਂ ਪਾਸ ਸਿਰਫ ਨਕਸ਼ਾ ਹੀ ਸੀ ਅਤੇ ਉਨ੍ਹਾਂ ਪਾਸ ਬਿਲਕੁਲ ਕੋਈ ਅਸਲਾ ਨਹੀਂ ਸੀ। ਕਰਨਲ ਖਨਾਂ ਅਧੇ ਘੰਟੇ ਬਾਦ ਵਾਪਸ ਆ ਗਏ ਅਤੇ ਕਨਸਟੇਬਲ ਨੂੰ ਥਾਣੇ ਛੱਡ ਦਿੱਤਾ। ਕਿਸੇ ਕਿਸਮ ਦੀ ਬਾਧੇ ਦੀ ਘਟਣਾ ਦੀ ਖਬਰ ਦੂਸਰੀ ਪਾਰਟੀ ਨੇ ਥਾਣੇ ਨਹੀਂ ਦਿਤੀ। ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਜਲੰਧਰ ਡਵੀਜ਼ਨ ਮਿਤੀ 14 ਮਾਰਚ, 1973 ਨੂੰ ਇਸ ਥਾਣੇ ਦੇ ਇਲਾਕੇ ਵਿਚ ਗਏ ਸੀ ਪਰ ਕਿਸੇ ਨੇ ਵੀ ਇਹੋ ਜਿਹੀ ਘਟਨਾ ਦੀ ਕੋਈ ਰਿਪੋਰਟ ਨਹੀਂ ਕੀਤੀ। ਅਗਰ ਕੋਈ ਵਧੀਕੀ ਕੀਤੀ ਗਈ ਹੁੰਦੀ ਤਾਂ ਜਲਦੀ ਕਾਰਵਾਈ ਉਸੇ ਵੇਲੇ ਹੀ ਕੀਤੀ ਜਾਂਦੀ। ਅਸਲ ਗੱਲ ਇਓਂ ਹੈ ਕਿ ਕੈਪਟਨ ਕਪੂਰ ਜੋ ਕਰਨਲ ਖਨਾਂ ਦੇ ਕਜ਼ਨ (ਭਰਾ) ਅਤੇ ਉਨ੍ਹਾਂ ਦਾ ਉਥੇ ਕਾਫੀ ਰਸਕ ਹੈ। ਉਨ੍ਹਾਂ ਦੀ ਕਰਨਲ ਖਨਾਂ ਨਾਲ ਮਕਾਨ ਬਾਰੇ ਕੁਝ ਝਗੜਾ ਹੈ ਜਿਸ ਸਬੰਧ ਵਿਚ ਐਸ. ਡੀ. ਐਮ. ਸਾਹਿਬ ਦੀ ਕੋਰਟ ਵਿਚ ਮੁਕਦਮਾਂ ਪਹਿਲਾਂ ਹੀ ਚਲ ਰਿਹਾ ਹੈ। ਇਹੋ ਜੇਹੀ ਸ਼ਿਕਾਇਤ ਕੀਤੀ ਗਈ ਵਧੀਕੀ ਦਾ ਇਸ ਇਲਾਕੇ ਵਿਚ ਕਈ ਰੌਲਾ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ 122 ਨੰਬਰ ਸੀ ਤੁਸੀਂ 14 ਤਾਰੀਖ ਨੂੰ ਕਿਹਾ ਸੀ ਕਿ 21 ਤਾਰੀਖ ਨੂੰ ਪੜ੍ਹ ਦੇਣਾ ।

**ਸ੍ਰੀ ਸਪੀਕਰ** : ਤੁਸੀਂ ਚੈਮਬਰ ਵਿਚ ਤਸ਼ਰੀਫ ਲੈ ਆਉਣਾ । (You may please come to my Chamber).

**ਸਰਦਾਰ ਗਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਸ਼ੀਰੇ ਦੇ ਸਕੈਂਡਲ ਦਾ ਕੁਐਸ਼ਚਨ ਸੀ. ਉਸ ਦਾ ਜਵਾਬ ਅਜੇ ਤਕ ਨਹੀਂ ਆਇਆ ।

## MOTION REGARDING THE CONSTITUTION OF THE COMMITTEE ON THE WELFARE OF SCHEDULED CASTES AND SCHEDULED TRIBES

**Education Minister** (Sardar Umrao Singh) : Sir, I beg to move—

1. That a Committee of the House to be called the 'Committee on the Welfare of Scheduled Castes and Scheduled Tribes' be constituted, consisting of 9 members to be elected by the Assembly from amongst its members according to the principle of proportional representation by means of the single transferable vote.

2. That the functions of the Committee shall be :—

   (i) to consider the reports submitted by the Commissioner for Scheduled Castes and Scheduled Tribes under Article 338 (2) of the Constitution and to report to the House as to the measures that should be taken by the State Government in respect of matters falling within the purview of the State Government;

   (ii) to report to the House on the action taken by the, State Government on the measures proposed by the Committee;

   (iii) to examine the measures taken by the State Government to secure due representation of the Scheduled Castes and Scheduled Tribes in services and posts under its control (including appointments in the public sector undertakings, statutory and semi-Government Bodies) having regard to the provisions of Article 335;

   (iv) to report to the House on the working of the Welfare programmes for the Scheduled Castes and Scheduled Tribes; and

   (v) to examine such other matters as are specifically referred to it by the House or the Speaker.

3. That the members of the Committee so elected shall hold office upto 31st March, 1974.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make."

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਵਕਤਨ ਫਵਕਤਨ ਕਈ ਮੈਂਬਰ ਸਾਹਿਬਾਨ ਨੇ ਇਸ ਗਲ ਦੀ ਮੰਗ ਕੀਤੀ ਹੈ ਕਿ ਸ਼ੈਡਿਊਲਡ ਕਾਸਟਸ ਦੇ ਮਸਲਿਆਂ ਦੀ ਪ੍ਰਾਮਪਟ ਇੰਪਲੀਮੈਂਨਟੇਸ਼ਨ ਹੋਣੀ ਚਾਹੀਦੀ ਹੈ ਅਤੇ ਜੋ ਪ੍ਰਪੋਜ਼ਲਜ਼ ਮੈਂਬਰਾਂ ਵਲੋਂ ਆਉਂਦੀਆਂ ਹਨ ਜਾਂ ਇਸ ਹਾਊਸ ਵਿਚ ਆਉਂਦੀਆਂ ਹਨ ਜਾਂ ਕਮਿਸ਼ਨਰ, ਸ਼ਡਿਊਲਡ ਕਾਸਟਸ ਐਂਡ ਟਰਾਈਬਜ਼ ਦੀ ਰਿਪੋਰਟ ਵਿਚ ਹਨ, ਉਨ੍ਹਾਂ ਤੇ ਵੀ ਤੁਰੰਤ ਕਾਰਵਾਈ ਹੋਵ । ਲੋਕ ਸਭਾ ਵਿਚ ਇਸ ਤਰ੍ਹਾਂ ਦੀ ਇੱਕ ਕਮੇਟੀ ਬਣਾਈ ਹੈ । ਇਹ ਵੀ ਆਖਿਆ ਗਿਆ ਹੈ ਕਿ ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ ਅਤੇ ਉਹ ਕਮੇਟੀ ਇਸ ਸਿਲਸਿਲੇ ਦੇ ਸਾਰੇ ਮੁਆਦ ਨੂੰ ਇਕੱਠਾ ਕਰਕੇ ਹਾਊਸ ਨੂੰ ਰਿਪੋਰਟ ਕਰੇ ਤਾਂ ਕਿ ਗੌਰਮਿੰਟ ਨੂੰ ਗਾਈਡੈਂਸ ਮਿਲੇ

ਅਤੇ ਸ਼ੈਡਿਊਲਡ ਕਾਸਟਸ ਦੇ ਮਸਲਿਆਂ ਤੇ ਤੁਰੰਤ ਅਤੇ ਚੰਗੇ ਸੁਚੱਜੇ ਢੰਗ ਨਾਲ ਕਾਰਵਾਈ ਹੋਵੇ । ਇਸ ਸੈਸ਼ਨ ਵਿਚ ਵੀ 18, 19 ਮੈਂਬਰ ਸਾਹਿਬਾਨ ਨੇ ਲਿਖ ਕੇ ਦਿੱਤਾ ਹੈ ਚੀਫ ਮਨਿਸਟਰ ਸਾਹਿਬ ਨੂੰ ਕਿ ਕਮਿਸ਼ਨਰ, ਸ਼ੈਡਿਊਲਡ ਕਾਸਟਸ ਐਂਡ ਟਰਾਈਬਜ਼ ਦੀ ਰਿਪੋਰਟ ਤੇ ਵਿਚਾਰ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਹੋ ਸਕਦਾ ਹੈ, ਸਪੀਕਰ ਸਾਹਿਬ, ਤੁਹਾਡੇ ਪਾਸ ਵੀ ਮੈਂਬਰਾਂ ਨੇ ਲਿਖ ਕੇ ਭੇਜਿਆ ਹੋਵੇ । ਇਸ ਕਮੇਟੀ ਦੇ ਬਣਨ ਨਾਲ ਬਹੁਤ ਸਾਰੇ ਮੈਂਬਰਾਂ ਦੀ ਐਂਗਜ਼ਾਇਟੀ ਦੂਰ ਹੋ ਜ਼ਾਵੇਗੀ ਅਤੇ ਮੈਂਬਰਜ਼ ਨੂੰ ਅਤੇ ਇਸ ਹਾਊਸ ਨੂੰ ਇਨ੍ਹਾਂ ਮਸਲਿਆਂ ਤੇ ਚੰਗੇ ਅਤੇ ਸੁਚੱਜੇ ਤਰੀਕੇ ਨਾਲ ਵਿਚਾਰ ਕਰਨ ਲਈ ਕਾਫ਼ੀ ਅਪਰਚੂਨਿਟੀ ਮਿਲੇਗੀ ।

**Mr. Speaker** : Motion moved—

1. That a Committee of the House to be called the 'Committee on the Welfare of Scheduled Castes and Scheduled Tribes' be constituted, consisting of 9 members to be elected by the Assembly from amongst its members according to the principle of proportional representation by means of the single transferable vote.

2. That the functions of the Committee shall be —

   (i) to consider the reports submitted by the Commissioner for Scheduled Castes and Scheduled Tribes underArticle 338 (2) the of the Constitution and to report to the House as tomeasures that should be taken by the State Government in respect of matters falling within the purview of the State Government;

   (ii) to report to the House on the action taken by the State Government on the measures proposed by the Committee;

   (iii) to examine the measures taken by the State Government to secure due representation of the Schednled Castes and Scheduled Tribes in services and posts under its control (including appointments in the public sector undertakings, statutory and semi-Government Bodies) having regard to the provisions of Article 335;

   (iv) to report to the House on the working of the welfare programmes for the Scheduled Castes and Scheduled Tribes; and

   (v) to examine such other matters as are specifically referred to it by the House or the Speaker.

3. That the members of the Committee so elected shall hold office upto 31st March, 1974.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make."

**आचार्य पृथ्वी सिंह आजाद** (खन्ना ऐस.सी): स्पीकर साहिब, जहां मैं इस कमेटी के बनाए जाने का स्वागत करता हूं वहां मैं एक छोटी सी amendment आपकी इजाजत से रखना चाहता हूं । पंजाब की reorganisation के बाद पंजाब में tribal areas नहीं रहे हैं । इस लिए इस Resolution के पैरा (I) लाईन 3, पैरा 2 के सब पैरा 3 की तीसरी लाईन में और सब पैरा 4 की लाईन 3 में जहां जहां शब्द "and Scheduled Tribes", आता है, इस को delete कर दिया जाए क्योंकि इसकी जरूरत नहीं है । इस के साथ ही मैं यह अर्ज करना चाहता हूं कि Scheduled castes के जो मामले हैं वह बहुत महत्ता के हैं ।

[आचार्य पृथ्वी सिंह आजाद]

इस लिए जो यह कमेटी सरकार बना रही है उसके लिए यह बधाई की पात्र है। लेकिन इस के साथ ही यह कहूंगा कि यह कमेटी एक साल की ना हो कर बलकि हाऊस की परमानैंट कमेटी बन जानी चाहिए। इस के लिए मुझे विश्वास है कि चीफ़ मिनिस्टर साहिब बाकायदा मौशन लायेंगे जिससे कि यह हाऊस की परमानैंट कमेटी बन जाए। Commissioner, Scheduled Castes, की रिपोर्ट के इलावा तमाम तकलीफें जो Scheduled Castes को पेश आती हैं और वक्तन फवक्तन इस हाऊस के नोटिस में आती हैं उन सभी पर विचार कर सकने के लिए इस कमेटी के दायराए इख्तयार को बढ़ाया जाए। मैं इस amendment. को मूव करता हूं और मुझे विश्वास है कि वज़ीर साहिब इसको स्वीकार करेंगे।

Sir, I beg to move —

**Para 1**

In line 3, delete the words "and Scheduled Tribes".

**Para 2**

(i) In line 3 of sub-para (iii), delete the words "and Scheduled Tribes";

(ii) in line 3 of sub-para (iv), delete the words "and Scheduled Tribes".

**Mr. Speaker** : Motion moved—

**Para 1**

In line 3, delete the words "and Scheduled Tribes".

**Para 2**

(i) In line 3 of sub-para (iii) delete the words "and Scheduled Tribes; and

(ii) In line 3 of sub-para (iv), delete the words "and Scheduled Tribes".

**ਕਾਮਰੇਡ ਸੱਤ ਪਾਲ ਡਾਂਗ** : (ਅੰਮ੍ਰਿਤਸਰ, ਪੱਛਮ) ਸਪੀਕਰ ਸਾਹਿਬ, ਇਹ ਜਿਹੜੀ ਇਸ ਹਾਊਸ ਵਿਚ ਇਕ ਕਮੇਟੀ ਬਣਾਏ ਜਾਣ ਲਈ ਤਜਵੀਜ਼ ਪੇਸ਼ ਕੀਤੀ ਗਈ ਹੈ। ਇਸ ਦੀ ਮੰਗ ਵੀ ਸੀ ਅਤੇ ਇਸ ਨੂੰ ਰੂਲਜ਼ ਕਮੇਟੀ ਨੇ ਰਿਕੁਮੈਂਡ ਵੀ ਕੀਤਾ ਸੀ ਅਤੇ ਉਸ ਅਨੁਸਾਰ ਹੀ ਇਹ ਮੋਸ਼ਨ ਇਸ ਕਮੇਟੀ ਦੇ ਬਾਰੇ ਵਿਚ ਇਸ ਹਾਊਸ ਵਿਚ ਲਿਆਂਦਾ ਗਿਆ ਹੈ। ਅਸਾਡੀ ਪਾਰਟੀ ਇਸ ਕਮੇਟੀ ਦੇ ਬਣਾਏ ਜਾਣ ਦਾ ਸੁਆਗਤ ਕਰਦੀ ਹੈ। ਕਿਉਂਕਿ ਸ਼ੈਡਿਊਲ ਟਰਾਇਬਜ਼ ਇਸ ਪੰਜਾਬ ਵਿਚ ਨਹੀਂ ਹਨ ਸਗੋਂ ਬੈਕਵਰਡ ਕਲਾਸਿਜ਼ ਹਨ ਇਸ ਲਈ ਜਿਥੇ ਇਸ ਵਿਚੋਂ ਸ਼ੈਡਿਊਲ ਟ੍ਰਾਇਬਿਜ਼ ਨੂੰ ਕਢਣ ਦੀ ਤਰਮੀਮ ਆਈ ਹੈ ਉਥੇ ਇਸਵਿਚ ਬੈਕਵਰਡ ਕਲਾਸਿਜ਼ ਸ਼ਾਮਿਲ ਕਰ ਦੇਣੀਆਂ ਚਾਹੀਦੀਆਂ ਹਨ।

ਇਕ ਅਰਜ਼ ਸਪੀਕਰ ਸਾਹਿਬ, ਇਹ ਹੈ ਕਿ ਕੁਝ ਲੋਕਾਂ ਨੂੰ ਇਸ ਪਖ ਵਿਚ ਗਲਤ-ਫਹਿਮੀ ਹੈ ਕਿ ਪੰਜਾਬ ਵਿਚ ਸ਼ੈਡਿਊਲ ਕਾਸਟਾਂ ਨਾਲ ਕੋਈ ਧੱਕਾ ਨਹੀਂ ਹੁੰਦਾ। ਇਸ ਕਮੇਟੀ ਦੇ ਬਣ ਜਾਣ ਨਾਲ ਇਹ ਭੁਲੇਖਾ ਦੂਰ ਹੋ ਸਕਦਾ ਹੈ ਕਿ ਪੰਜਾਬ ਵਿਚ ਸ਼ੈਡਿਊਲ

ਕਾਸਟਾਂ ਨਾਲ ਧਕਾ ਨਹੀਂ ਹੁੰਦਾ ਅਤੇ ਇਨ੍ਹਾਂ ਜਾਤੀਆਂ ਲਈ ਇਹ ਕਮੇਟੀ ਮੱਦਦਗਾਰ ਸਾਬਤ ਹੋ ਸਕਦੀ ਹੈ । ਇਹ ਮੇਰਾ ਯਕੀਨ ਹੈ । ਇਸ ਦੇ ਨਾਲ ਹੀ ਬੇਨਤੀ ਇਹ ਹੈ ਕਿ ਇਹ ਕਮੇਟੀ ਬਣੇਗੀ ਜਿਸ ਦੀ ਰਿਪੋਰਟ ਇਕ ਸਾਲ ਵਿੱਚ ਵੀ ਆ ਸਕਦੀ ਹੈ ਅਤੇ ਸਾਲ ਤੋਂ ਬਾਦ ਵੀ ਆ ਸਕਦੀ ਹੈ ਅਤੇ ਇਸ ਵਿਚ ਦੇਰੀ ਵੀ ਹੋ ਸਕਦੀ ਹੈ । ਕੁਝ ਚਿਰ ਪਹਿਲਾਂ ਇਹ ਰਿਵਾਜ ਸੀ ਇਸ ਹਾਊਸ ਵਿਚ ਕਿ ਸ਼ੈਡਿਊਲ ਕਾਸਟਸ ਕਮਿਸ਼ਨਰ ਦੀ ਰਿਪੋਰਟ ਹਾਊਸ ਵਿਚ ਲੇ ਹੋ ਜਾਇਆ ਕਰਦੀ ਸੀ ਅਤੇ ਉਸ ਤੇ ਵਿਚਾਰ ਵੀ ਹੋ ਜਾਂਦਾ ਸੀ ਪਰ ਪਤਾ ਨਹੀਂ ਇਹ ਰਿਵਾਜ ਕਦ ਬਦਲ ਦਿੱਤਾ ਗਿਆ । ਇਸ ਨਾਲ ਘੱਟੋ ਘੱਟ ਤਕਲੀਫਾਂ ਤਾਂ ਹਾਊਸ ਵਿਚ ਸਾਹਮਣੇ ਆ ਜਾਇਆ ਕਰਦੀਆਂ ਸਨ ਭਾਵੇਂ ਉਹ ਐਗਰੀਕਲਚਰ ਲੇਬਰ ਸੀ ਜਾਂ ਹੋਰ ਕਿੱਤਿਆਂ ਵਿੱਚ ਇਨ੍ਹਾਂ ਦੀਆਂ ਤਕਲੀਫਾਂ ਤਿੱਖੇ ਰੂਪ ਵਿਚ ਨਿਖਰ ਆਂਦੀਆਂ ਸਨ (ਵਿਘਨ) ਮੈਂ ਤਾਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਹੁਣ ਇਸ ਰਿਵਾਜ ਨੂੰ ਜਾਰੀ ਕਰ ਦਿਓ ਜੇ ਕਰ ਇਨ੍ਹਾਂ ਇਹ ਰਿਵਾਜ ਬੰਦ ਨਹੀਂ ਸੀ ਕੀਤਾ ਤਾਂ .... (ਵਿਘਨ) ਇਨ੍ਹਾਂ ਦੇ ਬਾਰੇ ਵਿੱਚ ਤਾਂ ਤੁਹਾਨੂੰ, ਸਪੀਕਰ ਸਾਹਿਬ, ਪਤਾ ਹੈ ਕਿ ਖਬਰ ਟ੍ਰਬਯੂਨ ਵਰਗੇ ਜ਼ਿਮੇਂਵਾਰ ਅਖਬਾਰ ਵਿੱਚ ਛਪੀ ਤਾਂ ਇਨ੍ਹਾਂ ਕਹਿ ਦਿਤਾ ਕਿ ਮੈਂ ਤਾਂ ਬਿਆਨ ਹੀ ਨਹੀਂ ਦਿੱਤਾ (ਵਿਘਨ) ਮੈਂ ਟਰਬਯੂਨ ਦੇ .. .. (ਵਿਘਨ)

**ਸ੍ਰੀ ਸਪੀਕਰ :** ਡਾਂਗ ਸਾਹਿਬ ਤੁਸੀਂ ਮੋਸ਼ਨ ਤੇ ਬੋਲੋ । (Please speak on the Motion.)

**ਕਾਮਰੇਡ ਸੱਤ ਪਾਲ ਡਾਂਗ :** ਮੈਂ, ਸਪੀਕਰ ਸਾਹਿਬ, ਟ੍ਰਬਯੂਨ ਦੇ ਐਡੀਟਰ ਨੂੰ ਲਿਖਾਂਗਾ ਕਿ ਜੋ ਕੁਝ ਕਪਤਾਨ ਸਾਹਿਬ ਕਹਿੰਦੇ ਹਨ ਇਹ ਠੀਕ ਹੈ ਜਾਂ ਜੋ ਉਨ੍ਹਾਂ ਦਾ ਕਾਰਸਪਾਂਡੈਂਟ ਕਹਿੰਦਾ ਹੈ ਉਹ ਠੀਕ ਹੈ । (ਵਿਘਨ)

ਇਹ ਕਾਫ਼ੀ ਦੇਰ ਦਾ ਯਤਨ ਚਲਿਆ ਆ ਰਿਹਾ ਸੀ ਕਿ ਸ਼ੈਡਿਊਲਡ ਕਾਸਟਾਂ ਦੇ ਬਾਰੇ ਵਿਚ ਇਸ ਤਰ੍ਹਾਂ ਦੀ ਕਮੇਟੀ ਬਣਾਈ ਜਾਣੀ ਚਾਹੀਦੀ ਹੈ । ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿੱਚ ਵੀ ਇਸ ਗਲ ਤੇ ਰੌਲਾ ਪਿਆ । ਇਸ ਹਾਊਸ ਦੇ ਮੈਂਬਰਾਂ ਨੇ ਤੁਹਾਨੂੰ ਵੀ ਲਿਖ ਕੇ ਦਿੱਤਾ ਹਰੀਜਨ ਐਮ. ਐਲ. ਏਜ਼. ਨੇ ਕਿ ਸ਼ੈਡਿਊਲ ਕਾਸਟਸ ਕਮਿਸ਼ਨਰ ਦੀ ਰਿਪੋਰਟ ਲਾਇਬਰੇਰੀ ਵਿਚ ਨਾ ਰਖ ਕੇ ਹਾਊਸ ਵਿੱਚ ਲੇ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਇਸ ਤੇ ਇਕ ਦਿਨ ਬਹਿਸ ਹੋ ਸਕਿਆ ਕਰੇ । ਇਸ ਨੂੰ ਹੁਣ ਹੀ ਜਾਰੀ ਕਰ ਦੇਣਾ ਚਾਹੀਦਾ ਹੈ ਤਾਂ ਕਿ ਇਸ ਰਿਪੋਰਟ ਤੇ ਹਾਊਸ ਵਿਚ ਬਹਿਸ ਹੋ ਜਾਇਆ ਕਰੇ । ਇਸ ਗਲ ਦਾ ਇਸ ਤਜਵੀਜ਼ ਕੀਤੀ ਗਈ ਕਮੇਟੀ ਨਾਲ ਕਿਸੇ ਕਿਸਮ ਦਾ ਟਕਰਾਓ ਨਹੀਂ ਹੁੰਦਾ ਅਤੇ ਹਾਊਸ ਦੇ ਮੈਂਬਰ ਸਾਹਿਬਾਨ ਦੇ ਜਨਰਲ ਸੈਂਟੀਮੈਂਟਸ ਵੀ ਹਨ ਤਾਂ ਕਿ ਇਸ ਸੈਸ਼ਨ ਵਿਚ ਸ਼ੈਡਿਊਲ ਕਾਸਟਾਂ ਦੇ ਮਸਲੇ ਨੂੰ ਹਾਊਸ ਵਿਚ ਵਿਚਾਰਿਆ ਜਾ ਸਕੇ । ਮੈਂ ਇਨਾਂ ਅੱਖਰਾਂ ਨਾਲ ਤਜਵੀਜ਼ ਕੀਤੀ ਕਮੇਟੀ ਦਾ ਸੁਆਗਤ ਕਰਦਾ ਹਾਂ ਅਤੇ ਜਿਹੜੀ ਤਰਮੀਮ ਆਜ਼ਾਦ ਸਾਹਿਬ ਨੇ ਪੇਸ਼ ਕੀਤੀ ਹੈ, ਇਸ ਨੂੰ ਮਨਜ਼ੂਰ ਕਰ ਲੈਣਾ ਚਾਹੀਦਾ ਹੈ ।

**ਮਾਸਟਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) **:** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਤਜਵੀਜ਼ ਕਮੇਟੀ ਬਨਾਣ ਲਈ ਹਾਊਸ ਵਿਚ ਪੇਸ਼ ਕੀਤੀ ਗਈ ਹੈ ਮੈਂ ਇਸ ਦਾ ਸੁਆਗਤ ਕਰਦਾ ਹਾਂ । ਇਹ ਬੜੇ ਦੇਰ ਦੀ ਮੰਗ ਚਲੀ ਆ ਰਹੀ ਸੀ ਸ਼ੈਡਿਊਲ ਜਾਤੀਆਂ ਦੇ ਮੈਂਬਰਾਂ ਵਲੋਂ ਅਤੇ ਵਰਕਰਾਂ ਵਲੋਂ ਕਿ ਅਸਾਡੀ ਇਕ ਅਜੇਹੀ ਕਮੇਟੀ ਹੋਵੇ

[ਮਾਸਟਰ ਗੁਰਬੰਤਾ ਸਿੰਘ]

ਕਿ ਜਿਹੜੀ ਸਰਕਾਰ ਨੂੰ ਚੰਗੀ ਤਰ੍ਹਾਂ ਦਸ ਸੱਕੇ ਕਿ ਕਿਹੜੀਆਂ ਖਾਮੀਆਂ ਹਨ ਵੱਖ ਵੱਖ ਸਕੀਮਾਂ ਵਿੱਚ ਅਤੇ ਕਿਹੜੀਆਂ ਊਣਤਾਈਆਂ ਹਨ ਜਿਨ੍ਹਾਂ ਨਾਲ ਸ਼ੈਡਿਊਲਡ ਜਾਤੀਆਂ ਦੇ ਕਲਿਆਣ ਲਈ ਕੀਤੇ ਜਾ ਰਹੇ ਕੰਮਾਂ ਵਿਚ ਰੁਕਾਵਟ ਪੈਂਦੀ ਹੈ। ਪਹਿਲਾਂ ਜਿਵੇਂ ਕਿ ਡਾਂਗ ਸਾਹਿਬ ਨੇ ਦਸਿਆ ਹੈ ਸ਼ੈਡਿਊਲਡ ਕਾਸਟ ਕਮਿਸ਼ਨਰ ਦੀ ਰਿਪੋਰਟ ਇਸ ਹਾਊਸ ਵਿਚ ਲੇ ਕੀਤੀ ਜਾਂਦੀ ਸੀ ਅਤੇ ਉਸ ਤੇ ਬਹਿਸ ਵੀ ਹੁੰਦੀ ਸੀ ਪਰ ਪਤਾ ਨਹੀਂ ਤਿੰਨ ਚਾਰ ਸਾਲ ਤੋਂ ਕਿਉਂ ਇਸ ਕਮੇਟੀ ਨੂੰ ਹਾਊਸ ਵਿਚ ਲੇ ਨਹੀਂ ਕੀਤਾ ਜਾਂਦਾ ਅਤੇ ਬਹਿਸ ਨਹੀਂ ਕੀਤੀ ਜਾ ਸਕਦੀ (ਵਿਘਨ)

**ਇਕ ਮਾਨਯੋਗ ਮੈਂਬਰ** : ਹਵਾ ਤੇਜ਼ ਹੋ ਗਈ ਸੀ (ਹਾਸਾ) (ਵਿਘਨ)

**ਮਾਸਟਰ ਗੁਰਬੰਤਾ ਸਿੰਘ** : ਮੈਨੂੰ ਕੋਈ ਭੁਲੇਖਾ ਨਹੀਂ, ਮੇਰੇ ਪਾਸ ਪੂਰਾ ਲੇਖਾ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਸ਼ਡਿਊਲਡ ਜਾਤੀਆਂ ਤਾਂ ਸੋਸਾਇਟੀ ਅਤੇ ਸਰਕਾਰ ਦਾ ਬੇਸ ਹਨ ਪਰ ਜਿਹੜੀਆਂ ਸਰਕਾਰਾਂ ਆਈਆਂ ਉਨ੍ਹਾਂ ਨੇ ਇਨ੍ਹਾਂ ਦੇ ਸੰਬੰਧ ਵਿੱਚ ਰਿਪੋਰਟ ਵੀ ਡਿਸਕਸ ਕਰਨੀ ਬੁਰਾ ਸਮਝਿਆ। ਇਹ ਜਿਹੜੀ ਕਮੇਟੀ ਹੁਣ ਬਣਾਈ ਜਾ ਰਹੀ ਹੈ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਇਸ ਵਿਚ ਸਾਨੂੰ ਖੁਸ਼ੀ ਹੈ। ਇਹ ਬੜੀ ਦੇਰ ਦੀ ਮੰਗ ਸੀ, ਜਿਹੜੀ ਕਿ ਇਸ ਸਰਕਾਰ ਨੇ ਪੂਰੀ ਕੀਤੀ ਹੈ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਾਂਗਾ ਕਿ ਜਿਸ ਤਰ੍ਹਾਂ ਪੀ. ਏ. ਸੀ. ਅਤੇ ਹੋਰ ਕਮੇਟੀਆਂ ਨੂੰ ਇਖਤਿਆਰ ਹਨ ਇਸ ਕਮੇਟੀ ਨੂੰ ਵੀ ਪੂਰੇ ਇਖਤਿਆਰ ਦਿੱਤੇ ਜਾਣੇ ਚਾਹੀਦੇ ਹਨ ਅਤੇ ਉਸ ਤਰ੍ਹਾਂ ਦੀਆਂ ਪਾਵਰਜ਼ ਇਸ ਕਮੇਟੀ ਪਾਸ ਹੋਣੀਆਂ ਚਾਹੀਦੀਆਂ ਹਨ। (ਵਿਘਨ) ਕਈ ਵੇਰ ਵੇਖਿਆ ਗਿਆ ਹੈ ਕਿ ਜਿਹੜੇ ਵਡੇ ਅਫਸਰ ਹਨ ਉਨ੍ਹਾਂ ਨੂੰ ਸ਼ੈਡਿਊਲਡ ਜਾਤੀਆਂ ਦੇ ਕੰਮ ਤੋਂ ਬੂ ਆਂਦੀ ਸੀ ਅਤੇ ਇਨ੍ਹਾਂ ਦੀ ਭਲਾਈ ਦੇ ਕੰਮ ਵਲ ਧਿਆਨ ਨਹੀਂ ਸਨ ਦਿੰਦੇ। ਇਸ ਲਈ ਮੈਂ ਤਾਂ ਕਹਾਂਗਾ ਕਿ ਜਾਂ ਤਾਂ ਉਨ੍ਹਾਂ ਨੂੰ ਚਲੇ ਜਾਣਾ ਚਾਹੀਦਾ ਹੈ ਜਾਂ ਕਢ ਦੇਣਾ ਚਾਹੀਦਾ ਹੈ ਜਿਹੜੇ ਕਿ ਕਮੇਟੀ ਦੇ ਸਾਹਮਣੇ ਪੇਸ਼ ਹੋਣ ਤੋਂ ਵੀ ਝਿਜਕਦੇ ਹਨ।

ਜਿਹੜੀ ਤਰਮੀਮ ਆਜ਼ਾਦ ਸਾਹਿਬ ਵਲੋਂ ਆਈ ਹੈ ਕਿ ਇਸ ਦੇ ਸਕੋਪ ਵਿਚੋਂ ਸ਼ੈਡਿਊਲਡ ਟ੍ਰਾਇਬਜ਼ ਨੂੰ ਕਢ ਦਿੱਤਾ ਜਾਵੇ, ਇਹ ਠੀਕ ਹੈ ਕਿਉਂਕਿ ਇਹ ਜਾਤੀ ਲਾਹੌਲ ਸਪਿਤੀ ਅਤੇ ਕੁਲੂ ਦੇ ਇਲਾਕੇ ਵਿਚ ਥੋੜੀ ਜਿਹੀ ਸੀ ਪਰ ਹੁਣ ਇਹ ਇਲਾਕਾ ਇਨ੍ਹਾਂ ਨੇ ਦੇ ਦਿਤਾ ਹੈ। ਇਸ ਲਈ ਇਨ੍ਹਾਂ ਨੂੰ ਇਸ ਮਤੇ ਦੇ ਸਕੋਪ ਵਿਚੋਂ ਕਢ ਦੇਣਾ ਚਾਹੀਦਾ ਹੈ।

ਇਕ ਬੇਨਤੀ ਮੈਂ ਕਰਨੀ ਚਾਹੁੰਦਾ ਹਾਂ ਕਿ ਇਸ ਕਮੇਟੀ ਨੂੰ ਚੰਗੇ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ ਤਾਂ ਕਿ ਜਿਹੜੀਆਂ ਰੋਜ਼ਮੱਰਾ ਦੀਆਂ ਔਕੜਾਂ ਹਨ ਅਤੇ ਤਕਲੀਫਾਂ ਹਨ ਉਹ ਦੂਰ ਹੋ ਸਕਣ। ਮੈਂ ਅਜ ਪੁਲਿਸ ਦੀ ਮੰਗ ਤੇ ਬੋਲਣ ਲਗਿਆਂ ਵੀ ਇਨ੍ਹਾਂ ਦੇ ਬਾਰੇ ਵਿਚ ਜ਼ਿਕਰ ਕਰਨਾ ਸੀ। ਮੈਂ ਤਾਂ ਇਹ ਸਮਝਦਾ ਹਾਂ ਕਿ ਸਰਕਾਰ ਨੇ ਇਹ ਕਮੇਟੀ ਬਣਾ ਕੇ ਸਾਰੇ ਹਿੰਦੁਸਤਾਨ ਵਿਚ ਪਹਿਲੀ ਥਾਂ ਬਣਾ ਲਈ ਹੈ। ਕਿਸ ਵੀ ਹੋਰ ਰਾਜ ਨੇ ਅਜਿਹੀ ਕਮੇਟੀ ਅਜੇ ਤਕ ਕਾਇਮ ਨਹੀਂ ਕੀਤੀ। ਇਹ ਸਾਡੀ ਸਰਕਾਰ ਹੈ ਜਿਸ ਨੇ ਕੇਂਦਰ ਦੀ ਸਿਫਾਰਸ਼ ਨੂੰ ਮੰਨ ਕੇ ਇਹ ਕਮੇਟੀ ਬਣਾ ਦਿੱਤੀ ਹੈ (ਪਰਸ਼ੰਸਾ) ਮੈਂ ਸਰਕਾਰ ਨੂੰ ਇਸ ਕਦਮ ਚੁਕਣ ਤੇ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਤੁਹਾਨੂੰ

ਪਤਾ ਹੀ ਹੈ ਕਿ ਸ਼ੈਡਿਊਲਡ ਜਾਤੀਆਂ ਤੇ ਕਿਰਪਾ ਪੈਸਿਆਂ ਦੀ ਨਹੀਂ ਹੁੰਦੀ ਨਾ ਜ਼ਮੀਨ ਦੀ ਹੁੰਦੀ ਹੈ, ਇਨ੍ਹਾਂ ਤੇ ਕਿਰਪਾ ਹੁੰਦੀ ਹੈ ਆਬਾਦੀ ਦੀ ਜਿਹੜੀ ਕਿ ਹੁਣ ਵਧ ਗਈ ਹੈ ਅਤੇ ਗਰੀਬੀ ਵੀ ਵਧ ਗਈ ਹੈ ਅਤੇ ਇਹ ਵੀ ਹੁਣ ਇਸ ਕਿਰਪਾ ਤੋਂ ਘਬਰਾਂਦੇ ਹਨ, ਅਸਾਡੇ ਸਾਹਮਣੇ ਬੈਠੇ ਹੋਏ । ਅਤੇ ਜੇਕਰ ਇਨ੍ਹਾਂ ਵਲ ਪੂਰਾ ਧਿਆਨ ਨਾ ਦਿੱਤਾ ਗਿਆ ਤਾਂ ਉਹ ਦਿਨ ਦੂਰ ਨਹੀਂ ਜਦੋਂ ਕਿ ਇਨ੍ਹਾਂ ਨੇ ਬਾਕੀਆਂ ਨੂੰ ਕਢ ਦੇਣਾ ਹੈ ਅਤੇ ਇਨ੍ਹਾਂ ਦਾ ਨਾਂ ਨਿਸ਼ਾਨ ਨਹੀਂ ਮਿਲਣਾ । ਮੈਂ ਅੰਤ ਵਿਚ ਫਿਰ ਸਰਕਾਰ ਨੂੰ ਇਸ ਮੋਸ਼ਨ ਦੇ ਲਿਆਣ ਤੇ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਬਹੁਤ ਚੰਗਾ ਸਟੈਪ ਲਿਆ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਇਕ ਕਮੇਟੀ ਬਨਾਣ ਦੇ ਸਬੰਧ ਵਿਚ ਇਸ ਹਾਊਸ ਵਿਚ ਆਈ ਹੈ, ਇਸ ਦੇ ਸਬੰਧ ਵਿਚ ਬੇਨਤੀ ਇਹ ਹੈ ਕਿ ਇਸ ਹਾਊਸ ਵਿਚ ਜਿੰਨੇ ਵੀ ਹਰੀਜਨ ਮੈਂਬਰ ਹਨ 23 ਉਨ੍ਹਾਂ ਸਾਰਿਆਂ ਨੇ ਸਰਕਾਰ ਨੂੰ ਲਿਖ ਕੇ ਭੇਜਿਆ, ਆਪ ਪਾਸ ਬੇਨਤੀ ਕੀਤੀ ਕਿ ਪੰਜਾਬ ਵਿਚ ਪਛੜੇ ਵਰਗਾਂ ਨਾਲ ਹਰ ਖੇਤਰ ਵਿਚ ਧੱਕਾ ਹੁੰਦਾ ਆ ਰਿਹਾ ਹੈ, ਇਸ ਲਈ ਇਸ ਨੂੰ ਵਿਚਾਰਨ ਲਈ ਇਕ ਕਮੇਟੀ ਬਣਾਈ ਜਾਵੇ । ਇਹ ਸਰਕਾਰ ਨੇ ਇਕ ਚੰਗਾ ਕਦਮ ਚੁਕਿਆ ਹੈ ਅਤੇ ਅਸੀਂ ਇਸ ਦਾ ਵੈਲਕਮ ਕਰਦੇ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਆਬਾਦੀ ਦਾ 1/4 ਹਿੱਸਾ ਕੇਵਲ ਇਕੱਲੀ ਸਰਵਿਸਾਂ ਵਿਚ ਹੀ ਨਹੀਂ ਬਲਿਕ ਹਰ ਖੇਤਰ ਵਿਚ ਵਧ ਤੋਂ ਵਧ ਧੱਕਾ ਕੀਤਾ ਜਾਂਦਾ ਹੈ, ਅਤੇ ਹੋ ਰਿਹਾ ਹੈ । ਮੇਰੀ ਬੇਨਤੀ ਇਹ ਹੈ ਕਿ ਇਸ ਕਮੇਟੀ ਦੀਆਂ ਵੀ ਬਾਕੀ ਦੀਆਂ ਹਾਊਸ ਦੀਆਂ ਕਮੇਟੀਆਂ ਵਾਂਗ ਸਿਫਾਰਸ਼ਾਂ ਹੀ ਹੋਣਗੀਆਂ । ਇਸ ਕਮੇਟੀ ਦੇ ਜਿਹੜੇ ਮੈਂਬਰ ਹੋਣ ਉਹ ਵੇਖਣਗੇ ਕਿ ਹਰ ਮਹਿਕਮੇ ਵਿਚ ਕੀ ਕੁਝ ਸ਼ੈਡਿਊਲਡ ਕਾਸਟਸ ਨਾਲ ਹੁੰਦਾ ਹੈ ਅਤੇ ਕੀ ਕੁਝ ਕਰਨਾ ਚਾਹੀਦਾ ਹੈ ਅਤੇ ਇਹ ਕਮੇਟੀ ਊਣਤਾਈਆਂ ਦਸ ਸਕੇਗੀ । ਮੈਂ ਸਮਝਦਾ ਹਾਂ ਕਿ ਅਸਾਨੂੰ ਸਾਰਿਆਂ ਨੂੰ ਇਹ ਪ੍ਰਣ ਕਰਨਾ ਚਾਹੀਦਾ ਹੈ ਕਿ ਪਛੜੇ ਵਰਗਾਂ ਨੂੰ ਉਪਰ ਲਿਆਉਣ ਲਈ ਕੰਮ ਕਰੀਏ ਅਤੇ ਸਰਕਾਰ ਨੂੰ ਇਹ ਚਾਹੀਦਾ ਹੈ ਕਿ ਅਫ਼ਸਰਾਂ ਨੂੰ ਹਦਾਇਤ ਜਾਰੀ ਕਰ ਦੇਣ ਕਿ ਜਿਹੜੇ ਸ਼ੈਡਿਊਲਡ ਕਾਸਟਸ ਦੇ ਕਰਮਚਾਰੀ ਹਨ ਉਨ੍ਹਾਂ ਦਾ ਸਰਵਿਸ ਰੀਕਾਰਡ ਇਸ ਲਈ ਖਰਾਬ ਨਹੀਂ ਕਰਨ ਚਾਹੀਦਾ ਕਿ ਉਹ ਹਰੀਜਨ ਹਨ ਜਾਂ ਤਰੱਕੀ ਇਸ ਬਿਨਾ ਤੇ ਨਾ ਦਿਤੀ ਜਾਵੇ ਕਿ ਉਹ ਹਰੀਜਨ ਹਨ । ਇਸ ਪਖ ਵਿਚ ਸੁਧਾਰ ਲਿਆਣ ਦੀ ਲੋੜ ਹੈ । ਜਿਥੇ ਤਕ ਇਸ ਵਿਚ ਤਰਮੀਮ ਦੀ ਗੱਲ ਹੈ ਪੰਜਾਬ ਵਿਚ ਸ਼ੈਡਿਊਲਡ ਟ੍ਰਾਇਬਜ਼ ਤਾਂ ਹੈ ਨਹੀਂ ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਹਨ 20% ਸ਼ੈਡਿਊਲਡ ਕਾਸਟਸ ਅਤੇ 2% ਬੈਕਵਰਡ ਕਲਾਸਿਜ਼ ਹਨ । ਇਸ ਲਈ ਜਿਹੜੀ ਤਜਵੀਜ਼ ਆਜ਼ਾਦ ਸਾਹਿਬ ਵਲੋਂ ਆਈ ਹੈ ਇਸ ਨੂੰ ਮਨਜ਼ੂਰ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਕਮੇਟੀ ਨੂੰ ਪੂਰੇ ਅਧਿਕਾਰ ਦੇਣੇ ਚਾਹੀਦੇ ਹਨ ਤਾਂ ਕਿ ਇਹ ਚੰਗੀ ਤਰ੍ਹਾਂ ਹਰ ਮਹਿਕਮੇ ਨੂੰ ਸ਼ੈਡਿਊਲਡ ਕਾਸਟਸ ਦੇ ਬਾਰੇ ਵਿਚ ਪੁਛ ਸਕੇ । (ਵਿਘਨ)

**ਸ੍ਰੀ ਸਪੀਕਰ** : ਪਰ ਬੈਕਵਰਡ ਕਲਾਸਿਜ਼ ਬਾਰੇ ਤਾਂ ਕੋਈ ਅਮੈਂਡਮੈਂਟ ਹਾਊਸ ਵਿਚ ਨਹੀਂ ਆਈ । (There is no amendment with regard to the Backward Classes before the House.)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਤਾਂ, ਸਪੀਕਰ ਸਾਹਿਬ, ਇਹੋ ਅਰਜ਼ ਕਰਨੀ ਹੈ ਕਿ ਜਿਸ ਤਰ੍ਹਾਂ ਇਹ ਸਿਰਫ ਸ਼ੈਡਿਊਲਡ ਟਰਾਈਬਜ਼ ਹੀ ਰਖਣਾ ਚਾਹੁੰਦੇ ਹਨ ਇਹ ਨਹੀਂ ਹੋਣਾ ਚਾਹੀਦਾ ਇਥੇ ਸ਼ੈਡਿਊਲਡ ਕਾਸਟਸ ਵੀ ਹਨ ਅਤੇ ਬੈਕਵਰਡ ਕਲਾਸਿਜ਼ ਵੀ ਹਨ । ਮੈਨੂੰ ਪਤਾ ਨਹੀਂ ਕਿਸ ਭਾਵਨਾ ਨਾਲ ਆਚਾਰੀਆ ਜੀ ਨੇ ਆਪਣੀ ਅਮੈਂਡਮੈਂਟ ਵਾਪਸ ਲੈ ਲਈ ਹੈ....

**ਇਕ ਮਾਨਯੋਗ ਮੈਂਬਰ** : ਵਾਪਸ ਨਹੀਂ ਉਨ੍ਹਾਂ ਤਾਂ ਨਵੀਂ ਮੂਵ ਕੀਤੀ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਜਿਵੇਂ ਇਹ ਕਹਿੰਦੇ ਹਨ ਕਿ ਨਵੀਂ ਮੂਵ ਕੀਤੀ ਹੈ, ਮੈਂ ਕਹਿੰਦਾ ਹਾਂ ਕਿ ਸ਼ੈਡਿਊਲਡ ਕਾਸਟਸ ਦੇ ਨਾਲ ਬੈਕਵਰਡ ਕਲਾਸਿਜ਼ ਦਾ ਸ਼ਬਦ ਵੀ ਆਉਣਾ ਚਾਹੀਦਾ ਹੈ, ਇਹ ਅਡ ਨਹੀਂ ਹਨ ।

**ਸਰਦਾਰ ਹਰਚੰਦ ਸਿੰਘ** (ਅਮਲੋਹ ਐਸ. ਸੀ.) : ਜਿਹੜਾ ਇਹ ਮੋਸ਼ਨ ਰੈਵਨੀਊ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਇਸਦੀ ਉਨ੍ਹਾਂ ਨੂੰ ਵਧਾਈ ਦੇਂਦਾ ਹਾਂ । ਇਹ ਬਿਲਕੁਲ ਕਾਇਦੇ ਦੇ ਮੁਤਾਬਿਕ ਹੈ । ਇਸੇ ਤਰ੍ਹਾਂ ਹੀ ਪਾਰਲੀਮੈਂਟ ਵਿਚ ਹੋਇਆ ਹੈ । ਇਥੇ ਜਿਹੜਾ ਸ਼ੈਡਿਊਲਡ ਟਰਾਈਬਜ਼ ਲਿਖਿਆ ਗਿਆ ਹੈ, ਮੈਂ ਕਹਾਂਗਾ ਕਿ ਅੱਜ ਪੰਜਾਬ ਦੇ ਵਿਚ ਕੋਈ ਸ਼ੈਡਿਊਲਡ ਟਰਾਈਬ ਨਹੀਂ ਹੈ, ਜੋ ਲਫਜ਼ ਇਥੇ ਹਨ ਉਹ ਕਾਇਦੇ ਦੇ ਮੁਤਾਬਿਕ ਹੀ ਹਨ । ਜੇ ਇਹ ਇਸੇ ਤਰ੍ਹਾਂ ਹੀ ਰਖਿਆ ਜਾਵੇ ਤਾਂ ਇਸ ਦੇ ਵਿਚ ਕੋਈ ਹਰਜ ਨਹੀਂ ਹੈ । ਇਸੇ ਤਰ੍ਹਾਂ ਜਿਹੜੀ ਕਮੇਟੀ ਪਾਰਲੀਮੈਂਟ ਦੇ ਵਿਚ ਬਣੀ ਹੋਈ ਹੈ ਉਹ ਐਸੇ ਸਾਰੇ ਮੁਆਮਲੇ ਸ਼ੈਡਿਊਲਡ ਕਾਸਟਸ ਕਮਿਸ਼ਨਰ ਦੇ ਅੰਡਰ ਡਿਸਕਸ ਕਰਦੀ ਹੈ, ਪਰ ਉਥੇ ਜਿਹੜੀ ਰਿਪੋਰਟ ਛਪਦੀ ਹੈ ਉਸਦੇ ਵਿਚ ਸਿਰਫ ਪੰਜਾਬ ਦਾ ਇਕ ਪੈਰਾ ਹੀ ਆਉਂਦਾ ਹੈ । ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਉਹ ਇਸ ਕਮੇਟੀ ਦਾ ਦਾਇਰਾ ਵਸੀਹ ਕਰਨ ਨਹੀਂ ਤਾਂ ਪਹਿਲਾਂ ਜਿਸ ਤਰ੍ਹਾਂ ਹੁੰਦਾ ਸੀ ਇਕ ਮੀਟਿੰਗ ਦੇ ਵਿਚ ਹੀ ਫੈਸਲਾਂ ਹੋ ਜਾਵੇਗਾ । ਇਕ ਹੋਰ ਗੱਲ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਮੇਟੀ ਸ਼ੈਡਿਊਲਡ ਕਾਸਟਸ ਬਾਰੇ ਵੀ ਗੱਲ ਬਾਤ ਕਰੇ । ਹੁਣ ਤਾਈਂ ਜੋ ਕਮੇਟੀਆਂ ਇਸ ਤਰ੍ਹਾਂ ਦੀਆਂ ਹੁੰਦੀਆਂ ਹਨ ਉਹ ਹਰੀਜਨਾਂ ਦੇ ਪ੍ਰਾਬਲਮਜ਼ ਹੀ ਡਿਸਕਸ ਕਰਦੀਆਂ ਹਨ । ਜਿਹੜੀ ਉਨ੍ਹਾਂ ਦੀ ਰਿਪੋਰਟ ਹੁੰਦੀ ਹੈ ਉਹ ਮੈਂ ਪੜ੍ਹੀ ਹੈ ਪੰਜਾਬ ਦਾ ਹਿੱਸਾ ਉਸ ਵਿਚ ਬਹੁਤ ਘਟ ਹੁੰਦਾ ਹੈ, ਉਹ ਸਾਡੇ ਬਹੁਤੇ ਪ੍ਰਾਬਲਮ ਡਿਸਕਸ ਕਰਨਾ ਕੋਈ ਜ਼ਰੂਰੀ ਹੀ ਨਹੀਂ ਸਮਝਦੇ । ਮੈਨੂੰ ਉਮੀਦ ਹੈ ਗਿਆਨੀ ਜੀ ਇਸ ਦਾ ਦਾਇਰਾ ਇਖਤਿਆਰ ਹੋਰ ਵਸੀਹ ਕਰਨਗੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਫੂਲ): ਸਪੀਕਰ ਸਾਹਿਬ, ਇਹ ਜਿਹੜਾ ਮਤਾ ਸ਼ੈਡਿਊਲਡ ਕਾਸਟਸ ਦੀਆਂ ਔਕੜਾਂ ਦੂਰ ਕਰਨ ਵਾਸਤੇ ਆਇਆ ਹੈ, ਮੈਂ ਇਸ ਦਾ ਸੁਆਗਤ ਕਰਦਾ ਹਾਂ । ਇਸ ਦੇ ਨਾਲ ਹੀ ਜੋ ਆਜ਼ਾਦ ਸਾਹਿਬ ਦੀ ਅਮੈਂਡਮੈਂਟ ਹੈ ਉਸ ਦੀ ਵੀ ਤਾਈਦ ਕਰਦਾ ਹਾਂ । ਦੂਸਰੀ ਮੇਰੀ ਅਰਜ਼ ਇਹ ਹੈ ਕਿ ਕਮੇਟੀਆਂ ਅਗੇ ਵੀ ਬਣਾਈਆਂ ਗਈਆਂ ਸੀ ਜਿਵੇਂ ਕਿ ਇਕ ਹਾਈ ਪਾਵਰਡ ਕਮੇਟੀ ਬਣੀ ਸੀ, ਜਾਂ ਪਹਿਲਾਂ ਚੀਫ ਮਨਿਸਟਰ ਸਾਹਿਬ ਦੇ ਅੰਡਰ ਵੀ ਇਕ ਕਮੇਟੀ ਬਣੀ ਸੀ । ਕਮੇਟੀਆਂ ਬਣਦੀਆਂ ਤਾਂ ਬਹੁਤ ਹਨ ਪਰ ਅਮਲ ਬਹੁਤ ਘਟ ਹੁੰਦਾ ਹੈ । ਜਿਸ ਤਰ੍ਹਾਂ ਹਾਊਸ ਦੀਆਂ ਕਮੇਟੀਆਂ ਹੁੰਦੀਆਂ ਹਨ ਇਸੇ ਤਰ੍ਹਾਂ ਹੀ ਬਾਕਾਇਦਾ ਰੂਲਜ਼ ਬਣਾਕੇ ਇਹ ਕਮੇਟੀ ਬਣਾਈ ਜਾਵੇ ਅਤੇ ਇਸ ਦੇ ਇਖਤਿਆਰਾਤ ਦਾ ਦਾਇਰਾ ਵਧਾਇਆ ਜਾਵੇ ।

**ਸ੍ਰੀ ਸਪੀਕਰ** : ਇਸ ਕਮੇਟੀ ਦਾ ਇਖਤਿਆਰ ਦਾ ਦਾਇਰਾ ਹਾਊਸ ਦੀ ਕਮੇਟੀਆਂ ਦੀ ਤਰ੍ਹਾਂ ਹੀ ਹੈ । (The scope of this Committee will be the same as in the case of any other Committee of the House.)

**Mr. Speaker** : Question is—

PARA 1

In line 3 delete the words "and Scheduled Tribes".

*The motion was carried.*

PARA 2

**Mr. Speaker**: Question is—

(i) In line 3 of sub-para (iii), *delete* the words "and Scheduled Tribes";

(ii) In line 3 of sub-para (iv), *delete* the words "and Scheduled Tribes".

*The motion was carried.*

**Mr. Speaker**: Amendments Nos. 1 to 3 by Acharya Prithvi Singh Azad were not moved. So these are not put to the vote of the House.

**Mr. Speaker**: Question is—

1. That a Committee of the House to be called the 'Committee on the Welfare of Scheduled Castes' be constituted, consisting of 9 member to be elected by the Assembly from amongst its members according to the principle of proportional representation by means of the single transferable vote.

2. That the functions of the Committee shall be :—

(i) to consider the reports submitted by the Commissioner for Scheduled Castes and Scheduled Tribes under Article 338(2) of the Constitution and to report to the House as to the measures that should be taken by the State Government in respect of matters falling within the purview of the State Government;

(ii) to report to the House on the action taken by the State Government on the measures proposed by the Committee.

(iii) to examine the measures taken by the State Government to secure due representation of the Scheduled Castes in services and posts under its control (including appointments in the public sector undertakings, statutory and semi-Government Bodies) having regard to the provisions of Article 335;

(iv) to report to the House on the working of the Welfare Programmes for the Scheduled Castes; and

(v) to examine such other matters as are specially referred to it by the Speaker or the Speaker.

3. That the members of the Committee so elected shall hold office upto 31st March, 1974.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make.

*The motion was carried.*

## LEGISLATIVE BUSINESS

## THE EAST PUNJAB AGRICULTURAL PESTS DISEASES AND NOXIOUS WEEDS (AMENDMENT) BILL, 1973

**Minister for Development** (Captain Rattan Singh) : Sir, I beg to move for leave to introduce the East Punjab Agricultural Pests, Diseases and Noxious Weeds (Amendment) Bill, 1973.

**Mr. Speaker:-** Motion moved—

That leave be granted to introduce the East Punjab Agricultural Pests, Diseases and Noxious Weeds (Amendment) Bill, 1973.

**Mr. Speaker:** Question is—

That leave be granted to introduce the East Punjab Agricultural Pests, Diseases and Noxious Weeds (Amendment) Bill, 1973.

*The motion was carried.*

**Minister for Development** (Captain Rattan Singh) : Sir, I beg to introduce the East Punjab Agricultural Pests, Diseases and Noxious Weeds (Amendment) Bill, 1973.

---

## THE EAST PUNJAB MOLASSES [CONTROL] AMENDMENT BILL 1973

**Minister for Development** (Captain Rattan Singh): Sir, I beg to move for leave to introduce the East Punjab Molasses (Control) Amendment Bill, 1973.

**Mr. Speaker:** Motion moved—

That leave be granted to introduce the East Punjab Molasses (Control) Amendment Bill, 1973.

**Mr. Speaker:** Question is—

That leave be granted to introduce the East Punjab Molasses (Control) Amendment Bill, 1973.

*The motion was carried.*

**Minister for Development** (Captain Rattan Singh) : Sir I beg to introduce the East Punjab Molasses (Control) Amendment Bill, 1973.

## DEMANDS FOR GRANTS

## DISCUSSION AND VOTING ON DEMANDS Nos 9 AND 12

**Minister for Finance** (Shri Hans Raj Sharma): Sir, I beg to move—

That a sum not exceeding Rs. 6,15,52,200 be granted to the Governor to defray the charges that will come in the course of payment for the year 1973-74 in respect of 19—General Administration.

**Mr. Speaker:** Motion moved—

That a sum not exceeding Rs. 6,15,52,200 be granted to the Governor to defray the charges that will come in the course of payment for the year 1973-74 in respect of 19—General Administration.

**Minister for Finance** (Shri Hans Raj Sharma): Sir, I beg to move—

That a sum not exceeding Rs. 11,77,98,200 be granted to the Governor to defray the charges that will come in the course of payment for the year 1973-74 in respect of 23—Police.

**Mr. Speaker**: Motion moved—

> That a sum not exceeding Rs. 11,77,98,200 be granted to the Governor to defray the charges that will come in the course of payment for the year 1973-74 in respect of 23—Police.

**Mr. Speaker**: The hon. Members while speaking may indicate the Demand No. on which they would like to raise discussion.

**ਸਰਦਾਰ ਪਰੇਮ ਸਿੰਘ ਪਰੇਮ** : ਆਨ ਏ ਪੁਆਇੰਟ ਆਫ਼ ਆਰਡਰ ਸਰ । ਸਪੀਕਰ, ਸਾਹਿਬ, ਜਿਨ੍ਹਾਂ ਕਾਲ ਅਟੈਨਸ਼ਨਾਂ ਦੇ ਜਵਾਬ ਆਏ ਹਨ ਉਨ੍ਹਾਂ ਤੇ ਕੁਐਸ਼ਚਨ ਕਰਨ ਦੀ ਕੀ ਅੱਜ ਇਜਾਜ਼ਤ ਹੈ ?

**ਇਕ ਮਾਨਯੋਗ ਮੈਂਬਰ** : ਇਹ ਨੈਕਸਟ ਡੇ ਸਵਾਲ ਹੋਇਆ ਕਰਦੇ ਹਨ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਜਰਨਲ ਐਡਮਨਿਸਟ੍ਰੇਸ਼ਨ ਅਤੇ ਪੁਲੀਸ ਵਿਭਾਗ ਤੇ ਖਰਚ ਕਰਨ ਲਈ ਜੋ ਡੀਮਾਂਡਜ਼ ਆਈਆਂ ਹਨ ਉਨ੍ਹਾਂ ਤੇ ਬਹਿਸ ਸ਼ੁਰੂ ਕਰ ਰਹੇ ਹਾਂ । ਮੈਂ ਸਭ ਤੋਂ ਪਹਿਲਾਂ ਜਨਰਲ ਐਡਮਨਿਸਟ੍ਰੇਸ਼ਨ ਦੇ ਬਾਰੇ ਕੁਝ ਬੇਨਤੀਆਂ ਕਰਾਂਗਾ । ਮੈਂ ਇਹ ਅਰਜ਼ ਕਰਾਂਗਾ ਕਿ ਪੰਜਾਬ ਦੀ ਜਰਨਲ ਐਡਮਨਿਸਟ੍ਰੇਸ਼ਨ ਤੇ ਬੜਾ ਟਾਪ ਹੈਵੀ ਖਰਚ ਹੈ ਅਤੇ ਏਥੋਂ ਦੀ ਬੜੀ ਹੀ ਲੂਜ਼ ਐਡਮਨਿਸਟ੍ਰੇਸ਼ਨ ਹੈ ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਜਿਸ ਨਾਲ ਕਿ ਪੰਜਾਬ ਦੇ ਲੋਕਾਂ ਨੂੰ ਸਫਰ ਕਰਨਾ ਪੈਂਦਾ ਹੈ । ਡਿਪਟੀ ਸਪੀਕਰ ਸਾਹਿਬ, ਜੇ ਮੈਂ ਸਾਰੀਆਂ ਅਸਾਮੀਆਂ ਦਾ ਜ਼ਿਕਰ ਕਰਾਂਗਾ ਤਾਂ ਹਾਊਸ ਦਾ ਟਾਈਮ ਗੁਆਵਾਂਗਾ ਪਰ ਮੈਂ ਅਰਜ਼ ਕਰਦਾ ਹਾਂ ਕਿ ਸਾਡਾ ਇਕ ਛੋਟਾ ਜਿਹਾ ਸੂਬਾ ਹੈ । ਇਸ ਛੋਟੇ ਜਿਹੇ ਸੂਬੇ ਵਿਚ ਕਿਤਨੇ ਕਮਿਸ਼ਨਰ ਹਨ, ਕਿਤਨੇ ਸੈਕਟਰੀਜ਼ ਹਨ, ਕਿਤਨੇ ਡੀ. ਆਈ. ਜੀ. ਹਨ, ਕਿਤਨੇ ਚੀਫ਼ ਇੰਜੀਨੀਅਰ ਹਨ। ਜੇ ਮੈਂ ਇਨ੍ਹਾਂ ਸਾਰਿਆਂ ਦਾ ਜ਼ਿਕਰ ਕਰਾਂਗਾ ਤਾਂ ਵਕਤ ਗੁਆਵਾਂਗਾ । ਪਰ ਮੈਂ ਅਰਜ਼ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜੇ ਅਸੀਂ ਆਪਣੇ ਸੂਬੇ ਦਾ ਕਦ ਕਾਠ ਦੇਖੀਏ ਅਤੇ ਫਿਰ ਇਹਦੇ ਲਿਹਾਜ਼ ਦੇ ਨਾਲ ਐਡਮਨਿਸਟ੍ਰੇਸ਼ਨ ਨੂੰ ਮਿਲਾਈਏ ਤਾਂ ਇਹ ਮਹਿਸੂਸ ਹੁੰਦਾ ਹੈ ਕਿ ਇਸ ਦੇ ਕਦ ਕਾਠ ਦੇ ਹਿਸਾਬ ਨਾਲ ਐਡ-ਮਨਿਸਟ੍ਰੇਸ਼ਨ ਬਹੁਤ ਵਡੀ ਹੈ । ਪਿਛਲੇ ਸਾਲ ਇਸ ਗੱਲ ਦਾ ਇਥੇ ਜ਼ਿਕਰ ਹੋਇਆ ਸੀ । ਸ਼ਰਮਾ ਜੀ ਨੇ ਜੋ ਕਿ ਸਾਡੇ ਫਾਈਨੈਂਸ ਮਨਿਸਟਰ ਹਨ ਇਹ ਗੱਲ ਕਹੀ ਸੀ ਕਿ ਉਹ ਯਤਨ ਕਰਨਗੇ ਕਿ ਇਸ ਟਾਪ ਹੈਵੀ ਐਡਮਨਿਸਟ੍ਰੇਸ਼ਨ ਨੂੰ ਘਟ ਕੀਤਾ ਜਾਵੇ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਬਜਾਏ ਘਟਣ ਦੇ ਇਹ ਵਧ ਹੀ ਰਹੀ ਹੈ । ਕੋਈ ਅਜਿਹਾ ਕਦਮ ਨਹੀਂ ਉਠਾਇਆ ਗਿਆ ਹੈ ਜਿਸ ਨਾਲ ਕਿ ਇਹ ਐਡਮਨਿਸਟ੍ਰੇਸ਼ਨ ਘਟ ਸਕੇ । ਹੁਣ ਹਾਲਤ ਇਹ ਹੈ ਕਿ ਜਿਥੇ 1 ਜਾਂ 2 ਚੀਫ਼ ਇੰਜੀਨੀਅਰਜ਼ ਦੀ ਲੋੜ ਸੀ ਉਥੇ 5–6 ਲਗਾਏ ਹੋਏ ਹਨ । ਪਿਛਲੇ ਸਾਲ ਵੀ ਇਥੇ ਹਾਊਸ ਵਿਚ ਇਹ ਗੱਲ ਆਖੀ ਗਈ ਸੀ ਕਿ ਪੰਜਾਬ ਦੇ ਜਿਤਨੇ ਜ਼ਿਲ੍ਹੇ ਹਨ ਉਤਨੇ ਹੀ ਡੀ. ਆਈ. ਜੀ. ਲਗਾ ਦਿਤੇ ਗਏ ਹਨ । ਹੁਣ ਵੀ ਉਹ ਗਿਣਤੀ ਘਟ ਨਹੀਂ ਕੀਤੀ ਗਈ ਸਗੋਂ ਉਸ ਵਿਚ ਬੜ੍ਹੋਤਰੀ ਹੀ ਕੀਤੀ ਗਈ ਹੈ। ਇਕ ਹੋਰ ਡੀ. ਆਈ. ਜੀ. ਲਗਾਇਆ ਗਿਆ ਹੈ ਵਿਜਿਲੈਂਸ ਵਿਚ ਕਿ ਉਹ ਬਿਜਲੀ

[ਸਰਦਾਰ ਅਜਾਇਬ ਸਿੰਘ ਸੰਧੂ]

ਬੋਰਡ ਵਿਚ ਕੰਮ ਕਰੇਗਾ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਇਕ ਹੋਰ ਡੀ. ਆਈ. ਜੀ ਬਣਾਉਨ ਦਾ ਕੇਸ ਤਿਆਰ ਹੈ, ਉਸ ਦੇ ਕਾਗਜ਼ ਤਿਆਰ ਹਨ ਪਰ ਉਹ ਹਾਲੇ ਇਸ ਕਰਕੇ ਨਹੀਂ ਬਣਾਇਆ ਜਾ ਰਿਹਾ ਕਿ ਇਥੇ ਸੈਸ਼ਨ ਹੈ ਅਤੇ ਇਸ ਕਰਕੇ ਹਾਊਸ ਵਿਚ ਉਸਦਾ ਜ਼ਿਕਰ ਆ ਜਾਵੇਗਾ । ਉਹ ਡੀ. ਆਈ. ਜੀ. ਬਾਰਡਰ ਰੇਂਜ ਵਾਸਤੇ ਬਣਾਇਆ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਹਿਲਾਂ ਹੀ ਪੰਜਾਬ ਦੇ ਦੋ ਰੇਂਜ ਬਣਾਏ ਹੋਏ ਹਨ ਅਤੇ 2 ਡੀ. ਆਈ. ਜੀ. ਹੀ ਕਾਫੀ ਕੰਮ ਕਰ ਸਕਦੇ ਹਨ ਅਤੇ ਹੋਰ ਡੀ. ਆਈ. ਜੀ. ਬਣਾਉਣ ਦੀ ਕੋਈ ਲੋੜ ਨਹੀਂ ਹੈ। ਇਹ ਜੋ ਇਨ੍ਹਾਂ ਨੇ ਬਾਰਡਰ ਰੇਂਜ ਲਈ ਡੀ. ਆਈ. ਜੀ. ਬਣਾਉਣਾ ਹੈ ਉਹ ਅਸਲ ਵਿਚ ਸਮਗਲਿੰਗ ਦਾ ਡੀ. ਆਈ. ਜੀ. ਹੋਵੇਗਾ, ਕੁਰਪਸ਼ਨ ਦਾ ਹੋਵੇਗਾ । (ਵਿਘਨ) ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਕ ਹੋਰ ਡੀ. ਆਈ. ਜੀ. ਬਣਾ ਕੇ ਪੰਜਾਬ ਦੇ ਖਜ਼ਾਨੇ ਤੇ ਹੋਰ ਬੋਝ ਨਾ ਪਾਉਣ ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਪੰਜਾਬ ਦੀ ਟਾਪ ਹੈਵੀ ਐਡਮਨਿਸਟ੍ਰੇਸ਼ਨ ਬਾਰੇ ਹੋਰ ਜਿਤਨਾ ਵੀ ਕਹਾਂ ਕੋਈ ਫਾਇਦਾ ਨਹੀਂ ਹੋਵੇਗਾ । ਦੂਜੀ ਗੱਲ ਮੈਂ ਕਹੀ ਸੀ ਕਿ ਇਹ ਲੂਜ਼ ਹੈ, ਇਸ ਦਾ ਕਾਰਣ ਕੀ ਹੈ ਉਹ ਮੈਂ ਅਰਜ਼ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਜਿਤਨੇ ਵੀ ਚੰਗੇ ਅਫ਼ਸਰ ਹਨ, ਸਿਆਣੇ ਅਫ਼ਸਰ ਹਨ ਉਹ ਮਹਿਸੂਸ ਕਰਦੇ ਹਨ ਕਿ ਸਾਡੀ ਮੇਹਨਤ ਦੀ ਕੋਈ ਕਦਰ ਨਹੀਂ ਹੈ । ਸਗੋਂ ਕਦਰ ਹੈ ਝੋਲੀਚੁਕ ਅਫ਼ਸਰਾਂ ਦੀ ਜਾਂ ਜਿਨ੍ਹਾਂ ਨੇ ਵਜ਼ੀਰਾਂ ਨੂੰ ਪੈਸੇ ਬਣਾ ਕੇ ਦੇਣੇ ਹੁੰਦੇ ਹਨ । ਅਜਿਹੇ ਅਫ਼ਸਰਾਂ ਨੂੰ ਅਜਿਹੇ ਮਹਿਕਮੇ ਵਿਚ ਲਗਾਇਆ ਜਾਂਦਾ ਹੈ ਜਿਥੇ ਉਹ ਜਿਤਨੀ ਮਰਜ਼ੀ ਹੈ ਕੁਰਪਸ਼ਨ ਕਰੀ ਜਾਣ ਅਤੇ ਪੈਸੇ ਬਣਾਈ ਜਾਣ । ਇਸ ਤਰ੍ਹਾਂ ਨੇਕ ਅਫ਼ਸਰਾਂ ਦੀ ਕੋਈ ਕਦਰ ਨਾ ਹੋਣ ਕਰਕੇ ਹੀ ਇਹ ਐਡਮਨਿਸਟ੍ਰੇਸ਼ਨ ਲੂਜ਼ ਹੋ ਗਈ ਹੈ । ਇਮਾਨਦਾਰ ਅਫਸਰ ਮਾਯੂਸ ਹਨ ਅਤੇ ਉਹ ਅਫ਼ਸਰ ਜੋ ਆਪਣੇ ਮਾਲਕਾਂ ਨੂੰ ਖੁਸ਼ ਰਖਦੇ ਹਨ, ਜੋ ਉਨ੍ਹਾਂ ਦੀ ਖੁਸ਼ਨੂਦੀ ਕਰਦੇ ਹਨ ਉਹਨਾਂ ਦੀ ਕਦਰ ਪੈਂਦੀ ਹੈ । ਇਸ ਗਲ ਦਾ ਨਤੀਜਾ ਇਹ ਹੁੰਦਾ ਹੈ ਕਿ ਪੰਜਾਬ ਦੇ ਲੋਕਾਂ ਨੂੰ ਇਨਸਾਫ ਨਹੀਂ ਮਿਲਦਾ । ਉਨ੍ਹਾਂ ਦੇ ਕੰਮ ਨਹੀਂ ਹੁੰਦੇ । ਉਨ੍ਹਾਂ ਦੀਆਂ ਫਾਈਲਾਂ ਹੀ ਨਹੀਂ ਤਰਦੀਆਂ । ਜੋ ਕਰੁਕਡ ਅਫ਼ਸਰ ਹਨ, ਜੋ ਕੁਰਪਟ ਹਨ ਉਹ ਪੈਸੇ ਲੈ ਕੇ ਕੰਮ ਕਰਦੇ ਹਨ ਅਤੇ ਵਜ਼ੀਰਾਂ ਨੂੰ ਖੁਸ਼ ਕਰਨ ਵਿਚ ਲਗੇ ਰਹਿੰਦੇ ਹਨ । ਇਸ ਤਰ੍ਹਾਂ ਆਫ਼ਿਸਜ਼ ਦਾ ਕੰਮ ਵੀ ਸਫ਼ਰ ਕਰਦਾ ਰਹਿੰਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਕੁਰਪਸ਼ਨ ਬੇਹਦ ਵਧ ਗਈ ਹੈ । ਮੈਨੂੰ ਇਹ ਕਹਿਣ ਵਿਚ ਕੋਈ ਗੁਰੇਜ਼ ਨਹੀਂ ਹੈ ਕਿ ਪਹਿਲਾਂ ਤਾਂ ਇਹ ਕਿਹਾ ਜਾਂਦਾ ਸੀ ਕਿ ਕੁਰਪਸ਼ਨ ਫਰਾਮ ਬੌਟਮ ਟੂ ਟਾਪ ਹੁੰਦੀ ਹੈ। ਪਰ ਹੁਣ ਇਹ ਹਾਲਤ ਹੈ ਕਿ ਕੁਰਪਸ਼ਨ ਫਰਾਮ ਟਾਪ ਟੂ ਬਾਟਮ ਹੈ । ਇਸ ਵੇਲੇ ਪੰਜਾਬ ਵਿਚ ਕੁਰਪਸ਼ਨ ਕਿਸ ਹਦ ਤਕ ਵਧ ਚੁਕੀ ਹੈ, ਇਸ ਦੀਆਂ ਚੰਦ ਮਿਸਾਲਾਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਰਖਾਂਗਾ । ਇਹ ਸਰਕਾਰ ਕੁਰਪਟ ਅਫ਼ਸਰਾਂ ਨੂੰ ਸ਼ੀਲਡ ਕਰਦੀ ਹੈ, ਇਸ ਕਰਕੇ ਕੁਰਪਸ਼ਨ ਘਟਣ ਦੀ ਥਾਂ ਤੇ ਵਧਦੀ ਜਾ ਰਹੀ ਹੈ । ਕਿਸੇ ਦਫ਼ਤਰ ਵਿਚ ਚਲੇ ਜਾਓ, ਤਹਿਸੀਲਦਾਰ ਦੇ ਦਫ਼ਤਰ, ਐਸ. ਡੀ. ਐਮ. ਦੇ ਦਫ਼ਤਰ, ਜਾਂ ਡੀ. ਸੀ. ਦੇ ਦਫ਼ਤਰ ਬਿਨਾਂ ਪੈਸੇ ਦਿੱਤੇ ਕੋਈ ਫਾਈਲ ਨਹੀਂ ਚਲੇਗੀ । ਜੇ ਉਨ੍ਹਾਂ ਨੂੰ ਪੁਛੀਏ ਕਿ ਤੁਸੀਂ ਪੈਸੇ ਕਿਉਂ ਮੰਗਦੇ ਹੋ, ਬਿਨਾਂ ਪੈਸੇ ਲਏ ਕੰਮ ਕਿਉਂ ਨਹੀਂ ਕਰਦੇ ਤਾਂ ਉਹ ਜਵਾਬ ਦਿੰਦੇ ਹਨ ਕਿ ਜਦ ਉਪਰਲੇ ਖਾਈ ਜਾਂਦੇ ਹਨ ਤਾਂ ਅਸੀਂ ਕਿਉਂ ਨਾ ਖਾਈਏ। ਇਸ ਲਈ ਡਿਪਟੀ ਸਪੀਕਰ ....

**ਡਾਕਟਰ ਅਮੀਰ ਸਿੰਘ ਕਲਕਟ** : * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਬੈਠ ਜਾਉ। (It is no point of order. Please resume your seat.)

**ਸਰਦਾਰ ਅਜਾਇਬ ਸਿੰਘ ਸੰਧੂ** : ਤੇ ਡਿਪਟੀ ਸਪੀਕਰ ਸਾਹਿਬ, ਮੈਂ ਚੰਦ ਮਿਸਾਲਾਂ ਦਿਆਂਗਾ ਕਿ ਕਿਸ ਤਰ੍ਹਾਂ ਵਜ਼ੀਰ ਕੁਰਪਸ਼ਨ ਨੂੰ ਸ਼ੀਲਡ ਕਰਦੇ ਹਨ । ਜਿਸ ਕਰਕੇ ਕੁਰਪਸ਼ਨ ਹਟਣ ਦੀ ਥਾਂ ਉਸ ਵਿਚ ਬੜ੍ਹੋਤਰੀ ਹੋ ਰਹੀ ਹੈ । ਸਰਦਾਰ ਗੁਰਮੇਜ ਸਿੰਘ, ਇਸ ਵੇਲੇ ਸਾਹਮਣੇ ਨਹੀਂ ਬੈਠੇ ਹੋਏ ਇਨ੍ਹਾਂ ਨੇ ਇਕ ਬੜਾ ਚੰਗਾ ਕੰਮ ਕੀਤਾ ਸੀ ਕਿ ਪਟਿਆਲੇ ਦੇ ਇਕ ਐਕਸ. ਈ. ਐਨ. ਨੂੰ ਫੜ ਕੇ ਸਸਪੈਂਡ ਕਰ ਦਿਤਾ ਸੀ ਅਤੇ ਇਹ ਕੋਸ਼ਿਸ਼ ਕੀਤੀ ਸੀ ਕਿ ਅਜਿਹੇ ਅਫਸਰਾਂ ਨੂੰ ਜੋ ਕਿ ਗੋਲਮਾਲ ਕਰਦੇ ਹਨ, ਸਸਪੈਂਡ ਹੀ ਰਖਿਆ ਜਾਵੇ ਅਤੇ ਉਸਦੇ ਖਿਲਾਫ ਐਕਸ਼ਨ ਲਿਆ ਜਾਵੇ । ਪਰ, ਡਿਪਟੀ ਸਪੀਕਰ ਸਾਹਿਬ, ਹੁਣ ਪਟਿਆਲੇ ਵਿਚ ਇਹ ਆਮ ਚਰਚਾ ਹੈ ਕਿ ਉਸ ਅਫਸਰ ਦਾ ਸਰਕਾਰ ਨਾਲ ਫੈਸਲਾ ਹੋ ਗਿਆ ਹੈ ਕਿ ਉਹ 2 ਲੱਖ ਰੁਪਏ ਦੇਵੇਗਾ। ਇਹ ਕਿਹਾ ਜਾਂਦਾ ਹੈ ਕਿ ਉਸ ਨੇ 1 ਲੱਖ ਤਾਂ ਦੇ ਦਿਤਾ ਹੈ ਅਤੇ ਦੂਜੇ ਲੱਖ ਬਾਰੇ ਇਹ ਹੈ ਕਿ ਉਹ ਕਮਾ ਕੇ ਦੇਵੇਗਾ । ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜੇ ਬਿਨਾਂ ਇਨਕੁਆਇਰੀ ਕੀਤਿਆਂ ਔਰ ਬਿਨਾਂ ਕੋਈ ਐਕਸ਼ਨ ਲਿਆਂ ਕੁਰਪਸ਼ਨ ਕਰਨ ਵਾਲੇ ਅਫਸਰਾਂ ਨੂੰ ਬਹਾਲ ਕਰ ਦਿਤਾ ਜਾਇਆ ਕਰੇਗਾ ਤਾਂ ਲੋਕਾਂ ਵਿਚ ਇਹ ਸ਼ਕ ਕਿਵੇਂ ਨਹੀਂ ਹੋਵੇਗਾ ਕਿ ਕੁਰਪਸ਼ਨ ਕਰਨ ਵਾਲੇ ਨੂੰ ਸਰਕਾਰ ਸ਼ੀਲਡ ਕਰ ਰਹੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਦੂਸਰੀ ਮਿਸਾਲ ਦਿੰਦਾ ਹਾਂ । ਇਥੇ ਸਾਡੇ ਮਾਨਯੋਗ ਮੈਂਬਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੇ ਖਿਲਾਫ ਹਾਈਕੋਰਟ ਵਿਚ ਇਕ ਰਿਟ ਪੈਟੀਸ਼ਨ ਹੋਈ । ਉਹ ਪੈਟੀਸ਼ਨ ਕਰਨ ਵਾਲਾ ਸੀ ਸੋਮਨਾਥ । ਉਸ ਨੇ ਬਰਨਾਲੇ ਵਿਚ ਕੁਝ ਵੇਅਰ ਹਾਊਸ ਬਣਾਏ ਸੀ । ਮਹਿਕਮੇ ਨੇ ਉਸ ਤੇ 35 ਹਜ਼ਾਰ ਰੁਪਏ ਇਸ ਕਰਕੇ ਪੈਨਲਟੀ ਲਗਾਈ ਕਿ ਉਸ ਨੇ ਉਹ ਵੇਅਰ ਹਾਊਸ ਠੀਕ ਨਹੀਂ ਸੀ ਬਣਾਏ, ਮੈਟੀਰੀਅਲ ਘਟੀਆ ਲਗਾਇਆ ਸੀ।

**ਚੌਧਰੀ ਰਾਮ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਕਿਹੜੀ ਡਿਮਾਂਡ ਤੇ ਬੋਲ ਰਹੇ ਹਨ ?

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਜਨਰਲ ਐਡਮਨਿਸਟ੍ਰੇਸ਼ਨ ਤੇ ਬੋਲ ਰਿਹਾ ਹਾਂ । ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਸੋਮਨਾਥ ਤੇ 35 ਹਜ਼ਾਰ ਰੁਪਏ ਦੀ ਪੈਨਲਟੀ ਲਗੀ । ਪਰ ਜਿਸ ਵੇਲੇ ਉਸ ਰਿਟ ਪੈਟੀਸ਼ਨ ਦੀ ਹਾਈਕੋਰਟ ਵਿਚ ਬਹਿਸ ਹੋ ਰਹੀ ਸੀ, ਇਥੋਂ ਟੈਲੀਫੂਨ ਤੇ ਉਸ ਅਫਸਰ ਨੂੰ ਕਿਹਾ ਗਿਆ ਜੇ ਤੈਨੂੰ ਨੌਕਰੀ ਪਿਆਰੀ ਹੈ ਤਾਂ ਸਾਡਾ ਹੁਕਮ ਮੰਨ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜ਼ਬਰਦਸਤੀ ਉਸ ਤੋਂ ਨਾਲੇ ਤਾਂ 35 ਹਜ਼ਰ ਰੁਪਏ ਦੀ ਪੈਨਲਟੀ ਮਾਫ ਕਰਵਾਈ ਅਤੇ ਨਾਲੇ 70 ਹਜ਼ਾਰ ਰੁਪਿਆ ਹੋਰ ਉਸ ਨੂੰ ਦਿਵਾਇਆ । ਇਸੇ ਤਰ੍ਹਾਂ ਮੈਂ ਇਕ ਹੋਰ ਮਿਸਾਲ ਦੇਣੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਕੁਆਲਿਟੀ ਮਾਰਕਿੰਗ ਸੈਂਟਰ ਲੁਧਿਆਣੇ ਵਿਚ ਹੈ । ਉਥੇ ਦੇ ਸੀਨੀਅਰ ਅਫਸਰ ਦੇ ਖਿਲਾਫ ਸ਼ਕਾਇਤਾਂ ਆਈਆਂ । ਆਡਿਟ ਹੋਇਆ ਔਰ ਤਿੰਨ ਲੱਖ ਰੁਪਏ ਦੇ ਗੋਲ ਮਾਲ ਦੇ ਕੇਸ ਫੜੇ ਗਏ । ਮਹਿਕਮੇ ਨੇ ਉਸ ਅਫਸਰ ਦੇ ਖਿਲਾਫ ਕੇਸ ਤਿਆਰ ਕੀਤਾ । ਐਲ. ਆਰ. ਦੀ ਰਾਏ ਲਈ। ਐਲ. ਆਰ. ਨੇ ਅਪਰੂਵ ਕੀਤਾ । ਪੁਲਿਸ ਸਟੇਸ਼ਨ ਸਦਰ, ਪਟਿਆਲਾ ਵਿਚ ਕੇਸ ਦਰਜ ਕਰਵਾਂ ਦਿਤਾ ਗਿਆ । ਡਿਪਟੀ ਸਪੀਕਰ ਸਾਹਿਬ, ਇਨਕੁਆਇਰੀ ਹੋ ਗਈ।

*Expunged as ordered by the Chair.

[ਸਰਦਾਰ ਅਜਾਇਬ ਸਿੰਘ ਸੰਧੂ]

ਪਰ ਜਦੋਂ ਚਲਾਨ ਪੇਸ਼ ਕਰਨ ਲਗ ਤਾਂ ਚੀਫ਼ ਮਨਿਸਟਰ ਦੇ ਆਰਡਰ ਚਲੇ ਗਏ ਕਿ ਇਹ ਕੇਸ ਵਾਪਸ ਲੈ ਲਓ । ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਸਾਰੇ ਮਹਿਕਮੇ ਨੇ ਹੇਠਾਂ ਤੋਂ ਉਪਰ ਤਕ ਕਿਹਾ ਹੋਵੇ ਕਿ ਇਸ ਅਫਸਰ ਦੇ ਖਿਲਾਫ ਇਨਕੁਆਇਰੀ ਹੋਕੇ ਕਾਰਵਾਈ ਹੋਣੀ ਚਾਹੀਦੀ ਹੈ ਪਰ ਉਹ ਕਾਰਵਾਈ ਨਹੀਂ ਕੀਤੀ ਗਈ ਔਰ ਕੇਸ ਵਾਪਸ ਲੈ ਲਿਆ ਗਿਆ।

ਡਿਪਟੀ ਸਪੀਕਰ ਸਾਹਿਬ, ਛੋਟੀਆਂ ਛੋਟੀਆਂ ਗੱਲਾਂ ਵਿਚ ਦਖਲ ਅੰਦਾਜ਼ੀ ਕੀਤੀ ਜਾਂਦੀ ਹੈ । ਇਥੇ ਇੰਡਸਟਰੀ ਦਾ ਮਹਿਕਮਾ ਹੈ । ਉਸ ਦਫ਼ਤਰ ਵਿਚ ਇਕ ਕਰਮਚਾਰੀ ਹੈ ਜਿਹੜਾ ਕਿ ਕੋਟੇ ਪਰਮਿਟਾਂ ਨੂੰ ਡੀਲ ਕਰਦਾ ਹੈ । ਉਸ ਦਾ ਸੈਕਸ਼ਨ ਬਦਲ ਦਿਤਾ ਗਿਆ । ਉਹ ਪ੍ਰੋਟੈਸਟ ਵਜੋਂ ਛੁਟੀ ਚਲਾ ਗਿਆ । ਡਿਪਟੀ ਸਪੀਕਰ, ਸਾਹਿਬ, ਉਹ ਆਦਮੀ ਉਤਨੇ ਚਿਰ ਤਕ ਡਿਊਟੀ ਉਪਰ ਹਾਜ਼ਰ ਨਹੀਂ ਹੋਇਆ ਜਦ ਤਕ ਕਿ ਉਸ ਨੂੰ ਉਸ ਬ੍ਰਾਂਚ ਵਿਚ ਦੁਬਾਰਾ ਨਹੀਂ ਲਗਾਇਆ ਗਿਆ । ਇਨ੍ਹਾਂ ਦੋਹਾਂ ਕੇਸਾਂ ਦਾ ਰਿਕਾਰਡ ਤੁਹਾਨੂੰ ਡਾਇਰੈਕਟਰ ਦੇ ਦਫਤਰੋਂ ਮਿਲੇ-ਗਾ। ਤੁਸੀਂ ਵੇਖ ਲਵੋ । ਇਸ ਤਰ੍ਹਾਂ ਹੀ ਚੀਫ਼ ਇਲੈਕਟਰੀਕਲ ਇਨਸਪੈਕਟਰ, ਪਟਿਆਲੇ ਦੇ ਦਫ਼ਤਰ ਵਿਚ ਹੈ । ਉਹ ਉਥੇ ਦਾ ਸੀਨੀਅਰ ਅਫਸਰ ਹੈ । ਜਿਸ ਦੇ ਖਿਲਾਫ਼ ਵਾਈਟਲ ਰੀਕਾਰਡ ਚੋਰੀ ਕਰਨ ਦਾ ਚਾਰਜ ਲਗਾਇਆ ਗਿਆ । ਮਹਿਕਮੇ ਨੇ ਕੇਸ ਤਿਆਰ ਕੀਤਾ ਔਰ ਕਿਹਾ ਕਿ ਪੁਲਿਸ ਵਿਚ ਕੇਸ ਦਰਜ਼ ਹੋਣਾ ਚਾਹੀਦਾ ਹੈ । ਇਰੀਗੇਸ਼ਨ ਸੈਕਟਰੀ ਨੇ ਉਸ ਦੇ ਖਿਲਾਫ ਸਫਾਰਸ਼ ਕੀਤੀ, ਚੀਫ ਸੈਕਟਰੀ ਨੇ ਸਿਫਾਰਸ਼ ਕੀਤੀ ਪਰ ਉਸ ਤੋਂ ਬਾਅਦ ਜਦੋਂ ਕੇਸ ਮੁੱਖ ਮੰਤਰੀ ਕੋਲ ਗਿਆ ਤਾਂ ਉਸ ਨੇ ਕਿਹਾ ਕਿ ਅਫ਼ਸਰ ਨਿਰਾਸ਼ ਨਹੀਂ ਹੋਣਾ ਚਾਹੀਦਾ ਔਰ ਇਸ ਲਈ ਪੁਲਿਸ ਵਿਚ ਕੇਸ ਦਰਜ਼ ਨਹੀਂ ਹੋਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਇਕ ਹੋਰ ਹਾਸੋ ਹੀਣੀ ਗੱਲ ਹੋਈ ਹੈ । ਉਹ ਇਹ ਹੈ ਕਿ ਇਹ ਅਫ਼ਸਰ ਸੈਕਟਰੀਏਟ ਦਾ ਮੁਲਾਜ਼ਮ ਹੈ । ਉਥੇ ਉਹ ਆਨ ਡੈਪੂਟੇਸ਼ਨ ਗਿਆ ਹੋਇਆ ਹੈ । ਮਹਿਕਮੇ ਵਾਲਿਆਂ ਨੇ ਕਿਹਾ ਕਿ ਇਹ ਬੰਦਾ ਨਹੀਂ ਚਾਹੀਦਾ, ਇਸ ਲਈ ਇਸ ਨੂੰ ਵਾਪਸ ਕਰ ਲਓ। ਮੁੱਖ ਮੰਤਰੀ ਨੇ ਪਹਿਲਾਂ ਆਰਡਰ ਕਰ ਦਿੱਤੇ ਕਿ ਇਸ ਨੂੰ ਵਾਪਸ ਕਰ ਦਿਓ । ਫਿਰ ਕਿਹਾ ਕਿ ਨਹੀਂ ਇਸ ਨੂੰ ਵਾਪਸ ਨਾ ਕਰੋ । ਤੀਜੀ ਵਾਰ ਕਿਹਾ ਕਿ ਵਾਪਸ ਕਰ ਲਓ ਚੌਥੀ ਵਾਰ ਫਿਰ ਕਿਹਾ ਕਿ ਜੀ ਨਹੀਂ ਵਾਪਸ ਨਾ ਲਓ ।

ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਮਿਸਾਲ ਯਾਦ ਆ ਗਈ ਹੈ । ਇਲੱਸਟਰੇਟਿਡ ਵੀਕਲੀ ਵਿਚ ਇਕ ਆਨਰੇਬਲ ਮੈਂਬਰ ਸ੍ਰੀ ਕੇਸ਼ੋ ਰਾਮ ਦਾ ਜ਼ਿਕਰ ਆਇਆ ਸੀ । ਉਨ੍ਹਾਂ ਨੇ ਕਿਹਾ ਸੀ ਕਿ ਸਾਡੇ ਮੁੱਖ ਮੰਤਰੀ ਜੀ ਬੜੇ ਚੰਗੇ ਬੰਦੇ ਹਨ ਲੇਕਿਨ ਫੈਸਲਾ ਨਹੀਂ ਕਰ ਸਕਦੇ । ਮੈਂ ਸਮਝਦਾ ਹਾਂ ਕਿ ਚਾਰ ਵਾਰ ਲਿਖਣਾ ਪਹਿਲਾਂ ਕਹਿ ਦੇਣਾ ਵਾਪਸ ਲੈ ਲਓ ਫਿਰ ਨਾ ਲਓ, ਫਿਰ ਕਹਿਣਾ ਬਦਲ ਲਉ ਔਰ ਚੌਥੀ ਵਾਰ ਕਹਿਣਾ ਕਿ ਨਾ ਬਦਲੋ ਇਸ ਗੱਲ ਦਾ ਸਬੂਤ ਹੈ। ਇਸ ਤਰ੍ਹਾਂ ਦੀਆਂ ਮਿਸਾਲਾਂ ਮੈਂ ਹੋਰ ਕਈ ਦੇ ਸਕਦਾ ਹਾਂ ਜਿਥੇ ਕਿ ਮੁੱਖ ਮੰਤਰੀ ਜੀ ਨੇ ਸਵੇਰੇ ਆਰਡਰ ਕੁਝ ਕੀਤੇ ਔਰ ਸ਼ਾਮ ਨੂੰ ਕੁਝ ਹੋਰ ਕਰ ਦਿਤੇ । ਇਸ ਤਰ੍ਹਾਂ ਹੀ ਰਾਮਪੁਰਾ ਫੂਲ ਦਾ ਇਕ* * * * ਪੰਜਾਬ ਪ੍ਰਦੇਸ਼ ਕਾਂਗਰਸ ਦਾ ਮੈਂਬਰ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਡਿਪਟੀ ਸਪੀਕਰ ਸਾਹਿਬ, ਜਿਹੜਾ ਆਦਮੀ ਇਸ ਹਾਊਸ ਵਿਚ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ ਉਸ ਦਾ ਇਹ ਨਾਉਂ ਕਿਸ ਤਰ੍ਹਾਂ ਲੈ ਰਹੇ ਹਨ ।

*Expendng as ordered by the Chair.

**ਸ੍ਰੀ ਡਿਪਟੀ ਸਪੀਕਰ:** ਸ੍ਰੀ * * * *ਦਾ ਨਾਉਂ ਐਕਸਪੰਜ ਕਰ ਦਿੱਤਾ ਜਾਵੇ ।
(The name of Shri* * * * should be expunged.)

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਚਲੋ ਮੈਂ ਨਾਉਂ ਨਹੀਂ ਲੈਂਦਾ ਮੈਂ ਇਸ ਤਰ੍ਹਾਂ ਕਹਿੰਦਾ ਹਾਂ ਕਿ ਇਕ ਮੈਂਬਰ ਹੈ ਪੰਜਾਬ ਪਰਦੇਸ਼ ਕਾਂਗਰਸ ਕਮੇਟੀ ਦਾ ਰਾਮਪੁਰਾ ਫੂਲ ਦਾ ਜਿਹੜਾ ਕਿ ਡਿਸਟ੍ਰਿਕਟ ਕਾਂਗਰਸ ਕਮੇਟੀ ਪਟਿਆਲੇ ਦਾ ਰੀਟਰਨਿੰਗ ਅਫ਼ਸਰ ਵੀ ਸੀ । ਇਸ ਦੇ ਨਾਲ ਨਾਲ ਹੀ ਉਹ ਉਥੇ ਦੀ ਮਾਰਕਿਟ ਸੋਸਾਇਟੀ ਦਾ ਮੈਨੇਜਰ ਵੀ ਹੈ ਐਰ ਉਸ ਨੂੰ ਮਾਰਕਿਟ ਫੈਡਰੇਸ਼ਨ ਦਾ ਐਡੀਸ਼ਨਲ ਚਾਰਜ ਵੀ ਦਿਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਕਰਕੇ ਤੁਹਾਡੇ ਨੋਟਿਸ ਵਿਚ ਲਿਆਉਣ ਲਗਾ ਹਾਂ ਕਿਉਂਕਿ ਉਸ ਦੇ ਖਿਲਾਫ 29-1-1973 ਨੂੰ ਐਸ. ਡੀ. ਐਮ. ਨੇ ਅਸੈਨਸ਼ਲ ਕਮਾਡਿਟੀ ਐਕਟ ਦੇ ਤਹਿਤ ਰਿਪੋਰਟ ਦਰਜ ਕਰਵਾਈ ਕਿ ਇਸ ਆਦਮੀ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ । ਲੇਕਿਨ ਕੁਝ ਨਹੀਂ ਹੋਇਆ । ਇਥੋਂ ਤਕ ਕਿ ਉਸ ਬੰਦੇ ਨੂੰ ਫੜਿਆ ਵੀ ਨਹੀਂ ਗਿਆ ਬਲਕਿ ਅਜਿਹਿਆਂ ਆਦਮੀਆਂ ਨੂੰ ਤਰੱਕੀ ਦਿਤੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਵੀ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਆਪਣੇ ਆਪ ਨੂੰ ਇਸ ਹਾਊਸ ਵਿਚ ਡੀਫੈਂਡ ਨਾ ਕਰ ਸਕਦਾ ਹੋਵੇ ਉਸ ਦਾ ਨਾਉਂ ਨਹੀਂ ਲੈਣਾ ਚਾਹੀਦਾ ਲੇਕਿਨ ਜਿਸ ਆਦਮੀ ਦੇ ਖਿਲਾਫ 29-1-73 ਨੂੰ ਐਸ. ਡੀ. ਐਮ. ਨੇ ਆਪ ਰਿਪੋਰਟ ਦਰਜ ਕਰਵਾਈ ਹੋਵੇ ਐਰ ਅਜੇ ਤਕ ਉਸ ਨੂੰ ਫੜਿਆ ਵੀ ਨਾ ਗਿਆ ਹੋਵੇ, ਉਸ ਦੇ ਖਿਲਾਫ ਕਾਰਵਾਈ ਨਾ ਕੀਤੀ ਗਈ ਹੋਵੇ, ਜੇਕਰ ਇਹ ਕੁਰੱਪਸ਼ਨ ਨਹੀਂ ਹੈ ਤਾਂ ਹੋਰ ਕੀ ਹੈ ?

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਦਸਣਾ ਚਾਹੁੰਦਾ ਹਾਂ ਕਿ ਜਦੋਂ ਗਵਰਨਰ ਸਾਹਿਬ ਦਾ ਰਾਜ ਸੀ ਤਾਂ ਉਸ ਗਵਰਨਰ ਸਾਹਿਬ ਨੇ ਦੋ ਅਫ਼ਸਰਾਂ ਦੇ ਖਿਲਾਫ ਲਿਖਿਆ ਸੀ। ਉਹ ਹਨ ਇਕ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ, ਬਠਿੰਡਾ ਐਰ ਦੂਸਰਾ ਸੀ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ, ਪਟਿਆਲਾ ਜਿਹੜਾ ਕਿ ਅੱਜ ਕਲ ਵੀ ਉਥੇ ਹੀ ਹੈ ਉਨ੍ਹਾਂ ਦੋਹਾਂ ਦੇ ਬਾਰੇ ਲਿਖਿਆ ਸੀ ਕਿ ਇਨ੍ਹਾਂ ਨੂੰ ਜ਼ਿਲ੍ਹੇ ਦੀ ਐਡਮਨਿਸਟਰੇਸ਼ਨ ਨਹੀਂ ਦੇਣੀ ਚਾਹੀਦੀ, ਕਿਉਂਕਿ ਉਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਆਉਂਦੀਆਂ ਹਨ, ਇਹ ਚੰਗੇ ਆਦਮੀ ਨਹੀਂ ਹਨ । ਗਵਰਨਰ ਸਾਹਿਬ ਨੇ ਉਨ੍ਹਾਂ ਦੋਹਾਂ ਨੂੰ ਜ਼ਿਲਿਆਂ ਤੋਂ ਹਟਾ ਕੇ ਇਕ ਪਾਸੇ ਲਗਾ ਦਿਤਾ ਸੀ। ਪਰ ਜਦੋਂ ਇਹ ਸਰਕਾਰ ਆਈ ਤਾਂ ਇਸ ਨੇ ਉਨ੍ਹਾਂ ਦੋਹਾਂ ਨੂੰ ਫਿਰ ਉਨ੍ਹਾਂ ਹੀ ਕੁਰਸੀਆਂ ਉਪਰ ਬਿਠਾਇਆ ਜਿਨ੍ਹਾਂ ਦੇ ਬਾਰੇ ਗਵਰਨਰ ਸਾਹਿਬ ਵੀ ਕਹਿੰਦੇ ਹਨ ਕਿ ਨਹੀਂ ਬਿਠਾਉਣਾ ਚਾਹੀਦਾ। ਮੈਂ ਕਹਿੰਦਾ ਹਾਂ ਕਿ ਇਹ ਟਾਪ ਹੈਵੀ ਐਡਮਨਿਸਟਰੇਸ਼ਨ ਹੈ । ਇਹ ਲੂਜ਼ ਐਡਮਨਿਸਟਰੇਸ਼ਨ ਹੈ। ਇਸ ਵਿਚ ਉਹ ਅਫ਼ਸਰ ਜਿਹੜੇ ਕਿ ਕੁਰੱਪਟ ਹਨ ਐਰ ਵਜ਼ੀਰਾਂ ਦੀ ਝੋਲੀ ਚੁਕਦੇ ਹਨ, ਉਨ੍ਹਾਂ ਨੂੰ ਸ਼ੀਲਡ ਕੀਤਾ ਜਾਂਦਾ ਹੈ । ਐਰ ਜਿਹੜੇ ਚੰਗੇ ਇਮਾਨਦਾਰ ਅਫ਼ਸਰ ਹਨ ਉਨ੍ਹਾਂ ਨੂੰ ਇਥੋਂ ਕਢਿਆ ਜਾਂਦਾ ਹੈ ਜਾਂ ਉਨ੍ਹਾਂ ਨੂੰ ਏਹੋ ਜਿਹੇ ਮਹਿਕਮੇ ਦਿਤੇ ਜਾਂਦੇ ਹਨ ਜਿਹੜੇ ਕਿ ਬਿਲਕੁਲ ਹੀ ਉਨ੍ਹਾਂ ਦੇ ਯੋਗ ਨਾ ਹੋਣ ।

ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਅਸੀਂ ਕੁਰੱਪਸ਼ਨ ਦੇ ਖਿਲਾਫ ਹੇਠਾਂ ਤਕ ਨਹੀਂ ਆਉਂਦੇ ਇਹ ਦੂਰ ਨਹੀਂ ਹੋ ਸਕਦੀ । ਮੈਂ ਅਲਜ਼ਾਮ ਨਹੀਂ ਲਗਾਉਂਦਾ ਬਲਕਿ ਇਹ ਬੇਨਤੀ ਕਰਾਂਗਾ ਕਿ ਜਿਹੜੇ ਕੇਸ ਕਿਸੇ ਦੇ ਖਿਲਾਫ ਹੁੰਦੇ ਹਨ ਉਨ੍ਹਾਂ ਦੀ ਇਨਕੁਆਇਰੀ ਹੋਣੀ ਚਾਹੀਦੀ

*Expunged as ordered by the Chair.

[ਸਰਦਾਰ ਅਜਾਇਬ ਸਿੰਘ ਸੰਧੂ]

ਹੈ । ਜਿਹੜੇ ਕੁਰੱਪਟ ਆਦਮੀ ਹਨ, ਜਿਹੜੇ ਕੁਰੱਪਟ ਅਫਸਰ ਹਨ, ਸਰਕਾਰ ਉਨ੍ਹਾਂ ਨੂੰ ਸ਼ੀਲਡ ਕਰਦੀ ਹੈ । ਜੇਕਰ ਇਸ ਤਰ੍ਹਾਂ ਹੀ ਹੁੰਦਾ ਰਿਹਾ ਤਾਂ ਕੁਰੱਪਸ਼ਨ ਹੱਟ ਨਹੀਂ ਸਕਦੀ। ਡਿਪਟੀ ਸਪੀਕਰ ਸਾਹਿਬ, ਮੈਂ ਜਨਰਲ ਐਡਮਨਿਸਟਰੇਸ਼ਨ ਉਪਰ ਇਤਨਾ ਹੀ ਕਹਿਣਾ ਚਾਹੁੰਦਾ ਹਾਂ ।

ਹੁਣ ਮੈਂ ਪੁਲਿਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਪੰਜਾਬ ਆਨ ਦੀ ਮਾਰਚ ਵਿਚ ਦਿਤਾ ਗਿਆ ਹੈ ਕਿ ਨਵੰਬਰ, 1971 ਤੋਂ ਪਹਿਲਾਂ 40,470 ਕੇਸਾਂ ਦੀ ਤਾਦਾਦ ਸੀ, ਨਵੰਬਰ, 1970 ਤਕ 43,242 ਕੇਸ ਦਰਜ ਹੋਏ ਹਨ । ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਨਾਲ ਇਹ ਕਿਹਾ ਹੈ ਕਿ

> The law and order situation in the State during the year 1972 remained very satisfactory.

ਇਹ ਮੈਂ ਸਮਝਦਾ ਹਾਂ ਕਿ ਜਿਹੜਾ ਸੈਟਿਸਫੈਕਟਰੀ ਸੀ ਉਹ ਤੁਹਾਨੂੰ ਵੀ ਪਤਾ ਹੈ । ਪਿੱਛਲੇ ਇਕ ਸਾਲ ਦੇ ਵਿਚ ਲਾਅ ਐਂਡ ਆਰਡਰ ਦੀ ਜੋ ਸਿਚੂਏਸ਼ਨ ਰਹੀ ਹੈ ਮੈਂ ਸਮਝਦਾ ਹਾਂ ਕਿ ਉਹ ਕਿਸੇ ਤੋਂ ਲੁਕੀ ਛਿਪੀ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਗੱਲ ਇਨ੍ਹਾਂ ਨੇ ਆਪ ਮੰਨ ਲਈ ਹੈ ਕਿ ਅਸੀਂ ਤਾਂ 40 ਹਜ਼ਾਰ ਕੇਸ ਰਜਿਸਟਰ ਕੀਤੇ ਹਨ ਉਸ ਤੋਂ ਪਹਿਲਾਂ 44 ਹਜ਼ਾਰ ਹੋਏ ਸਨ । ਮੈਂ ਅਰਜ਼ ਕਰਦਾ ਹਾਂ ਕਿ ਪੁਲਿਸ ਇਨ੍ਹਾਂ ਦੇ ਵੇਲੇ ਕੇਸ ਦਰਜ ਹੀ ਨਹੀਂ ਕਰਦੀ । ਜਦੋਂ ਤਕ ਕਿ ਹਾਊਸ ਵਿਚ ਰੌਲਾ ਨਾ ਪਾਇਆ ਜਾਵੇ, ਜਲੂਸ ਨਾ ਕੱਢੇ ਜਾਣ ਕੇਸ ਦਰਜ ਨਹੀਂ ਹੁੰਦਾ । ਮੈ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਕਿਸੇ ਵੀ ਥਾਣੇ ਵਿਚ ਚਲੇ ਜਾਉ ਤਾਂ ਤੁਹਾਨੂੰ ਪਤਾ ਲਗੇਗਾ ਕਿ ਸਵੇਰੇ ਤੋਂ ਸ਼ਾਮ ਤਕ ਬੰਦੇ ਬੈਠੇ ਰਹਿੰਦੇ ਹਨ ਅਤੇ ਕੋਈ ਰਿਪੋਰਟ ਦਰਜ਼ ਨਹੀਂ ਕਰਦਾ ਹੈ । ਜੇਕਰ ਫਲੌਰ ਦੀ ਪਰਕਾਸ਼ ਵੰਤੀ ਬਾਰੇ ਆਵਾਜ਼ ਨਾ ਉਠਾਈ ਜਾਂਦੀ ਤਾਂ ਮੈਂ ਸਮਝਦਾ ਹਾਂ ਕਿ, ਕਿਸੇ ਨੇ ਉਸ ਦੀ ਕੋਈ ਗੱਲ ਨਹੀਂ ਸੀ ਸੁਣਨੀ ਔਰ ਉਸ ਦਾ ਉਲਟਾ ਦਫਾ 107/109 ਥਲੇ ਚਲਾਨ ਹੋ ਗਿਆ ਸੀ । ਔਰ ਉਹਦੇ ਖਲਾਫ ਕਾਰਵਾਈ ਉਲਟੀ ਹੋ ਗਈ ਸੀ । (ਵਿਘਨ) ਡੇਰਾ ਬਾਬਾ ਨਾਨਕ ਕੋਲ ਜੋ ਕਿੱਸਾ ਹੋਇਆ, ਕਿਸੇ ਨੇ ਕੇਸ ਰਜਿਸਟਰਡ ਨਹੀਂ ਕੀਤਾ । 14 ਮਾਰਚ ਨੂੰ ਐਸ. ਡੀ. ਐਮ. ਦੀ ਕਚਹਿਰੀ ਸਾਹਮਣੇ ਇਕ ਆਦਮੀ ਨੇ ਦੂਜੇ ਆਦਮੀ ਨੂੰ ਮਾਰਨ ਵਾਸਤੇ ਗੋਲੀ ਚਲਾਈ । ਸਾਰਿਆਂ ਨੇ ਕਿਹਾ ਪਰ, ਡਿਪਟੀ ਸਪੀਕਰ ਸਾਹਿਬ, ਅੱਜ ਤਕ ਉਹ ਕੇਸ ਰਜਿਸਟਰਡ ਨਹੀਂ ਹੋਇਆ । ਜਦੋਂ ਕੇਸ ਦਰਜ ਨਹੀਂ ਹੋਣੇ, ਫਿਰ ਮੈਂ ਸਮਝਦਾ ਹਾਂ ਕਿ ਕਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਕੇਸ ਘੱਟ ਦਰਜ ਹੋਏ ਹਨ । ਇਨ੍ਹਾਂ ਨੇ ਆਪਣੀ ਰਿਪੋਰਟ ਵਿਚ ਆਪ ਮੰਨਿਆ ਹੈ ਕਿ ਕੇਸ ਦਰਜ ਐਨੇ ਹੀ ਕੀਤੇ ਹਨ ਲੇਕਿਨ ਕੇਸ ਬੇਹੱਦ ਹੋਏ ਹਨ। ਇਸ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਦਸਾਂਗਾ ਕਿ ਕਿੰਨੇ ਕੇਸ ਹੋਏ ਹਨ । ਇਕ ਹੋਰ ਕੇਸ ਬਠਿੰਡਾ ਵਿਚ ਹੋਇਆ ਹੈ ਜਿਸ ਬਾਰੇ ਟਰੀਬਿਊਨ ਵਿਚ ਲਿਖਿਆ ਹੈ । ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ—

> The body of Nirmala Devi who was alleged to have been strangulated on Saturday morning, was taken in procession by several hundred persons to register their protest against police's failure to register a case against municipal engineer Bhatinda.

> Another procession was taken out by 300 women this evening raising slogans against the police for not arresting the accused. They marched to the residence of Deputy Commissioner and the Senior Superintendent of Police demanding immediate action against the culprit and police officials who showed negligence of duty.

The processionists alleged that police investigating officer reached 10 hours after getting report of the crime and the case was registered 30 hours following the first procession against the police.

ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਅੱਜ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਹੈ । ਅੱਜ ਜੋ ਸਾਰੇ ਪੰਜਾਬ ਵਿਚ ਹੋ ਰਿਹਾ ਹੈ ਉਸਦੇ ਬਾਰੇ ਸਾਰੇ ਮੈਂਬਰਾਂ ਨੂੰ ਪਤਾ ਹੀ ਹੈ । ਅੰਮ੍ਰਿਤਸਰ ਵਿਚ ਕੀ ਹੋ ਰਿਹਾ ਹੈ, ਇਸ ਬਾਰੇ ਇਥੇ ਸਾਰੇ ਮੈਂਬਰਾਂ ਨੇ ਉਠਕੇ, ਆਨਰੇਬਲ ਮੈਂਬਰ ਆਚਾਰੀਆ ਸਾਹਿਬ ਨੇ, ਕਾਮਰੇਡਜ਼ ਅਤੇ ਮਾਨਯੋਗ ਕਪੂਰ ਸਾਹਿਬ ਨੇ ਜੋ ਅੱਜ ਦਸਿਆ ਹੈ ਕਿ ਅੰਮ੍ਰਿਤਸਰ ਵਿਖੇ ਵੀਕਰ ਸੈਕਸ਼ਨ ਤੇ ਪੁਲਿਸ ਵਲੋਂ ਕਿੰਨੀ ਜ਼ਿਆਦਤੀ ਹੋ ਰਹੀ ਹੈ । ਇਥੇ ਜੋ ਅਤਿਆਚਾਰ ਇਨ੍ਹਾਂ ਗਰੀਬ ਲੋਕਾਂ ਤੇ ਹੋ ਰਹੇ ਹਨ ਉਸ ਬਾਰੇ ਮਿਲਾਪ, ਪਰਤਾਪ ਤੇ ਹੋਰ ਇਨ੍ਹਾਂ ਅਖਬਾਰਾਂ ਵਿਚ ਛਪਿਆ ਹੋਇਆ ਹੈ ਅਤੇ ਇਨ੍ਹਾਂ ਦੇ ਲਾਅ ਐਂਡ ਆਰਡਰ ਦੀ ਹਾਲਤ ਚੰਗੀ ਤਰ੍ਹਾਂ ਨਾਲ ਨੰਗੀ ਹੋ ਗਈ ਹੈ। ਪਰਸੋਂ ਇਸ ਵਜ਼ਾਰਤ ਦੀ ਸਾਲਗਰਾਹ ਮਨਾਈ ਗਈ ਅਤੇ ਇਸ ਸਾਲਗਰਾਹ ਮਨਾਉਣ ਵੇਲੇ ਜੋ ਕੁਝ ਬਠਿੰਡੇ ਵਿਚ ਹੋਇਆ ਹੈ ਉਸ ਤੋਂ ਪਤਾ ਲਗਦਾ ਹੈ ਕਿ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਅੱਜ ਕਿਹੋ ਜਿਹੀ ਹੈ। ਇਹ ਮੈਂ 'ਹਿੰਦ ਸਮਾਚਾਰ' ਤੋਂ ਪੜ੍ਹ ਕੇ ਸੁਣਾਉਂਦਾ ਹਾਂ । "ਬਠਿੰਡਾ ਮੇਂ ਗਿਆਨੀ ਸਰਕਾਰ ਕੀ ਪਹਿਲੀ ਸਾਲਗਰਾਹ ਕੇ ਮੌਕੇ ਪਰ ਕਲਚਰਲ ਪਰੋਗਰਾਮ ਮੇਂ ਗੁੰਡਾ ਗਰਦੀ ਕਾ ਨੰਗਾ ਨਾਚ । ਗੁੰਡੇ ਸਟੇਜ ਪਰ ਚੜ੍ਹ ਗਏ । ਮੇਕ ਅਪ ਰੂਮ ਮੇਂ ਘੁਸ ਕਰ ਐਕਟ੍ਰੈਸ ਕੇ ਕਪੜੇ ਤਾਰ ਤਾਰ ਕਰਕੇ ਬਰਹਨਾ ਕਰ ਦੀਏ । ਐਕਟਰਸ ਕੀ ਛਾਤੀਆਂ ਔਰ ਰਾਨੇ ਲਹੂ ਲੁਹਾਨ । ਪੁਲਿਸ ਵਾਲੇ ਗੁੰਡੋਂ ਕੋ ਦੇਖਤੇ ਹੀ ਭਾਗ ਗਏ"

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਵਾ ਘੰਟਾ ਹੋ ਗਿਆ ਹੈ ਇਨ੍ਹਾਂ ਨੂੰ ਬੋਲਦਿਆਂ ਹੋਇਆਂ (ਵਿਘਨ) ਕਿੰਨਾ ਕੁ ਸਮਾਂ ਇਨ੍ਹਾਂ ਨੂੰ ਦਿਤਾ ਹੈ ?

**ਸਰਦਾਰ ਅਜਾਇਬ ਸਿੰਘ ਸੰਧੂ** : ਬਠਿੰਡੇ ਵਿਖੇ ਇਨ੍ਹਾਂ ਦੀ ਵਜ਼ਾਰਤ ਦੀ ਸਾਲਗਰਾਹ ਤੇ ਹੋਇਆ ਮੌਕਾ ਇਹ ਦਸਦਾ ਹੈ ਕਿ ਅੱਜ ਪੰਜਾਬ ਵਿਚ ਕਿਸੇ ਬਹੂ ਬੇਟੀ ਦੀ, ਪੰਜਾਬ ਦੇ ਕਿਸੇ ਸ਼ਰੀਫ ਆਦਮੀ ਦੀ ਇਜ਼ਤ ਖਤਰੇ ਤੋਂ ਖਾਲੀ ਨਹੀਂ ਹੈ । ਮੈਂ ਸਮਝਦਾ ਹਾਂ ਕਿ ਅਗਰ ਸਰਕਾਰੀ ਫੰਕਸ਼ਨਾਂ ਤੇ ਇਹ ਹਾਲਤ ਹੁੰਦੀ ਹੈ ਤਾਂ ਪਰਾਈਵੇਟ ਫੰਕਸ਼ਨਾਂ ਦੀ ਕੀ ਹਾਲਤ ਹੁੰਦੀ ਹੋਵੇਗੀ । ਪੰਜਾਬ ਦੇ ਹਰੀਜਨ ਭਰਾਵਾਂ ਲਈ (ਵਿਘਨ) ਇਸ 'ਪੰਜਾਬ ਆਨ ਦੀ ਮਾਰਚ' ਨਾਮੀ ਕਿਤਾਬ ਵਿਚ ਇਕ ਹੋਰ ਗੱਲ ਕਹੀ ਗਈ ਹੈ । ਜਿਸਦੇ ਸਫ਼ਾ 142 ਤੇ ਲਿਖਿਆ ਹੋਇਆ ਹੈ:--

Special steps have been taken to prevent oppression and harassment of Harijans, especially in the rural areas, at the hands of landlords and other influential persons.

ਮੈਨੂੰ ਬੜੀ ਖੁਸ਼ੀ ਹੈ ਜੇ ਇਹ ਗੱਲ ਹੁੰਦੀ ਹੋਵੇ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਬੜੀਆਂ ਮਿਸਾਲਾਂ ਦੇ ਸਕਦਾ ਹਾਂ ਜਿਥੇ ਕਿ ਇਨ੍ਹਾਂ ਗਰੀਬਾਂ ਤੇ, ਹਰੀਜਨਾਂ ਤੇ ਲੈਂਡਲਾਰਡਜ਼ ਵਲੋਂ ਜ਼ੁਲਮ ਹੋਏ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਆਪਣੇ ਰੋਪੜ ਜ਼ਿਲ੍ਹੇ ਵਿਚ ਮੋਰਿੰਡਾ ਦੇ ਸ਼ਰਾਬ ਦੇ ਠੇਕੇਦਾਰ ਜਿਸ ਦਾ ਨਾਉਂ*****

**ਸ੍ਰੀ ਡਿਪਟੀ ਸਪੀਕਰ** : ਇਹ ਨਾਂ ਰਿਕਾਰਡ ਨਾ ਕੀਤਾ ਜਾਵੇ । (This name may not be recorded.)

*Not recorded as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ :** ਚਲੋ ਮੈਂ ਇਹ ਕਹਿ ਦਿੰਦਾ ਹਾਂ ਕਿ ਮੋਰਿੰਡੇ ਦੇ ਸ਼ਰਾਬ ਦਾ ਠੇਕੇਦਾਰ ਜਿਹੜਾ ਕਿ ਕਾਂਗਰਸ ਨੂੰ ਪੈਸੇ ਦਿੰਦਾ ਹੈ ਅਤੇ ਚੀਫ ਮਨਿਸਟਰ ਦਾ ਖਾਸ ਆਦਮੀ ਹੈ, ਇਸ ਨੂੰ ਕਿਸੇ ਕੋਲੋਂ ਜ਼ਮੀਨ ਮਿਲੀ (ਵਿਘਨ) ਪਹਿਲਾਂ ਬਚਨ ਸਿੰਘ ਮੁਜ਼ਾਰੇ ਨੂੰ ਬੇਦਖਲ ਕਰ ਦਿਤਾ। ਕੇਸ ਹਾਈ ਕੋਰਟ ਤਕ ਚਲਿਆ। ਹਾਈ ਕੋਰਟ ਨੇ ਇਸ ਮੁਜ਼ਾਰੇ ਦੇ ਹੱਕ ਵਿਚ ਫੈਸਲਾ ਕਰ ਦਿਤਾ। ਰੈਵੀਨਿਊ ਅਫਸਰਾਂ ਨੇ ਇਸ ਨੂੰ ਕਬਜ਼ਾ ਦਿਵਾਇਆ। ਪਰ ਅੱਜ ਦੀ ਸਰਕਾਰ ਦੀ ਸ਼ਹਿ ਤੇ ਔਰ ਇਨ੍ਹਾਂ ਕਾਂਗਰਸ ਵਾਲਿਆਂ ਦੀ ਸ਼ਹਿ ਤੇ, ਅੱਜ ਉਹ ਠੇਕੇਦਾਰ ਜਿਸ ਦਾ ਇਹ ਮੈਨੂੰ ਨਾਉਂ ਨਹੀਂ ਲੈਣ ਦਿੰਦੇ, ਅੱਜ ਉਹ ਇਸ ਜ਼ਮੀਨ ਤੇ ਜ਼ਬਰਦਸਤੀ ਕਬਜ਼ਾ ਕਰੀ ਬੈਠਾ ਹੈ (ਸ਼ੇਮ ਸ਼ੇਮ) ਇਸ ਬਾਰੇ ਰਿਕਾਰਡ ਮੌਜੂਦ ਹੈ ਅਤੇ ਇਹ ਰਿਕਾਰਡ ਫਾਈਨੈਨਸ਼ਲ ਕਮਿਸ਼ਨਰ ਦੇ ਦਫਤਰ ਵਿਚ ਹੈ। ਪਿਛਲੀ ਮੀਟਿੰਗ ਵਿਚ ਉਹ ਬਚਨ ਸਿੰਘ ਮੁਜ਼ਾਰਾ ਪੰਡਿਤ ਜੀ ਕੋਲ ਪੇਸ਼ ਹੋਇਆ ਸੀ। ਪੁਲਿਸ ਉਸ ਠੇਕੇਦਾਰ ਦੀ ਇਮਦਾਦ ਕਰਦੀ ਹੈ ਕਿਉਂਕਿ ਉਹ ਪੁਲਿਸ ਅਤੇ ਹੋਰ ਬਾਕੀਆਂ ਨੂੰ ਪੈਸੇ ਦਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਸਾਰੀ ਗੱਲ ਹੋ ਰਹੀ ਹੈ, ਇਹ ਕਿਉਂ ਹੋ ਰਹੀ ਹੈ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਤਾਂ ਹੋ ਰਹੀਆਂ ਹਨ ਕਿਉਂਕਿ ਅੱਜ ਦੀ ਪੁਲਿਸ ਦਾ ਕੰਟ੍ਰੋਲ ਜਿਹੜਾ ਹੈ ਉਹ ਘਟ ਗਿਆ ਹੈ। ਪੰਜਾਬ ਦੇ ਆਈ.ਜੀ. ਜਿਹੜੇ ਲਗੇ ਹੋਏ ਹਨ ਉਹ ਕਮਜ਼ੋਰ ਆਦਮੀ ਹਨ। ਮੈਂ ਸਮਝਦਾ ਹਾਂ ਕਿ ਸਿਪਾਹੀ ਤੋਂ ਲੈਕੇ ਡੀ. ਆਈ. ਜੀ. ਤਕ ਇਨ੍ਹਾਂ ਦਾ ਕੋਈ ਹੁਕਮ ਮੰਨਣ ਨੂੰ ਤਿਆਰ ਨਹੀਂ ਹੈ। ਪੁਲਿਸ ਵਿਚ ਪਾਰਟੀ ਬਾਜ਼ੀ ਐਨੀ ਵਧੀ ਹੋਈ ਹੈ ਜਿਸ ਦੇ ਨਾਲ ਪੰਜਾਬ ਦਾ ਨਜ਼ਮੋ ਨਸ਼ਕ ਖਤਰੇ ਵਿਚ ਪਿਆ ਹੋਇਆ ਹੈ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ ਆਰਡਰ ਸਰ। ਹੁਣੇ ਇਨ੍ਹਾਂ ਨੇ ਕਿਹਾ ਹੈ ਕਿ ਪੁਲਿਸ ਇਹ ਕਰਦੀ ਹੈ ਅਤੇ ਹੁਣ ਇਹ ਕਹਿੰਦੇ ਹਨ ਕਿ ਪੁਲਿਸ ਕਮਜ਼ੋਰ ਬੜੀ ਹੈ। ਇਹ ਕੰਟ੍ਰਾਡਿਕਟਰੀ ਸਟੇਟਮੈਂਟਸ ਕਿਉਂ ਆ ਰਹੀਆਂ ਹਨ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਜੋ ਮੋਗੇ ਦਾ ਕਾਂਡ ਹੋਇਆ, ਮੋਗੇ ਵਿਚ ਗੋਲੀ ਚੱਲੀ ਪੰਜ ਦਿਨ ਇਥੋਂ ਆਈ. ਜੀ. ਪੁਲਿਸ ਨਹੀਂ ਨਿਕਲਿਆ। ਇਥੋਂ ਨਿਕਲ ਕੇ ਮੋਗੇ ਨਹੀਂ ਗਿਆ। ਲੇਕਿਨ ਜਦੋਂ ਚੀਫ ਮਨਿਸਟਰ ਦੇ ਜਵਾਈ ਦੀਆਂ ਮੁਰਗੀਆਂ ਮਰ ਗਈਆਂ ਤਾਂ ਉਹ ਚਲਾ ਗਿਆ। ਜਿਹੜਾ ਆਦਮੀ ਇਸ ਕਿਸਮ ਦੀ ਗਲ ਕਰੇ, ਜੋ ਆਪ ਕੰਟ੍ਰੋਲ ਨਹੀਂ ਕਰ ਸਕਦਾ, ਤਾਂ ਮੈਂ ਸਮਝਦਾ ਹਾਂ ਕਿ ਆਈ. ਜੀ. ਕੋਈ ਚੰਗਾ ਬੰਦਾ ਲਗਾਉਣਾ ਚਾਹੀਦਾ ਹੈ। ਤੁਹਾਨੂੰ ਪਤਾ ਹੈ ਕਿ ਪੰਜਾਬ ਵਿਚ ਡੀ. ਐਸ. ਪੀਜ਼. ਪਰਮੋਟ ਹੋਏ ਹਨ। ਇਨ੍ਹਾਂ ਵਿਚੋਂ ਐਸ. ਪੀ. ਬਨਾਉਣੇ ਸਨ। ਜਦੋਂ ਇਹ ਪਰਮੋਸ਼ਨਜ਼ ਹੋਈਆਂ ਤਾਂ ਪੁਰਾਣੇ ਆਈ. ਜੀ. ਨੇ ਤਾਂ ਕੁਝ ਬੰਦਿਆਂ ਨੂੰ ਪਰਮੋਟ ਕੀਤਾ ਨਹੀਂ ਪਰ ਜਦੋਂ ਇਹ ਨਵੇਂ ਆਈ. ਜੀ. ਨੇ ਫਾਈਲ ਪੇਸ਼ ਕੀਤੀ ਅਤੇ ਇਹ ਕਹਿਣ ਲਗੇ ਕਿ ਇਹ ਪੰਜ-ਸੱਤ ਅਫਸਰਾਂ ਦੇ ਰਿਕਾਰਡ ਬੜੇ ਚੰਗੇ ਹਨ ਅਤੇ ਇਨ੍ਹਾਂ ਨੂੰ ਕਿਸ ਤਰ੍ਹਾਂ ਨਾਲ ਇਗਨੋਰ ਕਰਾਂਗੇ ਤਾਂ ਇਨ੍ਹਾਂ ਨਵੇਂ ਆਈ. ਜੀ. ਨੂੰ ਇਕੋ ਹੀ ਘੁਰਕੀ ਪਈ ਕਿ ਕਰ ਇਥੇ ਦਸਤਖਤ (ਵਿਘਨ) ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਡੀ. ਐਸ. ਪੀਜ਼ ਨੂੰ ਜਿਨ੍ਹਾਂ ਨੂੰ ਇਗਨੋਰ ਕੀਤਾ ਗਿਆ ਹੈ ਇਹ ਜਾਨ ਬੁਝ ਕੇ ਇਗਨੋਰ ਕੀਤਾ ਗਿਆ ਹੈ। ਇਨ੍ਹਾਂ ਨੇ ਆਪਣੇ ਬੰਦਿਆਂ ਨੂੰ ਜਿਨ੍ਹਾਂ ਨੇ ਇਨ੍ਹਾਂ ਦੀ ਇਲੈਕਸ਼ਨ ਵਿਚ ਇਮਦਾਦ ਕੀਤੀ ਸੀ, ਉਨ੍ਹਾਂ ਨੂੰ ਇਨ੍ਹਾਂ ਨੇ ਪਰਮੋਟ ਕੀਤਾ ਹੈ। ਇਸ ਸਾਰੇ ਮਾਮਲੇ ਦੀ ਇਨਕੁਆਇਰੀ ਇਸ ਹਾਊਸ ਦੀ ਕਮੇਟੀ ਬਣਾਕੇ ਹੋਣੀ ਚਾਹੀਦੀ ਹੈ ਤਾਂ

ਕਿ ਪਤਾ ਲਗੇ ਕਿ ਇਹ ਡੀ. ਐਸ. ਪੀ. ਜ. ਜਿਨ੍ਹਾਂ ਵਿਚ ਸ਼ੈਡਿਊਲਡ ਕਾਸਟਸ ਡੀ.ਐਸ.ਪੀ. ਵੀ ਸਨ, ਇਹ ਇਗਨੋਰ ਹੋਏ ਹਨ । ਇਨ੍ਹਾਂ ਨੇ ਉਨਾਂ ਨੂੰ ਐਸ.ਪੀ.ਜ. ਲਗਾਇਆ, ਹੈ ਜਿਨ੍ਹਾਂ ਨੇ ਇਲੈਕਸ਼ਨਾਂ ਵੇਲੇ ਇਨ੍ਹਾਂ ਦੀ ਮਦਦ ਕੀਤੀ ਸੀ । (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਸੰਧੂ ਸਾਹਿਬ ਵਾਈਂਡ ਅਪ ਕਰੋ ।(Please wind up.)

**ਸਰਦਾਰ ਅਜਾਇਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਇਹ ਕਰਨਾ ਚਾਹੁੰਦਾ ਹਾਂ ਕਿ ਇਥੇ ਇਕ ਅੰਟੀ ਕੁਰਪਸ਼ਨ ਕਨਵੈਨਸ਼ਨ ਚੰਡੀਗੜ੍ਹ ਵਿਖੇ ਹੋਈ ਸੀ । ਉਸ ਨੂੰ ਡਿਸਟਰਬ ਕੀਤਾ ਗਿਆ ਹੈ। ਗੌਰਮੈਂਟ ਆਫ ਇੰਡੀਆ ਨੇ ਇਨਕੁਆਇਰੀ ਕੀਤੀ ਔਰ ਉਥੇ ਪੰਜਾਬ ਦੇ ਆਈ. ਜ਼ੀ. ਨੂੰ ਸਦਿਆ ਗਿਆ। ਉਥੇ ਪੰਜਾਬ ਦਾ ਆਈ. ਜੀ. ਕਹਿ ਕੇ ਆਇਆ ਹੈ ਕਿ ਮੈਂ ਕੀ ਕਰਦਾ ਮੇਰੀ ਤਾਂ ਚੀਫ ਮਨਿਸਟਰ ਨੇ ਜੋ ਡਿਊਟੀ ਲਾਈ ਸੀ ਉਹੀ ਮੈਂ ਕੀਤਾ ਹੈ । (ਵਿਘਨ)

ਇਸ ਕਰਕੇ ਮੈਂ ਹੁਣ ਵੀ ਅਰਜ਼ ਕਰਦਾ ਹਾਂ ਕਿ ਅੱਜ ਵੀ ਪੰਜਾਬ ਦਾ ਜਿਹੜਾ ਸੀਕਰਿਟ ਫੰਡ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, 5 ਹਜ਼ਾਰ ਰੁਪਿਆ ਉਸ ਵਿਚਾਰੀ ਪ੍ਰਕਾਸ਼ ਵੰਤੀ ਨੂੰ (ਵਿਲੌਰ ਵਾਲੀ ਨੂੰ) ਪੇਸ਼ ਕੀਤਾ ਜਾ ਰਿਹਾ ਹੈ । ਅਤੇ ਉਸ ਨੂੰ ਕਿਹਾ ਜਾ ਰਿਹਾ ਹੈ ਕਿ ਕਿਉਂਕਿ ਇਥੇ ਪ੍ਰਾਈਮ ਮਨਿਸਟਰ ਆ ਰਹੀ ਹੈ ਅਤੇ ਉਹ ਉਸ ਦੇ ਕੋਲ ਪੇਸ਼ ਨਾ ਹੋਵੇ ਤਾਂਕਿ ਸਾਨੂੰ ਕਿਤੇ ਨੰਗਾ ਨਾ ਕਰ ਦੇਵੇ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਗਲਤ ਗਲਾਂ ਕਰ ਰਹੇ ਹਨ । (ਵਿਘਨ) ਮੈਂ ਵੀ ਬੋਲਣ ਲਈ ਟਾਈਮ ਲੈਣਾ ਹੈ ।(ਵਿਘਨ) ਕੀ ਇਨ੍ਹਾਂ ਦੀ ਅੱਜ ਵੀ ਮੁਆਫ਼ੀ ਮੰਗਣ ਦੀ ਸਲਾਹ ਤਾਂ ਨਹੀਂ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਹਾਨੂੰ ਵੀ ਟਾਈਮ ਮਿਲੇਗਾ ਸੰਧੂ ਸਾਹਿਬ ਤੁਸੀਂ ਪੰਜ ਮਿੰਟਾਂ ਵਿਚ ਖਤਮ ਕਰੋ । (You will also get the time. Sandhu Sahib, please wind up within five minutes.)

**ਸਰਦਾਰ ਅਜਾਇਬ ਸਿੰਘ ਸੰਧੂ ;** ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜੋ ਅੱਜ ਬਠਿੰਡੇ ਵਿਚ ਹੋ ਰਿਹਾ ਹੈ, ਅੱਜ ਜੋ ਕਾਲ ਅਟੈਨਸ਼ਨ ਮੋਸ਼ਨ ਆਈ ਸੀ ਪੁਲਿਸ ਵਾਲੀ (ਵਿਘਨ) ਪੁਲਿਸ ਰਾਜਪੁਰੇ ਅਤੇ ਪਟਿਆਲੇ ਵਿਚ ਕੁੜੀਆਂ ਨੂੰ ਸਕੂਲ ਨਹੀਂ ਜਾਣ ਦਿੰਦੀ ਕਿਸੇ ਥਾਣੇ ਵਿਚ ਜਾ ਕੇ ਦੇਖ ਲਵੋ, ਕਿਸੇ ਵੀ ਥਾਣੇ ਵਿਚ ਸ਼ਾਮ ਨੂੰ ਜਾਵੋ ਤਾਂ ਤੁਹਾਨੂੰ ਪਤਾ ਚਲੇਗਾ ਕਿ ਉਥੇ ਜਿਹੜਾ ਅਮਲਾ ਹੈ ਉਹ ਸਾਰਾ ਅਮਲਾ ਸ਼ਰਾਬੀ ਹੈ । ਜਿਹੜੇ ਆਪ ਪੀਂਦੇ ਹਨ ਤਾਂ ਉਹ ਦੂਸਰਿਆਂ ਨੂੰ ਕਿਸ ਤਰ੍ਹਾਂ ਠੀਕ ਕਰਨਗੇ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਦਿਨ ਬਦਿਨ ਬਦਤਰ ਹੁੰਦੀ ਜਾ ਰਹੀ ਹੈ ਅਤੇ ਉਸ ਦੇ ਉਤੇ ਕੋਈ ਕੰਟਰੋਲ ਨਹੀਂ । ਜਿਹੜੀਆਂ ਮੈਂ ਮਿਸਾਲਾਂ ਦਿਤੀਆਂ ਹਨ ਲਾਅ ਐਂਡ ਆਰਡਰ ਦੀਆਂ ਅਤੇ ਜੋ ਕੁਝ ਹੋ ਰਿਹਾ ਹੈ, ਉਸ ਤੋਂ ਪਤਾ ਚਲਦਾ ਹੈ ਕਿ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਬੜੀ ਭੈੜੀ ਹੈ, ਇਸ ਨੂੰ ਸੰਵਾਰਨ ਦੀ ਲੋੜ ਹੈ ।

[ਸਰਦਾਰ ਅਜਾਇਬ ਸਿੰਘ ਸੰਧੂ]

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਕਿਉਂਕਿ ਅਜ ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਬਾਰੇ ਬਹਿਸ ਚੱਲ ਰਹੀ ਹੈ ਇਸ ਲਈ ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਚੰਡੀਗੜ੍ਹ ਹੈ ਅਤੇ ਜਿਥੇ ਅਸੀਂ ਬੈਠੇ ਹਾਂ ਹਾਊਸ ਵਿਚ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀਮਤੀ ਕੁਲਵੰਤ ਕੌਰ ਜੋ ਕਿ ਇਸ ਹਾਊਸ ਦੀ ਐਮ. ਐਲ.ਏ. ਹਨ ਉਸ ਨੂੰ ਪੁਲਿਸ ਨੇ ਅੱਧਾ ਘੰਟਾ ਬਾਹਿਰ ਰੋਕੀ ਰੱਖਿਆ ਅਤੇ ਹਾਊਸ ਦੇ ਅੰਦਰ ਨਹੀਂ ਆਉਣ ਦਿਤਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਹ ਸਾਡੇ ਪੰਜਾਬ ਦਾ ਹਾਊਸ ਹੈ ਪੰਜਾਬ ਦੇ ਲੋਕਾਂ ਨੂੰ ਇਥੇ ਆਉਣਾ ਹੁੰਦਾ ਹੈ । ਜੇ ਦੋ ਸੌ ਜਾਂ ਪੰਜ ਸੌ ਆਦਮੀ ਸੀ. ਐਮ. ਨੂੰ ਮਿਲਣ ਵਾਸਤੇ ਆਉਂਦੇ ਹਨ ਕਿ ਸਾਡੀਆਂ ਮੰਗਾਂ ਮੰਨ ਲਵੋ ਤਾਂ ਚੰਡੀਗੜ੍ਹ ਦੀ ਪੁਲਿਸ ਉਨ੍ਹਾਂ ਨੂੰ ਫੜ ਲੈਂਦੀ ਹੈ । ਇਹ ਇਤਨਾ ਨਹੀਂ ਕਹਿੰਦੇ ਕਿ ਸਾਨੂੰ ਕੋਈ ਖਤਰਾ ਨਹੀਂ ਹੈ, ਇਸ ਲਈ ਤੁਸੀਂ ਮੈਨੂੰ ਮਿਲੋ । ਇਨ੍ਹਾਂ ਨੇ ਇਥੇ ਪੁਲਿਸ ਬਾਹਿਰ ਬਿਠਾਈ ਹੋਈ ਹੈ । ਇਥੇ ਪੀ. ਏ. ਪੀ. ਦੇ ਜਵਾਨ ਬੈਠੇ ਹਨ । ਚੰਡੀਗੜ੍ਹ ਨੂੰ ਪੁਲਿਸ ਦਾ ਅੱਡਾ ਬਣਾਇਆ ਹੈ । ਜਿਸ ਦਿਨ ਸਾਡਾ ਪੰਜਾਬੀ ਸੂਬਾ ਬਣਿਆ ਸੀ ਉਦੋਂ ਇਹ ਫੈਸਲਾ ਹੋਇਆ ਸੀ ਕਿ ਇਥੇ 60% ਮੁਲਾਜ਼ਮ ਪੰਜਾਬ ਦੇ ਹੋਣਗੇ ਅਤੇ 40% ਹਰਿਆਣਾ ਦੇ ਹੋਣਗੇ । ਪਰ ਤੁਹਾਨੂੰ ਪਤਾ ਹੈ ਕਿ ਇਥੇ ਹੋ ਕੀ ਰਿਹਾ ਹੈ ਅੱਜ 10 ਮੁਲਾਜ਼ਮ ਸਾਡੇ ਹਨ ਅਤੇ 90 ਜਿਹੜੇ ਮੁਲਾਜ਼ਮ ਹਨ ਉਹ ਹਰਿਆਣਾ ਦੇ ਹਨ । ਇਹ 10 ਅਤੇ 90 ਦੀ ਰੇਸ਼ੋ ਉਸ ਦੇ ਬਿਲਕੁਲ ਉਲਟ ਹੈ । ਮੈਂ ਸੀ. ਐਮ. ਦੇ ਸੇਵਾ ਵਿਚ ਅਰਜ਼ ਕਰਾਂਗਾ ਕਿ ਇਹ ਜਿਹੜਾ ਸਾਡੇ ਪੰਜਾਬੀਆਂ ਦਾ ਹੱਕ ਹੈ, ਇਹ ਪੰਜਾਬੀਆਂ ਨੂੰ ਮਿਲਣਾ ਚਾਹੀਦਾ ਹੈ ਇਹ ਸਾਡੇ ਕੋਲ ਆਉਣਾ ਹੈ । ਮੈਂ ਸਮਝਦਾ ਹਾਂ ਕਿ ਇਸ ਨੂੰ ਪੰਜਾਬੀਅਤ ਕਰ ਦਿਓ ਅਤੇ ਐਂਟੀ ਪੰਜਾਬੀਅਤ ਨਾ ਬਣਾਉ । ਇਥੇ ਅਜ ਤਕ ਪੰਜਾਬੀ ਪੜ੍ਹਾਉਣ ਦਾ ਇੰਤਜ਼ਾਮ ਨਹੀਂ ਕੀਤਾ ਗਿਆ ਅਤੇ ਨਾ ਹੀ ਇਥੇ ਕੋਈ ਜ਼ਬਾਨ ਹੈ ਜਿਹੜੀ ਕਿ ਸੈਕੰਡ ਜ਼ਬਾਨ ਹੋਵੇ । ਇਥੇ ਦੀ ਜ਼ਬਾਨ ਉਰਦੂ ਹੈ ਅਤੇ ਪੰਜਾਬੀ ਨੂੰ ਤਾਂ ਇਥੇ ਥਾਂ ਹੀ ਨਹੀਂ ਦਿਤੀ ਗਈ (ਘੰਟੀ) ਇਸ ਲਈ ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿਉਂਕਿ ਅਜ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਉਤੇ ਬਹਿਸ ਕਰ ਰਹੇ ਹਾਂ ਮੈਂ ਸਰਕਾਰ ਦੇ ਧਿਆਨ ਵਿਚ ਜਿਹੜੀਆਂ ਗੱਲਾਂ ਲਿਆਂਦੀਆਂ ਹਨ ਉਨ੍ਹਾਂ ਤੇ ਗੌਰ ਕਰੋ ਅਤੇ ਕੁਰੱਪਸ਼ਨ ਨੂੰ ਦੂਰ ਕਰੋ । ਇਥੇ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਨੂੰ ਠੀਕ ਕਰੋ ਅਤੇ ਚੰਡੀਗੜ੍ਹ ਦੇ ਵਿਚ ਇਨਸਾਫ ਦਿਵਾਓ । ਇਤਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਰਾਜ ਕੁਮਾਰ : (ਧਾਰੀਵਾਲ)** ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, 1972 ਤੋਂ ਇਸ ਗਲ ਦੀ ਸਾਰਾ ਪੰਜਾਬ ਤਵੱਕੋ ਰਖਦਾ ਸੀ ਕਿ ਸਾਨੂੰ 1963 ਤੋਂ ਲੈ ਕੇ ਉਸ ਵਕਤ ਤੱਕ ਜੋ ਐਡਮਨਿਸਟਰੇਸ਼ਨ ਦੇ ਅੰਦਰ ਬੁਰਾਈਆਂ ਦਾਖਲ ਹੋ ਚੁਕੀਆਂ ਹਨ, ਉਸ ਤੋਂ ਪੰਜਾਬ ਨੂੰ ਛੁਟਕਾਰਾ ਮਿਲੇਗਾ । ਪਰ ਮੈਨੂੰ ਇਹ ਬੜੇ ਦੁਖ ਦੇ ਨਾਲ ਇਨ੍ਹਾਂ ਸ਼ਬਦਾ ਦੇ ਨਾਲ ਕਹਿਣਾ ਪੈਂਦਾ ਹੈ ਕਿ That Punjab continues to be administered in the same bad way and the ills and lapses of Akali Ministry are still continuing in the same way. ਜਿਸ ਵਕਤ 1972 ਵਿਚ ਚੋਣਾਂ ਲੜੀਆਂ ਤਾਂ ਉਸ ਵਕਤ ਵੀ ਅਤੇ ਅਜ ਤਕ ਵੀ ਇਸ ਗਲ ਦੇ ਉਤੇ ਦੋ ਰਾਵਾਂ ਨਹੀਂ ਰਖਦੇ ਕਿ ਜੋ ਸਟੇਟ ਦੇ ਸਾਹਮਣੇ ਮੰਤਵ ਹਨ ਅਤੇ ਜੋ ਆਸ਼ੇ ਹਨ ਅਜ ਉਹ

ਬਿਲਕੁਲ ਵੱਖਰੇ ਹਨ ਜੋ ਕਿ 1947 ਤੋਂ ਪਹਿਲਾਂ ਸੀ । 1947 ਤੋਂ ਪਹਿਲਾਂ ਦੀ ਐਡਮਨਿਸਟਰੇਸ਼ਨ ਅਤੇ ਸਟੇਟ ਦੀ ਮਸ਼ੀਨਰੀ ਕੋਲੋਂ ਉਸ ਵਕਤ ਦੇ ਹਾਕਮ ਇਸ ਗਲ ਦੀ ਤਵੱਕੋ ਕਰਦੇ ਸੀ ਕਿ ਉਹ ਉਨ੍ਹਾਂ ਵਾਸਤੇ ਰੈਵੇਨਿਊ ਇਕੱਠਾ ਕਰਨਗੇ ਅਤੇ ਸਾਧਾਰਨ ਲਾਅ ਐਂਡ ਆਰਡਰ ਮੇਨਟੇਨ ਕਰਨਗੇ । ਉਸਦੇ ਬਾਅਦ 25 ਸਾਲ ਆਜ਼ਾਦ ਹੋਣ ਤੋਂ ਬਾਅਦ ਕਈ ਸਰਕਾਰਾਂ ਆਈਆਂ, ਕਈ ਪਾਰਟੀਆਂ ਦੀਆਂ ਸਰਕਾਰਾਂ ਤਬਦੀਲ ਹੋਈਆਂ ਹਨ ਅਤੇ ਜੋ ਕੁਝ ਸਾਨੂੰ ਮਿਲਿਆ ਅਤੇ ਜੋ ਕੁਝ ਹੋਇਆ ਉਸ ਸਵਾਲ ਵਲ ਅਸੀਂ ਸੋਚਣਾ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਵਿਧਾਨ ਨੇ ਕੁਝ ਨਵੇਂ ਮਕਸਦ ਸਾਡੇ ਸਾਹਮਣੇ ਰੱਖੇ ਹਨ । ਉਨ੍ਹਾਂ ਮਕਸਦਾਂ ਦਾ ਪੂਰਾ ਵੇਰਵਾ ਸਾਡੇ ਡਾਇਰੈਕਟਿਵ ਪ੍ਰਿੰਸੀਪਲਜ਼ ਨੇ ਕਰ ਦਿਤਾ ਹੈ । ਇਨ੍ਹਾਂ ਵੇਰਵਿਆਂ ਨੇ, ਇਨਾਂ ਮਕਸਦਾਂ ਨੇ ਸਾਡੀ ਐਡਮਨਿਸਟਰੇਸ਼ਨ ਦੇ ਸਾਹਮਣੇ ਕੁਝ ਨਵੇਂ ਕੰਮ ਰਖ ਦਿਤੇ ਹਨ । ਅਗਰ ਇਹ ਮਕਸਦ, ਜਿਨ੍ਹਾਂ ਦਾ ਮੁਕੰਮਲ ਵੇਰਵਾ ਡਾਇਰੈਕਟਿਵ ਪ੍ਰਿੰਸੀਪਲਜ਼ ਸਨ ਅਗਰ ਸਾਡੀ ਐਡਮਨਿਸਟਰੇਸ਼ਨ ਦੀ ਸੋਚ ਅਤੇ ਕੰਮ ਕਰਨ ਦਾ ਢੰਗ, ਅੰਗ ਨਹੀਂ ਬਣਦਾ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਉਹ ਨਤੀਜੇ ਹਾਸਿਲ ਕਰਨਾ ਕਦੇ ਵੀ ਮੁਮਕਿਨ ਨਹੀਂ ਹੋ ਸਕਦਾ । ਪਿਛੇ ਜੋ ਇਤਰਾਜ਼ ਹੋਏ ਹਨ, ਉਹ ਮੈਂ ਨਹੀਂ ਕਹਿੰਦਾ ਹਾਂ ਪਰ ਅਜ ਜੋ ਸਾਡੇ ਸਾਹਮਣੇ ਹੈ ਉਹ ਮੈਂ ਦਸਦਾ ਹਾਂ । 1967 ਵਿਚ ਪੁਲਿਸ ਕਮਿਸ਼ਨ ਨੇ ਰਿਪੋਰਟ ਦਿਤੀ ਅਤੇ ਉਸ ਦੇ ਬਾਅਦ ਪੰਜਾਬ ਦੇ ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਦੀ ਰਿਪੋਰਟ ਆਈ । (ਵਿਘਨ) ਮੇਰੇ ਮਾਨਯੋਗ ਦੋਸਤ ਸੰਧੂ ਸਾਹਿਬ ਨੇ ਕੁਝ ਕਿਹਾ ਸੀ । ਜੋ ਮੈਂ ਕੁਝ ਕਿਹਾ ਤਾਂ ਉਹ ਬੁਰਾ ਮਨਾਉਣਗੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਰਿਪੋਰਟਾਂ ਨੂੰ ਤੱਕ ਕੇ ਦੇਖੋ ਇਹ ਸਭ ਕੁਝ ਉਨ੍ਹਾਂ ਰਿਪੋਰਟਾਂ ਵਿਚ ਦਸਿਆ ਗਿਆ ਹੈ । ਜਿਹੜਾ ਗਿਲਾ ਅੱਜ ਸਾਨੂੰ ਵੇਖਣ ਦੀ ਲੋੜ ਹੈ ਉਸ ਦੇ ਉਤੇ ਜ਼ੋਰ ਦੇਣ ਦੀ ਲੋੜ ਹੈ । ਜੋ ਕੁਝ ਉਸ ਵਿਚ ਤਸਲੀਮ ਕਰ ਲਿਆ ਹੈ ਉਸ ਦੇ ਉਤੇ ਅਜ ਤੱਕ ਅਮਲ ਕਿਉਂ ਨਹੀਂ ਹੋ ਸਕਿਆ ? (ਵਿਘਨ) ਮੈਂ ਅਮਲ ਦੀ ਗਲ ਕਰਦਾ ਹਾਂ । ਉਨ੍ਹਾਂ ਦੇ ਵਿਚ ਜੋ ਸ਼ਿਫ਼ਾਰਸ਼ਾਂ ਕੀਤੀਆਂ ਗਈਆਂ ਹਨ ਉਨ੍ਹਾਂ ਦੇ ਓਤੇ ਅਜ ਤਕ ਕਿਸੇ ਨੇ ਚੱਲਣ ਦਾ ਯਤਨ ਨਹੀਂ ਕੀਤਾ । ਇਹ ਅੱਜ ਸਵਾਲ ਸਾਡੇ ਸਾਹਮਣੇ ਹੈ ਅਤੇ ਬੜੇ ਪੈਮਾਨੇ ਤੇ ਹੈ । ਜਦ ਅੱਜ ਲਾਅ ਐਂਡ ਆਰਡਰ ਨੂੰ ਅਸੀਂ ਉਸੀ ਰੁਖ ਵਿਚ ਦੇਖੀਏ ਜਿਸ ਦੇ ਵਿਚ ਦੇਖਣਾ ਮੁਨਾਸਿਬ ਹੈ ਅਤੇ ਲਾਅ ਐਂਡ ਆਰਡਰ ਦੇ ਪਰਦੇ ਥੱਲੇ ਕੋਈ ਹੋਰ ਮੰਤਵ ਹਾਸਿਲ ਤਾਂ ਨਹੀਂ ਹੋ ਰਿਹਾ ਇਹ ਦੇਖਣਾ ਹੈ ਕਿ ਅਜਿਹੀ ਚਿੰਤਾਜਨਕ ਹਾਲਤ ਪੰਜਾਬ ਵਿਚ ਕਿਵੇਂ ਹੋ ਗਈ ਹੈ । ਇਸ ਮਸਲੇ ਵਿਚ ਨਜਾਇਜ਼ ਇਸਤੇਮਾਲ ਪੰਜਾਬ ਨੂੰ ਗਲਤ ਪਾਸੇ ਲੇ ਜਾ ਸਕਦੀ ਹੈ । ਅੰਮ੍ਰਿਤਸਰ ਦੇ ਹਾਦਸੇ ਇਸ ਗਲ ਵਲ ਧਿਆਨ ਦਿਵਾਉਂਦੇ ਸੀ ਕਿ ਆਇਆ ਉਸੀਂ ਢੰਗ ਤੇ ਨਾਲ ਪੁਲਿਸ ਨੇ ਉਸ ਹਾਲਤ ਦੇ ਉਤੇ ਕਾਬੂ ਪਾਉਣ ਦਾ ਯਤਨ ਕੀਤਾ ਜਿਸ ਤਰ੍ਹਾਂ ਕਿ ਫਸਾਦਾਂ ਨੂੰ ਕਾਬੂ ਕਰਦੇ ਹਨ । ਨਾਲ ਹੀ ਮੈਂ ਦੇਖਦਾ ਹਾਂ ਕਿ ਇਹ ਜਿਹੜੇ ਮਾਮਲੇ ਹਨ, ਜਿਨ੍ਹਾਂ ਗਲਾਂ ਉਤੇ ਝਗੜਾ ਹੁੰਦਾ ਹੈ ਉਹ ਹੋਰ ਸ਼ਕਲ ਅਖਤਿਆਰ ਕਰ ਜਾਂਦੇ ਹਨ ਜਿਸ ਦੇ ਨਾਲ ਪੰਜਾਬ ਦੇ ਵਿਚ ਐਸੇ ਕਿਸਮ ਦੀਆਂ ਗੱਲਾਂ ਹੋ ਸਕਦੀਆਂ ਹਨ । ਸਵਾਲ ਇਹ ਹੈ ਕਿ ਪੁਲਿਸ ਇਸ ਕਿਸਮ ਦੇ ਹਾਲਾਤ ਦੇ ਵਿਚ ਕਿਸ ਤਰ੍ਹਾਂ ਕੰਮ ਕਰੇਗੀ, ਭੌਂ ਭੌਂ ਕੇ ਸਾਡੇ ਸਾਹਮਣੇ ਇਕੋ ਗਲ ਆਵੇਗੀ ਕਿ ਅੱਜ ਦੇ ਬਦਲੇ ਹੋਏ ਹਾਲਾਤ ਵਿਚ ਐਡਮਨਿਸਟਰੇਸ਼ਨ ਅਤੇ ਪੁਲਿਸ ਦੇ ਸਾਹਮਣੇ ਇਹੋ ਹੈ ਕਿ ਕੋਈ ਨਵੇਂ ਰਸਤੇ ਅਪਨਾਉਣੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਅਸੀਂ ਇਕ ਬਿਊਰੋਕਰੇਟਿਕ ਐਡਮਨਿਸਟਰੇਟਿਵ ਢਾਂਚਾ ਦੇਖਦੇ ਹਾਂ । ਇਹ ਢਾਂਚਾ ਕੋਈ ਐਸੀ ਚੀਜ਼ ਨਹੀਂ ਹੈ ਜੋ ਕਿ ਆਸਮਾਨ ਤੋਂ ਆਵੇ । (ਵਿਘਨ) ਇਹ ਬਿਉਰੋਕਰੇਟਿਕ ਢਾਂਚਾ ਜਿਸ ਦੇ ਵਿਚ ਉਹ ਕੰਮ ਕਰ ਰਿਹਾ ਸੀ,

[ਕਾਮਰੇਡ ਰਾਜ ਕੁਮਾਰ]

ਉਹ ਆਪਣੀ ਕੀਮਤ ਖੋਹ ਚੁੱਕਾ ਹੈ । ਕੋਈ ਵਕਤ ਸੀ ਜਿਸ ਵਕਤ ਸਟੇਟ ਦੇ ਮਕਾਸਦ ਬੜੇ ਮਹਿਦੂਦ ਸਨ ਉਸ ਦੇ ਵਿਚ ਇਨ੍ਹਾਂ ਨੇ ਬੜਾ ਰੋਲ ਅਦਾ ਕੀਤਾ ਹੋਵੇਗਾ । ਲੇਕਿਨ ਉਹ ਰੋਲ ਦੇਸ਼ ਨੂੰ ਅਜ਼ਾਦ ਕਰਾਉਣ, ਦੇਸ਼ ਨੂੰ ਅੱਛੇ ਰਸਤੇ ਵਿਚ ਲੈ ਜਾਣ ਲਈ ਐਨਾ ਲਾਭਦਾਇਕ ਰੋਲ ਨਹੀਂ ਸੀ ਨਿਭਾ ਸਕੇ ਅੱਜ ਜੇ ਉਹੀ ਐਡਮਨਿਸਟਰੇਸ਼ਨ ਢਾਂਚਾ ਸਾਡੇ ਸਾਹਮਣੇ ਹੋਵੇ ਤਾਂ ਬੜੀ ਚਿੰਤਾਜਨਕ ਵਾਲੀ ਗਲ ਹੈ । ਉਸ ਨੂੰ ਅੱਜ ਤੱਕ ਕੰਟਰੋਲ ਵਿਚ ਕਿਉਂ ਨਹੀਂ ਕਰ ਸਕੇ ।

ਅਜ ਵੀ, ਡਿਪਟੀ ਸਪੀਕਰ ਸਾਹਿਬ, ਅਸੀਂ ਦੇਖਦੇ ਹਾਂ ਕਿ ਸਾਡੇ ਪੰਜਾਬ ਦਾ ਜੋ ਇੰਤਜਾਮੀਆਂ ਢਾਂਚਾ ਹੈ ਉਹ ਮੰਨਿਆ ਹੋਇਆ ਇਕ ਨਾਅਹਿਲ, ਜਾਣ ਬੁਝ ਕੇ ਡੀਲੇ ਕਰਨ ਵਾਲਾ, ਕੰਮ ਨਾ ਕਰਨ ਵਾਲਾ ਹੈ । ਤੁਸੀਂ ਸਿਵਲ ਸੈਕਟਰੀਏਟ ਵਲ ਹੀ ਦੇਖ ਲਉ । ਡਿਪਟੀ ਸਪੀਕਰ ਸਾਹਿਬ, ਸਾਡੇ ਕੋਲ ਸੰਨ 1947 ਵਿਚ 7 ਸੈਕਟਰੀ ਸਨ, ਇਕ ਐਡੀਸ਼ਨਲ ਸੈਕਟਰੀ ਸੀ, ਇਕ ਜੁਆਇੰਟ ਸੈਕਟਰੀ ਸੀ ਅਤੇ 3 ਡਿਪਟੀ ਸੈਕਟਰੀ ਸਨ ਅਤੇ 4 ਅੰਡਰ ਸੈਕਟਰੀ ਸਨ ਜਿਹੜੇ ਕਿ ਕੁਲ ਮਿਲਾ ਕੇ 14 ਬਣਦੇ ਹਨ । 10 ਸਾਲਾਂ ਵਿਚ 1957 ਵਿਚ ਇਨ੍ਹਾਂ ਦੀ ਤਾਦਾਦ ਇਸ ਤਰ੍ਹਾਂ ਹੋ ਗਈ ਕਿ 12 ਸੈਕਟਰੀ ਹੋ ਗਏ, 2 ਐਡੀਸ਼ਨਲ ਸੈਕਟਰੀ, 12 ਡਿਪਟੀ ਸੈਕਟਰੀ ਅਤੇ 15 ਅੰਡਰ-ਸੈਕਟਰੀ ਹੋ ਗਏ ਅਤੇ ਇਹ ਕੁਲ ਮਿਲਾ ਕੇ 41 ਦੀ ਤਾਦਾਦ ਹੋ ਗਈ। ਡਿਪਟੀ ਸਪੀਕਰ ਸਾਹਿਬ, ਸੰਨ 1965 ਵਿਚ ਇਹ ਤਾਦਾਦ ਤੁਸੀਂ ਜ਼ਰਾ ਮੁਲਾਹਜ਼ਾ ਫ਼ੁਰਮਾਉ ਕਿ 17 ਸੈਕਟਰੀ ਹੋ ਗਏ, 4 ਐਡੀਸ਼ਨਲ ਸੈਕਟਰੀ, 5 ਜੁਆਇੰਟ ਸੈਕਟਰੀ, 45 ਡਿਪਟੀ ਸੈਕਟਰੀ ਔਰ 22 ਅੰਡਰ ਸੈਕਟਰੀ ਹੋ ਗਏ ਅਤੇ ਇਨ੍ਹਾਂ ਦੀ ਤਾਦਾਦ ਕੁਲ ਮਿਲਾ ਕੇ 93 ਹੋ ਗਈ । ਤੁਸੀਂ ਇਹ ਦੇਖੋ ਕਿ ਸੰਨ 1947 ਵਿਚ ਇਹ ਤਾਦਾਦ 14 ਸੀ ਔਰ 1965 ਵਿਚ 93 ਹੋ ਗਈ । ਮੈਂ ਇਹ ਕੋਸ਼ਿਸ਼ ਕੀਤੀ ਹੈ ਕਿ ਮੈਨੂੰ ਅੱਪ ਟੂ ਡੇਟ ਫਿਗਰਜ਼ ਹਾਸਲ ਹੋ ਜਾਣ ਲੇਕਿਨ ਮੈਨੂੰ ਇਹ ਫਿਗਰਜ਼ ਅੱਪ ਟੂ ਡੇਟ ਨਹੀਂ ਮਿਲ ਸਕੀਆਂ । ਮੇਰਾ ਇਹ ਸਾਰੀ ਗਲ ਕਹਿਣ ਦਾ ਭਾਵ ਇਹ ਹੈ ਕਿ ਸੈਕਟਰੀਏਟ ਦੇ ਵਿਚ ਇਸ ਕਿਸਮ ਦਾ ਵਾਧਾ ਕੀਤਾ ਜਾ ਰਿਹਾ ਹੈ ਜਿਸ ਦੇ ਨਾਲ ਕਿ ਕੋਈ ਲਾਭਦਾਇਕ ਸਿਟੇ ਨਹੀਂ ਕਢੇ ਜਾ ਸਕਦੇ । ਡਿਪਟੀ ਸਪੀਕਰ ਸਾਹਿਬ, ਇਸ ਗਲ ਦਾ ਵਰਨਣ ਕੇਵਲ ਮੈਂ ਹੀ ਨਹੀਂ ਕਰ ਰਿਹਾ ਇਸ ਗਲ ਦਾ ਵਰਨਣ ਪੰਜਾਬ ਗੌਰਮਿੰਟ ਦੀ ਤਰਫੋਂ ਇਕ ਐਡਮਨਿਸਟਰੇਸ਼ਨ ਰੀਫਾਰਮ ਕਮਿਸ਼ਨ ਮੁਕਰੱਰ ਹੋਇਆ ਸੀ ਉਸ ਨੇ ਵੀ ਇਸ ਗਲ ਦਾ ਵਰਨਣ ਕੀਤਾ ਹੈ । ਉਨ੍ਹਾਂ ਨੇ 152 ਫਾਈਲਾਂ ਦਾ ਵੇਰਵਾ ਦਿਤਾ ਹੈ ਔਰ 6 ਸੈਕਟਰੀਜ਼ ਦਾ ਕੰਮ ਨਮੂਨੇ ਵਜੋਂ ਦਸਿਆ ਹੈ । ਜਿਹੜੀ ਉਨ੍ਹਾਂ ਨੇ ਐਵਰੇਜ ਕਢੀ ਹੈ ਉਸ ਐਵਰੇਜ ਦੇ ਕਢਣ ਦੇ ਬਾਦ ਉਹ ਇਸ ਨਤੀਜੇ ਤੇ ਪਹੁੰਚੇ ਹਨ ਕਿ ਰੁਟੀਨ ਕਿਸਮ ਦਾ ਕੰਮ ਜੋ ਸੈਕਟਰੀਏਟ ਦੇ ਅੰਦਰ ਹੁੰਦਾ ਹੈ ਉਹ 90% ਟਾਈਮ ਖਾ ਜਾਂਦਾ ਹੈ। ਮੈਂ ਮਿਸਾਲ ਦੇ ਵਜੋਂ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡਾਇਰੈਕਟਰ ਲੋਕਲ ਬਾਡੀਜ਼ ਦਾ ਦਫ਼ਤਰ ਇਥੇ ਰਖਿਆ ਹੈ ਅਤੇ ਡਿਪਟੀ ਡਾਇਰੈਕਟਰ ਦਾ ਦਫਤਰ ਅੰਮ੍ਰਿਤਸਰ ਦੇ ਵਿਚ ਰਖਿਆ ਹੈ । ਜਿਸ ਕੇਸ ਨੂੰ ਡਿਪਟੀ ਡਾਇਰੈਕਟਰ ਦੇ ਦਫਤਰ ਦਾ ਅਸਿਸਟੈਂਟ ਦੇਖ ਕੇ ਅਤੇ ਸਾਰਾ ਪਰਾਸੈਸ ਕਰਕੇ ਡਿਪਟੀ ਡਾਇਰੈਕਟਰ ਦੀ ਤਰਫੋਂ ਪੂਰੀ ਛਾਣ ਬੀਣ ਕਰਕੇ ਡਾਇਰੈਕਟਰ ਦੇ ਦਫਤਰ ਵਿਚ ਇਥੇ ਕੇਸ ਆਉਂਦਾ ਹੈ ਤਾਂ ਇਥੇ ਉਸ ਕੇਸ ਨੂੰ ਜਿਹੜਾ ਡਿਪਟੀ ਡਾਇਰੈਕਟਰ ਦੇ ਦਫਤਰ ਵਿਚੋਂ ਪੂਰਾ

ਪਰਾਸੈਸ ਕੀਤਾ ਹੋਇਆ ਆਉਂਦਾ ਹੈ ਉਸ ਨੂੰ ਮੁੜ ਕੇ ਇਥੇ ਦੇ ਡਾਇਰੈਕਟੋਰੇਟ ਦਾ ਅਸਿਸਟੈਂਟ ਸਾਰਾ ਕੁਝ ਦੇਖਦਾ ਹੈ, ਫਿਰ ਸੁਪਰਡੈਂਟ ਦੇਖਦਾ ਹੈ ਅਤੇ ਫਿਰ ਹੈਡਕੁਆਟਰ ਦੇ ਡਿਪਟੀ ਡਾਇਰੈਕਟਰ ਨੇ ਦੇਖਣਾ ਹੈ ਫਿਰ ਉਸ ਦੇ ਬਾਅਦ ਕੁਝ ਫੈਸਲਾ ਹੋਣਾ ਹੈ । ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਡੀਲੇ ਹੁੰਦੀ ਹੈ, ਇਸ ਤਰ੍ਹਾਂ ਇਨਐਫੀਸ਼ੈਂਸੀ ਵਧਦੀ ਹੈ ਅਤੇ ਇਸ ਤਰ੍ਹਾਂ ਜ਼ਿਆਦਾ ਟਾਈਮ ਲਿਆ ਜਾਂਦਾ ਹੈ ਅਤੇ ਜਿਸ ਦੇ ਨਤੀਜੇ ਦੇ ਤੌਰ ਤੇ ਉਹੀ ਲਾਲ ਫੀਤਾ ਸ਼ਾਹੀ ਕਾਇਮ ਰਹਿੰਦੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਬੜਾ ਮਾਯੂਸਫੁਲ ਕੰਟਰੋਲ ਹੈ ਅਤੇ ਜੇ ਤਾਂ ਕੰਟਰੋਲ ਪਰਾਪਰ ਹੋ ਜਾਵੇ ਤਾਂ ਤੇ ਇਸ ਦੀ ਯੂਟੀਲਿਟੀ ਦਾ ਫਾਇਦਾ ਹੋ ਸਕਦਾ ਹੈ । ਮੈਂ ਮਾਯੂਸਫੁਲ ਕੰਟਰੋਲ ਇਸ ਕਰਕੇ ਕਿਹਾ ਹੈ ਜਿਹੜੇ ਅਫਸਰ ਟਾਪ ਤੇ ਬੈਠੇ ਹਨ ਉਹ ਪਾਵਰਾਂ ਡੈਲੀਗੇਟ ਕਰਨ ਵਿਚ ਹਿਚਕਚਾਂਦੇ ਹਨ । ਜਿਥੇ ਇਸ ਕਿਸਮ ਦੀ ਹਿਚਕਚਾਹਟ ਹੋ ਜਾਵੇ ਅਤੇ ਜਿਹੜੇ ਟਾਪ ਤੇ ਅਫਸਰ ਬੈਠੇ ਹਨ ਉਹ ਥਲੇ ਦੀ ਮਸ਼ੀਨਰੀ ਨੂੰ ਆਪਣੇ ਤੌਰ ਤੇ ਫੈਸਲਾ ਕਰਨ ਦਾ ਮੌਕਾ ਨਾ ਦੇਵੇ ਤਾਂ ਇਸ ਨਾਲ ਇਨਐਫੀ-ਸ਼ੈਂਸੀ ਜਿਹੜੀ ਹੈ ਉਹ ਵਧਦੀ ਹੈ ਅਤੇ ਐਫੀਸ਼ੈਂਸੀ ਘੱਟਦੀ ਜਾਂਦੀ ਹੈ । ਫਿਰ ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਇਕਲੀ ਡੈਲੀਗੇਸ਼ਨ ਆਫ ਪਾਵਰ ਦੀ ਗਲ ਹੀ ਨਹੀਂ ਮਨਿਸਟਰ ਤੋਂ ਲੈ ਕੇ ਸੈਕਟਰੀ ਤਕ ਹਰ ਕੇਸ ਵਿਚ ਇਨਟਰਫੀਰੈਂਸ ਹੁੰਦੀ ਹੈ । ਅਗਰ ਤਾਂ ਇਨਟਰਫੀਰੈਂਸ ਬਨੈਵੋਲੈਂਟ ਕੰਟਰੋਲ ਕਰਕੇ ਹੋਵੇ ਤਾਂ ਤੇ ਕੋਈ ਗਲ ਹੈ ਪਰ ਜੇ ਕੋਈ ਚਪੜਾਸੀ ਰਖਣਾ ਹੈ ਅਤੇ ਉਸ ਦੇ ਲਈ 40–40 ਰੁਪਏ ਦੀਆਂ ਰੋਜ਼ ਟੈਲੀਫੋਨ ਤੇ ਇਮੀਜੀਏਟ ਕਾਲਾਂ ਕਰਨੀਆਂ ਹੋਣ ਤਾਂ ਮੈਂ ਨਹੀਂ ਕਹਿ ਸਕਦਾ ਕਿ ਥਲੇ ਦੀ ਜਿਹੜੀ ਮਸ਼ੀਨਰੀ ਹੈ ਉਹ ਚੰਗੀ ਤਰ੍ਹਾਂ ਵਰਕ ਕਰ ਸਕੇਗੀ । ਇਹ ਜਿਹੜੀ ਇਨਟਰਫੀਰੈਂਸ ਹੈ ਇਹ ਖਤਮ ਹੋਣੀ ਚਾਹੀਦੀ ਹੈ ਅਤੇ ਸੈਕਟਰੀਏਟ ਵਿਚ ਜਿਹੜਾ ਬਹੁਤ ਜ਼ਿਆਦਾ ਭਾਰ ਪੈ ਰਿਹਾ ਹੈ ਜਿਸ ਨਾਲ ਕਿ ਕੰਮ ਦੀ ਡਿਸਪੋਜ਼ਲ ਰੋਕੀ ਜਾਂਦੀ ਹੈ, ਉਹ ਖਤਮ ਕਰਨਾ ਚਾਹੀਦਾ ਹੈ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਹਨ ਉਹ ਆਪ ਨੋਟਿੰਗ ਨਹੀਂ ਲਿਖਦੇ, ਉਹ ਆਪਣੇ ਸੈਕਟਰੀ ਨੂੰ ਕਹਿ ਦਿੰਦੇ ਹਨ ਕਿ ਇਹ ਗਲ ਲਿਖ ਦੇਵੇ ਅਤੇ ਸੈਕਟਰੀ ਆਪਣੇ ਅਸਿਸਟੈਂਟਸ ਨੂੰ ਕਹਿ ਦਿੰਦੇ ਹਨ ਕਿ ਭਈ ਤੂੰ ਇਹ ਗਲ ਲਿਖ ਦੇ ਤਾਂ ਕਿ ਕੱਲ ਨੂੰ ਅਗਰ ਕੋਈ ਗਲ ਹੋ ਜਾਵੇ ਤਾਂ ਨਾ ਉਹ ਕਿਸੇ ਅਫਸਰ ਤੇ ਆਵੇ ਅਤੇ ਨਾਹੀ ਕਿਸੇ ਸੈਕਟਰੀ ਤੇ ਗਲ ਆਵੇ ਅਤੇ ਉਹ ਬਚ ਜਾਣ ਅਤੇ ਜੇ ਕੁਹਾੜਾ ਪਵੇ ਤਾਂ ਉਸ ਵਿਚਾਰੇ ਅਸਿਸਟੈਂਟ ਤੇ ਪਵੇ ਜਿਹੜੇ ਕਿ ਉਨ੍ਹਾਂ ਦੀ ਮਰਜ਼ੀ ਦੇ ਮੁਤਾਬਿਕ ਨੋਟ ਲਿਖਦੇ ਹਨ ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਿਸਟਮ ਚਲ ਰਿਹਾ ਹੈ ਇਹ ਖਤਮ ਕਰਨਾ ਚਾਹੀਦਾ ਹੈ, ਟਾਪ ਹੈਵੀ ਐਡਮਨਿਸਟਰੇਸ਼ਨ ਜਿਹੜੀ ਕਿ ਇਕ ਫਾਲਤੂ ਕਿਸਮ ਦਾ ਕੰਮ ਕਰਦੀ ਹੈ ਉਹ ਖਤਮ ਕਰਨੀ ਚਾਹੀਦੀ ਹੈ । ਜਦੋਂ ਤਕ ਇਹ ਖਤਮ ਨਹੀਂ ਕੀਤਾ ਜਾਂਦੀ ਮੈਂ ਸਮਝਦਾ ਹਾਂ ਕਿ ਅਸੀਂ ਤਰਕੀ ਨਹੀਂ ਕਰ ਸਕਦੇ । ਫਿਰ ਨੋਟਿੰਗ ਦਾ ਜਿਹੜਾ ਕੰਮ ਹੈ ਉਹ ਇਨੀਸ਼ਲ ਸਟੇਜ ਦੀ ਨੋਟਿੰਗ ਅਫਸਰ ਤੋਂ ਸ਼ੁਰੂ ਹੋਣੀ ਚਾਹੀਦੀ ਹੈ ਅਤੇ ਇਹ ਅਸਿਸਟੈਂਟ ਲੈਵਲ ਤੋਂ ਖਤਮ ਕਰਨੀ ਚਾਹੀਦੀ ਹੈ। ਅਸਿਸਟੈਂਟ ਦਾ ਕੰਮ ਹੋਣਾ ਚਾਹੀਦਾ ਹੈ ਉਹ ਫਾਈਲਾਂ ਇਕਠੀਆਂ ਕਰੇ ਅਤੇ ਮੁਤੱਲਕਾਂ ਕਾਗਜ਼ ਇਕਠੇ ਕਰਕੇ ਪੇਸ਼ ਕਰੇ ਅਤੇ ਜਿਹੜੀ ਇਨੀਸ਼ਲ ਨੋਟਿੰਗ ਹੋਣੀ ਚਾਹੀਦੀ ਹੈ ਉਹ ਅਫਸਰ ਤੋਂ ਸ਼ੁਰੂ ਹੋਣੀ ਚਾਹੀਦੀ ਹੈ ਅਤੇ ਦੋ ਜਾਂ ਤਿੰਨ ਅਫਸਰਾਂ ਦੇ ਲੈਵਲ ਤਕ ਡਿਸੀਜ਼ਨ ਹੋ ਜਾਣਾ ਚਾਹੀਦਾ ਹੈ, ਹੋਰ ਕੋਈ ਲੇਵਲ ਆਫ ਕਨਸਿਡਰੇਸ਼ਨ ਨਹੀਂ ਹੋਣਾ ਚਾਹੀਦਾ । ਇਕ ਛੋਟਾ ਜਿਹਾ ਕਾਗਜ਼ ਹੁੰਦਾ ਹੈ ਪਰ ਉਸ ਦੇ ਲਈ ਲੇਵਲ ਆਫ

[ਕਾਮਰੇਡ ਰਾਜ ਕੁਮਾਰ]

ਕਨਸਿਡਰੇਸ਼ਨ ਇਸ ਵਕਤ 30–30 ਹੁੰਦੇ ਹਨ ਜਿਸ ਦੀ ਵਜ੍ਹਾ ਕਰਕੇ ਕੋਈ ਕੰਮ ਜਲਦੀ ਸਿਰੇ ਨਹੀਂ ਚੜ੍ਹਦਾ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਕੇਸਾਂ ਦੀ ਮੂਵਮੈਂਟ ਹੈ ਉਹ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਰੁਟੀਨ ਵਰਕ ਵਿਚ ਜਿਨ੍ਹਾਂ ਕਾਗਜ਼ਾਂ ਤੇ ਸਿਰਫ ਦਸਤਖਤ ਹੋਣੇ ਹਨ ਉਹ 4 ਦਿਨਾਂ ਵਿਚ 92 ਕਾਗਜ਼ ਮੁਸ਼ਕਲ ਨਾਲ ਨਿਕਲਦੇ ਹਨ, ਜਿਨ੍ਹਾਂ ਤੇ ਥੋੜੀ ਨਾਮੀਨਲ ਕਿਸਮ ਦੀ ਕਨਟਰੀਬਿਊਸ਼ਨ ਹੋਣੀ ਹੈ ਉਹ 4 ਦਿਨਾਂ ਵਿਚ ਮੁਸ਼ਕਲ ਨਾਲ 6 ਕਾਗਜ਼ ਨਿਕਲਦੇ ਹਨ ਅਤੇ ਜਿਨਾਂ ਤੇ ਉਰਿਜਨਲ ਕਨਟਰੀਬਿਊਸ਼ਨ ਹੋਣੀ ਹੈ ਉਹ 4 ਦਿਨਾਂ ਵਿਚ 4 ਕਾਗਜ਼ ਨਿਕਲਦੇ ਹਨ। ਇਸ ਚੀਜ਼ ਤੋਂ ਤੁਸੀਂ ਦੇਖ ਸਕਦੇ ਹੋ ਕਿ ਕਨਟਰੀਬਿਊਸ਼ਨ ਕਿੰਨੀ ਹੋ ਰਹੀ ਹੈ ਅਤੇ ਉਸ ਤੇ ਆਉਟ ਪੁਟ ਕਿੰਨੀ ਹੋ ਰਹੀ ਹੈ। ਅਗਰ ਪੰਜਾਬ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਇਹ ਹਾਹਾਕਾਰ ਮਚਦੀ ਹੈ ਕਿ ਕੋਈ ਕਾਗਜ਼ ਸਿਰੇ ਨਹੀਂ ਚੜ੍ਹਦਾ ਤਾਂ ਇਸ ਗਲ ਦੀ ਟਾਪ ਹੈਵੀ ਐਡਮਨਿਸਟਰੇਸ਼ਨ ਜ਼ਿੰਮੇਂਵਾਰ ਹੈ। ਫਿਰ ਡਿਪਟੀ ਸਪੀਕਰ ਸਾਹਿਬ ਸਾਡੇ ਸਾਹਮਣੇ ਐਡਮਨਿਸਟਰੇਸ਼ਨ ਦੇ ਵਿਚ ਇਕ ਬਾਇਆਸ ਹੈ। ਆਮ ਤੌਰ ਤੇ ਅਸੀਂ ਦੇਖਦੇ ਹਾਂ ਕਿ ਜਦੋਂ ਕੋਈ ਅਫਸਰ ਆਉਂਦਾ ਹੈ ਭਾਵੇਂ ਉਹ ਅਫਸਰ ਹਰੀਜਨਾਂ ਵਿਚੋਂ ਆ ਜਾਵੇ, ਭਾਵੇਂ ਉਹ ਸਵਰਨ ਹਿੰਦੂਆਂ ਵਿਚੋਂ ਆ ਜਾਵੇ ਜਾਂ ਭਾਵੇਂ ਉਹ ਸਵਰਨ ਸਿੱਖਾਂ ਵਿਚੋਂ ਆ ਜਾਵੇ ਜਦੋਂ ਉਹ ਅਫਸਰ ਸ਼ਾਹੀ ਦੇ ਢਾਂਚੇ ਵਿਚ ਫਿਟ ਹੋ ਜਾਂਦਾ ਹੈ ਤੇ ਉਸ ਢਾਂਚੇ ਵਿਚ ਮਿਲਣ ਤੋਂ ਬਾਦ ਉਹ ਇਕ ਰਸਤੇ ਤੇ ਪੈ ਜਾਂਦਾ ਹੈ ਕਿ ਕਿਸੇ ਤਰੀਕੇ ਨਾਲ ਉਹ ਪੈਸਾ ਇਕਠਾ ਕਰੇ ਅਤੇ ਉਹ ਇਹ ਖਿਆਲ ਕਰਦਾ ਹੈ ਕਿ ਪੈਸੇ ਨਾਲ ਹੀ ਮਾਣ ਮਿਲਦਾ ਹੈ, ਪੈਸੇ ਨਾਲ ਹੀ ਇਜ਼ਤ ਮਿਲਦੀ ਹੈ ਅਤੇ ਪੈਸੇ ਨਾਲ ਹੀ ਸਟੇਟਸ ਰਹਿੰਦਾ ਹੈ ਕਿਉਂਕਿ ਜਦੋਂ ਉਹ ਦੇਖਦਾ ਹੈ ਕਿ ਇਸ ਮੁਲਕ ਦੇ ਪ੍ਰਵਾਨਤ ਅਫਸਰ ਜਿਹੜੇ ਹਨ ਉਹ ਸਾਫ ਨਹੀਂ ਤਾਂ ਉਹ ਵੀ ਉਸ ਢਾਂਚੇ ਵਿਚ ਸ਼ਾਮਲ ਹੋ ਜਾਂਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਫਸਰ ਦਾ ਨਾਮ ਨਹੀਂ ਲੈਣਾ ਚਾਹੁੰਦਾ, ਮੇਰੇ ਪਾਸ ਉਸ ਦਾ ਨਾਮ ਲਿਖਿਆ ਹੋਇਆ ਹੈ ਪਰ ਮੈਂ ਦਸਣਾ ਨਹੀਂ ਚਾਹੁੰਦਾ ਕਿਉਂਕਿ ਮੈਨੂੰ ਪਤਾ ਹੈ ਕਿ ਤੁਸੀਂ ਮੈਨੂੰ ਉਸ ਦਾ ਨਾਮ ਬੋਲਣ ਤੋਂ ਰੋਕ ਦਿਉਗੇ। ਇਕ ਹਰੀਜਨ ਪੀ. ਸੀ. ਐਸ. ਅਫਸਰ ਸੀ, ਮੈਂ ਧਾਰੀਵਾਲ ਮਿਉਂਸਪਲ ਕਮੇਟੀ ਦਾ ਪ੍ਰੈਜ਼ੀਡੈਂਟ ਸੀ ਤਾਂ ਉਸ ਨੇ ਮੈਨੂੰ ਲਿਖਤੀ ਰੂਪ ਵਿਚ ਕਿਹਾ ਕਿ ਇਨ੍ਹਾਂ ਕੋਲੋਂ ਸਰਚਾਰਜ ਚੁੰਗੀ ਦਾ ਨਾ ਕਰੋ ਅਤੇ ਬਾਕੀਆਂ ਤੋਂ ਕਰੋ। ਮੈਂ ਕਿਹਾ ਕਿ ਨਹੀਂ ਮੈਂ ਇਹ ਹੁਕਮ ਨਹੀਂ ਮੰਨਣਾ। ਮੈਨੂੰ ਬਾਦ ਵਿਚ ਇਸ ਗਲ ਦਾ ਪਤਾ ਲਗਿਆ ਕਿ ਉਸ ਅਫਸਰ ਦਾ ਕੋਈ ਹਜ਼ਾਰਾਂ ਰੁਪਏ ਦੇ ਕਪੜੇ ਦਾ ਬਿਲ ਸੀ ਜਿਹੜਾ ਕਿ ਉਨ੍ਹਾਂ ਨੇ ਲਿਆ ਨਹੀਂ ਸੀ (ਵਿਘਨ) ਉਹ ਅਫਸਰ ਹੁਣ ਵੀ ਮੇਰੇ ਜ਼ਿਲ੍ਹੇ ਵਿਚ ਰਿਹਾ ਹੈ ਅਤੇ ਉਸ ਦੇ ਖਿਲਾਫ ਕੁਰਪਸ਼ਨ ਦੇ ਚਾਰਜ ਲਗੇ ਅਤੇ ਉਸ ਦੇ ਅਗੇਂਸਟ 3 ਵਾਰੀ ਇਨਕੁਆਇਰੀਆਂ ਹੋਈਆਂ ਲੇਕਿਨ ਅਜ ਉਸ ਨੂੰ ਪਰੀਮੀਅਮ ਮਿਲ ਗਿਆ ਅਤੇ ਉਸ ਦੀਆਂ ਸਾਰੀਆਂ ਕਾਰਵਾਈਆਂ ਨੂੰ ਛੱਡ ਕੇ ਉਸ ਨੂੰ ਕਿਸੇ ਸਰਕਾਰ ਦੀ ਵੱਡੀ ਅੰਡਰਟੇਕਿੰਗ ਦੇ ਵਿਚ ਉਚੀ ਪੱਦਵੀ ਤੇ ਲਗਾ ਦਿਤਾ ਹੈ।

**ਆਵਾਜ਼ਾਂ :** ਨਾਂ ਵੀ ਲੈ ਦਿਓ।

**ਕਾਮਰੇਡ ਸੱਤ ਪਾਲ ਡਾਂਗ :** ਉਹ ਪੰਜਾਬ ਰੋਡਵੇਜ਼ ਦਾ ਜਨਰਲ ਮੈਨੇਜਰ ਹੈ।

**ਕਾਮਰੇਡ ਰਾਜ ਕੁਮਾਰ :** ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਅਫਸਰ ਹੈ, ਜਿਸ ਨੂੰ ਹੁਣੇ ਪਰੀਮੈਚਿਊਰਡ ਰਿਟਾਇਰ ਕਰ ਦਿਤਾ ਸੀ। ਉਸ ਨੇ ਹਾਈ ਕੋਰਟ ਵਿਚ ਰਿਟ

ਕਰ ਦਿਤੀ ਅਤੇ ਹਾਈ ਕੋਰਟ ਨੇ ਸਟੇ ਦੇ ਦਿਤਾ ਅਤੇ ਕਿਹਾ ਕਿ ਪਰੀ-ਮੈਚਿਉਰਡ ਰਿਟਾਇਰ ਨਾ ਕਰੋ ਉਸ ਅਫਸਰ ਨੇ ਇਲਜ਼ਾਮ ਲਾਇਆ ਕਿ ਕਿ ਇਸ ਮਹਿਕਮੇਂ ਵਿਚ ਜਿਹੜੀਆਂ ਕੁਰੀਤੀਆਂ ਸਨ ਉਸ ਦੇ ਖਿਲਾਫ ਕਈ ਮੈਮੋਰੈਂਡਮ ਦਿਤੇ ਹਨ ਅਤੇ ਇਸ ਲਈ ਮੈਨੂੰ ਰਿਟਾਇਰ ਕੀਤਾ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਹਾਈ ਕੋਰਟ ਨੇ ਨਾ ਕੇਵਲ ਸਟੇ ਦਿਤਾ ਬਲਕਿ ਇਹ ਵੀ ਕਿਹਾ ਕਿ ਪੰਜਾਬ ਗੌਰਮਿੰਟ ਉਨ੍ਹਾਂ ਤਮਾਮ ਮੈਮੋਰੈਂਡਮ ਤੇ ਇਨਕੁਆਇਰੀ ਕਰਾਏ ਜਿਹੜੇ ਇਹ ਵਕਤਨ ਫਵਕਤਨ ਦਿੰਦਾ ਰਿਹਾ ਹੈ । ਮੈਂ ਇਹ ਗਲ ਇਸ ਲਈ ਕਹੀ ਹੈ ਕਿ ਅਸੀਂ ਇਹ ਨਾ ਕਹੀਏ ਕਿ ਇਸ ਦੇ ਵਿਚ ਕੇਵਲ ਇਕ ਹਿਸਾ ਅਫਸਰਾਂ ਦਾ ਠੀਕ ਨਹੀਂ ਬਲਕਿ ਮੈਂ ਕਹਿੰਦਾ ਹਾਂ ਕਿ ਜਿਹੜੇ ਗਰੀਬ ਤਬਕੇ ਵਿਚੋਂ ਆਉਂਦੇ ਹਨ ਉਨ੍ਹਾਂ ਦੀ ਹਾਲਤ ਵੀ ਇਸੇ ਤਰ੍ਹਾਂ ਦੀ ਹੈ । ਕਿਉਂਕਿ ਹਰ ਇਕ ਦਾ ਮਕਸਦ ਇਹ ਹੁੰਦਾ ਹੈ ਕਿ ਪੈਸਾ ਇੱਕਠਾ ਕਰੋ ਕਿਉਂਕਿ ਪੈਸੇ ਨਾਲ ਹੀ ਸਨਮਾਨ ਔਰ ਇਜ਼ਤ ਮਿਲਦੀ ਹੈ ਡਿਪਟੀ ਸਪੀਕਰ ਸਾਹਿਬ, ਮੇਰੇ ਸਾਹਮਣੇ ਹੋਰ ਵੀ ਕਈ ਮਿਸਾਲਾਂ ਹਨ ਔਰ ਐਸੇ ਲੋਕ ਸਾਡੇ ਵਿਚ ਮੌਜੂਦ ਹਨ । ਇਕ ਮੈਜਿਸਟਰੇਟ ਹੈ ਇਸ ਵਕਤ ਵਰਕ ਕਰ ਰਿਹਾ ਹੈ ਉਸ ਨੇ 150 ਕਿਲੇ ਜ਼ਮੀਨ ਲੋਕਾਂ ਨੂੰ ਉਜਾੜ ਕੇ ਆਪਣੇ ਕਬਜ਼ੇ ਵਿਚ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀ ਤੁਹਾਡੀ ਅਧਿਆਕਸ਼ਤਾ ਵਿਚ ਕਮੇਟੀ ਬਣੀ ਹੈ ਅਤੇ ਜਿਹੜੀ ਇਸ ਗਲ ਦੀ ਛਾਣ ਬੀਣ ਕਰ ਰਹੀ ਹੈ ਉਸ ਦੇ ਕੋਲ ਇਸ ਸਿਲਸਿਲੇ ਵਿਚ ਰਿਕਾਰਡ ਮੌਜੂਦ ਹਨ । ਉਸ ਦੇ ਵਿਚ ਮੈਜਿਸਟਰੇਟਸ ਸ਼ਾਮਲ ਹਨ, ਇਕ ਹਾਈ ਕੋਰਟ ਦੇ ਜੱਜ ਦਾ ਤੁਅਲਕ ਹੈ ਕਿਉਂਕਿ ਉਸ ਨੇ ਕਿਸੇ ਦੀ ਜ਼ਮੀਨ ਨੂੰ ਆਪਣੇ ਕਬਜ਼ੇ ਵਿਚ ਕਰਣ ਲਈ ਉਦਮ ਕੀਤੇ । ਪੁਲਿਸ ਦੇ ਅਫ਼ਸਰ ਹਨ ਜਿਨ੍ਹਾਂ ਨੇ ਆਪਣੀ ਪੋਜ਼ੀਸ਼ਨ ਦਾ ਨਾਜਾਇਜ਼ ਫਾਇਦਾ ਉਠਾ ਕੇ ਜ਼ਮੀਨ ਹਥਿਆਈ ਹੈ ਮੈਂ ਇਹ ਚੀਜ਼ ਇਸ ਕਰਕੇ ਦਸ ਰਿਹਾ ਹਾਂ ਕਿ ਅਫ਼ਸਰਾਂ ਅੱਗੇ ਇਕ ਚੀਜ ਹੈ ਪੈਸਾ । ਉਹ ਚਾਹੁੰਦੇ ਹਨ ਕਿ ਪੈਸਾ ਬਣਾ ਕੇ ਆਪਣੀ ਪੋਜ਼ੀਸ਼ਨ ਬਣਾਈ ਜਾਏ ਅਤੇ ਉਚੀ ਪੋਜ਼ੀਸ਼ਨ ਦੀ ਪੌੜੀ ਪੈਸੇ ਨਾਲ ਚੜ ਕੇ ਉਚੇ ਦਫਤਰਾਂ ਵਿਚ ਆਪਣਾ ਨਾਮ ਪਾਉਣ । ਤਵਕੋ ਸੀ ਕਿ ਗਿਆਨੀ ਜੀ ਦੀ ਸਰਕਾਰ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਹਥ ਪਾਏਗੀ ਔਰ ਇਨ੍ਹਾਂ ਦਾ ਕੋਈ ਨਬੇੜਾ ਕਰੇਗੀ । ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ ਨਵੇਂ ਸਾਲ ਯਾਨੀ 1973-74 ਦਾ ਐਕਸਪੈਂਡੀਚਰ ਪੜ੍ਹਿਆ ਮੈਨੂੰ ਬੜਾ ਸਦਮਾ ਪਹੁੰਚਿਆ । 36 ਲੱਖ ਰੁਪਏ ਦੀ ਮੰਗ ਨਵੀਂ ਸਕੀਮ ਲਈ ਕੀਤੀ ਗਈ, ਨਵੀਂ ਪੁਲੀਸ ਵਾਸਤੇ । ਇਸ ਦੇ ਅਖਰ ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ।

The strength of the C. I. D. Punjab, has remained more or less static for over a decade whereas the tempo of the political and economic activity in the State has risen and continues to rise very rapidly. On account of labour unrest and similar other causes, agitations and strikes in the industrial sector or by low-paid employees have become a common feature. The activities of variou political parties in the State have also increased manifold in recent time Students' agitations have now become more frequent and violent. Subversiv activity on the part of extremists has taken root in the State and they contie nue to broaden the base of their support in rural areas as also amongst teachers,- students, educated unemployed and the labour classes. These elements do not hesitate to attempt to put any mass agitation on the path of violence.

ਡਿਪਟੀ ਸਪੀਕਰ ਸਾਹਿਬ, ਮੇਰਾ ਇਹ ਸਾਰੀ ਗਲ ਪੜ੍ਹਨ ਤੋਂ ਮਤਲਬ ਇਹ ਹੈ ਕਿ ਇਹ ਜਿਹੜੀ ਨਵੀਂ ਸਕੀਮ ਹੈ, ਜਿਸ ਵਕਤ ਲੋਕਾਂ ਵਿਚ ਅਨਰੈਸਟ ਹੋਵੇ ਉਨ੍ਹਾਂ ਨੂੰ ਖੂਨ ਵਿਚ ਡੋਬਣ ਵਾਸਤੇ, 36 ਲੱਖ ਰੁਪਏ ਦੀ ਹੋਰ ਪੁਲੀਸ ਰਖੀ ਜਾਵੇਗੀ । ਡਿਪਟੀ ਸਪੀਕਰ ਸਾਹਿਬ, ਜਦੋਂ ਅੰਗਰੇਜ਼ਾਂ ਦਾ ਵਕਤ ਸੀ, ਅਸੀਂ ਸਟੂਡੈਂਟਸ ਸੀ ਅਤੇ ਬਚੇ ਸੀ ਉਸ ਵੇਲੇ

[ਕਾਮਰੇਡ ਰਾਜ ਕੁਮਾਰ]

ਅੰਮ੍ਰਿਤਸਰ ਦੇ ਮੁਤਅੱਲਕ ਕਿਹਾ ਗਿਆ ਕਿ ਅੰਮ੍ਰਿਤਸਰ ਵਿਚ ਬਦਮਾਸ਼ ਬੜੇ ਹਨ ਅਤੇ ਉਸ ਵੇਲੇ ਉਨ੍ਹਾਂ ਵਿਚ ਇਹ ਸਾਡੇ ਮਹਿਬੂਬ ਲੀਡਰ ਵੀ ਆਉਂਦੇ ਸਨ । ਮੈਨੂੰ ਸਮਝ ਨਹੀਂ ਆਉਂਦੀ ਇਹ ਜਿਹੜੀ ਨਵੀਂ ਸਕੀਮ ਹੈ ਇਹ ਨਵੇਂ ਸਿਰਿਓਂ ਉਸ ਅੰਗਰੇਜ਼ੀ ਰਾਜ ਵਾਂਗ ਇਸਤੇਮਾਲ ਹੋਣ ਲਗ ਪਈ ਹੈ । ਇਹ ਸਕੀਮ ਉਦੋਂ ਅੰਗਰੇਜ਼ਾਂ ਨੇ ਚਲਾਈ ਸੀ, ਕੌਮੀ ਆਜ਼ਾਦੀ ਦੀ ਲਹਿਰ ਨੂੰ ਦਬਾਉਣ ਵਾਸਤੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਵਰਕਰਜ਼ ਹਨ ਜਾਂ ਜਿਹੜੇ ਸਟੂਡੈਂਟਸ ਹਨ ਜਿਹੜੇ ਆਪਣਾ ਹਕ ਖੋਹ ਬੈਠੇ ਹਨ ਕੀ ਉਹ ਆਪਣੀ ਆਵਾਜ਼ ਬੁਲੰਦ ਨਹੀਂ ਕਰ ਸਕਦੇ । ਉਹ ਪ੍ਰਾਈਸ ਰਾਈਜ਼ ਦੇ ਖਿਲਾਫ ਆਵਾਜ਼ ਨਹੀਂ ਉਠਾ ਸਕਦੇ । ਅਛੇ ਜੀਵਨ ਦੀ ਮੰਗ ਹੈ ਜਾਂ ਸੋਸ਼ਲਿਜ਼ਮ ਦੇ ਵਾਸਤੇ ਜੋ ਆਸ਼ੇ ਹਨ ਕੀ ਉਨ੍ਹਾਂ ਦਾ ਪ੍ਰਗਟਾਵਾ ਨਹੀਂ ਕਰ ਸਕਦੇ । ਉਨ੍ਹਾਂ ਚੀਜ਼ਾਂ ਦਾ ਜਵਾਬ ਦੇਣ ਵਾਸਤੇ ਇਸ 36 ਲੱਖ ਰੁਪਏ ਦੀ ਮੰਗ ਕੀਤੀ ਜਾ ਰਹੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨਵੀਂ ਸਕੀਮ ਵਿਚੋਂ ਜੋ ਲੇਬਰ ਹੈ ਉਸ ਉਤੇ, ਅਤੇ ਜਿਥੇ ਵੈਲਫੇਅਰ ਦਾ ਸੁਆਲ ਆਇਆ ਹੈ ਤਾਂ ਉਸ ਦੇ ਵਾਸਤੇ ਮੇਰੇ ਮਾਨਯੋਗ ਮੰਤਰੀ ਜੀ ਨੇ ਸਿਰਫ 5 ਲੱਖ ਰੁਪਏ ਮੰਗੇ ਹਨ, ਉਨ੍ਹਾਂ ਸਕੀਮਾਂ ਵਿਚ ਜ਼ਿਆਦਾ ਪੈਸਾ ਖਰਚ ਕਰਨ ਦੀ ਲੋੜ ਹੈ । ਇਕ ਇਨ੍ਹਾਂ ਨੇ ਇਹ ਵੀ ਛੋਟੀ ਜਿਹੀ ਦਲੀਲ ਦਿਤੀ ਹੈ ਕਿ ਬਾਰਡਰ ਉਤੇ ਸੀ. ਆਈ. ਡੀ. ਟਾਈਟਨ ਕਰਨ ਦੀ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀ. ਆਈ ਡੀ. ਦਾ ਸੁਆਲ ਤਾਂ ਬਟਵਾਰੇ ਤੋਂ ਹੀ ਚਲਿਆ ਆਉਂਦਾ ਹੈ ਉਸ ਤੇ ਬੜੇ ਗੰਭੀਰ ਵਿਚਾਰ ਹੋਏ ਹਨ । ਕਾਂਗਰਸ ਮਨਿਸਟਰੀਆਂ ਅਤੇ ਸਾਰੇ ਕਮਿਸ਼ਨਜ਼ ਜਿਹੜੇ ਟਾਈਮ ਟੂ ਟਾਈਮ ਬੈਠੇ ਹਨ ਅਤੇ ਆਖਰੀ ਤੌਰ ਤੇ ਐਡਮਨਿਸਟਰੇਟਿਵ ਰਿਫਾਰਮਜ਼ ਵਿਚ ਕਿਹਾ ਗਿਆ ਕਿ ਪੰਜਾਬ ਵਿਚ ਬਾਰਡਰ ਦੀ ਰਖਿਆ ਦਾ ਕੰਮ ਸੈਂਟਰ ਦਾ ਹੈ । ਇਸ ਦਾ ਸਾਰਾ ਖਰਚ ਸੈਂਟਰ ਤੋਂ ਲੈਣਾ ਚਾਹੀਦਾ ਹੈ । ਬਾਰਡਰ ਐਡਵਾਈਜ਼ਰੀ ਕੌਂਸਲ ਵਿਚ ਬੈਠ ਕੇ ਇਹ ਤਜਵੀਜ਼ ਕੀਤੀ ਗਈ ਕਿ ਬਾਰਡਰ ਦੇ ਮਸਲੇ ਸੈਂਟਰ ਦੇ ਮਸਲੇ ਹਨ ਅਤੇ ਸੈਂਟਰ ਵਾਲੇ ਪੈਸੇ ਦੇਣ । ਜਦੋਂ ਪੰਜਾਬ ਦੇ ਵਿਚ ਕੰਮ ਕਰਨ ਦਾ ਸੁਆਲ ਆਉਂਦਾ ਹੈ ਤਾਂ 36 ਲੱਖ ਰੁਪਏ ਲੈਣ ਵਾਸਤੇ ਇਹ ਐਜੀਟੇਸ਼ਨਜ਼ ਦਾ ਜ਼ਿਕਰ ਕਰਦੇ ਹਨ ਅਤੇ ਨਾਲ ਇਹ ਵੀ ਕਿਹਾ ਹੈ ਕਿ ਬਾਰਡਰ ਉਤੇ ਦੁਸ਼ਮਣ ਦੀਆਂ ਐਕਟਿਵਿਟੀਜ਼ ਉਤੇ ਚੈਕ ਰਖਣ ਵਾਸਤੇ ਸੀ. ਆਈ. ਡੀ. ਹੋਰ ਰਖਣ ਦੀ ਲੋੜ ਹੈ । ਮੈਂ ਅਰਜ ਕਰਦਾ ਹਾਂ ਕਿ ਵੈਲਫੇਅਰ ਉਤੇ, ਐਜੂਕੇਸ਼ਨ ਉਤੇ ਅਤੇ ਹਰੀਜਨ ਭਲਾਈ ਦੇ ਕੰਮਾਂ ਉਤੇ ਇਸ ਰੁਪਏ ਨੂੰ ਵਧਾਇਆ ਜਾਵੇ ਅਤੇ ਇਸ ਦੇ ਨਾਲ ਉਨ੍ਹਾਂ ਦਾ ਅੱਨਰੈਸਟ ਘਟੇਗਾ । ਅੱਜ ਇਹ 36 ਲੱਖ ਰੁਪਈਆ ਉਨ੍ਹਾਂ ਉਤੇ ਖਰਚ ਕਰਨ ਦੀ ਲੋੜ ਹੈ । ਇਸ ਮੰਗ ਦੇ ਨਾਲ ਅੰਗਰੇਜ਼ਾਂ ਦੀ ਯਾਦ ਤਾਜ਼ਾ ਹੋ ਰਹੀ ਹੈ । ਇਕ ਤਰਫ ਤਾਂ ਗਿਆਨੀ ਜੀ ਕਹਿ ਰਹੇ ਹਨ ਕਿ ਅੰਗ੍ਰੇਜ਼ਾਂ ਦੇ ਵੇਲੇ ਦੇ ਜਿਹੜੇ ਸਾਕੇ ਹਨ ਉਨ੍ਹਾਂ ਨੂੰ ਯਾਦ ਕਰਾਇਆ ਜਾਏ । ਦੇਸ਼ ਭਗਤਾਂ ਨੇ ਜਿਨ੍ਹਾਂ ਨੇ ਦੇਸ਼ ਵਾਸਤੇ ਕੁਰਬਾਨੀਆਂ ਕੀਤੀਆ ਹਨ ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਜਾ ਰਹੀਆਂ ਹਨ ਦੂਸਰੇ ਪਾਸੇ ਮੰਗਾਂ ਰਖੀਆਂ ਜਾ ਰਹੀਆਂ ਹਨ ਪੁਲੀਸ ਵਾਸਤੇ ਅਤੇ ਲੋਕਾਂ ਦੀ ਆਵਾਜ਼ ਨੂੰ ਦਬਾਉਣ ਵਾਸਤੇ । ਮੈਂ ਅਰਜ਼ ਕਰਦਾ ਹਾਂ ਕਿ ਇਥੇ ਮਕਸਦ ਕੁਝ ਹਨ ਅਤੇ ਜ਼ਬਾਨ ਵਰਤੀ ਜਾ ਰਹੀ ਹੈ ਬਾਹਰ ਦੀ ਹਕੂਮਤ ਦੀ । ਮੈਂ ਗਿਆਨੀ ਜੀ ਨੂੰ ਪੁਲਿਸ ਦੇ ਬਾਰੇ ਵਿਚ ਕੁਝ ਗਲਾਂ ਕਹਿਣੀਆਂ ਚਾਹੁੰਦਾ ਹਾਂ (ਵਿਘਨ)

ਸ੍ਰੀ ਡਿਪਟੀ ਸਪੀਕਰ: ਤੁਸੀਂ ਪੰਜ ਮਿੰਟਾਂ ਵਿਚ ਹੀ ਵਾਈਂਡ ਅਪ ਕਰ ਦਿਓ ।
(Please wind up within five minutes.)

ਕਾਮਰੇਡ ਰਾਜ ਕੁਮਾਰ : ਡਿਪਟੀ ਸਪੀਕਰ ਸਾਹਿਬ, ਪੁਲਿਸ ਦਾ ਕਲੇਮ ਰਿਹਾ ਹੈ ਅਤੇ ਅੱਜ ਵੀ ਹੈ ਅਤੇ ਇਸ ਬਾਰੇ ਪੰਜਾਬ ਗੌਰਮਿੰਟ ਦੀ ਜਿਹੜੀ ਅਡਵਰਟਾਈਜ਼ਮੈਂਟ ਸ਼ਾਇਆ ਹੋਈ ਹੈ 1968 ਤੋਂ 1972 ਤਕ, ਉਸ ਵਿਚ ਇਹ ਕਿਹਾ ਗਿਆ ਹੈ ਕਿ ਪੁਲੀਸ ਇਸ ਗਲ ਵਿਚ ਕਾਮਯਾਬ ਹੋਈ ਹੈ ਕਿ ਕਰਾਈਮ ਇਸ ਸਮੇਂ ਵਿਚ ਘਟੇ ਹਨ । ਡਿਪਟੀ ਸਪੀਕਰ ਸਾਹਿਬ ਇਸ ਤਰ੍ਹਾਂ ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਦੇ ਕੇ ਰੁਪਿਆ ਬਰਬਾਦ ਕੀਤਾ ਗਿਆ । ਇਹ ਮਾਮਲਾ ਪੁਲੀਸ ਕਮਿਸ਼ਨ ਦੇ ਸਾਹਮਣੇ 1966 ਵਿਚ ਵੀ ਆਇਆ ਸੀ ਅਤੇ ਉਸ ਨੇ ਕਿਹਾ ਕਿ ਪੰਜਾਬ ਦੇ ਵਿਚ ਫਿਫਟੀ ਪਰਸੈਂਟ ਕਰਾਈਮ ਰਿਪੋਟ ਨਹੀਂ ਹੁੰਦੇ । ਜਿਹੜੇ ਅਨਰਿਪੋਰਟਿਡ ਕਰਾਈਮਜ਼ ਹਨ ਉਸ ਵਲ ਕੋਈ ਤਵਜੋਹ ਨਹੀਂ ਦਿਤੀ ਜਾਂਦੀ (ਵਿਘਨ) । ਇਸ ਸਬੰਧੀ ਮੈਂ ਤੁਹਾਡੇ ਸਾਹਮਣੇ ਫਿਗਰਜ਼ ਰਖਣਾ ਚਾਹੁਦਾ ਹਾਂ ਡਿਪਟੀ ਸਪੀਕਰ ਸਾਹਿਬ, 1966 ਵਿਚ 11 ਲੱਖ ਰੁਪਏ ਦੀ ਪ੍ਰਾਪਰਟੀ ਦੀ ਚੋਰੀ ਹੋਈ ਉਸ ਦੇ ਵਿਚੋਂ ਇਕ ਧੇਲੇ ਦੀ ਪ੍ਰਾਪਰਟੀ ਵੀ ਪੁਲਿਸ ਰਿਕਵਰ ਨਹੀਂ ਕਰ ਸਕੀ । ਇਸ ਤੋਂ ਇਲਾਵਾ 475 ਬਾਈਸਿਕਲ ਚੋਰੀ ਹੋਏ ਉਨ੍ਹਾਂ ਵਿਚੋਂ ਕੁਲ 20 ਲੱਭੇ । ਜਿੰਨੇ ਡੰਗਰ, ਮਾਲ ਵਛੇ ਖੋਲ੍ਹੇ ਗਏ ਉਨ੍ਹਾਂ ਦੇ ਵਿਚੋਂ 60 % ਨਹੀਂ ਰਿਕਵਰ ਹੋਏ । । ਮੈਂ ਇਕ ਜ਼ਾਤੀ ਗਲ ਕਹਿਣਾ ਚਾਹੁੰਦਾ ਹਾਂ । ਜਦੋਂ ਮੈਂ ਮਿਉਂਸਪਲ ਕਮੇਟੀ ਧਾਰੀਵਾਲ ਦਾ ਪ੍ਰੈਜ਼ੀਡੈਂਟ ਸੀ, ਮੇਰੀ ਮਿਉਂਸਪਲ ਕਮੇਟੀ ਵਿਚ ਸੇਫ ਤੋੜਿਆ ਗਿਆ। ਕਾਰ ਦੀ ਸਿਟਿਪਣੀ ਚੋਰੀ ਹੋਈ, ਕਾਰ ਦਾ ਡਨਲਪ ਪਿਲੋ ਚੋਰੀ ਹੋਇਆ । ਇਸ ਤੋਂ ਇਲਾਵਾ ਕਮੇਟੀ ਦੇ ਦਫਤਰ ਵਿਚੋਂ ਜ਼ਰੂਰੀ ਕਾਗਜ਼ਾਤ ਕੱਢ ਕੇ ਲੈ ਗਏ । ਅਸੀਂ ਕੋਈ 6 ਰਿਪੋਰਟਾਂ ਦਰਜ ਕਰਾਈਆਂ, ਪਰ ਉਨ੍ਹਾਂ ਵਿਚੋਂ ਨਾ ਕੋਈ ਰਿਕਵਰੀ ਹੋ ਸਕੀ ਹੈ ਅਤੇ ਨਾ ਹੀ ਕੋਈ ਕਾਰਵਾਈ ਹੋਈ ਹੈ । ਇਹ ਕੱਲੀ ਧਾਰੀਵਾਲ ਦੀ ਗਲ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ, 50 % ਕਰਾਈਮ ਰਿਪੋਰਟ ਨਹੀਂ ਹੋਏ, ਜਿਹੜੀ ਮੈਂ ਗਲ ਕੀਤੀ ਹੈ ਇਹ ਰਿਪੋਰਟਿਡ ਹਨ ਜਿਨ੍ਹਾਂ ਦੀ ਰਿਕਵਰੀ ਕੋਈ ਨਹੀਂ । ਮੈਂ ਕਹਿੰਦਾ ਹਾਂ ਕਿ ਇਸਤੋਂ ਵਡੀ ਬੈਡ ਕਮੈਂਟਰੀ ਪੁਲੀਸ ਬਾਰੇ ਹੋਰ ਕੀ ਹੋ ਸਕਦੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਜੇ ਮੁੜਕੇ ਸਾਨੂੰ ਪੁਲਿਸ ਦੀ ਕਾਰਕਰਦਗੀ ਨੂੰ ਡਿਫੈਂਡ ਕਰਨਾ ਪਵੇ ਤਾਂ ਸਾਨੂੰ ਸੌ ਵਾਰੀ ਸੋਚਣਾ ਚਾਹੀਦਾ ਹੈ । ਇਸ ਦੇ ਡਿਫੈਂਸ ਵਿਚ ਪੈਣ ਤੋਂ ਪਹਿਲਾਂ ਸਾਨੂੰ ਆਪਣੀ ਪੋਜ਼ੀਸ਼ਨ ਤੇ ਚੰਗੀ ਤਰ੍ਹਾਂ ਨਾਲ ਵਿਚਾਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਨਵੀਂ ਚੀਜ਼ ਸਾਡੇ ਸਾਹਮਣੇ ਆ ਰਹੀ ਹੈ । ਪਹਿਲਾਂ ਰਾਬਰੀਜ਼ ਅਤੇ ਡਕੈਤੀਆਂ ਹੁੰਦੀਆਂ ਸਨ ਅਤੇ ਉਨਾਂ ਵਿਚ ਮਾਲ ਹੱਥ ਆ ਜਾਂਦਾ ਸੀ । ਪਰ ਹੁਣ ਡਕੈਤੀਆਂ ਅਤੇ ਰਾਬਰੀਜ਼ ਕਨਵੈਨਸ਼ਨਲੀ ਘੱਟ ਰਹੀਆਂ ਹਨ ਉਸ ਦੀ ਥਾਂ ਤੇ ਅੱਜ ਸਮਗਲਿੰਗ ਹੋ ਰਹੀ ਹੈ, ਦੜਾ ਸੱਟਾ ਆ ਰਿਹਾ ਹੈ । ਅਫੀਮ ਅਤੇ ਇਲੀਸਟ ਡਿਸਟੀਲੇਸ਼ਨ ਆ ਰਹੀ ਹੈ । ਇਹ ਨਵੇਂ ਕਿਸਮ ਦੇ ਕਰਾਈਮ ਹਨ ਜਿਹੜੇ ਕਿ ਇਸ ਕਰਾਈਮ ਦੀ ਲਿਸਟ ਵਿਚ ਨਹੀਂ ਦਸੇ ਗਏ । ਜੇ ਇਨ੍ਹਾਂ ਕਰਾਈਮਜ਼ ਨੂੰ ਵੀ ਇਨਕਲੂਡ ਕਰ ਲਿਆ ਜਾਵੇ ਤਾਂ ਇਹ ਕਰਾਈਮ ਇਸ ਲਿਸਟ ਨਾਲੋਂ ਤਿਗਣੇ ਹੋ ਜਾਣਗੇ। ਲੇਕਿਨ ਇਸ ਪਾਸੇ ਅਸੀਂ ਕੋਈ ਉਦਮ ਨਹੀਂ ਕੀਤਾ । ਕਿਉਂ ਨਹੀਂ ਇਸ ਗਲ ਲਈ ਜ਼ਿਮੇਂਵਾਰ ਲੋਕਾਂ ਨੂੰ ਫੜਿਆ ਜਾਂਦਾ । ਇੱਕ ਅਜੀਬ ਕਿਸਮ ਦਾ ਮਾਹੌਲ ਪੈਦਾ ਹੋ ਗਿਆ

[ਕਾਮਰੇਡ ਰਾਜ ਕੁਮਾਰ]

ਹੈ । ਹੁਣ ਕੁਰਪਟ ਅਫਸਰ, ਕੁਰਪਟ ਪਾਲੀਟੀਸ਼ਨ ਅਤੇ ਬਦਮਾਸ਼ ਆਦਮੀਆਂ ਦਾ ਇਕ ਟਰੋਐ ਬਣ ਗਿਆ ਹੈ ਜਿਹੜਾ ਕਿ ਕਿਸੇ ਥਾਂ ਤੇ ਕਿਸੇ ਬਦਮਾਸ਼ ਨੂੰ, ਮਿਸਕਰੀਏਂਟ ਨੂੰ ਫੜਨ ਨਹੀਂ ਦਿੰਦਾ । ਇਸ ਲਈ ਅਜ ਹਾਲਾਤ ਮੰਗ ਕਰਦੇ ਹਨ ਕਿ ਇਨ੍ਹਾਂ ਵਲ ਧਿਆਨ ਦਿਤਾ ਜਾਵੇ ਇਹੀ ਗਲ ਅਡਮਿਨਸਟਰੇਟਿਵ ਰਿਫਾਰਮਜ਼ ਕਮਿਸ਼ਨ ਨੇ ਕਹੀ ਸੀ । ਪੁਲਿਸ ਕਮਿਸ਼ਨ ਨੇ ਕਿਹਾ ਸੀ ਕਿ ਜਿੰਨੀ ਮੌਜੂਦਾ ਪੁਲੀਸ ਦੀ ਫੋਰਸ ਹੈ ਇਸ ਦੀ ਫਰੋਮ ਟਾਪ ਟੂ ਬਾਟਮ ਸਕਰੀਨਿੰਗ ਕੀਤੀ ਜਾਵੇ । ਇਨ੍ਹਾਂ ਨੂੰ ਵੀਡ ਆਉਟ ਕਰਨਾ ਚਾਹੀਦਾ ਹੈ । ਇਸ ਤੋਂ ਇਲਾਵਾ ਇਨ੍ਹਾਂ ਦੀ ਟਰੇਨਿੰਗ ਸਵਾਰੀ ਜਾਣੀ ਚਾਹੀਦੀ ਹੈ ਅਤੇ ਇਨ੍ਹਾਂ ਨੂੰ ਇਨ੍ਹਾਂ ਦੇ ਮਕਸਦ ਸਮਝਾਏ ਜਾਣੇ ਚਾਹੀਦੇ ਹਨ । ਦੂਸਰਾ, ਆਈ. ਜੀ ਲੈਵਲ ਤੋਂ ਐਸ. ਐਚ. ਓ. ਤਕ ਪਾਪੂਲਰ ਕੰਟਰੋਲ ਸੁਪਰਵੀਜ਼ਨ ਅਤੇ ਚੈਕ-ਅਪ ਇਨ੍ਹਾਂ ਦੇ ਹਵਾਲੇ ਕੀਤਾ ਜਾਵੇ । ਅਡਮਿਨਸਟਰੇਟਿਵ ਰਿਫਾਰਮਜ਼ ਕਮਿਸ਼ਨ ਨੇ ਇਹ ਰਿਕਮੈਂਡੇਸ਼ਨ ਕੀਤੀ ਸੀ ਕਿ ਪੰਚਾਇਤੀ ਰਾਜ ਅਡਮਿਨਸਟਰੇਸ਼ਨ ਨੂੰ ਐਕਟੀਵਾਈਜ਼ ਕੀਤਾ ਜਾਵੇ । ਮੈਂ ਤੁਹਾਡੇ ਰਾਹੀਂ ਇਸ ਹਾਉਸ ਦੇ ਸਾਹਮਣੇ ਇਕ ਸੁਝਾ ਰਖਾਂਗਾ ਕਿ ਹਰ ਇਕ ਥਾਣੇ ਦੇ ਦੁਆਲੇ ਸਰਪੰਚਾਂ ਦੀ ਇਕ ਕਮੇਟੀ ਹੋਵੇ ਜਿਹੜੀ ਕਿ ਉਸ ਦੀ ਸੁਪਰਵੀਜ਼ਨ ਕਰੇ ਡੀ. ਐਸ. ਪੀ. ਦੇ ਲੈਵਲ ਤੇ ਐਮ. ਐਲ. ਏਜ਼. ਅਤੇ ਹੋਰ ਲੋਕਾਂ ਦੇ ਨੁਮਾਇੰਦਿਆਂ ਦੀ ਕਮੇਟੀ ਹੋਵੇ ਅਤੇ ਆਈ. ਜੀ. ਲੈਵਲ ਤੇ ਇਕ ਹਾਈ ਲੇਵਲ ਪਬਲਿਕ ਦੀ ਕਮੇਟੀ ਹੋਵੇ ਤਾਂ ਕਿ ਪੁਲਿਸ ਵਿਚ ਸੁਧਾਰ ਆ ਸਕੇ । ਅਖੀਰ ਵਿਚ ਮੈਂ ਇਕ ਗਲ ਇਹ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਦਾ ਜਿਹੜਾ ਪੁਰਾਣਾ ਤਰੀਕਾ ਹੈ ਇਨਵੈਸਟੀਗੇਸ਼ਨ ਦਾ ਕੇ ਮਾਰ ਮਾਰ ਕੇ ਬੰਦੇ ਨੂੰ ਮਨਾਉਣਾ. ਇਸ ਨੂੰ ਬਦਲਿਆ ਜਾਵੇ । ਇਨਵੈਸਟੀਗੇਸ਼ਨ ਹਿਊਮੈਨੇਟੇਰੀਅਨ ਤਰੀਕੇ ਨਾਲ ਕੀਤੀ ਜਾਵੇ । ਅਜ ਕਲ ਪੁਲਿਸ ਵਾਲੇ ਚੋਰ ਨੂੰ ਕਹਿੰਦੇ ਹਨ ਕਿ ਚੋਰੀ ਦਸ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦੁਨਿਆਂ ਦੇ ਸਾਰੇ ਮੁਲਕਾਂ ਵਿਚ ਚੋਰ ਦੀ ਚੋਰੀ ਪਕੜਨ ਦਾ ਇਹੀ ਤਰੀਕਾ ਹੈ ਕਿ ਚੋਰ ਨੂੰ ਕੁਕੜ ਬਣਾਇਆ ਜਾਵੇ ਅਤੇ 10, 10 ਰਾਤਾਂ ਖਰਾਬ ਕੀਤਾ ਜਾਵੇ । ਕੀ ਹੋਰਨਾਂ ਮੁਲਕਾਂ ਵਿਚ ਚੋਰੀ ਨਹੀਂ ਹੁੰਦੀ ਅਤੇ ਉਹ ਟਰੇਸ ਨਹੀਂ ਹੁੰਦੀ । ਜੇ ਦੂਜੇ ਮੁਲਕਾਂ ਨਾਲ ਮੁਕਾਬਲਾ ਕਰੀਏ ਕਿ ਕਿਤਨੇ ਕਰਾਈਮ ਹੋਏ ਹਨ ਅਤੇ ਕਿੰਨੇ ਟਰੇਸ ਹੋਏ ਹਨ ਤਾਂ ਅਸੀਂ ਜ਼ਰੂਰ ਪਿਛੇ ਹੋਵਾਂਗੇ । ਇਨਵੈਸਟੀਗੇਸ਼ਨ ਦੇ ਤਰੀਕੇ ਨੂੰ ਸਾਇੰਟਿਫਿਕ ਬਣਾਇਆ ਜਾਵੇ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਹੜਾ ਐਫ. ਆਈ. ਆਰ ਲਿਖਿਆ ਜਾਂਦਾ ਹੈ ਇਸ ਵਿਚ ਕੋਈ ਲੰਬੀ ਚੌੜੀ ਕਹਾਣੀ ਨਹੀਂ ਲਿਖਣੀ ਚਾਹੀਦੀ । ਪਾਬੰਦੀ ਲਗਾਣੀ ਚਾਹੀਦੀ ਹੈ ਕਿ ਐਫ. ਆਈ. ਆਰ ਵਿਚ ਇਹ ਤਿੰਨ ਚਾਰ ਗੱਲਾਂ ਲਿਖੀਆਂ ਜਾਣ

(1) Name of the informant.

(2) Nature of crime.

(3) Approximate time of occurrence.

(4) Place of occurrence.

ਜੇ ਅਸੀਂ ਐਫ. ਆਈ. ਆਰ ਇਸ ਕਿਸਮ ਦੇ ਲਿਖਵਾਣੇ ਸ਼ੁਰੂ ਕਰ ਦਈਏ ਤਾਂ ਕੁਰਪਸ਼ਨ ਦੇ 50 % ਚਾਂਸਿਜ਼ ਖਤਮ ਹੋ ਜਾਣਗੇ । ਡਿਪਟੀ ਸਪੀਕਰ ਸਾਹਿਬ ਮੈਂ ਆਪਣੀ ਕਾਂਸਟੀ-ਚੂਐਂਸੀ ਦੇ ਮੁਤੱਲਕ ਦੋ ਤਿੰਨ ਗੱਲਾਂ ਕਹਿਣੀਆਂ ਹਨ । ਅੱਜ ਕਲ ਬਾਰਡਰ ਦੇ ਉਤੇ ਹਜ਼ਾਰਾਂ ਲੋਕਾਂ ਨੂੰ ਪੁਲਿਸ ਪਕੜਦੀ ਹੈ ਅਤੇ ਉਨ੍ਹਾਂ ਨੂੰ ਤੰਗ ਕਰਦੀ ਹੈ ਇਹ ਕਹਿਕੇ ਕਿ ਇਹ ਪਾਕਿਸਤਾਨ ਦੇ ਏਜੰਟ ਹਨ ਜਾਂ ਇਹ ਸਮਗਲਿੰਗ ਕਰਦੇ ਹਨ । ਮੈਂ ਐਸ. ਪੀ. ਗੁਰਦਾਸਪੁਰ ਨੂੰ ਕਿਹਾ ਕਿ ਇਸ ਦਾ ਰਸਤਾ ਕਢੋ । ਸਾਡੇ ਬਾਰਡਰ ਦੇ ਲੋਕਾਂ ਨੂੰ ਦਿਤੇ ਹੋਏ ਰੀਲੀਫ ਅਤੇ ਕੀਤੇ ਹੋਏ ਵਾਇਦੇ ਬਿਲਕੁਲ ਬੇ-ਮੁਲੇ ਹੋ ਜਾਣਗੇ ਅਗਰ ਲਾਰਜ਼ ਸਕੇਲ ਤੇ ਲੋਕਾਂ ਨੂੰ ਇਸੇ ਤਰਾਂ ਹੋਲਡ ਅਪ ਕੀਤਾ ਗਿਆ । ਅੰਮ੍ਰਿਤਸਰ ਇਨਵੈਸਟੀਗੇਸ਼ਨ ਸੈਂਟਰ ਵਿਚ ਜਿਸ ਤਰ੍ਹਾਂ

ਰਿਸ਼ਵਤ ਚਲਦੀ ਹੈ ਅਤੇ ਬੇਗੁਨਾਹ ਆਦਮੀਆਂ ਨੂੰ ਫੜਿਆ ਜਾਂਦਾ ਹੈ. ਇਸ ਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ ਇਨ੍ਹਾਂ ਸ਼ਬਦਾਂ ਨਾਲ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**ਮਾਸਟਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਹਾਂ ਦੋਸਤਾਂ, ਅਕਾਲੀਆਂ ਵਲੋਂ ਅਤੇ ਕਾਮਨਿਸਟਾਂ ਵਲੋਂ ਗੱਲਾਂ ਸੁਣੀਆਂ ਹਨ । ਇਨ੍ਹਾਂ ਨੇ ਤਾਂ ਸਿਰਫ ਇਸ ਗਲ ਤੇ ਹੀ ਜ਼ੋਰ ਦਿਤਾ ਹੈ ਕਿ ਜਿਹੜਾ ਖਰਚਾ ਹੋ ਰਿਹਾ ਹੈ, ਜਿਹੜੇ ਅਫਸਰ ਹਨ ਅਤੇ ਜਿਹੜਾ ਅਮਲਾ ਹੈ, ਇਹ ਬਹੁਤ ਵੱਧ ਗਿਆ ਹੈ । ਮੇਰੇ ਅਕਾਲੀ ਦੋਸਤ ਨੇ ਕਿਹਾ ਹੈ ਕਿ ਜਿਹੜੇ ਸੈਕਟਰੀਏਟ ਦੇ ਸੈਕਟਰੀ ਹਨ ਇਹ ਪੁਰਾਣੇ ਕਿਸਮ ਦੇ ਹਨ। ਫਾਈਲਾਂ ਦਾ ਸਿਸਟਮ ਪੁਰਾਣਾ ਹੈ। ਇਸ ਲਈ ਇਹ ਸਿਸਟਮ ਖਤਮ ਹੋਣਾ ਚਾਹੀਦਾ ਹੈ। ਇਹ ਸਿਸਟਮ ਤਾਂ ਹੀ ਖਤਮ ਹੋ ਸਕਦਾ ਹੈ ਜੇ ਅਸੀਂ ਅਮਰੀਕਾ ਵਾਲਾ ਰਸਤਾ ਫੜੀਏ । ਉਥੇ ਜਿਹੜੀ ਸਰਕਾਰ ਆਉਂਦੀ ਹੈ ਉਹ ਹੀ ਆਪਣੇ ਸੈਕਟਰੀ ਲਿਆਉਂਦੀ ਹੈ ਅਤੇ ਜਦੋਂ ਸਰਕਾਰ ਜਾਂਦੀ ਹੈ ਤਾਂ ਆਪਣੇ ਸੈਕਟਰੀ ਨਾਲ ਹੀ ਲੈ ਜਾਂਦੀ ਹੈ । ਲੇਕਿਨ ਸਾਡਾ ਕਾਂਸਟੀਚੂਸ਼ਨ ਇਸ ਦੀ ਇਜਾਜ਼ਤ ਨਹੀਂ ਦਿੰਦਾ । ਮੇਰੇ ਦੂਜੇ ਦੋਸਤ ਨੇ ਕਿਹਾ ਹੈ ਕਿ ਡੀ. ਆਈ. ਜੀ. ਅਤੇ ਐਸ. ਪੀ. ਕਾਫੀ ਜ਼ਿਆਦਾ ਰੱਖ ਲਏ ਹਨ ਅਤੇ ਐਡਮਨਿਸਟਰੇਸ਼ਨ ਬੜਾ ਟਾਪ ਹੈਵੀ ਹੋ ਗਿਆ ਹੈ, ਕੀਤਾ ਕੀ ਜਾਵੇ । ਮੇਰੇ ਦੋਸਤ ਨੇ 1947 ਤੋਂ ਲੈ ਕੇ ਹੁਣ ਤਕ ਦੀਆਂ ਮਿਸਾਲਾਂ ਦਿੱਤੀਆਂ ਹਨ ਕਿ ਇਤਨੇ ਸੈਕਟਰੀ ਇਸ ਸਾਲ ਵਿਚ ਸਨ । ਮੈਨੂੰ ਤਾਂ ਬੜੀ ਹੈਰਾਨੀ ਹੁੰਦੀ ਹੈ ਜੇ ਅਸੀਂ 1947 ਦਾ ਜਾਂ 1949 ਦਾ ਹੁਣ ਨਾਲ ਮੁਕਾਬਲਾ ਕਰੀਏ, ਖਰਚ ਦੇਖੀਏ । ਉਦੋਂ ਡਿਵੈਲਪਮੈਂਟ ਦੀਆਂ ਸਕੀਮਾਂ ਘੱਟ ਸਨ । ਉਦੋਂ ਕਿਤਨਾ ਖਰਚ ਕਰਦੇ ਸੀ ਅਤੇ ਹੁਣ ਕਿਤਨਾ ਕਰਦੇ ਹਾਂ । ਮੈਂ ਪਾਰਟੀਸ਼ਨ ਤੋਂ ਪਹਿਲਾਂ ਵੀ ਮੈਂਬਰ ਸੀ । ਉਦੋਂ ਕਿਤਨਾ ਬੱਜਟ ਪੇਸ਼ ਹੁੰਦਾ ਸੀ ਅਤੇ ਬਜਟ ਦੀ ਕਿਤਨੀ ਰਕਮ ਹੁੰਦੀ ਸੀ । ਹੁਣ ਗੌਰਮਿੰਟ ਦੇ ਕੰਮ ਵੱਧ ਗਏ ਹਨ ਅਤੇ ਸਕੀਮਾਂ ਵੱਧ ਗਈਆਂ ਹਨ । ਜੇ ਅਸੀਂ ਜ਼ਿਆਦਾ ਸਕੀਮਾਂ ਚਲਾਉਣੀਆ ਹਨ ਤਾਂ ਉਸ ਨਾਲ ਅਮਲਾ ਵੀ ਜ਼ਰੂਰ ਵੱਧਣਾ ਹੈ । ਇਸ ਕਰਕੇ ਮੈਂ ਇਸ ਗੱਲ ਨਾਲ ਮੁਤਫਿਕ ਨਹੀਂ ਕਿ ਜਿਤਨੇ ਪਹਿਲਾਂ ਸੈਕਟਰੀ ਅਤੇ ਕਰਮ-ਚਾਰੀ ਹੁੰਦੇ ਸਨ ਉਤਨੇ ਹੀ ਹੁਣ ਹੋਣੇ ਚਾਹੀਦੇ ਹਨ । ਪਹਿਲਾਂ ਜੇ ਕੋਈ ਐਮ. ਐਲ. ਏ. ਹੁੰਦਾ ਸੀ ਤਾਂ 10, 10 ਦਿਨ ਤਾਂ ਉਸ ਨੂੰ ਕੋਈ ਮਿਲਣ ਨਹੀਂ ਸੀ ਆਉਂਦਾ । ਹੁਣ ਜਦ ਕਿ ਟੈਲੀਫੋਨਾਂ ਦੀ ਫੈਸਿਲਟੀ ਵੀ ਅਕਾਲੀਆਂ ਦੀ ਸਰਕਾਰ ਦੇ ਗਈ ਹੈ ਤਾਂ ਵੀ ਹਰ ਤਿੰਨ ਮਹੀਨੇ ਬਾਅਦ 1500 ਰੁਪਏ ਦੇ ਕਰੀਬ ਬਿਲ ਆਉਂਦਾ ਹੈ । ਇਸੇ ਤਰ੍ਹਾਂ ਸੈਕਟੇਰੀਏਟ ਦਾ ਕੰਮ ਵੱਧ ਗਿਆ ਹੈ । ਜਿਸ ਜਿਸ ਤਰ੍ਹਾਂ ਡਿਵੈਲਪਮੈਂਟ ਦੇ ਕੰਮ ਵੱਧੀ ਜਾਣਗੇ ਉਸ ਉਸ ਤਰ੍ਹਾਂ ਖਰਚ ਵੱਧਦਾ ਜਾਵੇਗਾ । ਮੇਰੇ ਦੋਸਤਾਂ ਨੇ ਕਿਹਾ ਹੈ ਕਿ ਪੁਲਿਸ ਤੇ ਬੜਾ ਜ਼ਿਆਦਾ ਖਰਚ ਹੁੰਦਾ ਹੈ । ਖਰਚ ਕਿਸ ਤਰ੍ਹਾਂ ਨਾ ਹੋਵੇ । ਜਿਸ ਢੰਗ ਨਾਲ ਸਾਡੇ ਮੁਖਾਲਫ ਧੜਿਆਂ ਅਤੇ ਮੁਖਾਲਫ ਪਾਰਟੀਆਂ ਨੇ ਕੰਮ ਸ਼ੁਰੂ ਕੀਤਾ ਹੈ, ਉਸ ਨੂੰ ਪੁਲਿਸ ਹੀ ਠੀਕ ਕਰ ਸਕਦੀ ਹੈ। ਮੈਂ ਤਾਂ ਇਹ ਕਹਾਂਗਾ ਕਿ ਜੇ ਥਾਣਿਆਂ, ਸਿਪਾਹੀਆਂ ਅਤੇ ਹੋਰ ਅਫਸਰਾਂ ਦੀ ਗਿਣਤੀ ਨੂੰ ਵੇਖਿਆ ਜਾਵੇ ਤਾਂ ਮੇਰੀ ਨਾਕਸ ਰਾਏ ਮੁਤਾਬਿਕ ਇਹ ਘਟ ਹੈ । ਸਿਪਾਈ ਪਿੰਡਾਂ ਵਿਚ ਛੇਤੀ ਜਾ ਨਹੀਂ ਸਕਦੇ । ਸਾਡੀ ਸਰਕਾਰ ਨੂੰ ਇਹ ਗੱਲ ਸੋਚਣੀ ਚਾਹੀਦੀ ਹੈ ਕਿ ਥਾਣਿਆਂ ਵਿਚ ਇਕ ਜੀਪ ਹੋਣੀ ਚਾਹੀਦੀ ਹੈ । ਜਿਸ ਤਰ੍ਹਾਂ ਬੀ. ਡੀ. ਓਜ਼ ਨੂੰ ਜੀਪਾਂ ਦਿੱਤੀਆਂ ਜਾਂਦੀਆਂ ਹਨ ਉਸੇ ਤਰ੍ਹਾਂ ਪੁਲਿਸ ਵਾਲਿਆਂ ਨੂੰ ਵੀ ਹਰ ਥਾਣੇ ਵਿਚ ਜੀਪਾਂ ਦਿਤੀਆਂ

[ਮਾਸਟਰ ਗੁਰਬੰਤਾ ਸਿੰਘ]
ਜਾਣੀਆਂ ਚਾਹੀਦੀਆਂ ਹਨ ਤਾਂ ਕਿ ਕਰਾਇਮਜ਼ ਨੂੰ ਤੇਜ਼ੀ ਨਾਲ ਰੋਕਿਆ ਜਾ ਸਕੇ । ਅੱਜ ਹਾਲਤ ਇਹ ਹੈ ਕਿ ਜੇ ਕਰ ਸ਼ਹਿਰ ਵਿਚ ਕਿਸੇ ਦੀ ਉਂਗਲੀ ਨੂੰ ਚੀਰ ਭੀ ਆਵੇ ਅਤੇ ਖੂਨ ਨਿਕਲ ਆਵੇ ਤਾਂ ਆਸ ਪਾਸ ਦੇ ਲੋਕੀਂ ਵੀ ਇਕੱਠੇ ਹੋ ਜਾਣਗੇ ਅਤੇ 50 ਆਦਮੀ ਪੁਲਿਸ ਦੇ ਵੀ ਆ ਜਾਣਗੇ ਪਰ ਪਿੰਡ ਵਿਚ ਜੇ ਕਰ ਕਿਸੇ ਆਦਮੀ ਨੂੰ ਵੱਢ ਭੀ ਦਿੱਤਾ ਜਾਵੇ ਅਤੇ ਖੂਨ ਹੋ ਜਾਵੇ ਤਾਂ 24 ਘੰਟੇ ਤਕ ਰੀਪੋਰਟ ਹੀ ਨਹੀਂ ਲਿਖੀ ਜਾਂਦੀ ਅਤੇ 24 ਘੰਟੇ ਕਈ ਵੇਰ ਲੰਘ ਜਾਂਦੇ ਹਨ ਪੁਲਿਸ ਦੇ ਪਹੁੰਚਣ ਨੂੰ, ਇਸ ਲਈ ਮੈਂ ਤਾਂ ਕਹਾਂਗਾ ਕਿ ਪੁਲਿਸ ਦੀ ਤਾਦਾਦ ਜ਼ਿਆਦਾ ਹੋਣੀ ਚਾਹੀਦੀ ਹੈ ਅਤੇ ਇਨ੍ਹਾਂ ਪਾਸ ਜੀਪਾਂ ਹੋਣ ਤਾਂ ਕਿ ਛੇਤੀ ਇਹ ਪਹੁੰਚ ਸਕਣ । ਇਸ ਲਈ ਇਸ ਮਦ ਤੇ ਖਰਚ ਜ਼ਿਆਦਾ ਨਹੀਂ ਜਿਸ ਦੇ ਬਾਰੇ ਵਿਚ ਵਿਰੋਧੀ ਧੜੇ ਵਲੋਂ ਇਤਰਾਜ਼ ਕੀਤਾ ਗਿਆ ਹੈ ।

ਇਥੇ ਇਹ ਵੀ ਕਿਹਾ ਗਿਆ ਹੈ ਕਿ ਇਕ ਡੀ. ਆਈ. ਜੀ. ਬਾਰਡਰ ਦੇ ਇਲਾਕੇ ਵਿੱਚ ਕਿਉਂ ਰਖਿਆ ਗਿਆ ਹੈ । ਮੈਂ ਇਹ ਸਮਝਦਾ ਹਾਂ ਕਿ ਇਸ ਨੂੰ ਜ਼ਰੂਰ ਰਖਣਾ ਚਾਹੀਦਾ ਹੈ । ਜਿੰਨੀ ਜ਼ਿਆਦਾ ਪੁਲਿਸ ਦੀ ਤਾਦਾਦ ਹੋਵੇਗੀ ਲਾਅ ਐਂਡ ਆਰਡਰ ਨੂੰ ਮਜ਼ਬੂਤੀ ਨਾਲ ਕਾਇਮ ਰਖਿਆ ਜਾ ਸਕੇਗਾ ।

ਫਿਰ ਇਥੇ ਸ਼ੋਰ ਹੁੰਦਾ ਹੈ ਇਸ ਗੱਲ ਦਾ ਕਿ ਫਿਲੌਰ ਵਿਚ ਕੀ ਹੋਇਆ, ਡੇਰਾ ਬਾਬਾ ਨਾਨਕ ਦਾ ਕੇਸ ਲਿਆ ਜਾਂਦਾ ਹੈ । ਫਿਰ ਕਲ੍ਹ ਅੰਮ੍ਰਿਤਸਰ ਵਿਚ ਹੋਈ ਆਪਸ ਵਿਚ ਲੜਾਈ ਦਾ ਚਰਚਾ ਛੇੜ ਲਿਆ ਜਾਂਦਾ ਹੈ । ਮੈਂ ਇਹ ਨਹੀਂ ਕਹਿੰਦਾ ਕਿ ਇਹ ਗੱਲਾਂ ਗਲਤ ਹਨ, ਠੀਕ ਵੀ ਹੋ ਸਕਦੀਆਂ ਹਨ ਪਰ ਕਈ ਵੇਰ ਇਨ੍ਹਾਂ ਨੂੰ ਮੁਕਾਬਲਾ ਕਰਕੇ ਦਸਿਆ ਜਾਂਦਾ ਹੈ । ਮੈਨੂੰ ਇਸ ਗੱਲ ਦਾ ਜ਼ਾਤੀ ਤਜਰਬਾ ਹੈ ਕਿ ਕਈ ਵੇਰ ਕਿਸੇ ਗੱਲ ਨੂੰ ਚੁਕ ਲਿਆ ਜਾਂਦਾ ਹੈ ਅਤੇ ਬਾਤ ਦਾ ਪਤੰਗੜ ਬਣਾ ਕੇ ਪੇਸ਼ ਕੀਤਾ ਜਾਂਦਾ ਹੈ । ਕਈ ਪੁਲੀਟੀਕਲ ਆਦਮੀ ਆਪਣੇ ਇਨਟ੍ਰਸਟ ਨੂੰ ਸਾਹਮਣੇ ਰਖ ਕੇ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਆਪਣੇ ਮਕਾਸਦ ਲਈ ਉਛਾਲ ਦਿੰਦੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਇਸ ਵਿਚ ਪਰਾਪੇਗੰਡਾ ਜ਼ਿਆਦਾ ਹੁੰਦਾ ਹੈ, ਅਸਲੀਅਤ ਘੱਟ ਹੁੰਦੀ ਹੈ । ਕਿਉਂਕਿ ਇਹ ਗੱਲਾਂ ਇਸ ਲਈ ਕੀਤੀਆਂ ਜਾਂਦੀਆਂ ਹਨ ਪੋਲੀਟੀਕਲ ਆਦਮੀਆਂ ਵਲੋਂ ਕਿ ਕਿਸੇ ਦਾ ਅਫਸਰ ਨਾਲ ਮਾੜੇ ਤੁਅੱਲਕਾਤ, ਕਿਸੇ ਦੀ ਕਿਸੇ ਮਨਿਸਟਰ ਨਾਲ ਨਾਰਾਜ਼ਗੀ ਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਇਹ ਚੀਜ਼ਾਂ ਅਸਲੀਅਤ ਵੀ ਹੁੰਦੀਆਂ ਹਨ ਪਰ ਉਛਾਲੀਆਂ ਜ਼ਿਆਦਾ ਜਾਂਦੀਆਂ ਹਨ । ਮੈਂ ਕਿਸੇ ਖਾਸ ਦਾ ਨਾਂ ਨਹੀਂ ਲੈ ਰਿਹਾ ਭਾਵੇਂ ਇਧਰ ਵਾਲੇ ਦੋਸਤ ਹੋਣ ਜਾਂ ਉਧਰ ਵਾਲੇ ਦੋਸਤ ਹੋਣ । ਹਰ ਪਾਸੇ ਹੋ ਸਕਦੇ ਹਨ ਜਿਹੜੇ ਕਿ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਉਛਾਲਦੇ ਹਨ ।

ਇਥੇ ਮੇਰੇ ਕਮਿਊਨਿਸਟ ਵੀਰ ਨੇ ਕਿਹਾ ਕਿ ਬਾਕੀ ਅਫਸਰ ਵੀ ਖਰਾਬ ਹਨ । ਪਰ ਜਿਹੜੇ ਕਮਜ਼ੋਰ ਬਰਾਦਰੀ ਦੇ ਹਨ ਉਹ ਵੀ ਖਰਾਬ ਹਨ । ਮੈਂ ਇਸ ਗੱਲ ਨੂੰ ਮੰਨਦਾ ਹਾਂ ਕਿ ਖਰਾਬ ਅਫਸਰ ਵੀ ਹੋ ਸਕਦੇ ਹਨ ਜੇਕਰ ਹੋਣ ਤਾਂ ਸਰਕਾਰ ਵਲੋਂ ਉਨ੍ਹਾਂ ਨੂੰ ਕੜੀ ਸਜ਼ਾ ਦੇਣੀ ਚਾਹੀਦੀ ਹੈ ਅਤੇ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ ਅਤੇ ਅਜੇਹੇ ਅਫਸਰਾਂ ਨੂੰ ਚੰਗੀ ਥਾਂ ਤੇ ਨਹੀਂ ਲਗਾਣਾ ਚਾਹੀਦਾ । ਇਨ੍ਹਾਂ ਨੇ ਜ਼ਮੀਨ ਦਾ ਜ਼ਿਕਰ ਕੀਤਾ ਅਤੇ ਫਿਰ ਹਾਈ ਕੋਰਟ ਦਾ ਜੱਜ ਵਿਚ ਲੈ ਆਂਦਾ ਅਤੇ ਹਰੀਜਨ ਅਫਸਰ ਦਾ ਜ਼ਿਕਰ

ਕਰ ਦਿੱਤਾ. ਇਸ ਸਬੰਧ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਨ 1950 ਵਿਚ ਜਦ ਗਿਆਨੀ ਕਰਤਾਰ ਸਿੰਘ ਰੈਵੇਨਿਊ ਮਨਿਸਟਰ ਸਨ ਤਾਂ ਜਿਹੜਾ ਪਹਿਲਾਂ 50 ਸਾਲ ਤੋਂ ਇੰਤਕਾਲ ਅਰਾਜ਼ੀ ਐਕਟ ਚਲਿਆ ਆ ਰਿਹਾ ਸੀ ਉਸ ਅਨੁਸਾਰ ਕਿਸੇ ਵੀ ਗੈਰ ਜ਼ਿਮੀਂਦਾਰ ਨੂੰ ਜ਼ਮੀਨ ਨਹੀਂ ਸੀ ਮਿਲ ਸਕਦੀ। ਉਹ ਲੈ ਨਹੀਂ ਸੀ ਸਕਦਾ। ਜਦ ਸ਼ਿਮਲੇ ਵਿਚ ਅਸੈਂਬਲੀ ਦਾ ਸੈਸ਼ਨ ਹੋਇਆ ਤਾਂ ਉਸ ਨੂੰ ਤੋੜ ਦਿੱਤਾ ਅਤੇ ਪਹਿਲੀ ਵੇਰ ਅਧਿਕਾਰ ਦਿੱਤਾ ਕਿ ਜ਼ਮੀਨ ਹਰ ਕੋਈ ਲੈ ਸਕੇ। (ਪਰਸ਼ੰਸਾ) ਫਿਰ ਪਾਰਟੀਸ਼ਨ ਤੋਂ ਬਾਦ 1964 ਵਿਚ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਜਿੰਨੀ ਵੀ ਨਿਕਾਸੀ ਜ਼ਮੀਨ ਰਹਿ ਗਈ ਹੈ ਅਤੇ ਅਲਾਟ ਨਹੀਂ ਕੀਤੀ ਗਈ ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਆਕਸ਼ਨ ਤੇ ਦੇ ਦਿੱਤੀ ਜਾਵੇ। (ਵਿਘਨ) ਲਾਟਰੀ ਸਿਸਟਮ ਇਸ ਲਈ ਨਹੀਂ ਸੀ ਚਾਲੂ ਕੀਤਾ ਗਿਆ ਕਿ ਇਕ ਸਰਕਾਰ ਨੇ ਇਸ ਤਰ੍ਹਾਂ ਲਾਟਰੀ ਸਿਸਟਮ ਚਲਾਇਆ ਸੀ। ਤਾਂ ਕੀ ਹੋਇਆ, ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਕੱਲੇ ਜਲੰਧਰ ਜ਼ਿਲ੍ਹੇ ਦੀ ਜ਼ਮੀਨ ਵਾਸਤੇ ਜਿੰਨੀਆਂ ਦਰਖਾਸਤਾਂ ਆਈਆਂ ਉਨ੍ਹਾਂ ਤੇ 16 ਲੱਖ ਰੁਪਿਆ ਦਰਖਾਸਤਾਂ ਦੇਣ ਤੇ ਖਰਚ ਆਇਆ। ਪਰ ਲਾਟਰੀ ਰਾਹੀਂ ਇਨ੍ਹ ਨੂੰ ਵੀ ਜ਼ਮੀਨ ਨਾ ਅਲਾਟ ਕੀਤੀ ਗਈ ਅਤੇ ਇਹ ਭਾਰੀ ਰਕਮ ਕਿਸੇ ਕੰਮ ਨਾ ਆਈ। ਜੇਕਰ ਇਸ ਸਿਸਟਮ ਨੂੰ ਚਾਲੂ ਕੀਤਾ ਜਾਂਦਾ ਤਾਂ ਪਟਵਾਰੀਆਂ ਨੇ ਗਰਦਾਵਰਾਂ ਨੇ ਹੱਥ ਰੰਗਣੇ ਸਨ ਜਿਵੇਂ ਕਿ ਮੈਂਬਰ ਸਾਹਿਬ ਨੇ ਦਸਿਆ ਹੈ ਕਿ ਫਲਾਨੇ ਪਿੰਡ ਵਿਚ ਪਟਵਾਰੀ ਨੇ ਪੈਸੇ ਖਾਦੇ ਹਨ, ਕਿਸੇ ਨੂੰ ਰੈਜ਼ੀਡੈਂਸ਼ਲ ਪਲਾਟ ਅਲਾਟ ਕਰਾਕੇ ਦੇਣ ਲਈ। ਇਸ ਤਰ੍ਹਾਂ ਹੁੰਦਾ ਤਾਂ ਇਨ੍ਹਾਂ ਇਤਰਾਜ਼ ਕਰਨਾ ਸੀ। ਇਸ ਲਈ ਇਹ ਫੈਸਲਾ ਕੀਤਾ ਗਿਆ ਸੀ ਕਿ ਇਹ ਜ਼ਮੀਨ ਆਕਸ਼ਨ ਰਾਹੀਂ ਦਿਤੀ ਜਾਵੇ। (ਵਿਘਨ)। ਫਿਰ ਨਾਲ ਹੀ ਇਹ ਵੀ ਕੀਤਾ ਸੀ ਕਿ ਜੇਕਰ ਪੈਸੇ ਜ਼ਮੀਨ ਆਕਸ਼ਨ ਕਰਨ ਤੇ ਵਧ ਵਟੇ ਜਾਣ ਤਾਂ ਇਸ ਰਕਮ ਨੂੰ ਹਰੀਜਨ ਕਲਿਆਣ ਫੰਡ ਵਿਚ ਪਾਇਆ ਜਾਵੇ। ਇਹ ਇਕ ਚੰਗੀ ਸਕੀਮ ਸੀ ਪਰ ਇਸ ਤੋਂ ਬਾਦ ਇਕ ਸਰਕਾਰ ਆਈ ਅਤੇ ਇਕ ਮੰਤਰੀ ਐਸੇ ਆਏ ਕਿ ਜਿਨ੍ਹਾਂ ਨੇ ਆਕਸ਼ਨ ਬੰਦ ਕਰ ਦਿਤੀ ਅਤੇ ਜਿਸ ਸਬੰਧ ਵਿਚ ਕਮਿਊਨਿਸਟ ਵੀਰਾਂ ਨੇ ਮੋਰਚਾ ਲਾਇਆ ਸੀ ਅਤੇ ਕਬਜ਼ੇ ਜ਼ਮੀਨ ਪਰ ਕਰਵਾ ਦਿਤੇ ਅਤੇ ਹਰੀਜਨਾਂ ਨੂੰ ਨਾ ਮਿਲੀ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਨੀਲਾਮੀ ਨਾਲ ਤਾਂ ਧੰਨੋਵਾਲੀ ਸਾਹਿਬ ਨੂੰ ਜਾਂ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੂੰ ਹੀ ਜ਼ਮੀਨ ਮਿਲੀ ਹੋਣੀ ਹੈ। (ਵਿਘਨ)

**ਮਾਸਟਰ ਗੁਰਬੰਤਾ ਸਿੰਘ :** ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜਾ ਇਤਰਾਜ਼ ਕੀਤਾ ਹੈ ਮੈਂ ਇਥੇ ਹੀ ਬੈਠਾ ਹਾਂ, ਚੌਧਰੀ ਸੁੰਦਰ ਸਿੰਘ ਬੈਠਾ ਹੈ, ਧੰਨੋਵਾਲੀ ਸਾਹਿਬ ਬੈਠੇ ਹਨ ਅਤੇ ਆਜ਼ਾਦ ਸਾਹਿਬ ਬੈਠੇ ਹਨ, ਇਹ ਚਾਰੇ ਵਜ਼ੀਰ ਰਹਿ ਚੁਕੇ ਹਨ। ਜੇਕਰ ਇਹ ਸਾਬਿਤ ਕਰ ਦੇਣ ਕਿ ਗੁਰਬੰਤਾ ਸਿੰਘ ਨੇ ਆਪ ਜਾਂ ਇਸ ਦੇ ਕਿਸੇ ਮੁੰਡੇ ਨੇ ਜਾਂ ਕਿਸੇ ਰਿਸ਼ਤੇਦਾਰ ਨੇ ਕਿਸੇ ਭਰਾ ਨੇ ਜਾਂ ਸਾਲੇ ਨੇ ਕੋਈ ਵੀ ਅਜਿਹੀ ਜ਼ਮੀਨ ਆਕਸ਼ਨ ਵਿਚ ਲਈ ਹੋਵੇ ਤਾਂ ਗੁਰਬੰਤਾ ਸਿੰਘ ਦੇਣਦਾਰ ਹੈ ਅਤੇ ਹਰ ਸਜ਼ਾ ਭੁਗਤਣ ਨੂੰ ਤਿਆਰ ਹੈ। (ਪਰਸ਼ੰਸਾ) ਡਿਪਟੀ ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਆਉਂਦਾ ਹੈ ਕਿ ਇਹ ਆਪਣੇ ਆਪ ਨੂੰ ਗਰੀਬਾਂ ਦਾ ਯਾਰ ਕਹਿੰਦੇ ਹਨ ਪਰ ਇਹ ਯਾਰ ਨਹੀਂ ਇਹ ਤਾਂ ਉਨ੍ਹਾਂ ਨੂੰ ਤੰਗ ਕਰਨ ਵਾਲੇ ਹਨ ਅਤੇ ਆਪਣੇ ਯਾਰਾਂ ਦਾ ਨਾਜਾਇਜ਼ ਕਬਜ਼ਾ ਕਰਾਉਣ ਵਾਲੇ ਹਨ।

[ਮਾਸਟਰ ਗੁਰਬੰਤਾ ਸਿੰਘ]

ਜਿੱਥੇ ਤੱਕ ਹਰੀਜਨ ਅਫਸਰਾਂ ਦਾ ਤੁਅੱਲਕ ਹੈ, ਸਰਕਾਰ ਨੇ ਇਕ ਕਮੇਟੀ ਮੁਕੱਰਰ ਕੀਤੀ ਹੋਈ ਹੈ ਕਿ ਉਹ ਥਾਂ ਥਾਂ ਤੇ ਜਾ ਕੇ ਵੇਖੇ ਕਿ ਜਦ ਇੰਤਕਾਲ ਅਰਾਜ਼ੀ ਐਕਟ ਨਹੀਂ ਸੀ ਰਿਹਾ ਤਾਂ ਕਿਸੇ ਹਰੀਜਨ ਅਫਸਰ ਨੇ ਜਾਂ ਹਰੀਜਨ ਐਮ. ਐਲ. ਏ. ਨੇ ਕੋਈ ਜ਼ਮੀਨ ਖਰੀਦ ਕੀਤੀ ਹੈ ਅਤੇ ਜੇਕਰ ਇਸ ਤਰ੍ਹਾਂ ਪਤਾ ਲਗੇ ਕਿ ਨਾਜਾਇਜ਼ ਤਰੀਕੇ ਨਾਲ ਲਈ ਹੈ, ਤਾਂ ਉਹ ਜ਼ਮੀਨ ਖੋਹ ਲੈਣੀ ਚਾਹੀਦੀ ਹੈ ਅਤੇ ਸਜ਼ਾ ਦੇਣੀ ਚਾਹੀਦੀ ਹੈ। ਇਸ ਕਮੇਟੀ ਨੂੰ ਚਾਹੀਦਾ ਹੈ ਕਿ ਆਪਣੀ ਰਿਪੋਰਟ ਦੇਣ ਦੀ ਜੁਰਅਤ ਕਰੇ। ਜਿਥੋਂ ਤਕ ਪੁਲੀਸ ਦੇ ਇਕ ਅਫਸਰ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ, ਮੈਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਇਨਕੁਆਇਰੀ ਕਰਵਾ ਲੈਣੀ ਚਾਹੀਦੀ ਹੈ। ਪਰ ਇਨ੍ਹਾਂ ਦੇ ਆਪਣੇ ਦੋਸਤ ਇਕ ਉਚੀ ਕਾਸਟ ਦਾ ਅਫ਼ਸਰ ਕਈ ਸੈਂਕੜੇ ਏਕੜ ਜ਼ਮੀਨ ਦਾ ਮਾਲਕ ਬਣ ਕੇ ਬੈਠਾ ਹੈ, ਉਸ ਦਾ ਜ਼ਿਕਰ ਨਹੀਂ ਕੀਤਾ। ਮੈਂ ਤਾਂ ਕਹਾਂਗਾ ਕਿ ਕਮੇਟੀ ਨੂੰ ਕਿਹਾ ਜਾਵੇ ਕਿ ਉਹ ਰਿਪੋਰਟ ਦੇ ਦੇਵੇ ਅਤੇ ਕੇਵਲ ਇਕ ਖਾਸ ਬਰਾਦਰੀ ਦੇ ਨਹੀਂ ਸਾਰੇ ਅਫਸਰਾਂ ਅਤੇ ਹਰੀਜਨ ਵਰਕਰਾਂ ਦੇ ਨਾਲ ਨਾਲ ਬਾਕੀ ਪੋਲੀ-ਟੀਕਲ ਵਰਕਰਾਂ ਦੇ ਬਾਰੇ ਵਿਚ ਵੀ ਰਿਪੋਰਟ ਆ ਜਾਣੀ ਚਾਹੀਦੀ ਹੈ ਤਾਂ ਕਿ ਪਤਾ ਲਗ ਸਕੇ ਕਿ ਕਿਸ ਕਿਸ ਨੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ। (ਪਰਸ਼ੰਸਾ) ਮੈਂ ਇਸ ਸਬੰਧ ਵਿਚ ਸਰਕਾਰ ਪਾਸ ਲਿਖ ਕੇ ਵੀ ਭੇਜਿਆ ਹੈ ਕਿ ਜਿੱਥੇ ਹਰੀਜਨ ਅਫ਼ਸਰਾਂ ਦੇ ਬਾਰੇ ਵਿਚ ਵੇਖਿਆ ਜਾ ਰਿਹਾ ਹੈ ਹਰੀਜਨ ਐਮ. ਐਲ. ਏਜ਼. ਹਰੀਜਨ ਐਮ. ਪੀਜ਼. ਅਤੇ ਜਿੰਨੇ ਹਿੰਦੂ ਅਤੇ ਸਿੱਖ ਅਫਸਰ ਹਨ ਉਨ੍ਹਾਂ ਸਾਰਿਆਂ ਦੇ ਬਾਰੇ ਵਿਚ ਗਿਆਨੀ ਜੀ ਨੂੰ ਕਹਾਂਗਾ ਕਿ ਤਫਤੀਸ਼ ਕਰਨ ਤਾਂ ਕਿ ਪਤਾ ਲੱਗ ਸਕੇ ਕਿ ਕਿੰਨੀ ਜ਼ਮੀਨ ਕਿਸ ਨੇ ਖਰੀਦ ਕੀਤੀ ਹੈ (ਪਰਸ਼ੰਸਾ) ਇਹ ਕਹਿਣਾ ਠੀਕ ਨਹੀਂ ਕਿ ਇਕ ਹਰੀਜਨ ਅਫ਼ਸਰ ਜ਼ਮੀਨ ਖਾ ਗਿਆ ਹੈ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਉਨ੍ਹਾਂ ਨੇ ਕਮੇਟੀ ਬਣਾਈ ਹੈ, ਮੈਂ ਬੜਾ ਖੁਸ਼ ਹਾਂ ਕਿ ਹੁਣ ਉਹ ਹਰੀਜਨ ਜਿਹੜੇ ਪੁਲੀਟੀਕਲ ਆਦਮੀਆਂ ਦੇ ਦਬਾਏ ਚਲੇ ਆਉਂਦੇ ਸੀ, ਉਹ ਦੱਬੇ ਨਹੀਂ ਰਹਿਣਗੇ। ਜਿਹੜਾ ਹਰੀਜਨ ਅਫ਼ਸਰਾਂ ਨੂੰ ਅੱਗੇ ਨਹੀਂ ਸੀ ਆਉਣ ਦਿੱਤਾ ਜਾਂਦਾ, ਉਹ ਵੀ ਤਰੱਕੀਆਂ ਪਾਉਣਗੇ। ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਹਰੀਜਨਾਂ ਨੂੰ ਮਿਲਣੀਆਂ ਚਾਹੀਦੀਆਂ ਸਨ, ਉਹ ਵੱਡੇ ਵੱਡੇ ਹਿੰਦੂਆਂ ਅਤੇ ਸਿੱਖਾਂ ਨੇ ਦਬਾਈਆਂ ਉਹ ਨਹੀਂ ਹੁਣ ਦਬਣਗੀਆਂ। ਜਿਹੜੇ ਲੋਕਾਂ ਨੇ ਮੱਲੋ ਮੱਲੀ ਛਾਪੇ ਪਾਏ ਹੋਏ ਹਨ, ਉਹ ਹੁਣ ਦੱਬ ਕੇ ਰੱਖ ਨਹੀਂ ਸੱਕਣਗੇ। ਮੈਂ ਕਹਿੰਦਾ ਹਾਂ ਕਿ ਭਾਵੇਂ ਕੋਈ ਵੀ ਆਦਮੀ ਹਨ ਜਿਨ੍ਹਾਂ ਤੇ ਸਰਕਾਰ ਨੂੰ ਸ਼ੱਕ ਹੈ ਉਨ੍ਹਾਂ ਦਾ ਹੁਣ ਤਾਂਈਂ ਦਾ ਰਿਕਾਰਡ ਵੇਖਿਆ ਜਾਵੇ ਅਤੇ ਐਸੇ ਲੋਕਾਂ ਨੂੰ ਡੰਡਾ ਫੇਰਿਆ ਜਾਵੇ ਤਾਂ ਜੋ ਅਗੋਂ ਲਈ ਲੋਕਾਂ ਨੂੰ ਨਾ ਸਤਾਉਣ। ਜਿੱਥੇ ਉਹ ਲੋਕਾਂ ਦਾ ਖੂਨ ਪੀਂਦੇ ਹਨ ਉਹ ਉਨ੍ਹਾਂ ਦੀਆਂ ਜ਼ਮੀਨਾਂ ਵੀ ਖਾ ਗਏ ਨੇ। ਗਰੀਬਾਂ ਦੀਆਂ ਅਫ਼ਸਰੀਆਂ ਖਾ ਗਏ ਹਨ। ਜਿਸ ਆਦਮੀ ਨੇ ਜ਼ਮੀਨ ਲਈ ਹੈ, ਉਸ ਨੂੰ ਕਹੋ ਕਿ ਉਹ 20 ਸਾਲ ਤੱਕ ਵੇਚ ਨਾ ਸਕੇ, ਗਿਰਵੀ ਨਾ ਰੱਖ ਸਕੇ। ਪੰਜਾਬ ਵਿਚ ਜਿਨ੍ਹਾਂ ਨੂੰ ਨਾਜਾਇਜ਼ ਬੇਦਖਲ ਕੀਤਾ ਹੋਇਆ ਹੈ ਇਹਨਾਂ ਦੇ ਖਿਲਾਫ ਵੀ ਐਕਸ਼ਨ ਲੈਣਾ ਚਾਹੀਦਾ ਹੈ। ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਉਨ੍ਹਾਂ ਨੇ ਸੀਲਿੰਗ ਦਾ ਬਿੱਲ ਪਾਸ ਕੀਤਾ ਹੈ ਇਹ ਇਕ ਬਹੁਤ ਅੱਛਾ ਕਦਮ ਹੈ। ਭਾਵੇਂ ਕੋਈ ਵੀ ਆਦਮੀ ਹੋਵੇ ਪਰ ਇਸ ਮੁਆਮਲੇ ਵਿਚ ਕਿਸੇ ਦੀ ਕੋਈ ਰਿਆਇਤ ਨਹੀਂ ਹੋਣੀ ਚਾਹੀਦੀ ਚਾਹੇ ਉਹ ਕਿਸੇ ਵੀ ਪਾਰਟੀ ਦੇ ਨਾਲ ਤੁਅੱਲੁਕ ਕਿਉਂ ਨਾ ਰਖਦਾ ਹੋਵੇ। ਇਥੇ ਮੈਂ ਇਹ ਵੀ ਕਹਾਂਗਾ ਕਿ ਜਿਨ੍ਹਾਂ ਨੇ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ, ਮੱਲੋ ਮੱਲੀ ਬੈਠੇ ਹੋਏ ਹਨ, ਨਾ ਆਕਸ਼ਨ

ਹੋਣ ਦੇਂਦੇ ਹਨ, ਉਨ੍ਹਾਂ ਨੂੰ ਤੁਰੰਤ ਬੇਦਖਲ ਕਰਕੇ ਹਰੀਜਨਾਂ ਨੂੰ ਆਕਸ਼ਨ ਕਰਨੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਹਰੀਜਨ ਵਿਚਾਰਿਆਂ ਦਾ ਤਾਂ ਐਵੇਂ ਨਾਉਂ ਬਦਨਾਮ ਹੈ, ਉਨ੍ਹਾਂ ਦੀ ਤਾਂ ਕਿਤੇ ਵੀ ਕੋਈ ਪੁਛ-ਗਿੱਛ ਨਹੀਂ । ਚੌਧਰੀ ਸੁੰਦਰ ਸਿੰਘ ਹੋਰਾਂ ਨੇ ਕਿਹਾ ਸੀ ਕਿ ਇਥੇ ਮਾੜੇ ਹਰੀਜਨਾਂ ਦੇ 7 ਆਈ. ਪੀ. ਐਸ. ਆਫੀਸਰ ਹਨ, ਮੈਨੂੰ ਤਾਂ ਇਤਨਾ ਵੀ ਨਹੀਂ ਪਤਾ ਕਿਤਨੇ ਹਨ । 7-8 ਕਿਸੇ ਨੇ ਕਿਹਾ ਸੀ ਕਿ ਡੀ. ਆਈ. ਜੀ. ਹਨ । ਪਰ ਇਨ੍ਹਾਂ ਲੋਕਾਂ ਦੇ ਦੋਸਤ ਹਨ ਜਿਹੜੇ ਹੁਣ ਵੀ ਮਾੜੇ ਕੰਮ ਸਰਕਾਰੀ ਅਹੁਦਿਆਂ ਤੇ ਹੁੰਦੇ ਹੋਏ ਕਰਦੇ ਹਨ । ਮੈਨੂੰ ਖੁਸ਼ੀ ਹੈ ਕਿ ਕਾਮਰੇਡ ਰਾਜ ਕੁਮਾਰ ਜੀ ਨੇ ਏਥੇ ਕਿਹਾ ਸੀ ਕਿ ਅਕਾਲੀਆਂ ਦੀ ਐਡਮਨਿਸਟਰੇਸ਼ਨ ਦੇ ਵਿਚ ਸੈਲ ਬਣੇ ਹੋਏ ਹਨ, ਹੁਣ ਵੀ ਉਨ੍ਹਾਂ ਦੇ ਸੈਲ ਮੌਜੂਦ ਹਨ ਜਿਹੜੇ ਬੁਰੇ ਕੰਮ ਵੀ ਕਰਦੇ ਹਨ ਅਤੇ ਮੌਜੂਦਾ ਸਰਕਾਰ ਨੂੰ ਬਦਨਾਮ ਵੀ ਕਰਦੇ ਹਨ । ਪੁਲਿਸ ਦੇ ਮਹਿਕਮੇ ਵਿਚ ਵੀ ਇਸ ਤਰ੍ਹਾਂ ਦੇ ਸੈਲ ਹਨ, ਜਿਹੜੇ ਇਕ ਪਾਸੇ ਬੁਰੇ ਕੰਮ ਕਰਾਉਂਦੇ ਹਨ ਅਤੇ ਦੂਸਰੇ ਪਾਸੇ ਜਾ ਕੇ ਕਹਿੰਦੇ ਹਨ ਕਿ ਫੜ ਲਉ ਉਸ ਨੂੰ । ਇਕ ਨੂੰ ਕਹਿੰਦੇ ਹਨ ਕਿ ਤੂੰ ਮਕਾਨ ਬਣਾ ਲੈ ਦੂਸਰੇ ਨੂੰ ਕਹਿੰਦੇ ਹਨ ਕਿ ਢਾ ਦੇਹ । ਜੇ ਕੋਈ ਮੌਕੇ ਤੇ ਫਸ ਜਾਵੇ ਤਾਂ ਕਹਿੰਦੇ ਹਨ ਕਿ ਮੈਨੂੰ ਤਾਂ ਪਟਵਾਰੀ ਨੇ ਗਲਤ ਦਸਿਆ ਸੀ । ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਪੰਜਾਬ ਪੁਲਿਸ ਦੇ ਵਿਚ ਹੋ ਰਹੀਆਂ ਹਨ ਇਸ ਨੂੰ ਸੁਧਾਰਨ ਦੀ ਜ਼ਰੂਰਤ ਹੈ । ਮੈਂ ਗਿਆਨੀ ਜੀ ਨੂੰ ਤੁਹਾਡੀ ਮਾਰਫਤ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਜਿਹੜੇ ਸੈਲਜ਼ ਹਨ, ਉਨ੍ਹਾਂ ਨੂੰ ਤੋੜਕੇ ਐਡਮਨਿਸਟ੍ਰੇਸ਼ਨ ਕਲੀਨ ਕਰਨੀ ਚਾਹੀਦੀ ਹੈ । ਇਹ ਸਰਕਾਰ ਦੀ ਬਦਨਾਮੀ ਕਰਦੇ ਹਨ । ਮੈਂ ਇਥੇ ਇਕ ਮਿਸਾਲ ਦੇਂਦਾ ਹਾਂ ਕਿ ਜਲੰਧਰ ਵਿਚ ਇਕ ਬੈਂਕ ਵਿਚੋਂ 7 ਲੱਖ ਰੁਪਿਆ ਚੋਰੀ ਹੋ ਗਿਆ (ਵਿਘਨ-ਸ਼ੋਰ) ਪਰ ਆਫਰੀਨ ਉਸ ਅਫ਼ਸਰ ਦੇ ਕਿ 24 ਘੰਟੇ ਦੇ ਵਿਚ ਚੋਰੀ ਕੱਢ ਲਈ। ਚਾਹੁੰਦਾ ਤਾਂ ਇਕ ਲੱਖ ਰੁਪਿਆ ਖੁਰਦ ਬੁਰਦ ਵੀ ਕਰ ਸਕਦਾ ਸੀ (ਇਕ ਮਾਨਯੋਗ ਮੈਂਬਰ ਵਲੋਂ ਵਿਘਨ—ਚੋਰੀ ਕਰਨ ਵਾਲਾ ਇਕ ਗਰੀਬ ਹਰੀਜਨ ਸੀ ।) ਮੈਂ ਉਸ ਅਫ਼ਸਰ ਦੀ ਗੱਲ ਕਰਦਾ ਹਾਂ ਜਿਸ ਨੇ ਚੋਰੀ ਕੱਢੀ । ਸਰਕਾਰ ਅੱਗੇ ਸੱਤ ਲੱਖ ਰੁਪਏ ਦਾ ਢੇਰ ਲਾ ਦਿੱਤਾ । ਇਸ ਕਿਸਮ ਦੇ ਆਫੀਸਰ ਪੁਲੀਸ ਵਿਚ ਚਾਹੀਦੇ ਹਨ । ਫਿਰ ਉਸੇ ਅਫਸਰ ਨੇ ਇਕ ਕਾਰ ਅਤੇ ਇਕ ਪਿਸਟਲ ਬਰਾਮਦ ਕਰਵਾਇਆ । ਉਸੇ ਨੇ ਇਸੇ ਤਰ੍ਹਾਂ 4 ਲੱਖ ਰੁਪਿਆ ਫੜਿਆ ਉਸੇ ਨੇ ਫੇਰ ਇਕ ਲੱਖ 61 ਹਜ਼ਾਰ ਰੁਪਿਆ ਫੜਿਆ । ਮੈਂ ਇਕ ਗੱਲ ਆਪਣੇ ਭਰਾਵਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਬਦਨਾਮੀ ਤਾਂ ਕਰਦੇ ਹੋ ਹਰ ਇਕ ਦੀ ਪਰ ਜੇ ਕੋਈ ਚੰਗਾ ਕੰਮ ਕਰਦਾ ਹੈ ਤੁਹਾਡੇ ਤੋਂ ਉਸ ਨੂੰ ਸ਼ਾਬਾਸ਼ ਵੀ ਨਹੀਂ ਦਿਤੀ ਜਾਂਦੀ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਇਹੋ ਜੇਹੇ ਅਫ਼ਸਰ ਨੂੰ ਛੇਤੀ ਤੋਂ ਛੇਤੀਂ ਤਰੱਕੀ ਮਿਲਣੀ ਚਾਹੀਦੀ ਹੈ । ਪਰ ਇਨ੍ਹਾਂ ਨੇ ਕੀ ਕੀਤਾ । ਇਮਾਨਦਾਰ ਨੂੰ ਇਨਾਮ ਦੇਣਾ ਚਾਹੀਦਾ ਹੈ ਜੇ ਕਦੇ ਇਸ ਤਰ੍ਹਾਂ ਕਰਨ ਦਾ ਉਸ ਨੂੰ ਮੌਕਾ ਮਿਲੇ । ਨਕੋਦਰ ਦਿਨ ਦਿਹਾੜੇ ਡਾਕਖਾਨੇ ਵਾਲੇ ਤੋਂ 20,000 ਰੁਪਿਆ ਲੁਟਿਆ ਗਿਆ, ਲੋਕਾਂ ਨੇ ਰੌਲਾ ਪਾਇਆ ਪਰ ਕਿਸੇ ਦਾ ਉਨ੍ਹਾਂ ਨੂੰ ਫੜਨ ਦਾ ਹੌਸਲਾ ਨਾਂ ਪਿਆ । ਇਕ ਜੁੱਤੀਆਂ ਗੰਢਣ ਵਾਲੇ ਮੋਚੀ ਨੇ ਭੱਜ ਕੇ ਪਸਤੌਲ ਵਾਲੇ ਚੋਰ ਨੂੰ ਜੱਫੀ ਪਾ ਲਈ ਅਤੇ ਸਾਰਾ ਪੈਸਾ ਲੁਟਿਆ ਜਾ ਰਿਹਾ ਬਚਾ ਲਿਆ । ਮੈਂ ਕਹਿੰਦਾ ਹਾਂ ਕਿ ਐਸੇ ਸ਼ਖਸ਼ ਨੂੰ ਕਿਉਂ ਇਨਾਮ ਨਾ ਦਿਤਾ ਜਾਵੇ । ਇਥੇ ਮੇਰੇ ਕੁਝ ਦੋਸਤਾਂ ਨੇ ਗੱਲ ਛੇੜੀ ਕਿ ਹਰੀਜਨ ਅਫ਼ਸਰ ਖਰਾਬ ਹਨ । ਮੈਂ ਅਰਜ਼ ਕਰਾਂ ਕਿ ਹਰੀਜਨਾਂ ਨੂੰ 10% ਪਰਮੋਸ਼ਨ ਵਿਚ ਨੌਕਰੀਆਂ ਰਾਖਵੀਆਂ ਕਰਨ ਬਾਰੇ ਅਤੇ ਇਹ ਕਮੀ ਪੂਰੀ ਕਰਨ ਬਾਰੇ ਸਰਕਾਰ ਨੇ 12-9-63 ਨੂੰ ਫੈਸਲਾ ਕੀਤਾ ਸੀ । ਜਿਤਨਾ ਚਿਰ ਤਾਂ ਕਾਂਗਰਸ ਸਰਕਾਰ ਰਹੀ ਇਹ 10% ਨੌਕਰੀਆਂ ਦੇਂਦੇ ਰਹੇ ਪਰ ਜਦੋਂ ਇਹ ਸਰਕਾਰ ਚਲੀ ਗਈ ਇਨ੍ਹਾਂ ਨੇ ਕੁਝ ਨਹੀਂ

[ਮਾਸਟਰ ਗੁਰਬੰਤਾ ਸਿੰਘ]

ਕੀਤਾ । ਇਹ ਤਾਂ ਇਸ ਤਰ੍ਹਾਂ ਦੇ ਹਨ ਇਕ ਆਦਮੀ ਹੀਰਾ ਲਾਲ ਨੇ ਆਪਣੀ ਸੀਨੀਆਰਿਟੀ ਕਲੇਮ ਕਰਨ ਲਈ ਹਾਈ ਕੋਰਟ ਦੇ ਵਿਚ ਰਿਟ ਕੀਤੀ, ਤੇ ਉਸ ਦੇ ਹੱਕ 'ਚ ਫੈਸਲਾ ਹੋ ਗਿਆ ਪਰ ਪੰਜਾਬ ਸਰਕਾਰ ਸੁਪਰੀਮ ਕੋਰਟ ਵਿਚ ਚਲੀ ਗਈ, ਉਥੇ ਵੀ ਇਹੋ ਫੈਸਲਾ ਹੋਇਆ ਕਿ 10 % ਪਰਮੋਸ਼ਨ ਵਿਚ ਰੀਜ਼ਰਵੇਸ਼ਨ ਰਹਿਣੀ ਚਾਹੀਦੀ ਹੈ । ਮੈਂ ਕਹਾਂਗਾ ਕਿ ਇਕ ਤੋਂ ਚਾਰ ਕੈਟੇਗਰੀ ਦੇ ਜਿਤਨੇ ਵੀ ਮੁਲਾਜ਼ਮ ਹਨ ਉਨ੍ਹਾਂ ਦੀ ਰੀਜ਼ਰਵੇਸ਼ਨ ਪੂਰੀ ਹੋਣੀ ਚਾਹੀਦੀ ਹੈ । 1971 ਦੇ ਵਿਚ ਸਰਕਾਰ ਨੇ ਇਕ ਸਰਕੂਲਰ ਵੀ ਭੇਜਿਆ ਸੀ । ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਸਰਕਾਰ ਹੁਣ ਹਰੀਜਨ ਦਾ ਹੱਕ ਨਹੀਂ ਰਖੇਗੀ ਅਤੇ ਸਭ ਤੋਂ ਪਹਿਲਾਂ ਉਸ ਦੀ ਪੋਸਟ ਭਰੀ ਜਾਵੇਗੀ । ਇਹ ਹੁਣ ਜਿਹੜੀਆਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ, ਬੜੇ ਬੜੇ ਸਰਕੂਲਰ ਗਏ ਉਨ੍ਹਾਂ ਦੀ ਕੋਈ ਪਰਵਾਹ ਨਹੀਂ ਕੀਤੀ ਹੋਰ ਤਾਂ ਹੋਰ ਇਨ੍ਹਾਂ ਨੇ ਸੁਪਰੀਮ ਕੋਰਟ ਦੇ ਫੈਸਲੇ ਦੀ ਵੀ ਕੋਈ ਪਰਵਾਹ ਨਹੀਂ ਕੀਤੀ । ਆਪਣੇ ਅਹਿਦ ਵਿਚ ਅਮਲ ਵਿਚ ਹੀ ਨਹੀਂ ਲਿਆਂਦਾ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਜੇ ਹੁਣ ਵੀ ਇਸ ਤੇ ਅਮਲ ਨਾ ਹੋਇਆ ਤਾਂ ਇਸ ਤਰ੍ਹਾਂ ਕਦੇ ਵੀ ਨਹੀਂ ਹੋਣਾ । ਹਰੀਜਨਾਂ ਨੂੰ ਪਰਮੋਸ਼ਨ ਵਿਚ ਪੂਰਾ ਹੱਕ ਮਿਲਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਰੀਜ਼ਰਵੇਸ਼ਨ ਵੀ ਪੂਰੀ ਹੋਣੀ ਚਾਹੀਦੀ ਹੈ । ਸੈਲ ਏਥੇ ਹਰ ਮਹਿਕਮੇ ਵਿਚ ਹਨ ਜਿਹੜੇ ਖਤਮ ਕਰ ਦੇਣੇ ਚਾਹੀਦੇ ਹਨ ! ਉਹ ਜਾਣ ਬੁਝ ਕੇ ਇਮਾਨਦਾਰ ਆਦਮੀਆਂ ਦਾ ਰਿਕਾਰਡ ਖਰਾਬ ਕਰਦੇ ਹਨ । ਜਿਸ ਨੇ ਕੋਈ ਨਾਜਾਇਜ਼ ਕੰਮ ਕੀਤਾ ਹੁੰਦਾ ਹੈ ਉਸ ਨੂੰ ਫੜਦੇ ਨਹੀਂ । ਇਸ ਤਰ੍ਹਾਂ ਦੀ ਪੜਤਾਲ ਕਰਨ ਵਾਸਤੇ ਕਾਮਰੇਡ ਰਾਮ ਕਿਸ਼ਨ ਜਦੋਂ ਚੀਫ ਮਨਿਸਟਰ ਸੀ, ਜਸਟਿਸ ਟੇਕ ਚੰਦ ਦੀ ਸਦਾਰਤ ਦੇ ਵਿਚ ਇਕ ਕਮਿਸ਼ਨ ਬਣਾਇਆ ਸੀ, ਜਿਸ ਨੇ ਕਿ ਇਕ ਖਾਸ ਅਫਸਰ ਦੇ ਖਿਲਾਫ ਸਟ੍ਰਿਕਚਰ ਪਾਸ ਕੀਤੀ ਸੀ ਫਿਰ ਉਸ ਦੇ ਖਿਲਾਫ ਗਵਰਨਰ ਨੇ ਵੀ ਰੀਮਾਰਕਸ ਦਿੱਤੇ ਸੀ । ਜਦੋਂ ਉਸ ਨੇ ਆਪਣੀ ਨੌਕਰੀ ਖਤਰੇ ਵਿਚ ਵੇਖੀ ਤਾਂ ਉਹ ਛੁੱਟੀ ਲੈਕੇ ਚਲਾ ਗਿਆ । ਉਹਦਾ ਇਕ ਕਾਰਨ ਇਹ ਸੀ ਕਿ ਉਸ ਤੋਂ ਦੂਸਰੇ ਨੰਬਰ ਤੇ ਇਕ ਹਰੀਜਨ ਆਉਂਦਾ ਸੀ ਉਸ ਨੂੰ ਪ੍ਰਮੋਸ਼ਨ ਦਾ ਚਾਂਸ ਦਿੱਤਾ ਨਹੀਂ ਸੀ ਜਾ ਰਿਹਾ, ਇਸ ਅਫਸਰ ਦੇ ਅਸਰ ਰਸੂਖ ਦੀ ਸਾਰੀ ਗੱਲ ਸੀ । ਪਰ ਮੇਰੇ ਕਮਿਊਨਿਸਟ ਦੋਸਤ ਨੇ ਇਸ ਗੱਲ ਦਾ ਆਪਣੀ ਸਪੀਚ ਦੇ ਵਿਚ ਕੋਈ ਜ਼ਿਕਰ ਤੱਕ ਨਹੀਂ ਕੀਤਾ, ਉਹ ਉਸ ਅਫਸਰ ਨੂੰ ਹੀ ਸ਼ੈਲਟਰ ਕਰਦੇ ਰਹੇ । ਇਹ ਨਹੀਂ ਕਿਹਾ ਕਿ ਦੂਸਰੇ ਨੰਬਰ ਤੇ ਉਹ ਹਰੀਜਨ ਦੀ ਤਰੱਕੀ ਦਾ ਚਾਂਸ ਸੀ . . . . . . (ਵਿਘਨ)

**ਕਾਮਰੇਡ ਰਾਜ ਕੁਮਾਰ** : ਆਨ ਏ ਪੁਆਇੰਟ ਆਫ ਆਰਡਰ, ਸਰ । ਮਾਨਯੋਗ ਮੈਂਬਰ ਸਰਦਾਰ ਗੁਰਬੰਤਾ ਸਿੰਘ ਜੀ ਮੇਰੀ ਤਕਰੀਰ ਦੇ ਕੁਝ ਹਿੱਸੇ ਨੂੰ ਇਸ ਢੰਗ ਵਿਚ ਪੇਸ਼ ਕਰ ਰਹੇ ਹਨ ਪਰ ਨਾ ਇਹ ਮੈਂ ਕਿਹਾ ਅਤੇ ਨਾ ਹੀ ਮੇਰਾ ਇਹ ਕਹਿਣ ਦਾ ਕੋਈ ਮਕਸਦ ਹੀ ਸੀ । ਇਹ ਮੁਆਮਲਾ ਮੇਰੇ ਨਾਲ ਕਿਸੇ ਤਰ੍ਹਾਂ ਵੀ ਅਟੈਚ ਨਹੀਂ ਕੀਤਾ ਜਾ ਸਕਦਾ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਮੇਰੀ ਤਕਰੀਰ ਨੂੰ ਡਿਸਟਾਰਟ ਕਰਕੇ ਹਾਊਸ ਵਿਚ ਪੇਸ਼ ਨਾ ਕਰਨ ।

**Mr. Deputy Speaker** : Please resume your seat.

**ਮਾਸਟਰ ਗੁਰਬੰਤਾ ਸਿੰਘ** : ਅੱਛਾ ਡਿਪਟੀ ਸਪੀਕਰ ਸਾਹਿਬ, ਮੈਂ ਨਾਂ ਨਹੀਂ ਲੈਂਦਾ । ਇਕ ਇਨ੍ਹਾਂ ਦਾ ਸਪੀਕਰ ਪਹਿਲਾਂ ਵੀ ਬੋਲਿਆ ਸੀ । ਅਤੇ ਹਰੀਜਨਾਂ ਨੇ ਜੋ ਜ਼ਮੀਨਾਂ ਖਰੀਦੀਆਂ ਹਨ ਉਨ੍ਹਾਂ ਤੇ ਅਟੈਕ ਕੀਤਾ ਸੀ ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਨ੍ਹਾਂ ਦੇ ਇਕ

ਲੀਡਰ ਨੇ, ਜੋ ਕਿ ਬਹੁਤ ਵੱਡਾ ਆਦਮੀ ਹੈ, ਉਸ ਨੇ ਕਿਤਨੀ ਜ਼ਮੀਨ ਖਰੀਦੀ ਹੈ । ਇਸ ਵੱਲ ਵੀ ਦੇਖੋ । (ਥੰਪਿੰਗ) ਤੁਸੀਂ ਉਸ ਦੀ ਜ਼ਮੀਨ ਦਾ ਪਤਾ ਕਰੋ ਫਿਰ ਤੁਸੀਂ ਮੇਰੇ ਨਾਲ, ਧੰਨੋਵਾਲੀ ਨਾਲ ਜਾਂ ਸੁੰਦਰ ਸਿੰਘ ਨੇ ਜੋ ਜ਼ਮੀਨ ਖ਼ਰੀਦੀ ਹੈ ਉਸ ਨਾਲ ਮੁਕਾਬਲਾ ਕਰਨਾ ।

**ਚੌਧਰੀ ਸੁੰਦਰ ਸਿੰਘ** : ਮੇਰਾ ਤਾਂ ਕਿਸੇ ਨੇ ਨਾਂ ਹੀ ਨਹੀਂ ਲਿਆ ਮੈਨੂੰ ਕਿਉਂ ਵਿਚ ਲਿਆਉਂਦੇ ਹੋ । (ਹਾਸਾ)

**ਮਾਸਟਰ ਗੁਰਬੰਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਵਿਚ ਐਲਾਨ ਕਰਦਾ ਹਾਂ ਕਿ ਜੇ ਮੈਂ ਕੋਈ ਜ਼ਮੀਨ ਅਲਾਟ ਕਰਵਾਈ ਹੋਵੇ ਜਾਂ ਮੇਰੇ ਪੁੱਤਰਾਂ ਨੇ ਜਾਂ ਮੇਰੇ ਰਿਸ਼ਤੇਦਾਰਾਂ ਨੇ ਜਾਂ ਸੌਹਰਿਆਂ ਨੇ ਜਾਂ ਸਾਲਿਆਂ ਨੇ ਨਿਕਾਸੀ ਜ਼ਮੀਨ ਲਈ ਹੋਵੇ ਤਾਂ ਮੈਂ ਜ਼ਿੰਮੇਵਾਰ ਹਾਂ । ਇਥੇ ਇਹ ਹਰੀਜਨਾਂ ਤੇ ਇਲਜ਼ਾਮ ਲਗਾਉਂਦੇ ਹਨ ਪਰ, ਡਿਪਟੀ ਸਪੀਕਰ ਸਾਹਿਬ ਹੋਰ ਬਰਾਦਰੀਆਂ ਦੇ ਜੋ ਅਫਸਰ ਹਨ ਉਨ੍ਹਾਂ ਨੇ ਸਾਰਾ ਜਹਾਨ ਲੁਟ ਕੇ ਖਾ ਲਿਆ ਹੈ । ਇਥੇ ਇਕ ਅਫਸਰ ਸੀ, ਉਸ ਨੂੰ ਤਗ਼ਮਾ ਵੀ ਮਿਲਿਆ ਸੀ ਪਿਛਲੀ ਲੜਾਈ ਵਿਚ । ਇਹ ਗਿਆਨੀ ਜੀ ਦੀ ਸਰਕਾਰ ਆਉਣ ਤੋਂ ਪਹਿਲਾਂ ਦੀ ਗੱਲ ਹੈ । ਇਹ ਸਰਕਾਰ ਤਾਂ ਕਿਸੇ ਨੂੰ ਨਜਾਇਜ਼ ਕਬਜ਼ਾ ਨਹੀਂ ਕਰਨ ਦੇਂਦੀ ਸਗੋਂ ਜੇ ਕਿਸੇ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਵੀ ਹੈ ਤਾਂ ਵੀ ਇਹ ਖੋਹੇਗੀ । ਸੋ ਇਹ ਗੱਲ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਦੀ ਹੈ । ਉਸ ਅਫਸਰ ਨੇ ਆਪਣੇ ਸਾਲੇ ਨੂੰ 1-2 ਸੌ ਏਕੜ ਦਾ ਕਬਜ਼ਾ ਵੀ ਦਿਵਾ ਦਿੱਤਾ ਅਤੇ ਲਗ ਭਗ 3 ਲੱਖ ਰੁਪਿਆ ਵੀ ਫਸਲ ਦਾ ਮੁਲ ਵੱਟ ਲਿਆ । ਫਿਰ ਵੀ ਇਹ ਕਹਿੰਦੇ ਹਨ ਕਿ ਉਹ ਬੜਾ ਇਮਾਨਦਾਰ ਅਫ਼ਸਰ ਹੈ । ਅਤੇ ਜਦੋਂ ਲੜਾਈ ਹੋਈ ਤਾਂ ਉਸ ਨੂੰ ਤਗਮਾ ਵੀ ਮਿਲ ਗਿਆ ਸੀ । ਡਿਪਟੀ ਸਪੀਕਰ ਸਾਹਿਬ, ਜਦੋਂ ਵਾਰ ਲੱਗੀ ਹੋਈ ਸੀ ਤਾਂ ਅਫਸਰਾਂ ਦੀਆਂ ਰਿਪੋਰਟਾਂ ਆਈ ਤਾਂ ਇਸ ਬਿਊਰੋਕ੍ਰੇਸੀ ਨੇ, ਇਨ੍ਹਾਂ ਅਕਾਲੀਆਂ ਅਤੇ ਕਮਿਊਨਿਸਟਾਂ ਦੇ ਸੈਲਾਂ ਨੇ ਹਰੀਜਨ ਅਫਸਰਾਂ ਦੇ ਨਾਂ ਨਹੀਂ ਰਿਕਮੈਂਡ ਕੀਤੇ ਜਦੋਂ ਕਿ ਮਿਲਟਰੀ ਵਾਲਿਆਂ ਨੇ ਉਨ੍ਹਾਂ ਦੇ ਨਾਂ ਰਿਕਮੈਂਡ ਕੀਤੇ ਸੀ ।

( ਇਸ ਵੇਲੇ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ । )

ਇਨ੍ਹਾਂ ਨੇ ਉਨ੍ਹਾਂ ਅਫਸਰਾਂ ਦੇ ਨਾਂ ਰਿਕਮੈਂਡ ਕੀਤੇ ਜਿਹੜੇ ਚੋਰੀ ਕਰਦੇ ਸੀ; ਡਾਕੇ ਮਾਰਦੇ ਸੀ ਅਤੇ ਜਿਨ੍ਹਾਂ ਨੇ ਜ਼ਮੀਨਾਂ ਤੇ ਕਬਜ਼ੇ ਕਰ ਲਏ ਸੀ, ਉਨ੍ਹਾਂ ਨੂੰ ਹੀ ਵਾਰ ਵਿਚ ਤਗ਼ਮੇ ਵੀ ਮਿਲੇ ਹਨ । ਸੋ, ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਅਰਜ਼ ਕਰਦਾ ਹਾਂ ਕਿ ਸੁਪਰੀਮ ਕੋਰਟ ਨੇ ਜ ਫੈਸਲਾ ਕੀਤਾ ਹੈ ਹਰੀਜਨਾਂ ਦੀ ਪਰਸੈਂਟ ਦੇ ਮੁਤਲਕ ਅਤੇ ਉਨ੍ਹਾਂ ਦੀ ਪਰਮੋਸ਼ਨ ਦੇ ਮੁਤੱਲਕ ਉਸ ਤੇ ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਪੂਰਾ ਅਮਲ ਕਰੇ । ਉਸ ਫੈਸਲੇ ਦੀ ਲਫਜ਼ ਬਲਫਜ਼ ਤਾਈਦ ਕਰੇ । ਮੈਨੂੰ ਪਤਾ ਹੈ ਕਿ ਗਿਆਨੀ ਜ਼ੈਲ ਸਿੰਘ ਜੀ ਬੜੇ ਜਜ਼ਬਾਤੀ ਹਨ, ਇਸ ਲਈ ਮੈਨੂੰ ਆਸ ਹੈ ਕਿ ਉਹ ਇਥੇ ਹਾਊਸ ਵਿਚ ਹੀ ਇਸ ਗੱਲ ਦਾ ਐਲਾਨ ਕਰ ਦੇਣਗੇ । ਉਹ ਗਰੀਬਾਂ ਦੇ ਰਖਿਅਕ ਹਨ, ਇਸ ਲਈ ਮੈਨੂੰ ਉਮੀਦ ਹੈ ਕਿ ਉਹ ਸੁਪਰੀਮ ਕੋਰਟ ਦੇ ਫੈਸਲੇ ਨੂੰ ਜਿਸ ਢੰਗ ਨਾਲ ਇਹ ਫੈਸਲਾ ਹੋਇਆ ਹੈ 1—1—71 ਨੂੰ ਅਤੇ ਜਿਸ ਤਰ੍ਹਾਂ ਕਿ ਹਰੀਜਨ ਵੈਲਫੇਅਰ ਡਿਪਾਰਟਮੈਂਟ ਦੇ ਸੈਕਟਰੀ ਵਲੋਂ ਸਰਕੂਲਰ ਇਸ਼ੂ ਹੋਇਆ ਸੀ ਉਸ ਤੇ ਅਮਲ ਕਰਵਾਉਣਗੇ । ਹੁਣ ਜਿਹੜੀ ਹਰੀਜਨਾਂ ਦੀ ਭਲਾਈ ਲਈ ਜੋ ਕਮੇਟੀ ਬਣੀ ਹੈ, ਉਸ ਨੂੰ ਇਹ ਅਧਿਕਾਰ ਦਿੱਤਾ ਜਾਵੇ ਕਿ ਜਿਹੜਾ ਵੀ

[ਮਾਸਟਰ ਗੁਰਬੰਤਾ ਸਿੰਘ]

ਅਫਸਰ ਉਸ ਕਮੇਟੀ ਦੇ ਫੈਸਲੇ ਦੇ ਉਲਟ ਚਲਦਾ ਹੈ ਉਸ ਨੂੰ ਸਜ਼ਾ ਦਿੱਤੀ ਜਾ ਸਕੇ । ਸਪੀਕਰ ਸਾਹਿਬ, ਮੈਨੂੰ ਦੁੱਖ ਹੋਇਆ ਜਦੋਂ ਮੇਰੇ ਇਕ ਅਜ਼ੀਜ਼ ਡਿਪਟੀ ਮਨਿਸਟਰ ਨੇ ਇਥੇ ਇਹ ਗੱਲ ਕਹੀ ਕਿ ਅਫਸਰ ਕੋਈ ਗਲਤ ਗੱਲ ਰਿਕਾਰਡ ਵਿਚ ਨਹੀਂ ਲਿਖਦੇ । ਸਪੀਕਰ ਸਾਹਿਬ, ਮੈਂ ਇਕ ਨਹੀਂ ਦੋ ਨਹੀਂ 20 ਮਿਸਾਲਾਂ ਦੇ ਸਕਦਾ ਹਾਂ ਕਿ ਜਿਥੇ ਪਤਾ ਲਗਾ ਕਿ ਹਰੀਜਨ ਨੇ ਵੱਡਾ ਅਫਸਰ ਬਣਨਾ ਹੈ ਤਾਂ ਉਸ ਦਾ ਰਿਕਾਰਡ ਖਰਾਬ ਕਰ ਦਿੱਤਾ ਗਿਆ । ਜਦੋਂ ਵੀ ਕਿਸੇ ਹਰੀਜਨ ਅਫਸਰ ਦੀ ਪ੍ਰੋਮੋਸ਼ਨ ਦਾ ਮੌਕਾ ਆਉਂਦਾ ਹੈ, ਉਸ ਦੀਆਂ ਖਰਾਬ ਰਿਪੋਰਟਾਂ ਕਰਕੇ ਉਸ ਦਾ ਰਿਕਾਰਡ ਖਰਾਬ ਕਰ ਦਿੱਤਾ ਜਾਂਦਾ ਹੈ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਸਦੀਆਂ ਤੋਂ ਹਿੰਦੁਸਤਾਨ ਦੇ ਸਮਾਜ ਨੇ ਇਨ੍ਹਾਂ ਗਰੀਬ ਹਰੀਜਨਾਂ ਨੂੰ ਪਾਮਾਲ ਕੀਤਾ ਅਤੇ ਅਜਿਹੇ ਥਾਂ ਤੇ ਰਖਿਆ ਜਿੱਥੇ ਕਿ ਰਹਿਣਾ ਦੁਨੀਆਂ ਬਰਦਾਸ਼ਤ ਨਹੀਂ ਕਰ ਸਕਦੀ । ਇਨ੍ਹਾਂ ਨਾਲ ਇੰਨੀ ਬਦਸਲੂਕੀ ਕੀਤੀ ਗਈ ਪਰ ਇਨ੍ਹਾਂ ਨੇ ਆਪਣਾ ਧਰਮ ਨਹੀਂ ਬਦਲਿਆ । ਇਹ ਆਪਣੇ ਧਰਮ ਵਿਚ ਰਹੇ । ਇਹ ਹਿੰਦੁਸਤਾਨੀ ਹੀ ਰਹੇ । (ਥੰਪਿੰਗ) ਹੁਣ ਕਾਂਗਰਸ ਸਰਕਾਰ ਨੇ ਅਤੇ ਮਹਾਤਮਾ ਗਾਂਧੀ ਜੀ ਨੇ ਇਨ੍ਹਾਂ ਨੂੰ ਕੁਝ ਸਹੂਲਤਾਂ, ਕੁਝ ਰਿਆਇਤਾਂ ਦਿੱਤੀਆਂ । ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਇਹ ਸਹੂਲਤਾਂ ਅਤੇ ਰਿਆਇਤਾਂ ਕਾਂਸਟੀਚਿਊਸ਼ਨ ਦੇ ਰਾਹੀਂ ਮਿਲੀਆਂ ਹਨ ਤਾਂ ਤੁਹਾਨੂੰ ਕੀ ਤਕਲੀਫ ਹੁੰਦੀ ਹੈ । ਇਨ੍ਹਾਂ ਨੂੰ ਇਹ ਗੱਲ ਖਿੜੇ ਮੱਥੇ ਸਹਾਰਨੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਆਸ ਰਖਦਾ ਹਾਂ ਕਿ ਗਿਆਨੀ ਸਰਕਾਰ ਨੇ ਜਿਸ ਤਰ੍ਹਾਂ ਹੋਰ ਕਈ ਕੰਮ ਕੀਤੇ ਹਨ, ਹੋਰ ਕਈ ਤਕਲੀਫਾਂ ਦੂਰ ਕੀਤੀਆਂ ਗਈਆਂ ਅਤੇ ਜਿਹੜੀਆਂ ਪ੍ਰਾਬਲਮਜ਼ ਸਨ ਉਨ੍ਹਾਂ ਨੂੰ ਜਿਸ ਤਰੀਕੇ ਨਾਲ ਕਾਬੂ ਕਰਨ ਦਾ ਯਤਨ ਕੀਤਾ ਹੈ, ਇਸੇ ਤਰ੍ਹਾਂ ਇਹ ਹਰੀਜਨਾਂ ਨੂੰ ਜਿਹੜੀਆਂ ਰਿਆਇਤਾਂ ਆਈਨ ਦੇ ਮੁਤਾਬਕ ਮਿਲੀਆਂ ਹੋਈਆਂ ਹਨ, ਉਹ ਪੂਰੀ ਤਰ੍ਹਾਂ ਦਿਵਾਉਣਗੇ । ਇਨ੍ਹਾਂ ਨੇ ਪੰਜਾਬ ਨੂੰ ਇਕ ਸੋਹਣਾ ਸੂਬਾ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ।

ਫਿਰ, ਸਪੀਕਰ ਸਾਹਿਬ, ਇਥੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵਿਚ ਪੁਲੀਸ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਇਨ੍ਹਾਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਜਿੱਥੇ ਪੁਲੀਸ ਦੀ ਬਦਨਾਮੀ ਦੀ ਚਰਚਾ ਕੀਤੀ ਹੈ, ਉਥੇ ਉਸੇ ਤਰ੍ਹਾਂ ਉਸ ਦੇ ਨੇਕ ਕੰਮਾਂ ਦੀ ਵੀ ਚਰਚਾ ਕਰੋ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਪੁਲੀਸ ਵਿਚ ਚਿੱਟੀਆਂ ਭੇਡਾਂ ਵੀ ਹਨ ਅਤੇ ਕਾਲੀਆਂ ਭੇਡਾਂ ਵੀ ਹਨ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਪਹਿਲਾਂ ਵੀ ਇਹ ਯਤਨ ਕੀਤਾ ਹੈ ਕਿ ਕਿਸੇ ਤਰ੍ਹਾਂ ਇਨ੍ਹਾਂ ਕਾਲੀਆਂ ਭੇਡਾਂ ਦਾ ਖਾਤਮਾ ਕੀਤਾ ਜਾਵੇ, ਜਾਂ ਤਾਂ ਇਹ ਵੱਢ ਕੇ ਕਿਸੇ ਨੂੰ ਖੂਵਾ ਦਿੱਤੀਆਂ ਜਾਣ ਜਾਂ ਉਨ੍ਹਾਂ ਨੂੰ ਕਿਸੇ ਹੋਰ ਤਰ੍ਹਾਂ ਕੱਢਿਆ ਜਾਵੇ । ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਜਦੋਂ ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਬਰਸਿਰੇ–ਇਕਤਦਾਰ ਆਈ ਤਾਂ ਮੈਂ ਕੈਪਟਨ ਸਾਹਿਬ ਨੂੰ ਕਿਹਾ ਕਿ ਕੈਪਟਨ ਸਾਹਿਬ ਫਲਾਣੇ ਅਫਸਰ ਨੂੰ ਨਾ ਛੇੜਨਾ । ਕਿਉਂਕਿ ਕਈ ਚੀਫ ਮਨਿਸਟਰ ਆਏ ਤੇ ਚਲੇ ਗਏ । ਗੁਰਨਾਮ ਸਿੰਘ ਗਿਆ, ਗਿੱਲ ਗਿੱਆ, ਰਾਮ ਕਿਸ਼ਨ ਗਿਆ, ਮੁਸਾਫਿਰ ਗਿਆ ਅਤੇ ਹੁਣ ਬਾਦਲ ਵੀ ਚਲਾ ਗਿਆ ਹੈ ਪਰ ਇਸ ਅਫਸਰ ਨੂੰ ਕਿਸੇ ਹੱਥ ਨਹੀਂ ਪਾਇਆ । ਕੈਪਟਨ ਸਾਹਿਬ ਕਹਿਣ ਲਗੇ ਮਾਸਟਰ ਜੀ ਮੈਂ ਤੁਹਾਡਾ ਸ਼ਗਿਰਦ ਹਾਂ ਅਤੇ ਫੌਜੀ ਵੀ ਹਾਂ । ਫਿਰ ਉਸ ਨੂੰ ਇਸ ਤਰ੍ਹਾਂ ਹੱਥ ਪਾਇਆ ਕਿ ਉਹ ਅਫਸਰ ਨੱਠ ਹੀ ਗਿਆ । ਅਜਿਹਾ ਨੱਠਾ ਕਿ ਨੌਕਰੀ ਤੋਂ ਹੀ ਨੱਠ ਗਿਆ । (ਥੰਪਿੰਗ) ਇਸ ਤਰੀਕੇ ਨਾਲ ਜੋ ਕਿ ਗਰੀਬਾਂ ਦਾ ਇਕ ਵੱਡਾ ਵੈਰੀ ਸੀ ਜਿਸ

ਕੋਲ ਜਿਹੜਾ ਵੀ ਕੰਮ ਕਹੋ ਉਹ ਨਾਂਹ ਕਹਿ ਦਿੰਦਾ ਸੀ ਤੇ ਬੜਾ ਗੱਪੀ ਸੀ ਉਸ ਨੂੰ ਇਨ੍ਹਾਂ ਨੇ ਨਠਾ ਦਿੱਤਾ ਅਤੇ ਗਰੀਬਾਂ ਨੇ ਸੁਖ ਦਾ ਸਾਹ ਲਿਆ ਹੈ। ਮੈਂ ਗਿਆਨੀ ਜ਼ੈਲ ਸਿੰਘ ਜੀ ਨੂੰ ਕਹਾਂਗਾ ਗਿਆਨੀ ਜੀ ਇਹੋ ਜਿਹੇ ਅਫਸਰ ਹੀ ਕਾਂਗਰਸ ਦੀ ਬਦਨਾਮੀ ਦਾ ਕਾਰਣ ਬਣਦੇ ਹਨ। ਸਪੀਕਰ ਸਾਹਿਬ, ਮੈਨੂੰ ਇਹ ਦੇਖ ਕੇ ਬਹੁਤ ਖੁਸ਼ੀ ਹੋਈ ਹੈ. ਸੈਕਰੇਟੇਰੀਏਟ ਦੇ ਸੈਕਟਰੀ ਵੀ ਖੁਸ਼ ਹਨ ਅਤੇ ਪੱਛੜੀਆਂ ਬਰਾਦਰੀਆਂ ਦੇ ਲੋਕ ਵੀ ਖੁਸ਼ ਹਨ ਕਿ ਬੜੇ ਅੱਛੇ ਅੱਛੇ ਕੰਮ ਹੋਏ ਹਨ। ਮੈਂ ਸਪੀਕਰ ਸਾਹਿਬ, ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਹੀ ਕਿਸੇ ਸਰਕਾਰ ਦਾ ਬੇਸ ਹੁੰਦੇ ਹਨ। ਇਸ ਬੇਸ ਨੂੰ ਕਾਇਮ ਰੱਖਣਾ ਚਾਹੀਦਾ ਹੈ। ਇਨ੍ਹਾਂ ਭਰਾਵਾਂ ਨੇ ਹਰੀਜਨਾਂ ਦੀ ਪਰਵਾਹ ਨਹੀਂ ਕੀਤੀ ਤਾਂ ਉਹ ਉਧਰ ਜਾ ਬੈਠੇ ਹਨ। ਇਨ੍ਹਾਂ ਭਰਾਵਾਂ ਨੇ ਥੋੜ੍ਹੀ ਜਿਹੀ ਇਮਦਾਦ ਕੀਤੀ ਤਾਂ ਹੀ ਇਹ 10 ਬੈਠੇ ਹਨ। ਇਸ ਲਈ ਇਸ ਬੇਸ ਨੂੰ ਕਾਇਮ ਰੱਖਣਾ ਚਾਹੀਦਾ ਹੈ। ਇਸ ਲਈ ਇਸ ਸਰਕਾਰ ਨੂੰ ਹੌਂਸਲਾ ਕਰਨਾ ਚਾਹੀਦਾ ਹੈ। ਮੈਨੂੰ ਪਤਾ ਹੈ ਕਿ ਗਿਆਨੀ ਜੀ ਵਿਚ ਬੜਾ ਹੌਂਸਲਾ ਹੈ। ਹੋਰ ਸਾਥੀਆਂ ਵਿਚ ਵੀ ਬੜਾ ਹੌਂਸਲਾ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਸੈਕਰੇਟੇਰੀਏਟ ਵਿਚ ਜੋ ਮਾੜੇ ਅਫਸਰ ਬੈਠੇ ਹਨ ਜਿਹੜੇ ਕਿ ਸਰਕਾਰ ਦੀ ਬਦਨਾਮੀ ਕਰਦੇ ਹਨ ਔਰ ਜੋ ਇਨ੍ਹਾਂ ਭਰਾਵਾਂ ਦੇ ਸੈਲ ਕਾਇਮ ਕੀਤੇ ਹੋਏ ਹਨ ਭਾਵੇਂ ਅਕਾਲੀਆਂ ਦੇ ਹਨ ਜਾਂ ਕਮਿਊਨਿਸਟਾਂ ਦੇ ਹਨ ਇਨ੍ਹਾਂ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਕੰਮ ਦੇ ਕੀਤੇ ਬਗੈਰ ਇਹ ਸਰਕਾਰ ਨਹੀਂ ਚਲ ਸਕਦੀ।

ਫਿਰ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਥੇ ਵਾਰਦਾਤਾਂ ਦਾ ਜ਼ਿਕਰ ਕੀਤਾ ਗਿਆ ਹੈ। ਇਥੇ 2 ਵੱਡੀਆਂ ਵਾਰਦਾਤਾਂ ਹੁੰਦੀਆਂ ਹਨ। ਪਹਿਲੀ ਡਾਕੇ ਅਤੇ ਦੂਜੀ ਕਤਲ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੋਨਾਂ ਵਿਚ ਕਮੀ ਹੋਈ ਹੈ। ਡਾਕੇ ਵੀ ਅਗੇ ਨਾਲੋਂ ਘੱਟ ਹੋਏ ਹਨ ਅਤੇ ਕਤਲ ਵੀ ਘੱਟ ਹੋਏ ਹਨ। ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੈਪਟਨ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਅਰਬਾਂ ਰੁਪਏ ਦੀ ਸ਼ਰਾਬ ਪਿਲਾ ਦਿੰਦੇ ਹੋ। ਅਸੀਂ ਵੀ ਪਿੰਡਾਂ ਵਿਚ ਕੱਢ ਕੇ, ਸਾਡੇ ਮਿੱਤਰ ਆਦਿ ਕਈ ਪੀਂਦੇ ਹਨ। ਜਿਨ੍ਹਾਂ ਵਿਚ ਜਾਨ ਹੈ ਉਹ ਪੀਕੇ ਕੁਝ ਲੜਾਈ ਆਦਿ ਕਰਦੇ ਹਨ। ਜੋ ਪਿੰਡਾਂ ਦੇ ਉਹ ਲੋਕ ਜਿਨ੍ਹਾਂ ਵਿਚ ਸਾਹ ਹੈ ਜੇ ਉਹ ਲੜਾਈ ਝਗੜਾ ਨਹੀਂ ਕਰਨਗੇ ਤਾਂ ਕੀ ਸ਼ਹਿਰਾਂ ਦੇ ਲਾਲੇ ਕਰਨਗੇ ਜਾਂ ਸੈਕਰੇਟੇਰੀਏਟ ਦੇ ਸੈਕਟਰੀਜ਼ ਕਰਨਗੇ। (ਹਾਸਾ) ਜਿਹੜੀ ਸਟੇਟ ਪ੍ਰੋਗਰੈਸਿਵ ਹੋਵੇਗੀ, ਜਿਥੇ ਪੈਸਾ ਹੋਵੇਗਾ, ਜਿੱਥੇ ਜਾਨ ਹੋਵੇਗੀ, ਜਿੱਥੇ ਦੇ ਲੋਕ ਵਿਹਲੇ ਹੋਣਗੇ ਉਹ ਲੜਾਈ ਆਦਿ ਦੀਆਂ ਵਾਰਦਾਤਾਂ ਨਹੀਂ ਕਰਨਗੇ ਤਾਂ ਹੋਰ ਕੌਣ ਕਰੇਗਾ। ਸਪੀਕਰ ਸਾਹਿਬ, ਮੈਨੂੰ ਆਸ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਜਿਸ ਢੰਗ ਨਾਲ ਲਗੀ ਹੋਈ ਹੈ ਜੇ ਇਸੇ ਤਰ੍ਹਾਂ ਕਰਦੀ ਰਹੀ ਤਾਂ ਪੁਲੀਸ ਵਿਚ ਜੋ ਮਾੜੇ ਬੰਦੇ ਹਨ ਜੋ ਕਦੇ ਜਸਦੇਵ ਦੀ ਮਿੰਨਤ ਕਰ ਲੈਂਦੇ ਹਨ ਅਤੇ ਕਦੇ ਕਾਮਰੇਡ ਦੀ ਜਿਨ੍ਹਾਂ ਦਾ ਕੰਮ ਖੁਸ਼ਾਮਦ ਕਰਨਾ ਹੀ ਹੈ ਉਨ੍ਹਾਂ ਨੂੰ ਸਾਫ ਕਰ ਦਿੱਤਾ ਜਾਵੇਗਾ ਅਤੇ ਪੰਜਾਬ ਦੀ ਐਡਮਨਿਸਟ੍ਰੇਸ਼ਨ ਠੀਕ ਹੋਵੇਗੀ। ਮੈਂ ਸਰਕਾਰ ਨੂੰ ਕਹਾਂਗਾ ਕਿ ਤੁਸੀਂ ਬੜੇ ਕੰਮ ਕੀਤੇ ਹਨ। ਕਰਮਚਾਰੀਆਂ ਲਈ ਪੈਸਾ ਦਿੱਤਾ ਹੈ। ਮੈਂ ਵੀ ਸਰਕਾਰ ਵਿੱਚ ਰਿਹਾ ਹਾਂ ਪਰ ਇਤਨਾ ਕੁਝ ਕਿਸੇ ਸਰਕਾਰ ਨੇ ਨਹੀਂ ਦਿੱਤਾ। ਫਿਰ ਪਲਾਟ ਆਦਿ ਦੇਣ ਦੀ ਸਕੀਮ ਹੈ, ਇਸੇ ਤਰ੍ਹਾਂ ਹੋਰ ਕਈ ਕੰਮ ਕੀਤੇ ਹਨ। ਕੰਮ ਤਾਂ ਬਹੁਤ ਕੀਤੇ ਹਨ ਪਰ ਉਨ੍ਹਾਂ ਕੰਮਾਂ ਦਾ ਪਰਚਾਰ ਬੜਾ ਘੱਟ ਕੀਤਾ ਹੈ। ਇਸ ਲਈ ਇਹ ਲੋਕ ਉਠ ਕੇ ਕਹਿ ਦੇਂਦੇ ਹਨ ਕਿ ਇਸ ਸਰਕਾਰ ਨੇ ਕੁਝ ਨਹੀਂ ਕੀਤਾ।

[ਮਾਸਟਰ ਗੁਰਬੰਤਾ ਸਿੰਘ]

ਇਹ ਰੌਲਾ ਪਾਉਂਦੇ ਹਨ, ਬਾਤ ਦਾ ਬਤੰਗੜ ਬਨਾਉਂਦੇ ਹਨ । (ਵਿਘਨ) ਮੈਨੂੰ ਪਤਾ ਹੈ ਕਿ ਤੁਸੀਂ ਬਾਤ ਦਾ ਬਤੰਗੜ ਬਣਾਉਂਦੇ ਹੋ । ਜਿਹੜੀ ਚੀਜ਼ ਸਰਕਾਰ ਕਰਦੀ ਹੈ ਉਸ ਦਾ ਪਰਚਾਰ ਵੀ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਹ ਪੁਲੀਸ ਨੂੰ ਖਰਾਬ ਕਰਦੇ ਹਨ । (ਵਿਘਨ) ਮੈਂ ਗੁਰੂ ਗਰੰਥ ਸਾਹਿਬ ਨੂੰ ਮੰਨਣ ਵਾਲਾ ਹਾਂ, ਮੈਂ ਸੇਵਾ ਕਰਨ ਵਾਲਾ ਹਾਂ । ਪਰ ਮੈਂ ਚੱਟ ਕੇ ਖਾਣ ਵਾਲਾ ਨਹੀਂ ਹਾਂ । ਤੁਸੀਂ ਉਸ ਦਾ ਪਰਕਾਸ਼ ਮੜ੍ਹੀਆਂ ਵਿਚ, ਕਬਰਾਂ ਵਿਚ ਜਾਂ ਜਿਥੇ ਵੀ ਤੁਹਾਨੂੰ ਖਾਣ ਨੂੰ ਮਿਲੇ ਉਥੇ ਹੀ ਉਸ ਦਾ ਪਰਕਾਸ਼ ਕਰਦੇ ਹੋ । ਇਸ ਤਰ੍ਹਾਂ ਕਰਕੇ ਤੁਸੀਂ ਗੁਰੂ ਗਰੰਥ ਸਾਹਿਬ ਦਾ ਮਾਨ ਨਹੀਂ ਕਰਦੇ ਸਗੋਂ ਅਪਮਾਨ ਕਰਦੇ ਹੋ । ਸਪੀਕਰ ਸਾਹਿਬ ਤੁਸੀਂ ਚੰਗੇ ਬੰਦੇ ਹੋ ਔਰ ਮੈਂ ਤੁਹਾਡੀ ਮਾਰਫਤ ਕਹਾਂਗਾ ਕਿ ਤੁਸੀਂ ਇਨ੍ਹਾਂ ਨੂੰ ਸਮਰਥਾ ਦਿਓ ਕਿ ਇਹ ਗੁਰੂ ਗਰੰਥ ਸਾਹਿਬ ਜੀ ਦਾ ਮਾਣ ਕਰਨ । ਇਹ ਉਸ ਨੂੰ ਮੜ੍ਹੀਆਂ ਵਿੱਚ ਨਾ ਰੱਖਣ । ਸਪੀਕਰ ਸਾਹਿਬ, ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਆਪਣੇ ਕੜਾਹ ਪਰਸ਼ਾਦ ਲਈ ਗੁਰੂ ਗਰੰਥ ਸਾਹਿਬ ਦੀ ਬੇਇਜ਼ਤੀ ਕਰਦੇ ਹਨ । (ਵਿਘਨ) (ਸ਼ੋਰ) (ਇਸ ਸਮੇਂ ਸਰਦਾਰ ਗੁਰਬਚਨ ਸਿੰਘ ਅਤੇ ਗਿਆਨੀ ਕੁੰਦਨ ਸਿੰਘ ਪਤੰਗ ਖੜੇ ਹੋ ਕੇ ਬੋਲ ਰਹੇ ਸਨ ਪਰ ਹਾਊਸ ਵਿਚ ਇਤਨਾ ਰੌਲਾ ਸੀ ਕਿ ਠੀਕ ਤਰ੍ਹਾਂ ਸੁਣਾਈ ਨਹੀਂ ਦਿੱਤਾ)

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਤੁਸੀਂ ਇਸ ਨੂੰ ਰੋਕਦੇ ਕਿਉਂ ਨਹੀਂ ? ਇਸ ਨੂੰ ਕੀ ਹੱਕ ਹੈ ਇਸ ਤਰ੍ਹਾਂ ਕਹਿਣ ਦਾ ? (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਕਈ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਕਹਿ ਰਹੇ ਸਨ ਕਿ ਇਨ੍ਹਾਂ ਨੇ ਗੁਰੂ ਗਰੰਥ ਸਾਹਿਬ ਦੀ ਬੇਇੱਜ਼ਤੀ ਕੀਤੀ ਹੈ )

**ਗਿਆਨੀ ਕੁੰਦਨ ਸਿੰਘ ਪਤੰਗ** : ...... ਇਨ੍ਹਾਂ ਨੇ ਸਪੀਕਰ ਸਾਹਿਬ, ਮੜ੍ਹੀਆਂ ਅਤੇ ਕਬਰਾਂ ਨੂੰ ਖੋਦ ਕੇ ਕਣਕ ਬੀਜੀ ਹੋਈ ਹੈ । (ਸ਼ੋਰ)

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੇਰੇ ਦੋਸਤ ਤਾਂ ਐਵੇਂ ਹੀ ਨਾਰਾਜ਼ ਹੋ ਗਏ ਹਨ ਮੈਂ ਬੇਨਤੀ ਕਰਦਾ ਹਾਂ ਕਿ ਮੈਂ ਇਨ੍ਹਾਂ ਦੀ ਤਰ੍ਹਾਂ ਕੜਾਹ ਪਰਸ਼ਾਦ ਵਾਸਤੇ ਹਰ ਕੰਮ ਕਰਨ ਲਈ ਤਿਆਰ ਨਹੀਂ ਹਾਂ । ਇਨ੍ਹਾਂ ਨੇ ਤਾਂ ਜਿਸ ਵੇਲੇ ਦੇਸ਼ ਦਾ ਬਟਵਾਰਾ ਹੋਇਆ ਤਾਂ ਮੁਸਲਿਮ ਲੀਗ ਨਾਲ ਜ਼ਾਤੀ ਮੁਫਾਦ ਲਈ ਸਮਝੌਤਾ ਕੀਤਾ । (ਵਿਘਨ) (ਸ਼ੋਰ) ਪਾਕਿਸਤਾਨ ਤੁਹਾਡੇ ਵਾਸਤੇ ਬਣਿਆ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਮਾਸਟਰ ਜੀ ਨੇ ਕਿਹਾ ਹੈ ਕਿ ਪਾਕਿਸਤਾਨ ਤੁਹਾਡੇ ਵਾਸਤੇ ਬਣਿਆ ਹੈ, ਮੈਂ ਐਲਾਨ ਕਰਦਾ ਹਾਂ ਕਿ ਇਹ ਉਹ ਆਦਮੀ ਹਨ ਜਿਨ੍ਹਾਂ ਨੇ ਕਿ ਬਟਵਾਰੇ ਵੇਲੇ ਮੁਸਲਿਮ ਲੀਗ ਨਾਲ ਗੱਠ ਜੋੜ ਕੀਤੀ ਸੀ, ਆਪਣੀ ਵਜ਼ੀਰੀ ਲਈ । ਇਹ ਉਹ ਭੱਦਰ ਪੁਰਸ਼ ਹਨ ।

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ ਮੈਂ ਬਿਲਕੁਲ ਵਜ਼ੀਰ ਬਨਣ ਲਈ ਕੋਈ ਵੀ ਮੁਸਲਿਮ ਲੀਗ ਨਾਲ ਸਮਝੌਤਾ ਨਹੀਂ ਸੀ ਕੀਤਾ । ਪਰ, ਸਪੀਕਰ ਸਾਹਿਬ, ਇਹ ਗੱਲ ਵਾਜ਼ੇ ਹੈ ਕਿ ਜੇ ਕਰ ਉਸ ਸਮੇਂ ਜਦੋਂ ਬਟਵਾਰਾ ਹੋ ਰਿਹਾ ਸੀ, ਚੌਧਰੀ ਸੁੰਦਰ ਸਿੰਘ ਜੀ ਵੀ ਬੈਠੇ ਹਨ, ਇਨ੍ਹਾਂ ਨੂੰ ਵੀ ਪਤਾ ਹੈ ਕਿ ਜੇਕਰ ਅਸੀਂ ਇਮਦਾਦ

ਨਾ ਕਰਦੇ ਤਾਂ ਅੱਜ ਪਾਕਿਸਤਾਨ ਦੀਆਂ ਹੱਦਾਂ ਹੋਰ ਹੀ ਹੁੰਦੀਆਂ । ਲੇਕਿਨ ਮੈਂ ਔਰ ਚੌਧਰੀ ਸੁੰਦਰ ਸਿੰਘ ਜੀ ਨੇ ਮੰਗ ਕੀਤੀ ਔਰ ਜਿਸ ਦਾ ਨਤੀਜਾ ਤੁਹਾਡੇ ਸਾਹਮਣੇ ਹੈ ।(ਵਿਘਨ) (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਬੰਦੇ ਵਜ਼ੀਰ ਬਨਣ ਲਈ ਸਮਝੌਤਾ ਕਰਦੇ ਫਿਰਦੇ ਸਨ । ਮੇਰੇ ਪਾਸ ਰਿਕਾਰਡ ਹੈ । ......(ਸ਼ੋਰ)

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਛੱਜ ਤਾਂ ਬੋਲੇ ਪਰ ਛਾਨਣੀ ਕਿਉਂ ਬੋਲੇ । ਤੁਸੀਂ ਮੁਸਲਿਮ ਲੀਗ ਨਾਲ ਗੱਲ ਬਾਤ ਕੀਤੀ ਸੀ । (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : ਗਲਤ ਔਰ ਬੇ-ਬੁਨਿਆਦ ਇਲਜ਼ਾਮ ਹੈ । ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਇਹ ਇਲਜ਼ਾਮ ਲਗਾ ਰਹੇ ਹਨ ਔਰ ਤੁਸੀਂ ਇਨ੍ਹਾਂ ਨੂੰ ਚੈਕ ਨਹੀਂ ਕਰਦੇ ।

**ਸ੍ਰੀ ਸਪੀਕਰ** : ਸੰਧੂ ਸਾਹਿਬ, ਜਦੋਂ ਤੁਹਾਡੇ ਵਲੋਂ ਆਨਰੇਬਲ ਮੈਂਬਰ ਬੋਲਦੇ ਸਨ ਤਾਂ ਉਹ ਸੁਣਦੇ ਰਹੇ ਹਨ, ਤੁਸੀਂ ਵੀ ਸੁਨਣ ਦਾ ਯਤਨ ਕਰੋ । (ਵਿਘਨ) (ਸ਼ੋਰ) (Sardar Jasdev Singh Sandhu, when the hon. Members from your side were speaking, the hon. Members from the Treasury Benches were patiently listening. Now you may also try to listen.)

**ਸਰਦਾਰ ਗੁਰਬਚਨ ਸਿੰਘ** : ਐਸੀ ਗੱਲ ਨਹੀਂ, ਅਸੀਂ ਇਨ੍ਹਾਂ ਲੀਡਰਾਂ ਦੇ ਜੁੱਤੀਆਂ ਮਾਰਾਂਗੇ ।

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਤਾਂ ਗੁਰੂ ਗਰੰਥ ਸਾਹਿਬ ਜੀ ਦੇ ਬਾਰੇ ਨਜ਼ਾਇਜ਼ ਲਫਜ਼ ਇਸਤੇਮਾਲ ਕੀਤੇ ਹਨ ਔਰ ਦੂਜੇ ਇਨ੍ਹਾਂ ਨੇ ਇਹ ਗਲਤ ਇਲਜ਼ਾਮ ਲਗਾਇਆ ਹੈ ਕਿ ਅਸੀਂ ਪਾਕਿਸਤਾਨ ਬਣਨ ਵੇਲੇ ਮੁਸਲਿਮ ਲੀਗ ਨਾਲ ਸਮਝੌਤਾ ਕਰਦੇ ਫਿਰਦੇ ਸੀ । ਇਹ ਆਪ ਵਜ਼ੀਰ ਬਣਨ ਨੂੰ ਤਿਆਰ ਸਨ । ਇਸ ਨੂੰ ਸਪੀਚ ਕਰਨ ਦਾ ਢੰਗ ਸਿਖਾਓ । ਇਹ ਵਜ਼ੀਰ ਬਣਨ ਨੂੰ ਤਿਆਰ ਸੀ ਔਰ ਸਾਨੂੰ ਕਹਿੰਦਾ ਹੈ ਕਿ ਅਸੀਂ ਸਮਝੌਤਾ ਕਰਦੇ ਫਿਰਦੇ ਸੀ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਸੀਂ ਵੀ ਗੁਰਸਿੱਖ ਹੋ ਇਸ ਲਈ ਇਹ ਲਫਜ਼ ਜਿਹੜੇ ਗੁਰੂ ਗਰੰਥ ਸਾਹਿਬ ਦੇ ਬਾਰੇ ਇਨ੍ਹਾਂ ਨੇ ਕਹੇ ਹਨ ਉਹ ਵਾਪਸ ਹੋਣੇ ਚਾਹੀਦੇ ਹਨ ।

**ਸ੍ਰੀ ਸਪੀਕਰ** : ਮੈਂ ਮਾਸਟਰ ਜੀ ਦੇ ਸ਼ਬਦ ਸੁਣਦਾ ਰਿਹਾ ਹਾਂ । ਇਨ੍ਹਾਂ ਨੇ ਅਜੇਹੇ ਸ਼ਬਦ ਨਹੀਂ ਕਹੇ ਜਿਨ੍ਹਾਂ ਨਾਲ ਗੁਰੂ ਗਰੰਥ ਸਾਹਿਬ ਜੀ ਦਾ ਅਪਮਾਨ ਹੁੰਦਾ ਹੋਵੇ । ਇਨ੍ਹਾਂ ਤੇ ਇਤਨੀ ਹੀ ਗੱਲ ਕਹੀ ਹੈ ਕਿ ਕਬਰਾਂ ਵਿਚ ਜਾਂ ਮੜ੍ਹੀਆਂ ਵਿਚ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ । (I have been listening to the speech of Master Gurbanta Singh Ji. He said nothing disrespectful to Guru Granth Sahib. He only said that the 'Parkash' Guru of Granth Sahib was installed even in the graveyards).

**ਸਰਦਾਰ ਜਸਦੇਵ ਸਿੰਘ ਸੰਧੂ** : ਅਸੀਂ ਇਹ ਲਫ਼ਜ਼ ਨਹੀਂ ਕਹਾਉਣਾ ਚਾਹੁੰਦੇ । (ਸ਼ੋਰ)

**ਸ੍ਰੀ ਸਪੀਕਰ** : ਮਾਸਟਰ ਜੀ, ਤੁਸੀਂ ਸੱਮ ਅੱਪ ਕਰੋ । ਸੰਧੂ ਸਾਹਿਬ, ਤੁਸੀਂ ਤਸ਼ਰੀਫ ਰੱਖੋ । (Master ji, please wind up now. Sandhu Sahib, you may also resume your seat please.)

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਧਰਮ ਦੇ ਠੇਕੇਦਾਰ ਬਣੀਂ ਫਿਰਦੇ ਹਨ ਇਨ੍ਹਾਂ ਨੂੰ ਪੁੱਛੋ ਕਿ 40 ਸ਼ਹੀਦਾਂ ਵਿਚੋਂ ਔਰ ਪੰਜ ਪਿਆਰਿਆਂ ਵਿਚੋਂ ਤੁਹਾਡੇ ਵਿਚੋਂ ਕੋਈ ਸੀ ਵੀ ?

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਮਾਸਟਰ ਜੀ ਬਾਰੇ ਸੰਧੂ ਜੀ ਨੇ ਇਲਜ਼ਾਮ ਲਗਾਇਆ ਹੈ ਕਿ ਜਦੋਂ ਪਾਕਿਸਤਾਨ ਬਣਿਆ ਤਾਂ ਉਹ ਪਾਕਿਸਤਾਨ ਦਾ ਪੱਖ ਲੈ ਰਹੇ ਸਨ । ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਦੇਸ਼ ਦਾ ਬਟਵਾਰਾ ਹੋਇਆ ਸੀ ਉਸ ਵਕਤ ਨਾ ਸੰਧੂ ਸਾਹਿਬ ਮੌਜੂਦ ਸਨ ਔਰ ਨਾ ਉਨ੍ਹਾਂ ਦੇ ਸਾਥੀ । ਜਦੋਂ ਰੈਡ ਕਲਿਫ ਅਵਾਰਡ ਦਿੱਤਾ ਗਿਆ ਉਸ ਤੋਂ ਪਹਿਲਾਂ ਜੋ ਕੁਝ ਇਰਾਦਾ ਅਕਾਲੀ ਪਾਰਟੀ ਦਾ ਸੀ, ਮੇਰੇ ਦੋਸਤਾਂ ਨੂੰ ਤਾਂ ਸ਼ਾਇਦ ਪਤਾ ਨਹੀਂ ਹੈ, ਮੈਂ ਕਹਿਣਾ ਨਹੀਂ ਚਾਹੁਦਾ ਲੇਕਿਨ ਵਾਜ਼ੇ ਕਰਨਾ ਚਾਹੁੰਦਾ ਹਾਂ ਕਿ ਰੈਡ ਕਲਿਫ ਅਵਾਰਡ ਲਈ ਅਗਰ ਮਾਸਟਰ ਗੁਰਬੰਤਾ ਸਿੰਘ, ਚੌਧਰੀ ਸੁੰਦਰ ਸਿੰਘ ਅਤੇ ਬਾਕੀ ਦੇ ਪੰਜ ਹਰੀਜਨ ਸਾਥ ਨਾ ਦਿੰਦੇ ਤਾਂ ਪੰਜਾਬ ਦਾ ਨਕਸ਼ਾ ਇਹ ਨਾ ਹੁੰਦਾ ਜਿਹੜਾ ਕਿ 1947 ਤੋਂ ਬਾਅਦ ਬਣਿਆ ਸੀ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਸੰਧੂ ਸਾਹਿਬ ਇਲਜ਼ਾਮ ਲਗਾਉਣ ਤੋਂ ਪਹਿਲਾਂ ਸੋਚ ਲੈਣ । ਲੇਕਿਨ ਜੇਕਰ ਉਹ ਚਾਹੁੰਦੇ ਹਨ ਤਾਂ ਮੇਰੇ ਪਾਸ ਐਸੇ ਪਰੂਫ ਹਨ ਕਿ ਅਗਰ ਮੈਂ ਉਹ ਦੱਸਾਂ ਤਾਂ ਇਨ੍ਹਾਂ ਨੂੰ ਇਥੇ ਖੜੇ ਹੋਣਾ ਮੁਸ਼ਕਲ ਹੋ ਜਾਵੇਗਾ ।

**ਸਰਦਾਰ ਜਸਦੇਵ ਸਿੰਘ ਸੰਧੂ** : x x x

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਕਿਹਾ ਜਾ ਰਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । ਸੰਧੂ ਸਾਹਿਬ. ਜੋ ਕੁਝ ਹੋ ਚੁੱਕਿਆ ਹੈ ਉਸ ਨੂੰ ਮੁੜਕੇ ਸ਼ੁਰੂ ਕਰਨ ਦਾ ਯਤਨ ਨਾ ਕਰੋ (Whatever is being said without the permission of the Chair, should not form part of the proceedings. Sardar Jasdev Singh Sandhu, please do not try to re-open the matter.)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਤਾਂ ਮਾਸਟਰ ਜੀ ਨੇ ਹੀ ਸ਼ੁਰੂ ਕੀਤਾ ਹੈ । (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ) ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਐਨਾ ਹੀ ਹੈ ਕਿ ਜੋ ਆਜ਼ਾਦ ਸਾਹਿਬ ਨੇ ਤਕਰੀਰ ਕਰ ਦਿੱਤੀ, ਤੁਸੀਂ ਕਰਨ ਦਿੱਤੀ ਪਰ ਉਹਦਾ ਜਵਾਬ ਜਦੋਂ ਸੰਧੂ ਸਾਹਿਬ ਨੇ ਦੇ ਦਿੱਤਾ ਤਾਂ ਤੁਸੀਂ ਕਹਿ ਦਿੱਤਾ ਕਿ ਉਹ ਪਾਰਟ ਆਫ ਪਰੋਸੀਡਿੰਗਜ਼ ਨਹੀਂ ਬਣੇਗਾ । (ਵਿਘਨ)

---

*Expunged as ordered by the Chair.

**ਸ੍ਰੀ ਸਪੀਕਰ** : ਇਸ ਤਰ੍ਹਾਂ ਨਹੀਂ ਹੈ (ਵਿਘਨ) (That is not the case.)

**ਸਰਦਾਰ ਅਜਾਇਬ ਸਿੰਘ ਸੰਧੂ** : ਕੀ ਜੋ ਜਵਾਬ ਸੰਧੂ ਸਾਹਿਬ ਨੇ ਦਿਤਾ ਸੀ ਉਹ ਡਿਬੇਟ ਵਿਚ ਸ਼ਾਮਿਲ ਹੈ ?

**ਸ੍ਰੀ ਸਪੀਕਰ** : ਹਾਂ ਜੀ । (Yes please).

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਭੁੱਲ ਗਏ ਪਾਕਿਸਤਾਨ ਦਾ ਝੰਡਾ ਮਾਸਟਰ ਤਾਰਾ ਸਿੰਘ ਨੇ ਪਾੜਿਆ ਸੀ (ਵਿਘਨ) ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, (ਸ਼ੋਰ) ਇਹ ਜਿਹੜਾ ਜੱਥਾ ਬੈਠਾ ਹੈ (ਵਿਘਨ)

**Mr. Speaker** : Order, order please.

**ਜਥੇਦਾਰ ਗੁਰਬਚਨ ਸਿੰਘ** : ਅਕਾਲੀਆਂ ਨੇ ਕਿੰਨੀਆਂ ਕੈਦਾਂ ਕੱਟੀਆਂ ਹਨ ?(ਵਿਘਨ)

**ਮਾਸਟਰ ਗੁਰਬੰਤਾ ਸਿੰਘ** : ਮੈਂ ਬੇਨਤੀ ਕਰ ਰਿਹਾ ਸੀ ਕਿ ਮੇਰੇ ਇਨ੍ਹਾਂ ਦੋਸਤਾਂ ਨੇ ਕਿਹਾ ਕਿ ਪਾਕਿਸਤਾਨ ਬਨਾਉਣ ਵਿੱਚ ਮੈਂ ਹਿੱਸਾ ਪਾਇਆ ਹੈ (ਵਿਘਨ) ਇਨ੍ਹਾਂ ਜਿਹੜੇ ਮੇਰੇ ਦੋਸਤ ਬੈਠੇ ਹਨ, ਇਹ ਮੇਰੇ ਵੀਰ ਹਨ । ਇਨ੍ਹਾਂ ਵਿਚੋਂ ਬਹੁਤ ਸਾਰੇ ਉਸ ਵੇਲੇ ਜੰਮੇ ਨਹੀਂ ਸਨ ਔਰ ਬਹੁਤ ਸਾਰੇ (ਵਿਘਨ) ਇਨ੍ਹਾਂ ਵਿਚੋਂ ਢੱਢ ਸਾਰੰਗੀ ਸਨ । (ਵਿਘਨ) ਮੈਂ ਦੱਸਣ ਲੱਗਾ ਹਾਂ ਉਨ੍ਹਾਂ ਦੀਆਂ ਕਰਤੂਤਾਂ (ਵਿਘਨ) ਅਸੀਂ ਹਿੰਦੁਸਤਾਨ ਅਤੇ ਪੰਜਾਬ ਪਸੰਦ ਹਾਂ । ਅਸੀਂ ਮੁਸਲਿਮ ਲੀਗ ਨੂੰ ਠੁਕਰਾਇਆ ਹੈ । (ਵਿਘਣ) ਸੰਤ ਰਾਮ, ਐਮ. ਐਲ. ਸੀ. ਨੇ 50,000 ਰੁਪਏ ਆਪਣੀ ਜੁੱਤੀ ਨਾਲ ਠੁਕਰਾਏ ਸਨ (ਵਿਘਨ) ਅਸੀਂ ਹਿੰਦੁਸਤਾਨ ਅਤੇ ਪੰਜਾਬ ਨੂੰ ਰੱਖਣ ਵਾਲੇ ਹਾਂ । (ਵਿਘਨ) ਇਨ੍ਹਾਂ ਨੇ ਹਿਮਾਚਲ ਬਣਾਇਆ, ਹਰਿਆਣਾ ਬਣਾਇਆ ਅਤੇ ਫ਼ਾਜ਼ਿਲਕਾ ਅਤੇ ਅਬੋਹਰ (ਵਿਘਨ) ਸਪੀਕਰ ਸਾਹਿਬ, ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਜੋ ਇਨ੍ਹਾਂ-ਦੇ ਸੈਲ ਸੈਕਰੇਟੇਰੀਏਟ ਅਤੇ ਸਰਵਿਸਜ਼ ਵਿਚ ਬਣੇ ਹੋਏ ਹਨ ਉਨ੍ਹਾਂ ਨੂੰ ਕੱਢਿਆ ਜਾਵੇ ਅਤੇ ਜਦ ਤਕ ਇਹ ਸੈਲ ਖਤਮ ਨਹੀਂ ਕੀਤੇ ਜਾਂਦੇ ਉਦੋਂ ਤੱਕ ਇਥੇ ਕੰਮ ਠੀਕ ਨਹੀਂ ਚਲ ਸਕਦਾ (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਭੂੰਦੜ, ਸਰਦਾਰ ਧੰਨਾ ਸਿੰਘ ਗੁਲਸ਼ਨ ਅਤੇ ਜਥੇਦਾਰ ਗੁਰਬਚਨ ਸਿੰਘ ਕੁਝ ਕਹਿਣ ਲਗ ਪਏ ਜੋ ਕਿ ਸ਼ੋਰ ਕਰਕੇ ਸੁਣਾਈ ਨਹੀਂ ਦਿੱਤਾ ।)

**ਸ੍ਰੀ ਸਪੀਕਰ** : ਇਹ ਜੋ ਕੁਝ ਬਿਨਾ ਪਰਮਿਸ਼ਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (This interruption, which is being made without permission, may not be recorded.)

**ਉਪ ਮੰਤਰੀ ਗ੍ਰਿਹ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿੱਲ) : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਸਾਡੇ ਸਾਰੇ ਪੁਰਾਣੇ ਮੈਂਬਰਾਂ ਦੇ ਖਿਲਾਫ ਬੇ-ਬੁਨਿਆਦ ਸੰਗੀਨ ਇਲਜ਼ਾਮ ਲਗਾਏ ਗਏ ਹਨ (ਵਿਘਨ) ਇਨ੍ਹਾਂ ਨੇ ਕਿਹਾ ਕਿ ਤੁਸੀਂ ਜੰਮੇ ਨਹੀਂ ਸੀ, ਸ਼ਾਇਦ ਮੈਂ ਵੀ ਜੰਮਿਆ ਨਹੀਂ ਸੀ । (ਵਿਘਨ) (ਸਰਦਾਰ ਧੰਨਾ ਸਿੰਘ ਗੁਲਸ਼ਨ ਵਲੋਂ ਵਿਘਨ) ਸਪੀਕਰ ਸਾਹਿਬ, ਤਾਰੀਖ ਇਸ ਗੱਲ ਦੀ ਗਵਾਹ ਹੈ ਕਿ (ਵਿਘਨ) ਸੂਬਾ ਸਰਹੱਦ ਵਿਚ ਅਕਾਲੀ ਪਾਰਟੀ ਨੇ ਮੁਸਲਿਮ ਲੀਗ ਨਾਲ ਰਲ ਕੇ ਅਜੀਤ ਸਿੰਘ ਨੂੰ ਵਜ਼ੀਰ ਬਣਾਇਆ ਸੀ (ਵਿਘਨ) ਛੱਜ ਤਾਂ ਬੋਲੇ ਛਾਨਣੀ ਕੀ ਬੋਲੇ ।

**ਸਰਦਾਰ ਅਜਾਇਬ ਸਿੰਘ ਸੰਧੂ :** ਇਹ ਗਿਆਨੀ ਜੀ ਨੇ ਕਹਾਇਆ (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਮੁਸਲਮ ਲੀਗ ਨਾਲ ਮਿਲਕੇ ਪਾਕਿਸਤਾਨ ਬਣਾਇਆ ਹੈ । (ਸ਼ੋਰ)

**ਸ੍ਰੀ ਸਪੀਕਰ :** ਫ਼ਾਈਨੈਂਸ ਮਨਿਸਟਰ ਸਾਹਿਬ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਕ ਗੱਲ ਕਹਿਨ ਦਾ ਮੌਕਾ ਦਿਉ (ਵਿਘਨ) ।

**ਸ੍ਰੀ ਸਪੀਕਰ :** ਤਸ਼ਰੀਫ ਰੱਖੋ (ਵਿਘਨ) (Please resume your seat) (*Interruption*)

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ ਮੈਂ ਇਕ ਗੱਲ ਸੁਣਾਉਣੀ ਚਾਹੁੰਦਾ ਹਾਂ (ਵਿਘਨ) ਮੈਂ ਹੁਣੇ ਹੀ ਸੁਣਾਉਣਾ ਚਾਹੁੰਦਾ ਹਾਂ । (ਵਿਘਨ) ।

**ਸ੍ਰੀ ਸਪੀਕਰ :** ਤੁਸੀਂ ਕਿਹੜੇ ਰੂਲ ਅਧੀਨ ਬੋਲਣਾ ਚਾਹੁੰਦੇ ਹੋ । (Under which rule do you want to speak ?)

**ਸਰਦਾਰ ਗੁਰਦੇਵ ਸਿੰਘ ਸਿੱਧੂ :** x x x x

Mr. Speaker : It is no point a of order, it should not be recorded.

(ਇਸ ਸਮੇਂ ਸ੍ਰੀ ਸਪੀਕਰ ਨੇ ਵਿੱਤ ਮੰਤਰੀ ਨੂੰ ਬੋਲਣ ਲਈ ਕਿਹਾ)

**ਸਰਦਾਰ ਅਜਾਇਬ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੋ ਡਿਪਟੀ ਵਜ਼ੀਰ ਸਾਹਿਬ, ਸਰਦਾਰ ਨਸੀਬ ਸਿੰਘ ਗਿੱਲ, ਨੇ ਕਿਹਾ ਹੈ ਉਹ ਤਾਂ ਤੁਸੀਂ ਰਿਕਾਰਡ ਤੇ ਰਖ ਲਿਆ ਹੈ ਅਤੇ ਜੋ ਸਰਦਾਰ ਗੁਰਦੇਵ ਸਿੰਘ ਸਿੱਧੂ ਨੇ ਕਿਹਾ ਹੈ ਉਹ ਤੁਸੀਂ ਕਟ ਦਿਤਾ ਹੈ । ਜੇ ਇਹ ਕੱਢਣਾ ਹੈ ਤਾਂ ਜੋ ਉਹਨਾਂ ਨੇ ਕਿਹਾ ਸੀ ਉਹ ਵੀ ਕਢੋ । (ਵਿਘਨ) (ਸ਼ੋਰ) ਤੁਸੀਂ ਇਸ ਦੇ ਬਾਰੇ ਆਪਣੀ ਰੂਲਿੰਗ ਦਿਉ ।

**ਸ੍ਰੀ ਸਪੀਕਰ :** ਉਨ੍ਹਾਂ ਦਾ ਕੋਈ ਪੁਆਇੰਟ ਆਫ਼ ਆਰਡਰ ਨਹੀਂ ਸੀ । (ਵਿਘਨ) ਉਹਨਾਂ ਦੀਆਂ ਐਵੇਂ ਵੇਗ ਐਲੀਗੇਸ਼ਨ ਸਨ ਇਸ ਕਰਕੇ ਡਿਸਅਲਾਓ ਕਰ ਦਿਤਾ (ਵਿਘਨ) (He rose on a point of order which was declared out of order because he levelled vague allegations through it).

**ਸਰਦਾਰ ਅਜਾਇਬ ਸਿੰਘ ਸੰਧੂ :** * * * ।

**ਸ੍ਰੀ ਸਪੀਕਰ :** ਇਹ ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਕਹਿੰਦੇ ਹਨ, ਰਿਕਾਰਡ ਨਾ ਕੀਤਾ ਜਾਵੇ । (ਵਿਘਨ) Please resume your seat. (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ)
(Whatever the hon. Member is saying without the permission of the Chair, should not be recorded (*Interruption*) Please resume your seat.) (*Interruption*)

---

*Not recorded as ordered by the Chair.

(ਇਸ ਸਮੇਂ ਚੌਧਰੀ ਸੁੰਦਰ ਸਿੰਘ ਪੁਆਇੰਟ ਆਫ ਆਰਡਰ ਤੇ ਖੜੇ ਹੋਏ)

Mr. Speaker: Please resume your seat. (Noise)

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ (ਵਿਘਨ) ਸਪੀਕਰ ਸਾਹਿਬ, ਜਿਹੜਾ ਅਕਾਲੀਆਂ ਵਲੋਂ ਸਵਾਲ ਉਠਿਆ ਮੈਂ ਉਸ ਨੂੰ ਬੁਰਾ ਨਹੀਂ ਸਮਝਦਾ। (ਵਿਘਨ) ਉਨ੍ਹਾਂ ਦਾ ਝੰਡਾ ਮਾਸਟਰ ਤਾਰਾ ਸਿੰਘ ਨੇ ਪਾੜਿਆ ਸੀ। (ਵਿਘਨ) ਸਪੀਕਰ ਸਾਹਿਬ, ਉਸ ਮੌਕੇ ਦੇ ਉਤੇ ਕਪੂਰਥਲਾ ਹਾਊਸ ਵਿਚ ਜਲਸਾ ਹੋਇਆ। ਮਾਸਟਰ ਤਾਰਾ ਸਿੰਘ ਨੂੰ ਅਤੇ ਮੈਨੂੰ ਵੀ ਉਥੇ ਬੁਲਾਇਆ ਗਿਆ। ਕਿਉਂਕਿ ਮੈਂ ਵੀ ਆਪਣੀ ਪਾਰਟੀ ਦਾ ਕੁਝ ਲੀਡਰ ਸੀ। (ਹਾਸਾ) (ਵਿਘਨ) ਮੈਨੂੰ ਡਾਕਟਰ ਅੰਬੇਦਕਰ ਨੇ ਸਲਾਹ ਭੇਜੀ ਕਿ ਤੁਸੀਂ ਮੁਸਲਿਮ ਲੀਗ ਨਾਲ ਰਲਕੇ ਹਕੂਮਤ ਕਰ ਲਵੋ। (ਵਿਘਨ) ਸਿਖਾਂ ਅਤੇ ਹਿੰਦੂਆਂ ਦੀਆਂ ਸੀਟਾਂ ਤੁਹਾਨੂੰ ਦੇ ਦਿਆਂਗੇ। ਸਾਡੇ ਆਦਮੀਆਂ ਦੇ ਹੱਕ ਵਿਚ ਉਨ੍ਹਾਂ ਨੇ ਪਰਾਪੇਗੰਡਾ ਕਰ ਦਿਤਾ। (ਵਿਘਨ) ਪਰ ਅਸੀਂ ਉਹਨਾਂ ਦੀ ਗਲ ਨਹੀਂ ਮੰਨੇ। (ਵਿਘਨ) ਅਸੀਂ ਕਿਹਾ ਕਿ ਜਿਹੜਾ ਸਾਨੂੰ ਹਿੰਦੁਸਤਾਨ ਨਾਲੋਂ ਅਲੱਗ ਕਰੇਗਾ ਅਸੀਂ ਉਸ ਦਾ ਜੁਤੀਆਂ ਨਾਲ ਤੌਲਾ ਪੋਲਾ ਕਰਾਂਗੇ। (ਵਿਘਨ) (ਸ਼ੋਰ) ਮਾਸਟਰ ਤੋਂ ਪਹਿਲਾਂ ਮੇਰਾ ਭਾਸ਼ਣ ਹੋਇਆ। (ਵਿਘਨ) (ਸ਼ੋਰ) ਮੈਂ ਕਿਹਾ ਕਿ ਅਸੀਂ ਹਿੰਦੁਸਤਾਨ ਵਿਚ ਜਾਕੇ ਚਪੜਾਸੀ ਬਣ ਜਾਵਾਂਗੇ ਪਰ ਇਸ ਤਰ੍ਹਾਂ ਨਹੀਂ ਕਰਨਾ। (ਵਿਘਨ) (ਸ਼ੋਰ) ਇਹ ਕਹਿੰਦੇ ਹਨ ਕਿ ਅਸੀਂ ਹਿੰਦੁਸਤਾਨ ਨੂੰ ਬਚਾਇਆ (ਵਿਘਨ) (ਸ਼ੋਰ) ਮੈਂ ਪੁਛਦਾ ਹਾਂ ਕਿ ਕਿੰਨੀ ਤਾਦਾਦ ਸੀ ਤੁਹਾਡੀ (ਵਿਘਨ) (ਸ਼ੋਰ) ਸਾਡੀ ਉਸ ਵਕਤ ਗਿਣਤੀ 7 ਕਰੋੜ ਸੀ ਅਤੇ ਹਰ ਇਕ ਤਾਦਾਦ ਦੇ ਮੁਤਾਬਿਕ ਹਿਸਾ ਮਿਲਦਾ ਸੀ। (ਵਿਘਨ) ਹਰੀਜਨਾਂ ਦੀ 7 ਕਰੋੜ ਦੀ ਆਬਾਦੀ ਸੀ ਅਤੇ ਇਹਨਾਂ ਦੀ ਅਧਾ ਕਰੋੜ ਵੀ ਨਹੀਂ ਸੀ। (ਵਿਘਨ) (ਸ਼ੋਰ) ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਹਿੰਦੁਸਤਾਨ ਨੂੰ ਬਚਾਇਆ। (ਵਿਘਨ) (ਸ਼ੋਰ) ਪਾਕਿਸਤਾਨ ਨੂੰ ਅਸੀਂ ਖਤਮ ਕੀਤਾ.........(ਵਿਘਨ) (ਸ਼ੋਰ)।

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਆਨ ਏ ਪੁਆਇੰਟਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੇਰੀ ਪਾਰਟੀ ਨੂੰ ਟਾਈਮ ਨਹੀਂ ਮਿਲਿਆ। (ਵਿਘਨ) ਮੈਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ। (ਵਿਘਨ) (ਸ਼ੋਰ)।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਸ ਨੇ ਵਾਕ ਆਊਟ ਕਰਨਾ ਹੈ, ਜਦ ਮਰਜ਼ੀ ਹੈ ਕਰਾ ਲਵੋ (ਵਿਘਨ) (ਸ਼ੋਰ)।

ਸ੍ਰੀ **ਸਪੀਕਰ** : ਚੋਪੜਾ ਸਾਹਿਬ, ਤੁਹਾਨੂੰ ਅਜ ਦਾ ਸਮਾਂ ਅਗਲੇ ਟਾਈਮ ਤੇ ਦੇ ਦਿਆਂਗੇ। (ਵਿਘਨ) ਕੱਲ ਬੜੀ ਅੱਛੀ ਡੀਮਾਂਡ ਆ ਰਹੀ। (ਵਿਘਨ) (Chopra Sahib, you will get double time tomorrow when very important demand is coming up before the House.) (*Interruption*)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ**: ਮੈਂ ਅੱਜ ਵੀ ਬੋਲਣਾ ਚਾਹੁੰਦਾ ਹਾਂ ......

(ਵਿਘਨ)

**ਸ੍ਰੀ ਸਪੀਕਰ** : ਕਲ ਲੇਬਰ ਦੀ ਡੀਮਾਂਡ ਆ ਰਹੀ ਹੈ ਉਸ ਦੇ ਉਤੇ ਤੁਹਾਨੂੰ ਸਮਾਂ ਮਿਲੇਗਾ । (ਵਿਘਨ) (Tomorrow you will get time to speak on the demand relating to the Labour Deptt.)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਮੈਂ ਜਨਰਲ ਐਡਮਨਿਸਟਰੇਸ਼ ਅਤੇ ਪੁਲਿਸ ਤੇ ਬੋਲਣਾ ਹੈ...... (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਚੋਪੜਾ ਜੀ ਦੀ ਗਲ ਠੀਕ ਹੈ, ਇਨ੍ਹਾਂ ਨੂੰ ਟਾਈਮ ਦਿਓ । ਇਨ੍ਹਾਂ ਤੇ ਤਾਂ ਰੋਜ਼ ਲਾਠੀਆਂ ਅਤੇ ਗੋਲੀਆਂ ਚੱਲਦੀਆਂ ਹਨ, ਇਸ ਲਈ ਇਨ੍ਹਾਂ ਨੂੰ ਅਜ ਸਮਾਂ ਦੇਣਾ ਚਾਹੀਦਾ ਹੈ । (ਵਿਘਨ) (ਸ਼ੋਰ) ਹਾਊਸ ਦਾ ਸਮਾਂ ਬੇਸ਼ੱਕ ਥੋੜਾ ਜਿਹਾ ਵਧਾ ਲਵੋ ਪਰ ਇਨ੍ਹਾਂ ਨੂੰ ਟਾਈਮ ਜ਼ਰੂਰ ਦਿਉ । (ਵਿਘਨ) ।

**ਸ੍ਰੀ ਸਪੀਕਰ** : ਸੰਧੂ ਸਾਹਿਬ, ਚੰਗਾ ਸੀ ਕਿ ਤੁਸੀਂ ਪਹਿਲਾਂ ਉਹਨਾਂ ਨੂੰ ਬੋਲਣ ਦਿੰਦੇ ਅਤੇ ਫਿਰ ਤੁਸੀਂ ਆਪ ਬੋਲਦੇ । (Sandhu Sahib, it would have been better if you had allowed Comrade Chopra to speak before you started your speech.) (Interruption) (Noise).

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਜੇ ਮੈਂ ਐਡਜਰਨਮੈਂਟ ਮੋਸ਼ਨ ਦਿਤੀ ਤਾਂ ਤੁਸੀਂ ਉਹ ਨਹੀਂ ਮੰਨਦੇ । (ਵਿਘਨ) ਮੈਂ ਬੋਲਣਾ ਹੈ......(ਵਿਘਨ) ਪਤਾ ਨਹੀਂ ਤੁਸੀਂ ਟਾਈਮ ਕਿਉਂ ਨਹੀਂ ਦਿੰਦੇ । (ਵਿਘਨ) (ਸ਼ੋਰ)

(ਇਸ ਸਮੇਂ ਸ੍ਰੀ ਸਪੀਕਰ ਨੇ ਵਿੱਤ ਮੰਤਰੀ ਨੂੰ ਬੋਲਣ ਲਈ ਕਿਹਾ ।)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਮੈਂ ਜ਼ਰੂਰ ਬੋਲਣਾ ਹੈ । (ਵਿਘਨ) ਬੜਾ ਜ਼ਰੂਰੀ ਮਸਲਾ ਹੈ......(ਵਿਘਨ)

**ਸ੍ਰੀ ਸਪੀਕਰ** : ਮੈਂ ਐਫ. ਐਮ. ਸਾਹਿਬ ਨੂੰ ਕਾਲ ਅਪਾਨ ਕਰ ਲਿਆ ਹੈ । (ਵਿਘਨ) (I have already called upon the hon. Finance Minister.

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਪਰ ਮੈਂ ਵੀ ਬੋਲਣਾ ਚਾਹੁੰਦਾ ਹਾਂ...... (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਰੌਲੇ ਗੌਲੇ ਦੇ ਵਿਚ ਬਹੁਤ ਟਾਈਮ ਜ਼ਾਇਆ ਹੁੰਦਾ ਹੈ । (ਵਿਘਨ) ਉਸ ਨੇ ਆਪਣੀ ਪਾਰਟੀ ਵਲੋਂ ਬੋਲਣਾ ਹੈ । ਇਸ ਲਈ ਹਾਊਸ ਦਾ ਟਾਈਮ ਵਧਾ ਲਓ ਅਤੇ ਉਸ ਨੂੰ ਬੋਲ ਲੈਣ ਦਿਓ । (ਵਿਘਨ)

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਬਹੁਤ ਹੋ ਗਿਆ ਹੈ । (ਵਿਘਨ) ਚੋਪੜਾ ਜੀ, ਮਜ਼ਦੂਰਾਂ ਦੀ ਹੜਤਾਲ ਹੈ ਤੁਸੀਂ ਉਹਨਾਂ ਦੀ ਡੀਮਾਂਡ ਉਤੇ ਬੋਲ ਲੈਣਾ । (ਵਿਘਨ) (ਸ਼ੋਰ) (The House is already late with its business. (*Interruption*)

The labour is on strike, so it would be better if you have your say on the problem when it is taken up by the House.)

WALK OUTS

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦਿਤਾ, ਇਸ ਲਈ ਮੈਂ ਰੋਸ਼ ਵਜੋਂ ਵਾਕ ਆਊਟ ਕਰਦਾ ਹਾਂ ।

(ਇਸ ਸਮੇਂ ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ ਹਾਊਸ ਵਿਚੋਂ ਵਾਕ ਆਊਟ ਕਰਕੇ ਬਾਹਰ ਚਲੇ ਗਏ ।)

**ਸਰਦਾਰ ਕਰਨੈਲ ਸਿੰਘ ਮਰੂੜੀ** : ਸਪੀਕਰ ਸਾਹਿਬ, ਤੁਸੀਂ ਗਰੀਬ ਨਾਲ ਧੱਕਾ ਕੀਤਾ ਹੈ । (ਵਿਘਨ) ਮੈਂ ਵੀ ਗਰੀਬਾਂ ਦਾ ਹਾਮੀ ਹਾਂ ਇਸ ਲਈ ਮੈਂ ਵਾਕ ਆਊਟ ਕਰਦਾ ਹਾਂ । (ਵਿਘਨ)

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੂੜੀ ਹਾਊਸ ਵਿਚੋਂ ਵਾਕ ਆਊਟ ਕਰ ਗਏ ।)

---

DISCUSSION AND VOTING ON DEMANDS Nos. 9 AND 12

(*Resumption*)

**ਸ਼੍ਰੀ ਸਪੀਕਰ** : ਵਿੱਤ ਮੰਤਰੀ ਸਾਹਿਬ । (Finance Minister Sahib.)

**ਵਿੱਤ ਮੰਤਰੀ (ਸ਼੍ਰੀ ਹੰਸ ਰਾਜ ਸ਼ਰਮਾ)** : ਸਪੀਕਰ ਸਾਹਿਬ, ਅਜ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਦੇ ਬੱਜਟ ਐਸਟੀਮੇਟਸ ਤੇ ਬਹਿਸ ਹੋਈ ਹੈ ਅਤੇ ਤੁਸੀਂ ਆਪ ਵੀ ਮਹਿਸੂਸ ਕੀਤਾ ਹੋਵੇਗਾ ਕਿ...... (ਵਿਘਨ)

---

EXTENSION OF THE TIME OF THE SITTING

**ਸ਼੍ਰੀ ਸਪੀਕਰ** : ਹਾਊਸ ਦਾ ਸਮਾਂ ਅੱਧਾ ਘੰਟਾ ਵਧਾ ਦਿੰਦੇ ਹਾਂ (ਵਿਘਨ) ਜਦ ਤਕ ਡੀਮਾਂਡਜ਼ ਪਾਸ ਨਹੀਂ ਹੁੰਦੀਆਂ ਉਦੋਂ ਤਕ ਹਾਊਸ ਦਾ ਸਮਾਂ ਵਧਾ ਦਿੰਦੇ ਹਾਂ (ਵਿਘਨ) (The time of the House may be extended by half an hour. (*Interruption*) The time of the sitting is extended till the time when the demands are passed.) (*Interruption*)

---

DISCUSSION AND VOTING ON DEMANDS Nos. 9 AND 12

(*Resumption*)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਤਾਂ ਹੋਰ ਲੰਬਾ ਹੋ ਜਾਵੇਗਾ । (ਵਿਘਨ).

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਧੱਕਾ ਹੈ...... (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ। ਜੇ ਤੁਸੀਂ ਹਾਊਸ ਦਾ ਸਮਾਂ ਅੱਧਾ ਘੰਟਾ ਵਧਾਉਣਾ ਹੈ ਤਾਂ ਫਿਰ ਚੋਪੜਾ ਜੀ ਨੂੰ ਪੰਜ ਮਿੰਟ ਜ਼ਰੂਰ ਸੁਣ ਲਵੋ। (ਵਿਘਨ) ਜੋ ਵੀ ਉਹ ਕਹਿਣਾ ਚਾਹੁੰਦੇ ਹਨ, ਉਹ ਕਹਿ ਲੈਣ। (ਵਿਘਨ)

**ਸ੍ਰੀ ਸਪੀਕਰ** : ਕੱਲ 10 ਮਿੰਟ ਉਹਨਾਂ ਨੂੰ ਸੁਣ ਲਵਾਂਗੇ। (ਵਿਘਨ) (To-morrow he will be given ten minutes.)

**ਸਰਦਾਰ ਅਜਾਇਬ ਸਿੰਘ ਸੰਧੂ** : ਪੰਜ ਸੌ ਆਦਮੀ ਉਹਨਾਂ ਦਾ ਗ੍ਰਿਫਤਾਰ ਕਰ ਲਿਆ ਹੈ। (ਵਿਘਨ) ਉਹ ਮਹਿੰਗਾਈ ਅਤੇ ਬਿਜਲੀ ਦੇ ਸੰਕਟ ਬਾਰੇ ਕਹਿੰਦੇ ਹਨ...... (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਉਹਨਾਂ ਨੂੰ ਪੰਜ ਸੱਤ ਮਿੰਟ ਬੋਲ ਲੈਣ ਦਿਉ। (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਹਾਊਸ ਦੇ ਮਾਨਯੋਗ ਮੈਂਬਰਾਂ ਨੇ ਇਸ ਮਤੇ ਤੇ ਆਪਣੇ ਵਿਚਾਰ ਰਖੇ ਹਨ। ਜੈਨਰਲ ਐਡਮਿਨਿਸਟਰੇਸ਼ਨ ਔਰ ਪੁਲਿਸ ਦੇ ਬਾਰੇ ਵਿਚ ਕਾਫੀ ਨੁਕਤਾਕੀਨੀ ਵੀ ਹੋਈ ਹੈ ਅਤੇ ਸਰਾਹਨਾ ਵੀ ਹੋਈ ਹੈ। ਇਹ ਮੈਂ ਅੱਗੇ ਵੀ ਸੋਚ ਰਿਹਾ ਸੀ ਕਿ ਕਿਸੀ ਵੇਲੇ ਵੀ ਐਨੀ ਗਰਮਾ ਗਰਮੀ ਨਹੀਂ ਹੁੰਦੀ ਲੇਕਿਨ ਚੂੰਕਿ ਇਹ ਲਾਅ ਐਂਡ ਆਰਡਰ ਦੀ ਗਲ ਸੀ ਇਸ ਲਈ ਇਥੇ ਵੀ ਹਾਊਸ ਵਿਚ ਕਾਫੀ ਗਰਮੀ ਆ ਗਈ ਹੈ। ਮੈਂ ਇਹ ਵੀ ਦਸਣਾ ਚਾਹੁੰਦਾਂ ਹਾਂ ਕਿ ਪੁਲਿਸ ਅਤੇ ਜੈਨਰਲ ਐਡਮਿਨਿਸਟਰੇਸ਼ਨ ਜੋ ਸਾਡੇ ਵਿਰਸੇ ਵਿਚ ਆਈ ਸੀ, ਜੋ ਐਡਮਿਨਿਸਟਰੇਸ਼ਨ ਸਾਨੂੰ ਮਿਲੀ ਸੀ ਉਸ ਦੇ ਬਾਰੇ ਤੁਸੀਂ ਸਪੀਕਰ ਸਾਹਿਬ, ਜਾਣਦੇ ਹੀ ਹੋ ਕਿ ਇਹ ਸਾਰਾ ਤਾਣਾ ਬਾਣਾ ਹੀ ਵਿਗੜਿਆ ਹੋਇਆ ਸੀ ਅਤੇ ਜਿਸ ਦਿਨ ਅਸੀਂ ਐਡਮਿਨਿਸਟਰੇਸ਼ਨ ਨੂੰ ਸੰਭਾਲਿਆ ਉਸ ਵੇਲੇ ਕੋਈ ਇਸ ਕਿਸਮ ਦਾ ਚਕਰ ਚਲਿਆ ਹੋਇਆ ਸੀ. ਜਿਸ ਦਾ ਕਿ ਤੁਹਾਨੂੰ ਵੀ ਯਾਦ ਹੋਵੇਗਾ ਕਿ ਉਸ ਵੇਲੇ ਲਾਅ ਐਂਡ ਆਰਡਰ ਦੀ ਹਾਲਤ ਕਿੰਨੀ ਖਰਾਬ ਸੀ। ਮੈਂ ਇਹ ਗਲ ਮੰਨਦਾ ਹਾਂ ਕਿ ਕੋਈ ਵੀ ਗੌਰਮਿੰਟ ਜਾਂ ਕੋਈ ਵੀ ਮਨਿਸਟਰੀ ਲਾਅ ਐਂਡ ਆਰਡਰ ਨੂੰ ਕਾਇਮ ਨਹੀਂ ਕਰ ਸਕਦੀ, ਠੀਕ ਢੰਗ ਨਾਲ ਐਡਮਿਨਿਸਟਰੇਸ਼ਨ ਨੂੰ ਚਲਾ ਨਹੀਂ ਸਕਦੀ ਜਦੋਂ ਤਕ ਕਿ ਉਸ ਨੂੰ ਲੋਕਾਂ ਦੀ ਪੂਰੀ ਕੋਅਪਰੇਸ਼ਨ ਨਾ ਹੋਵੇ ਅਤੇ ਤਮਾਮ ਪੁਲੀਟੀਕਲ ਪਾਰਟੀਆਂ ਮਿਲਵਰਤਨ ਨਾ ਕਰਨ। ਇਸ ਕਰਕੇ ਸਾਰਿਆਂ ਨਾਲੋਂ ਵਡਾ ਸਵਾਲ ਜਿਸ ਦੇ ਬਾਰੇ ਕਿ ਮੈਂ ਅਗੇ ਚਲ ਕੇ ਅੰਕੜੇ ਦੇਵਾਂਗਾ ਅਤੇ ਸੰਧੂ ਸਾਹਿਬ ਦੇ ਜਿਹੜੇ ਰੀਮਾਰਕਸ ਹਨ ਉਹਨਾਂ ਦਾ ਵੀ ਜਵਾਬ ਦੇਣ ਦੀ ਕੋਸ਼ਿਸ਼ ਕਰਾਂਗਾ। ਮੈਂ ਸਾਰਿਆਂ ਨਾਲੋਂ ਵਡੀ ਗਲ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀਆਂ ਨਾਲ ਸਾਰਿਆਂ ਨਾਲੋਂ ਵਧ...... (ਵਿਘਨ)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਹਾਊਸ ਦਾ ਟਾਈਮ ਵਧਾਇਆ ਹੈ ਜਾਂ ਨਹੀਂ ? ਜੇ ਵਧਾਇਆ ਹੈ ਤਾਂ ਮੈਨੂੰ ਕਿਉਂ ਨਹੀਂ ਟਾਈਮ ਦਿਤਾ ਗਿਆ। (ਵਿਘਨ) ਸਪੀਕਰ ਸਾਹਿਬ, ਇਹ ਮੇਰਾ ਹੱਕ ਬਣਦਾ ਹੈ। ਸਾਰੇ ਪੰਜਾਬ ਦੀ ਜਨਤਾ ਦੀਆਂ ਮੰਗਾਂ ਲਈ ਮੇਰੀ ਪਾਰਟੀ ਜਦੋ-ਜਹਿਦ ਕਰ ਰਹੀ ਹੈ ਅਤੇ ਉਹਨਾਂ ਲੋਕਾਂ ਤੇ ਪੁਲਿਸ ਵਲੋਂ ਲਾਠੀ ਚਾਰਜ ਵਗੈਰਾ ਕੀਤਾ ਜਾ ਰਿਹਾ ਹੈ ਅਤੇ ਤੁਸੀਂ ਮੈਨੂੰ ਪੁਲਿਸ ਦੀ ਮੱਦ ਤੇ ਬੋਲਣ ਲਈ ਟਾਈਮ

ਨਹੀਂ ਦੇ ਰਹੇ । (ਵਿਘਨ) ਸਪੀਕਰ ਸਾਹਿਬ, ਮੈਨੂੰ ਟਾਈਮ ਦੇਣਾ ਚਾਹੀਦਾ ਹੈ, ਮੈਂ ਪਾਰਟੀ ਦਾ ਇਕੱਲਾ ਹੀ ਮੈਂਬਰ ਹਾਂ ਅਤੇ ਮੈਂ ਵੀ ਲੋਕਾਂ ਦੀਆਂ ਤਕਲੀਫਾਂ ਦਸਣਾ ਚਾਹੁੰਦਾ ਹਾਂ ਅਤੇ ਪੁਲਿਸ ਬਾਰੇ ਕੁਝ ਦਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਇਹ ਸਾਡੇ ਲੋਕਾਂ ਤੇ ਝੂਠੇ ਕੇਸ ਬਣਾ ਕੇ ਅਤੇ ਸਾਡੇ ਵਰਕਰਾਂ ਦੀਆਂ ਲਾਠੀਆਂ ਨਾਲ ਲਤਾਂ ਬਾਹਾਂ ਤੋੜ ਰਹੀ ਹੈ ।

**ਸ੍ਰੀ ਸਪੀਕਰ** : ਚੋਪੜਾ ਸਾਹਿਬ, ਤੁਸੀਂ ਤਸ਼ਰੀਫ ਰਖੋ ਹੁਣ (ਵਿਘਨ) (Chopra Sahib, please resume your seat now) (*Interruptton*)

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਹਾਊਸ ਦਾ ਟਾਈਮ ਤਾਂ, ਸਪੀਕਰ ਸਾਹਿਬ, ਤੁਸੀਂ ਵਧਾ ਲਿਆ ਹੈ ਮੇਰੀ ਰਿਕੁਐਸਟ ਹੈ ਕਿ ਮੈਨੂੰ ਵੀ ਟਾਈਮ ਦੇਣਾ ਚਾਹੀਦਾ ਹੈ । (ਵਿਘਨ)

**Mr. Speaker** : Please resume your seat now.

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੇ ਅਸੀਂ ਰੂਲਜ਼ ਐਂਡ ਰੈਗੂਲੇਸ਼ਨਜ਼ ਅਨੁਸਾਰ ਇਥੇ ਨਹੀਂ ਚਲਦੇ ਤਾ ਬਾਹਰ ਅਸੀਂ ਕੀ ਕਰਨਾ ਹੈ । (ਵਿਘਨ)

## WALK OUT

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ** : ਸਪੀਕਰ ਸਾਹਿਬ, ਮੈਂ ਵਾਕ ਆਊਟ ਕਰਦਾ ਹਾਂ ।

(ਇਸ ਵਕਤ ਆਨਰੇਬਲ ਮੈਂਬਰ ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ ਵਾਕ ਆਊਟ ਕਰ ਗਏ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਹਮੇਸ਼ਾਂ ਵਾਸਤੇ ਹੀ ਇਹ ਕਰ ਦਿਤੇ...... (ਵਿਘਨ) ਇਹ ਦੋ ਮਿੰਟ ਬਾਦ ਵਾਕ ਆਊਟ ਕਰ ਜਾਂਦੇ ਹਨ । (ਵਿਘਨ)

## DISCUSSION AND VOTING ON DEMANDS Nos. 9 AND 12

(*Resumption*)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਸ ਗਲ ਤੋਂ ਸਾਰੇ ਪੰਜਾਬ ਦੇ ਲੋਕ ਜਾਣੂ ਹਨ ਕਿ ਪਿਛਲੇ ਪੰਜ ਸਾਲਾਂ ਦੇ ਅੰਦਰ ਆਇਆ ਪੁਲਿਸ ਨੂੰ, ਇਮਾਨਦਾਰ ਆਦਮੀ ਨੂੰ, ਅੱਛੇ ਕੰਮ ਕਰਨ ਵਾਲੇ ਨੂੰ ਤਰੱਕੀ ਮਿਲੀ ਸੀ, ਉਹਨਾਂ ਨੂੰ ਥਾਪੀ ਦਿਤੀ ਗਈ ਸੀ ਜਾਂ ਉਹਨਾਂ ਤੇ ਕਰੋਪੀ ਆਈ ਸੀ ਅਤੇ ਉਹਨਾਂ ਦਾ ਨੁਕਸਾਨ ਕੀਤਾ ਗਿਆ ਸੀ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਜਿਹੜੀ ਪੰਜਾਬ ਦੀ ਪੁਲਿਸ ਹੈ ਉਸ ਦੀ ਟਰੈਡੀਸ਼ਨ ਸੀ ਕਿ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਦ ਆਂਧਰਾ ਵਿਚ, ਹੈਦਰਾਬਾਦ ਵਿਚ, ਬੰਗਾਲ ਵਿਚ ਜਾਂ ਜੰਮੂ ਵਿਚ ਜਿਸ ਜਗ੍ਹਾ ਵੀ ਜ਼ਰੂਰਤ ਸੀ ਅਮਨ ਕਾਇਮ ਕਰਨ ਦੀ ਸਾਡੀ ਪੰਜਾਬ ਦੀ ਪੁਲਿਸ ਗਈ ਅਤੇ ਉਥੋਂ ਦੇ ਲੋਕਾਂ ਨੇ ਪੰਜਾਬ ਦੀ ਪੁਲਿਸ ਦਾ, ਪੰਜਾਬ ਦੇ ਲੋਕਾਂ ਦਾ, ਪੰਜਾਬ ਦੀ ਸਰਕਾਰ ਦਾ ਧੰਨਵਾਦ ਕੀਤਾ ਅਤੇ ਬੜੇ ਮਸ਼ਕੂਰ ਹੋਏ ਕਿ ਇਸ ਪੰਜਾਬ ਦੀ ਪੁਲਿਸ ਨੇ ਜਗ੍ਹਾ ਜਗ੍ਹਾ ਅਮਨ ਬਹਾਲ ਕੀਤਾ । ਇਸ ਨੇ ਸਿਰਫ ਅਮਨ ਹੀ ਨਹੀਂ ਬਹਾਲ

[ਵਿੱਤ ਮੰਤਰੀ]

ਕੀਤਾ ਬਲਕੇ ਬਾਰਡਰ ਦੇ ਇਲਾਕੇ ਵਿਚ ਵੀ ਪਿਛਲੀਆਂ ਜੋ ਲੜਾਈਆਂ ਹੋਈਆਂ ਉਸ ਦੇ ਵਿਚ ਹੀ ਆਪਣਾ ਵਧ ਚੜ੍ਹ ਕੇ ਹਿੱਸਾ ਪਾਇਆ । ਤੁਸੀਂ ਜਾਣਦੇ ਹੀ ਹੋ ਸਪੀਕਰ ਸਾਹਿਬ, ਕਿ ਆਰਮੀ ਅਥਾਰਟੀ ਨੇ ਵੀ ਪੰਜਾਬ ਦੀ ਪੁਲਿਸ ਦੀ ਸ਼ਲਾਘਾ ਕੀਤੀ ਹੈ ਕਿ ਲੜਾਈ ਦੇ ਦਿਨਾਂ ਵਿਚ ਇਸ ਨੇ ਬਹੁਤ ਅੱਛਾ ਕੰਮ ਕੀਤਾ ਹੈ । (ਥੰਪਿੰਗ) ਲੇਕਿਨ ਸਪੀਕਰ ਸਾਹਿਬ, ਪਿਛਲੇ ਸਾਲਾਂ ਦੇ ਅੰਦਰ ਜਿਸ ਵੇਲੇ ਕਿ ਹਰ ਵਕਤ ਟਰਾਂਸਫਰਜ਼ ਦਾ ਜਾਂ ਡੀਮੋਸ਼ਨਜ਼ ਦਾ ਜਾਂ ਕਿਸੀ ਦੂਸਰੇ ਢੰਗਾਂ ਨਾਲ ਇਨਟਰਫੀਅਰੈਂਸ ਦਾ ਉਹਨਾਂ ਤੇ ਬੜਾ ਭਾਰੀ ਡੰਡਾ ਰਖਿਆ ਗਿਆ ਤਾਂ ਉਸ ਚੀਜ਼ ਨੇ ਸਾਡੀ ਪੁਲਿਸ ਦੇ ਵਿਚ ਬੜੀ ਭਾਰੀ ਕਮਜ਼ੋਰੀ ਪੈਦਾ ਕੀਤੀ ਹੈ । ਮੈਨੂੰ ਇਹ ਗਲ ਮੰਨਣ ਵਿਚ ਕੋਈ ਝਿਜਕ ਨਹੀਂ ਕਿ ਜਿਸ ਕਿਸਮ ਦੀ ਪੁਲਿਸ ਦੀ ਆਈਡਲ ਸਰਵਿਸ ਚਾਹੀਦੀ ਹੈ ਉਹ ਅਸੀਂ ਨਹੀਂ ਬਣਾ ਸਕੇ ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਪਿਛਲੇ ਸਾਲ ਦੇ ਅੰਦਰ ਅਸੀਂ ਇਹ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਲੋਕ ਇਮਾਨਦਾਰ ਹਨ, ਜਿਹੜੇ ਲੋਕ ਕੰਮ ਕਰ ਸਕਦੇ ਹਨ ਉਹਨਾਂ ਨੂੰ ਅਸੀਂ ਪੂਰੀ ਜ਼ਿਮੇਵਾਰੀ ਦੇਈਏ ਅਤੇ ਉਹਨਾਂ ਤੋਂ ਬਕਾਇਦਾ ਤੌਰ ਤੇ ਪੰਜਾਬ ਦੇ ਵਿਚ ਸ਼ਾਂਤੀ ਕਾਇਮ ਕਰਵਾਈਏ ਅਤੇ ਲਾਅ ਐਂਡ ਆਰਡਰ ਨੂੰ ਕਾਇਮ ਰਖੀਏ । ਸਪੀਕਰ ਸਾਹਿਬ, ਤੁਸੀਂ ਇਹ ਵੀ ਜਾਣਦੇ ਹੋ ਕਿ ਜਿਥੋਂ ਤਕ ਵੀਕਰ ਸੈਕਸ਼ਨ ਦਾ ਤੱਲਕ ਸੀ ਉਹਨਾਂ ਤੇ ਵੀ ਪਿਛਲੇ ਦਿਨਾਂ ਵਿਚ ਕਾਫੀ ਸਖਤੀ ਹੋਈ ਹੈ । ਇਹ ਤਾਂ ਇਕ ਦੋ ਅਖਬਾਰਾਂ ਕੋਟ ਕਰਦੇ ਹਨ ਲੇਕਿਨ ਉਹਨਾਂ ਸਾਲਾਂ ਵਿਚ ਜਦੋਂ ਇਹਨਾਂ ਦੀ ਹਕੂਮਤ ਸੀ (ਅਕਾਲੀ ਪਾਰਟੀ ਵਲ ਇਸ਼ਾਰਾ) ਜਿੰਨੀਆਂ ਅਖਬਾਰਾਂ ਤੁਸੀਂ ਕਹੋ ਮੈਂ ਕੋਟ ਕਰ ਸਕਦਾ ਹਾਂ ਜਿਸ ਵਕਤ ਵੀ ਇਹਨਾਂ ਨੂੰ ਕੋਈ ਨਰਾਜ਼ਗੀ ਹੋਈ ਉਸ ਵੇਲੇ ਪੁਲਿਸ ਨੂੰ ਇਨ੍ਹਾਂ ਨੇ ਕੋਈ ਮਦਦ ਨਹੀਂ ਕਰਨ ਦਿਤੀ, ਹਰੀਜਨ ਅਤੇ ਬੈਕਵਰਡ ਲੋਕਾਂ ਤੇ ਜਗ੍ਹਾ ਜਗ੍ਹਾ ਜ਼ੁਲਮ ਹੋਏ ਅਤੇ ਉਹਨਾਂ ਦੀ ਕੋਈ ਸੁਣਵਾਈ ਨਹੀਂ ਹੋਈ । ਨਾਕੇਬੰਦੀਆਂ ਹੋਈਆਂ ਲੇਕਿਨ ਉਹਨਾਂ ਦੇ ਵਿਚ ਕੋਈ ਦਖਲ ਨਹੀਂ ਦਿਤਾ ਗਿਆ । ਇਥੇ ਹੀ ਬਸ ਨਹੀਂ ਸਪੀਕਰ ਸਾਹਿਬ, ਇਹ ਅਤੇ ਇਹਨਾਂ ਦੇ ਦੂਸਰੇ ਸਾਥੀ ਮਿਲ ਕੇ ਜਿਥੇ ਕਿਤੇ ਉਹ ਦੇਖਦੇ ਸੀ ਉਹ ਆਪਣਾ ਭਗਵਾ ਝੰਡਾ ਲਗਾ ਦਿੰਦੇ ਸੀ ਅਤੇ ਜਿਥੇ ਕਿਤੇ ਇਹ ਦੇਖਦੇ ਸੀ ਇਹ ਆਪਣਾ ਝੰਡਾ ਲਗਾ ਦਿੰਦੇ ਸੀ। (ਵਿਘਨ) ਜਿਥੇ ਸਰਕਾਰੀ ਜ਼ਮੀਨ ਹੋਵੇ, ਮਿਊਨਸਪਲ ਕਮੇਟੀ ਦੀ ਜ਼ਮੀਨ ਹੋਵੇ ਜਾਂ ਨਜ਼ੂਲ ਲੈਂਡ ਹੋਵੇ ਇਕ ਕੰਮ ਇਹਨਾਂ ਦਾ ਬੜਾ ਤਗੜਾ ਸੀ ਕਿ ਆਪਣਾ ਝੰਡਾ ਗਡ ਦਿਉ ਅਤੇ ਉਸਤੇ ਕਬਜ਼ਾ ਕਰ ਲਓ । ਸਪੀਕਰ ਸਾਹਿਬ, ਐਸਾ ਮਾਹੌਲ ਪੰਜਾਬ ਵਿਚ ਪੈਦਾ ਹੋ ਗਿਆ ਸੀ । ਮੈਂ ਇਸ ਕਰਕੇ ਇਹ ਨਹੀਂ ਕਹਿ ਰਿਹਾ ਕਿ ਅਸੀਂ ਆਪੋਜ਼ੀਸ਼ਨ ਵਿਚ ਸੀ । ਇਹਨਾਂ ਦੇ ਆਪਣੇ ਸਾਥੀ, ਸਰਦਾਰ ਲਛਮਣ ਸਿੰਘ ਗਿੱਲ, ਜਦੋਂ ਇਹਨਾਂ ਤੋਂ ਵਖਰੇ ਹੋਏ ਜਾਂ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਟੁੱਟੀ ਅਤੇ ਬਾਦਲ ਸਾਹਿਬ ਇਥੇ ਆਏ ਤਾਂ ਉਹਨਾਂ ਚੀਫ ਮਨਿਸਟਰਜ਼ ਦੇ ਬਿਆਨ ਸਨ ਕਿ ਮੇਰੇ ਤੇ ਜ਼ਬਰਦਸਤੀ ਦਬਾਅ ਪਾਇਆ ਜਾਂਦਾ ਸੀ, ਮੇਰੇ ਤੇ ਪਰੈਸ਼ਰ ਪਾਇਆ ਜਾਂਦਾ ਸੀ । ਮੈਨੂੰ ਬਾਹਰੋਂ ਹੁਕਮ ਆਉਂਦੇ ਸੀ, ਇਸ ਤਰ੍ਹਾਂ ਦੇ ਬਿਆਨ ਆਏ । ਇਸ ਤਰ੍ਹਾਂ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਪੰਜਾਬ ਦੇ ਵਿਚ ਖਰਾਬ ਹੋਈ । ਅਸੀਂ ਇਥੇ ਆ ਕੇ ਸਾਰਿਆਂ ਨਾਲੋਂ ਪਹਿਲਾਂ ਕੰਮ ਇਹ ਕੀਤਾ ਕਿ ਜਿਹੜੇ ਜ਼ਿਲ੍ਹੇ ਦੇ ਅਫਸਰ ਹਨ, ਜਿਨ੍ਹਾਂ ਦੇ ਉਤੇ ਜ਼ਿਮੇਵਾਰੀ ਆਂਦੀ ਹੈ ਉਹਨਾਂ ਨੂੰ ਜ਼ਿਲ੍ਹੇ ਦਾ ਇੰਚਾਰਜ ਬਣਾਇਆ ਹੈ । ਇਹ ਪਹਿਲੀ ਦਫਾ ਹੀ ਹੋਇਆ ਹੈ ਕਿ ਕੋਈ ਪੁਲੀਟੀਕਲੀ ਇੰਟਰਫੀਅਰੈਂਸ ਨਹੀਂ ਹੁੰਦੀ ਕਿਸੇ ਐਸ. ਐਸ. ਪੀ. ਦੇ ਕੰਮ ਵਿਚ ਜਾਂ ਕਿਸੇ ਥਾਣੇ ਵਿਚ । ਅਸੀਂ ਐਸ. ਐਸ. ਪੀ. ਨੂੰ ਸਾਰੇ ਅਖਤਿਆਰ ਦਿਤੇ ਹਨ ਕਿ ਅਗਰ ਕੋਈ ਥਾਣੇਦਾਰ, ਅਗਰ ਕੋਈ ਕਾਂਸਟੇਬਲ

ਕੋਈਂ ਖਰਾਬੀ ਕਰਦਾ ਹੈ ਤਾਂ ਉਸ ਦੀ ਜ਼ਿਮੇਵਾਹੀ ਤੁਹਾਡੀ ਹੈ । ਉਸ ਨੂੰ ਭਾਵੇਂ ਤਬਦੀਲ ਕਰੋ, ਭਾਵੇਂ ਕੋਈ ਸਜ਼ਾ ਦਿਓ । ਅਸੀਂ ਆਪਣੇ ਐਮ. ਐਲ. ਏ. ਸਾਥੀਆਂ ਨੂੰ ਅਸੀਂ ਆਪਣੇ ਵਜ਼ੀਰ ਸਾਥੀਆਂ ਨੂੰ ਦਰਖਾਸਤ ਕੀਤੀ ਹੈ ਕਿ ਐਡਮਨਿਸਟਰੇਸ਼ਨ ਵਿਚ ਜਾਂ ਪੁਲੀਸ ਦੇ ਰੋਜ਼ ਮਰਾਹ ਦੇ ਕੰਮਾਂ ਵਿਚ ਕੋਈ ਦਖਲ ਨਾ ਦਿਓ । ਪਰ ਜੇ ਇਹ ਇਸ ਤਰ੍ਹਾਂ ਕਰੀ ਜਾਣ ਤਾਂ ਸਾਡੇ ਕੋਲ ਕੋਈ ਇਲਾਜ ਨਹੀਂ । ਸਾਨੂੰ ਪਤਾ ਹੈ ਕਿ ਇਹਨਾਂ ਦੇ ਸੈਲ ਪੁਲੀਸ ਵਿਚ ਮੌਜੂਦ ਹਨ, ਅੱਜ ਵੀ ਹਨ, ਜਿਨ੍ਹਾਂ ਦੀਆਂ ਇਹਨਾਂ ਨਾਲ ਆਪਸ ਵਿਚ ਮਿਲ ਕੇ ਖਰਾਬੀਆਂ ਹੁੰਦੀਆਂ ਰਹੀਆਂ । ਅੱਜ ਇਹ ਕਹਿੰਦੇ ਹਨ ਕਿ ਪੁਲਿਸ ਅਫ਼ਸਰ ਗਲਤ ਕਿਸਮ ਦੇ ਲਗਾ ਦਿਤੇ ਗਏ ਹਨ । ਮੈਨੂੰ ਯਾਦ ਹੈ ਕਿ ਇਕ ਸ਼ਰੀਫ਼ ਆਦਮੀ ਸ੍ਰੀ ਅਸ਼ਵਨੀ ਕੁਮਾਰ ਆਈ. ਜੀ. ਲਾਇਆ ਸੀ, ਜਿਸ ਬਾਰੇ ਇਹਨਾਂ ਨੇ ਸਪੀਚਾਂ ਇਥੇ ਕੀਤੀਆਂ ਸਨ ਅਤੇ ਅੱਜ ਜਿਹੜਾ ਆਈ. ਜੀ. ਲਾਇਆ ਹੋਇਆ ਹੈ ਉਸ ਦੇ ਖਿਲਾਫ਼ ਵੀ ਇਹਨਾਂ ਨੇ ਇਥੇ ਹਾਊਸ ਵਿਚ ਸਪੀਚਾਂ ਕੀਤੀਆਂ ਅਤੇ ਇਹ ਕਹਿ ਦਿਤਾ ਕਿ ਉਸ ਦਾ ਪੁਲਿਸ ਕਾਂਸਟੇਬਲ ਤੋਂ ਲੈ ਕੇ ਡੀ. ਆਈ. ਜੀ. ਤਕ ਕੋਈ ਕਹਿਣਾ ਨਹੀਂ ਮੰਨਦਾ । ਸਪੀਕਰ ਸਾਹਿਬ, ਇਹ ਵਾਇਰਲੈਸ ਇਹਨਾਂ ਕੋਲ ਪਹੁੰਚ ਗਈ ਹੈ ਕਿ ਸਾਡੇ ਕੋਲ ਆਈ. ਜੀ. ਦਾ ਕਹਿਣਾ ਕੋਈ ਨਹੀਂ ਮੰਨਦਾ । ਇਹ ਬਿਲਕੁਲ ਗਲਤ ਹੈ । ਪੁਲਿਸ ਪੰਜਾਬ ਦੀ ਇਕ ਡਿਸਿਪਲੰਡ ਫੋਰਸ ਹੈ, ਸਾਨੂੰ ਉਸ ਤੇ ਮਾਣ ਹੈ । ਤਮਾਮ ਪੁਲਿਸ ਫੋਰਸ ਆਪਣੇ ਕਪਤਾਨ ਦਾ ਹੁਕਮ ਮੰਨਦੀ ਹੈ ਔਰ ਸਰਕਾਰ ਦੇ ਹੁਕਮ ਦੇ ਮੁਤਾਬਿਕ ਚਲਦੀ ਹੈ । ਅਗਰ ਤਾਂ ਇਹਨਾਂ ਦਾ ਇਹ ਮਨਸ਼ਾ ਹੈ, ਇਹ ਖਾਹਿਸ਼ ਹੈ ਕਿ ਕਾਂਸਟੇਬਲ ਤੋਂ ਲੈ ਕੇ ਡੀ. ਆਈ. ਜੀ. ਤਕ ਕੋਈ ਸਾਡੇ ਆਈ. ਜੀ. ਦਾ ਕਹਿਣਾ ਨਾ ਮੰਨੇ, ਤਾਂ ਇਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਫਿਰ ਕੀ ਹੋਵੇਗਾ । ਮੈਂ ਤਾਂ ਕਹਿੰਦਾ ਹਾਂ ਕਿ ਇਹ ਗਲ ਕਹਿਣੀ ਜੁਰਮ ਹੈ । ਪੁਲਿਸ ਫੋਰਸ ਬਾਰੇ ਇਹ ਕਹਿਣਾ ਗਲਤ ਹੈ । ਮੈਂ ਕਹਿੰਦਾ ਹਾਂ ਕਿ ਤਮਾਮ ਐਸ. ਪੀ. ਅਤੇ ਤਮਾਮ ਹੋਰ ਅਮਲਾ ਇਸ ਵਕਤ ਪੰਜਾਬ ਦੇ ਲਾਅ ਐਂਡ ਆਰਡਰ ਨੂੰ ਠੀਕ ਕਰਨ ਵਿਚ ਲਗਾ ਹੋਇਆ ਹੈ । ਇਹ ਜਿੰਨਾਂ ਮਰਜ਼ੀ ਆਪਣੇ ਅਫਸਰਾਂ ਨੂੰ ਕਹਿਣ, ਜਿਨ੍ਹਾਂ ਨਾਲ ਇਹਨਾਂ ਦੀ ਘੀ ਖਿਚੜੀ ਚਲਦੀ ਸੀ, ਕਿ ਆਈ. ਜੀ. ਦਾ ਕਹਿਣਾ ਨਾ ਮੰਨੋ, ਚੀਫ ਮਨਿਸਟਰ ਦਾ ਕਹਿਣਾ ਨਾ ਮੰਨੋ, ਕੋਈ ਅਸਰ ਨਹੀਂ ਹੋਣਾ । ਜੋ ਕੋਈ ਨਹੀਂ ਮੰਨੇਗਾ ਉਸ ਨੂੰ ਸਜ਼ਾ ਦਿਤੀ ਜਾਏਗੀ ਉਹ ਪੁਲਿਸ ਤੋਂ ਬਾਹਰ ਜਾਏਗਾ (ਥੰਪਿੰਗ) ਸਪੀਕਰ ਸਾਹਿਬ, ਇਕ ਸਾਜ਼ਸ਼ ਹੋ ਰਹੀ ਹੈ । (ਵਿਘਨ) ਇਕ ਐਸੀ ਕਾਂਸਪਾਏਰੇਸੀ ਹੋ ਰਹੀ ਹੈ । ਸਪੀਕਰ ਸਾਹਿਬ, 5-7 ਵਾਕਿਆਤ ਦਾ ਜ਼ਿਕਰ ਸਾਡੇ ਚੀਫ ਮਨਿਸਟਰ ਸਾਹਿਬ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਦਿਆਂ ਕੀਤਾ ਸੀ । ਉਸ ਤੋਂ ਬਾਦ ਇਹਨਾਂ ਨੇ ਆਪਣੇ ਜਲਸਿਆਂ ਵਿਚ ਤਕਰੀਰਾਂ ਕਰਨੀਆਂ ਸ਼ੁਰੂ ਕਰ ਦਿਤੀਆਂ । ਜਿਸ ਵੇਲੇ ਇਨਕੁਆਇਰੀ ਹੋਈ ਉਹ ਵਾਕਿਆਤ ਝੂਠੇ ਨਿਕਲੇ । ਉਹ ਵਾਕਿਆਤ ਹੋਏ ਨਹੀਂ ਸਨ (ਵਿਘਨ) ਮੇਰੇ ਨੋਟਿਸ ਵਿਚ ਹਨ, ਚੀਫ ਮਨਿਸਟਰ ਸਾਹਿਬ ਨੇ ਕੋਟ ਕੀਤੇ ਸਨ । (ਵਿਘਨ) ਮੈਂ ਆਪਣੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਖਬਾਰਾਂ ਵਾਲੀ ਗਲ ਕਈ ਵਾਰੀ ਦਰੁਸਤ ਨਹੀਂ ਹੁੰਦੀ । ਉਸ ਤੋਂ ਪਹਿਲਾਂ ਕਿ ਉਹ ਆਪਣੇ ਜਲਸਿਆਂ ਵਿਚ ਉਹ ਗਲ ਕਹਿਣ, ਇਸ ਹਾਊਸ ਵਿਚ ਉਠਾਉਣ, ਆਪ ਇਨਕੁਆਇਰੀ ਕਰ ਲੈਣ ਸਾਥੋਂ ਪੁਛ ਲੈਣ, ਸਾਡੀ ਮਸ਼ੀਨਰੀ ਤੋਂ ਪੁਛ ਲੈਣ ਕਿ ਕੀ ਇਹ ਵਾਕਿਆਤ ਠੀਕ ਹਨ । ਅਗਰ ਸਾਡੀ ਮਸ਼ੀਨਰੀ ਐਕਸ਼ਨ ਨਾ ਲਵੇ, ਕਲਪਰਿਟਸ ਨੂੰ ਨਾ ਫੜੇ ਤਾਂ ਤੇ ਇਹ ਗਲ ਕਹਿਣ । (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ :** * * *

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਾਰਾ ਤਾਣਾ ਬਾਣਾ ਬਿਗੜਿਆ ਸੀ, ਇਹ ਕਹਿੰਦੇ ਹਨ ਕਿ ਅਸੀਂ ਸੰਭਾਲ ਨਾ ਸਕੀਏ ਔਰ ਇਸ ਲਈ ਐਸਾ ਮਹੌਲ ਬਣਾਇਆ ਜਾ ਰਿਹਾ ਹੈ । ਕਿਸੇ ਅਫਸਰ ਨੂੰ ਨਾਰਮਲ ਤੌਰ ਤੇ ਟਰਾਂਸਫਰ ਕੀਤਾ ਪੀ. ਏ. ਪੀ. ਵਿਚ ਜਾਂ ਬਾਰਡਰ ਸਿਕਿਉਰਿਟੀ ਫੋਰਸ ਵਿਚ, ਤਾਂ ਕਿ ਠੀਕ ਦਲੇ ਪਰ ਇਹ ਕਹੀ ਜਾ ਰਹੇ ਹਨ ਕਿ ਸਰਕਾਰ ਵਿਤਕਰਾ ਕਰ ਰਹੀ ਹੈ, ਤੁਹਾਨੂੰ ਖਰਾਬ ਕਰ ਰਹੀ ਹੈ, ਤੁਸੀਂ ਇਹਨਾਂ ਦਾ ਆਖਾ ਕਿਉਂ ਮੰਨਦੇ ਹੋ । ਸਪੀਕਰ ਸਾਹਿਬ, ਇਹਨਾਂ ਵਲੋਂ ਪੁਲਿਸ ਵਿਚ ਗਰੁਪਬਾਜ਼ੀ ਅਤੇ ਧੜੇ-ਬਾਜ਼ੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਜਿਸ ਵਿਚ ਇਹ ਕਾਮਯਾਬ ਨਹੀਂ ਹੋਣਗੇ ਔਰ ਨਾ ਹੀ ਅਸੀਂ ਹੋਣ ਦਿਆਂਗੇ । ਜੋ ਕੁਝ ਵੀ ਹੋ ਰਿਹਾ ਹੈ ਉਹ ਇਕ ਠੀਕ ਢੰਗ ਨਾਲ ਹੋ ਰਿਹਾ ਹੈ । ਮੈਂ ਨਿਹਾਇਤ ਅਦਬ ਨਾਲ ਅਖਬਾਰਾਂ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਨਿਹਾਇਤ ਅਦਬ ਨਾਲ ਇਹ ਵਾਰਦਾਤਾਂ ਜਿਹੜੀਆਂ ਹਨ ਮਾਵਾਂ ਭੈਣਾ ਦੀਆਂ ਜ਼ਿਮੇਵਾਰੀ ਨਾਲ ਛਾਪਿਆ ਕਰਨ । ਇਹ ਅਖਬਾਰਾਂ ਵਿਚ ਛਾਪ ਦਿੰਦੇ ਹਨ ਭਾਵੇਂ 10 ਦਿਨਾਂ ਬਾਦ ਉਸ ਦੀ ਤਰਦੀਦ ਹੋ ਜਾਵੇ । ਭਾਵੇਂ ਉਹ ਮਾਮਲਾ ਸੱਬਜੂਡਿਸ ਹੋਵੇ । ਜਦ ਤਕ ਇਸ ਸਟੇਟ ਦੇ ਪਾਲੇਟੀਸ਼ਿਅਨਜ਼ ਪੰਜਾਬ ਨੂੰ ਆਪਣਾ ਘਰ ਨਹੀਂ ਸਮਝਣਗੇ, ਪੰਜਾਬ ਦੀਆਂ ਮਾਵਾਂ ਭੈਣਾਂ ਨੂੰ ਆਪਣੀਆਂ ਮਾਵਾਂ ਭੈਣਾ ਨਹੀਂ ਸਮਝਣਗੇ, ਉਦੋਂ ਤਕ ਪੰਜਾਬ ਦਾ ਲਾਅ ਐਂਡ ਆਰਡਰ ਕਾਬੂ ਵਿਚ ਨਹੀਂ ਹੋ ਸਕਦਾ । ਸਾਡੇ ਕੋਲ ਤਾਂ ਹਾਊਸ ਵਿਚ ਮੈਜਾਰਿਟੀ ਹੈ, ਲੋਕਾਂ ਨੇ ਸਾਨੂੰ ਮੈਜਾਰਿਟੀ ਦਿਤੀ ਹੈ । ਇਸ ਮੈਜਾਰਿਟੀ ਦੇ ਖਿਆਲ ਨਾਲ, ਉਹਨਾਂ ਲੋਕਾਂ ਦੀ ਸਪੋਰਟ ਨਾਲ ਸਪੀਕਰ ਸਾਹਿਬ, ਮੈਂ ਹਾਊਸ ਨੂੰ ਵਿਸ਼ਵਾਸ ਦਿਲਾਉਣਾ ਚਾਹੁੰਦਾ ਹਾਂ ਕਿ ਅਸੀਂ ਲਾਅ ਐਂਡ ਆਰਡਰ ਨੂੰ ਠੀਕ ਕਰਨ ਵਿਚ ਕੋਈ ਕਸਰ ਨਹੀਂ ਛਡਾਂਗੇ ਔਰ ਲਾਅ ਐਂਡ ਆਰਡਰ ਨੂੰ ਨਹੀਂ ਵਿਗੜਨ ਦਿਆਂਗੇ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਲਾਅ ਐਂਡ ਆਰਡਰ ਤਾਂ ਪੰਜਾਬ ਵਿਚ ਹੈ ਹੀ ਨਹੀਂ ਤਾਂ ਫਿਰ ਕਦੋਂ ਪ੍ਰਬੰਧ ਕਰਨਗੇ ? (ਵਿਘਨ)

**ਸ੍ਰੀ ਸਪੀਕਰ :** ਤੁਸੀਂ ਤਸ਼ਰੀਫ ਰਖੋ । (Please resume your seat)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਇਹਨਾਂ ਨੂੰ ਯਾਦ ਕਰਾਉਂਦਾ ਹਾਂ ਜਿਹੜਾ ਇਹਨਾਂ ਦੇ ਸਮੇਂ ਲਾਅ ਐਂਡ ਆਰਡਰ ਕਾਇਮ ਸੀ (ਵਿਘਨ) ਜਿਹੜਾ ਵੀ ਜਥੇਦਾਰ ਉਠਦਾ ਥਾਣੇ ਵਿਚ ਜਾ ਕੇ ਬੈਠ ਜਾਂਦਾ ਸੀ, ਅਤੇ ਥਾਣੇਦਾਰ ਨੂੰ ਕਹਿੰਦਾ ਸੀ ਕਿ ਜੇ ਕਰ ਥਾਣੇ ਵਿਚ ਰਹਿਣਾ ਹੈ ਤਾਂ ਇਹ ਕਰ ਦੇ (ਵਿਘਨ) ਉਦੋਂ ਇਹ ਲਾਅ ਐਂਡ ਆਰਡਰ ਸੀ, ਅਖਬਾਰਾਂ ਵਿਚ ਪੜ੍ਹਦੇ ਰਹੇ ਹਾਂ । ਸਪੀਕਰ ਸਾਹਿਬ, ਇਹ ਤਾਂ ਇਹਨਾਂ ਨੇ ਯਾਦ ਕਰਾ ਦਿਤਾ । ਇਹ ਆਪਣੇ ਸਮੇਂ ਦੀਆਂ ਅਖਬਾਰਾਂ ਤਾਂ ਪੜ੍ਹ ਲੈਣ । ਕੀ ਪੰਜਾਬ ਦੇ ਲੋਕ ਇਨ੍ਹਾਂ ਨੂੰ ਭੁਲੇ ਹੋਏ ਹਨ । (ਵਿਘਨ)

---

*Expunged as ordered by the Chair.

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੰਤਰੀ ਸਾਹਿਬ ਲਾਅ ਐਂਡ ਆਰਡਰ ਦੇ ਮੁਤਅੱਲਕ ਤਕਰੀਰ ਕਰ ਰਹੇ ਹਨ, ਚੌਥੇ ਦੀ ਗੱਲ ਹੈ ਬਠਿੰਡੇ ਦੇ ਐਸ. ਪੀ. ਨੂੰ ਇਕ ਆਦਮੀ ਨੇ ਕਿਹਾ ਕਿ ਮੈਨੂੰ ਬਚਾਇਆ ਜਾਵੇ (ਵਿਘਨ) ਉਥੇ ਦਾ ਇਕ ਮੁਲਜ਼ਮ ਜਿਹੜਾ ਮਰ ਗਿਆ, ਉਸ ਨੇ ਐਸ. ਪੀ. ਨੂੰ ਕਿਹਾ, ਥਾਣੇਦਾਰ ਨੂੰ ਕਿਹਾ, ਪਰ ਉਸ ਦੀ ਰਖਿਆ ਨਹੀਂ ਕੀਤੀ ਗਈ ਅਤੇ ਸ਼ਾਮ ਨੂੰ ਜਦ ਉਹ ਆਪਣੇ ਘਰ ਜਾ ਰਿਹਾ ਸੀ ਮਾਰ ਦਿਤਾ ਗਿਆ । (ਵਿਘਨ)

**ਵਿੱਤ ਮੰਤਰੀ** : ਇਸ ਬਾਰੇ ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਮੇਸ਼ਾਂ ਪੰਜਾਬ ਵਿਚ ਇਸ ਕਿਸਮ ਦੀਆਂ ਵਾਰਦਾਤਾਂ ਹੁੰਦੀਆਂ ਹਨ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾਂ** : * * *

**ਸ੍ਰੀ ਸਪੀਕਰ** : ਇਹ ਜਿਹੜਾ ਕੁਝ ਕਹਿ ਰਹੇ ਹਨ ਪ੍ਰੋਸੀਡਿੰਗ ਦਾ ਭਾਗ ਨਹੀਂ ਬਣੇਗਾ। (Whatever the hon. Member is saying shall not form part of the proceedings)

**ਵਿੱਤ ਮੰਤਰੀ** : ਇਹ ਜਿਹੜੀ ਪਰਮਪਰਾ ਹੈ, ਇਸ ਤੋਂ ਹਾਊਸ ਅੰਦਾਜ਼ਾ ਲਗਾ ਲਵੇ (ਵਿਘਨ) ਇਹਨਾਂ ਦਾ ਮੌਰਲ ਕੀ ਚੰਗਾ ਹੋਵੇਗਾ । (ਵਿਘਨ) ਇਹਨਾਂ ਦੇ ਡਿਪਟੀ ਲੀਡਰ ਬੋਲ ਰਹੇ ਸਨ, ਮੈਂ ਉਹਨਾਂ ਦੇ ਸਾਰੇ ਪੁਆਇੰਟ ਨੋਟ ਕੀਤੇ ਹਨ ।

ਸਪੀਕਰ ਸਾਹਿਬ, ਇਹਨਾਂ ਨੇ ਇਲਜ਼ਾਮ ਲਗਾਏ ਹਨ, ਮੈਂ ਉਹਨਾਂ ਦਾ ਜਵਾਬ ਦੇ ਰਿਹਾ ਹਾਂ । ਇਥੇ ਹਾਊਸ ਵਿਚ ਇਹ ਇਤਨੀ ਹੁਲੜਬਾਜ਼ੀ ਕਰਦੇ ਹਨ । ਇਹ ਇਹਨਾਂ ਨੂੰ ਸ਼ੋਭਾ ਨਹੀਂ ਦਿੰਦੀ । ਬਾਹਰ ਜਾ ਕੇ ਜੋ ਮਰਜ਼ੀ ਕਰੀ ਜਾਣ । ਸਪੀਕਰ ਸਾਹਿਬ, ਪਹਿਲੀ ਦਫ਼ਾ ਆਜ਼ਾਦੀ ਤੋਂ ਬਾਅਦ ਪੰਜਾਬ ਦੇ ਅੰਦਰ ਹਸਪਤਾਲ ਅਤੇ ਥਾਣੇ ਵਿਕੇ ਹਨ (ਸ਼ੋਰ) ਇਹ ਗਲ ਸਾਰਾ ਪੰਜਾਬ ਜਾਣਦਾ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ** :* * * *

**ਸਰਦਾਰ ਗੁਰਦੇਵ ਸਿੰਘ ਸਿੱਧੂ** :* * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰਜ਼ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਹਿ ਰਹੇ ਹਨ, ਪ੍ਰੋਸੀਡਿੰਗਜ਼ ਦਾ ਹਿਸਾ ਨਾ ਬਣਨ। (Whatever the hon. Members are saying without the permission of the Chair, should not form part of the proceedings.)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹਨਾਂ ਕੋਲ ਸੁਣਨ ਦੀ ਸ਼ਕਤੀ ਨਹੀਂ ਹੈ । ਚੀਫ ਮਨਿਸਟਰ ਦੇ ਖਿਲਾਫ ਇਹਨਾਂ ਨੇ ਇਲਜ਼ਾਮ ਲਗਾਏ ਹਨ । ਮੈਂ ਇਹਨਾਂ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਜਿਤਨੇ ਰਿਫਾਰਮ ਪੁਲਿਸ ਵਿਚ ਹੋ ਸਕਦੇ ਸਨ, ਉਤਨੇ ਕੀਤੇ ਹਨ । ਪੁਲਿਸ ਨੂੰ ਮਜ਼ਬੂਤ ਕਰਨ ਲਈ, ਪੁਲਿਸ ਨੂੰ ਜ਼ਿਆਦਾ ਪੈਸੇ ਦੇਣ ਲਈ,

*Expunged as ordered by the Chair.

[ ਵਿੱਤ ਮੰਤਰੀ ]

ਗੱਡੀਆ ਅਤੇ ਜੀਪਾਂ ਪ੍ਰੋਵਾਈਡ ਕਰਨ ਲਈ, ਰਿਸਰਚ ਲਈ ਅਤੇ ਦੂਸਰੇ ਇੰਸਟਰੂਮੈਂਟਸ ਦੇਣ ਲਈ ਕਾਫ਼ੀ ਪੈਸਾ ਖਰਚ ਕੀਤਾ ਹੈ ਤਾਂ ਕਿ ਸਾਡੀ ਸਰਵਿਸ ਬੇਹਤਰ ਬਣੇ ਅਤੇ ਜਿਹੜੇ ਸਮਗਲਰ, ਗੁੰਡੇ ਅਤੇ ਬਦਮਾਸ਼ ਹਨ ਉਹ ਖਤਮ ਹੋ ਜਾਣ । ਪਿਛਲੇ ਪੰਜ ਛੇ ਸਾਲਾਂ ਵਿਚ ਬਾਰਡਰ ਤੇ ਬੜੀ ਸਮਗਲਿੰਗ ਹੁੰਦੀ ਰਹੀ ਹੈ । ਅੱਜ ਉਹ ਤਮਾਮ ਨਾਮੀ ਸਮਗਲਰ ਜੇਲ੍ਹਾਂ ਅੰਦਰ ਬੰਦ ਪਏ ਹਨ ਅਤੇ ਕਿਸੇ ਨੂੰ ਜੁਰਅਤ ਨਹੀਂ ਕਿ ਉਥੇ ਜਾਕੇ ਸਮਗਲਿੰਗ ਕਰ ਸਕੇ । (ਵਿਘਨ) ਇਹਨਾਂ ਨੂੰ ਸ਼ਾਂਤੀ ਨਾਲ ਗਲ ਸੁਣਨੀ ਚਾਹੀਦੀ ਹੈ ਅਤੇ ਬੋਲਣ ਵਾਲੇ ਨੂੰ ਪ੍ਰਵੋਕ ਨਹੀਂ ਕਰਨਾ ਚਾਹੀਦਾ । ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਥੇ ਹਾਊਸ ਵਿਚ ਕਿਹਾ ਸੀ ਕਿ ਇਸ ਸਰਹੱਦੀ ਸੂਬੇ ਵਿਚ ਕਈ ਐਸੀਆਂ ਤਾਕਤਾਂ ਹਨ ਜਿਹੜੀਆਂ ਕਿ ਗੜਬੜ ਕਰਨਾ ਚਾਹੁੰਦੀਆਂ ਹਨ । ਹੁਣ ਗਰੇਂਡੀਅਰ ਅਲਾਇੰਸ ਬਣਿਆ ਹੈ । ਕੈਨੇਡੀਅਨ ਸਾਹਿਬ ਨੂੰ ਬੜਾ ਪਿਆਰ ਹੈ ਉਸ ਪਾਰਟੀ ਨਾਲ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਇਹ ਗਰੇਂਡੀਅਰ ਅਲਾਇੰਸ ਗੜਬੜ ਫੈਲਾਉਣਾ ਚਾਹੁੰਦੀ ਹੈ, ਸਰਵਿਸਿਜ਼ ਅੰਦਰ ਡਿਮਾਰਲਾਏਜ਼ੇਸ਼ਨ ਲਿਆਉਣਾ ਚਾਹੁੰਦੀ ਹੈ ਅਤੇ ਉਹਨਾਂ ਵਿਚ ਡਿਸਲਾਇਲਟੀ ਫੈਲਾਣਾ ਚਾਹੁੰਦੀ ਹੈ ਇਹ ਇਸ ਕਿਸਮ ਦਾ ਮਾਹੌਲ ਪੈਦਾ ਕਰਨਾ ਚਾਹੁੰਦੇ ਹਨ । ਇਹਨਾਂ ਦੇ ਸਾਥੀ ਜਿਹੜੇ ਕਿ ਇਹਨਾਂ ਦੀ ਗੌਰਮਿੰਟ ਵਿਚ ਸ਼ਾਮਲ ਸਨ, ਉਹਨਾਂ ਨੇ ਅੰਮ੍ਰਿਤਸਰ ਵਿਚ ਕੀ ਕੀਤਾ ਹੈ । ਹੋਲੀ ਵਾਲੇ ਦਿਨ ਹਰੀਜਨਾਂ ਨੇ ਕੁਝ ਮਿਰਚਾਂ ਜਲਾਈਆਂ । ਨਾਲ ਦਾ ਜਿਹੜਾ ਮੁਹੱਲਾ ਸੀ ਉਥੇ ਹਿੰਦੂ ਭਰਾਵਾਂ ਨੇ ਇਸ ਚੀਜ਼ ਨੂੰ ਆਬਜੈਕਟ ਕੀਤਾ ਅਤੇ ਕਿਹਾ ਕਿ ਇਹ ਕੰਮ ਨਾ ਕਰੋ । ਉਸੇ ਵੇਲੇ ਉਥੇ ਪੁਲਿਸ ਪਹੁੰਚ ਗਈ ਅਤੇ ਉਹਨਾਂ ਦਾ ਸਮਝੌਤਾ ਕਰਾਇਆ । ਉਸ ਪਾਰਟੀ ਦੇ ਬੰਦਿਆਂ ਨੇ ਜੋ ਕਿ ਨਾਲ ਦੇ ਮੁਹੱਲੇ ਵਿਚ ਰਹਿੰਦੇ ਸਨ, ਬਕਾਇਦਾ ਤੌਰ ਤੇ ਮੁਨੱਜ਼ਮ ਤਰੀਕੇ ਨਾਲ ਲਾਠੀਆਂ ਨਾਲ ਹੀ ਨਹੀਂ ਸਗੋਂ ਹਥਿਆਰਾਂ ਨਾਲ ਪੁਲਿਸ ਤੇ ਹਮਲਾ ਕੀਤਾ ਤਾਂ ਕਿ ਜਿਹੜੀ ਗਲ ਸੁਲਝ ਗਈ ਸੀ ਉਸ ਨੂੰ ਵਿਗਾੜਿਆ ਜਾਵੇ ਅਤੇ ਇਹ ਹਵਾ ਸਾਰੇ ਪੰਜਾਬ ਵਿਚ ਫੈਲਾਈ ਜਾਵੇ । ਇਸ ਕਿਸਮ ਦੀਆਂ ਸਾਜ਼ਿਸ਼ਾਂ ਹੁੰਦੀਆ ਰਹੀਆਂ । ਉਥੇ ਡੀ. ਐਸ. ਪੀ., ਐਸ. ਪੀ., ਡੀ. ਸੀ. ਅਤੇ ਥਾਣੇਦਾਰ ਇੰਜਰ ਹੋਏ ਹਨ । ਇਹ ਸਾਡੀ ਖੁਸ਼ ਕਿਸਮਤੀ ਹੈ ਕਿ ਅੱਜ ਸਵੇਰੇ ਉਥੇ ਮਾਹੌਲ ਚੰਗਾ ਹੋ ਗਿਆ ਹੈ ਅਤੇ ਮਾਹੌਲ ਖੁਸ਼ ਬਹਾਲ ਹੋ ਗਿਆ ਹੈ । ਲੋਕਾਂ ਨੇ ਦੁਕਾਨਾਂ ਖੋਲੀਆਂ ਹਨ । ਇਹਨਾਂ ਨੂੰ ਇਹ ਗਿਲਾ ਹੈ ਕਿ ਉਥੇ ਮੁੜ ਕੇ ਨਾਰਮੈਲਸੀ ਕਿਉਂ ਆ ਗਈ ਹੈ । ਇਸ ਤੋਂ ਇਲਾਵਾ ਬਠਿੰਡੇ ਦੇ ਇਨਸੀਡੈਂਟ ਬਾਰੇ ਸੰਧੂ ਸਾਹਿਬ ਨੇ ਬੜੇ ਗੁਸੇ ਵਿਚ ਇਜ਼ਹਾਰ ਕੀਤਾ ਸੀ । ਇਸ ਦੇ ਜਵਾਬ ਵਿਚ ਚੀਫ ਮਨਿਸਟਰ ਸਾਹਿਬ ਨੇ ਵੀ ਗੁਸੇ ਵਿਚ ਆ ਕੇ 4, 5 ਗੱਲਾਂ ਕੀਤੀਆਂ । ਉਥੇ 17 ਮਾਰਚ, 1973 ਨੂੰ ਇਕ ਪਰੋਗਰਾਮ ਹੋਇਆ ਸਾਡੀ ਸਰਕਾਰ ਦੀ ਸਾਲਗ੍ਰਹਿ ਮਨਾਉਣ ਦਾ । ਉਥੋਂ ਕੁਝ ਗਾਉਣ ਵਾਲੀਆਂ ਬੀਬੀਆਂ ਵੀ ਆਈਆਂ । ਉਥੇ ਬਿਜਲੀ ਬੰਦ ਹੋ ਗਈ । ਉਸ ਜਗ੍ਹਾ ਤੇ ਪੁਲਿਸ ਨੇ ਸ਼ੈਲਟਰ ਦਿਤੀ ਅਤੇ ਉਹਨਾਂ ਭੈਣਾ ਨੂੰ ਦੂਜੇ ਰੂਮ ਵਿਚ ਲੈ ਗਏ ਅਤੇ ਗੁੰਡਿਆਂ ਨੂੰ ਅਲਗ ਲੈ ਗਏ । ਮੈਂ ਉਹਨਾਂ ਦੋਨਾਂ ਦੀ ਸਟੇਟਮੈਂਟ* ਮੇਜ਼ ਤੇ ਰਖਦਾ ਹਾਂ । ਉਹਨਾਂ ਨੇ ਕਿਹਾ ਹੈ ਕਿ ਅਗਰ ਪੁਲਿਸ ਉਸ ਵੇਲੇ ਸਾਡੀ ਹਿਫਾਜ਼ਤ ਨਾ ਕਰਦੀ ਤਾਂ ਸਾਡੀ ਇਜ਼ਤ ਲੁਟ ਸਕਦੀ ਸੀ । ਇਹ ਅਜ ਮਹੌਲ ਐਸਾ ਪੰਜਾਬ ਵਿਚ ਪੈਦਾ ਕਰਨਾ ਚਾਹੁੰਦੇ ਹਨ । ਜੇ ਇਹ ਗਲ ਸਾਰੇ ਹਿੰਦੁਸਤਾਨ ਵਿਚ ਜਾਵੇ ਕਿ ਪੰਜਾਬ ਵਿਚ ਕਿਸੇ ਧੀ ਭੈਣ ਦੀ ਅਤੇ ਮਾਂ ਦੀ ਇਜ਼ਤ ਸੇਫ ਨਹੀਂ ਤਾਂ ਇਹ ਗਲ ਸਾਨੂੰ ਬਹੁਤ ਨੁਕਸਾਨ ਪਹੁੰਚਾਵੇਗੀ । ਮੈਂ ਅਰਜ਼ ਕਰਾਂਗਾ ਕਿ ਪੰਜਾਬ ਤੇ ਰਹਿਮ ਕਰੋ ਅਤੇ ਸਾਡੀ ਮਦਦ ਕਰੋ ਤਾਂ ਕਿ ਬਦਮਾਸ਼ਾਂ

*Placed in the Library.

ਅਤੇ ਗੁੰਡਿਆਂ ਨੂੰ ਅਸੀਂ ਖਤਮ ਕਰੀਏ । ਸਪੀਕਰ ਸਾਹਿਬ, ਲੋਕਾਂ ਨੇ ਵੋਟਾਂ ਪਾ ਕੇ ਡੈਮੋਕਰੇਟਿਕ ਤਰੀਕੇ ਨਾਲ ਇਹ ਸਰਕਾਰ ਪੰਜਾਬ ਵਿਚ ਬਣਾਈ ਹੈ । ਇਹਨਾਂ ਨੇ ਕਿਹਾ ਸੀ ਕਿ ਨੌ ਮਹੀਨੇ ਤੋਂ ਉਪਰ ਤਾਂ ਕੋਈ ਸਰਕਾਰ ਪੰਜਾਬ ਵਿਚ ਨਹੀਂ ਰਹਿੰਦੀ ਲੇਕਿਨ ਸਾਡੀ ਸਰਕਾਰ ਤਾਂ ਇਥੇ ਇਕ ਸਾਲ ਕੱਢ ਗਈ ਹੈ । ਇਸ ਲਈ ਇਹਨਾਂ ਨੂੰ ਗੁਸਾ ਹੈ ਅਤੇ ਐਸਾ ਮਹੌਲ ਪੈਦਾ ਕਰਨਾ ਚਾਹੁੰਦੇ ਹਨ ਤਾਂ ਕਿ ਇਹ ਕਹਿ ਸਕਣ ਕਿ ਐਡਮਨਿਸਟਰੇਸ਼ਨ ਨਾਕਸ ਹੋ ਗਈ ਹੈ ਅਤੇ ਹਫੜਾ ਦਫੜੀ ਫੈਲ ਗਈ ਹੈ, ਇਸ ਲਈ ਗਿਆਨੀ ਜੀ ਦੀ ਸਰਕਾਰ ਨੂੰ ਹਟਾ ਦਿਓ । ਜੇ ਪੁਲਿਸ ਵਿਚ ਇਹ ਕੋਈ ਧੜਾ ਬਣਾ ਦੇਣ ਤਾਂ ਵੀ ਲੋਕਾਂ ਦੇ ਫ਼ੈਸਲੇ ਨੂੰ ਬਦਲਣ ਵਿਚ ਕਾਮਯਾਬ ਨਹੀਂ ਹੋਣਗੇ । ਲੋਕਾਂ ਦਾ ਫੈਸਲਾ ਇਸ ਤਰੀਕੇ ਨਾਲ ਨਹੀਂ ਬਦਲ ਸਕਦਾ । ਦੂਸਰਾ ਇਹ ਚਾਹੁਦੇ ਹਨ ਕਿ ਐਸਾਂ ਮਾਹੌਲ ਬਣਾਇਆ ਜਾਵੇ ਕਿ ਸਰਕਾਰ ਲਾਅ ਐਂਡ ਆਰਡਰ ਤੇ ਕਾਬੂ ਨਾ ਪਾ ਸਕੇ । ਇਸ ਤੋਂ ਪਹਿਲਾਂ ਇਹ ਕਹਿੰਦੇ ਸਨ ਕਿ ਸਟੂਡੈਂਟਸ ਐਜੀਟੇਸ਼ਨ ਹੈ, ਪ੍ਰੋਫੈਸਰਾਂ ਦੀ ਐਜ਼ੀਟੇਸ਼ਨ ਹੈ, ਇਹਨਾਂ ਤੇ ਸਰਕਾਰ ਕਾਬੂ ਨਹੀਂ ਪਾ ਸਕੀ । ਪੰਜਾਬ ਦੀ ਸਰਕਾਰ ਦੇ ਮਨ ਵਿਚ ਇਹਨਾਂ ਦੀ ਵੀ ਇਜ਼ਤ ਹੈ ਕਿਉਂਕਿ ਇਹ ਵੀ ਲੋਕਾਂ ਵਿਚੋਂ ਚੁਣ ਕੇ ਆਏ ਹੋਏ ਹਨ । ਲੇਕਿਨ ਇਹਨਾਂ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ ਇਸ ਤਰ੍ਹਾਂ ਦੀਆਂ ਗਲਾਂ ਕੀਤੀਆਂ ਜਾਣ ਜਿਸ ਨਾਲ ਕਿ ਪੰਜਾਬ ਬਦਨਾਮ ਹੋਏ । ਮੈਂ ਇਹਨਾਂ ਨੂੰ ਕਹਿੰਦਾ ਹਾਂ ਕਿ ਇਹ ਲੋਕਾਂ ਦੇ ਫੈਸਲੇ ਨੂੰ ਬਦਲਣ ਵਿਚ ਕਾਮਯਾਬ ਨਹੀਂ ਹੋ ਸਕਦੇ । ਸਾਰੇ ਸੂਬਿਆਂ ਵਿਚ ਕਰਾਈਮ ਹੁੰਦੇ ਹਨ । ਯੂ. ਪੀ., ਬਿਹਾਰ, ਉੜੀਸਾ ਅਤੇ ਆਂਧਰਾ ਦੀਆਂ ਕਰਾਈਮ ਦੀਆਂ ਫਿਗਰਜ਼ ਮੈਂ ਤੁਹਾਨੂੰ ਦਸਦਾ ਹਾਂ । ਪੰਜਾਬ ਵਿਚ ਇਕ ਲੱਖ ਬੰਦਿਆਂ ਪਿਛੇ ਕਰਾਈਮ ਦੀਆਂ ਫਿਗਰਜ਼ 84.24 ਹਨ । ਹਰਿਆਣੇ ਵਿਚ ਇਹ 88 ਹਨ ਅਤੇ ਯੂ.ਪੀ ਵਿਚ ਇਹ 256.93 ਹਨ । ਤੁਹਾਡੇ ਟਾਈਮ ਵੀ ਇਹੋ ਜਿਹੇ ਵਾਕਿਆਤ ਹੁੰਦੇ ਰਹੇ ਹਨ । ਪਰ ਸਾਡੀ ਪਾਰਟੀ ਦੇ ਕਿਸੇ ਮੈਂਬਰ ਨੇ ਥਾਣੇ ਵਿਚ ਜਾ ਕੇ ਇਹ ਨਹੀਂ ਸੀ ਕਿਹਾ ਕਿ ਇਹ ਕੇਸ ਰਜਿਸਟਰ ਕਰੋ ਜਾਂ ਇਹ ਕੇਸ ਰਜਿਸਟਰ ਨਾਂ ਕਰੋ ਨਹੀਂ ਤਾਂ ਤੁਹਾਡੀ ਬਦਲੀ ਕਰਵਾ ਦਿਆਂਗੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਡੇਰਾ ਬਾਬਾ ਨਾਨਕ ਦੇ ਥਾਣੇਦਾਰ ਦੀ ਬਦਲੀ ਕਰ ਦਿਤੀ ਪਰ ਆਈ.ਜੀ. ਨੇ ਕਿਸੇ ਐਮ.ਐਲ.ਏ. ਦੇ ਕਹਿਣ ਤੇ ਉਹ ਟਰਾਂਸਫਰ ਕੈਂਸਲ ਕਰ ਦਿਤੀ ।

**ਵਿੱਤ ਮੰਤਰੀ** : ਕਿਹਾ ਗਿਆ ਹੈ ਕਿ ਪੁਲਿਸਮੈਨਾਂ ਦੀ ਗਿਣਤੀ 10 ਹਜ਼ਾਰ ਹੈ । ਮਗਰ ਵੇਖੀਏ ਤਾਂ ਪਤਾ ਲਗਦਾ ਹੈ ਕਿ ਸਾਡੇ ਪੰਜਾਬ ਵਿਚ ਹੋਰ ਸਾਰੀਆਂ ਸਟੇਟਾਂ ਤੋਂ ਘੱਟ ਪੁਲਿਸ ਹੈ । ਗੁਜਰਾਤ ਵਿਚ ਇਹ 15.3 ਹੈ, ਜੰਮੂ ਅਤੇ ਕਸ਼ਮੀਰ ਵਿਚ ਇਹ 27.7 ਹੈ ਅਤੇ ਪੰਜਾਬ ਵਿਚ ਇਹ 13.7 ਹੈ । ਇਹ ਪੁਲਿਸ ਫੋਰਸ ਦੀਆਂ ਫਿਗਰਜ਼ ਹਨ । ਇਸ ਤੋਂ ਅਗੇ ਮੈਂ ਇਰ ਵੀ ਦਸਣਾ ਚਾਹੁੰਦਾ ਹਾਂ ਕਿ ਬੱਜਟ ਦੀ ਪਰਸੈਂਟੇਜ ਜਿਹੜੀਆਂ ਕਿ ਪੁਲਿਸ ਤੇ ਖਰਚ ਕੀਤੀ ਜਾਂਦੀ ਹੈ ਇਹ ਵੀ ਅਸਾਡੀ ਲੋਐਸਟ ਹੈ, 1.68% ਸਾਰੇ ਬਜਟ ਦਾ । (ਵਿਘਨ) ਇਹ ਫਿਗਰਜ਼ ਮੈਂ ਇਸ ਸਾਲ ਦੀਆਂ ਹੀ ਦੇ ਰਿਹਾ ਹਾਂ । (ਪਰਸੰਸ਼ਾ) ਇਕਾ ਦੁਕਾ ਇਸ ਤਰਾਂ ਦੀਆਂ ਚੀਜ਼ਾਂ ਸਾਰੇ ਰਾਜਾਂ ਦੇ ਅੰਦਰ ਹੁੰਦੀਆਂ ਹਨ ਅਤੇ ਇਹਨਾਂ ਦੇ ਰਾਜ ਵੇਲੇ ਵੀ ਹੁੰਦੀਆਂ ਸਨ । ਕੀ ਮੈਂ ਇਹਨਾਂ ਤੋਂ ਪੁੱਛ ਸਕਦਾ ਹਾਂ ਕਿ ਇਹਨਾਂ ਦੇ ਰਾਜ ਵਿਚ ਹਫੜਾ ਦਫੜੀ ਲਾ-ਕਾਨੂੰਨੀ ਅਤੇ ਸਮਗਲਿੰਗ ਅਤੇ ਚੋਰੀ ਕਿਸ ਹਦ ਤਕ ਸੀ ? ਇਸ ਦਾ ਅੰਦਾਜ਼ਾ ਆਪ ਸਪੀਕਰ ਸਾਹਿਬ, ਇਹਨਾਂ ਦੇ ਰਾਜ ਵੇਲੇ ਦੀਆਂ ਫਿਗਰਜ਼ ਤੋਂ ਲਗਾਇਆ ਜਾ

[ ਵਿੱਤ ਮੰਤਰੀ ]

ਸਕਦਾ ਹੈ । ਅਸਲ ਗੱਲ ਇਹ ਹੈ ਕਿ ਇਹ ਅੱਜ ਸਰਕਾਰ ਤੋਂ ਨਿਕਲ ਕੇ ਸਾਹਮਣੇ ਜਾ ਬੈਠੇ ਹਨ ਅਤੇ ਨੁਕਤਾਚੀਨੀ ਕਰਨ ਲਈ ਵੇਹਲੇ ਹੋ ਗਏ ਹਨ । ਪਰ ਇਹਨਾਂ ਨੂੰ ਗੱਲਾਂ ਪੂਰੀ ਜ਼ਿਮੇਵਾਰੀ ਨਾਲ ਕਰਨੀਆਂ ਚਾਹੀਦੀਆਂ ਹਨ । ਇਹਨਾਂ ਨੂੰ ਕਨਸਟ੍ਰਕਟਿਵ ਨੁਕਤਾਚੀਨੀ ਕਰਨੀ ਚਾਹੀਦੀ ਹੈ ਅਤੇ ਅਸੀਂ ਹਰ ਵੇਲੇ ਉਸ ਵਲ ਧਿਆਨ ਦੇਣ ਲਈ ਤਿਆਰ ਹਾਂ ਅਤੇ ਪੁਲਿਸ ਵਿਚ ਮੁਕੰਮਲ ਸੁਧਾਰ ਕਰਨ ਵਲ ਲਗੇ ਹੋਏ ਹਾਂ । ਇਹ ਸਾਨੂੰ ਪਤਾ ਹੈ ਕਿ ਇਨ੍ਹਾਂ ਦੇ ਨਾਲ (ਵਿਘਨ) ਮੇਰਾ ਭਾਵ ਗਲਤ ਆਦਮੀਆਂ ਤੋਂ ਹੈ, ਦੇ ਆਖਣ ਨਾਲ ਬੀਜ ਨਾਸ਼ ਨਹੀਂ ਹੁੰਦਾ ਕਦੇ ਵੀ । ਅੱਜ ਪੰਜਾਬ ਦੀ ਐਡਮਨਿਸਟ੍ਰੇਸ਼ਨ ਅਤੇ ਪੰਜਾਬ ਦੀ ਪੁਲਿਸ ਨੂੰ ਇਹ ਪਤਾ ਲਗ ਗਿਆ ਹੈ ਕਿ ਜਿਹੜਾ ਫੈਸਲਾ ਜਨਤਾ ਨੇ ਕਰਕੇ ਸਾਨੂੰ ਇਥੇ ਭੇਜਿਆ ਹੈ ਉਹ ਅਸਾਡੇ ਸਿਰ ਮੱਥੇ ਤੇ ਹੈ ਅਤੇ ਉਸ ਅਗੇ ਅਸੀਂ ਵੀ ਸਿਰ ਝੁਕਾਣਾ ਹੈ ਅਤੇ ਲੋਕਾਂ ਨੂੰ ਅਸੀਂ ਸਾਫ ਅਤੇ ਕਲੀਨ ਐਡਮਨਿਸਟ੍ਰੇਸ਼ਨ ਦੇਣੀ ਹੈ । ਅਤੇ ਪੁਲਿਸ ਨੂੰ ਉਸ ਦੀ ਪਰਪਰਾ ਦੇ ਮੁਤਾਬਿਕ ਬਨਾਣਾ ਹੈ ਤਾਂ ਕਿ ਕੋਈ ਬਦਮਾਸ਼ ਕੋਈ ਗੁੰਡਾ ਇਸ ਤਰ੍ਹਾਂ ਦੀ ਹਰਕਤ ਕਰਨ ਦੀ ਜੁਰਅਤ ਨਾ ਕਰ ਸਕੇ । ਇਥੇ ਧਨੋਵਾਲੀ ਜੀ ਨੇ ਇਕ ਲੜਕੀ ਦਾ ਜ਼ਿਕਰ ਕੀਤਾ, ਜਗਦੀਸ਼ ਕੌਰ ਦਾ ਕਿ ਉਸ ਨੂੰ ਅਬਡਕਟ ਕਰ ਲਿਆ ਗਿਆ ਹੈ ਅਤੇ ਪਤਾ ਨਹੀਂ ਲਗਾ । ਇਸ ਤੇ ਅਸਾਡੇ ਚੀਫ ਮਨਿਸਟਰ ਸਾਹਿਬ ਨੇ ਫੌਰਨ ਆਰਡਰ ਕਰ ਦਿਤਾ ਕਿ ਇਸ ਲੜਕੀ ਨੂੰ ਤਿੰਨਾਂ ਦਿਨਾਂ ਦੇ ਅੰਦਰ ਅੰਦਰ ਬਰਾਮਦ ਕੀਤਾ ਜਾਵੇ । ਮੈਨੂੰ ਹਾਊਸ ਨੂੰ ਇਹ ਦਸ ਕੇ ਖੁਸ਼ੀ ਹੈ ਕਿ ਤਿੰਨਾਂ ਦਿਨਾਂ ਵਿਚ ਉਸ ਲੜਕੀ ਨੂੰ ਬਰਾਮਦ ਕਰ ਲਿਆ ਗਿਆ ਅਤੇ ਜਿਹੜਾ ਸਟੇਟਮੈਂਟ ਉਸ ਨੇ ਦਿਤਾ ਇਹ ਮੇਰੇ ਪਾਸ ਹੈ ਕਿ ਉਹ ਆਪਣੀ ਮਰਜ਼ੀ ਨਾਲ ਗਈ ਸੀ । (ਪਰਸ਼ੰਸਾ) ਇਸ ਵਿਚ ਇਹ ਵੀ ਕਿਹਾ ਗਿਆ ਸੀ ਕਿ ਅਸਾਡਾ ਹੀ ਦੋਸ਼ ਹੈ । ਹੁਣ ਤੁਸੀਂ ਅੰਦਾਜ਼ਾ ਲਗਾ ਲਓ (ਵਿਘਨ) ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਥੇ ਚੀਫ ਮਨਿਸਟਰ, ਸਰਦਾਰ ਗੁਰਨਾਮ ਸਿੰਘ ਆਏ, ਚੀਫ ਮਨਿਸਟਰ ਬਾਦਲ ਸਾਹਿਬ ਆਏ ਅਤੇ ਚੀਫ ਮਨਿਸਟਰ ਸਰਦਾਰ ਲਛਮਣ ਸਿੰਘ ਗਿੱਲ ਆਏ ਉਹਨਾਂ ਨੇ ਇਸੇ ਹੀ ਸਦਨ ਵਿਚ ਕਿਹਾ ਸੀ ਕਿ ਇਸ ਤਰ੍ਹਾਂ ਦੇ ਇੱਕੇ ਦੁਕੇ ਵਾਕਿਆਤ ਹੁੰਦੇ ਹੀ ਹਨ ਪਰ ਤੁਸੀਂ ਇਹਨਾਂ ਨੂੰ ਉਛਾਲੋ ਨਾ । ਸਗੋਂ ਸਰਕਾਰ ਨੂੰ ਦਸੋ ਤਾਂ ਕਿ ਇਸ ਸਬੰਧ ਵਿਚ ਐਕਸ਼ਨ ਲਿਆ ਜਾਵੇ ਅਤੇ ਇਨਸਾਫ ਮਿਲੇ ਅਤੇ ਕਲਪਰਿਟ ਫੜੇ ਜਾਣ । ਪਰ ਇਸ ਤਰ੍ਹਾਂ ਨੁਕਤਾਚੀਨੀ ਕਰੀ ਜਾਣੀ ਠੀਕ ਨਹੀਂ ਇਹਨਾਂ ਦਾ ਖਿਆਲ ਇਸ ਤਰ੍ਹਾਂ ਦੀਆਂ ਗਲਾਂ ਨੂੰ ਉਛਾਲਣ ਦਾ ਹੈ ਤਾਂ ਕਿ ਕਿਸੇ ਤੇ 15-20 ਦਿਨ ਗਾਰਾ ਸਿਟਦੇ ਜਾਓ ਤਾਂ ਕਿਤੇ ਥੋੜਾ ਲਗ ਜਾਣ ਦਾ ਡਰ ਹੁੰਦਾ ਹੈ ਅਤੇ ਲਗ ਜਾਂਦਾ ਹੈ । ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਸਟੂਡੈਂਟ ਐਜੀਟੇਸ਼ਨ ਹੋਈ, ਲੈਂਡ ਸੀਲਿੰਗ ਦੇ ਬਾਰੇ ਵਿਚ ਅੰਦੋਲਨ ਹੋਇਆ ਜੋ ਵਾਕਿਆਤ ਅੰਮ੍ਰਿਤਸਰ ਵਿਚ ਹੋਏ ਜਿਹੜੇ ਕਿ ਅਜੀਬ ਤਰ੍ਹਾਂ ਦਾ ਫਸਾਦ ਸੀ ਪੁਲਿਸ ਨੇ ਜਿਸ ਤਰ੍ਹਾਂ ਕੰਮ ਕੀਤਾ ਉਸ ਦੀ ਤਾਰੀਫ ਕਰਨੀ ਪਏਗੀ । (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ਆਨ ਏ ਪੁਆਇੰਟ ਆਫ ਇਨਫਾਰਮੇਸ਼ਨ, ਸਰ ਮੋਗੇ ਦੇ ਸਿਲਸਿਲੇ ਵਿਚ ਜਿਹੜਾ ਕੰਮ ਪੁਲਿਸ ਨੇ ਕੀਤਾ ਉਸ ਦੇ ਬਾਰੇ ਵਿਚ ਤੁਸੀਂ ਗੁਜਰਾਲ ਰਿਪੋਰਟ ਪੜ੍ਹ ਲਉ ਫਿਰ ਪੁਲਿਸ ਨੂੰ ਡੀਫੈਂਡ ਕਰਨਾ । ਇਸ ਰਿਪੋਰਟ ਵਿਚ ਇਹ ਲਿਖਿਆ ਹੈ ਕਿ ਪੁਲਿਸ ਸਿਨਮੇ ਦੇ ਮਾਲਕਾਂ ਨਾਲ ਮਿਲੀ ਹੋਈ ਸੀ (ਵਿਘਨ)

ਵਿੱਤ ਮੰਤਰੀ : ਮੈਂ ਮੋਗੇ ਦੇ ਬਾਰੇ ਵਿਚ ਜ਼ਿਕਰ ਨਹੀਂ ਸੀ ਕੀਤਾ । ਇਹਨਾਂ ਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਕਿ ਕੈਪਟਨ ਰਤਨ ਸਿੰਘ ਅਤੇ ਸਰਦਾਰ ਉਮਰਾਓ ਸਿੰਘ ਨੇ ਇਹਨਾਂ ਸਾਹਮਣੇ ਬੈਠਣ ਵਾਲੇ ਬੈਂਚਾਂ ਤੇ ਬੈਠ ਕਿ ਇਹ ਮੰਗ ਕੀਤੀ ਸੀ ਕਿ ਫਿਰੋਜ਼ਪੁਰ ਜੇਲ੍ਹ ਦੀ ਘਟਨਾ ਦੀ ਜੁਡੀਸ਼ਲ ਇਨਕੁਆਇਰੀ ਕਰਾਈ ਜਾਵੇ । (ਵਿਘਨ)

**ਇਕ ਮਾਨਯੋਗ ਮੈਂਬਰ** : ਸਾਈਡ ਟ੍ਰੈਕ ਨਾ ਕਰ ਗਲ ਨੂੰ । (ਵਿਘਨ)

**ਵਿੱਤ ਮੰਤਰੀ** : ਪਰ ਕੋਈ ਇਨਕੁਆਰੀ ਨਹੀਂ ਕਰਵਾਈ ਗਈ । ਮੈਂ ਸਪੀਕਰ ਸਾਹਿਬ ਸਾਡੇ ਚੀਫ ਮਨਿਸਟਰ ਸਾਹਿਬ ਵਲੋਂ ਅਤੇ ਸਾਰੀ ਕੈਬਿਨੇਟ ਵਲੋਂ ਹਾਊਸ ਨੂੰ ਇਹ ਯਕੀਨ ਦਿਲਾਂਦਾ ਹਾਂ ਕਿ ਪੁਲਿਸ ਦੇ ਮਹਿਕਮੇ ਵਲੋਂ ਕਿਸੇ ਕਿਸਮ ਦੀ ਅਣਗਹਿਲੀ ਨੂੰ ਨਹੀਂ ਛਡਾਂਗੇ ਭਾਵੇਂ ਕਿੰਨਾਂ ਹੀ ਵੱਡਾ ਆਦਮੀ ਇਨਵਾਲਵਡ ਕਿਉਂ ਨਾ ਹੋਵੇ । ਮੋਗਾ ਇਨਸੀਡੈਂਟ ਬਾਰੇ ਚੀਫ ਮਨਿਸਟਰ ਸਾਹਿਬ ਕਈ ਵੇਰ ਸਰਕਾਰ ਦਾ ਵਿਚਾਰ ਪੇਸ਼ ਕਰ ਚੁਕੇ ਹਨ । ਮੋਗਾ ਇਨਸੀਡੈਂਟ ਕੋਈ ਇੱਕਾ ਦੁਕਾ ਘਟਨਾ ਨਹੀਂ, ਨਾ ਹੀ ਅੰਮ੍ਰਿਤਸਰ ਦੀ ਘਟਨਾ ਹੈ । ਕੁਝ ਆਦਮੀਆਂ ਦਾ ਦਾਅ ਨਹੀਂ ਲਗਾ ਪਰੋਮੋਸ਼ਨ ਵਿਚ ਜਾਂ ਕਿਸੇ ਹੋਰ ਤਰ੍ਹਾਂ ਅਸੀਂ ਸਮਝਦੇ ਹਾਂ, ਅਤੇ ਉਹਨਾਂ ਨੇ ਇਹਨਾਂ ਸਾਹਮਣੇ ਬੈਠੇ ਭਰਾਵਾਂ ਨਾਲ ਮਿਲ ਕੇ ਸਾਰੇ ਮੁਲਕ ਦੇ ਅੰਦਰ ਗੜਬੜ ਫੈਲਾਣ ਦਾ ਯਤਨ ਕੀਤਾ ਹੈ । ਜਿਸ ਨੂੰ ਅਸੀਂ ਪੂਰੀ ਤਰ੍ਹਾਂ ਨਾਲ ਦਬਾ ਦਿਆਂਗੇ । ਮੋਗੇ ਦਾ ਜਿਥੋਂ ਤਕ ਜ਼ਿਕਰ ਕੀਤਾ ਗਿਆ ਹੈ, ਇਸ ਦਾ ਜੋ ਕੋਈ ਵੀ ਮੁਜਰਮ ਹੋਵੇਗਾ ਉਸ ਨੂੰ ਕੜੀ ਤੋਂ ਕੜੀ ਸਜ਼ਾ ਦਿਤੀ ਜਾਵੇਗੀ । ਇਸ ਗੁਜਰਾਲ ਰਿਪੋਰਟ ਨੂੰ ਸਰਕਾਰ ਐਗਜ਼ਾਮਿਨ ਕਰਵਾ ਰਹੀ ਹੈ ।

ਫਿਰ ਸਪੀਕਰ ਸਾਹਿਬ, ਇਹ ਪੁਰਾਣੇ ਰਿਸ਼ਤੇ ਦੀਆਂ ਗੱਲਾਂ ਕਰਦੇ ਹਨ, ਕਹਿੰਦੇ ਹਨ ਕਿ ਚੰਗੇ ਬੰਦੇ ਦਿਲੀ ਭੇਜੇ ਜਾਂਦੇ ਹਨ ਅਤੇ ਜਨਰਲ ਐਡਮਨਿਸਟਰੇਸ਼ਨ ਢਿੱਲੀ ਹੈ । ਇਹ ਕਿਹਾ ਗਿਆ ਕਿ ਇਸ ਦਾ ਕਾਰਨ ਇਹ ਹੈ ਕਿ ਸਰਕਾਰ ਦੇ ਨੇੜੇ ਕੁਰੱਪਟ ਅਤੇ ਖੁਸ਼ਾਮਦੀ ਲੋਕ ਵਜਦੇ ਹਨ । ਪਰ ਇਹਨਾਂ ਦੇ ਸਾਹਮਣੇ ਹੈ ਕਿ ਜਿਹੜੇ ਅਫਸਰ ਨੇਕ ਅਤੇ ਇਮਾਨਦਾਰ ਹੋਣ ਉਹਨਾਂ ਨੂੰ ਇਹ ਸਰਕਾਰ ਸ਼ਾਬਾਸ਼ ਦਿੰਦੀ ਹੈ ਅਤੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦੀ ਤਾਂ ਅਰਦਾਸ ਹੈ ਕਿ ਵਾਹਿਗੁਰੂ ਪਰਮਾਤਮਾ ਪੰਜਾਬ ਵਿਚ ਇਸ ਤਰ੍ਹਾਂ ਦੀਆ ਚੀਜ਼ਾਂ ਤੇ ਕੰਟਰੋਲ ਪਾਣ ਲਈ ਹਿੰਮਤ ਦੇਵੇ ਤਾਂ ਕਿ ਲਾਅ ਐਂਡ ਆਰਡਰ ਠੀਕ ਰਹੇ ਅਤੇ ਕਲੀਨ ਐਡਮਨਿਸ-ਟਰੇਸ਼ਨ ਪੰਜਾਬ ਵਿਚ ਕਾਇਮ ਹੋਵੇ । ਅਫਸਰਾਂ ਨੂੰ ਦਿਲੀ ਭੇਜਣ ਬਾਰੇ ਇਹਨਾਂ ਨੇ ਇਤਰਾਜ਼ ਕੀਤਾ ਹੈ, ਪਰ ਇਹ ਅੱਜ ਦੀ ਗਲ ਨਹੀਂ ਇਹ ਤਾਂ ਪਿਛਲੇ 10 ਜਾਂ 15 ਸਾਲ ਤੋਂ ਭੇਜੇ ਜਾਂਦੇ ਹਨ ਅਤੇ ਚਾਰ ਸਾਲ ਲਗਾ ਕੇ ਆਂਦੇ ਹਨ, ਇਹਨਾਂ ਦੀ ਰੋਟੇਸ਼ਨ ਬਣੀ ਹੋਈ ਹੈ । ਕਿਉਂਕਿ ਸੈਂਟਰ ਵਿਚ ਪੰਜਾਬ ਦੇ ਅਫਸਰਾਂ ਦਾ ਹਿੱਸਾ 26 ਮੁਕੱਰਰ ਹੈ ਅਤੇ 26 ਕਾਬਲ ਅਤੇ ਲਾਇਕ ਆਦਮੀ ਭੇਜੇ ਜਾ ਸਕਦੇ ਹਨ ਅਤੇ ਭੇਜੇ ਜਾਂਦੇ ਹਨ ਤਾਂ ਕਿ ਇਹ ਸੈਂਟਰ ਦੇ ਵਖ ਵਖ ਮਹਿਕਮਿਆਂ ਵਿਚ ਜਾਂ ਕੇ ਕੰਮ ਕਰਨ ਅਤੇ ਇਸ ਗਲ ਦਾ ਖਿਆਲ ਰਖਣ ਕਿ ਪੰਜਾਬ ਨਾਲ ਕੋਈ ਵਿਤਕਰਾ ਨਾ ਹੋ ਸਕੇ । ਅਤੇ ਪੰਜਾਬ ਨਾਲ ਕੋਈ ਵਧੀਕੀ ਨਾ ਹੋ ਸਕੇ । ਪਰ ਇਹ ਗੱਲ ਨਹੀਂ ਕਿ ਜਿਹੜਾ ਸਰਕਾਰ ਨੂੰ ਅਫਸਰ ਪਿਆਰਾ ਨਹੀਂ ਉਸ ਨੂੰ ਸ਼ੰਟ ਆਊਟ ਕਰਕੇ ਸੈਂਟਰ ਨੂੰ ਭੇਜ ਰਹੇ ਹਾਂ, ਇਹ ਗਲਤ ਗੱਲ ਹੈ , ਮੈਂ ਸਪੀਕਰ ਸਾਹਿਬ, ਇਕ ਮਿਸਾਲ ਦੇਵਾਂ ਕਿ ਕੁਆਪਰੇਟਿਵ ਦੇ ਮਹਿਕਮੇ ਦੇ ਇਕ ਐਕਸਪਰਟ ਸ੍ਰੀ ਗਿੱਲ ਨੂੰ ਸੈਂਟਰ ਵਿਚ ਭੇਜਿਆ ਗਿਆ ਅਤੇ ਉਸ ਮਹਿਕਮੇ ਵਿਚ ਲਗਾ ਤਾਂ ਨਤੀਜਾ ਇਹ ਹੋਇਆ ਕਿ ਮਿਲਕ ਪਲਾਂਟ ਅਤੇ ਹੋਰ ਕਰੋੜਾਂ ਰੁਪਿਆ ਪੰਜਾਬ ਪਾਸ ਪਰਾਜੈਕਟਾਂ ਲਈ ਆ ਗਿਆ (ਪਰਸੰਸ਼ਾ) (ਵਿਘਨ)

[ ਵਿੱਤ ਮੰਤਰੀ ]

ਸੰਧੂ ਸਾਹਿਬ ਨੇ ਕਿਹਾ ਹੈ ਕਿ ਜਾਣ ਕੇ ਜਿਹੜਾ ਅਫਸਰ ਚੰਗਾ ਨਾ ਲਗੇ ਸੈਂਟਰ ਨੂੰ ਧੱਕ ਦਿੰਦੇ ਹਨ ਪਰ ਇਹ ਗੱਲ ਗਲਤ ਹੈ । ਫਿਰ ਸੈਂਟਰ ਤਾਂ ਕਾਲਾ ਪਾਣੀ ਨਹੀਂ । ਤੁਸੀਂ ਤਾਂ ਅਫਸਰਾਂ ਨੂੰ ਖੁਡੇ ਲਾ ਕੇ ਰਖਦੇ ਸੋ, ਪਰ ਸੈਂਟਰ ਨੂੰ ਅਫਸਰ ਰੋਟੇਸ਼ਨ ਅਨੁਸਾਰ ਭੇਜੇ ਜਾਂਦੇ ਹਨ । ਇਹਨਾਂ ਨੂੰ ਇਹ ਨਹੀਂ ਚਾਹੀਦਾ ਕਿ ਅਫਸਰਾਂ ਨੂੰ ਚੁਕਣ ਜਾਂ ਸਰਕਾਰ ਦੇ ਖਿਲਾਫ ਬਣਾ ਦੇਣ । ਇਸ ਤਰ੍ਹਾਂ ਦੀਆਂ ਗੱਲਾਂ ਇਹਨਾਂ ਨੂੰ ਸੋਭਾ ਨਹੀਂ ਦਿੰਦੀਆਂ । ਅਸਾਡੀਆਂ 25 ਜਾਂ 26 ਪੋਸਟਾਂ ਉਥੇ ਸੈਂਟਰ ਵਿਚ ਮੁਕੱਰਰ ਹਨ ਇਹ ਅਸੀਂ ਪੂਰੀਆਂ ਭਰਨ ਦਾ ਯਤਨ ਕੀਤਾ ਹੈ ਅਤੇ ਕਰਦੇ ਹਾਂ ਤਾਂ ਕਿ ਪਲਾਨ ਸਕੀਮਾਂ ਵਿਚ ਪੰਜਾਬ ਦੇ ਹਿਤਾਂ ਦੀ ਰਾਖੀ ਹੋ ਸਕੇ । ਇਸ ਤਰਾਂ ਦਾ ਇਤਰਾਜ਼ ਇਹਨਾਂ ਵਲੋਂ ਕੋਈ ਵਾਈਜ਼ ਗੱਲ ਨਹੀਂ ਸੀ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਮੈਂ ਆਪ ਦੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੁਲਿਸ ਦਾ ਮਹਿਕਮਾ ਮੁੱਖ ਮੰਤਰੀ ਨੇ ਉਹਨਾਂ ਨੂੰ ਦੇ ਦਿਤਾ ਹੈ ਜਾਂ ਉਹ ਸ਼ੌਂਕੀਆ ਹੀ ਬੋਲ ਰਹੇ ਹਨ ।

**ਵਿੱਤ ਮੰਤਰੀ** : ਮੇਰਾ ਇਸ ਡੀਮਾਂਡ ਦੇ ਖਰਚੇ ਨਾਲ ਸਬੰਧ ਹੈ ਇਸ ਲਈ ਬੋਲ ਰਿਹਾ ਹਾਂ । ਇਹ ਕੋਈ ਨਵੀਂ ਗੱਲ ਨਹੀਂ ਹੈ, ਜਦੋਂ ਚੀਫ ਮਨਿਸਟਰ ਸਾਹਿਬ ਬੋਲਦੇ ਸੀ ਉਸ ਵੇਲੇ ਕਿਹੜਾ ਤੁਸੀਂ ਧਿਆਨ ਦੇ ਨਾਲ ਸੁਣਿਆ ਸੀ ।

**ਇਕ ਮਾਨਯੋਗ ਮੈਂਬਰ** : ਜਿਹੜੀ ਹੋਸ਼ਿਆਰਪੁਰ ਗੋਲੀ ਚੱਲੀ ਉਸ ਦਾ ਹੁਣ ਤਕ ਕੋਈ ਕੇਸ ਰਜਿਸਟਰ ਨਹੀਂ ਹੋਇਆ...... (ਵਿਘਨ-ਸ਼ੋਰ)

**ਵਿੱਤ ਮੰਤਰੀ** : ਮੈਂ ਉਹਨਾਂ ਨੂੰ ਦਸ ਦੇਵਾਂ ਕਿ ਪੁਲੀਟੀਕਲ ਪ੍ਰੈਸ਼ਰ ਦੇ ਨਾਲ ਕੋਈ ਕੇਸ ਰਜਿਸਟਰ ਨਹੀਂ ਹੋਣਾ, ਹਾਂ ਜੇ ਕੋਈ ਗਰੀਬ ਆਦਮੀ ਆਕੇ ਰਿਪੋਰਟ ਦਰਜ ਕਰਾਉਂਦਾ ਹੈ, ਕੇਸ ਰਜਿਸਟਰ ਹੋਵੇਗਾ । ਅਸੀਂ ਹੁਣ ਕੇਸ ਰਜਿਸਟਰ ਕੀਤੇ ਤਾਂ ਹੀ ਫਿਗਰਜ਼ ਪੜ੍ਹੀਆਂ ਨਹੀਂ ਤਾਂ ਇਹਨਾਂ ਦੇ ਵਕਤ ਕੇਸ ਰਜਿਸਟਰ ਹੀ ਨਹੀਂ ਸੀ ਹੁੰਦੇ, ਤਦ ਹੀ ਇਹ ਕਹਿੰਦੇ ਸਨ ਕਿ ਨੰਬਰ ਆਫ ਕਰਾਈਮਜ਼ ਘੱਟ ਹੈ । (ਵਿਘਨ) ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਕਿਸੇ ਦੇ ਕਹਿਣ ਨਾਲ, ਕਿਸੇ ਦੇ ਪ੍ਰੈਸ਼ਰ ਦੇ ਨਾਲ ਕਦੇ ਕਈ ਇਨਵੈਸਟੀਗੇਸ਼ਨ ਨਹੀਂ ਹੁੰਦੀ । ਜੇ ਹੁੰਦੀ ਹੈ ਤਾਂ ਰੈਗੂਲਰਲੀ ਕੇਸ ਰਜਿਸਟਰ ਕਰਕੇ, ਜਿਸ ਦੇ ਨਾਲ ਧੱਕਾ ਹੋਇਆ ਹੋਵੇ, ਜ਼ੁਲਮ ਹੋਇਆ ਹੋਵੇ ਤਾਂ ਪੜਤਾਲ ਕੀਤੀ ਜਾਂਦੀ ਹੈ । ਮੈਂ ਉਹਨਾਂ ਭਰਾਵਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਬਾਕਾਇਦਾ ਸਭ ਕੁਝ ਅੰਦਰਾਜ਼ ਕਰਕੇ ਅਸੀਂ ਇਨਕੁਆਇਰੀ ਕਰਾਉਂਦੇ ਹਾਂ ਸਾਨੂੰ ਪਤਾ ਹੈ ਹੋਸ਼ਿਆਰਪੁਰ ਕੀ ਹੋਇਆ ਅਤੇ ਕੌਣ ਕਰਾਉਂਦਾ ਹੈ ? ਚੰਗਾ ਹੋਵੇ ਜੇ ਇਸ ਤਰ੍ਹਾਂ ਦੀਆਂ ਗਲਾਂ ਵਿਚ ਅਸੀਂ ਨਾ ਪਈਏ । ਕੁਰੱਪਸ਼ਨ ਦੇ ਕੇਸਿਜ਼ 141 ਹੋਰ ਵੀ ਇਨਕੁਆਇਰੀਜ਼ ਚਲਦੀਆਂ ਹਨ । ਜਿਹੜੇ ਇਹ ਕਹਿੰਦੇ ਹਨ ਕਿ ਲਾਅ ਐਂਡ ਆਰਡਰ ਖਰਾਬ ਹੈ, ਕੁਰਪਸ਼ਨ ਹੈ ਜੇ ਉਹ ਆਪਣੇ ਵਕਤ ਨਾਲ ਮੁਕਾਬਲਾ ਕਰਨ ਤਾਂ ਉਹਨਾਂ ਦੇ ਸਾਬਕਾ ਵਕਤ ਦੀਆਂ ਗੱਲਾਂ ਸਾਡੇ ਸਾਹਮਣੇ ਪਈਆਂ ਹਨ । ਸੰਧੂ ਜੀ ਨੇ ਜਿਹੜਾ ਆਪਣੀ ਤਕਰੀਰ ਦੇ ਵਿਚ ਰਿਆਸਤੀ ਜੀ ਦੇ ਬਾਰੇ ਪਿਆਰ ਵਿਖਾਇਆ ਹੈ, ਜੋ ਸਰਟੀਫੀਕੇਟ ਉਹਨਾਂ ਨੂੰ ਦਿਤਾ ਸੀ ਸ਼ਾਇਦ ਇਹ ਉਹਨਾਂ ਨੇ ਪੜ੍ਹਿਆ ਹੀ ਨਹੀਂ । ਇਥੇ ਚੰਡੀਗੜ੍ਹ ਵਿਚ ਪਿਛੇ

ਜੇਹੇ ਕੁਝ ਬੰਦਿਆਂ ਨੇ ਜਿਹੜੀ ਗੜਬੜ ਕੀਤੀ ਸੀ, ਅਸੀਂ ਸਾਰਿਆਂ ਨੇ ਉਸ ਨੂੰ ਕੰਡੈਮ ਕੀਤਾ, ਸੀ ਐਮ. ਸਾਹਿਬ ਨੂੰ ਵੀ ਬੁਰਾ ਭਲਾ ਕਿਹਾ ਗਿਆ । ਪਰ ਸਾਰਾ ਹੱਥ ਉਹਨਾਂ ਲੋਕਾਂ ਦਾ ਹੀ ਸੀ ਜਿਹੜੇ ਜਗ੍ਹਾ ਜਗ੍ਹਾ ਗੜਬੜ ਕਰਾਉਣ ਦੇ ਆਦੀ ਹਨ । ਇਹ ਸਾਰੀ ਮੁਸੀਬਤ ਦੀ ਜਿਹੜੀ ਜੜ੍ਹ ਹਨ ਉਹ ਇਹ ਲੋਕ ਹੀ ਹਨ, ਲੁਧਿਆਣੇ ਵਿਚ ਵੀ ਇਹੀ ਗੜਬੜ ਕਰਾਉਂਦੇ ਸੀ ਇਥੇ ਵੀ ਇਹੀ ਕਰਾਉਂਦੇ ਹਨ । ਜੇ ਐਡਮਨਿਸਟਰੇਸ਼ਨ ਦਖਲ ਦੇਂਦੀ ਹੈ ਤਾਂ ਕਹਿੰਦੇ ਹਨ ਕਿ ਸਰਕਾਰ ਹੀ ਕਰਾਉਂਦੀ ਹੈ । ਇਹ ਉਹੀ ਹਨ ਜਿਨ੍ਹਾਂ ਨੇ ਅੰਮ੍ਰਿਤਸਰ ਗੜ-ਬੜ ਕਰਾਈ ਸੀ ਜਿਹੜੇ ਜਗ੍ਹਾ ਜਗ੍ਹਾ ਕਨਵੈਨਸ਼ਨਾਂ ਬੁਲਾਉਂਦੇ ਹਨ ਅਤੇ ਕੰਮ ਉਸ ਦੇ ਉਲਟ ਕਰਦੇ ਹਨ। ਅਗਰ ਅੱਜ ਕਿਸੇ ਦੇ ਖਿਲਾਫ਼ ਕੋਈ ਚੀਜ਼ ਕਨਵੈਨਸ਼ਨ ਦੇ ਵਿਚ ਹੁੰਦੀ ਹੈ, ਤਾਂ ਇਹ ਸਰਕਾਰ ਦਾ ਫਰਜ਼ ਹੈ ਕਿ ਫੌਰਨ ਨੋਟਿਸ ਲਵੇ । ਕਿਸੇ ਤਰ੍ਹਾਂ ਵੀ ਕਿਸੇ ਨੂੰ ਐਕਸਪਲਾਇਟ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ ।

ਇਥੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਕਿਹਾ ਕਿ ਇਹਨਾਂ ਦੀ ਸਰਕਾਰ ਨੇ ਸੁਪਰੀਮ ਕੋਰਟ ਦਾ ਫੈਸਲਾ ਵੀ ਲਾਗੂ ਕਰਨ ਤੋਂ ਗੁਰੇਜ਼ ਕੀਤਾ (ਸ਼ੇਮ-ਸ਼ੇਮ) ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਮਾਸਟਰ ਜੀ ਨੇ ਮੌਜੂਦਾ ਸਰਕਾਰ ਦੀ ਤਾਰੀਫ਼ ਕੀਤੀ ਹੈ ਕਿ ਐਡਮਿਸਟਰੇਸ਼ਨ ਨੇ ਅਤੇ ਪੁਲਿਸ ਨੇ ਹਰੀਜਨਾਂ ਦੀ ਹਿਫ਼ਾਜ਼ਤ ਕੀਤੀ । ਮੈਂ ਉਹਨਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਸ ਤਰਾਂ ਦਾ ਵੀ ਕੋਈ ਕੋਰਟ ਦਾ ਫੈਸਲਾ ਹੈ ਅਸੀਂ ਉਸ ਤੇ ਅਮਲ ਕਰਨਾ ਹੈ । ਅਸੀਂ ਚਾਹੁੰਦੇ ਹਾਂ ਕਿ ਗਰੀਬ ਦੇ ਨਾਲ ਕਿਸੇ ਤਰ੍ਹਾਂ ਵੀ ਬੇਇਨਸਾਫੀ ਨਾ ਹੋਵੇ । ਉਹ ਸਾਡੀਆਂ ਇਹਨਾਂ ਗੱਲਾਂ ਦੀ ਸ਼ਲਾਘਾ ਕਰਨਗੇ ।

ਜਿਥੋਂ ਤਕ ਨੈਕਸੇਲਾਈਟ ਪ੍ਰਾਬਲਮ ਦਾ ਸਵਾਲ ਹੈ ਇਹ ਇਕ ਬੜਾ ਗੰਭੀਰ ਮਸਲਾ ਹੈ । ਅਸੀਂ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਕੁਝ ਨਾਰਮਲ ਸਟੈਪਸ ਲਏ ਹਨ, ਅਸੀਂ ਕੁਝ ਬੰਦੇ ਰੀਲੀਜ਼ ਕੀਤੇ ਹਨ ਤਾਂ ਜੋ ਲੋਕਾਂ ਨੂੰ ਆਪਣਾ ਸੁਧਾਰ ਕਰਨ ਦਾ ਮੌਕਾ ਮਿਲੇ ਪੈਰੋਲ ਤੇ ਰਿਹਾ ਕਰਕੇ ਉਹਨਾਂ ਨੂੰ ਕੁਝ ਆਪਣੇ ਭਵਿਖ ਬਾਰੇ ਸੋਚਣ ਦਾ ਖਿਆਲ ਆਵੇ । ਸਾਨੂੰ ਉਮੀਦ ਹੈ ਅਤੇ ਇਹ ਪੂਰਨ ਵਿਸ਼ਵਾਸ਼ ਹੈ ਕਿ ਜਿਹੜਾ ਇਹ ਨੈਕਸੇਲਾਈਟ ਦਾ ਪ੍ਰਾਬਲਮ ਹੈ ਇਹ ਪੰਜਾਬ ਵਿਚ ਨਹੀਂ ਰਹੇਗਾ ਅਤੇ ਇਸ ਦੇ ਨਤੀਜੇ ਵਜੋਂ ਕਾਫੀ ਸੁਧਾਰ ਵੀ ਹੋਇਆ ਹੈ, ਇਸ ਵਿਚ ਕਾਫੀ ਕਮੀ ਆਈ ਹੈ । ਤੁਹਾਨੂੰ ਇਸ ਤਰ੍ਹਾਂ ਦੇ ਲਏ ਸਟੈਪਸ ਦੀ ਤਾਰੀਫ਼ ਕਰਨੀ ਚਾਹੀਦੀ ਸੀ । ਇਕ ਪੁਲਿਸ ਕਮਿਸ਼ਨ ਬਣਿਆ ਸੀ ਜਿਸ ਨੇ ਆਪਣੀ ਮੇਹਨਤ ਦੇ ਨਾਲ ਬੜੀਆਂ ਸਿਫਾਰਸ਼ਾਂ ਕੀਤੀਆਂ । ਤੁਹਾਨੂੰ ਲਾਗੂ ਕਰਨ ਦਾ ਮੌਕਾ ਨਹੀਂ ਮਿਲਿਆਂ । ਇਸ ਸਰਕਾਰ ਨੇ ਜਿਤਨੀਆਂ ਵੀ ਇਮਪਾਰਟੈਂਟ ਸਿਫਾਰਸ਼ਾਂ ਕੀਤੀਆਂ ਸੀ, ਉਹਨਾਂ ਦੀਆਂ ਰਿਕਮੈਂਡੇ-ਸ਼ਨਜ਼ ਨੂੰ ਮੰਨਿਆ ਹੈ । ਇਹਨਾਂ ਨੂੰ ਅਮਲੀ ਸ਼ਕਲ ਦੇਣ ਲਈ ਫੰਡਜ਼ ਅਲਾਟ ਕੀਤੇ ਹਨ ਤਾਂ ਜੋ ਪੁਲਿਸ ਦਾ ਸੁਧਾਰ ਕੀਤਾ ਜਾਵੇ । ਉਹਨਾਂ ਦੇ ਮਹਿੰਗਾਈ ਅਲਾਊਂਸ ਅਤੇ ਅੰਟੈਰਮ ਰਲੀਫ ਦੇਣ ਬਾਰੇ, ਇਸ ਤਰ੍ਹਾਂ ਦੀਆਂ ਹੋਰ ਵੀ ਕਈ ਕਨਵੇਐਂਸ ਆਦਿ ਦੀਆਂ ਸਿਫਾਰਸ਼ਾਂ ਤੇ ਅਮਲ ਕਰਨ ਲਈ ਫੰਡਜ਼ ਅਲਾਟ ਕੀਤੇ ਗਏ ਹਨ । ਇਹਨਾਂ ਦੀ ਨਫਰੀ ਵੀ ਵਧਾਉਣੀ ਹੈ । ਕਾਫੀ ਸਿਫਾਰਸ਼ਾਂ ਅਸੀਂ ਮੰਨੀਆਂ ਹਨ । ਇਸ ਸਰਕਾਰ ਦੀ ਦਿਲੀ ਇਛਾ ਹੈ ਕਿ ਲੋਕਾਂ ਨੂੰ ਖਾਣ ਪੀਣ ਲਈ ਅੱਛੇ ਤੋਂ ਅੱਛਾ ਮਿਲੇ ਹਰ ਪਾਸੇ ਪਰਾਸਪੈਰੇਟੀ ਆਵੇ। ਪਰ ਇਹਨਾਂ ਲੋਕਾਂ ਨੂੰ ਲਿਚ ਗੜਿਚੀਆਂ ਛਡ ਦੇਣੀਆਂ ਚਾਹੀਦੀਆਂ ਹਨ । ਇਹ ਜਿਹੜੀ ਸ਼ਰਾਰਤ ਕਰਨ ਦੀ ਟੈਂਡੈਂਸੀ ਹੈ ਹੁਣ ਮਾਸਿਜ਼ ਜਾਣ੍ਹ ਹਨ, ਉਹ ਇਹਨਾਂ ਦਾ ਬਹੁਤਾ ਚਿਰ ਸਾਥ ਨਹੀਂ ਦੇਣਗੀਆਂ ।

[ਵਿੱਤ ਮੰਤਰੀ]

ਇਕ ਗੱਲ ਮੈਂ ਆਪਣੀ ਸਟੇਟ ਮੁਤਾਲਿਕ ਵੀ ਅਰਜ਼ ਕਰ ਦੇਵਾਂ ਕਿ ਇਹ ਠੀਕ ਹੈ ਸਾਡੀ ਸਟੇਟ ਵਿਚ ਇਤਨੀ ਪ੍ਰਾਸਪੈਰਿਟੀ ਨਹੀਂ ਆਈ ਜਿਤਨੀ ਬਾਹਰਲੀਆਂ ਸਟੇਟਸ ਦੇ ਵਿਚ ਅਸੀਂ ਵੇਖ ਰਹੇ ਹਾਂ। ਅਸੀਂ ਵੀ ਆਪਣੀ ਸਟੇਟ ਨੂੰ ਇਕ ਮਾਡਲ ਸਟੇਟ ਬਣਾਉਣਾ ਹੈ, ਇਥੇ ਲਿਹਾਜ਼ ਨਾ ਹੋਵੇ, ਹਰ ਇਕ ਨੂੰ ਇਨਸਾਫ ਮਿਲੇ ਭਾਵੇਂ ਕਈ ਗਲ ਅਪਰ ਲੈਵਲ ਤੇ ਹੈ ਭਾਵੇਂ ਲੋਅਰ ਲੈਵਲ ਤੇ ਹੈ, ਲੋਕਾਂ ਨੂੰ ਚੰਡੀਗੜ੍ਹ ਨਾ ਆਉਣਾ ਪਵੇ। ਮੈਨੂੰ ਉਮੀਦ ਹੈ ਜਿਹੜੇ ਲੋਕ ਐਕਸਪਲਾਇਟੇਸ਼ਨ ਅਤੇ ਗੜਬੜਾਂ ਕਰਾਉਣ ਦੇ ਆਦੀ ਹਨ ਉਹ ਹੁਣ ਆਪਣੇ ਦਾਓ ਚਲਾ ਨਹੀਂ ਸਕਣਗੇ ਅਤੇ ਇਸ ਸਟੇਟ ਵਿਚ ਮੁਕੰਮਲ ਤੌਰ ਤੇ ਹਰ ਖੇਤਰ ਵਿਚ ਤਰੱਕੀ ਹੋਵੇਗੀ।

ਜਿਹੜੇ ਅਖਬਾਰ ਲਾਅ ਐਂਡ ਆਰਡਰ ਦੇ ਮੁਤਅੱਲਿਕ ਜਾਂ ਹੋਰ ਭੜਕਾਊ ਗਲਾਂ ਛਾਪਦੇ ਹਨ, ਉਹਨਾਂ ਨੂੰ ਆਪਣੀ ਜ਼ਿਮੇਵਾਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਹ ਕਿਥੋਂ ਤਕ ਹਕ ਬਜਾਨਬ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸਹੀ ਚੀਜ਼ ਵੀ ਨਾ ਛਾਪੀ ਜਾਵੇ ਪਰ ਐਸੀ ਕੋਈ ਬੇਬੁਨਿਆਦ ਗੱਲ ਜੋ ਕਿਸੇ ਤਰ੍ਹਾਂ ਨਾਲ ਵਾਸਤਾ ਨਾ ਰਖਦੀ ਹੋਵੇ ਛਾਪੀ ਨਹੀਂ ਜਾਣੀ ਚਾਹੀਦੀ। ਤਾਂ ਜੋ ਕਿਸੇ ਤਰੀਕੇ ਦੇ ਨਾਲ ਲਾਅ ਐਂਡ ਆਰਡਰ ਖਰਾਬ ਨਾ ਹੋਵੇ। ਇਹਨਾਂ ਲਫਜ਼ਾਂ ਨਾਲ, ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਦੋਨੋ ਡੀਮਾਂਡਜ਼ ਪਾਸ ਕਰਨ ਦੇ ਮੁਤਅੱਲਿਕ ਬੇਨਤੀ ਕਰਾਂਗਾ।

**Mr. Speaker** : Question is—

That a sum not exceeding Rs. 6, 15, 52, 200 be granted to the Governor to defray the charges that will come in the course of payment for the year 1973-74 in respect of 19—General Administration.

*The Motion was carried.*

**Mr. Speaker** : Question is—

That a sum not exceeding Rs. 11,77,98,200 be granted to the Governor to defray the charges that will come in the course of payment for the year 1973-74 in respect of 23—Police.

*The Motion was carried.*

**Mr. Speaker** : The House stands adjourned till 9-00 a.m. on Thursday, the 22nd March, 1973.

6.51 P.M. | *The Sabha then adjourned till 9-00 A.M. on Thursday, the 22nd March, 1973.*

APPENDIX

TO

**PUNJAB VIDHAN SABHA DEBATE**

*Dated 21st March, 1973*

Vol. I--No. 15

LIVERIES SUPPLIED TO CLASS IV EMPLOYEES IN COOPERATIVE DEPARTMENT

592. **Comrade Saghar Singh** : Will the Chief Minister be pleased to state—

(a) the total number of class IV employees, in the Cooperative department, districtwise as on 31st March, 1972;

(b) the number of employees out of those referred to in part (a) above who were provided with liveries in the year 1972 alongwith the total amount spent on the same, districtwise;

(c) the steps being taken to ensure that the remaining eligible employees referred to in part (a) above are provided with the liveries ?

**Giani Zail Singh** : (a) and (b)

| Name of District | No. of Class IV employees as on 31st March, 1972 | No. of Class IV employees who were provided liveries upto 1972 | Amount spent |
|---|---|---|---|
| 1 | 2 | 3 | 4 |
| | | | Rs. |
| Patiala | 24 | 9 | 1154-43 |
| Sangrur | 19 | 11 | 712-73 |
| Ferozepur | 18 | — | — |
| Bhatinda | 11 | 10 | 280-56 |
| Faridkot | 25 | 11 | 375-40 |
| Ludhiana | 22 | 9 | 949-67 |
| Jullundur | 31 | 19 | 2667.89 |

| 1 | 2 | 3 | 4 |
|---|---|---|---|
| Kapurthala | 8 | 5 | 746-00 |
| Rupar | 19 | 19 | 957-21 |
| Hoshiarpur | 23 | 23 | 1176-77 |
| Amritsar | 31 | 22 | 2659-08 |
| Gurdaspur | 22 | 12 | 605-77 |
| Educational | | | |
| Assistant Registrar | 6 | 3 | 401-25 |
| Lady Assistant Registrar, Punjab | 56 | 1 | 153-64 |
| Gram Sewak Trg. Centre Nabha | 5 | — | — |
| Registrar, Coop. Socs. Punjab (H.O.) | 19 | 13 | 1400-14 |

(c) In Patiala, Sangrur, Ferozepur, Bhatinda, Faridkot, Ludhiana, Kapurthala, Amritsar, Gurdaspur, Districts and in Educational Asstt. Registrar and Lady Assistant Registrar's Offices, the employees (Class IV) who have not been provided with the liveries, steps are being taken to provide the same to eligible employees. In the office of the Registrar, Coop. Societies, Punjab (H.O.) 13 eligible employees were supplied liveries, as other eligible employees had already been supplied these liveries.

---

| [(ੳ)ਅਤੇ(ਅ) ਜ਼ਿਲ੍ਹੇ ਦਾ ਨਾਂ | ਚੌਥੇ ਦਰਜੇ ਦੇ ਕਰਮਚਾਰੀਆਂ ਦੀ ਗਿਣਤੀ ਜਿਹੜੀ ਕਿ 31 ਮਾਰਚ, 1972 ਨੂੰ ਸੀ | ਚੌਥੇ ਦਰਜੇ ਦੇ ਕਰਮਚਾਰੀਆਂ ਦੀ ਗਿਣਤੀ ਜਿਨ੍ਹਾਂ ਨੂੰ 1972 ਤੱਕ ਵਰਦੀਆਂ ਮਿਲ ਚੁਕੀਆਂ ਹਨ | ਖਰਚ |
|---|---|---|---|
| 1 | 2 | 3 | 4 |
| ਪਟਿਆਲਾ | 24 | 9 | 1154.43 |
| ਸੰਗਰੂਰ | 19 | 11 | 712.73 |
| ਫਿਰੋਜ਼ਪੁਰ | 18 | — | — |

| 1 | 2 | 3 | 4 |
|---|---|---|---|
| ਬਠਿੰਡਾ | 11 | 10 | 280.56 |
| ਫਰੀਦਕੋਟ | 25 | 11 | 375.40 |
| ਲੁਧਿਆਣਾ | 22 | 9 | 949.67 |
| ਜਲੰਧਰ | 31 | 19 | 2667.89 |
| ਕਪੂਰਥਲਾ | 8 | 5 | 746.00 |
| ਰੋਪੜ | 19 | 19 | 957.21 |
| ਹੁਸ਼ਿਆਰਪੁਰ | 23 | 23 | 1176.77 |
| ਅੰਮ੍ਰਿਤਸਰ | 31 | 22 | 2659.08 |
| ਗੁਰਦਾਸਪੁਰ | 22 | 12 | 605.77 |
| ਸਹਾਇਕ ਰਜਿਸਟਰਾਰ ਸਿਖਿਆ | 6 | 3 | 401.25 |
| ਇਸਤਰੀ ਸਹਾਇਕ ਰਜਿਸਟਰਾਰ | 56 | 1 | 153.64 |
| ਗਰਾਮ ਸੇਵਕ ਟ੍ਰੇਨਿੰਗ ਸੈਂਟਰ ਨਾਭਾ | 5 | — | — |
| ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ (ਮੁੱਖ ਦਫਤਰ) | 19 | 13 | 1400.14 |

(ੲ) ਪਟਿਆਲਾ, ਸੰਗਰੂਰ, ਫ਼ਿਰੋਜ਼ਪੁਰ, ਬਠਿੰਡਾ, ਫਰੀਦਕੋਟ, ਲੁਧਿਆਣਾ, ਜਲੰਧਰ, ਕਪੂਰਥਲਾ, ਅੰਮ੍ਰਿਤਸਰ, ਗੁਰਦਾਸਪੁਰ ਜ਼ਿਲ੍ਹਿਆਂ ਅਤੇ ਸਹਾਇਕ ਰਜਿਸਟਰਾਰ, ਸਿਖਿਆ, ਅਤੇ ਲੇਡੀ ਸਹਾਇਕ ਰਜਿਸਟਰਾਰ ਦੇ ਦਫ਼ਤਰਾ ਵਿਚ ਕਰਮਚਾਰੀਆਂ (ਚੌਥੇ ਦਰਜੇ ਦਿਆਂ) ਨੂੰ ਜਿਨ੍ਹਾਂ ਨੂੰ ਹੁਣ ਤਕ ਵਰਦੀਆਂ ਨਹੀਂ ਦਿਤੀਆਂ ਗਈਆਂ, ਉਹਨਾਂ ਵਿਚੋਂ ਯੋਗ ਕਰਮਚਾਰੀਆਂ ਨੂੰ ਵਰਦੀਆਂ ਦੇਣ ਲਈ ਕਾਰਵਾਈ ਕੀਤੀ ਜਾ ਰਹੀ ਹੈ। ਰਜਿਸਟਰਾਰ ਸਹਿਕਾਰੀ ਸਭਾਵਾਂ, ਪੰਜਾਬ (ਮੁੱਖ ਦਫ਼ਤਰ ਵਿਚ) 13 ਯੋਗ ਕਰਮਚਾਰੀਆਂ ਨੂੰ ਵਰਦੀਆਂ ਵੰਡੀਆਂ ਗਈਆਂ ਹਨ, ਜਦ ਕਿ ਬਾਕੀ ਯੋਗ ਕਰਚਾਰੀਆਂ ਨੂੰ ਵਰਦੀਆਂ ਪਹਿਲਾਂ ਹੀ ਦਿਤੀਆਂ ਜਾ ਚੁਕੀਆਂ ਹਨ।

967—18-3-74—284—ਪੰਜਾਬ ਸਰਕਾਰ ਪਰੈਸ, ਪਟਿਆਲਾ।

# Punjab Vidhan Sabha Debates

22nd March, 1973

Vol. I–No. 16

OFFICIAL REPORT




CONTENTS

**Thursday, the 22nd March, 1973**

| | Page |
|---|---|
| Starred Questions and Answers .. | (16)1 |
| Written Answers to Starred Questions laid on the Table of the House under Rule 38 .. | (16)24 |
| Unstarred Questions and Answers .. | (16)35 |
| Questions of Privilege .. | (16)67 |
| Call Attention Notices under Rule 66 .. | (16)69 |
| Statement laid on the Table of the House in Reply to Call Attention Notice .. | (16)71 |
| Papers laid on the Table of the House .. | (16)75 |
| Presentation of Reports .. | (16)75 |
| Demands for Grants .. | (16)75 |
| Personal Explanation by Sardar Surjit Singh (Barnala) .. | (16)87 |
| Demands for Grants (*Resumption of Discussion*) .. | (16)87 |
| Extension of the Time of the Sitting .. | (16)110 |
| Demands for Grants (*Resumption of Discussion*) .. | (16)110 |
| Appendix .. | (i) |

**Punjab Vidhan Sabha Secretariat, Chandigarh**

**Price Rs. 30.00**

# *ERRATA*

TO

PUNJAB VIDHAN SABHA

DEBATES

Dated 22nd March, 1973

Vol. I—No. 16

| *Read* | *For* | *Page* | *Line* |
|---|---|---|---|
| ਸਰਦਾਰ ਬਲਵਿੰਦਰ ਸਿੰਘ ਭੂੰਦੜ | ਸਰਦਾਰ ਬਲਵਿੰਦਰ ਸਿੰਘ ਭੂਦੜ | (16)8 | 11 |
| Recruitment | Recuritment | (16)56 | 14 |
| Kerosene | Kerosine | (16)74 | 15 |
| THE | HE | (16)75 | 4 |
| ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ | ਸ੍ਰੀਮਤੀ ਗੁਰਬ੍ਰਿਦਰ ਕੌਰ ਬਰਾੜ | (16)81 | 1 |
| ਏ | ਦੇ | (16)97 | 5th from below |
| ਰਖਿਆ | ਰਖਆਿ | (16)106 | 16 |
| ਇਥੇ | ਇਸੇ | (16)122 | 14th from below |
| ਸਰਦਾਰ ਪ੍ਰੇਮ ਸਿੰਘ ਪ੍ਰੇਮ | ਸਰਦਾਰ ਪ੍ਰਮ . ਸਿੰਘ ਪ੍ਰੇਮ | (16)124 | 9 |
| ਸਰਦਾਰ ਪ੍ਰੇਮ ਸਿੰਘ ਪ੍ਰਮ | ਸਰਦਾਰ ਪ੍ਰਮ ਸਿੰਘ ਪ੍ਰੇਮ | (16)124 | 11 |
| ਸਾਲ | ਨਾਲ | (16)145 | 15th from below |
| ਹੱਥ | ਹਕ | (16)148 | 8 |
| Divisional | Divirional | Appendix | (i) |

## PUNJAB VIDHAN SABHA

**Thursday, 22nd March, 1973**

*The Vidhan Sabha met in the Hall of the Vidhan Bhavan, Sector-* 1, *Chandigarh, at* 9.00 *A.M. of the Clock. Mr. Speaker (Sardar Darbara Singh) in the Chair.*

### STARRED QUESTIONS AND ANSWERS

**Mr. Speaker :** Starred Questions. Master Chand Singh.

(ਇਸ ਵੇਲੇ ਮਾਸਟਰ ਚੰਦ ਸਿੰਘ ਆਪਣੀ ਸੀਟ ਤੇ ਨਹੀਂ ਸਨ)

**ਆਵਾਜ਼ਾਂ :** ਆ ਰਹੇ ਹਨ ਜੀ ।

**ਸਰਦਾਰ ਅਜਾਇਬ ਸਿੰਘ ਸੰਧੂ :** ਰਾਹ ਵਿਚ ਪੁਲਿਸ ਨੇ ਘੇਰ ਲਏ ਹੋਣੇ ਹਨ ਜੀ । (ਵਿਘਨ)

**ਸਿਖਿਆ ਮੰਤਰੀ :** ਮੈਂ ਆਪ ਦੇ ਸਾਥੀਆਂ ਨੂੰ ਕਹਾਂਗਾ ਕਿ ਉਹ ਉਨ੍ਹਾਂ ਤੇ ਇਤਬਾਰ ਨਾ ਕਰਨ ।

**ਸਰਦਾਰ ਅਜਾਇਬ ਸਿੰਘ ਸੰਧੂ :** ਇਹ ਗਲਤ ਕਹਿੰਦੇ ਹਨ । (ਵਿਘਨ)

**ਸਿਖਿਆ ਮੰਤਰੀ :** ਮੈਂ ਤਾਂ ਜਨਰਲ ਗਲ ਕਰਦਾ ਹਾਂ । (ਵਿਘਨ)

(ਇਸ ਵੇਲੇ ਆਨਰੇਬਲ ਮੈਂਬਰ ਮਾਸਟਰ ਚੰਦ ਸਿੰਘ ਆਪਣੀ ਸੀਟ ਤੇ ਆ ਗਏ ਅਤੇ ਉਨ੍ਹਾਂ ਨੇ ਆਪਣਾ ਸਵਾਲ ਨੰ: 1099 ਪੇਸ਼ ਕੀਤਾ ।)

### Cases of Arrears of Government Teachers lying pending in the Office of District Education Officer, Sangrur

***1099. Master Chand Singh :** Will the Minister for Education and Revenue be pleased to state—

(a) whether any cases regarding arrears of Government teachers are lying pending at present in the office of District Education Officer, District Sangrur, if so, their number ;

(b) the cadre of each of the said teachers along with their number and the total amount of arrears in each case ;

(c) the time by which the said cases of arrears are likely to be disposed of?

**Sardar Umrao Singh :** (a) Yes. 124.

(b) 49 arrear bills of C and V Teachers amounting to Rs. 14,425 and 75 arrear bills of J.B.T. Teachers amounting to Rs. 23,146;

(c) Efforts will be made to clear the arrears as early as possible.

[Minister for Education and Revenue]

[(ੳ) ਹਾਂ ਜੀ, 124

(ਅ) ਸੀ ਅਤੇ ਵੀ ਟੀਚਰਾਂ ਦੇ 49 ਏਰੀਅਰ ਬਿੱਲ ਜਿਸ ਦੀ ਰਕਮ 14,425 ਰੁਪਏ ਹੈ ਅਤੇ ਜੇ. ਬੀ. ਟੀ. ਟੀਚਰਾਂ ਦੇ 75 ਬਿੱਲ ਜਿਨ੍ਹਾਂ ਦੀ ਰਕਮ 23,146 ਰੁਪਏ ਹੈ।

(ੲ) ਜਿਤਨਾ ਜਲਦੀ ਹੋ ਸਕੇਗਾ ਉਤਨੇ ਸਮੇਂ ਵਿਚ ਹੀ ਇਹ ਸਾਰੇ ਬਕਾਏ ਦੇ ਕੇਸ ਨਿਪਟਾ ਦਿੱਤੇ ਜਾਣਗੇ।]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਹੈ ਕਿ 124 ਟੀਚਰਾਂ ਦੇ ਬਕਾਏ ਰਹਿੰਦੇ ਹਨ, ਜਿਸ ਵਿਚ ਸੀ ਅਤੇ ਵੀ ਟੀਚਰਾਂ ਦੇ 14,425 ਰੁਪਏ ਦੇ ਏਰੀਅਰ ਬਿੱਲ ਰਹਿੰਦੇ ਹਨ ਅਤੇ ਹੋਰ 75 ਬਿੱਲਜ਼ 23,146 ਰੁਪਏ ਦੇ ਹਨ। ਕੀ ਇਹ ਦਸਣਗੇ ਕਿ ਇਹ ਬਕਾਏ ਕਦੋਂ ਤੱਕ ਕਲੀਅਰ ਹੋ ਜਾਣਗੇ। ਇਨ੍ਹਾਂ ਦੀ ਪੇਮੇਂਟ ਕਦੋਂ ਤੱਕ ਹੋ ਜਾਵੇਗੀ ?

**ਸਿਖਿਆ ਮੰਤਰੀ** : ਜਨਾਬ ਇਹ 30 ਜੂਨ, 1973 ਤੱਕ ਕਰ ਦਿੱਤੇ ਜਾਣਗੇ। ਕਈ ਬਿਲਜ਼ ਅਜਿਹੇ ਹਨ ਜਿਹੜੇ ਕਿ ਛੇ ਛੇ ਸਾਲਾਂ ਦੇ ਪੈਂਡਿੰਗ ਪਏ ਹਨ। ਹੋ ਸਕਦਾ ਹੈ ਕਿ ਬਿਲ ਦੇਣ ਵਾਲਿਆਂ ਨੇ ਹੀ ਆਪਣੇ ਬਿੱਲ ਦੇਰ ਨਾਲ ਦਿੱਤੇ ਹੋਣ ਜਾਂ ਹੋਰ ਉਨ੍ਹਾਂ ਨੇ ਪੂਰੀ ਇਨਫਰਮੇਸ਼ਨ ਨਾ ਦਿਤੀ ਹੋਵੇ। ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਨ੍ਹਾਂ ਬਿੱਲਾਂ ਦੀ ਪੇਮੇਂਟ 30 ਜੂਨ ਤੱਕ ਹੋ ਜਾਵੇ।

**ਸ਼੍ਰੀ ਪ੍ਰੇਮ ਗੁਪਤਾ**: ਇਹ ਬਿੱਲਜ਼ ਕਿੰਨੇ ਪੁਰਾਣੇ ਹਨ ? ਇਨ੍ਹਾਂ ਦੀ ਦੇਰੀ ਕਰਨ ਵਾਸਤੇ ਜਿਹੜੇ ਜਿਹੜੇ ਅਫ਼ਸਰ ਰਿਸਪਾਂਸੇਬਲ ਹਨ ਕੀ ਉਨ੍ਹਾਂ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਬਿੱਲ ਦੇਣ ਵਾਲਿਆਂ ਦੀ ਗਲਤੀ ਨਾਲ ਵੀ ਡਿਲੇ ਹੋ ਸਕਦੀ ਹੈ। ਹੋ ਸਕਦਾ ਹੈ ਕਿ ਉਨ੍ਹਾਂ ਨੇ ਪੂਰੀ ਇਨਫਰਮੇਸ਼ਨ ਨਾ ਦਿੱਤੀ ਹੋਵੇ। ਇਹ ਜ਼ਰੂਰੀ ਨਹੀਂ ਕਿ ਡਿਸਬਰਸਿੰਗ ਅਫ਼ਸਰਾਂ ਦੀ ਹੀ ਅਣਗਹਿਲੀ ਹੋਵੇ।

**ਚੌਧਰੀ ਰਾਮ ਸਿੰਘ** : ਹੋਰ ਜ਼ਿਲ੍ਹਿਆਂ ਵਿਚ ਵੀ ਅਜਿਹੇ ਬਕਾਇਆਜ਼ਾਤ ਹੋਣਗੇ। ਕੀ ਉਨ੍ਹਾਂ ਬਕਾਇਆਜ਼ਾਤ ਅਦਾ ਕਰਨ ਦਾ ਵੀ ਉਪਰਾਲਾ ਕੀਤਾ ਜਾਵੇਗਾ ?

**ਮੰਤਰੀ**: ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਜਿਸ ਦੇ ਏਰੀਅਰਜ਼ ਹਨ ਉਨ੍ਹਾਂ ਦੀ ਅਦਾਇਗੀ ਜਲਦੀ ਤੋਂ ਜਲਦੀ ਕੀਤੀ ਜਾਵੇ।

## Starred Question No. 1237

**ਸ਼੍ਰੀ ਸਪੀਕਰ**: ਇਸ ਸਵਾਲ ਸਬੰਧੀ ਐਕਸਟੈਨਸ਼ਨ ਮੰਗੀ ਹੋਈ ਹੈ। (Extension has been asked for in respect of S. Q. No. 1237)

---

## Government Grant for Private Colleges

***1242. Shri Prem Gupta** : Will the Minister for Education and Revenue be pleased to state whether it is a fact that the State Government has decided to raise the grant of private colleges by Rs. 18 lakhs in order to enable the Managements to enhance salaries and allowances of their teachers; if so, the time by which this decision is likely to be implemented and the steps so far taken by the Government in this regard ?

---

*For Starred Question No. 1237 and reply thereto please see P.V.S. Debate dated 4.4.1973.

**Sardar Umrao Singh :** Yes. The matter is under consideration at present.

(ਹਾਂ ਜੀ। ਮਾਮਲਾ ਇਸ ਸਮੇਂ ਵਿਚਾਰ ਅਧੀਨ ਹੈ ।)

**ਸ੍ਰੀ ਪ੍ਰੇਮ ਗੁਪਤਾ** : ਮੈਂ ਇਹ ਗਲ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਸਰਕਾਰ ਨੇ ਕਿਹਾ ਹੈ ਕਿ 18 ਲੱਖ ਰੁਪਏ ਦੀ ਗਰਾਂਟ ਦੇਣ ਦਾ ਕਿ ਮਾਮਲਾ ਵਿਚਾਰ ਅਧੀਨ ਹੈ, ਇਹ ਕਿੰਨੀ ਦੇਰ ਤੱਕ ਇੰਪਲੀ-ਮੈਂਟ ਹੋ ਜਾਵੇਗਾ ?

**ਮੰਤਰੀ** : ਇਹ ਜਲਦੀ ਤੋਂ ਜਲਦੀ ਹੋ ਜਾਵੇਗਾ। ਟੀਚਰਜ਼ ਵਲੋਂ ਗਰਾਂਟਸ ਦੇ ਸਿਲਸਿਲੇ ਵਿਚ ਰਿਪਰਜ਼ੈਂਟੇਸ਼ਨ ਆਇਆ ਹੈ । ਅਤੇ ਇਸ ਬਾਰੇ ਲੀਗਲੀ ਐਗਜ਼ਾਮੀਨੇਸ਼ਨ ਹੋ ਰਿਹਾ ਹੈ।

**ਚੌਧਰੀ ਰਾਮ ਸਿੰਘ**: ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜਲਦੀ ਤੋਂ ਜਲਦੀ ਫੈਸਲਾ ਕਰ ਦਿਆਂਗੇ। ਇਹ ਜਲਦੀ ਤੋਂ ਜਲਦੀ ਵਿਚ ਦੋ ਸਾਲ ਲਗਣਗੇ, ਇਕ ਸਾਲ ਲਗੇਗਾ, ਦੋ ਮਹੀਨੇ ਜਾਂ ਇਕ ਮਹੀਨਾ ਲਗੇਗਾ ? ਇਸ ਬਾਰੇ ਇਹ ਦਸਿਆ ਜਾਵੇ ਕਿ ਇਹ ਕਿੰਨੇ ਚਿਰ ਤੱਕ ਇੰਮਪਲੀਮੈਂਟ ਹੋਵੇਗਾ ? ਇਸ ਬਾਰੇ ਕੋਈ ਟਾਈਮ ਲਿਮਿਟ ਮੁਕੱਰਰ ਹੋਣੀ ਚਾਹੀਦੀ ਹੈ !

**ਮੰਤਰੀ** : ਇਹ ਜਿਹੜੀ ਡਿਲੇ ਹੋ ਰਹੀ ਹੈ। ਇਹ ਇਸ ਕਰਕੇ ਹੈ ਕਿ ਟੀਚਰਜ਼ ਐਸੋਸੀਏਸ਼ਨ ਵਲੋਂ ਰਿਪਰਜ਼ੈਂਟੇਸ਼ਨ ਆਇਆ ਹੋਇਆ ਹੈ ਕਿ ਗਰਾਂਟਸ ਦੀ ਕੰਡੀਸ਼ਨਜ਼ ਇਹ ਹੋਣੀ ਚਾਹੀਦੀ ਹੈ। ਇਸ ਤੇ ਲੀਗਅਲੀ ਐਗਜ਼ਾਮਿਨ ਕੀਤਾ ਜਾ ਰਿਹਾ ਹੈ। ਦੋ ਤਿੰਨ ਮੀਟਿੰਗਜ਼ ਵੀ ਹੋਈਆਂ ਹਨ। ਇਹ ਮਾਮਲਾ ਬਹੁਤ ਦੇਰ ਲਟਕਾਉਣ ਦੀ ਗਲ ਨਹੀਂ ਕਿਉਂਕਿ ਇਹ ਪੈਸੇ ਪਿਛਲੇ ਅਤੇ ਅਗਲੇ ਵੀ ਦੇਣੇ ਹਨ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣੇ ਹੀ ਜ਼ਿੰਮਾਂ ਟੀਚਰਜ਼ ਉਤੇ ਸੁੱਟਿਆ ਹੈ। ਕੀ ਇਹ ਦਸਣਗੇ ਕਿ ਜਿਹੜੀਆਂ ਕੰਡੀਸ਼ਨਜ਼ ਇਹ ਕਹਿੰਦੇ ਹਨ ਕਿ ਲਗਾਇਆਂ ਹਨ ਜਦੋਂ ਹੜਤਾਲਾਂ ਦਾ ਫੈਸਲਾ ਕੀਤਾ ਸੀ ਤਾਂ ਕੀ ਉਦੋਂ ਸਰਕਾਰ ਨੇ ਮੰਨਿਆ ਸੀ ਕਿ ਉਹ ਸ਼ਰਤਾਂ ਲਾਵਾਂਗੇ ?

**ਮੰਤਰੀ**: ਸਪੀਕਰ ਸਾਹਿਬ, ਅਨ-ਕੰਡੀਸ਼ਨਲ ਹੜਤਾਲ ਉਨ੍ਹਾਂ ਨੇ ਵਾਪਸ ਲਈ ਸੀ। (ਵਿਘਨ) ਸਰਕਾਰ ਨੇ ਇਥੇ ਸਦਨ ਵਿਚ ਆਫਰ ਕੀਤਾ ਸੀ ਕਿ 18 ਲੱਖ ਰੁਪਏ ਦੀ ਗਰਾਂਟਸ ਦੇਵਾਂਗੇ ਅਤੇ ਕੋਈ ਕੰਡੀਸ਼ਨਜ਼ ਪਰਵਾਨ ਨਹੀਂ ਕੀਤੀਆਂ ਗਈਆਂ ਸਨ।

**ਡਾਕਟਰ ਅਮੀਰ ਸਿੰਘ ਕਲਕਟ** : ਪਹਿਲਾਂ ਹੀ ਪਰਾਈਵੇਟ ਮੈਨੇਜਮੈਂਟਸ ਟੀਚਰਾਂ ਨੂੰ ਪੂਰੀਆਂ ਤਨਖਾਹਾਂ ਨਹੀਂ ਦਿੰਦੇ ਅਤੇ ਹੁਣ 18 ਲੱਖ ਰੁਪਇਆ ਹੋਰ ਦਿਤਾ ਜਾ ਰਿਹਾ ਹੈ। ਕੀ ਇਸ ਚੀਜ਼ ਦਾ ਪਰਬੰਧ ਕੀਤਾ ਜਾਵੇਗਾ ਕਿ ਇਨ੍ਹਾਂ ਟੀਚਰਾਂ ਨੂੰ ਡਾਇਰੈਕਟ ਤਨਖਾਹਾਂ ਮਿਲਿਆ ਕਰਨ ?

**ਮੰਤਰੀ** : ਕਾਲਜਾਂ ਦੇ ਟੀਚਰਾਂ ਬਾਰੇ ਇਹ ਤਜਵੀਜ਼ ਵਿਚਾਰ ਅਧੀਨ ਨਹੀਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : 46 ਦਿਨ ਅਗੇ ਲੂਜ਼ ਕੀਤੇ ਹਨ। ਨਾਭੇ ਦੇ ਪਬਲਿਕ ਸਕੂਲ ਨੂੰ ਤਾਂ 10 ਲੱਖ ਰੁਪਇਆ ਦਿਤਾ ਹੋਇਆ ਹੈ। ਹੁਣ ਇਹ 18 ਲੱਖ ਰੁਪਏ ਜੋ ਦੇਣੇ ਹਨ, ਕੀ ਇਹ ਮੀਂਗਣਾਂ ਪਾ ਕੇ ਦੁਧ ਦੇਣਾ ਹੈ ? (ਵਿਘਨ)

**ਮੰਤਰੀ** : ਬਿਲਕੁਲ ਨਹੀਂ। (ਵਿਘਨ) ਦੁਧ ਤਾਂ ਬੋਤਲਾਂ ਵਿਚ ਦਿੰਦੇ ਹਾਂ।

---

## Applications for the posts of Language Teachers

*1373. **Sardar Gurdev Singh Sidhu :** Will the Minister for Education and Revenue be pleased to state the total number of highly qualified candidates, viz., M.A. Hindi or M.A. Punjabi, who have applied for the posts of

[Sardar Gurdev Singh Sidhu]

teachers in the State during the current year together with the action, if any taken or proposed to be taken by the Government on their applications ?

**ਸਰਦਾਰ ਉਮਰਾਓ ਸਿੰਘ :** (1) ਉਨ੍ਹਾਂ ਪ੍ਰਾਰਥੀਆਂ ਦੀ ਗਿਣਤੀ ਜਿਹੜੇ ਐਮ.ਏ. ਹਿੰਦੀ ਹਨ ..34

(2) ਉਨ੍ਹਾਂ ਪ੍ਰਾਰਥੀਆਂ ਦੀ ਗਿਣਤੀ ਜਿਹੜੇ ਐਮ. ਏ. ਪੰਜਾਬੀ ਹਨ .. 57

(3) ਪ੍ਰਾਰਥੀਆਂ ਨੂੰ ਇੰਟਰਵਿਊ ਤੇ ਬੁਲਾਇਆ ਜਾਵੇਗਾ ਜੇਕਰ ਉਹ ਹੋਰ ਉਚਿਤ ਯੋਗਤਾਵਾਂ/ ਸ਼ਰਤਾਂ ਪੂਰੀਆਂ ਕਰਦੇ ਹਨ ।

(i) Number of applicants having qualifications of M.A. Hindi .. 34

(ii) Number of applicants having qualifications of M.A. Punjabi .. 57

(iii) These applicants would be called for interview if they fulfil the other requisite qualifications/conditions.

**ਸਰਦਾਰ ਗੁਰਦੇਵ ਸਿੰਘ ਸਿੱਧੂ :** ਜਿਹੜੇ ਉਮੀਦਵਾਰਾਂ ਦੀਆਂ ਯੋਗਤਾਵਾਂ ਪੂਰੀਆਂ ਹਨ, ਅਤੇ ਜਿਨ੍ਹਾਂ ਨੇ ਸਾਰੇ ਸਰਟੀਫਿਕੇਟਸ ਆਪਣੀਆਂ ਐਪਲੀਕੇਸ਼ਨਜ਼ ਨਾਲ ਲਗਾਏ ਹੋਏ ਹਨ, ਕੀ ਇਨ੍ਹਾਂ ਸਾਰਿਆਂ ਨੂੰ ਇਟਰਵੀਊ ਤੇ ਬੁਲਾਇਆ ਜਾਵੇਗਾ ?

**ਮੰਤਰੀ :** ਜਿਹੜੀਆਂ ਕੰਡੀਸ਼ਨਜ਼ ਐਡਵਰਟਾਈਜ਼ਮੈਂਟ ਵਿਚ ਰਖੀਆਂ ਹੋਈਆਂ ਹਨ ਅਤੇ ਅਗਰ ਕੋਈ ਵੀ ਉਮੀਦਵਾਰ ਉਹ ਪੂਰੀਆਂ ਕਰਦਾ ਹੈ ਤਾਂ ਉਨ੍ਹਾਂ ਸਾਰੇ ਉਮੀਦਵਾਰਾਂ ਨੂੰ ਇਟਰਵੀਊ ਤੇ ਬੁਲਾਇਆ ਜਾਵੇਗਾ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ, ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਸੂਬੇ ਵਿਚ ਹਿੰਦੀ ਅਤੇ ਸੰਸਕ੍ਰਿਤ ਦੇ ਟੀਚਰਜ਼ ਦੀ ਸ਼ਾਰਟੇਜ ਹੈ ਅਤੇ ਇਸ ਸ਼ਾਰਟੇਜ ਨੂੰ ਪੂਰਾ ਕਰਨ ਵਾਸਤੇ ਕੀ ਕਦਮ ਚੁੱਕੇ ਗਏ ਹਨ ?

**ਮੰਤਰੀ :** ਹਿੰਦੀ ਦੀ ਪੜ੍ਹਾਈ ਦਾ ਸਿਲਸਲਾ ਅੱਛਾ ਕੀਤਾ ਜਾ ਰਿਹਾ ਹੈ ਤਾ ਕਿ ਪਰਾਫੀਸ਼ੈਂਸੀ ਆਵੇ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ ਹਾਈਲੀ ਕੁਆਲੀਫਾਈਡ ਬੰਦੇ ਅਕਾਲੀ ਰਾਜ ਵਿਚ ਬਹੁਤ ਇਗਨੋਰ ਹੋਏ ਹਨ। ਕੀ ਅਜਿਹੇ ਬੰਦਿਆਂ ਦੀ ਲਿਸਟ ਜਿਹੜੇ ਕਿ ਉਸ ਵੇਲੇ ਇਗਨੋਰ ਹੋਏ ਹਨ, ਇਥੇ ਪੇਸ਼ ਕੀਤੀ ਜਾਵੇਗੀ ?

**ਮੰਤਰੀ :** ਅਕਾਲੀ ਰਾਜ ਵੇਲੇ ਜਿੰਨੀਆਂ ਅਸਾਮੀਆਂ ਭਰੀਆਂ ਗਈਆਂ ਸੀ ਉਨ੍ਹਾਂ ਦੀ ਲਿਸਟ ਨਹੀਂ ਲਭ ਰਹੀ ਜਿਸ ਵਿਚੋਂ ਅੰਦਾਜ਼ਾ ਲਗਾਇਆ ਜਾ ਸਕੇ ਕਿ ਕਿਹੜੇ ਸਿਲੈਕਟ ਹੋਏ ਹਨ।

---

**Starred Question No. 1559**

**ਸ੍ਰੀ ਸਪੀਕਰ :** ਇਸ ਸਵਾਲ ਬਾਰੇ ਐਕਸਟੈਨਸ਼ਨ ਮੰਗੀ ਹੋਈ ਹੈ। (Extension has been asked for in respect of S. Q. No. 1559)

---

*For Starred Question No. 1559 and reply there to please see P.V.S. Debate dated 4-4-1973.

### Nazool Land in certain villages of Tehsil Malerkotla, District Sangrur

*1327. **Comrade Achhra Singh :** Will the Minister for Education and Revenue be pleased to state—

(a) the details of the total acres of Nazool land, village-wise in villages Sehke, Bunga and Khanpur, Tehsil Malerkotla, District Sangrur at present ;

(b) whether the above mentioned Nazool land has been distributed among landless agrarian workers ; if not, the reasons therefor ;

(c) whether the said land is in the control of the Government; if not, who is the real occupant ;

(d) the policy of the Government regarding the possession of Nazool land ?

**Sardar Umrao Singh :** (a) Sehke .. 30 Acres

Bunga .. 60 Acres Approximately

Khanpur .. 117 Acres Approximately

(b) No. The Civil Court at Patiala issued orders that till the decision of a Civil Suit pertaining to this land, allotment to Harijans be stayed.

(c) Yes. This land has been leased out to the Harijans on yearly basis.

(d) Nazool land is to be allotted to members of the Scheduled Castes under the Nazool Lands (Transfer Rules, 1956).

(ੳ) ਸਹਿਕੇ ... 30 ਏਕੜ

ਬੂੰਗਾ ... ਲੱਗ ਭੱਗ 60 ਏਕੜ

ਖਾਨ ਪੁਰ ... ਲੱਗ ਭਗ 117 ਏਕੜ

(ਅ) ਨਹੀਂ ਜੀ। ਦੀਵਾਨੀ ਅਦਾਲਤ, ਪਟਿਆਲਾ ਨੇ ਹੁਕਮ ਦਿਤਾ ਹੈ ਕਿ ਇਸ ਭੋਂ ਸਬੰਧੀ ਦਾਵੇ ਦਾ ਫੈਸਲਾ ਹੋਣ ਤੱਕ ਹਰੀਜਨਾਂ ਨੂੰ ਅਲਾਟਮੈਂਟ ਰੋਕ ਦਿਤੀ ਜਾਵੇ।

(ੲ) ਹਾਂ ਜੀ। ਇਹ ਜ਼ਮੀਨ ਸਰਕਾਰ ਨੇ ਹਰੀਜਨਾਂ ਨੂੰ ਪਟੇ ਤੇ ਦਿਤੀ ਹੋਈ ਹੈ।

(ਸ) ਨਜ਼ੂਲ ਭੋਂ "ਨਜ਼ੂਲ ਲੈਂਡਜ਼ (ਟਰਾਂਸਫਰ) ਰੂਲਜ਼, 1956" ਅਧੀਨ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਦਿੱਤੀ ਜਾਂਦੀ ਹੈ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਉੱਤਰ ਵਿਚ ਦੱਸਿਆ ਹੈ ਕਿ ਇਹ ਬੂੰਗਾ, ਖਾਨਪੁਰ ਅਤੇ ਸਹਿਕੇ ਪਿੰਡਾਂ ਵਿਚ ਜ਼ਮੀਨ ਹਰੀਜਨਾਂ ਨੂੰ ਅਲਾਟ ਕੀਤੀ ਜਾਂਦੀ ਹੈ, ਪਰ ਸਪੀਕਰ ਸਾਹਿਬ, ਹਾਲਾਤ ਇਹ ਹੈ ਕਿ ਬੂੰਗੇ, ਸਹਿਕੇ ਅਤੇ ਖਾਨਪੁਰ ਵਿਚ ਉਥੇ ਇਕ ਗੁਰਬਚਨ ਸਿੰਘ ਨਾਮੀ ਆਦਮੀ ਹੈ ਉਸ ਨੇ ਇਹ ਸਾਰੀ ਜ਼ਮੀਨ ਲਈ ਹੋਈ ਹੈ। ਸਾਰੀ ਜ਼ਮੀਨ ਤੇ ਉਸਦਾ ਟਰੈਕਟਰ ਚਲਦਾ ਹੈ। ਸਾਰੀ

[ਕਾਮਰੇਡ ਅੱਛਰਾ ਸਿੰਘ]

ਇਨਕਮ ਉਸ ਨੂੰ ਜਾਂਦੀ ਹੈ। ਇਸ ਤਰ੍ਹਾਂ ਉਸ ਨੂੰ ਇਕ ਲੱਖ ਰੁਪਏ ਦੀ ਆਮਦਨ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਇਸ ਦੀ ਪੜਤਾਲ ਕਰਾਉਣ ਲਈ ਤਿਆਰ ਹਨ ਤਾਕਿ ਹਰੀਜਨਾਂ ਨੂੰ ਵੀ ਕੁਝ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਜੋ ਮੈਂ ਜਵਾਬ ਦਿਤਾ ਹੈ ਅਤੇ ਇਸ ਜਵਾਬ ਦੇ ਉਤੇ ਅਗਰ ਮੈਂਬਰ ਸਾਹਿਬ ਸਮਝਦੇ ਹਨ ਕਿ ਇਸ ਦੇ ਵਿਚ ਕੋਈ ਗਲਤ ਬਿਆਨੀ ਹੈ ਜਾਂ ਇਹ ਕਹਿੰਦੇ ਹਨ ਕਿ ਹਾਲਾਤ ਕੁਝ ਹੋਰ ਹਨ । ਤਾਂ ਮੇਰੀ ਅਰਜ਼ ਹੈ ਕਿ ਉਹ ਲਿਖਕੇ ਦੇ ਦੇਣ ਇਸ ਗੱਲ ਦੀ ਪੂਰੀ ਪੜਤਾਲ ਕੀਤੀ ਜਾਵੇਗੀ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਕਾਗਜ਼ਾਂ ਵਿਚ ਗਲਤ ਦਿਖਾਉਂਦੇ ਹਨ ਅਤੇ ਉਹ ਸਾਬਤ ਹੋ ਜਾਣ ਜਿਸ ਤਰ੍ਹਾਂ ਕਿ ਉਥੇ ਗੁਰਬਚਨ ਸਿੰਘ ਦਾ ਜ਼ਮੀਨ ਤੇ ਕਬਜ਼ਾ ਹੈ। ਜੇ ਇਹ ਚੀਜ਼ ਸਾਬਤ ਹੋ ਜਾਵੇ, ਤਾਂ ਕੀ ਵਜ਼ੀਰ ਸਾਹਿਬ ਕਸੂਰਵਾਰ ਅਫ਼ਸਰਾਂ ਨੂੰ ਕੋਈ ਸਜ਼ਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਇਨਕੁਆਇਰੀ ਕਰਾਂਗੇ। ਅਗਰ ਕੋਈ ਕਸੂਰਵਾਰ ਅਫ਼ਸਰ ਹੋਇਆ ਤਾਂ ਉਸ ਨੂੰ ਵੀ ਨਹੀਂ ਛੱਡਾਂਗੇ । ਇਹ ਸਾਰੇ ਹਾਲਾਤ ਲਿਖਕੇ ਦੇ ਦੇਣ ਉਸ ਦੀ ਇਨਕੁਆਇਰੀ ਕਰਕੇ ਕਸੂਰਵਾਰ ਨੂੰ ਸਜ਼ਾ ਦਿਤੀ ਜਾਵੇਗੀ ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਦੀ ਜ਼ਮੀਨ ਜ਼ੈਲਦਾਰ ਕੋਲ ਹੈ। ਉਸ ਦਾ ਤਿੰਨ ਸੌ ਵਿਘੇ ਜ਼ਮੀਨ ਤੇ ਕਬਜ਼ਾ ਹੈ ਅਤੇ ਇਹ ਕਬਜ਼ਾ ਬੜੀ ਦੇਰ ਤੋਂ ਹੈ। ਜਿਸ ਵੇਲੇ ਅਕਾਲੀਆਂ ਦੀ ਵਜ਼ਾਰਤ ਸੀ ਤਾਂ ਉਹ ਕਾਲੀ ਪੱਗ ਬੰਨ੍ਹਦਾ ਹੁੰਦਾ ਸੀ ਅਤੇ ਉਨ੍ਹਾਂ ਦਾ ਰਿਸ਼ਤੇਦਾਰ ਰਿਹਾ ਅਤੇ ਹੁਣ ਖੱਦਰ ਪਾਈ ਬੈਠਾ ਹੈ (ਵਿਘਨ) ਉਸ ਦੀ ਇਨ੍ਹਾਂ ਨੇ ਇਨਕੁਆ-ਇਰੀ ਨਹੀਂ ਕਰਨੀ । ਪਿੰਡ ਦਾ ਨਾਮ ਇਥੇ ਆਇਆ ਹੋਇਆ ਹੈ ਅਤੇ ਆਦਮੀ ਦਾ ਨਾਮ ਵੀ ਮੌਜੂਦ ਹੈ। ਜਿਹੜੀ ਇਥੇ ਅਸੈਂਬਲੀ ਵਿਚ ਗੱਲ ਹੁੰਦੀ ਹੈ ਕੀ ਉਹ ਗੈਰ-ਜ਼ਿੰਮੇਵਾਰੀ ਵਾਲੀ ਹੁੰਦੀ ਹੈ ? (ਵਿਘਨ) ਇਸ ਲਈ ਇਨ੍ਹਾਂ ਦਾ ਫਰਜ਼ ਬਣਦਾ ਹੈ ਕਿ ਉਸ ਦੇ ਕੋਲੋਂ ਜ਼ਮੀਨ ਲੈ ਕੇ ਹਰੀਜਨਾਂ ਨੂੰ ਦਿੱਤੀ ਜਾਵੇ।

**ਮੰਤਰੀ** : ਮੈਂ ਤਾਂ ਆਪ ਇਨਕੁਆਇਰੀ ਕਰਵਾ ਲੈਣੀ ਸੀ ਪਰ ਇਸ ਗੱਲ ਦੇ ਵਾਸਤੇ ਕਿ ਸ਼ਾਇਦ ਹਾਲਾਤ ਇਹ ਹੋਰ ਦੱਸਣਗੇ। (ਵਿਘਨ) ਇਸ ਲਈ ਮੈਂ ਸਰਦਾਰ ਹਰਚੰਦ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਭਾਵੇਂ ਕੋਈ ਖੱਦਰ ਪਾਉਂਦਾ ਹੋਵੇ ਅਤੇ ਜਾਂ ਕੋਈ ਨੀਲੀ ਪੱਗ ਬੰਨਦਾ ਹੋਵੇ ਅਤੇ ਜਿਸ ਨੇ ਵੀ ਹਰੀਜਨਾਂ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ ਕੀਤਾ ਹੋਵੇਗਾ ਅਤੇ ਉਹ ਜ਼ਮੀਨ ਹਰੀਜਨਾਂ ਨੂੰ ਦਿੱਤੀ ਹੋਈ ਹੈ, ਉਸ ਦਾ ਕੋਈ ਨਜਾਇਜ਼ ਫਾਇਦਾ ਨਹੀਂ ਉਠਾਵੇਗਾ। ਸਰਕਾਰ ਉਸ ਨੂੰ ਬਿਲਕੁਲ ਮੁਆਫ਼ ਨਹੀਂ ਕਰੇਗੀ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇ ਖਾਨਪੁਰ ਦੀ ਜ਼ਮੀਨ ਕਿਸੇ ਹਰੀਜਨ ਦੇ ਨਾਮ ਤੇ ਅਲਾਟ ਹੋਈ ਹੈ ਅਤੇ ਉਸ ਦੇ ਉਤੇ ਕਬਜ਼ਾ ਕਿਸੇ ਬਿਸਵੇਦਾਰ ਦਾ ਹੈ ਤਾਂ ਕੀ ਸਰਕਾਰ ਉਸ ਜ਼ਮੀਨ ਨੂੰ ਤੁਰਤ ਕੈਂਸਲ ਕਰਕੇ ਕਿਸੇ ਹਰੀਜਨਾਂ ਨੂੰ ਦੇਣ ਵਾਸਤੇ ਤਿਆਰ ਹੋਵੇਗੀ ?

**ਮੰਤਰੀ** : ਜੇ ਇਹ ਕਹਿੰਦੇ ਹਨ ਕਿ ਗੱਲ ਗਲਤ ਹੈ ਤਾਂ ਇਹ ਅਕਾਲੀਆਂ ਦੇ ਵੇਲੇ ਦੀ ਗੱਲ ਹੈ। ਮੈਂ ਤਾਂ ਯਕੀਨ ਦਿਵਾਇਆ ਹੈ ਕਿ ਉਸ ਦੇ ਬਾਰੇ ਜਲਦੀ ਪੜਤਾਲ ਕਰਕੇ ਜਦ ਤੱਕ ਕੋਰਟ ਦਾ ਫੈਸਲਾ ਨਹੀਂ ਹੁੰਦਾ ਉਦੋਂ ਤੱਕ ਹਰੀਜਨਾਂ ਨੂੰ ਟੈਂਪਰੇਰੀ ਅਤੇ ਫਿਰ ਉਸ ਦੇ ਬਾਅਦ ਪੱਕੇ ਤੌਰ ਤੇ ਜ਼ਮੀਨ ਅਲਾਟ ਕਰ ਦਿੱਤੀ ਜਾਵੇਗੀ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਲੇਰਕੋਟਲਾ ਕੋਲ ਇਕ ਬੀੜ ਹੈ, ਆਸਾਮਗੜ੍ਹ, ਉਥੇ ਹਰੀਜਨਾਂ ਦੇ ਸੌ ਘਰਾਂ ਨੂੰ ਜ਼ਮੀਨ ਅਲਾਟ ਕੀਤੀ ਗਈ। ਪਰ ਹਰ ਸਾਲ ਐਗਰੀਕਲਚਰ ਮਹਿਕਮੇ ਵਾਲੇ ਕਬਜ਼ਾ ਉਸ ਦੇ ਉਤੇ ਕਰਨ ਦੀ ਕੋਸ਼ਿਸ਼ ਕਰਦੇ ਹਨ। (ਵਿਘਨ) ਉਨ੍ਹਾਂ ਨੇ ਆਪਣੇ ਟਿਊਬਵੈਲ ਲਗਾਏ ਹੋਏ ਹਨ। ਕੀ ਇਹ ਜ਼ਮੀਨ ਉਨ੍ਹਾਂ ਦੇ ਨਾਮ ਕਰਨਗੇ ?

**ਸ੍ਰੀ ਸਪੀਕਰ** : ਮਾਸਟਰ ਜੀ, ਕੀ ਇਹ ਸਵਾਲ ਇਨ੍ਹਾਂ ਨਾਲ ਤੁਅੱਲਕ ਰੱਖਦਾ ਹੈ ?

(Master ji, does this supplementary relate to the hon. Minister's Department ?)

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਉਥੇ ਸੌ ਘਰ ਬੈਠੇ ਹਨ । ਐਗਰੀਕਲਚਰ ਵਾਲੇ ਉਨ੍ਹਾਂ ਨੂੰ ਤੰਗ ਕਰਦੇ ਹਨ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਹਰੀਜਨਾਂ ਦੇ ਨਾਮ ਮੁਲਤਕਿਲ ਕਰ ਦੇਣਗੇ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

---

**Consolidation operations in village Aklia, tehsil Mansa, District Bhatinda**

***1572. Sardar Gurdev Singh Sidhu**
**Sardar Dhanna Singh Gulshan**
**Jathedar Gurbachan Singh** : Will the Minister for Education and Revenue be pleased to state whether the consolidation operations in village Aklia, Tehsil Mansa, District Bhatinda, have been completed; if so, when ; if not, the reasons therefor ?

**Sardar Umrao Singh** : Yes, in March, 1971.

(ਹਾਂ, ਮਾਰਚ, 1971 ਵਿਚ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪਿੰਡ ਅਕਲੀਆ, ਤਹਿਸੀਲ ਮਾਨਸਾ ਦੀ ਚੱਕਬੰਦੀ 1972 ਵਿਚ ਮੁਕੰਮਲ ਹੋ ਚੁੱਕੀ ਹੈ । (ਵਿਘਨ) ਉਥੇ ਮੁਰੱਬਾਬੰਦੀ ਹੋ ਗਈ ਹੈ ਲੋਕ ਉਥੇ ਪਾਣੀ ਦੀ ਵਾਰੀ ਵਾਸਤੇ ਯਤਨ ਕਰਦੇ ਹਨ । ਪਰ ਮਹਿਕਮੇ ਵਾਲੇ ਇਹ ਕਹਿ ਕੇ ਟਾਲ ਦਿੰਦੇ ਹਨ ਕਿ ਅਜੇ ਚੱਕਬੰਦੀ ਹੋਈ ਨਹੀਂ ਹੈ । ਜੇ ਸਰਕਾਰ ਨੇ ਮੰਨ ਲਿਆ ਹੈ ਕਿ ਉਥੇ ਚੱਕਬੰਦੀ ਹੋ ਗਈ ਤਾਂ ਫਿਰ ਕੀ ਉਥੇ ਪਾਣੀ ਦੀ ਜਿਹੜੀ ਵਾਰੀ ਹੈ ਉਸ ਨੂੰ ਬੰਨ੍ਹਣ ਵਾਸਤੇ ਤਿਆਰ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਅੱਜ ਫਿਰ ਇਹ ਚੱਕਬੰਦੀ ਅਤੇ ਮੁਰੱਬਾਬੰਦੀ ਦਾ ਝਗੜਾ ਕਰ ਰਹੇ ਹਨ । (ਵਿਘਨ) ਮੈਂ ਤਾਂ ਰਿਟਨ ਜਵਾਬ ਦਿਤਾ ਹੈ ਕਿ ਜਿਹੜਾ ਚੱਕਬੰਦੀ ਦਾ ਅਫ਼ਸਰ ਹੈ ਉਸ ਦੇ ਕੋਲ ਇਹ ਲੈ ਜਾਣ ਕਿ ਸਰਕਾਰ ਨੇ ਅਸੈਂਬਲੀ ਵਿਚ ਜਵਾਬ ਦਿਤਾ ਹੈ । (ਵਿਘਨ) ਜੇ ਇਨ੍ਹਾਂ ਨੇ ਮੇਰੇ ਕੋਲ ਲਿਖਵਾ ਕੇ ਲੈਣਾ ਹੈ ਤਾਂ ਮੇਰੇ ਕੋਲੋਂ ਲਿਖਵਾ ਲੈਣ । (ਵਿਘਨ) ਇਹ ਚੱਕਬੰਦੀ ਦੇ ਮਹਿਕਮੇ ਨਾਲ ਸਬੰਧਤ ਹੈ। (ਵਿਘਨ) 1971 ਵਿਚ ਇਨ੍ਹਾਂ ਦੇ ਕੋਲੋਂ ਇਹ ਨਹੀਂ ਹੋ ਸਕਿਆ । ਜੇ ਇਨ੍ਹਾਂ ਨੂੰ ਭੁਲੇਖਾ ਹੈ ਤਾਂ ਇਹ ਸਾਨੂੰ ਲਿਖ ਕੇ ਦੇਣ ਅਸੀਂ ਇਰੀਗੇਸ਼ਨ ਮਨਿਸਟਰ ਨੂੰ ਭੇਜ ਦੇਵਾਂਗੇ ਅਤੇ ਇਸ ਦੇ ਉਤੇ ਜੋ ਕਾਰਵਾਈ ਹੋਵੇਗੀ ਉਹ ਕਰ ਲੈਣਗੇ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਜਿਹੜੀ ਚੱਕਬੰਦੀ ਅਤੇ ਮੁਰੱਬਾਬੰਦੀ ਦੀ ਗੱਲ ਹੈ (ਵਿਘਨ) ਕੱਲ੍ਹ ਵੀ ਇਨ੍ਹਾਂ ਨੇ ਇਸ ਦੇ ਦੋ ਮਤਲਬ ਕੱਢੇ ਸਨ । ਇਹ ਇਨ੍ਹਾਂ ਦਾ ਕਸੂਰ ਹੈ । (ਵਿਘਨ) ਇਹ ਗੱਲ ਭੁੱਲ ਜਾਂਦੇ ਹਨ । (ਵਿਘਨ)

**ਸ੍ਰੀ ਸਪੀਕਰ** : ਕੱਲ੍ਹ ਵੀ ਤੁਸੀਂ ਸਮਝਣ ਦਾ ਯਤਨ ਨਹੀਂ ਕੀਤਾ (ਵਿਘਨ) (You did not try to understand it even yesterday).

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ਵਿਘਨ) ਤੁਸੀਂ ਸਾਨੂੰ ਗਲਤ ਦਬਾਉਂਦੇ ਹੋ । (ਵਿਘਨ) ਚੱਕਬੰਦੀ ਦਾ ਅਰਥ ਇਹ ਗਲਤ ਦੱਸਦੇ ਹਨ । ਚੱਕਬੰਦੀ ਦੇ ਬਾਰੇ ਉਥੇ ਕਤਲ ਹੋ ਗਿਆ ਸੀ । (ਵਿਘਨ)

**ਸ੍ਰੀ ਸਪੀਕਰ** : ਇਹ ਤੁਸੀਂ ਹੋਮ ਡਿਪਾਰਟਮੈਂਟ ਨੂੰ ਪੁੱਛੋ । (ਵਿਘਨ) (You can ask about that from the Home department).

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਬੜੀ ਅਹਿਮ ਗੱਲ ਹੈ । (ਵਿਘਨ) ਇਹ ਜਿਹੜੀ ਚੱਕਬੰਦੀ ਹੈ, ਇਸ ਦੇ ਪਿਛੇ ਜ਼ਿਮੀਂਦਾਰ ਬਹੁਤ ਦੁੱਖੀ ਹੁੰਦਾ ਹੈ। (ਵਿਘਨ) ਜ਼ਿਲ੍ਹਾ ਪਟਿਆਲਾ ਵਿਚ ਹਜ਼ਾਰ ਕੇਸ ਹਨ.(ਵਿਘਨ) ਚੱਕਬੰਦੀ ਨਹੀਂ ਕਰਦੇ । ਇਸ ਲਈ ਕੀ ਵਜ਼ੀਰ ਸਾਹਿਬ ਕੋਈ ਤਾਰੀਖ ਫਿਕਸ ਕਰਨਗੇ ਕਿ ਐਨੇ ਚਿਰ ਤੱਕ ਚੱਕਬੰਦੀ ਕਰਾ ਦੇਣਗੇ । (ਵਿਘਨ)

---

**House Demolished in village Ranian, District Amritsar due to Indo-Pak War of 1971**

***1044.** 1. **Comrade Dana Ram**
2. **Comrade Satya Pal Dang** : Will the Minister for Education and Revenue be pleased to state—

(a) the total number of houses demolished in village Ranian, Tehsil Ajnala, District Amritsar during the Indo-Pak War of December, 1971 as a result of enemy action;

(b) whether the owners of the demolished houses have been paid any compensation/financial assistance; if so, when and how much in each case;

(c) the reasons for the long delay in making the payment ?

**Sardar Umrao Singh** : (a) 165.

(b) No.

(c) The old abadi of village Ranian was located across the defence drain and remained subject to heavy shelling during 1971 hostilities. It is proposed to shift the abadi to this side of the drain by constructing new houses. Government of India have been requested to relax the condition and allow ex-gratia grant for the reconstruction of houses at a site other than the old abadi of village. It is also proposed to allow enhanced rate of ex-gratia grant for kucha as well as pucca houses. The matter is under consideration of the Government of India.

[ (ੳ) 165

(ਅ) ਨਹੀਂ ਜੀ ।

(ੲ) ਪਿੰਡ ਰਾਨੀਆਂ ਦੀ ਪੁਰਾਣੀ ਆਬਾਦੀ ਸਾੜੇ ਰੱਖਿਆ ਨਾਲੇ ਦੇ ਦੂਜੇ ਪਾਸੇ ਸਥਿਤ ਸੀ ਜਿਸ ਕਰਕੇ 1971 ਦੀ ਲੜਾਈ ਸਮੇਂ ਇਸ ਤੇ ਭਾਰੀ ਗੋਲਾਬਾਰੀ ਦਾ ਅਸਰ ਹੋਇਆ । ਇਸ ਆਬਾਦੀ ਨੂੰ ਰੱਖਿਆ ਨਾਲੇ ਦੇ ਇਸ ਪਾਸੇ ਵੱਲ ਬਦਲ ਕੇ ਨਵੇਂ ਮਕਾਨ ਉਸਾਰਨ ਦੀ ਤਜਵੀਜ਼ ਹੈ । ਪਿੰਡ ਰਾਨੀਆਂ ਦੀ ਪੁਰਾਣੀ ਆਬਾਦੀ ਦੀ ਬਜਾਏ ਨਵੀਂ ਥਾਂ ਤੇ ਨਵੇਂ ਮਕਾਨ ਉਸਾਰਨ ਲਈ ਐਕਸ-ਗਰੇਸ਼ੀਆ ( ex-gratia ) ਗਰਾਂਟ ਦੇਣ ਦੀ ਸ਼ਰਤ ਨੂੰ ਨਰਮ ਕਰਨ ਬਾਰੇ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ । ਇਸ ਤੋਂ ਇਲਾਵਾ ਕੱਚੇ ਅਤੇ ਪੱਕੇ ਮਕਾਨ ਉਸਾਰਨ ਲਈ ਐਕਸ-ਗਰੇਸੀਆ ਗਰਾਂਟ ਦੀਆਂ ਦਰਾਂ ਵੀ ਵਧਾਉਣ ਬਾਰੇ ਤਜਵੀਜ਼ ਹੈ ਅਤੇ ਇਹ ਸਾਰਾ ਮਾਮਲਾ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ । ]

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਲੋਕਾਂ ਦੇ ਘਰ ਉਜੜੇ 15 ਮਹੀਨੇ ਹੋ ਗਏ ਹਨ। ਇਹ ਮਾਮਲਾ ਗੌਰਮਿੰਟ ਆਫ਼ ਇੰਡੀਆ ਦੇ 8 ਮਹੀਨਿਆਂ ਤੋਂ ਅੰਡਰ ਕਨਸਿਡਰੇਸ਼ਨ ਹੈ । ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਹ ਕੋਸ਼ਿਸ਼ ਕਰਕੇ ਕਦ ਤੱਕ ਇਨ੍ਹਾਂ ਦਾ ਫੈਸਲਾ ਕਰਾ ਕੇ ਲੋਕਾਂ ਨੂੰ ਪੈਸੇ ਦਿਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਨਹੀਂ ਹੈ । ਇਸ ਨੂੰ 8 ਮਹੀਨੇ ਨਹੀਂ ਹੋਏ । (ਵਿਘਨ) ਕਿਉਂਕਿ ਪਾਕਿਸਤਾਨ ਦੇ ਕਬਜ਼ੇ ਵਿਚ ਜਿਹੜੇ ਪਿੰਡ ਆਏ ਸਨ ਉਹ ਥੋੜ੍ਹਾ ਜਿਹਾ ਚਿਰ ਹੀ ਉਨ੍ਹਾਂ ਦੇ ਕਬਜ਼ੇ ਵਿਚ ਰਹੇ ਅਤੇ ਇਕ ਦੋ ਮਹੀਨੇ ਹੋਏ ਹਨ ਜਦ ਕਿ ਉਨ੍ਹਾਂ ਨੇ ਉਨ੍ਹਾਂ ਪਿੰਡਾਂ ਨੂੰ ਵੇਕੇਟ ਕੀਤਾ ਸੀ । (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਪਿੰਡ ਪਾਕਿਸਤਾਨ ਦੇ ਕਬਜ਼ੇ ਵਿਚ ਨਹੀਂ ਸਨ । ਜਿਸ ਦਿਨ ਤੋਂ ਸੀਜ਼ ਫਾਇਰ ਹੋਇਆ ਇਹ ਉਦੋਂ ਤੋਂ ਹੀ ਇੰਡੀਆ ਦੇ ਕਬਜ਼ੇ ਵਿਚ ਸਨ । (ਵਿਘਨ)

**ਸ੍ਰੀ ਸਪੀਕਰ** : ਇਹ ਸਵਾਲ ਸਪੈਸੀਫਿਕ ਪਿੰਡ ਰਨੀਆਂ ਦੇ ਮੁਤੱਲਕ ਹੈ। (This question specifically relates to village Ranian).

**ਮੰਤਰੀ** : ਸਾਰੇ ਪਿੰਡ ਜਿਹੜੇ ਪਾਕਿਸਤਾਨ ਦੇ ਕਬਜ਼ੇ ਵਿਚ ਆਏ ਸਨ ਭਾਵੇਂ ਟੈਂਪਰੇਰੀ ਆਏ ਸੀ ਅਤੇ ਭਾਵੇਂ ਕੁਝ ਅਰਸੇ ਲਈ ਆਏ ਸੀ (ਵਿਘਨ) ਇਹ ਪਾਲਿਸੀ ਸਾਂਝੀ ਹੈ । ਉਸ ਪਾਲਿਸੀ ਦੇ ਮੁਤਾਬਿਕ 3,000 ਰੁਪਏ ਕੱਚੇ ਦੇ ਅਤੇ 5,000 ਰੁਪਏ ਪੱਕੇ ਦੇ ਗੌਰਮਿੰਟ ਆਫ਼ ਇੰਡੀਆ ਨੇ ਅਲਾਓ ਕੀਤੇ ਸਨ । ਉਸ ਦੇ ਬਾਦ ਬਾਕੀ ਦੇ ਸਾਰੇ ਪਿੰਡ ਦੇਖੇ ਗਏ ਜਿਨ੍ਹਾਂ ਵਿਚ ਫਿਰੋਜ਼ਪੁਰ ਦੇ ਵੀ ਪਿੰਡ ਸਨ ਅਤੇ ਕੁਝ ਪਿੰਡ ਅੰਮ੍ਰਿਤਸਰ ਦੇ ਸਨ । ਮੈਂ ਅਤੇ ਚੀਫ਼ ਮਨਿਸਟਰ ਸਾਹਿਬ ਉਥੇ ਗਏ ਸੀ ਅਤੇ ਜਾ ਕੇ ਦੇਖਿਆ ਹੈ ਅਤੇ ਗੌਰਮਿੰਟ ਆਫ਼ ਇੰਡੀਆ ਨੂੰ ਅਸੀਂ ਰਿਕੁਐਸਟ ਕੀਤੀ ਹੈ ਕਿ ਇਹ ਗਰਾਂਟ ਜਿਹੜੀ ਹੈ ਇਹ ਥੋੜ੍ਹੀ ਹੈ ਅਤੇ ਇਸ ਗਰਾਂਟ ਨੂੰ ਵਧਾਉਣਾ ਚਾਹੀਦਾ ਹੈ। (ਵਿਘਨ)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਪਾਕਿਸਤਾਨ ਦੇ ਥੱਲੇ ਆ ਗਏ ਅਤੇ ਜਿਥੇ ਬੰਬ ਵਗੈਰਾ ਪਏ ਸਨ ਉਨ੍ਹਾਂ ਵਾਸਤੇ ਕੋਈ ਡੇਟ ਮੁਕੱਰਰ ਕਰਨਗੇ ਕਿ ਕਦੋਂ ਤੱਕ ਸਾਫ ਕਰਵਾ ਦੇਣਗੇ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਬੰਬ ਤਾਂ ਕਿਧਰੇ ਨਹੀਂ ਸੀ ਮਾਈਨਜ਼ ਵਗੈਰਾ ਹੋ ਸਕਦੀਆਂ ਹਨ । (ਵਿਘਨ) ਇਹ ਤਾਂ ਗੌਰਮਿੰਟ ਆਫ ਇੰਡੀਆ ਅਤੇ ਡੀਫੈਂਨਸ ਨਾਲ ਤੁਅੱਲਕ ਰੱਖਦਾ ਹੈ ਜੀ। (ਵਿਘਨ)

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਨੀਆਂ ਪਿੰਡ ਤੋਂ ਇਲਾਵਾ ਹੋਰ ਐਸੇ ਕਿਤਨੇ ਪਿੰਡ ਹਨ ਜਿਥੇ ਦਰਿਆ ਤੋਂ ਪਾਰ ਜਾਂ ਡਰੇਨ ਤੋਂ ਪਾਰ ਦੀ ਆਬਾਦੀ ਨੂੰ ਚੁੱਕ ਕੇ ਪਿੱਛੇ ਲਿਆਂਦਾ ਹੈ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਵਿਚ ਮਿਲਟਰੀ ਅਥਾਰਿਟੀ ਨਾਲ ਵਿਚਾਰ ਕੀਤਾ ਸੀ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਭਾਵੇਂ ਡਰੇਨ ਤੋਂ ਪਾਰ ਹੋਵੇ ਜਾਂ ਇਧਰ, ਡੀਫੈਨਸ ਨੁਕਤਾ ਨਿਗਾਹ ਨਾਲ ਕੋਈ ਫਰਕ ਨਹੀਂ ਪੈਂਦਾ । ਉਨ੍ਹਾਂ ਦਾ ਵਿਚਾਰ ਗੌਰਮਿੰਟ ਆਫ ਇੰਡੀਆਂ ਦੇ ਵਿਚਾਰ ਅਧੀਨ ਆਂਦਾ ਹੈ ਅਤੇ ਇਸ ਸਾਰੀ ਗੱਲ ਤੇ ਵਿਚਾਰ ਕੀਤਾ ਜਾ ਰਿਹਾ ਹੈ ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਰਨੀਆਂ ਪਿੰਡ ਜਿਹੜਾ ਤਬਾਹ ਹੋ ਗਿਆ ਹੈ ਉਸ ਦੇ ਵਾਸਤੇ ਕੋਈ ਐਸਾ ਤਰੀਕਾ ਨਹੀਂ ਜਿਸ ਦੇ ਨਾਲ ਕਿ ਇਹ ਸਰਕਾਰ ਆਪਣੀ ਮਰਜ਼ੀ ਨਾਲ ਆਪਣੇ ਕੋਲੋਂ ਪੈਸੇ ਲਾ ਕੇ ਕੰਮ ਕਰ ਲਵੇ ਤਾਕਿ ਉਨ੍ਹਾਂ ਲੋਕਾਂ ਨੂੰ ਸਜ਼ਾ ਨਾ ਮਿਲੇ ? (ਵਿਘਨ) ਤੇ ਇਸ ਤਰ੍ਹਾਂ ਨਾਲ ਖਰਚ ਕੀਤਾ ਹੋਇਆ ਰੁਪਿਆ ਸੈਂਟਰਲ ਹਕੂਮਤ ਕੋਲੋਂ ਬਾਅਦ ਵਿਚ ਲਿਆ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਇਹ ਇਕੱਲੇ ਪਿੰਡ ਦਾ ਮਸਲਾ ਨਹੀਂ, ਇਸ ਤਰ੍ਹਾਂ ਤਕਰੀਬਨ 50 ਪਿੰਡ ਹਨ ਜਿਨ੍ਹਾਂ ਵਿਚ ਪਾਕਿਸਤਾਨ ਵਾਲੇ ਸਾਰੇ ਦੇ ਸਾਰੇ ਮਕਾਨ ਹੀ ਨਹੀਂ ਢਾਏ ਗਏ ਸਗੋਂ ਹਰ ਇਕ ਚੀਜ਼ ਰਿਮੂਵ ਕਰ ਲੈ ਗਏ ਹਨ । ਇਸ ਲਈ ਇਨ੍ਹਾਂ ਪਿੰਡਾਂ ਨੂੰ ਮੁੜ ਆਬਾਦ ਕਰਨ ਤੇ ਲੱਖਾਂ ਰੁਪਿਆ ਲਗਾਣਾ ਹੈ ਅਤੇ ਇਸ ਦੇ ਬਾਰੇ ਗੌਰਮਿੰਟ ਆਫ ਇੰਡੀਆ ਨਾਲ ਬੜੇ ਹਾਈ ਪੱਧਰ ਤੇ ਗੱਲ ਬਾਤ ਹੋ ਰਹੀ ਹੈ, ਸਾਨੂੰ ਆਸ ਹੈ ਕਿ ਜਲਦੀ ਹੀ ਪੈਸੇ ਮਿਲ ਜਾਣਗੇ ।

**चौधरी बल राम** : मिनिस्टर साहिब ने बताया है कि डिफैन्स के हिसाब से कोई फर्क नहीं पड़ता चाहे आबादी ड्रेन के पार हो या आर । क्या मन्त्री साहिब उन लोगों, जो वहां के रहने वाले हैं, के नज़रियों के मुताबिक सोचने की कोशिश करेंगे ?

**ਮੰਤਰੀ** : ਸਪੀਕਰ ਸਾਹਿਬ ਜਦੋਂ ਚੀਫ ਮਨਿਸਟਰ ਸਾਹਿਬ ਉਥੇ ਗਏ ਸੀ ਤਾਂ ਉਥੇ ਦੇ ਲੋਕਾਂ ਨੇ ਆਪਣੀਆਂ ਮੰਗਾਂ ਰੱਖੀਆਂ ਸਨ ਅਤੇ ਉਨ੍ਹਾਂ ਲੋਕਾਂ ਦੀਆਂ ਮੰਗਾਂ ਦੇ ਮੁਤਾਬਕ ਹੀ ਵਿਚਾਰ ਹੋ ਰਹੀ ਹੈ ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਉਨ੍ਹਾਂ ਪਿੰਡਾਂ ਨੂੰ ਆਬਾਦ ਕਰਨ ਲਈ ਲੱਖਾਂ ਰੁਪਏ ਲੱਗਣਗੇ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪਿੰਡਾਂ ਨੂੰ ਨਵੇਂ ਸਿਰਿਓਂ ਵਸਾਉਣ ਲਈ ਜੋ ਅਨੁਮਾਨ ਲਗਾਇਆ ਹੈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਉਹ ਅਨੁਮਾਨ ਕਿਤਨਾ ਲਾਇਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਤਨਾ ਨੁਕਸਾਨ ਹੋਇਆ ਹੈ ਉਸ ਦਾ ਐਕਚੂਅਲ ਅੰਦਾਜ਼ਾ ਨਹੀਂ ਲਗਾਇਆ ਗਿਆ । ਗਰਾਂਟ ਜਿਹੜੀ ਹੈ ਉਹ ਫਿਕਸਡ ਦੇਣੀ ਹੈ ਅਤੇ ਅਸੀਂ ਉਹ ਗਰਾਂਟ ਐਨਹਾਂਸ ਕਰਨ ਵਾਸਤੇ ਗੌਰਮਿੰਟ ਆਫ ਇੰਡੀਆ ਨੂੰ ਕਿਹਾ ਹੈ । ਜੇ ਗਰਾਂਟ ਐਨਹਾਂਸ ਹੋ ਗਈ ਤਾਂ ਉਸ ਦੇ ਮੁਤਾਬਕ ਅੰਦਾਜ਼ਾ ਲਗਾਇਆ ਜਾਵੇਗਾ । ਹਾਲੀ ਅਸੀਂ ਅੰਦਾਜ਼ਾ ਨਹੀਂ ਦਸਿਆ, ਪ੍ਰਿੰਸੀਪਲ ਦੱਸਿਆ ਹੈ ਅਤੇ ਜੇ ਪ੍ਰਿੰਸੀਪਲ ਮੰਨਿਆ ਗਿਆ ਤਾਂ ਅੰਦਾਜ਼ਾ ਵੀ ਲਗਾ ਕੇ ਦੱਸ ਦੇਵਾਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਤਿੰਨ ਚਾਰ ਪਿੰਡ ਹਨ ਜਿਨ੍ਹਾਂ ਦੀ ਆਬਾਦੀ ਸ਼ਿਫਟ ਕਰਕੇ ਆਈ ਹੈ ਅਤੇ ਇਨ੍ਹਾਂ ਨੇ ਦੱਸਿਆ ਹੈ ਕਿ ਗੌਰਮਿੰਟ ਆਫ ਇੰਡੀਆ ਨਾਲ ਇਸ ਬਾਰੇ ਗੱਲ ਬਾਤ ਚੱਲ ਰਹੀ ਹੈ, ਕੀ ਇਹ ਆਪਣੇ ਕੋਲੋਂ ਜ਼ਮੀਨ ਖਰੀਦ ਕੇ ਉਹ ਥਾਂ ਆਬਾਦ ਕੀਤੀ ਜਾਵੇਗੀ ? (ਵਿਘਨ) ।

**ਮੰਤਰੀ** : ਸਪੀਕਰ ਸਾਹਿਬ, ਜਿਸ ਵੇਲੇ ਮਕਾਨਾਂ ਦੀ ਉਸਾਰੀ ਸ਼ੁਰੂ ਹੋਵੇਗੀ ਤਾਂ ਉਸ ਵੇਲੇ ਇਹ ਵਿਚਾਰ ਕਰ ਲਿਆ ਜਾਵੇਗਾ । (ਵਿਘਨ)

**Revised Pay Grades of Deputy Superintendents and Personal Assistants to Ministers/Officers**

*1475. **Comrade Dana Ram :** Will the Minister for Finance be pleased to state—

(a) whether it is a fact that the grades of common category posts of Deputy Superintendents and P.As. to Ministers and Officers have been revised from Rs 225-500 plus Rs. 50 as Special Pay to that of Rs. 350-650 ;

(b) whether it is also a fact that the said decision has actually been implemented only in the Punjab Civil Secretariat and not in other 'A' Class Offices ; if so, the reasons therefor ?

**Shri Hans Raj Sharma :** (a) Yes, Sir.

(b) Yes, Sir. The question of revising the pay scale of Deputy Superintendents and P.As. of other 'A' Class Offices is under consideration.

[(ੳ) ਹਾਂ ਜੀ ।

(ਅ) ਹਾਂ ਜੀ, ਦੂਜੇ 'ਏ' ਕਲੱਾਸ ਦਫਤਰਾਂ ਦੇ ਡਿਪਟੀ ਸੁਪਰਡੰਟਾਂ ਅਤੇ ਨਿੱਜੀ ਸਹਾਇਕਾਂ ਦੇ ਵੇਤਨ ਸਕੇਲਾਂ ਦੇ ਸੋਧਣ ਦਾ ਸਵਾਲ ਵਿਚਾਰ ਅਧੀਨ ਹੈ । ]

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਦੋਂ ਫੈਸਲਾ ਹੋ ਗਿਆ ਹੈ ਅਤੇ ਇਨ੍ਹਾਂ ਜਵਾਬ ਵਿਚ 'ਹਾਂ' ਕਿਹਾ ਹੈ ਤਾਂ ਇਹ ਫਿਰ ਸੈਕਟਰੀਏਟ ਨੂੰ ਛੱਡ ਕੇ ਜਿਹੜੇ 'ਏ' ਕਲਾਸ ਦਫਤਰ ਹਨ ਉਨ੍ਹਾਂ ਤੇ ਇਹ ਫੈਸਲਾ ਲਾਗੂ ਕਿਉਂ ਨਹੀਂ ਕੀਤਾ ਗਿਆ ? ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਹਾਡੀ ਵਿਧਾਨ ਸਭਾ ਹੈ, ਇਨ੍ਹਾਂ ਨਾਲ ਮਤਰੇਈ ਮਾਂ ਵਾਲਾ ਸਲੂਕ ਕਿਉਂ ਹੋ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਪਹਿਲੇ ਸਵਾਲ ਦਾ ਜਵਾਬ ਹੈ ਉਸ ਦੇ ਬਾਰੇ ਮੈਂ ਜਵਾਬ ਦਿੱਤਾ ਹੈ ਕਿ ਅਸੀਂ ਉਨ੍ਹਾਂ ਦਾ ਗਰੇਡ 6 ਜੂਨ, 1972 ਤੋਂ ਵਧਾ ਦਿੱਤਾ ਹੈ । ਉਸ ਤੋਂ ਅੱਗੇ ਜੋ ਸਵਾਲ ਆਇਆ ਹੈ ਕਿ ਹੋਰ 'ਏ' ਕਲਾਸ ਦਫਤਰਾਂ ਵਿਚ ਵੀ ਇਹ ਵਧਾਇਆ ਜਾਵੇ ਉਸ ਦੇ ਬਾਰੇ ਦੱਸਿਆ ਹੈ ਕਿ ਫ਼ੈਸਲਾ ਅੰਡਰ ਕੰਨਸਿਡਰੇਸ਼ਨ ਹੈ । ਇਹ ਅੰਡਰ ਕੰਨਸਿਡਰੇਸ਼ਨ ਮੈਂ ਇਸ ਵਾਸਤੇ ਕਿਹਾ ਹੈ ਕਿ ਇਸ ਤੇ ਕੈਬਿਨਟ ਦਾ ਹਾਲੀਂ ਫਾਈਨਲ ਫ਼ੈਸਲਾ ਨਹੀਂ ਹੋਇਆ । (ਵਿਘਨ) ਵਿਧਾਨ ਸਭਾ ਦਾ ਸਾਰਿਆਂ ਨਾਲੋਂ ਵੱਧ ਖਿਆਲ ਅਸੀਂ ਰੱਖਦੇ ਹਾਂ । ਵਿਧਾਨ ਸਭਾ ਦੀਆਂ ਜਿਹੜੀਆਂ ਡੀਮਾਂਡਜ਼ 5-5, 6-6 ਸਾਲ ਤੋਂ ਲਟਕਦੀਆਂ ਸਨ ਉਹ ਪੂਰੀਆਂ ਕੀਤੀਆਂ ਹਨ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਮੁੜ ਕੇ ਸਵਾਲ ਪੜ੍ਹ ਕੇ ਦੇਖ ਲੈਣ, ਇਸ ਦੇ ਵਿਚ ਇਹ ਨਹੀਂ ਕਿਹਾ ਗਿਆ ਕਿ ਇਹ ਫੈਸਲਾ ਸੈਕਟਰੀਏਟ ਵਾਸਤੇ ਹੋਇਆ

[ਕਾਮਰੇਡ ਸੱਤਪਾਲ ਡਾਂਗ]

ਹੈ, ਫੈਸਲਾ ਸਾਂਝਾ ਹੋਇਆ ਹੈ ਅਤੇ ਇਸ ਸਵਾਲ ਦੇ ਜਵਾਬ ਵਿਚ 'ਹਾਂ' ਕਿਹਾ ਹੈ। ਦੂਜਾ ਸਵਾਲ ਲਾਗੂ ਕਰਨ ਵਾਲਾ ਹੈ, ਇਹ ਵਿਤਕਰਾ ਕਿਉਂ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਵਿਤਕਰਾ ਬਿਲਕੁਲ ਨਹੀਂ ਕੀਤਾ ਗਿਆ। ਚੀਫ ਸੈਕਟਰੀ ਵਲੋਂ ਰਿਕਮੈਂਡੇਸ਼ਨ ਆਈ ਸੀ। ਅਸੀਂ ਉਹ ਫੈਸਲਾ ਕਰ ਦਿੱਤਾ ਹੈ। ਹੁਣ ਦੂਸਰੀ ਰਿਪਰੇਜ਼ੈਂਟੇਸ਼ਨ ਆਈ ਹੈ ਉਸ ਤੇ ਵਿਚਾਰ ਕਰਕੇ ਕੈਬਨਿਟ ਦੇ ਫੈਸਲੇ ਵਾਸਤੇ ਰੱਖਿਆ ਹੈ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਐਸ਼ੋਰੈਂਸ ਦੇਣਗੇ ਕਿ ਉਸੇ ਤਾਰੀਖ ਤੋਂ ਲਾਗੂ ਕੀਤਾ ਜਾਵੇਗਾ ?

**ਮੰਤਰੀ** : ਇਹ ਤਾਂ ਕੁਝ ਨਹੀਂ ਦੱਸਿਆ ਜਾ ਸਕਦਾ। (ਵਿਘਨ) ਮੈਂ ਤਾਂ ਕਿਹਾ ਹੈ ਕਿ ਫੈਸਲੇ ਵਾਸਤੇ ਕੈਬੀਨਟ ਵਿਚ ਜਾ ਰਿਹਾ ਹੈ। (ਵਿਘਨ)

**ਸ਼੍ਰੀ ਸਪੀਕਰ** : ਜੇ ਡਿਪਟੀ ਮਨਿਸਟਰ ਦੇ ਪੀ. ਏ. ਨੂੰ ਗਰੇਡ ਮਿਲ ਜਾਵੇ ਤਾਂ ਡਿਪਟੀ ਸਪੀਕਰ ਦੇ ਪੀ. ਏ. ਨੂੰ ਨਾ ਮਿਲੇ ਤਾਂ ਇਹ ਗੱਲ ਠੀਕ ਨਹੀਂ। (ਵਿਘਨ) (It does not look nice if the P. A. of the Deputy Minister gets the grade while the P. A. of the Deputy Speaker is not given the grade). (*interruption*)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਵਿਧਾਨ ਸਭਾ ਸੈਕਟਰੀਏਟ ਦਾ ਜ਼ਿਕਰ ਕੀਤਾ ਹੈ। ਜੇ ਇਜਾਜ਼ਤ ਹੋਵੇ ਤਾਂ ਮੈਂ ਵੀ ਇਕ ਸਵਾਲ ਪੁੱਛਾਂ ?

**ਸ਼੍ਰੀ ਸਪੀਕਰ** : ਇਸ ਸਵਾਲ ਦੇ ਬਾਰੇ (Only that question which is relevant to this)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਇਥੇ ਵਿਧਾਨ ਸਭਾ ਦਾ ਜ਼ਿਕਰ ਆਇਆ ਹੈ। (ਵਿਘਨ) ਤੁਸੀਂ ਵੀ ਵਿਧਾਨ ਸਭਾ ਦਾ ਜ਼ਿਕਰ ਕੀਤਾ ਹੈ।

ਸਪੀਕਰ ਸਾਹਿਬ, ਤੁਸੀਂ ਵੀ ਕਿਹਾ ਹੈ ਕਿ ਡਿਪਟੀ ਮਨਿਸਟਰ ਦੇ ਪੀ. ਏ. ਨੂੰ ਗਰੇਡ ਦੇ ਦਿੱਤਾ ਅਤੇ ਡਿਪਟੀ ਸਪੀਕਰ ਦੇ ਪੀ. ਏ. ਨੂੰ ਨਹੀਂ ਦਿੱਤਾ, ਜੇ ਆਗਿਆ ਹੋਵੇ ਤਾਂ ਮੈਂ ਵੀ ਇਕ ਸੁਆਲ ਵਿਧਾਨ ਸਭਾ ਦੇ ਬਾਰੇ ਵਿਚ ਪੁੱਛ ਲਵਾਂ।

**ਸ਼੍ਰੀ ਸਪੀਕਰ** : ਆਜ਼ਾਦ ਸਾਹਿਬ, ਫਿਰ ਡਿਸਕਸ਼ਨ ਸ਼ੁਰੂ ਹੋ ਜਾਵੇਗੀ। (ਵਿਘਨ) (Azad Sahib, that will lead to discussion on the issue). (*interruption*)

---

**Health Centres in Sherpur—88 Assembly Constituency**

***1098. Master Chand Singh** : Will the Minister for Finance be pleased to state—

(a) the total number of Primary Health Centres in the Sherpur—88 Assembly Constituency along with the names of places where these are situated ;

(b) whether the Government propose toopen more Primary Health Centres in the said Constituency by treating it as a backward area ; if so, when and the number thereof ?

**Shri Hans Raj Sharma** : (a) 2

(i) Sherpur

(ii) Kuthala.

(b) No, Sir.

[(ੳ) 2

(1) ਸ਼ੇਰਪੁਰ

(2) ਕੁਥਾਲਾ

(ਅ) ਨਹੀਂ ਸ੍ਰੀ ਮਾਨ ਜੀ । ]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਾਂਡੇ ਸਾਹਿਬ ਸਤੰਬਰ, 1972 ਵਿਚ ਜਿਹੜਾ ਆਪਣੇ ਭਾਸ਼ਣ ਵਿਚ ਫਤਹਿਪੁਰ ਪੰਜ ਗ੍ਰਾਹੀਂ ਹੈਲਥ ਸੈਂਟਰ ਖੋਲ੍ਹਣ ਦਾ ਵਚਨ ਕਰਕੇ ਆਏ ਹਨ ਕੀ ਉਸ ਨੂੰ ਪੂਰਾ ਕਰਨਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਨੂੰ ਡਰ ਹੈ ਕਿ ਇਹ ਕਿਤੇ ਵਾਕ ਆਊਟ ਨਾ ਕਰ ਜਾਣ, ਜਿਹੜਾ ਸਵਾਲ ਹੈ ਉਹ ਮੈਂ ਪੜ੍ਹ ਦਿੰਦਾ ਹਾਂ :

"the total number of Primary Health Centres in the Sherpur—88 Assembly Constituency......"

ਪੰਜ ਗ੍ਰਾਹੀਂ ਬਾਰੇ ਗੌਰਮਿੰਟ ਨੇ ਫ਼ੈਸਲਾ ਕਰ ਲਿਆ ਹੈ ਕਿ ਉਥੇ ਬਾਕਾਇਦਾ ਹੈਲਥ ਸੈਂਟਰ ਬਣਾ ਦਿੱਤਾ ਜਾਵੇ ।

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਪੰਜ ਗ੍ਰਾਹੀਂ ਸ਼ੇਰਪੁਰ ਕੰਸਟੀਚੁਐਂਸੀ ਵਿਚ ਹੀ ਹੈ ।

**Minister for Finance** : Sir, the question reads :

(a) The total number of Primary Health Centres in the Sherpur—88 Assembly Constituency alongwith the names of places where these are situated ;

(b) Whether the Government propose to open more Primary Health Centres in the said Constituency by treating it as backward area; if so, when and the number thereof ?

ਇਸ ਦੇ ਬਾਰੇ ਵਿਚ ਮੇਰੇ ਕੋਲ ਜਿਹੜੀ ਚੀਜ਼ ਸੀ ਉਹ ਮੈਂ ਦੱਸ ਦਿੱਤੀ ਹੈ, ਹੋ ਸਕਦਾ ਹੈ ਕਿ ਗਲਤ ਹੋਵੇ...... (ਵਿਘਨ)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਨਾਲੇ ਤਾਂ ਉਥੇ ਇਕ ਹੈਲਥ ਸੈਂਟਰ ਖੋਲ੍ਹਣ ਦਾ ਫ਼ੈਸਲਾ ਕਰ ਦਿੱਤਾ ਹੈ ਅਤੇ ਨਾਲ ਹੀ ਕਹਿ ਦਿੱਤਾ ਕਿ ਅਜਿਹਾ ਕੋਈ ਵਿਚਾਰ ਨਹੀਂ ਹੈ । (*Addressing the Finance Minister* : On the one hand you have stated that the Government have decided to set up

[Mr. Speaker]
a Health Centre there while earlier you have stated that there is no such proposal).

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਫੈਸਲਾ ਪੰਜ ਗ੍ਰਾਹੀਂ ਬਾਰੇ ਹੋਇਆ ਹੈ ਉਹ ਹਾਲੇ ਸਾਡੇ ਸਰਕਾਰੀ ਦਫਤਰਾਂ ਵਿਚ ਨਹੀਂ ਗਿਆ। ਚੀਫ ਮਨਿਸਟਰ ਸਾਹਿਬ, ਡਿਵੈਲਪਮੈਂਟ ਮਨਿਸਟਰ ਸਾਹਿਬ ਅਤੇ ਮੇਰੀ ਇਕ ਮੀਟਿੰਗ ਹੋਈ ਹੈ ਉਸ ਦੇ ਵਿਚ ਇਹ ਫ਼ੈਸਲਾ ਕੀਤਾ ਗਿਆ ਹੈ। ਇਹ ਝਗੜਾ ਕੋਈ 8-9 ਸਾਲਾਂ ਤੋਂ ਚੱਲ ਰਿਹਾ ਹੈ ਅਤੇ ਕੇਸ ਕੋਰਟ ਵਿਚ ਵੀ ਗਿਆ ਅਤੇ ਅਸੀਂ ਕੁਥਾਲਾ ਨੂੰ ਵੀ ਨਹੀਂ ਛੱਡ ਸਕਦੇ। ਇਸ ਲਈ ਇਹ ਫ਼ੈਸਲਾ ਕੀਤਾ ਹੈ ਕਿ ਪੰਜਗ੍ਰਾਹੀਂ ਵੀ ਖੋਲ੍ਹ ਦਿਤਾ ਜਾਵੇ। ਇਹ ਫ਼ੈਸਲਾ ਜਦੋਂ ਸਰਕਾਰੀ ਦਫ਼ਤਰਾਂ ਵਿਚ ਚਲਾ ਗਿਆ ਤਾਂ ਇਹ ਝਗੜਾ ਖਤਮ ਹੋ ਜਾਵੇਗਾ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਬਲਾਚੌਰ ਕੰਡੀ ਏਰੀਆ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਿਰਫ ਇਕ ਹੀ ਹੈਲਥ ਸੈਂਟਰ ਹੈ। (ਵਿਘਨ) ਬਲਾਚੌਰ ਵਿਚ ਜ਼ਮੀਨ ਦਾ ਵੀ ਪ੍ਰਬੰਧ ਕਰ ਦਿਤਾ ਹੈ। (ਵਿਘਨ) ਕੀ ਇਹ ਉਸ ਨੂੰ ਅਪਗਰੇਡ ਕਰਨਗੇ ਅਤੇ ਜਨਰਲ ਬਿਕਰਮ ਸਿੰਘ ਦੀ ਯਾਦਗਾਰ ਬਣਾਉਣ ਦਾ ਯਤਨ ਕਰਨਗੇ ?

**ਸ੍ਰੀ ਸਪੀਕਰ** : ਇਹ ਤਾਂ ਇਸ ਵਿਚੋਂ ਪੈਦਾ ਹੀ ਨਹੀਂ ਹੁੰਦਾ। (It does not arise out of this question.)

**Small Dispensary at Tripri (Jawahar Nagar), Patiala**

***1243. Shri Prem Gupta** : Will the Minister for Finance be pleased to state—

(a) whether it is a fact that a small dispensary is working in Tripri (Jawahar Nagar), Patiala ;

(b) whether it is a fact that the local residents have requested the Government to upgrade the said dispensary by attaching some Wards for indoor patients ;

(c) if the answer to parts (a) and (b) above be in the affirmative, the steps being taken by the Government for the upgrading of the said dispensary ?

**Shri Hans Raj Sharma** : (a) Yes, Sir.

(b) and (c) No formal request has been received from the local residents. A proposal is, however, under examination.

[(ੳ) ਹਾਂ, ਜੀ।

(ਅ) ਅਤੇ (ੲ) ਸਥਾਨਕ ਵਾਸੀਆਂ ਵੱਲੋਂ ਕੋਈ ਲਿਖਤੀ ਬੇਨਤੀ-ਪੱਤਰ ਨਹੀਂ ਆਇਆ ਤਾਹਮ ਇਸ ਤਜਵੀਜ਼ ਤੇ ਗੌਰ ਹੋ ਰਿਹਾ ਹੈ।]

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਪਾਰਟ 'ਬੀ' ਦੇ ਜਵਾਬ ਵਿਚ ਕਿਹਾ ਹੈ ਕਿ ਸਥਾਨਕ ਵਾਸੀਆਂ ਵੱਲੋਂ ਕੋਈ ਲਿਖਤੀ ਬੇਨਤੀ-ਪੱਤਰ ਨਹੀਂ ਆਇਆ ਅਤੇ ਪਾਰਟ 'ਸੀ' ਵਿਚ ਕਿਹਾ ਹੈ ਕਿ

ਮਾਮਲਾ ਅੰਡਰ ਕਨਸਿਡਰੇਸ਼ਨ ਹੈ । ਮੈਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਜੇ ਕਰ ਕੋਈ ਮੈਮੋਰੈਂਡਮ ਮਨਿਸਟਰ ਸਾਹਿਬ ਨੂੰ ਦਿਤਾ ਜਾਵੇ ਤਾਂ ਕੀ ਉਹ ਰਿਕੁਐਸਟ ਹੁੰਦੀ ਹੈ ਜਾਂ ਨਹੀਂ ? ਕੀ ਇਸ ਸਾਲ 1973-74 ਵਿਚ ਉਥੇ ਹਸਪਤਾਲ ਬਣ ਜਾਏਗਾ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸੀ. ਐਮ. ਓ., ਪਟਿਆਲਾ ਨੂੰ ਕਿਹਾ ਹੈ । ਪਰ ਉਸ ਨੇ ਕਿਹਾ ਕਿ ਉਥੇ ਦੇ ਲੋਕਾਂ ਵੱਲੋਂ ਕੋਈ ਫਾਰਮਲ ਰਿਪਰੈਜ਼ੈਂਟੇਸ਼ਨ ਨਹੀਂ ਆਈ । ਇਹ ਫਾਰਮਲ ਐਪਲੀਕੇਸ਼ਨ ਭਿਜਵਾ ਦੇਣ । ਉਸ ਦੇ ਬਾਦ ਜਗ੍ਹਾ ਦਾ ਪ੍ਰਬੰਧ ਕਰ ਦੇਣ ਤਾਂ ਕਿ ਅਸੀਂ ਉਸ ਨੂੰ ਟੈਨ-ਬੈਡਿਡ ਹਸਪਤਾਲ ਅਪਗਰੇਡ ਕਰ ਦੇਈਏ ।

---

## Educated Unemployed

***1326. Comrade Achhra Singh :** Will the Minister for Finance be pleased to state the total number of educated unemployed who are (i) Matriculates ; (ii) Graduates ; and (iii) Post-Graduates in Punjab as on 31st December, 1972 ?

**Shri Hans Raj Sharma :** The number of educated unemployed on the Live Registers of the Employment Exchanges in Punjab as on 31st December, 1972 was as under : —

| | | |
|---|---|---|
| (i) Matriculates/Higher Secondary/Under-Graduates (No separate details of Matriculates are kept) | | 48,768 |
| (ii) Graduates | .. | 15,230 |
| (iii) Post-Graduates | .. | 3,675 |
| Grand Total | .. | 67,673 |

[ਪੰਜਾਬ ਰਾਜ ਦੇ ਰੋਜ਼ਗਾਰ ਦਫਤਰਾਂ ਦੇ ਲਾਈਵ ਰਜਿਸਟਰ ਤੇ 31 ਦਸੰਬਰ, 1972 ਨੂੰ ਪੜ੍ਹੇ ਲਿਖੇ ਬੇਰੋਜ਼ਗਾਰ ਵਿਅਕਤੀਆਂ ਦੀ ਸੰਖਿਆ ਇਸ ਪ੍ਰਕਾਰ ਸੀ :—

| | | |
|---|---|---|
| (1) ਮੈਟਰੀਕੁਲੇਟਸ/ਹਾਇਰ ਸੈਕੰਡਰੀ / ਅੰਡਰ ਗਰੈਜੂਏਟਸ (ਮੈਟਰਿਕੁਲੇਟਸ ਦੀ ਵੱਖਰੀ ਗਿਣਤੀ ਨਹੀਂ ਰੱਖੀ ਜਾਂਦੀ) | .. | 48,768 |
| (2) ਗ੍ਰੈਜੂਏਟਸ | .. | 15,230 |
| (3) ਪੋਸਟ ਗਰੈਜੂਏਟਸ | .. | 3,675 |
| ਕੁੱਲ ਜੋੜ | .. | 67,673 |

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਪਿਛਲੇ ਬੱਜਟ ਸੈਸ਼ਨ ਵਿਚ ਵੀ ਇਸ ਤਰ੍ਹਾਂ ਦੀ ਗਿਣਤੀ ਮਿਣਤੀ ਦਿਤੀ ਗਈ ਸੀ ਪੜ੍ਹੇ ਲਿਖਿਆਂ ਦੀ ਕਿ 38 ਹਜ਼ਾਰ ਐਫ਼. ਏ., ਮੈਟਰਿਕ ਹਨ; 12-13 ਹਜ਼ਾਰ ਗਰੈਜੂਏਟ ਅਤੇ ਪੋਸਟ-ਗਰੈਜੂਏਟ ਹਨ। ਇਥੇ ਬਾਰ ਬਾਰ ਕਿਹਾ ਜਾਂਦਾ ਕਿ ਅਸੀਂ ਬੇਰੁਜ਼ਗਾਰੀ ਦੂਰ ਕਰ ਰਹੇ ਹਾਂ. (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਰੁਜ਼ਗਾਰ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਐਜੂਕੇਸ਼ਨ ਦੀ ਫ਼ੈਸੀਲਿਟੀਜ਼ ਵੱਧ ਜਾਣ ਨਾਲ ਅਤੇ ਪਾਪੂਲੇਸ਼ਨ ਦੇ ਵੱਧ ਜਾਣ ਨਾਲ ਇਹ ਫਿਗਰਜ਼ ਵਧੇ ਹਨ। ਮੈਂ ਕਹਿੰਦਾ ਹਾਂ ਕਿ ਇਸ ਢੰਗ ਨਾਲ ਟੀਚਰਜ਼ ਨੂੰ ਇੰਜੀਨੀਅਰਜ਼ ਨੂੰ ਐਮਪਲਾਇਮੈਂਟ ਦਿਤੀ ਹੈ ਅਸੀਂ ਹਾਊਸ ਵਿਚ ਪੇਸ਼ ਕਰ ਚੁੱਕੇ ਹਾਂ ਅਤੇ ਕਾਫੀ ਐਜੂਕੇਟਿਡ ਨੂੰ ਨਵੇਂ ਸਕੂਲ ਖੋਲ੍ਹ ਕੇ ਐਮਪਲਾਏ ਕੀਤਾ ਹੈ। ਹੁਣ ਜਿਹੜੀਆਂ ਦੂਸਰੀਆਂ ਜਾਬਜ਼ ਹਨ ਗੋਰਮਿੰਟ ਜਾਂ ਪ੍ਰਾਈਵੇਟ ਇੰਡਸਟ੍ਰੀਜ਼ ਵਿਚ ਉਨ੍ਹਾਂ ਤੇ ਜ਼ੋਰ ਲਾਇਆ ਹੈ ਕਿ ਉਹ ਐਮਪਲਾਇਮੈਂਟ ਐਕਸਚੇਂਜ ਦੇ ਥਰੂ ਭਰਤੀ ਕਰਨ, ਸਾਡੀ ਕੋਸ਼ਿਸ਼ ਇਹ ਹੈ ਕਿ ਵੱਧ ਤੋਂ ਵੱਧ ਲੋਕਾਂ ਨੂੰ ਰੋਜ਼ਗਾਰ ਮਿਲੇ । ਇਹ ਸਾਡੀ ਸਟੇਟ ਪੰਜਾਬ ਨੇ ਹੀ ਪਹਿਲੀ ਦਫ਼ਾ ਕੀਤਾ ਹੈ ਕਿ ਜਿਹੜੇ ਕਾਰਖਾਨੇਦਾਰ ਸਾਡੇ ਇੰਜਨੀਅਰਜ਼ ਨੂੰ ਨੌਕਰੀ ਦੇਣਗੇ ਉਨ੍ਹਾਂ ਨੂੰ ਸਰਕਾਰ ਵਲੋਂ 50 ਪ੍ਰਤੀਸ਼ਤ ਸਬਸਿਡੀ ਦਿਤੀ ਜਾਵੇਗੀ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜਿਹੜੇ ਪੋਸਟ-ਗਰੈਜੂਏਟ ਅਤੇ ਗਰੈਜੂਏਟ ਬੇਰੁਜ਼ਗਾਰੀ ਦੇ ਕਾਰਨ ਮੈਟਰੀਕੁਲੇਟ ਦੀਆਂ ਆਸਾਮੀਆਂ ਤੇ ਲਗਣਾ ਚਾਹੁੰਦੇ ਹਨ ਉਨ੍ਹਾਂ ਨੂੰ ਸਰਕਾਰ ਇਜਾਜ਼ਤ ਨਹੀਂ ਦੇ ਰਹੀ। ਕੀ ਇਹ ਹਾਇਰ ਐਜੂਕੇਟਿਡ ਨਾਲ ਬੇਇਨਸਾਫ਼ੀ ਨਹੀ ? (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਬਠਿੰਡੇ ਮੈਟਰੀਕੁਲੇਟ ਵਾਸਤੇ ਜਿਹੜੀਆਂ ਨੌਕਰੀਆਂ ਨਿਕਲੀਆਂ ਉਸ ਦੇ ਵਿਚ ਚਾਰ ਹਜ਼ਾਰ ਐਪਲੀਕੇਸ਼ਨਜ਼ ਪੋਸਟ ਗਰੈਜੂਏਟਸ ਦੀਆਂ ਹਨ (ਵਿਘਨ)

(ਕੋਈ ਉੱਤਰ ਨਹੀਂ ਆਇਆ)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜੀਆਂ ਫਿਗਰਜ਼ ਦਿਤੀਆਂ ਹਨ ਇਹ ਦਸੰਬਰ, 1972 ਤੱਕ ਦੀਆਂ ਹਨ। ਇਹ ਠੀਕ ਹੈ ਕਿ ਉਸ ਤੋਂ ਬਾਅਦ ਸਰਕਾਰ ਨੇ ਫ਼ੈਸਲੇ ਕੀਤੇ ਹਨ ਅਤੇ ਟੀਚਰਜ਼ ਆਦਿ ਦੀਆਂ ਐਪੁਆਇੰਟਮੈਂਟਸ ਵੀ ਕੀਤੀਆਂ ਹਨ, ਕਲਰਕਸ ਨੂੰ ਰੈਗੂਲਰ ਕੀਤਾ ਹੈ, ਹੁਣ ਤੱਕ ਜਿਹੜੀਆਂ ਬਾਅਦ ਵਿਚ ਰੈਜਿਸਟਰੇਸ਼ਨ ਹੋਈਆਂ ਹਨ ਐਮਪਲਾਇਮੈਂਟ ਐਕਸਚੇਂਜ ਵਿਚ, ਕੀ ਉਹ ਫਿਗਰਜ਼ ਕੈਲਕੁਲੇਟ ਕਰਕੇ ਦਸਣਗੇ ?

**ਮੰਤਰੀ** : ਜਿਸ ਤਰੀਖ ਤੋਂ ਸੁਆਲ ਆਇਆ ਸੀ ਫਿਗਰਜ਼ ਦੇ ਦਿਤੀਆਂ। ਹੁਣ ਇਹ ਨਵਾਂ ਸੁਆਲ ਦੇ ਦੇਣ ਉੱਤਰ ਦੇ ਦਿਆਂਗੇ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ, ਨੇ ਟੋਟਲ ਐਜੂਕੇਟਿਡ ਅਨ-ਐਮਪਲਾਇਡ ਦੀ ਤਾਦਾਦ 48,768 ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਭਾਵੇਂ 31 ਮਾਰਚ, 1972 ਤੱਕ ਕੁਝ ਬੰਦਿਆਂ ਨੂੰ ਐਮਪਲਾਇਮੈਂਟ ਦੇ ਦਿੱਤੀ ਹੋਵੇਗੀ ਅਤੇ ਉਸ ਦੇ ਬਾਦ ਹੋਰ ਰਜ਼ਿਸਟਰੇਸ਼ੇਨ ਵੀ ਹੋ ਗਈ ਹੋਵੇਗੀ । ਇਹ ਆਬਵੀਅਸ ਹੈ ਕਿ ਪਰਮਾਨੈਂਟ ਅੱਨ-ਐਮਪਲਾਇਡ ਦਾ ਪਹਿਲਾ ਹੀ ਸਿਲਸਿਲਾ ਚਲ ਰਿਹਾ ਹੈ। ਕੀ ਮਨਿਸਟਰ ਸਾਹਿਬ ਕੋਈ ਸਕੀਮ ਤੇ ਗੌਰ ਕਰਨ ਲਈ ਤਿਆਰ ਹਨ ਕਿ ਜਦ ਤੱਕ ਇਨ੍ਹਾਂ ਵਿਚੋਂ ਐਮਪਲਾਇਮੈਂਟ ਨਾ ਮਿਲੇ ਤਦ ਤੱਕ ਕੋਈ ਕੈਸ਼ ਡੋਲ ਉਨ੍ਹਾਂ ਦੇ ਗੁਜ਼ਾਰੇ ਲਈ ਦਿੱਤੀ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਸਾਡਾ ਅੰਦਾਜ਼ਾ ਹੈ ਕਿ ਇਸ ਸਾਲ ਦੇ ਐਂਡ ਤੱਕ ਯਾਨੀ 31 ਮਾਰਚ, 1973 ਤੱਕ ਅਸੀਂ ਕੋਈ 48 ਹਜ਼ਾਰ ਬੰਦਿਆਂ ਨੂੰ ਐਮਪਲਾਈ ਕਰ ਚੁੱਕੇ ਹੋਵਾਂਗੇ। ਦੂਸਰੇ ਮੈਂ ਕਾਮਰੇਡ ਜੀ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇਹ ਕੈਸ਼ ਡੋਲਜ਼ ਦੇਣ ਲਈ ਕਹਿੰਦੇ ਹਨ ਇਹ ਤਾਂ ਪੰਜਾਬ ਵਾਸਤੇ ਮਾੜੀ ਗਲ ਹੋਵੇਗੀ। ਲੋਕ ਮੌਜਾਂ ਕਰਨਗੇ ਅਤੇ ਘਰ ਵਿਚ ਹੀ ਬੈਠੇ ਰਿਹਾ ਕਰਨਗੇ। ਸਪੀਕਰ ਸਾਹਿਬ, ਇਸ ਵੇਲੇ ਜਿਹੜਾ ਮੈਟਰੀਕੁਲੇਟ ਹੈ ਉਹ ਵਾਈਟ ਕਾਲਰ ਜਾਬ ਚਾਹੁੰਦਾ ਹੈ। ਜਦੋਂ

ਸਾਨੂੰ ਹੱਥ ਦੇ ਕੰਮ ਕਰਨ ਵਾਲੇ ਕਾਮੇ ਦੀ ਲੋੜ ਪੈਂਦੀ ਹੈ ਤਾਂ ਸਾਨੂੰ ਇਕ ਬੰਦਾ ਵੀ ਨਜ਼ਰ ਨਹੀਂ ਆਉਂਦਾ। ਇਥੇ ਇਸ ਵੇਲੇ ਹਾਲਾਤ ਇਹ ਹੈ ਕਿ ਪੰਜਾਬ ਵਿਚ ਬਾਹਰਲੀਆਂ ਸਟੇਟਾਂ ਤੋਂ ਲੋਕ ਆ ਕੇ ਕੰਮ ਕਰਦੇ ਹਨ। ਜਿਹੜੀ ਵਾਈਟ ਕਾਲਰ ਜਾਬ ਦੀ ਪ੍ਰਾਬਲਮ ਹੈ ਇਹ ਦਫ਼ਤਰਾਂ ਨੇ ਹਲ ਨਹੀਂ ਕਰਨੀ। ਅਸੀਂ ਆਪਣੀਆਂ ਸਕੀਮਾਂ ਇਸ ਸਿਲਸਿਲੇ ਵਿਚ ਹਿੰਦ ਸਰਕਾਰ ਨੂੰ ਭੇਜੀਆਂ ਹਨ। ਜਿਹੜੇ ਟੀਚਰਜ਼, ਇੰਜੀਨੀਅਰਜ਼, ਡਾਕਟਰਜ਼ ਅਤੇ ਡਿਪਲੋਮਾਂ ਹੋਲਡਰਜ਼ ਹਨ ਉਹ ਸਾਰੇ ਉਸ ਵਿਚ ਆ ਜਾਣਗੇ। ਸਾਡਾ ਜਿਹੜਾ ਐਜੂਕੇਸ਼ਨ ਸਿਸਟਮ ਹੈ ਇਹ ਐਮ. ਏ., ਬੀ. ਏ. ਬਹੁਤ ਪੈਦਾ ਕਰਦਾ ਜਾਂਦਾ ਹੈ। ਜਦ ਤੱਕ ਇਸ ਸਿਸਟਮ ਨੂੰ ਚੇਂਜ ਨਾ ਕਰੀਏ, ਜਾਬ ਓਰੀਐਂਟ ਨਾ ਕਰੀਏ ਤਦ ਤੱਕ ਇਹ ਡਿਫੀਕਲਟੀ ਰਹੇਗੀ। ਕੋਸ਼ਿਸ਼ ਕੀਤੀ ਜਾ ਰਹੀ ਹੈ ਦਫ਼ਤਰਾਂ ਵਿਚ, ਪ੍ਰਾਈਵੇਟ ਕਾਰਖਾਨਿਆਂ ਵਿਚ ਕੋਆਪ੍ਰੇਟਿਵ ਇੰਸਟੀਚਿਊਟ ਵਿਚ, ਪ੍ਰਾਈਵੇਟ ਬਿਜ਼ਨਸ ਅਦਾਰਿਆਂ ਵਿਚ ਜਿੰਨਾਂ ਵੀ ਹੋ ਸਕੇ ਉਨ੍ਹਾਂ ਨੂੰ ਅਕੌਮੋਡੇਟ ਕੀਤਾ ਜਾਵੇ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਕੀ ਮੈਂ ਮਨਿਸਟਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਇਨ੍ਹਾਂ ਦੇ ਡਿਵੈਲਪਮੈਂਟ ਓਰੀਐਂਟਿਡ ਬਜਟ 1973-74 ਦੇ ਪੇਸ਼-ਨਜ਼ਰ ਅਤੇ ਜਿਹੜੀਆਂ ਇਨ੍ਹਾਂ ਡੈਕਲੇਰੇਸ਼ਨ ਕੀਤੀਆਂ ਹਨ ਅਨ ਐਮਪਲਾਇਮੈਂਟ ਦੂਰ ਕਰਨ ਦੀਆਂ ਸਕੀਮਾਂ ਦੀਆਂ ਕੀ ਅਸੀਂ ਆਸ ਕਰ ਸਕਦੇ ਹਾਂ ਕਿ ਅਗਲੇ ਸਾਲ ਅਨ-ਐਮਪਲਾਇਮੈਂਟ ਦੀਆਂ ਫਿਗਰਜ਼ ਜਿਹੜੀਆਂ ਇਨ੍ਹਾਂ ਨੇ ਹੁਣ ਦਿਤੀਆਂ ਹਨ, ਇਸ ਨਾਲੋਂ ਘਟਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਐਮਪਲਾਇਮੈਂਟ ਅਪਰਚੂਨਿਟੀਜ਼ ਤਾਂ ਪੰਜਾਬ ਸਰਕਾਰ ਵਧਾਏਗੀ ਪਰ ਜਿਹੜਾ ਪਾਪੂਲੇਸ਼ਨ ਗਰੋਥ ਹੈ ਅਤੇ ਕਾਲਜਾਂ ਵਿਚੋਂ ਜਿਹੜੇ ਡਿਗਰੀਆਂ ਲੈ ਕੇ ਨਿਕਲਦੇ ਹਨ, ਉਨ੍ਹਾਂ ਦਾ ਵਿਦਿਆ ਮੰਤਰੀ ਸਾਹਿਬ ਧਿਆਨ ਰੱਖਣਗੇ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਸ਼ਰਮਾ ਜੀ ਨੇ ਜਵਾਬ ਦਿੰਦੇ ਹੋਏ ਅਨ-ਐਮਪਲਾਇਮੈਂਟ ਦੂਰ ਕਰਨ ਦੀਆਂ ਬੜੀਆਂ ਲੰਮੀਆਂ ਚੌੜੀਆਂ ਸਕੀਮਾਂ ਦਸੀਆਂ ਹਨ। ਇਸ ਸੂਬੇ ਵਿਚ ਅਕਾਲੀਆਂ ਅਤੇ ਜਨਸੰਗੀਆਂ ਦੇ ਕੁਝ ਪੁਲੀਟੀਕਲ ਵਰਕਰ ਵੀ ਅਨ-ਐਮਪਲਾਇਡ ਹਨ। ਉਨ੍ਹਾਂ ਦੀ ਅਨ-ਐਮਪਲਾਇਮੈਂਟ ਦੂਰ ਕਰਨ ਵਲ ਕੀ ਸਰਕਾਰ ਕੋਈ ਧਿਆਨ ਦੇਵੇਗੀ ?

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਸਰਪੰਚ ਅਖਬਾਰ ਪੜ੍ਹ ਲੈਣ।

**ਸ੍ਰੀ ਸਪੀਕਰ** : ਸੰਧੂ ਸਾਹਿਬ ਤੁਹਾਡੇ ਕੋਲ ਕਿਹੜਾ ਪੋਰਟਫੋਲੀਓ ਹੈ। (Sandhu Sahib, which portfolio do you have?)

---

**Opening of a College of Homoeopathy in the State**

***1241. Shri Prem Gupta** : Will the Minister for Finance be pleased to state—

(a) whether it is a fact that the Government has decided to open a College of Homoeopathy in the State ;

(b) whether it is also a fact that the residents of Patiala have demanded that the proposed college be opened at Patiala ;

(c) if the answer to parts (a) and (b) above be in the affirmative, the steps taken by the Government to meet the demand of the residents of Patiala for setting up the said college at Patiala ?

**Shri Hans Raj Sharma :** (a) No Sir.

(b) No Sir.

(c) Question does not arise.

[(ੳ) ਨਹੀਂ ਜੀ ।

(ਅ) ਨਹੀਂ ਜੀ ।

(ੲ) ਸਵਾਲ ਪੈਦਾ ਨਹੀਂ ਹੁੰਦਾ ।]

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਕਈ ਬੰਦੇ ਹੋਮੋਪੈਥੀ ਦੇ ਸਰਟੀਫੀਕੇਟ ਲੈ ਕੇ ਆਪਣੀਆਂ ਦੁਕਾਨਾਂ ਖੋਲ੍ਹੀ ਬੈਠੇ ਹਨ। ਕੀ ਪੰਜਾਬ ਸਰਕਾਰ ਦਾ ਕੋਈ ਕਾਲਜ ਖੋਲਣ ਦਾ, ਇਸ ਨੂੰ ਸਟੈਂਡ-ਰੇਡਾਈਜ਼ ਕਰਨ ਲਈ, ਵਿਚਾਰ ਹੈ ? ਜੇ ਹੈ ਤਾਂ ਪਟਿਆਲੇ ਵਿਚ ਖੋਲ੍ਹਣ ਦਾ ਵਿਚਾਰ ਹੈ ?

**ਮੰਤਰੀ** : ਜਿਥੋਂ ਤੱਕ ਇਸ ਸੁਆਲ ਦਾ ਜਵਾਬ ਹੈ ਕਿ ਕੀ ਗੌਰਮਿੰਟ ਨੇ ਕਾਲਜ ਖੋਲ੍ਹਣ ਦਾ ਫੈਸਲਾ ਕੀਤਾ ਹੈ, ਮੈਂ ਉਸ ਦਾ ਜਵਾਬ ਦਿੱਤਾ ਹੈ। ਲੇਕਿਨ ਪੰਜਾਬ ਸਰਕਾਰ ਦੀ ਇਹ ਕੋਸ਼ਿਸ਼ ਹੈ ਅਤੇ ਅਸੀਂ ਹੋਮੋਪੈਥੀ ਕੌਂਸਲ ਨੂੰ ਕਿਹਾ ਹੈ ਕਿ ਅਗਰ ਤੁਸੀਂ ਆਪਣੇ ਵਲੋਂ ਇਕ ਕਾਲਜ ਪੰਜਾਬ ਵਿਚ ਖੋਲ੍ਹੋ ਤਾਂ ਗੌਰਮਿੰਟ ਆਫ ਇੰਡੀਆ ਗਰਾਂਟ ਦੇਣ ਲਈ ਤਿਆਰ ਹੈ ਅਤੇ ਪੰਜਾਬ ਸਰਕਾਰ ਵੀ ਮਦੱਦ ਦੇਵੇਗੀ। ਜਿਥੋਂ ਤੱਕ ਪਟਿਆਲੇ ਵਿਚ ਕਾਲਜ ਖੋਲ੍ਹਣ ਦਾ ਸਵਾਲ ਹੈ, ਮੈਂ ਆਨਰੇਬਲ ਮੈਂਬਰ ਦੀ ਗਿਆਤ ਲਈ ਦਸ ਦਿਆਂ ਕਿ ਅੰਮ੍ਰਿਤਸਰ ਦੇ ਦੋ ਤਿੰਨ ਦਾਨੀ ਪੁਰਸ਼ਾਂ ਨੇ 5 ਲੱਖ ਰੁਪਿਆ ਦੇਣ ਦਾ ਵਾਇਦਾ ਕੀਤਾ ਹੈ। ਜੇ ਪਟਿਆਲੇ ਵਾਲੇ 5 ਲੱਖ ਰੁਪਇਆ ਦੇਣਗੇ ਤਾਂ ਉਥੇ ਵੀ ਕਾਲਜ ਖੋਲ੍ਹਣ ਲਈ ਵਿਚਾਰ ਕਰਾਂਗੇ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਆਇਆ ਮੈਂ ਮੰਤਰੀ ਮਹੋਦਯ ਨੂੰ ਪੁੱਛ ਸਕਦਾ ਹਾਂ ਕਿ ਹੋਮੋਪੈਥੀ ਜਿਹੜੀ ਕਿ ਵੈਸਟ ਜਰਮਨੀ ਦੀ ਉਪਜ ਸੀ, ਉਥੇ ਤਾਂ ਇਹ ਖਤਮ ਹੋ ਗਈ ਹੈ। ਇਸ ਲਈ ਜਿਥੇ ਜਦ ਕਿ ਐਲੋਪੈਥਿਕ ਸਿਸਟਮ ਬੜਾ ਅੱਛਾ ਹੈ ਤਾਂ ਹੋਮੋਪੈਥਿਕ ਸਿਸਟਮ ਕਿਉਂ ਚਾਲੂ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਡਾਕਟਰ ਅਮੀਰ ਕਲਕਟ ਐਲੋਪੈਥਿਕ ਦੇ ਬੜੇ ਕਾਬਲ ਡਾਕਟਰ ਹਨ। ਜੇ ਕੋਈ ਚੀਜ਼ ਜਰਮਨੀ ਵਿਚ ਪੈਦਾ ਹੁੰਦੀ ਹੈ ਤਾਂ ਉਹ ਉਸੇ ਮੁਲਕ ਵਿਚ ਨਹੀਂ ਰਹਿ ਜਾਂਦੀ। ਜੇ ਲੋਕਾਂ ਦਾ ਵਿਸ਼ਵਾਸ਼ ਆਯੁਰਵੈਦਿਕ ਸਿਸਟਮ ਵਿਚ ਹੈ ਤਾਂ ਉਨ੍ਹਾਂ ਨੂੰ ਆਯੁਰ-ਵੈਦਿਕ ਟਰੀਟਮੈਂਟ ਮਿਲਣਾ ਚਾਹੀਦਾ ਹੈ ਅਤੇ ਇਸੇ ਤਰ੍ਹਾਂ ਜੇ ਲੋਕ ਯੂਨਾਨੀ ਸਿਸਟਮ ਦੀ ਟਰੀਟਮੈਂਟ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਇਹ ਟਰੀਟਮੈਂਟ ਮਿਲਣਾ ਚਾਹੀਦਾ ਹੈ। ਸਪੀਕਰ ਸਾਹਿਬ ਅਸੀਂ ਹਰ ਇਕ ਸਿਸਟਮ ਨੂੰ ਆਪਣੀ ਆਪਣੀ ਜਗ੍ਹਾ ਦੇਣਾ ਚਾਹੁੰਦੇ ਹਾਂ। ਇਸ ਲਈ ਹੋਮੋਪੈਥਿਕ ਕਾਲਜ ਖੋਲ੍ਹਣ ਨਾਲ ਐਲੋਪੈਥਿਕ ਸਿਸਟਮ ਨੂੰ ਕੋਈ ਨੁਕਸਾਨ ਨਹੀਂ ਪਹੁੰਚੇਗਾ ਕਿਉਂਕਿ ਮਰੀਜ਼ ਜਿਥੋਂ ਮਰਜ਼ੀ ਦਵਾਈ ਲੈਣਾ ਚਾਹੇ ਉਥੋਂ ਲੈ ਸਕਦਾ ਹੈ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅੰਮ੍ਰਿਤਸਰ ਵਾਲੇ ਪੰਜ ਲੱਖ ਰੁਪਏ ਦੇ ਰਹੇ ਹਨ ਇਸ ਲਈ ਉਥੇ ਹੋਮੋਪੈਥਿਕ ਦਾ ਕਾਲਜ ਖੋਲਾਂਗੇ ਅਤੇ ਕਿਹਾ ਹੈ ਕਿ ਜੇ ਪਟਿਆਲੇ ਵਾਲੇ ਵੀ ਪੰਜ ਲੱਖ ਰੁਪਏ ਦੇਣਗੇ ਤਾਂ ਉਥੇ ਵੀ ਹੋਮੋਪੈਥਿਕ ਦਾ ਕਾਲਜ ਖੋਲ੍ਹ

ਦਿਆਂਗੇ। ਪਰ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੱਛੜੇ ਹੋਏ ਇਲਾਕੇ ਹਨ ਅਤੇ ਉਹ ਪੰਜ ਲੱਖ ਰੁਪਏ ਨਹੀਂ ਦੇ ਸਕਦੇ ਹਨ ਕੀ ਉਥੇ ਵੀ ਸਰਕਾਰ ਹੋਮੋਪੈਥਿਕ ਕਾਲਜ ਖੋਲ੍ਹੇਗੀ ?

**ਸ਼੍ਰੀ ਸਪੀਕਰ :** ਭਗਤ ਜੀ, ਪੱਛੜਿਆਂ ਇਲਾਕਿਆਂ ਵਿਚ ਤਾਂ ਟੂਣੇ ਅਤੇ ਤਵੀਜ਼ਾਂ ਰਾਹੀਂ ਇਲਾਜ ਹੁੰਦਾ ਹੈ। ਕੀ ਇਸ ਦਾ ਵੀ ਮਨਿਸਟਰ ਸਾਹਿਬ ਕਾਲਜ ਖੋਲ੍ਹਣ ? (Bhagatji, witchcraft and black magic are employed for treating sickness in the backward areas. Would you like the Minister to set up a college for that ?)

---

**Pay scales/working hours of Beldars working in the Canal Department**

***1100. Master Chand Singh :** Will the Minister for Irrigation and Power be pleased to state—

(a) the pay scales of the Beldars working on Canals and Distributaries in the Canal Department ;

(b) the working hours fixed for the said Beldars ;

(c) whether they are entitled to avail of the Gazetted holidays ; if not, the reasons thereof ;

(d) whether the Government propose to allow the Gazetted holidays to the said Beldars ?

**Shri Gurmail Singh :** (a) The pay-scales of Beldars are Rs. 70-2-80/3-95.

(b) The working hours are usually 8 hours from 8-00 A.M. to 5-00 P.M. with lunch break from 12-00 Noon to 1-00 P.M.

(c) Yes. Regular Beldars are availing all the Gazetted Holidays but the work-charged Beldars are only allowed to avail of the National Holidays of 15th August and 26th January;

(d) Regular Beldars are already enjoying the Gazetted Holidays. There is no proposal to give this benefit to the work-charged staff.

[(ੳ) ਬੇਲਦਾਰਾਂ ਨੂੰ 70-2-80/3—95 ਦੇ ਸਕੇਲ ਵਿਚ ਤਨਖਾਹ ਦਿੱਤੀ ਜਾਂਦੀ ਹੈ ।

(ਅ) ਆਮ ਤੌਰ ਤੇ ਇਹ 8 ਘੰਟੇ ਕੰਮ ਕਰਦੇ ਹਨ । ਇਹਨਾਂ ਦਾ ਕੰਮ ਕਰਨ ਦਾ ਸਮਾਂ 8 ਵਜੇ ਸਵੇਰੇ ਤੋਂ 5 ਵਜੇ ਸ਼ਾਮ ਤੱਕ ਦਾ ਹੈ । ਜਿਸ ਵਿਚ ਇਹਨਾਂ ਨੂੰ 12 ਵਜੇ ਤੋਂ 1 ਵਜੇ ਤੱਕ ਦੀ ਰੋਟੀ ਆਦਿ ਖਾਣ ਲਈ ਛੁੱਟੀ ਹੁੰਦੀ ਹੈ।

(ੲ) ਹਾਂ ਜੀ, ਨਿਯਮਤ ਬੇਲਦਾਰਾਂ ਨੂੰ ਗਜ਼ਟਿਡ ਛੁੱਟੀਆਂ ਦਿਤੀਆਂ ਜਾਂਦੀਆਂ ਹਨ । ਪਰ ਵਰਕਚਾਰਜਡ ਬੇਲਦਾਰਾਂ ਨੂੰ ਕੌਮੀ ਛੁੱਟੀਆਂ 15 ਅਗਸਤ ਅਤੇ 26 ਜਨਵਰੀ ਦੀਆਂ ਮਿਲਦੀਆਂ ਹਨ।

(ਸ) ਨਿਯਮਤ ਬੇਲਦਾਰ ਅੱਗੇ ਹੀ ਗਜ਼ਟਿਡ ਛੁੱਟੀਆਂ ਮਨਾਉਂਦੇ ਹਨ । ਵਰਕਚਾਰਜਡ ਨੂੰ ਗਜ਼ਟਿਡ ਛੁੱਟੀਆਂ ਦਾ ਲਾਭ ਦੇਣ ਹਿੱਤ ਕੋਈ ਪਰਪੋਜ਼ਲ ਨਹੀਂ ਹੈ ।]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਆਮ ਤੌਰ ਤੇ ਬੇਲਦਾਰਾਂ ਤੋਂ 8 ਘੰਟੇ ਕੰਮ ਲਿਆ ਜਾਂਦਾ ਹੈ ਪਰ ਅਸਲੀਅਤ ਇਹ ਹੈ ਕਿ ਉਨ੍ਹਾਂ ਤੋਂ 24 ਘੰਟੇ ਕੰਮ ਲਿਆ ਜਾਂਦਾ ਹੈ। ਜਿਹੜੇ ਅਫ਼ਸਰ ਉਨ੍ਹਾਂ ਤੋਂ 24 ਘੰਟੇ ਕੰਮ ਲੈਂਦੇ ਹਨ ਕੀ ਉਨ੍ਹਾਂ ਵਿਰੁੱਧ ਸਰਕਾਰ ਕੋਈ ਐਕਸ਼ਨ ਲੈਣ ਲਈ ਤਿਆਰ ਹੈ? ਦੂਸਰਾ, ਸਪੀਕਰ ਸਾਹਿਬ, ਉਨ੍ਹਾਂ ਬੇਲਦਾਰਾਂ ਨੂੰ ਛੁੱਟੀਆਂ ਗਜ਼ਟਿਡ ਨਹੀਂ ਮਿਲਦੀਆਂ ਹਨ। ਕੀ ਵਰਕਚਾਰਜ ਬੇਲਦਾਰਾਂ ਨੂੰ ਵੀ ਰੈਗੂਲਰ ਕਰਨਗੇ ਜਾਂ ਉਨ੍ਹਾਂ ਨੂੰ ਵੀ ਛੁੱਟੀਆਂ ਦੇਣ ਦੇ ਆਰਡਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਬੇਲਦਾਰਾਂ ਤੋਂ 24 ਘੰਟੇ ਕੰਮ ਲਿਆ ਜਾਂਦਾ ਹੈ, ਜੇ ਇਸ ਸਬੰਧ ਵਿਚ ਇਨ੍ਹਾਂ ਕੋਲ ਕੋਈ ਸ਼ਿਕਾਇਤ ਹੈ ਜਾਂ ਕੋਈ ਬੇਲਦਾਰ ਸ਼ਿਕਾਇਤ ਕਰੇ ਤਾਂ ਉਸ ਦੀ ਇਨਕੁਆਇਰੀ ਕਰਾਕੇ, ਉਸ ਅਸਫ਼ਰ ਦੇ ਖਿਲਾਫ਼ ਐਕਸ਼ਨ ਲਵਾਂਗੇ। ਜਿਥੋਂ ਤਕ ਬੇਲਦਾਰਾਂ ਨੂੰ ਪੱਕਾ ਕਰਨ ਦਾ ਸਵਾਲ ਹੈ, 15 ਅਗਸਤ, 1972 ਤਕ ਜਿਨ੍ਹਾਂ ਬੇਲਦਾਰਾਂ ਦੀ ਸਰਵਿਸ 10 ਸਾਲ ਦੀ ਹੋ ਚੁਕੀ ਸੀ, ਉਨ੍ਹਾਂ ਨੂੰ ਰੈਗੂਲਰ ਬੇਲਦਾਰ ਬਣਾ ਦਿੱਤਾ ਗਿਆ ਹੈ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਰੈਗੂਲਰ ਬੇਲਦਾਰਾਂ ਨੂੰ 4 ਛੁੱਟੀਆਂ ਮਹੀਨੇ ਵਿਚ ਮਿਲਦੀਆਂ ਹਨ ਅਤੇ ਉਨ੍ਹਾਂ ਨੂੰ ਤਨਖਾਹ ਵੀ 170 ਰੁਪਏ ਮਹੀਨਾ ਮਿਲਦੀ ਹੈ। ਪਰ ਜਿਹੜੇ ਕੱਚੇ ਹਨ ਉਨ੍ਹਾਂ ਨੂੰ ਨਾ ਕੋਈ ਛੁੱਟੀ ਮਿਲਦੀ ਹੈ ਅਤੇ ਤਨਖਾਹ ਵੀ 100 ਰੁਪਏ ਤੋਂ ਘੱਟ ਮਿਲਦੀ ਹੈ। ਕੱਚੇ ਬੇਲਦਾਰ ਵੀ ਉਨ੍ਹਾਂ ਦੇ ਬਰਾਬਰ ਕੰਮ ਕਰਦੇ ਹਨ। ਕੀ ਵਜ਼ੀਰ ਸਾਹਿਬ ਉਨ੍ਹਾਂ ਦੀ ਤਨਖਾਹ ਇਕੋ ਜਿਹੀ ਕਰਨਗੇ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਛੁੱਟੀਆਂ ਦਾ ਸਪਲੀਮੈਂਟਰੀ ਕੀਤਾ ਹੈ ਉਸ ਦੇ ਬਾਰੇ ਇਹ ਪੁਜ਼ੀਸ਼ਨ ਹੈ ਕਿ ਉਨ੍ਹਾਂ ਨੂੰ ਦੋ ਛੁੱਟੀਆਂ ਹੁੰਦੀਆਂ ਹਨ ਨੈਸ਼ਨਲ ਹੌਲੀਡੇਜ਼ ਔਰ ਜਿਹੜੇ ਬੇਲਦਾਰ ਰੈਗੂਲਰ ਨਹੀਂ ਹਨ ਉਨ੍ਹਾਂ ਨੂੰ ਵੀ ਆਲਟਰਨੇਟਿਵ ਸੰਡੇਜ਼ ਦੀ ਰੈਸਟ ਵੀ ਹੁੰਦੀ ਹੈ। ਜਿਹੜੀ ਇਨ੍ਹਾਂ ਨੇ ਤਨਖਾਹ ਦੀ ਗਲ ਕੀਤੀ ਹੈ ਉਸ ਦੇ ਬਾਰੇ ਮੈਂ ਪਤਾ ਕਰ ਲਵਾਂਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਤਾਂ ਸਾਧਾਰਣ ਮਜ਼ਦੂਰ ਨੂੰ ਸਾਧਾਰਣ ਆਦਮੀ ਕੰਮ ਉਤੇ ਲਗਾਉਂਦਾ ਹੈ ਜੋ ਕਿ ਉਸ ਨੂੰ ਚਾਰ ਰੁਪਏ ਜਮ੍ਹਾਂ ਰੋਟੀ ਜਾਂ ਪੰਜ ਰੁਪਏ ਜਮ੍ਹਾਂ ਰੋਟੀ ਦਿਤੇ ਜਾਂਦੇ ਹਨ। ਕੀ ਇਹ ਨਿਰਦਈ ਸਰਕਾਰ ਉਨ੍ਹਾਂ ਦੀ ਇਸ ਹੋ ਰਹੀ ਐਕਸਪਲਾਇਟੇਸ਼ਨ ਨੂੰ ਰੋਕੇਗੀ ਕਿਉਂਕਿ ਵਰਕਚਾਰਜ ਨੂੰ ਤਿੰਨ ਰੁਪਏ ਦਿਹਾੜੀ ਮਿਲਦੇ ਹਨ? ਕੀ ਉਹ ਤਿੰਨ ਰੁਪਏ ਵਿਚ ਗੁਜ਼ਾਰਾ ਕਰ ਸਕਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਹੈ, ਸਰਕਾਰ ਦੀ ਮਜ਼ਦੂਰਾਂ ਨਾਲ ਇਨ੍ਹਾਂ ਸਾਥੀਆਂ ਤੋਂ ਵੀ ਜ਼ਿਆਦਾ ਹਮਦਰਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਮਸਲਾ ਹੈ ਇਸ ਦੇ ਮੁਤੱਲਿਕ ਵੇਖਾਂਗਾ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹਾਂਗਾ ਕਿ ਬੇਲਦਾਰ ਨਹਿਰਾਂ, ਕਸਿਆਂ ਜਾਂ ਨਾਲਿਆਂ ਉਪਰ ਕੰਮ ਕਰਨ ਲਈ ਸਾਈਕਲਾਂ ਤੇ ਤਿੰਨ ਚਾਰ ਮੀਲ ਰੋਜ਼ ਜਾਂਦੇ ਹਨ। ਕੀ ਇਹ ਸਰਕਾਰ ਉਨ੍ਹਾਂ ਨੂੰ ਸਾਈਕਲ ਅਲਾਊਂਸ ਦੇਣ ਲਈ ਤਿਆਰ ਹੈ?

**ਮੰਤਰੀ** : ਅਸੀਂ 15 ਦਸੰਬਰ, 1972 ਨੂੰ ਉਨ੍ਹਾਂ ਸਾਰੇ ਬੇਲਦਾਰਾਂ ਨੂੰ ਜਿਨ੍ਹਾਂ ਦੀ ਸਰਵਿਸ ਦਸ ਸਾਲ ਦੀ ਹੋ ਗਈ ਹੋਵੇ ਉਨ੍ਹਾਂ ਨੂੰ ਰੈਗੂਲਰ ਕਰਨ ਦਾ ਫ਼ੈਸਲਾ ਕੀਤਾ ਸੀ। ਪਹਿਲਾਂ ਤਾਂ ਇਹ ਵੀ ਨਹੀਂ ਸੀ।

ਬਾਕੀ ਜਿਹੜੀ ਸਾਈਕਲ ਅਲਾਊਂਸ ਦੀ ਗੱਲ ਕੀਤੀ ਹੈ ਜਿਹੜੇ ਬੇਲਦਾਰ ਕੱਚੇ ਹਨ ਉਨ੍ਹਾਂ ਲਈ ਤਾਂ ਇਹ ਅਲਾਊਂਸ ਨਹੀਂ ਬਣਦਾ ਕਿਉਂਕਿ ਉਹ ਰੈਗੂਲਰ ਨਹੀਂ ਹਨ ।

**ਸਰਦਾਰ ਲੱਛਮਣ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੱਕਿਆਂ ਬੇਲਦਾਰਾਂ ਨੂੰ ਸਾਈਕਲ ਅਲਾਊਂਸ ਦਿਆ ਕਰਨਗੇ ?

**ਮੰਤਰੀ** : ਇਸ ਉਪਰ ਵਿਚਾਰ ਕਰ ਲਵਾਂਗੇ ਜੀ ।

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਫ਼ੈਸਲਾ ਰੈਗੂਲਰ ਕਰਨ ਦਾ ਦੱਸ ਸਾਲ ਦੀ ਸਰਵਿਸ ਦਾ ਕੀਤਾ ਹੈ ਇਹ ਦੂਜੇ ਕਰਮਚਾਰੀਆਂ ਵਾਂਗ ਘੱਟ ਹੋਣਾ ਚਾਹੀਦਾ ਹੈ । ਕੀ ਇਸ ਉਪਰ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਜਿਹੜਾ ਇਹ ਦਸ ਸਾਲ ਦੀ ਸਰਵਿਸ ਵਾਲਿਆਂ ਨੂੰ ਰੈਗੂਲਰ ਕਰਨ ਦਾ ਫ਼ੈਸਲਾ ਕੀਤਾ ਸੀ ਇਹ ਵੀ ਅਸੀਂ ਹੀ ਕੀਤਾ ਸੀ । ਇਸ ਤੋਂ ਪਹਿਲਾਂ ਤਾਂ ਇਹ ਵੀ ਨਹੀਂ ਸੀ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਈ ਬੇਲਦਾਰਾਂ ਨੂੰ ਅਫ਼ਸਰ ਆਪਣੇ ਘਰਾਂ ਵਿੱਚ ਕੰਮ ਕਰਨ ਲਈ ਲਗਾਈ ਰਖਦੇ ਹਨ । ਜੇਕਰ ਕੋਈ ਬੇਲਦਾਰ ਘਰ ਕੰਮ ਕਰਨ ਵਾਸਤੇ ਨਹੀਂ ਜਾਂਦਾ ਤਾਂ ਉਸ ਦੀ ਗ਼ੈਰ-ਹਾਜ਼ਰੀ ਲਗਾਈ ਜਾਂਦੀ ਹੈ ਜਾਂ ਉਸ ਨੂੰ ਨੌਕਰੀ ਤੋਂ ਵੇਹਲਾ ਕੀਤਾ ਜਾਂਦਾ ਹੈ । ਕੀ ਵਜ਼ੀਰ ਸਾਹਿਬ ਐਸੇ ਅਫ਼ਸਰਾਂ ਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਬਾਦਲ ਸਾਹਿਬ ਇਸ ਹਾਊਸ ਵਿਚ ਨਹੀਂ ਬੈਠੇ ਹੋਏ, ਜਾਂ ਦੱਖਣ ਵਗਿਆ ਹੋਵੇਗਾ ਔਰ ਬਾਦਲ ਆ ਗਏ ਹੋਣਗੇ । ਉਨ੍ਹਾਂ ਨੇ ਧਿਆਨ ਨਹੀਂ ਦਿਤਾ ਜੋ ਕੁਝ ਮੈਂ ਕਿਹਾ ਸੀ । ਮੈਂ ਕਿਹਾ ਹੈ ਕਿ ਜੇਕਰ ਕੋਈ ਸ਼ਿਕਾਇਤ ਹੈ ਤਾਂ ਦਸ ਦਿਓ, ਜਿਹੜਾ ਅਫ਼ਸਰ ਨਜਾਇਜ਼ ਕੰਮ ਲੈਂਦਾ ਹੈ ਉਸ ਦੇ ਖਿਲਾਫ਼ ਐਕਸ਼ਨ ਲਵਾਂਗੇ ।

---

## Thein Dam Project

***1149. Chaudhri Ram Singh** : Will the Minister for Irrigation and Power be pleased to state—

(a) the time by which the construction work on Thein Dam Project is likely to be started ;

(b) whether the Government is considering any proposal to employ the Punjab Engineers in the said Project ; if so, the details thereof ?

**Shri Gurmail Singh** : (a) The execution of the Thein Dam has been taken over by the Central Government. The construction work will start as soon as the preliminaries have been settled ;

(b) The Union Government have been asked to employ on the Thein Dam Project Engineers from Punjab in the ratio of water utilisation and further ensuring parity in future promotions to the officers and staff of different States as per joint seniority list of composite State of Punjab.

[Minister for Irrigation and Power]

[(ਏ) ਥੀਨ ਡੈਮ ਦੀ ਉਸਾਰੀ ਭਾਰਤ ਸਰਕਾਰ ਨੇ ਆਪਣੇ ਹੱਥ ਲੈ ਲਈ ਹੈ । ਮੁਢਲੀਆਂ ਕਾਰਵਾਈਆਂ ਦਾ ਫ਼ੈਸਲਾ ਹੁੰਦੇ ਹੀ ਡੈਮ ਦੀ ਉਸਾਰੀ ਦਾ ਕੰਮ ਅਰੰਭ ਹੋ ਜਾਵੇਗਾ ।

(ਬੀ) ਕੇਂਦਰੀ ਸਰਕਾਰ ਨੂੰ ਕਿਹਾ ਗਿਆ ਹੈ ਕਿ ਥੀਨ ਡੈਮ ਉਪਰ ਪੰਜਾਬ ਦੇ ਇੰਜਨੀਅਰ ਉਸੇ ਨਿਸਬਤ ਨਾਲ ਰੱਖੇ ਜਾਣ ਜਿਸ ਨਿਸਬਤ ਨਾਲ ਥੀਨ ਡੈਮ ਦੇ ਪਾਣੀ ਦੀ ਵਰਤੋਂ ਹੋਵੇਗੀ ਅਤੇ ਪੰਜਾਬ ਅਤੇ ਹੋਰ ਰਾਜਾਂ ਦੇ ਅਫ਼ਸਰਾਂ ਅਤੇ ਸਟਾਫ ਦੀਆਂ ਤਰੱਕੀਆਂ ਸਾਂਝੇ ਪੰਜਾਬ ਰਾਜ ਦੀ ਇਕੱਠੀ ਸੀਨੀਅਰਤਾ ਸੂਚੀ ਨੂੰ ਧਿਆਨ ਵਿਚ ਰੱਖਦੇ ਉਸੇ ਹੀ ਨਿਸਬਤ ਨਾਲ ਹੋਣ । ]

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਆਇਆ 1973–74 ਵਿਚ ਇਹ ਡੈਮ ਸ਼ੁਰੂ ਹੋ ਜਾਵੇਗਾ । ਨਾਲ ਹੀ ਕੀ ਇਹ ਦੱਸਣਗੇ ਕਿ ਨੌਕਰੀਆਂ ਵਿਚ ਪਾਣੀ ਦੀ ਨਿਸਬਤ ਨਾਲ ਭਰਤੀ ਕਰਨ ਲਈ ਭਾਰਤ ਸਰਕਾਰ ਪਾਸੋਂ ਇਹ ਕੋਈ ਐਸ਼ੋਰੈਂਸ ਲੈਣ ਨੂੰ ਤਿਆਰ ਹਨ?

**ਮੰਤਰੀ :** 24 ਦਸੰਬਰ, 1972 ਨੂੰ ਇਸ ਦੇ ਬਾਰੇ ਮੀਟਿੰਗ ਹੋਈ ਸੀ । ਅਸੀਂ ਪੰਜਾਬ ਸਰਕਾਰ ਵਲੋਂ ਭਾਰਤ ਸਰਕਾਰ ਨੂੰ ਚਿੱਠੀ ਲਿਖੀ ਹੈ ਕਿ ਜਿਹੜੇ ਇੰਜੀਨੀਅਰਜ਼ ਭਰਤੀ ਕਰਨੇ ਹਨ ਉਨ੍ਹਾਂ ਨੂੰ ਪਾਣੀ ਦੀ ਰੇਸ਼ੋ ਨਾਲ ਭਰਤੀ ਕੀਤਾ ਜਾਵੇ । ਪਾਣੀ ਦੀ ਜਿਹੜੀ ਰੇਸ਼ੋ ਹੈ ਉਹ ਹੈ ਪੰਜਾਬ ਦੀ 75%, ਰਾਜਸਥਾਨ ਦੀ 14.2% ਔਰ ਜੰਮੂ ਕਸ਼ਮੀਰ ਦੀ 2.2% ਹੈ । ਅਸੀਂ ਸੈਂਟਰ ਨੂੰ ਕਿਹਾ ਹੈ ਕਿ ਪਾਣੀ ਦੀ ਰੇਸ਼ੋ ਦੇ ਅਨੁਸਾਰ ਹੀ ਸਟਾਫ ਭਰਤੀ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਵਜ਼ੀਰ ਸਾਹਿਬ ਇਹ ਤਾਂ ਤੁਹਾਡੀ ਬੇਨਤੀ ਹੈ ਪਰ ਮੈਂਬਰ ਸਾਹਿਬ ਦਾ ਸਪਲੀਮੈਂਟਰੀ ਹੈ ਕਿ ਕੀ ਤੁਸੀਂ ਭਾਰਤ ਸਰਕਾਰ ਤੋਂ ਕੋਈ ਆਸ਼ਵਾਸਨ ਲਿਆ ਹੈ ?

(Minister Sahib, that is your request to the Central Government but the supplementary question of the hon. Member is whether you have got any assurance from the Central Government or not.)

**चौधरी बल राम :** स्पीकर साहिब, मैं मिनिस्टर साहिब से यह पूछना चाहूंगा कि क्योंकि पहले ही पानी पाकिस्तान को जाने से हमारा बहुत नुक्सान हो चुका है तो जो स्कीमज़ अधूरी पड़ी हैं जैसे आनन्दपुर साहिब की स्कीम का काम अाधूरा पड़ा है क्या उन को पहले पूरा करने का प्रयत्न करेंगे ?

**ਮੰਤਰੀ :** ਜਿਹੜਾ ਪਾਣੀ ਪਾਕਿਸਤਾਨ ਨੂੰ ਜਾਂਦਾ ਹੈ ਉਸ ਨੂੰ 1970 ਵਿਚ ਬੰਦ ਕਰਨਾ ਸੀ । ਪਾਣੀ ਨੂੰ ਇਸਤੇਮਾਲ ਕਰਨ ਲਈ ਜੇਕਰ ਸਕੀਮ ਪਹਿਲਾਂ ਬਣਦੀ (ਵਿਘਨ) ਉਸ ਨੂੰ ਯੂਟੋਲਾਈਜ਼ ਕਰਨ ਲਈ ਤਿੰਨ ਸਾਢੇ ਤਿੰਨ ਸਾਲ ਲਗ ਜਾਂਦੇ ਹਨ ਔਰ ਫਿਰ ਪਾਣੀ ਯੂਟੋਲਾਈਜ਼ ਹੋ ਸਕਦਾ ਸੀ । ਜਿਹੜਾ ਬਿਜਲੀ ਦਾ ਪ੍ਰਾਜੈਕਟ ਹੁੰਦਾ ਹੈ ਉਸ ਨੂੰ ਪੂਰਾ ਕਰਨ ਲਈ ਸੱਤ ਅੱਠ ਸਾਲ ਲਗ ਜਾਣਗੇ । ਸੱਤਾਂ ਅੱਠਾਂ ਸਾਲਾਂ ਵਿਚ ਬਿਜਲੀ ਦਾ ਪ੍ਰਾਜੈਕਟ ਕਮਪਲੀਟ ਹੋਵੇਗਾ । ਇਹ ਸਾਰਾ ਕੁਛ ਨਾ ਹੋਣ ਦੇ ਜ਼ਿੰਮੇਵਾਰ ਹਨ ਇਹ ਦੋਸਤ ਜਿਹੜੇ ਕਿ ਅੱਜ ਸਾਡੇ ਸਾਹਮਣੇ ਬੈਠੇ ਹਨ । ਇਨ੍ਹਾਂ ਨੇ ਕੋਈ ਵੀ ਸਕੀਮ ਇਸ ਨੂੰ ਵਰਤਣ ਲਈ ਨਹੀਂ ਬਣਾਈ ।

**ਸਰਦਾਰ ਜਸਦੇਵ ਸਿੰਘ ਸੰਧੂ :** ਇਸ ਲਈ ਸੈਂਟਰ ਜ਼ਿੰਮੇਵਾਰ ਹੈ । ਉਸ ਨੇ ਕਲੀਅਰੈਂਸ ਨਹੀਂ ਦਿੱਤੀ । ਤੁਸੀਂ ਤਾਂ ਸੈਂਟਰ ਪਾਸ ਸੱਭ ਕੁੱਝ ਵੇਚ ਦਿਤਾ ਹੈ । (ਵਿਘਨ)

**चौधरी बल राम** : स्पीकर साहिब, मैं वज़ीर साहिब से यह पूछना चाहूंगा कि आया सैंटरल गवर्नमैंट ने इन को कोई आश्वासन दिया है कि वह तीन साल के अन्दर अन्दर थीन डैम को कम्पलीट कर देगी ?

**ਮੰਤਰੀ** : ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਜਦੋਂ ਡੈਮ ਸ਼ੁਰੂ ਹੋਵੇਗਾ ਤਾਂ ਤਿੰਨ ਸਾਲ ਦੇ ਅੰਦਰ ਪਾਣੀ ਇਸਤੇਮਾਲ ਹੋਣ ਲਗ ਪਵੇਗਾ। ਪਰ ਅਜੇ ਸ਼ੁਰੂ ਨਹੀਂ ਹੋਇਆ।

**ਭਗਤ ਗੁਰਾਂ ਦਾਸ ਹੰਸ** : ਮੈ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਰੇਸ਼ੋ ਦੇ ਨਾਲ ਪਾਣੀ ਮਿਲਣਾ ਹੈ ਕੀ ਉਸ ਰੇਸ਼ੋ ਦੇ ਨਾਲ ਹੀ ਸਾਨੂੰ ਬਿਜਲੀ ਵੀ ਮਿਲੇਗੀ ?

**ਮੰਤਰੀ** : ਬਿਜਲੀ ਦੀ ਪ੍ਰੋਪੋਰਸ਼ਨ ਦਾ ਅਜੇ ਫ਼ੈਸਲਾ ਨਹੀਂ ਹੋਇਆ। ਉਹ ਸੈਂਟਰ ਵਾਲੇ ਕਰਨਗੇ। ਲੇਕਿਨ ਅਸੀਂ ਇਸ ਗਲ ਲਈ ਬਜ਼ਿਦ ਹਾਂ ਕਿ ਬਿਜਲੀ ਦੀ ਪਰਸੈਂਟੇਜ਼ (Percentage) ਵੀ ਉਹ ਹੀ ਹੋਣੀ ਚਾਹੀਦੀ ਹੈ ਜਿਹੜੀ ਕਿ ਪਾਣੀ ਦੀ ਹੋਵੇਗੀ।

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਬੜੇ ਹੀ ਚੰਗੇ ਕੰਮ ਕੀਤੇ ਹਨ। ਜੇਕਰ ਸਾਡੀ ਇਮੇਜ ਖਰਾਬ ਹੋਈ ਹੈ ਤਾਂ ਬਿਜਲੀ ਔਰ ਪਾਣੀ ਦੀ ਖਾਤਰ ਹੋਈ ਹੈ। ਕੀ ਇਹ ਸਰਕਾਰ ਇਸ ਕੰਮ ਨੂੰ ਵਾਰ ਫੁਟਿੰਗ ਤੇ ਕਰਨ ਨੂੰ ਤਿਆਰ ਹੈ ? ਕੀ ਇਹ ਸੈਂਟਰ ਦੀ ਸਰਕਾਰ ਨੂੰ ਰੀਕੁਐਸਟ ਕਰੇਗੀ ਕਿ ਇਹ ਕੰਮ ਤਿੰਨ ਸਾਲ ਦੀ ਬਜਾਏ ਡੇਢ ਸਾਲ ਵਿਚ ਕੰਪਲੀਟ ਕੀਤਾ ਜਾਵੇ ?

**ਮੰਤਰੀ** : ਅਸੀਂ ਇਹ ਜ਼ਰੂਰ ਹੀ ਆਖਾਂਗੇ ਤਾਂ ਕਿ ਅਸੀਂ ਪਾਣੀ ਦੀ ਯੂਟੀਲਾਈਜ਼ੇਸ਼ਨ ਛੇਤੀ ਤੋਂ ਛੇਤੀ ਕਰ ਸਕੀਏ।

**ਸ੍ਰੀ ਸਪੀਕਰ** : ਜੇਕਰ ਤੁਹਾਡੇ ਆਪਣੇ ਇੰਜੀਨੀਅਰ ਲਗਣਗੇ ਤਾਂ ਉਹ ਕੰਮ ਵੀ ਛੇਤੀ ਕੰਮਪਲੀਟ ਕਰਵਾ ਦੇਣਗੇ ਔਰ ਕੰਮ ਵੀ ਚੰਗਾ ਹੋਵੇਗਾ। ਸੁਪਰਵੀਜ਼ਨ ਭਾਵੇਂ ਸੈਂਟਰ ਦੀ ਹੀ ਹੋਵੇ। (The Punjab Engineers, if employed on the Dam, will get it completed expeditiously and the work too will be of a high standard. The Central Government can supervise the execution of the work.)

**ਮੰਤਰੀ** : ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਵੀ ਇਹ ਗਲ ਆਖੀ ਸੀ। ਹੁਣ ਵੀ ਅਸੀਂ ਫਿਰ ਲਿਖਿਆ ਹੈ ਕਿ ਸਾਡੇ ਇੰਜੀਨੀਅਰਾਂ ਨੂੰ ਵੱਧ ਤੋਂ ਵੱਧ ਭਰਤੀ ਕਰਨਾ ਚਾਹੀਦਾ ਹੈ। ਉਥੇ ਸਾਡਾ ਸਟਾਫ ਹੋਣਾ ਚਾਹੀਦਾ ਹੈ। ਪਰ ਪਤਾ ਨਹੀਂ ਆਇਆ ਉਹ ਸਾਡੀ ਗਲ ਮੰਨਦੇ ਹਨ ਜਾਂ ਨਹੀਂ।

**ਸਰਦਾਰ ਬਲਵਿੰਦਰ ਸਿੰਘ** : ਸਪੀਕਰ ਸਾਹਿਬ, ਗਲ ਬੜੀ ਹੀ ਅਹਿਮ ਹੈ। ਇਹ ਕਦੇ ਸਾਡੇ ਉਪਰ ਔਰ ਕਦੇ ਸੈਂਟਰ ਉਪਰ ਜ਼ਿੰਮੇਵਾਰੀ ਸੁੱਟਦੇ ਹਨ। ਜਦੋਂ ਕਿ ਸਾਰਾ ਹਾਊਸ ਇਸ ਗਲ ਦੀ ਮੰਗ ਕਰਦਾ ਹੈ, ਕੀ ਇਹ ਗਲ ਦੱਸਣਗੇ ਕਿ ਇਹ ਡੈਮ ਕਦ ਤਕ ਸ਼ੁਰੂ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਇਸ ਨੂੰ ਬਣਾਉਣ ਦੀ ਜ਼ਿੰਮੇਵਾਰੀ ਸੈਂਟਰ ਦੀ ਹੈ। ਜੇਕਰ ਪਹਿਲਾਂ ਨਹੀਂ ਬਣਿਆ ਤਾਂ ਇਸ ਦੀ ਜ਼ਿੰਮੇਵਾਰੀ ਇਨ੍ਹਾਂ ਭਰਾਵਾਂ ਦੀ ਹੈ। (ਆਵਾਜ਼ਾਂ--ਝੂਠ ਝੂਠ) ਸਪੀਕਰ ਸਾਹਿਬ, ਇਨ੍ਹਾਂ ਨੇ ਛੇ ਸਾਲ ਗਵਾਏ ਹਨ। ਇਸ ਲਈ

[ਸਿੰਜਾਈ ਅਤੇ ਬਿਜਲੀ ਮੰਤਰੀ]

ਹੀ ਹੁਣ ਤਕ ਇਸ ਪਾਣੀ ਦੀ ਯੁਟੇਲਾਈਜ਼ੇਸ਼ਨ ਨਹੀਂ ਹੋਈ। ਜੇਕਰ ਇਹ ਕਲੀਅਰੇਂਸ (clearance) ਲੈ ਲੈਂਦੇ ਤਾਂ ਪਾਣੀ ਵੀ ਯੁਟੇਲਾਈਜ਼ ਹੋ ਸਕਦਾ ਸੀ। ਅਸੀਂ 1970 ਵਿਚ ਪਾਣੀ ਲੀਗਲੀ ਇਸਤੇਮਾਲ ਕਰ ਸਕਦੇ ਸੀ। ਇਸ ਵਾਸਤੇ ਇਨ੍ਹਾਂ ਨੂੰ 1967-68 ਵਿਚ ਸਕੀਮਾਂ ਬਣਾਉਣੀਆਂ ਚਾਹੀਦੀਆਂ ਸਨ। ਪਰ ਇਹ ਕਲੀਅਰੇਂਸ ਲੈ ਹੀ ਨਹੀਂ ਸਕੇ। ਇਨ੍ਹਾਂ ਨੇ ਪੰਜਾਬ ਵਿਚ ਬਿਜਲੀ ਦਾ ਨੁਕਸਾਨ ਕੀਤਾ। ਲੱਖਾਂ ਕਰੋੜਾਂ ਰੁਪਏ ਦੇ ਪਾਣੀ ਦਾ ਨੁਕਸਾਨ ਕੀਤਾ ਹੈ।

**Mr. Speaker** : Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Letter from the President, P.S.E.B. Engineers' Association, Patiala

***1114. Comrade Dana Ram** :
**Comrade Satya Pal Dang** : } Will the Minister for Irrigation and Power be pleased to state—

(a) whether he received a letter, dated 19th January, 1973, addressed to the Chief Minister (or a copy thereof from the President, Punjab State Electricity Board Engineers' Association, Patiala together with a copy of letter/Memorandum, dated 18th January, 1973 from the said Association addressed to Shri Harbans Singh, Chairman, Punjab State Electricity Board, Patiala, regarding administrative stagnancy in the Board; if so, a copy of the same be laid on the Table of the House.

(b) the action if any, taken by the Government in this connection?

**Shri Gurmail Singh** : (a) Yes. A copy of the letter from the President, Punjab State Electricity Board Engineers' Association, Patiala is placed on the Table of the House.

(b) The demands were discussed with the representative of the Association first by the W.T.M. and then the full Board on 2nd February, 1973, and 12th February, 1973, respectively. A statement on the position in respect of each demand is also placed on the Table of the House.

[(ੳ) ਹਾਂ ਜੀ। ਪ੍ਰਧਾਨ ਪੀ. ਐਸ. ਈ. ਬੀ. ਇੰਜਨੀਅਰਜ਼ ਐਸੋਸੀਏਸ਼ਨ, ਪਟਿਆਲਾ, ਦੀ ਚਿੱਠੀ ਦੀ ਨਕਲ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ਅ) ਐਸੋਸੀਏਸ਼ਨ ਦੇ ਨੁਮਾਇੰਦਿਆਂ ਨਾਲ ਉਨ੍ਹਾਂ ਦੀਆਂ ਮੰਗਾਂ ਬਾਰੇ ਪਹਿਲਾਂ ਡਬਲਿਯੂ. ਟੀ. ਐਮ. ਨੇ ਅਤੇ ਬਾਦ ਵਿਚ ਸਾਰੇ ਬੋਰਡ ਨੇ 2 ਫਰਵਰੀ, 1973 ਅਤੇ 12 ਫਰਵਰੀ, 1973 ਕ੍ਰਮਵਾਰ ਨੂੰ ਗਲ ਕੀਤੀ ਸੀ। ਹਰ ਮੰਗ ਬਾਰੇ ਪੋਜ਼ੀਸ਼ਨ ਹਾਊਸ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

*Copy of letter*
Ref. No. 10496, dated 19th January, 1973

To

Giani Zail Singh,
Chief Minister, Punjab,
Chandigarh.

*Subject*.—Administrative stagnancy in the Board.

Sir,

Enclosed herewith kindly find a copy of our letter, dated 18th January, 1973, addressed to the Punjab State Electricity Board on the above subject for favour of perusal and your personal attention.

Since the Administrative Stagnancy in the Board has touched an alarming stage, we suggest that the Punjab Government may take immediate notice of the same with a view to promote power development in the State. It would be in the fitness of things if a thorough probe is made into the present functioning of the P.S.E.B.

Kindly treat this matter as most urgent.

Yours faithfully,

K. K. PURI,
President,
P.S.E.B. Engineers' Association,
Patiala.

Encl./As above.

CC with enclosure to :—

Shri Gurmail Singh,
Irrigation and Power Minister, Punjab,
Chandigarh.

---

PUNJAB STATE ELECTRICITY BOARD ENGINEERS' ASSOCIATION

Ref. No. dated 18th January, 1973

To

Mr. Harbans Singh,
Chairman,
Punjab State Electricity Board,
Patiala.

*Subject*.—Administrative Stagnancy in the Board.

Sir,

Whereas the Punjab State is passing through a power crisis of acute nature the Board is facing extreme "STAGNANCY" at all levels of administration. The following points are high-lighted in support of our contention :—

**(i) Post of Secretary (Board)**

The post is lying vacant since 22nd September, 1972. The working in the Board's Secretariat is in doldrums due to "stop arrangement". In all sincerity towards improving the functioning of the Board, we have been suggesting for the past many years, that the Secretary of the Electricity Board must be a Senior Power Engineer having wide experience on all fronts. It is a matter of great regret that the recommendation of a recognised body. made in the interest of power development in the State, is being ignored on reasons best known to the Board/Government.

**(ii) Vacation of Suspensions**

Three Engineers of the M & T Organisation including an S.E. and an XEN had been placed under suspension on 5th July, 1972, without any primafacie involvement

[Minister for Irrigation and Power]

on their part. While considering the withdrawal of "Work-to-Rule" movement launched by the Power Engineers throughout the Board during August, 1972, the Board assured this Association that the reinstatement of these three suspended officers, would be decided within 15 days of the submission of their replies to the chargesheets served upon them. Although, the three officers submitted their replies in the first week of September, 1972, the promise made by the Board was not fulfilled till 26th November, 1972, when the reinstatement of only one officer (out of three) viz. Mr. Kanwar Rajinder Singh, S.E. had been ordered and, that too, without grace. Mr. Tara Singh S.D.O. has been reinstated only on 16th January, 1973 and the third officer namely Mr. Sukhraj Bahadur XEN is still under suspension and we do not know whether the Board is at-all keen to settle the matter within a reasonable time limit.

**(iii) Vacant posts of Engineers**

The post of Chief Engineer/Planning is lying vacant since 30th August, 1972. Similarly, about six posts of S.Es., about 15 XENs and several posts of Assistant Engineers are lying vacant for the past many months. We do not know as to how the Board expects "EFFICIENCY" in the working of the Organisation, when a large number of posts are allowed to remain vacant for months together.

**(iv) Revision of work -load Norms**

Although the issue is hanging since 1968, the Board while settling the various demands/grievances of the Power Engineers in its meeting on 5th May, 1972, had committed with this Association".In the form of a written agreement" that the work-load norms would be revised by 15th August, 1972. In a meeting of the Whole-time Members of the Board with this Association on 20th September, 1972, we were, however astonished to hear that the Board in its last meeting had referred the case to a committee comprising Chairman, A.F.M. and A.M. Since then, there has been absolutely no progress, and we donot still know the Board's targets in this behaef.

Even the existing sanctioned norms of the Board are not being followed by the Board in sanctioning the new charges and bifurcation of old ones.

**(v) Mr. Vasant's issue**

Despite the fact that the Board was fully convinced after our discussions in the meeting held on 26th October, 1972 that the induction of Mr. N. S. Vasant, as General Manager, G.N.T.P., Bhatinda would not be desirable in the interest of the Project ; the decision of the Board's meeting held on 18th September, 1972 has not been withdrawn so far. This state of uncertainty and suspense is bound to reflect on the execution of the Bhatinda Thermal Project, to schedule.

**(vi) Suspension of an A.E. (Civil)**

It is astonishing to point out that Mr. V.P. Ahluwalia, S.D.O. Civil, against whom certain shortcomings of supervisory nature had been pointed out by the T.M./A.M. in their tour on notes dated May, 1972 ; was suspended in December, 1972, although he had been exonerated of the said short-comings long-back as a result of the test analysis of the concrete samples. It is learnt that the Board's Secretariat, taking shelter of the tour notes of the T.M./A.M., dated May, 1972 ordered suspension of the above officer, without caring to know the latest developments in the case.

**(vii) Lack of proper Dialogue**

Although at the time of withdrawal of the "last work-to-rule movement" on 30th August, 1972, the Board has assured that a proper dialogue shall be maintained between the Engineers of the Board, the said assurance is not being implemented. The problems and grievances of the Engineers are rarely heard and, in fact, there is no regular set-up in the Board for hearing the officers grievances/problems. The requisite cohesion seems to be lacking in the Board's functioning. Further-more, the organisation is facing lack of directions and "decision-making' at the Boards level which is causing a virtual stagnation in its functioning.'

**(viii) Personnel Planning**

Despite our sincere suggestions for quite sometime past, there is an absolute lack of personnel-planning in the Board. Besides a large number of vacancies of engineers,

| Serial No. | Name of the owner |
|---|---|
| 5. | Phaggu Ram, son of Shri Raja Ram of Kharar |
| 6. | Devi Dyal, son of Shri Amin Chandi of Kharar |
| 7. | The Panipat Woollen and General Mills Co., Ltd., Kharar |
| 8. | Kishan Singh, son of Shri Dummi of village Kansal, Tehsil Kharar |
| 9. | Gurcharan Singh, son of Shri Kishan Singh of village Kansal, tehsil Kharar |
| 10. | Teja Singh, son of Shri Kishan Singh of village Kansal, Tehsil Kharar |
| 11. | Sher Singh, son of Kishan Singh of village Kansal, Tehsil Kharar |
| 12. | Sucha Singh, son of Kishan Singh of village Kansal, Tehsil Kharar |
| 13. | Shrimati Parsini *alias* Parsin Kaur, w/o Shri Kishan Singh, village Kansal, Tehsil Kharar |
| 14. | Mohan Singh, son of Shri Hari Singh of Kharar |
| 15. | Jaspal, son of Shri Sohan Lal of Kharar |
| 16. | Girdhari Lal, son of Shri Valiati Ram of Kharar |
| 17. | M/s Walli Mal, Gokal Chand, Kharar |
| 18. | Kishan Singh, son of Shri Basta Singh of Kharar |

## QUESTIONS OF PRIVILEGE

**Mr. Speaker** : Sardar Surjit Singh Barnala and Sardar Ajaib Singh Sandhu have given notice of a Privilege Motion where in they have stated—

> "The Chief Minister of Punjab, Giani Zail Singh stated on 1st March, 1973, on the floor of the House that Sardar Sohan Singh Bassi, the then Irrigation and Power Minister, Punjab, had, during his meeting with the representatives of Jammu and Kashmir Government at Srinagar on May 11, 1970, conceded that the Thein Dam Project was likely to be taken over by the Centre and stated categorically in that event Punjab would give all help for the rehabilitation of oustees from land to be submerged in the reservoir."

Both the hon. Members have alleged that this statement of the Chief Minister is incorrect in as much as the proceedings of the meeting held at Srinagar on 11th May, 1970 disclose not such statement having been made by Shri Bassi. They have given some facts in support of their allegation. In the end, they have stated that—

> "The Chief Minister has thus caused a breach of privilege of this August House by providing wrong information on the floor of the House to attain political objectives"

I am having this matter examined with reference to the relevant proceedings of the Sabha. I will also write to the Chief Minister requesting him to clarify the position. Thereafter, I will give my ruling.

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਆਨ ਏ ਪੁਆਇੰਟ ਆਫ ਆਰਡਰ, ਸਰ। ਇਥੇ ਜਿਹੜੀ ਰੈਫਰੈਂਸ ਕੀਤੀ ਗਈ ਹੈ, ਇਸ ਸਬੰਧ ਵਿਚ ਬੇਨਤੀ ਹੈ ਕਿ 11 ਮਈ, 1970 ਅਤੇ 18 ਨਵੰਬਰ,

[ਸਰਦਾਰ ਸੁਰਜੀਤ ਸਿੰਘ]

1970 ਦੀਆਂ ਪਰੋਸੀਡਿੰਗਜ਼ ਦੀ ਇਕ ਕਾਪੀ ਇਨ੍ਹਾਂ ਨੂੰ ਕਿਹਾ ਜਾਵੇ ਕਿ ਹਾਊਸ ਦੀ ਟੇਬਲ ਤੇ ਲੇ ਕਰਨ ਤਾਂ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਇਲਮ ਹੋ ਜਾਵੇ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ। ਇਨ੍ਹਾਂ ਨੇ ਐਕਸਟ੍ਰੈਕਟ ਪੇਸ਼ ਕੀਤਾ ਹੈ। ਇਕ ਲਾਈਨ ਇਸ ਵਿਚੋਂ ਉਪਰ ਦੀ ਪੜ੍ਹ ਦਿਤੀ ਅਤੇ ਇਕ ਲਾਈਨ ਹੇਠ ਦੀ ਪੜ੍ਹ ਦਿਤੀ। ਇਹ ਬੜਾ ਸੀਰੀਅਸ ਮੈਟਰ ਹੈ। ਇਸ ਲਈ ਸਾਰੀ ਪਰੋਸੀਡਿੰਗਜ਼ ਨੂੰ ਲੇ ਕਰਨ ਦੀ ਆਗਿਆ ਦਿਤੀ ਜਾਵੇ। (ਵਿਘਨ)

**Mr. Speaker :** Then there is another notice of Privilege Motion from Comrade Shamsher Singh Josh and Comrade Saggar Singh, wherein they have stated that time and again it has been stated by responsible members of the State Government that the Punjab Government has decided to nationalise Cinema Industry in the State and that the decision is not being implemented as clearance from the Centre is being awaited.

Both the Hon. Mrmbers have now alleged that a statement has been made by Shri I. K. Gujral, State Minister for Information and Broadcasting that the State Government has not approached the Centres on this issue although he has seen reports regarding the decision of the State Government to nationalise Cinema.

Hon. Members have contended that the Government has deliberately given a misleading statement of facts about its stand on cinema nationalisation issue and, therefore, a breach of privilege of the House has been committed.

I will look into the matter and give my ruling later.

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਕਦੇ ਅਸੀਂ ਸਦਨ ਵਿਚ ਕੋਈ ਅਜੇਹਾ ਸਟੇਟਮੈਂਟ ਨਹੀਂ ਦਿਤਾ ਕਿ ਜਿਸ ਨੂੰ ਅਸੀਂ ਵਾਇਲੇਟ ਕੀਤਾ ਹੋਵੇ। (ਵਿਘਨ)

**ਸ੍ਰੀ ਸਪੀਕਰ** : ਇਸ ਹਾਊਸ ਵਿਚ ਸਪਲੀਮੈਂਟਰੀ ਹੋਏ ਹਨ। ਅਸੀਂ ਸਾਰੀ ਚੀਜ਼ ਨੂੰ ਐਗਜ਼ਾਮਿਨ ਕਰ ਲਵਾਂਗੇ। (Some supplementary questions were asked in this respect. However, I will examine this matter.)

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਕਿਸੇ ਗਲ ਨੂੰ ਐਗਜ਼ਾਮਿਨ ਤਦ ਹੀ ਕੀਤਾ ਜਾ ਸਕਦਾ ਹੈ ਜੇਕਰ ਕੋਈ ਪਰਾਇਮਾ ਫੇਸਾਈ ਕੇਸ ਹੋਵੇ ਪਰ ਇਥੇ ਕੋਈ ਪਰਾਇਮਾ-ਫੇਸਾਈ ਚੀਜ਼ ਨਹੀਂ।

**ਸ੍ਰੀ ਸਪੀਕਰ** : ਮੈਂ ਤਾਂ ਕਿਹਾ ਹੈ ਕਿ ਇਸ ਸਾਰੀ ਚੀਜ਼ ਨੂੰ ਐਗਜ਼ਾਮਿਨ ਕਰ ਲਵਾਂਗਾ ਅਤੇ ਤੁਹਾਨੂੰ ਵੀ ਕਨਸਲਟ ਕਰ ਲਵਾਂਗਾ। [I have already informed the House that I would examine this matter and I would consult you (Development Minister) as well].

**ਸਿਖਿਆ ਮੰਤਰੀ** : ਮੇਰੀ ਬੇਨਤੀ ਸਪੀਕਰ ਸਾਹਿਬ, ਇਹ ਹੈ ਕਿ ਪ੍ਰੈਸ ਰਿਪੋਰਟ ਤੋਂ ਕਿਸੇ ਚੀਜ਼ ਨੂੰ ਲੈ ਕੇ ਐਗਜ਼ਾਮਿਨ ਕਰਨਾ ਕੋਈ ਚੰਗਾ ਪਰੈਸੀਡੈਂਸ ਨਹੀਂ ਹੋਵੇਗਾ। ਸ੍ਰੀ ਆਈ.ਕੇ. ਗੁਜਰਾਲ ਦੀ ਪ੍ਰੈਸ ਸਟੇਟਮੈਂਟ ਤੋਂ ਕੋਈ ਪਰਾਇਮਾਫੇਸਾਈ ਗਲ ਨਹੀਂ ਬਣਦੀ। (ਵਿਘਨ)

**ਸ੍ਰੀ ਸਪੀਕਰ** : ਮੈਂ ਤਾਂ ਇਹ ਕਿਹਾ ਹੈ ਕਿ ਇਸ ਨੂੰ ਐਗਜ਼ਾਮਿਨ ਕਰ ਕੇ ਵੇਖ ਲਵਾਂਗਾ ਜੇਕਰ ਕੋਈ ਵੇਟ ਨਾ ਹੋਇਆ ਤਾਂ ਨਹੀਂ ਆਵੇਗੀ (ਵਿਘਨ) (I have stated that I would examine this matter and if there is no weight in what he says then his motion would not be admitted.)

**ਵਿਕਾਸ ਮੰਤਰੀ** : ਜੋ ਕੁਝ ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਇਸ ਤੇ ਅਸਾਨੂੰ ਕੋਈ ਇਤਰਾਜ਼ ਨਹੀਂ ਕਿਉਂਕਿ it has not been declared even in order by you. ਤੁਸੀਂ ਇਸ ਨੂੰ ਐਗਜ਼ਾਮਿਨ ਕਰਨਾ ਹੈ ਇਹ ਦਰੁਸਤ ਹੈ। ਬਾਕੀ ਸਿਨਮੇ ਦੀ ਨੈਸ਼ਨੇਲਾਈਜ਼ੇਸ਼ਨ ਦੇ ਬਾਰੇ ਵਿਚ ਪੰਜਾਬ ਸਰਕਾਰ ਨੇ ਪਹਿਲਾਂ ਹੀ ਕਿਹਾ ਹੈ ਕਿ ਇਹ ਕੀਤੀ ਜਾਵੇਗੀ ਅਤੇ ਇਸ ਸਬੰਧ ਵਿਚ ਅਸੀਂ ਜ਼ਰੂਰ ਸੈਂਟਰ ਨੂੰ ਲਿਖ ਕੇ ਭੇਜਾਂਗੇ, ਮੁਕਰਦੇ ਨਹੀਂ। ਇਹ ਤਾਂ ਅਸੀਂ ਹੁਣ ਵੀ ਕਹਿ ਰਹੇ ਹਾਂ। (ਵਿ ਘਨ)

---

## CALL ATTENTION NOTICES UNDER RULE 66

**Serial No. 142**

**(1) Comrade Satya Pal Dang**
**(2) Comrade Raj Kumar** : Sir, I beg to draw the attention of the Government towards a matter of urgent public importance, namely, Wrokmen of Markfed Canneries, Jullundur are on strike since last 12 days demanding immediate upward revision of their pay-scales and security of service including overhaul of the management and supervision of the factory.

No steps have been made to settle the dispute.

In view of the obvious and urgent public importance of the matter the Government may please be asked to make a statement in the House.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted, the hon. Minister concerned may please make a statement.)

**ਸਿਖਿਆ ਮੰਤਰੀ** : ਇਸ ਤਰ੍ਹਾਂ ਪ੍ਰਾਈਵੇਟ ਫੈਕਟਰੀਆਂ ਦੇ ਮੁਤਾਬਿਕ ਤੁਸੀਂ ਸਪੀਕਰ ਸਾਹਿਬ, ਇਕ ਨਵਾਂ ਤਰੀਕਾ ਇਖਤਿਆਰ ਨਾ ਕਰੋ। ਮੈਨੂੰ ਇਕ ਸੈਕਿੰਡ ਇਜਾਜ਼ਤ ਦਿਓ ਤਾਂ ਜੋ ਮੈਂ ਇਸ ਗਲ ਨੂੰ ਸਾਫ ਕਰ ਸਕਾਂ ...... (ਵਿਘਨ)

**ਸ੍ਰੀ ਸਪੀਕਰ** : ਇਸ ਵਿਚ ਕੀ ਹੈ ਜਦੋਂ ਐਸੀ ਕਿਸਮ ਦੀ ਪ੍ਰਾਈਵੇਟ ਫੈਕਟਰੀਆਂ ਦੇ ਵਿਚ ਸਟਰਾਈਕ ਹੁੰਦੀ ਹੈ ਤਾਂ ਗਵਰਨਮੈਂਟ ਜਵਾਬ ਦੇਂਦੀ ਹੈ। (What is objectionable about it? The Government clarifies the position even when there is a strike in private factories.)

**ਕਾਮਰੇਡ ਸੱਤਪਾਲ ਡਾਂਗ** : ਪੰਜਾਬ ਸਰਕਾਰ ਦਾ ਲੇਬਰ ਮਹਿਕਮਾ ਹੈ। ਮੈਂ ਉਨ੍ਹਾਂ ਦੇ ਲਈ ਇਹ ਮੋਸ਼ਨ ਦਿੱਤੀ ਹੈ, ਉਨ੍ਹਾਂ ਦਾ ਵੀ ਤਾਂ ਕੋਈ ਨਾ ਕੋਈ ਫਰਜ਼ ਹੈ ਜਾਂ ਸੁੱਤੇ ਹੀ ਪਏ ਰਹਿਣਗੇ।

**Serial No. 145**

**(1) Comrade Raj Kumar**
**(2) Comrade Satya Pal Dang** : Sir, I beg to draw the attention of the Government towards a matter of urgent public importance, namely, hundreds of handlooms in Amritsar and elsewhere in the State have been rendered idle throwing hundreds of workers out of employment because of non-supply to them of (Cotton) yarn.

There is much discontentment in the working class. In view of the obvious and urgent importance of the matter the Government may please be asked to make a statement in the House.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister concerned may please make a statement.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਸਪੀਕਰ ਸਾਹਿਬ, ਸਰਕਾਰ ਦਾ ਧਿਆਨ ਉਨ੍ਹਾਂ ਬਿਲਾਂ ਵਲ ਦਿਵਾਉਣਾ ਚਾਹੁੰਦਾ ਹਾਂ ਜਿਹੜੇ ਇਸ ਵਿਧਾਨ ਸਭਾ ਤੋਂ ਪਾਸ ਕਰਕੇ ਰਾਸ਼ਟਪਤੀ ਨੂੰ ਭੇਜੇ ਗਏ ਸੀ। ਉਹ ਸਾਰੇ ਬਿਲ ਰਾਸ਼ਟਰਪਤੀ ਦੀ ਅਸੈਂਟ ਹੋ ਕੇ ਆ ਗਏ ਹਨ ਪਰ ਇਕ ਪੰਜਾਬ ਲੈਂਡ ਸੀਲਿੰਗ ਦਾ ਬਿਲ ਨਹੀਂ ਆਇਆ। ਜਿਥੋਂ ਤਕ ਮੇਰੀ ਜਾਣਕਾਰੀ ਹੈ ਸੈਂਟਰ ਨੇ ਇਸ ਬਿਲ ਬਾਰੇ ਕੋਈ ਲੈਕੁਨਾ ਪੁਆਇੰਟ ਆਊਟ ਕੀਤਾ ਹੈ। ਪਰ ਪੰਜਾਬ ਗਵਰਨਮੈਂਟ ਕਿਉਂ ਚੁਪ ਹੈ, ਉਹ ਪੁਜ਼ੀਸ਼ਨ ਸਾਫ ਕਿਉਂ ਨਹੀਂ ਕਰਦੀ। ਇਸ ਤਰ੍ਹਾਂ ਛੁਪਾਉਣਾ ਇਕ ਮੁਜਰਮਾਨਾ ਹਰਕਤ ਨਹੀਂ ਤਾਂ ਹੋਰ ਕੀ ਹੈ ? ਉਥੇ ਵੀ ਤਾਂ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਹੈ ......

**Mr Speaker :** When the matter is with the President, how can the Punjab Government answer ?

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : xx xx xx

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। Please resume your seate. (This is no point of order. Please resume your seat).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਅਸੀਂ ਜਾਣਦੇ ਹਾਂ ਜੋ ਕੁਝ ਅਗੇ ਹੋਇਆ ਹੈ। ਜੇ ਲੈਂਡ ਸੀਲਿੰਗ ਦਾ ਬਿਲ ਗਵਰਨਮੈਂਟ ਦੇ ਕੋਲ ਹੈ ਉਹ ਕਿਉਂ ਕੋਈ ਜਵਾਬ ਨਹੀਂ ਦੇਂਦੇ ?

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਇਹ ਮੈਨੂੰ ਮਿਲ ਲੈਣ ਮੈਂ ਇਨ੍ਹਾਂ ਨੂੰ ਸਾਰੀ ਗਲ ਸਮਝਾ ਦੇਵਾਂਗਾ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਇਹ ਬਿਲ ਹਾਊਸ ਵਿਚ ਪਾਸ ਹੋਇਆ ਸੀ, ਇਹਨਾਂ ਇਕ-ਲਿਆਂ ਨੇ ਥੋੜਾ ਕੀਤਾ ਸੀ, ਜੋ ਇਨ੍ਹਾਂ ਨੂੰ ਜਾ ਕੇ ਕੋਈ ਮਿਲੇ......

---

*Expunged as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ** : ਇਸ ਤਰ੍ਹਾਂ ਦੀ ਕੋਈ ਵੀ ਪ੍ਰਾਈਵੇਟ ਕਾਲ ਨਹੀਂ ਹੋਣੀ ਚਾਹੀਦੀ ।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਹ ਕੀ ਤਰੀਕਾ ਹੈ ਜਿਸ ਵੇਲੇ ਵੀ ਕਿਸੇ ਦਾ ਜੀਅ ਕਰਦਾ ਹੈ ਖੜਾ ਹੋ ਜਾਂਦਾ ਹੈ, ਆਖਿਰ ਬੋਲਣ ਦਾ ਕੋਈ ਤਰੀਕਾ ਹੋਣਾ ਚਾਹੀਦਾ ਹੈ । ਸੰਧੂ ਸਾਹਿਬ ਦੇ ਕੋਈ ਸਪਰਿੰਗ ਤਾਂ ਨਹੀਂ ਲਗੇ ਹੋਏ ਜਦੋਂ ਜੀਅ ਕੀਤਾ ਛਾਲ ਮਾਰ ਕੇ ਖੜ੍ਹੇ ਹੋ ਗਏ । ਇਹ ਕੋਈ ਤਰੀਕੇ ਦੀ ਗਲ ਕਰਨ ਅਸੀਂ ਜਵਾਬ ਦੇ ਦੇਵਾਂਗੇ । ਇਸ ਤਰ੍ਹਾਂ ਬਾਰ ਬਾਰ ਇੰਟਰੱਪਟ ਕਰਨਾ ਠੀਕ ਨਹੀਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਹ ਜਦੋਂ ਕੋਈ ਵੀ ਜਵਾਬ ਨਹੀਂ ਦੇਣਾ ਚਾਹੁੰਦੇ ਕਹਿ ਦੇਂਦੇ ਹਨ ਕਿ ਦਫਤਰ ਆ ਜਾਓ । ਇਹ ਹਾਊਸ ਹੈ ਘਰ ਵਾਲੀਆਂ ਗਲਾਂ ਕਿਉਂ ਕਰਦੇ ਹਨ । ਹਾਊਸ ਵਿਚ ਦਸਣ ਘਰ ਕਿਉਂ ਬੁਲਾਉਂਦੇ ਹਨ, ਇਹ ਉਥੇ ਦਸਣਗੇ ?

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਨਾ ਤਾਂ ਤੁਸੀਂ ਇਨ੍ਹਾਂ ਦਾ ਕੋਈ ਪੁਆਇੰਟ ਆਫ ਆਰਡਰ ਹੀ ਐਡਮਿਟ ਕੀਤਾ, ਫੇਰ ਵੀ ਮੈਂ ਕਹਿ ਦਿੱਤਾ ਕਿ ਮੈਂਬਰ ਸਾਹਿਬ ਮੇਰੇ ਕੋਲ ਆ ਜਾਣ, ਮੈਂ ਦਸ ਦੇਵਾਂਗਾ । ਪਰ ਫੇਰ ਵੀ ਜੇ ਇਸ ਤਰ੍ਹਾਂ ਦਾ ਐਟੀਚੀਊਡ ਹੈ, ਤਾਂ ਪ੍ਰਾਈਵੇਟ ਗਲਾਂ ਵਾਸਤੇ ਵੀ ਮੇਰੇ ਪਾਸ ਨਾ ਆਇਆ ਕਰਨ, ਉਨ੍ਹਾਂ ਨੂੰ ਦਤਫਰ ਆਉਣ ਦੀ ਕੋਈ ਲੋੜ ਨਹੀਂ ...... (ਵਿਘਨ)

---

## STATEMENT LAID ON THE TABLE OF THE HOUSE IN REPLY TO CALL-ATTENTION NOTICE

**Education Minister** (Sardar Umrao Singh) : Sir, I beg to lay on the Table of the House reply to Call-Attention Notice No. 59.

(ਕ੍ਰਮ ਨੰ: 59)

**ਸਰਦਾਰ ਲੱਛਮਨ ਸਿੰਘ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ 1-2 ਮਾਰਚ, 1973 ਨੂੰ ਗੁਰੂ ਹਰਸਹਾਇ ਦੇ ਚੋਣ ਹਲਕਾ ਜ਼ਿਲਾ ਫਿਰੋਜ਼ਪੁਰ ਦੇ ਹਲਕੇ ਵਿਚ ਬੜੇ ਜ਼ੋਰ ਦੀ ਗੜ੍ਹੇ-ਮਾਰ ਹੋਈ ਹੈ ਜਿਸ ਨਾਲ ਫਸਲਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ਹੈ ਅਤੇ ਉਪ ਮੰਤਰੀ ਗ੍ਰਿਹ ਮੌਕੇ ਤੇ ਵੇਖ ਵੀ ਆਏ ਹਨ । ਇਹ ਦੱਸਣ ਦੀ ਲੋੜ ਨਹੀਂ ਕਿ ਸਬੰਧਿਤ ਜ਼ਿਮੀਂਦਾਰਾਂ ਨੇ ਬੜੀ ਮਿਹਨਤ ਨਾਲ ਅਤੇ ਮਹਿੰਗੇ ਰੇਟ ਤੇ ਰੇਹ ਅਤੇ ਤੇਲ ਲੈ ਕੇ ਫਸਲਾਂ ਦੀ ਤਿਆਰੀ ਲਈ ਵਰਤਿਆ ਸੀ । ਪਰੰਤੂ ਇਸ ਗੜ੍ਹੇ-ਮਾਰ ਨਾਲ ਜ਼ਿਮੀਦਾਰਾਂ ਦਾ ਫਸਲਾਂ ਦਾ ਨੁਕਸਾਨ ਕਾਰਨ ਦਿਲ ਟੁੱਟ ਗਿਆ ਹੈ । ਸਰਕਾਰ ਇਸ ਬਾਰੇ ਬਿਆਨ ਦੇਣ ਦੀ ਕ੍ਰਿਪਾਲਤਾ ਕਰਕੇ ਕਿ ਇਸ ਸਬੰਧੀ ਕੀ ਕਾਰਵਾਈ ਕਰ ਰਹੀ ਹੈ ਤਾਂ ਜੋ ਸਬੰਧਿਤ ਜ਼ਿਮੀਦਾਰ ਉਤਸ਼ਾਹ ਨਾਲ ਕੰਮ ਕਰ ਸਕਣ ।

**ਸਰਦਾਰ ਉਮਰਾਓ ਸਿੰਘ** (ਸਿਖਿਆ ਤੇ ਮਾਲ ਮੰਤਰੀ) : ਮਿਤੀ 1-2 ਮਾਰਚ, 1973 ਨੂੰ ਗੜ੍ਹੇ-ਮਾਰੀ ਕਾਰਨ ਜ਼ਿਲਾ ਫਿਰੋਜ਼ਪੁਰ ਦੇ ਗੁਰੂ ਹਰਸਹਾਇ ਚੋਣ ਹਲਕੇ ਦੇ 19 ਪਿੰਡਾਂ ਵਿਚ ਅਸਰ ਪਿਆ । ਮਹਿਕਮਾ ਮਾਲ ਦੇ ਕਰਮਚਾਰੀਆਂ ਵਲੋਂ ਕੀਤੀ ਗਈ ਪੜਤਾਲ ਅਨੁਸਾਰ 2 ਪਿੰਡਾਂ ਵਿਚ ਖਰਾਬਾ 25 ਪ੍ਰਤੀਸ਼ਤ ਤੋਂ ਵੱਧ ਸੀ । ਬਾਕੀ ਦੇ 17 ਪਿੰਡਾਂ ਵਿਚ ਖਰਾਬਾ 25 ਪ੍ਰਤੀਸ਼ਤ ਤੋਂ ਘੱਟ ਹੈ ।

2. ਇਹਨਾਂ ਸਾਰਿਆਂ ਪਿੰਡਾਂ ਵਿਚ ਮਾਮਲੇ ਦੀ ਵਸੂਲੀ ਨਹੀਂ ਕੀਤੀ ਜਾ ਰਹੀ । ਪ੍ਰਭਾਵਿਤ ਹੋਏ ਉਕਤ 2 ਪਿੰਡਾਂ ਵਿਚ ਤਕਾਵੀ ਦੀ ਵਸੂਲੀ ਮੁਲਤਵੀ ਕਰ ਦਿੱਤੀ ਗਈ ਹੈ ।

[Education Minister]

In Guru Harsahai Consituency in Ferozepore District, 19 Villages were affected by hail storm on the 1st and 2nd March, 1973. According to the asseement made by the Revenue Staff damage in villages was above 25%. In the remaining 17 villages, it was below 25%.

2. Land Revenue is not being collected in these villages. Recovery of Taccavi has been suspended in the aforesaid two worst affected villages.

**ਕਾਮਰੇਡ ਸੱਤਪਾਲ ਡਾਂਗ:** ਸਪੀਕਰ ਸਾਹਿਬ, ਅੱਜ ਤੋਂ ਕੋਈ ਇਕ ਸਾਲ ਪਹਿਲਾਂ ਸਰਕਾਰ ਨੇ ਮੈਨੇਜਮੈਂਟ ਦਾ ਅਤੇ ਵਰਕਰਾਂ ਦਾ ਸਮਝੌਤਾ ਕਰਾਇਆ ਸੀ, ਜਿਹੜਾ ਕਿ ਅਜ ਤਾਈਂ ਇਮਪ-ਲੀਮੈਂਟ ਨਹੀਂ ਹੋਇਆ। ਮੈਂ ਇਸ ਬਾਰੇ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਜਿਹੜੀ ਕਿ ਰੀਜੈਕਟ ਕਰ ਦਿੱਤੀ ਗਈ ਹੈ ........

**Mr. Speaker** : Is that matter before the House?

**ਕਾਮਰੇਡ ਸੱਤਪਾਲ ਡਾਂਗ** : ਇਹ ਫੈਸਲਾ ਸ਼ਰਮਾ ਜੀ ਨੇ ਖੁਦ ਵਿਚ ਪੈ ਕੇ ਕਰਾਇਆ ਸੀ ਪਰ ਇੰਪਲੀਮੈਂਟ ਨਹੀਂ ਹੁੰਦਾ। ਉਥੇ ਲੋਕਾਂ ਨੇ ਭੁਖ ਹੜਤਾਲ ਕਰ ਰਖੀ ਹੈ, ਇਸ ਗਲ ਦਾ ਕੋਈ ਨਿਪਟਾਰਾ ਤਾਂ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਇਹ ਭੁਖ ਹੜਤਾਲਾਂ, ਜ਼ਿੰਦਾਬਾਦ ਅਤੇ ਮੁਰਦਾਬਾਦ ਤਾਂ ਹੁੰਦਾ ਹੀ ਰਹਿਣਾ ਹੈ। (Hunger strikes and demonstrations shall continue.)

**ਕਾਮਰੇਡ ਸਤਪਾਲ ਡਾਂਗ:** ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਦੇ ਮੁਤਾਲਿਕ ਇਕ ਦੋ ਸਵਾਲ ਪੁਛਣੇ ਹਨ, 161 ਨੰਬਰ ਕਾਲ ਅਟੈਨਸ਼ਨ ਦਾ ਜਵਾਬ ਸਰਕਾਰ ਵਲੋਂ ਆਇਆ ਸੀ, ਅਜ ਮੈਂ ਸਵਾਲ ਕਰਨੇ ਸੀ।

**ਸ੍ਰੀ ਸਪੀਕਰ** : ਤੁਸੀਂ ਇਸ ਬਾਰੇ 26 ਤਾਰੀਖ ਨੂੰ ਸਵਾਲ ਪੁਛ ਸਕਦੇ ਹੋ। (You may put supplementry question on the 26th instant.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਵੀ ਆਪਣੀ 85 ਨੰਬਰ ਦੀ ਕਾਲ ਅਟੈਨਸ਼ਨ ਬਾਰੇ ਸਵਾਲ ਪੁਛਣਾ ਸੀ।

**ਸ੍ਰੀ ਸਪੀਕਰ** : ਤੁਸੀਂ ਵੀ 26 ਤਾਰੀਖ ਨੂੰ ਪੁਛ ਲੈਣਾ। (You may also ask the supplementary on the 26th of March, 1973)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਆਫ ਆਰਡਰ ਰੇਜ਼ ਕਰਨਾ ਹੈ, ਇਸ ਗਲ ਤੇ ਕਿ ਸਰਦਾਰ ਉਮਰਾਓ ਸਿੰਘ ਨੇ ਇਹ ਗਲ ਆਖੀ ਹੈ ਕਿ ਜੇ ਅਸੀਂ ਕੋਈ ਪ੍ਰਾਈਵੇਟ ਗਲ ਪੁਛਣੀ ਹੋਵੇ ਤਾਂ ਅਸੀਂ ਉਨ੍ਹਾਂ ਦੇ ਦਫਤਰ ਨਾ ਆਇਆ ਕਰੀਏ ਉਨ੍ਹਾਂ ਦੇ ਘਰ ਨਾ ਜਾਇਆ ਕਰੀਏ, ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਜਿਤਨਾ ਚਿਰ ਉਹ ਦਫਤਰ ਵਿਚੋਂ ਤਨਖਾਹ ਲੈਂਦੇ ਹਨ, ਅਸੀਂ ਦਫਤਰ ਜਾਵਾਂਗੇ ਅਤੇ ਉਨ੍ਹਾਂ ਨੂੰ ਦਫਤਰ ਵਿਚ ਜਾ ਕੇ ਕੋਈ ਪੁਛਣ ਦਾ ਸਾਡਾ ਹੱਕ ਹੈ।

**ਸ੍ਰੀ ਸਪੀਕਰ** : ਤੁਸੀਂ ਉਨ੍ਹਾਂ ਦੀਆਂ ਗਲਾਂ ਤੇ ਨਾ ਜਾਉ, ਗੁਲਸ਼ਨ ਜੀ। ਜਦੋਂ ਤੁਸੀਂ ਦਫਤਰ ਜਾਉਗੇ ਉਹ ਤੁਹਾਨੂੰ ਚਾਹ ਵੀ ਪਿਆਉਣਗੇ, ਦੁਧ ਪਿਆਉਣਗੇ। (Please do not

take his wording to heart. When you go to his office he will entertain you with tea and milk.)

**ਸਰਦਾਰ ਬਲਵਿੰਦਰ ਸਿੰਘ ਭੁੰਦੜ:** ਸਪੀਕਰ ਸਾਹਿਬ, ਮੈਂ 15 ਮਿੰਟ ਤੋਂ ਖੜ੍ਹਾ ਹਾਂ ਮੈਂ ਆਪਣੀ ਕਾਲ ਅਟੈਨਸ਼ਨ ਬਾਰੇ ਗਲ ਕਰਨੀ ਹੈ ......

**ਸ੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਦੇ ਵਿਚ ਤਸ਼ਰੀਫ ਲੈ ਆਉਣਾ, ਦਸ ਦੇਵਾਂਗਾ । (You may please come to my chamber; I will explain the position to you.)

**ਸਰਦਾਰ ਬਲਵਿੰਦਰ ਸਿੰਘ ਭੁੰਦੜ :** ਮੈਂ ਕਾਇਦੇ ਦੇ ਮੁਤਾਬਿਕ ਗਲ ਕਰਦਾ ਹਾਂ। ਮੇਰੀ ਕਾਲ ਅਟੈਨਸ਼ਨ ਨੋਟਿਸ ਦਾ ਜਵਾਬ ਆਇਆ ਹੈ, ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਤੁਹਾਡੀ ਨਿਗਾਹ ਮੇਰੇ ਤੇ ਪਵੇ, ਪਰ ਇਹ ਲਾਈਟ ਦਾ ਸ਼ੇਡ ਰੁਕਾਵਟ ਬਣਦਾ ਹੈ .........

**ਸ੍ਰੀ ਸਪੀਕਰ :** ਹੁਣ ਵਕਤ ਲੰਘ ਗਿਆ, ਇਹ ਤਾਂ ਉਹੀ ਜਟ ਵਾਲੀ ਗਲ ਹੈ ਜਿਹੜਾ ਸਵੇਰੇ 4 ਵਜੇ ਜਾਣ ਵਾਲੇ ਨੂੰ ਕਹਿੰਦਾ ਸੀ ਕਿ ਆ ਗਏ ਸ਼ਾਮ ਦੇ ਹੀ 4 ਵਜੇ। (ਹਾਸਾ) (The proper time for this is now over. It is the same thing as is well known about the Jat who when called upon at 4 a.m. would ask why had the caller come at 4 p.m.) (*laughter*)

**ਸਰਦਾਰ ਬਲਵਿੰਦਰ ਸਿੰਘ ਭੁੰਦੜ :** ਜੇਕਰ ਇਜਾਜ਼ਤ ਦਿਉ ਤਾਂ ਮੈਂ ਆਪਣੀ ਗਲ ਦੋ ਮਿੰਟ ਦੇ ਵਿਚ ਹੀ ਕਹਿ ਦੇਵਾਂਗਾ। ਕਾਲ ਅਟੈਨਸ਼ਨ ਮੋਸ਼ਨ ਨੰ: 111 ਦਾ ਜਵਾਬ ਆਇਆ ਹੈ ਉਸ ਤੇ ਮੈਂ ਸਪਲੀਮੈਂਟਰੀ ਕਰਨੀ ਹੈ ।

**ਸ੍ਰੀ ਸਪੀਕਰ :** ਤੁਸੀਂ ਇਹ ਸਵਾਲ 26 ਤਾਰੀਖ ਨੂੰ ਹੀ ਕਰ ਲੈਣਾ । (You may also ask the supplementary on the 26th March, 1973.)

**ਸਰਦਾਰ ਬਲਵਿੰਦਰ ਸਿੰਘ ਭੁੰਦੜ :** ਇਹ ਬੜੀ ਜ਼ਰੂਰੀ ਗਲ ਹੈ ਮੈਨੂੰ ਹੁਣੇ ਹੀ ਕਹਿ ਲੈਣ ਦਿਉ। ਸ਼ਪੀਕਰ ਸਾਹਿਬ, ਇਹ ਇਕ ਬਹੁਤ ਹੀ ਅਹਿਮ ਮਸਲਾ ਹੈ, ਤੇਲ ਦਾ ਮਸਲਾ ਪੰਜਾਬ ਦੇ ਵਿਚ ਬੜਾ ਹੀ ਅਹਿਮ ਸਵਾਲ ਹੈ। ਤਹਿਸੀਲ ਮਾਨਸਾ ਵਿਚ 70 ਪੈਸੇ ਤੋਂ ਡੇਢ ਰੁਪਏ ਲਿਟਰ ਹੈ। ਕੰਪਨੀ ਤੋਂ 50 ਤੋਂ 90 ਪੈਸੇ ਲਿਟਰ ਆਉਂਦਾ ਹੈ ਸਰਕਾਰ ਨੇ ਅਜੇ ਤਕ ਕੋਈ ਕਾਨੂੰਨ ਨਹੀਂ ਬਣਾਇਆ

ਦੂਜੀ ਗਲ ਇਹ ਹੈ ਸਪੀਕਰ ਸਾਹਿਬ, ਕਿ ਹਾਈ-ਸਪੀਡ ਡੀਜ਼ਲ ਬਾਰੇ ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਫਰਵਰੀ ਵਿਚ ਅਚਾਨਕ ਤੋਟ ਆ ਗਈ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮਾਨਸਾ ਤਹਿਸੀਲ ਅਤੇ ਖਾਸ ਕਰਕੇ ਝੁਨੀਰ ਬਲਾਕ ਵਿਚ ਪਿੰਡਾਂ ਵਿਚ ਅਜੇ ਬਿਜਲੀ ਨਹੀਂ ਪਹੁੰਚੀ ਹੈ। ਉਥੇ ਲੋਕਾਂ ਨੂੰ ਇੰਜਣਾਂ ਵਾਸਤੇ ਡੀਜ਼ਲ ਅਤੇ ਰੋਸ਼ਨੀ ਵਾਸਤੇ ਤੇਲ ਚਾਹੀਦਾ ਹੈ। ਪਰ ਉਨ੍ਹਾਂ ਨੂੰ ਨਹੀਂ ਮਿਲ ਰਿਹਾ .. ..

**ਸ੍ਰੀ ਸਪੀਕਰ :** ਤੁਸੀਂ ਸਪੈਸੀਫਿਕ ਸਪਲੀਮੈਂਟਰੀ ਕਰੋ । (Please put a specific supplementary question.)

**ਸਰਦਾਰ ਬਲਵਿੰਦਰ ਸਿੰਘ ਭੁੰਦੜ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਲੋਕਾਂ ਨੂੰ ਬੜੀ ਤਕਲੀਫ ਹੈ ਪਰ ਸਰਕਾਰ ਨੇ ਕੋਈ ਕਦਮ ਅਜੇ ਤਕ ਇਸ ਬਾਰੇ ਨਹੀਂ ਪੁਟੇ ....

ਸ੍ਰੀ ਸਪੀਕਰ : ਇਨ੍ਹਾਂ ਦਾ ਸਪਲੀਮੈਂਟਰੀ ਇਹ ਹੈ ਕਿ ਲੋਕਾਂ ਨੂੰ ਇਨ੍ਹਾਂ ਜ਼ਰੂਰੀ ਚੀਜ਼ਾਂ ਦੇ ਨਾ ਮਿਲਣ ਕਰਕੇ ਬੜੀ ਔਖਿਆਈ ਹੈ। ਸਰਕਾਰ ਇਸ ਕਮੀ ਨੂੰ ਦੂਰ ਕਰਨ ਵਾਸਤੇ ਕੀ ਕਰ ਰਹੀ ਹੈ ? (The hon. Member means to say that the people are experiencing difficulty due to non-availability of these essential commodities and he wants to know the steps the Government is taking to remove these shortages.)

**ਰਾਜ ਮੰਤਰੀ ਖੁਰਾਕ ਤੇ ਸਪਲਾਈ** (ਸ੍ਰੀ ਗਿਆਨ ਚੰਦ ਖਰਬੰਦਾ) : ਸਪੀਕਰ ਸਾਹਿਬ, ਭਾਵੇਂ ਉਨ੍ਹਾਂ ਦਾ ਸਵਾਲ ਕਲੀਅਰ ਨਹੀਂ ਹੈ ਪਰ ਫਿਰ ਵੀ ਮੈਂ ਸਾਰੀ ਪੁਜ਼ੀਸ਼ਨ ਦਸ ਦਿੰਦਾ ਹਾਂ। ਇਹ ਤੇਲ ਪੰਜਾਬ ਸਰਕਾਰ ਦੇ ਕੰਟਰੋਲ ਵਿਚ ਨਹੀਂ ਹੈ। ਇਸ ਲਈ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਲਿਖਿਆ ਹੈ ਕਿ ਇਸ ਬਾਰੇ ਜਲਦੀ ਹੀ ਕੋਈ ਪ੍ਰਬੰਧ ਕੀਤਾ ਜਾਵੇ ਅਤੇ ਇਸ ਵਿਚ ਸਾਨੂੰ ਕਾਮ-ਯਾਬੀ ਹੋਈ ਹੈ। ਉਨ੍ਹਾਂ ਨੇ ਕਿਹਾ ਹੈ :

> "Indian Oil Authorities have been contacted. They have told that there is less Kerosine Oil as well as Diesel at Hissar. They have instructed the Bhatinda. dealers to transport as much oil to Bhatinda as they may like and the transportation charges wil be paid by the Company.

ਸੋ ਇਹ ਕਾਮਯਾਬੀ ਹੋਈ ਹੈ ਕਿ ਬਠਿੰਡੇ ਦੇ ਡੀਲਰ ਹਿਸਾਰ ਤੋਂ ਮੰਗਵਾ ਲੈਣ ਅਤੇ ਜੋ ਵਾਧੂ ਖਰਚ ਆਵੇਗਾ ਉਹ ਕੰਪਨੀ ਬਰਦਾਸ਼ਤ ਕਰੇਗੀ । ਅਸੀਂ ਆਪਣੇ ਅਫਸਰਾਂ ਨੂੰ ਕਹਿ ਦਿਤਾ ਹੈ ਕਿ ਡੀਲਰਜ਼ ਨੂੰ ਕਹਿ ਦੇਣ ਕਿ ਉਹ ਹਿਸਾਰ ਤੋਂ ਤੇਲ ਮੰਗਵਾ ਲੈਣ। ਇਸ ਗਲ ਵਾਸਤੇ ਇਨ੍ਹਾਂ ਨੂੰ ਪੰਜਾਬ ਸਰਕਾਰ ਦਾ ਮਸ਼ਕੂਰ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਇਹ ਇਕ ਜ਼ਰੂਰੀ ਮਸਲਾ ਹੈ । ਤੁਸੀਂ ਕਿਉਂ ਨਹੀਂ ਇਸ ਨੂੰ ਅਸੈਂਸ਼ਲ ਕਮਾਡਿਟੀਜ਼ ਐਕਟ ਦੇ ਅੰਦਰ ਲਿਆ ਕੇ ਇਸ ਤੇ ਕੰਟਰੋਲ ਕਰ ਲੈਂਦੇ ਤਾਂ ਕਿ ਲੋਕਾਂ ਦੀ ਦਿੱਕਤ ਦੂਰ ਹੋ ਸਕੇ। (It is an important problem. The Government, by bringing these commodities within scope of the Essential Commodities Act, can remove this difficulty of the people.)

**ਰਾਜ ਮੰਤਰੀ** : ਜਨਾਬ ਮੇਰੇ ਸੈਕਟਰੀ ਸਾਹਿਬ ਉਥੇ ਹਾਲਾਤ ਜਾਣਨ ਲਈ ਗਏ ਹੋਏ ਹਨ। ਉਹ ਅਜ ਵਾਪਸ ਆ ਜਾਣਗੇ ਫਿਰ ਸਹੀ ਹਾਲਾਤ ਦਸ ਸਕਾਂਗਾ।

**ਕਾਮਰੇਡ ਜੰਗੀਰ ਸਿੰਘ ਜੋਗਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਖਰਬੰਦਾ ਸਾਹਿਬ ਨੇ ਜੋ ਬਿਆਨ ਦਿਤਾ ਹੈ, ਉਸ ਨਾਲ ਸਾਡੀ ਤਸੱਲੀ ਨਹੀਂ ਹੋਈ। ਉਥੇ ਡੀਜ਼ਲ ਬਲੈਕ ਵਿਚ ਵਿਕਦਾ ਹੈ। ਉਥੇ 100—100 ਕਿਸਾਨ ਲਾਈਨਾਂ ਬਣਾ ਕੇ ਬੈਠਾ ਰਹਿੰਦਾ ਹੈ ਪਰ ਉਸ ਨੂੰ ਡੀਜ਼ਲ ਨਹੀਂ ਮਿਲਦਾ। ਜਦੋਂ ਉਥੇ ਪਟਰੋਲ ਪੰਪਾਂ ਨੂੰ ਅੱਗ ਲਗੀ ਤਾਂ ਜ਼ਿਮੇਵਾਰੀ ਸਰਕਾਰ ਦੀ ਹੋਵੇਗੀ । (ਵਿਘਨ)

**ਸਿਖਿਆ ਮੰਤਰੀ** : ਜਦੋਂ ਉਥੇ ਅੱਗ ਲਗੀ ਤਾਂ ਫਿਰ ਦੇਖਾਂਗੇ ਕਿ ਕਿਸ ਦੀ ਜ਼ਿਮੇਵਾਰੀ ਹੈ । (ਵਿਘਨ)

**ਸ਼੍ਰੀ ਸਪੀਕਰ** : ਲੋਕਾਂ ਨੂੰ ਜਿਹੜੀ ਤਕਲੀਫ ਹੈ ਉਹ ਦੂਰ ਕਰ ਦਿਓ ਤਾਂ ਉਨ੍ਹਾਂ ਦੇ ਦਿਲਾਂ ਦੀ ਅੱਗ ਆਪਣੇ ਆਪ ਹੀ ਬੁਝ ਜਾਵੇਗੀ। (Remove the difficulty of the people and they will calm down.)

---

## PAPERS LAID ON HE TABLE OF THE HOUSE

**Education Minister (Sardar Umrao Singh) :** Sir, I lay on the Table the *First Annual Report for the year, 1970-71 of the Punjab Tractors Limited, as required under section 619-A(3) read with Section 212(1) of the Companies Act, 1956.

Sir, I also lay on the Table the Punjab State Faculty of Ayurvedic and Unani Systems of Medicine Rules,* 1973, as required under-section 18(3) of the Punjab State Faculty of Ayurvedic and Unani Systems of Medicine Act, 1963.

---

## PRESENTATION OF REPORTS

**Chairman, Subordinate Legislation Committee** (Sardar Ajaib Singh Sandhu) : Sir, I beg to present the Eleventh *Report of the Committee on Subordinate Legislation (1972-73).

**Chairman, Public Accounts Committee** (Master Gurbanta Singh) Sir, I beg to present the *Thirtieth Report of the Public Accounts Committee.

**Chairman, Estimates Committee** (Sardar Gurdarshan Singh) : Sir I beg to present the Report of the Estimates Committee on the Budget Estmates for the year, 1972-73.

**Chairman, Committee on Government Assurances** (Sardar Prem Singh Prem) : Sir, I beg to present the Fifteenth *Report of the Committee on Government Assurances (1972-73).

---

## DEMANDS FOR GRANTS

**Mr, Speaker :** There are three demands for grants which are to be discussed and voted upon to-day. If the hon'ble Members agree, all these demands may be discussed together.

**Voices :** Yes, yes.

**Education Minister** (Sardar Umrao Singh) : Sir, I beg to move—

(i) that a sum not exceeding Rs 47,08,37,900 be granted to the Governor to defray the charges that will come in course of payment for the year, 1973-74 in respect of 28—Education.

(ii) that a sum not exceeding Rs 7,82,900 be granted to the Governor to defray the charges that will come in course of payment for the year, 1973-74 in respect of 27—Scientific Departments.

(iii) that a sum not exceeding Rs 1,13,24,600 be granted to the Governor to defray the charges that will come in course of payment for the year, 1973-74 in respect of 39—Miscellaneous, Social and Developmental Organisations.

---

*Placed in the Punjab Vidhan Sabha Library.

**Mr. Speaker :** Motion moved —

(i) that a sum not exceeding Rs 47,08,37,900 be granted to the Governor to defray the charges that will come in course of payment for the year, 1973-74 in respect of 28—Education.

(ii) that a sum not exceeding Rs 7,82,900 be granted to the Governor to defray the charges that will come in course of payment for the year, 1973-74 in respect of 27—Scientific Departments.

(iii) that a sum not exceeding Rs 1,13,24,600 be granted to the Governor to defray the charges that will come in course of payment for the year, 1973-74 in respect of 39—Miscellaneous, Social and Developmental Organisation

The Hon'ble Members may indicate the demand on which they would like to raise discussion. At the end I shall put the demands one by one to the vote of the House.

**ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ** : (ਮਲੌਟ) : ਸਪੀਕਰ ਸਾਹਿਬ, ਮੈਂ ਡੀਮਾਂਡ ਨੰ: 26, ਮਿਸਲੇਨੀਅਸ ਸੋਸ਼ਲ ਐਂਡ ਡਿਵੈਲਪਮੈਂਟਲ ਆਰਗੇਨਾਈਜ਼ੇਸ਼ਨਜ਼ ਉਪਰ ਬੋਲ ਰਹੀ ਹਾਂ। ਸੋਸ਼ਲ ਵੈਲਫੇਅਰ ਡਾਇਰੈਕਟੋਰੇਟ ਦੇ ਅਧੀਨ ਸਰਕਾਰ ਨੇ ਸੰਸਥਾਈ ਤੇ ਗੈਰ-ਸੰਸਥਾਈ ਭਲਾਈ ਸੇਵਾਵਾਂ ਦੀ ਸਥਾਪਨਾ ਕੀਤੀ ਅਤੇ ਸਹਾਇਤਾ ਦਿਤੀ ਹੈ।

ਇਹ ਸਹਾਇਤਾ ਬਚਿਆਂ, ਔਰਤਾਂ, ਬਿਰਧ, ਇਨਫਰਮਜ਼, ਔਰਥੋਪੀਡੀਕਲੀ ਹੈਂਡੀਕੈਪਡ, ਬਲਾਈਂਡ, ਡੈਫ ਐਂਡ ਡੰਬ ਔਰ ਅੰਡਰ-ਪ੍ਰਿਵਿਲਜਡ ਔਰ ਮਾਲ-ਐਂਡਜੈਸਟਮੈਂਟ ਗਰੁਪਸ ਨੂੰ ਦਿਤੀ ਗਈ ਹੈ। ਇਨ੍ਹਾਂ ਸੰਸਥਾਵਾਂ ਵਿਚ ਰਹਿਣ ਵਾਲਿਆਂ ਨੂੰ ਖੁਰਾਕ ਤੇ ਰਿਹਾਇਸ਼, ਮੈਡੀਕਲ ਏਡ, ਵੋਕੇਸ਼ਨਲ ਟਰੇਨਿੰਗ ਫੈਸੀਲੀਟੀਜ਼ ਪ੍ਰਵਾਈਡ ਕੀਤੀਆਂ ਗਈਆਂ ਹਨ ਔਰ ਗੈਰ ਸੰਸਥਾਈ (ਨਾਨ-ਇੰਸਟੀਚੁਸ਼ਨਲ) ਸਕੀਮਾਂ ਨੂੰ ਚਲਾਉਣ ਲਈ ਜ਼ਿਆਦਾਤਰ ਇਮਦਾਦ ਮਾਲੀ ਸਹਾਇਤਾ ਦੇ ਰੂਪ ਵਿਚ ਦਿਤੀ ਜਾਂਦੀ ਹੈ।

ਚੌਥੀ ਪੰਜ ਸਾਲਾ ਯੋਜਨਾ ਵਿਚ ਕੁਲ 40 ਲੱਖ ਰੁਪਿਆ ਰਖਿਆ ਗਿਆ ਹੈ। 1972-73 ਵਿਚ 10 ਲੱਖ ਰੁਪਿਆ ਪਲਾਨ ਦੇ ਅਧੀਨ ਔਰ 16 ਲੱਖ ਰੁਪਿਆ ਨਾਨ-ਪਲਾਨ ਦੇ ਅਧੀਨ ਰਖਿਆ ਗਿਆ।

ਫਿਰ ਸਪੀਕਰ ਸਾਹਿਬ, ਫੋਸਟਰ ਕੇਅਰ ਸਰਵਿਸ ਸਕੀਮ 1961 ਵਿਚ ਚਲਾਈ ਗਈ। ਬਚਿਆਂ ਦੀ ਟਰੇਨਿੰਗ ਬਜਾਏ ਯਤੀਮ ਖਾਨਿਆਂ ਵਿਚ ਦੇਣ ਦੇ ਇਕ ਨਾਰਮਲ ਫੈਮਲੀ ਵਿਚ ਬੱਚਾ ਰਖਕੇ ਦਿਤੀ ਜਾਵੇ ਤਾਕਿ ਉਸ ਦੀ ਪ੍ਰੌਪਰ ਫਿਜ਼ੀਕਲ, ਮੈਂਟਲ ਐਂਡ ਇਮੋਸ਼ਨਲ ਗਰੋਥ ਹੋ ਸਕੇ। ਅਜ ਤਕ ਕੁਲ 16 ਫੋਸਟਰ ਬੱਚੇ ਇਸ ਸਕੀਮ ਤੋਂ ਫਾਇਦਾ ਉਠਾ ਸਕੇ ਹਨ ਔਰ ਇਹ ਕੋਈ ਜ਼ਿਆਦਾ ਕਾਮਯਾਬ ਸਕੀਮ ਨਹੀਂ ਰਹੀ ਹੈ। ਫੋਸਟਰ ਪੈਰੈਂਟ ਨੂੰ 30 ਰੁਪਏ ਪ੍ਰਤੀ ਮਹੀਨਾ ਇਕ ਬੱਚੇ ਪਿਛੇ ਮਿਲਦੇ ਹਨ ਪਰ ਹੁਣ ਮਹਿੰਗਾਈ ਹੋਣ ਕਰਕੇ ਇਹ 30 ਰੁਪਏ ਦੀ ਥਾਂ ਕਮ-ਅਜ਼-ਕਮ 45 ਰੁਪਏ ਜਾਂ 50 ਰੁਪਏ ਕਰ ਦੇਣੇ ਚਾਹੀਦੇ ਹਨ।

ਫਿਰ 34,500 ਰੁਪਏ ਨਾਨ-ਪਲਾਨ ਅਤੇ 10,000 ਰੁਪਏ ਅੰਡਰ ਪਲਾਨ ਰਖੇ ਹਨ। ਫਿਰ ਸਪੀਕਰ ਸਾਹਿਬ ਇਕ ਬਹੁਤ ਅੱਛੀ ਸਕੀਮ ਔਸਟੇਰੀਆ ਗੌਰਮਿੰਟ ਨੇ ਹਿੰਦੁਸਤਾਨ ਗੌਰਮਿੰਟ ਨੂੰ ਦਿਤੀ ਸੀ। ਉਹ ਹੈ ਐਸ.ਓ.ਐਸ. ਵਿਲੇਜ ਸਕੀਮ। ਅਜਿਹਾ ਇਕ ਵਿਲੇਜ ਫਰੀਦਾਬਾਦ ਕੋਲ ਬਣਾਇਆ ਗਿਆ ਸੀ ਪਰ ਰੀਆਰਗੇਨਾਈਜ਼ੇਸ਼ਨ ਦੇ ਬਾਅਦ ਉਹ ਹਰਿਆਣੇ ਵਿਚ ਚਲਾ ਗਿਆ ਹੈ। ਹੁਣ ਸਾਡੀ

ਕੋਸ਼ਿਸ਼ ਹੈ ਕਿ ਪੰਜਾਬ ਸਟੇਟ ਕੌਂਸਲ ਫਾਰ ਚਾਈਲਡ ਵੇਲਫੇਲਰ ਦੇ ਰਾਹੀਂ ਇਕ ਐਸ.ਓ.ਐਸ. ਵਿਲੇਜ ਪੰਜਾਬ ਵਿਚ ਖੋਲ੍ਹਿਆ ਜਾਵੇ। ਇਹ ਬੜੀ ਇੰਟਰੈਸੱਟਿੰਗ ਸਕੀਮ ਹੈ । ਬਜਾਏ ਬਚਿਆਂ ਨੂੰ ਯਤੀਮ ਖਾਨਿਆਂ ਵਿਚ ਰਖਣ ਦੇ ਛੋਟੀਆਂ ਛੋਟੀਆਂ ਹਟਸ ਬਣਾ ਕੇ ਕੋਈ ਪੰਜ ਜਾਂ ਛੇ ਬਚੇ ਉਥੇ ਇਕੱਠੇ ਰਖੇ ਜਾਣੇ ਔਰ 20 ਦੇ ਕਰੀਬ ਹਟਸ ਹੋਣ ਜਿਨ੍ਹਾਂ ਵਿਚ ਗਰੀਬ 100 ਬੱਚਾ ਹੋਵੇ। ਉਥੇ ਇਕ ਕਮਿਊਨਿਟੀ ਕਿਚਨ ਹੋਵੇ, ਫਿਜ਼ੀਕਲ ਟਰੇਨਿੰਗ ਦਾ ਪ੍ਰਬੰਧ ਹੋਵੇ ਔਰ ਇਕ ਸਕੂਲ ਖੋਲ੍ਹਿਆ ਜਾਵੇ। ਇਹ ਐਸ. ਓ. ਐਸ. ਵਿਲੇਜ ਰੋਪੜ ਕੋਲ ਬਣਾਉਣ ਦੀ ਤਜਵੀਜ਼ ਹੈ । ਆਫਟਰ ਕੇਅਰ ਹੋਮ ਫਾਰ ਬੁਆਇਜ਼ ਮਧੂਬਨ ਜਿਹੜਾ ਕਰਨਾਲ ਵਿਚ ਖੋਲਿਆ ਗਿਆ ਅਤੇ ਔਰਤਾਂ ਵਾਸਤੇ ਅੰਮ੍ਰਿਤਸਰ ਵਿਚ ਖੋਲ੍ਹਿਆ ਗਿਆ । ਲੇਕਿਨ ਰੀ-ਆਰਗੇਨਾਈਜ਼ੇਸ਼ਨ ਵੇਲੇ ਇਹ ਮਧੂਬਨ ਤਾਂ ਹਰਿਆਣਾ ਵਿਚ ਚਲਾ ਗਿਆ ਪਰ ਹੁਣ ਹੁਸ਼ਿਆਰਪੁਰ ਵਿਚ ਇਹ ਸਕੂਲ ਖੋਲ੍ਹਿਆ ਗਿਆ ਹੈ। ਇਸ ਵਾਸਤੇ 35,000 ਰੁਪਏ 1973-74 ਵਿਚ ਰਖੇ ਗਏ ਹਨ। ਇਸ ਵਿਚ 16-21 ਸਾਲ ਦੇ ਬੱਚੇ ਰਖੇ ਜਾਂਦੇ ਹਨ। ਅਤੇ ਇਨ੍ਹਾਂ ਨੂੰ ਕਰਾਫਟਸ ਦੀ ਟਰੇਨਿੰਗ ਦਿਤੀ ਜਾਂਦੀ ਹੈ ਔਰ ਡਿਜ਼ਰਵਿੰਗ ਸਟੂਡੈਂਟਸ ਨੂੰ ਤਾਂ ਆਈ. ਟੀ. ਆਈ'ਜ਼. ਵਿਚ ਭੇਜਿਆ ਜਾਂਦਾ ਹੈ ।

ਫਾਈਨੈਨਸ਼ਲ ਅਸਿਸਟੈਂਸ ਟੂ ਡਿਪੈਂਡੈਂਟ ਚਿਲਡਰਨ ਇਕ ਅੱਛੀ ਸਕੀਮ ਹੈ ਪਰ ਇਸ ਲਈ ਪੈਸੇ ਥੋੜੇ ਹਨ। ਇਨ੍ਹਾਂ ਨੂੰ ਕੁਲ 20 ਰੁਪਏ ਮਹੀਨਾ ਦਿਤੇ ਜਾਂਦੇ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਾਂਗੀ ਕਿ ਇਹ ਰਕਮ 20 ਰੁਪਏ ਤੋਂ ਵਧਾ ਕੇ 35 ਰੁਪਏ ਮਹੀਨਾ ਕਰ ਦਿਤੀ ਜਾਵੇ । ਇਸ ਤੋਂ 245 ਬੱਚੇ ਫਾਇਦਾ ਉਠਾ ਰਹੇ ਹਨ। 1972-73 ਵਿਚ ਇਸ ਤੇ 60,000 ਰੁਪਏ ਖਰਚ ਆਏ ਅਤੇ ਹੁਣ 1973-74 ਵਾਸਤੇ ਇਸ ਲਈ 83,000 ਰੁਪਏ ਰਖੇ ਗਏ ਹਨ। ਮੇਰਾ ਖਿਆਲ ਹੈ ਕਿ ਇਹ 20 ਰੁਪਏ ਮਹੀਨਾ ਬਚਿਆਂ ਨੂੰ ਦੇਣ ਦੀ ਬਜਾਏ 35 ਰੁਪਏ ਦੇਣੇ ਚਾਹੀਦੇ ਹਨ।

ਫਿਰ, ਸਪੀਕਰ ਸਾਹਿਬ, ਚਿਲਡਰਨ ਐਕਟ 1949 ਵਿਚ ਬਣਿਆ ਸੀ ਅਤੇ 1967 ਵਿਚ ਇਹ ਲਾਗੂ ਹੋਇਆ। ਇਹ ਈਸਟ ਪੰਜਾਬ ਚਿਲਡਰਨ ਐਕਟ ਬਣਿਆ ਇਹਦੇ ਅੰਡਰ ਦੋ ਜੁਵੇਨਾਇਲ ਕੋਰਟਸ ਖੋਲ੍ਹੇ ਗਏ। ਇਹ ਪਟਿਆਲਾ ਅਤੇ ਹੁਸ਼ਿਆਰਪੁਰ ਵਿਚ ਖੋਲੇ ਗਏ। ਇਸ ਵਿਚ ਸਰਕਾਰ ਨੇ 2.20 ਲੱਖ ਰੁਪਏ 1972-73 ਵਿਚ ਰਖੇ ਅਤੇ ਉਹੀ ਅਮਾਊਂਟ 1973-74 ਵਿਚ ਰਖੀ ਗਈ ਹੈ। ਇਥੇ 16 ਸਾਲ ਤੋਂ ਥਲੇ ਉਮਰ ਦੇ ਬਚਿਆਂ ਨੂੰ ਰਖਿਆ ਜਾਂਦਾ ਹੈ ਅਤੇ ਕਰਾਫਟਸ ਦੀ ਟਰੇਨਿੰਗ ਦਿਤੀ ਜਾਂਦੀ ਹੈ। ਜਿਹੜੇ ਵਡੇ ਵਡੇ ਸ਼ਹਿਰਾਂ ਵਿਚ ਬੱਚੇ ਪਿਕਪਾਕਟਿੰਗ ਕਰਦੇ ਫੜੇ ਜਾਂਦੇ ਹਨ ਉਨ੍ਹਾਂ ਬਚਿਆਂ ਦੀ ਇਥੇ ਕੇਅਰ ਕੀਤੀ ਜਾਂਦੀ ਹੈ।

ਫਿਰ ਪੰਜਾਬ ਸਟੇਟ ਫਾਰ ਚਾਈਲਡ ਵੈਲਫੇਅਰ ਜਿਹੜੀ ਕਿ ਐਫੀਲਿਏਟਿਡ ਹੈ ਇੰਡੀਅਨ ਕੌਂਸਲ ਫਾਰ ਚਾਈਲਡ ਵੈਲਫੇਅਰ ਨਾਲ, ਇਹ ਪੰਜਾਬ ਵਿਚ ਬੜਾ ਅੱਛਾ ਕੰਮ ਕਰ ਰਹੀ ਹੈ । ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਕਾਲੀ ਸਰਕਾਰ ਵੇਲੇ ਐਡਹਾਕ ਕਮੇਟੀ ਨੀਯਤ ਹੋਈ ਸੀ, ਫੇਰ ਪਰੇਜ਼ੀਡੈਂਟ ਰੂਲ ਆਇਆ ਅਤੇ ਹੁਣ ਕਾਂਗਰਸ ਸਰਕਾਰ ਬਣੇ ਨੂੰ ਵੀ ਇਕ ਸਾਲ ਹੋ ਗਿਆ ਹੈ, ਲੇਕਿਨ ਇਹ ਅੱਜ ਵੀ ਐਡਹਾਕ ਕਮੇਟੀ ਦੇ ਰੂਪ ਵਿਚ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਅਪੀਲ ਕਰਾਂਗੀ ਕਿ ਅਜਿਹੀਆਂ ਐਸੋਸੀਏਸ਼ਨਜ਼ ਰਾਹੀਂ ਬਚਿਆਂ ਲਈ ਇਫੈਕਟਿਵ ਤੌਰ ਤੇ ਕੰਮ ਕਰਾਇਆ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਨਿਊਟ੍ਰੀਸ਼ਨ ਪਰੋਗ੍ਰਾਮ ਵਲ ਸਾਡੀ ਸਰਕਾਰ ਬੜਾ ਧਿਆਨ ਦੇ ਰਹੀ ਹੈ। ਇਹ ਬੜਾ ਅੱਛਾ ਪਰੋਗ੍ਰਾਮ ਹੈ। ਇਹ ਸੈਂਟਰਲੀ ਸਪਾਂਸਰਡ ਸਕੀਮ ਹੈ । ਪਰ ਇਸ

[ਸ਼੍ਰੀਮਤੀ ਗੁਰਬਰਿੰਦਰ ਕੌਰ ਬਰਾੜ]

ਸਕੀਮ ਤਹਿਤ ਜਿਸ ਤਰ੍ਹਾਂ ਦਾ ਕੰਮ ਹੋਣਾ ਚਾਹੀਦਾ ਹੈ ਉਸ ਤਰ੍ਹਾਂ ਦਾ ਹੁੰਦਾ ਨਹੀਂ ਹੈ। ਕਈ ਬਾਲ-ਵਾੜੀਆਂ ਨੂੰ ਵਿਜ਼ਿਟ ਕਰਨ ਦਾ ਮੌਕਾ ਮਿਲਿਆ ਹੈ। ਮੈਂ ਇਥੇ ਇਨ੍ਹਾਂ ਬਾਲ-ਵਾੜੀਆਂ ਦੇ ਨਾਉਂ ਨਹੀਂ ਲੈਂਦੀ। ਇਹ ਜਿਹੜੇ ਨਿਊਟ੍ਰੀਸ਼ਨ ਪਰੋਗ੍ਰਾਮ ਹੈ ਅਤੇ ਇਸ ਲਈ ਕਿਹੜੀ ਰਕਮ ਰਖੀ ਗਈ ਹੈ ਇਸ ਨੂੰ ਪਰਾਈਵੇਟ ਮੈਨੇਜਮੈਂਟ ਵਾਲੇ ਇਧਰੋਂ ਵੀ ਪੈਸੇ ਲੈ ਲੈਂਦੇ ਹਨ ਅਤੇ ਬਚਿਆਂ ਤੋਂ ਵੀ 30 ਰੁਪਏ ਮਹੀਨਾ ਦੇ ਤੌਰ ਤੇ ਲੈ ਲੈਂਦੇ ਹਨ ਕਿ ਉਨ੍ਹਾਂ ਨੂੰ ਮਿਡ-ਡੇ ਮੀਲ ਦੇਣਾ ਹੈ। ਇਸ ਤਰ੍ਹਾਂ ਨਾਲ ਇਹ ਦੋਵਾਂ ਪਾਸਿਆਂ ਤੋਂ ਪੈਸੇ ਲੈ ਲੈਂਦੇ ਹਨ। ਇਹ ਨਿਊਟ੍ਰੀਸ਼ਨ ਪਰੋਗ੍ਰਾਮ ਤਹਿਤ ਪੈਸੇ ਡਿਜ਼ਰਵਿੰਗ ਬੱਚਿਆਂ ਤੇ ਖਰਚ ਹੋਣੇ ਚਾਹੀਦੇ ਹਨ ਪਰ ਖਰਚ ਹੋ ਰਿਹਾ ਹੈ ਜਿਨ੍ਹਾਂ ਦੀ ਸਿਹਤ ਚੰਗੀ ਹੈ। ਦੂਸਰੇ ਇਥੇ ਜਦੋਂ ਕਿਸੇ ਦੀ ਸ਼ਾਦੀ ਹੁੰਦੀ ਹੈ ਤਾਂ ਉਹ ਪੂਰੀਆਂ ਕਚੌਰੀਆਂ ਬਣਾ ਕੇ ਇਥੇ ਬਚਿਆਂ ਨੂੰ ਵੰਡ ਦਿੰਦਾ ਹੈ। ਮੈਨੂੰ ਯਾਦ ਹੈ ਕਿ ਜਦੋਂ ਇਕ ਬਾਲ-ਵਾੜੀ ਦਾ ਸੈਂਟਰ ਮੈਂ ਵਿਜ਼ਿਟ ਕੀਤਾ ਤਾਂ ਮੈਂ ਉਥੇ 9-00 ਵਜੇ ਪਹੁੰਚ ਗਈ ਕਿਉਂਕਿ ਇਹ 9-00 ਵਜੇ ਸ਼ੁਰੂ ਹੁੰਦਾ ਹੈ ਪਰ ਮਾਸਟਰ ਜੀ ਉਥੇ 10-00 ਵਜੇ ਪਹੁੰਚੇ। ਮੈਂ ਉਨ੍ਹਾਂ ਨੂੰ ਕਿਹਾ ਕਿ ਨਿਊਟ੍ਰੀਸ਼ਨ ਪਰੋਗ੍ਰਾਮ ਚਲ ਰਿਹਾ ਹੈ ਤਾਂ ਉਹ ਬੋਲੇ ਕਿ ਨਿਊਟ੍ਰੀਸ਼ਨ ਪਰੋਗ੍ਰਾਮ ਦਾ ਤਾਂ ਮੈਨੂੰ ਪਤਾ ਨਹੀਂ ਪਰ ਕਲ ਇਕ ਸੇਠ ਜੀ ਇਥੇ ਆਏ ਸੀ ਅਤੇ ਉਹ ਪੂਰੀਆਂ ਅਤੇ ਕਚੌਰੀਆਂ ਬੱਚਿਆਂ ਨੂੰ ਖਲਾ ਗਏ ਹਨ। ਇਸ ਲਈ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਇਸ ਪਰੋਗ੍ਰਾਮ ਨੂੰ ਇਮਪਲੀਮੈਂਟ ਕਰਨ ਵਾਲੇ ਹਨ ਉਨ੍ਹਾਂ ਨੂੰ ਇਸ ਬਾਰੇ ਚੰਗੀ ਤਰ੍ਹਾਂ ਨਾਲ ਸਮਝਣਾ ਚਾਹੀਦਾ ਹੈ। ਇਸ ਦਾ ਮੇਨ ਆਈਡੀਆ ਇਹ ਹੈ ਕਿ ਬੱਚਿਆਂ ਨੂੰ ਪਰੋਟੀਨ ਦਿਤੀ ਜਾਵੇ, ਬੈਲੇਂਸ ਡਾਈਟ ਦਿਤੀ ਜਾਵੇ ਤਾ ਕਿ ਉਨ੍ਹਾਂ ਦੇ ਦਿਮਾਗ ਔਰ ਜਿਸਮ ਅਮੀਰ ਬੱਚਿਆਂ ਵਾਂਗ ਡਿਵੈਲਪ ਹੋ ਸਕਣ। ਇਸ ਬਾਰੇ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਹੈ ਕਿ ਇਕ ਅਜਿਹੀ ਕਮੇਟੀ ਬਣਾਈ ਜਾਵੇ ਜਿਹੜੀ ਕਿ ਜਾ ਕੇ ਦੇਖੇ ਸਟੇਟ ਗੌਰਮਿੰਟ ਦੇ ਨਿਊਟ੍ਰੀਸ਼ਨ ਪਰੋਗ੍ਰਾਮ ਰਾਹੀਂ ਪੈਸੇ ਖਰਚ ਕੀਤੇ ਜਾ ਰਹੇ ਹਨ ਆਇਆ ਇਹਦਾ ਸਹੀ ਖਰਚ ਹੋ ਰਿਹਾ ਹੈ ਅਤੇ ਆਇਆ ਇਹ ਨਿਊਟ੍ਰੀਸ਼ਨ ਪਰੋਗ੍ਰਾਮ ਸਹੀ ਮਹੀਨਿਆਂ ਵਿਚ ਚਲ ਰਿਹਾ ਹੈ ਜਾਂ ਨਹੀਂ।

ਦੂਸਰੇ, ਗਰਾਂਟ-ਇਨ-ਏਡ ਦੀ ਸਕੀਮ ਹੈ। ਆਮ ਤੌਰ ਤੇ ਦੇਖਿਆ ਜਾਂਦਾ ਹੈ ਕਿ ਅਖ਼ੀਰ ਮਾਰਚ ਵਿਚ ਇਹ ਗਰਾਂਟਸ ਰੀਲੀਜ਼ ਕੀਤੀਆਂ ਜਾਂਦੀਆਂ ਹਨ ਅਤੇ ਇਸ ਨੂੰ ਖਰਚਣ ਦੀ ਤਕਲੀਫ ਹੁੰਦੀ ਹੈ। ਇਸ ਲਈ, ਇਸ ਬਾਰੇ ਮੇਰੀ ਅਪੀਲ ਹੈ ਸਰਕਾਰ ਨੂੰ ਕਿ ਇਹ ਗਰਾਂਟ-ਇਨ-ਏਡ ਵਕਤ ਸਿਰ ਰੀਲੀਜ਼ ਹੋਣੀ ਚਾਹੀਦੀ ਹੈ ਤਾ ਕਿ ਅੱਛੀ ਤਰ੍ਹਾਂ ਨਾਲ ਇਸ ਦੀ ਯੂਟੇਲਾਈਜ਼ੇਸ਼ਨ ਹੋ ਸਕੇ।

ਹੋਮਜ਼ ਫਾਰ ਵਿਡੋਜ਼ ਐਂਡ ਡੈਸਟੀਚਿਊਟ ਵਿਮਨ ਵਾਸਤੇ 77,000 ਰੁਪਏ 1973-74 ਵਿਚ ਰਖੇ ਗਏ ਹਨ। ਇਕ ਗਾਂਧੀ ਆਸ਼ਰਮ ਜਾਲੰਧਰ ਵਿਖੇ ਹੈ। ਇਕ ਹੋਰ ਜੁਦਾ ਬਲਾਕ ਖੋਲਿਆ ਗਿਆ ਹੈ। ਇਥੇ ਖਾਸ ਤੌਰ ਤੇ ਵਾਰ-ਵਿਡੋਜ਼ ਨੂੰ ਜਿਨ੍ਹਾਂ ਦਾ ਨੰਬਰ 50 ਹੈ ਇਨ੍ਹਾਂ ਨੂੰ ਕਰਾਫਟਸ ਦੀ ਟਰੇਨਿੰਗ ਦਿਤੀ ਜਾਏਗੀ ਤਾ ਕਿ ਇਹ ਔਰਤਾਂ ਆਪਣੇ ਪੈਰਾਂ ਤੇ ਖੜੀਆਂ ਹੋ ਕੇ ਰੋਜ਼ੀ ਆਪ ਕਮਾ ਸਕਣ।

ਫਾਇਨੈਨਸ਼ਲ ਅਸਿਸਟੈਂਸ ਟੂ ਵਿਡੋਜ਼ ਐਂਡ ਡੈਸਟੀਚਿਊਟ ਵਿਮਨ। ਸਕੀਮ ਤਹਿਤ 20 ਰੁਪਏ ਤੋਂ ਵਧਾ ਕੇ 50 ਰੁਪਏ ਕਰ ਦਿਤੇ ਗਏ ਹਨ। ਇਹ ਬੜਾ ਸ਼ਲਾਘਾਯੋਗ ਕੰਮ ਹੈ। ਇਸ ਨਾਲ 585 ਔਰਤਾਂ ਨੂੰ ਫਾਇਦਾ ਮਿਲ ਰਿਹਾ ਹੈ। 1972-73 ਵਿਚ ਇਸ ਲਈ ਇਕ ਲੱਖ ਰੁਪਏ ਰਖੇ ਗਏ ਸੀ ਅਤੇ 1973-74 ਲਈ ਇਹ ਰਕਮ 1.16 ਲੱਖ ਰਖੀ ਗਈ ਹੈ।

2.77 ਲੱਖ ਰੁਪਏ ਸਪੈਸ਼ਲ ਸਟੇਟ ਪਰੋਗ੍ਰਾਮ ਫਾਰ ਓਲਡ ਹੈਂਡੀਕੈਪਡ ਵਿਡੋਜ਼ ਐਂਡ ਪੈਨ-ਸ਼ਨਰਜ਼ ਵਾਸਤੇ ਰਖੇ ਗਏ ਹਨ।

ਆਫਟਰ-ਕੇਅਰ ਹੋਮ ਫਾਰ ਗਰਲਜ਼ ਸਕੀਮ ਹੈ। ਇਸ ਬਾਰੇ ਨਾਰੀ ਨਿਕੇਤਨ, ਅੰਮ੍ਰਿਤਸਰ ਵਿਖੇ ਇਕ ਇਨਸਟੀਚਿਊਸ਼ਨ ਹੈ। ਇਹ ਉਨ੍ਹਾਂ ਲੜਕੀਆਂ ਵਾਸਤੇ ਹੈ ਜੋ ਡਿਸਚਾਰਜ ਹੋਈਆਂ ਹਨ ਕੁਰੈਕਸ਼ਨਲ ਐਂਡ ਨਾਨ-ਕੁਰੈਕਸ਼ਨਲ ਇਨਸਟੀਚਿਊਸ਼ਨਜ਼ ਤੋਂ ਔਰ ਜੋ ਅੰਡਰ ਟਰਾਇਲਜ਼ ਹੁੰਦੀਆਂ ਹਨ ਉਨ੍ਹਾਂ ਨੂੰ ਵੀ ਰਖਿਆ ਜਾਂਦਾ ਹੈ। ਅਸਲੀ ਮੁੱਦਾ ਇਹ ਹੁੰਦਾ ਹੈ ਕਿ ਇਨ੍ਹਾਂ ਨੂੰ ਰੀਹੈਬਲੀਟੇਟ ਕਰਨਾ ਹੁੰਦਾ ਹੈ ਅਤੇ ਜਿਸ ਤਰ੍ਹਾਂ ਦਾ ਵੀ ਕੇਸ ਹੋਵੇ ਸ਼ਾਦੀ ਕਰਕੇ, ਆਪਣੇ ਮਾਂ ਬਾਪ ਕੋਲ, ਖਾਵੰਦ ਕੋਲ ਜਾਂ ਰਿਸ਼ਤੇਦਾਰਾਂ ਕੋਲ ਭੇਜਿਆ ਜਾਂਦਾ ਹੈ। ਇਨ੍ਹਾਂ ਨੂੰ ਪਰੇਰਨਾ ਕਰਕੇ ਇਨ੍ਹਾਂ ਦੀ ਮੈਰਿਜ ਕੀਤੀ ਜਾਂਦੀ ਹੈ ਅਤੇ ਅੱਛੇ ਅੱਛੇ ਲੋਕ ਇਨ੍ਹਾਂ ਦੀ ਮੈਰਿਜ ਵਿਚ ਆਉਂਦੇ ਹਨ। ਇਨ੍ਹਾਂ ਨੂੰ ਟਰੇਨਿੰਗ ਦਿਤੀ ਜਾਂਦੀ ਹੈ ਅਤੇ ਇਨ੍ਹਾਂ ਦੀ ਦੇਖ ਭਾਲ ਵੀ ਚੰਗੀ ਤਰ੍ਹਾਂ ਨਾਲ ਕੀਤੀ ਜਾਂਦੀ ਹੈ। ਇਸ ਵਕਤ 58 ਦੇ ਕਰੀਬ ਲੜਕੀਆਂ ਹਨ। ਇਕ ਪਰੋਟੈਕਟਿਵ ਹੋਮ ਜਾਲੰਧਰ ਵਿਚ ਹੈ। ਅੰਡਰ ਐਸ. ਆਈ. ਟੀ. ਐਕਟ, ਸਪਰੈਸ਼ਨ ਆਫ ਇਮੋਰਲ ਟ੍ਰੈਫਿਕ ਹੈ। ਇਹਦੇ ਵਿਚ ਬੜਾ ਲੈਕੂਨਾ ਹੈ। ਇਹ ਕਿਸੇ ਨਾ ਕਿਸੇ ਤਰ੍ਹਾਂ ਦੂਰ ਕਰਨਾ ਚਾਹੀਦਾ ਹੈ। ਇਹਦੇ ਵਿਚ ਜੋ ਕਮਜ਼ੋਰੀਆਂ ਹਨ ਉਹ ਦੂਰ ਹੋਣੀਆਂ ਚਾਹੀਦੀਆਂ ਹਨ। ਸਭ ਤੋਂ ਵੱਡੀ ਗਲ ਇਹ ਦੇ ਵਿਚ ਇਹ ਹੈ ਕਿ ਪੁਲਿਸ ਉਦੋਂ ਕਿਸੇ ਨੂੰ ਪਕੜਦੀ ਹੈ ਜਦੋਂ ਉਨ੍ਹਾਂ ਨੂੰ ਇਹ ਕੋਈ ਕਹੇ ਕਿ ਇਹ ਚੀਜ਼ ਮੈਂ ਆਪਣੀਆਂ ਅੱਖਾਂ ਸਾਹਮਣੇ ਦੇਖੀ ਹੈ। ਇਹ ਮੁਸ਼ਕਿਲ ਹੈ। ਚੰਗੀਆਂ ਔਰਤਾਂ ਬਾਹਰ ਆਉਣ ਤੋਂ ਝਿਜਕਦੀਆਂ ਹਨ। ਇਸ ਤਰ੍ਹਾਂ ਨਾਲ ਇਹਦੇ ਵਿਚ ਜੋ ਲੈਕੂਨਾ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ।

ਫਿਰ ਓਲਡ-ਏਜ ਪੈਨਸ਼ਨ ਸਕੀਮ ਦਾ ਕਾਫੀ ਜ਼ਿਕਰ ਆਇਆ ਹੈ। ਇਸ ਸਕੀਮ ਤਹਿਤ 14,400 ਬੈਨੇਫਿਸ਼ਰੀਜ਼ ਲਈ 39 ਲੱਖ ਰੁਪਏ 1972-73 ਲਈ ਰਖੇ ਗਏ ਅਤੇ 1973-74 ਲਈ 45 ਲੱਖ ਰੁਪਏ ਰਖੇ ਗਏ ਹਨ। ਜਿਹੜੇ ਬੁਢੇ ਲੋਕ ਹਨ 60 ਸਾਲ ਦੀ ਉਮਰ ਤੋਂ ਉਪਰ ਅਤੇ ਜਿਨ੍ਹਾਂ ਦਾ ਕੋਈ ਨਹੀਂ ਹੁੰਦਾ ਉਨ੍ਹਾਂ ਲਈ ਕੋਸ਼ਿਸ਼ ਕੀਤੀ ਗਈ ਹੈ ਕਿ ਉਨ੍ਹਾਂ ਨੂੰ ਹੋਮ ਬਣਾ ਕੇ ਰਖਿਆ ਜਾਵੇ। ਫਿਰ ਇਹ ਵੀ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੀਆਂ ਰਿਲੀਜਸ ਸੈਰਿਮਨੀਜ਼ ਵੀ ਇਕੱਠੀਆਂ ਮਨਾਈਆਂ ਜਾਣ। ਇਸ ਵਿਚ 59 ਇਨਮੇਟਸ ਫਾਇਦਾ ਉਠਾ ਰਹੇ ਹਨ। ਫਿਰ ਸਕੂਲ ਫਾਰ ਬਲਾਈਂਡ ਗਰਲਜ਼/ਬੁਆਇਜ਼ ਐਟ ਲੁਧਿਆਣਾ ਹੈ। ਇਥੇ ਭਾਰਤੀ ਬਰਾਇਲ ਸਿਸਟਮ ਨਾਲ ਪੜ੍ਹਾਇਆ ਜਾਂਦਾ ਹੈ। ਵੋਕੇਸ਼ਨਲ ਐਂਡ ਪਰੋਫੈਸ਼ਨਲ ਟਰੇਨਿੰਗ ਇਨ ਮਿਊਜ਼ਿਕ, ਆਰਟ, ਕਰਾਫਟ ਜਿਵੇਂ ਕਿ ਕੇਨ ਵਰਕ, ਕੈਂਡਲ ਮੇਕਿੰਗ ਆਦਿ ਦਿਤੀ ਜਾਂਦੀ ਹੈ। ਇਥੇ 28 ਇਨਮੇਟਸ ਫਾਇਦਾ ਉਠਾ ਰਹੇ ਹਨ। ਇਸ ਲਈ 5 ਲੱਖ ਰੁਪਏ ਫੋਰਥ ਪਲੈਨ ਵਾਸਤੇ ਰਖੇ ਗਏ ਹਨ। ਇਸ ਤੋਂ ਬਾਅਦ ਸ਼ੈਲਟਰਡ ਵਰਕਸ਼ਾਪ ਫਾਰ ਦੀ ਫਿਜ਼ੀਕਲੀ ਹੈਂਡੀਕੈਪਡ ਹੈ। ਇਹ ਸਾਕੇਤ ਵਿਚ ਸੀ। ਪਰ ਰੀਆਰਗੇਨਾਈਜ਼ੇਸ਼ਨ ਹੋਣ ਉਪਰੰਤ ਇਹ ਦੋ ਤਿੰਨ ਸਾਲ ਤਾਂ ਇਕੱਠੇ ਚਲਦੇ ਰਹੇ ਪਰ ਫੇਰ ਇਹ ਹਰਿਆਣਾ ਭੇਜਣਾ ਪਿਆ। ਹੁਣ ਪਟਿਆਲਾ ਵਿਚ ਸਰਕਾਰ ਖੋਲ੍ਹਣਾ ਚਾਹੁੰਦੀ ਹੈ। ਮੈਂ ਚਾਹੁੰਦੀ ਹਾਂ ਕਿ ਇਹ ਅਟਾਨੋਮਸ ਬਾਡੀ ਬਣਾ ਕੇ ਇਸ ਨੂੰ ਸ਼ੁਰੂ ਕੀਤਾ ਜਾਵੇ।

ਆਰਟੀਫਿਸ਼ਲ ਲਿੰਬਜ਼ ਫਾਰ ਹੈਂਡੀਕੈਪਡ ਦਾ ਜ਼ਿਕਰ ਆਇਆ ਹੈ। ਜਿਨ੍ਹਾਂ ਦੀ ਤਨਖਾਹ 300 ਰੁਪਏ ਤੋਂ ਘੱਟ ਹੈ ਉਨ੍ਹਾਂ ਲਈ ਇਹ ਆਰਟੀਫਿਸ਼ਲ ਲਿੰਬਜ਼ ਫਰੀ ਆਫ ਕਾਸਟ ਹਨ ਅਤੇ ਜਿਨ੍ਹਾਂ ਦੀ ਆਮਦਨੀ 300 ਰੁਪਏ ਤੋਂ 500 ਰੁਪਏ ਹੈ ਉਨ੍ਹਾਂ ਨੂੰ ਇਹ ਆਰਟੀਫਿਸ਼ਲ ਲਿੰਬਜ਼ ਅੱਧੀ ਕੀਮਤ ਤੇ ਦਿਤੇ ਜਾਂਦੇ ਹਨ। ਸਕਾਲਰਸ਼ਿਪਸ ਟੂ ਦੀ ਫਿਜ਼ੀਕਲੀ ਹੈਂਡੀਕੈਪਡ ਲਈ 1973-74 ਲਈ 20 ਹਜ਼ਾਰ ਦੀ ਰਕਮ ਰਖੀ ਗਈ ਹੈ। ਡੈੱਫ ਐਂਡ ਡੰਬ ਸਕੀਮ ਜਲੰਧਰ ਅਤੇ ਪਟਿਆਲੇ ਰਨ ਕੀਤੀ ਜਾ ਰਹੀ ਹੈ। ਇਹਨੂੰ ਵਾਲੰਟਰੀ ਵੈਲਫੇਅਰ ਆਰਗੇਨਾਈਜ਼ੇਸ਼ਨਜ਼ ਰਨ ਕਰ ਰਹੀਆਂ ਹਨ। ਇਨ੍ਹਾਂ ਨੂੰ ਸਰਕਾਰ ਗਰਾਂਟ-ਇਨ-ਏਡ ਦਿੰਦੀ ਹੈ Lady Noyee School ਦਿਲੀ ਐਡਮਨਿਸਟ੍ਰੇਸ਼ਨ ਰਨ ਕਰ ਰਹੀ ਹੈ। ਉਥੇ 12 ਪੰਜਾਬੀ ਸਟੂਡੈਂਟਸ ਹਨ ਉਨ੍ਹਾਂ ਨੂੰ 25 ਰੁਪਏ ਮਹੀਨਾ ਦਿਤੇ ਜਾਂਦੇ ਹਨ। ਇਹ

[ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ]

30 ਰੁਪਏ ਅਤੇ 25 ਰੁਪਏ ਮਹੀਨਾ ਜੋ ਵਜ਼ੀਫੇ ਚਲ ਰਹੇ ਹਨ ਇਸ ਸਬੰਧੀ ਮੈਂ ਅਪੀਲ ਕਰਾਂਗੀ ਕਿ ਇਹ ਰਕਮ 45-50 ਰੁਪਏ ਮਹੀਨੇ ਦੇ ਰੇਂਜ ਵਿਚ ਹੋਣੀ ਚਾਹੀਦੀ ਹੈ । ਇਸ ਵਿਚ ਕੰਮ ਕਰਨ ਵਾਸਤੇ ਵਾਲੰਟੀਅਰ ਵਰਕਰਜ਼ ਟਰੇਂਡ ਕੀਤੇ ਜਾਣ ਅਤੇ ਐਸੇ ਟਰੇਂਡ ਪਰਸਨਲ ਹੋਣੇ ਚਾਹੀਦੇ ਹਨ ਜਿਸ ਤਰ੍ਹਾਂ ਕਿ ਪੰਜਾਬ ਸਟੇਟ ਕੌਂਸਲ ਫਾਰ ਚਾਈਲਡ ਵੈਲਫੇਅਰ ਵਿਚ ਹਨ । ਬਾਲ ਸੇਵਿਕ ਟ੍ਰੇਨਿੰਗ ਪ੍ਰੋਗਰਾਮ ਵੱਲ ਧਿਆਨ ਦਿਤਾ ਜਾਵੇ । ਇਸ ਦਾ ਇਕ ਹਿੱਸਾ ਹਰਿਆਣਾ ਨੂੰ ਮਿਲਿਆ ਹੈ, ਇਕ ਪੰਜਾਬ ਨੂੰ ਅਤੇ ਇਕ ਯੂ. ਟੀ. ਵਿਚ ਚੱਲ ਰਿਹਾ ਹੈ। ਸਪੀਕਰ ਸਾਹਿਬ, ਹਰੀਜਨਾਂ ਦੀ ਭਲਾਈ ਦੀ ਸਕੀਮ ਦੇ ਬਾਰੇ ਇਥੇ ਬੜਾ ਜ਼ਿਕਰ ਆਇਆ ਹੈ। ਇਸ ਲਈ ਇਸ ਪਾਸੇ ਮੈਨੂੰ ਜ਼ਿਆਦਾ ਜਾਣ ਦੀ ਲੋੜ ਨਹੀਂ ਹੈ। ਸਰਕਾਰ ਦੀ ਧਰਮਸ਼ਾਲਾਵਾਂ ਦੀ ਸਕੀਮ ਬੜੀ ਸ਼ਲਾਘਾਯੋਗ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗੀ ਕਿ ਪਿਛਲੇ ਦਿਨੀਂ ਜਿਹੜਾ ਮਾਮਲਾ ਹਾਊਸ ਵਿਚ ਆਇਆ ਸੀ ਉਸ ਤੋਂ ਪਤਾ ਲਗਿਆ ਸੀ ਕਿ ਅੰਮ੍ਰਿਤਸਰ ਵਿਚ 3 ਲੱਖ 55 ਹਜ਼ਾਰ ਰੁਪਿਆ ਖਰਚਿਆ ਗਿਆ ਜਦ ਕਿ ਫਿਰੋਜ਼ਪੁਰ ਅਤੇ ਫਰੀਦਕੋਟ ਵਿਚ ਕੇਵਲ 5 ਹਜ਼ਾਰ 5 ਸੌ ਰੁਪਇਆ ਹੀ ਖਰਚਿਆ ਗਿਆ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗੀ ਕਿ ਇਸ ਦੇ ਵੱਲ ਪੂਰਾ ਧਿਆਨ ਦੇਣ ਅਤੇ ਧਰਮਸ਼ਾਲਾਵਾਂ ਬਣਾਉਣ। ਮੇਰੇ ਹਲਕੇ ਵਿਚ 34 ਪਿੰਡ ਹਨ ਜਿਨ੍ਹਾਂ ਵਿਚ ਕੋਈ ਧਰਮਸ਼ਾਲਾ ਨਹੀਂ ਹੈ । ਮੇਰੇ ਨੋਟਿਸ ਵਿਚ ਆਇਆ ਹੈ ਕਿ ਜਦ ਉਨ੍ਹਾਂ ਦੇ ਕੋਈ ਬਰਾਤ ਆਉਂਦੀ ਹੈ ਤਾਂ ਉਨ੍ਹਾਂ ਦੇ ਕੋਲ ਬਰਤਨ ਨਹੀਂ ਹੁੰਦੇ । ਹਰੀਜਨ ਕਹਿੰਦੇ ਹਨ ਕਿ ਬਰਤਨਾਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਇਸ ਲਈ ਇਨ੍ਹਾਂ ਪਿੰਡਾਂ ਵਾਸਤੇ ਅਗਰ ਐਸੀ ਕੋਈ ਸਕੀਮ ਹੋ ਸਕੇ ਤਾਂ ਬੜੀ ਅੱਛੀ ਹੈ ।

ਸਪੀਕਰ ਸਾਹਿਬ, ਮੈਂ ਸੋਸ਼ਲ ਵੈਲਫੇਅਰ ਤੇ ਕਾਫੀ ਟਾਈਮ ਲੈ ਲਿਆ ਹੈ, ਹੁਣ ਮੈਂ ਕੁਝ ਟਾਈਮ ਡਿਮਾਂਡ ਨੰ: 16 ਤੇ ਲੈਣਾ ਚਾਹੁੰਦੀ ਹਾਂ। ਮੈਂ ਐਜੂਕੇਸ਼ਨ ਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਮੈਂ ਐਫ. ਐਮ. ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵਧਾਈ ਦਿੰਦੀ ਹਾਂ ਜਿਨ੍ਹਾਂ ਨੇ ਕਿ ਪਿਛਲੇ ਸਾਲ ਵਿਚ ਇਸ ਪਾਸੇ ਬੜਾ ਧਿਆਨ ਦਿਤਾ । ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹੇ ਗਏ ਹਨ। ਦੋ ਸੌ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਕੀਤਾ ਗਿਆ ਅਤੇ 75 ਮਿਡਲ ਸਕੂਲ ਅੱਪ-ਗ੍ਰੇਡ ਕਰਕੇ ਹਾਈ ਸਕੂਲ ਕੀਤੇ ਗਏ ਹਨ। 25 ਲੱਖ ਰੁਪਿਆ ਇਨ੍ਹਾਂ ਨੇ ਬਿਲਡਿੰਗਜ਼ ਵਾਸਤੇ ਪ੍ਰਾਇਮਰੀ ਸਕੂਲਾਂ ਦੀ ਬਿਲਡਿੰਗਜ਼ ਵਾਸਤੇ ਰਖਿਆ ਹੈ । ਇਸੇ ਤਰ੍ਹਾਂ ਫਰਨੀਚਰ ਵਾਸਤੇ ਤਕਰੀਬਨ 3 ਲੱਖ 85 ਹਜ਼ਾਰ ਰੁਪਿਆ ਰਖਿਆ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ 6 ਤੋਂ ਲੈ ਕੇ 11 ਸਾਲ ਦੀ ਉਮਰ ਦੇ ਬੱਚੇ 3 ਲੱਖ ਸਟੂਡੈਂਟਸ ਇਨਰੋਲ ਕੀਤੇ । ਇਨ੍ਹਾਂ ਨੂੰ ਅਕਾਮੋਡੇਟ ਕਰਨ ਵਾਸਤੇ 5 ਸੌ ਸਕੂਲਾਂ ਵਿਚ ਇਕ ਅਧਿਆਪਕ ਅਤੇ 5 ਸੌ ਤੋਂ ਉਪਰ ਵਿਚ 2 ਅਧਿਆਪਕਾਂ ਵਾਲੇ ਖੋਲ੍ਹੇ ਹਨ । ਇਸ ਤਰ੍ਹਾਂ 15 ਸੌ ਟੀਚਰਾਂ ਨੂੰ ਇੰਪਲਾਇਮੈਂਟ ਮਿਲੀ ਹੈ। 3930 ਜੇ.ਬੀ.ਟੀ. ਐਗਜਿਸਟਿੰਗ ਸਕੂਲਾਂ ਵਿੱਚ ਲੱਗੇ । 50 ਲੱਖ ਰੁਪਿਆ ਵੀਕਰ ਸੈਕਸ਼ਨ ਵਾਸਤੇ ਰਖਿਆ ਹੈ। ਕਾਸਟ ਆਫ ਬੁੱਕਸ, ਸਟੇਸ਼ਨਰੀ ਇਕੁਇਪਮੈਂਟ ਅਤੇ ਮਿੱਡ ਡੇ ਮੀਲ ਵਾਸਤੇ ਇਹ ਜਿਹੜਾ ਕੀਤਾ ਹੈ, ਇਹ ਬੜੀ ਜ਼ਰੂਰੀ ਗੱਲ ਹੈ। ਤੱਪੜਾਂ ਦੀ ਜਗ੍ਹਾ ਤੇ ਕੰਫਰਟੇਬਲ ਅਤੇ ਹਾਈਜੀਨਿਕ ਦੀ ਸੀਟਿੰਗਜ਼ ਦਾ ਇੰਤਜ਼ਾਮ ਕੀਤਾ ਗਿਆ ਹੈ। ਇਸ ਵਾਸਤੇ 5 ਲੱਖ ਰੁਪਿਆ ਰਖਿਆ ਹੈ । ਮੈਂ ਐਜੂਕੇਸ਼ਨ ਮਨਿਸਟਰ ਅਤੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦੀ ਹਾਂ। ਲੇਕਿਨ, ਸਪੀਕਰ ਸਾਹਿਬ, ਕੁਝ ਹੋਰ ਜ਼ਰੂਰੀ ਗੱਲਾਂ ਮੈਂ ਕਹਿਣੀਆਂ ਚਾਹੁੰਦੀ ਹਾਂ। ਸਪੀਕਰ ਸਾਹਿਬ, ਬੜੀਆਂ ਕਰਾਨਿਕ ਪਰਾਬਲਮਜ਼ ਹਨ, ਜਿਸ ਤਰ੍ਹਾਂ ਇਕਨਾਮਿਕ ਗ੍ਰੋਥ...... (ਘੰਟੀ)

**Mr. Speaker**: Please wind up.

**ਸ੍ਰੀਮਤੀ ਗੁਰਬ੍ਰਿੰਦਰ ਕੌਰ ਬਰਾੜ** : ਸਪੀਕਰ ਸਾਹਿਬ, ਸਾਡੀਆਂ ਭੈਣਾਂ ਬੜਾ ਥੋੜਾ ਟਾਈਮ ਲੈਂਦੀਆਂ ਹਨ, ਤੁਸੀਂ ਮੈਨੂੰ ਪੂਰਾ ਟਾਇਮ ਦਿਤਾ ਹੈ, ਤੁਹਾਡਾ ਧੰਨਵਾਦ । ਇਕਨਾਮਿਕ ਗਰੋਥ, ਫੀਲਡ ਇੰਪਲਾਇਮੈਂਟ, ਸੋਸ਼ਲ ਐਂਡ ਇਕਨੌਮਿਕ ਗਰੋਥ ਜਿਹੀਆਂ ਸਾਡੀਆਂ ਬੜੀਆਂ ਪੁਰਾਣੀਆਂ ਪਰਾਬਲਮਜ਼ ਹਨ। ਇਨ੍ਹਾਂ ਨੂੰ ਹੈਂਡਲ ਕਰਨ ਲਈ ਜਦ ਤਕ ਅਸੀਂ ਸਿਸਟਮ ਆਫ ਐਜੂਕੇਸ਼ਨ ਨਹੀਂ ਬਦਲਦੇ, ਉਦੋਂ ਤਕ ਇਹ ਹੈਂਡਲ ਨਹੀਂ ਕੀਤੀਆਂ ਜਾ ਸਕਦੀਆਂ। ਸਾਡਾ ਸਿਸਟਮ ਆਫ ਐਜੂਕੇਸ਼ਨ ਬੜਾ ਕਲੋਨੀਅਨ ਹੈ ਇਸ ਨੂੰ ਇਫੈਕਟਿਵ ਬਣਾਉਣਾ ਚਾਹੀਦਾ ਹੈ। ਤੁਹਾਨੂੰ ਪਤਾ ਹੈ ਕਿ ਸਿਸਟਮ ਆਫ ਐਜੂਕੇਸ਼ਨ ਕਲੋਨੀਅਨ ਸਿਸਟਮ ਹੈ, ਇਹ ਬੜੀ ਦੇਰ ਤੋਂ ਚੱਲ ਰਿਹਾ ਹੈ, ਇਹ ਦੋ ਸੌ ਸਾਲ ਤੋਂ ਚੱਲ ਰਿਹਾ ਹੈ ਇਸ ਲਈ ਜਦ ਤੱਕ ਇਹ ਨਹੀਂ ਬਦਲਦੇ, ਉਦੋਂ ਤੱਕ ਕੰਮ ਠੀਕ ਨਹੀਂ ਚੱਲਣਾ। ਇਸ ਨੂੰ ਇਫੈਕਟਿਵ ਬਣਾਉਣਾ ਚਾਹੀਦਾ ਹੈ। ਅੱਜ ਕੱਲ ਦੇ ਜਿਹੜੇ ਨੌਜਵਾਨ ਪੜ੍ਹਕੇ ਨਿਕਲਦੇ ਹਨ ਉਹ ਆਪਣੀਆਂ ਜ਼ਰੂਰਤਾਂ ਨਹੀਂ ਪੂਰੀਆਂ ਕਰ ਸਕਦੇ। ਜਿਹੜੇ ਆਪਣੀਆਂ ਜ਼ਰੂਰਤਾਂ ਨਹੀਂ ਪੂਰੀਆਂ ਕਰ ਸਕਦੇ ਤਾਂ ਉਹ ਮੁਲਕ ਦੀਆਂ ਜ਼ਰੂਰਤਾਂ ਕਿਵੇਂ ਪੂਰੀਆਂ ਕਰ ਸਕਣਗੇ ? ਇਸ ਲਈ ਉਨ੍ਹਾਂ ਨੂੰ ਕੋਈ ਇਸ ਕਿਸਮ ਦੀ ਟਰੇਨਿੰਗ ਦੇਣੀ ਚਾਹੀਦੀ ਹੈ। ਇਥੇ ਹਾਇਰ ਸੈਕੰਡਰੀ ਸਕੂਲਾਂ ਦਾ ਜ਼ਿਕਰ ਕੀਤਾ ਗਿਆ ਹੈ। ਇਹ ਹਾਇਰ ਸੈਕੰਡਰੀ ਸਕੂਲ 1963 ਦੇ ਵਿਚ 278 ਸਨ। 1972 ਦੇ ਵਿਚ ਇਹ 250 ਰਹਿ ਗਏ। ਇਨ੍ਹਾਂ ਦੇ ਵਿਚ 597 ਲੈਕਚਰਾਰਜ਼ ਕੰਮ ਕਰਦੇ ਹਨ। ਇਹ ਜਿਹੜਾ ਫੈਸਲਾ ਕੀਤਾ ਗਿਆ ਹੈ ਕਿ ਪਾਰਟ ਵੰਨ ਕਰਕੇ ਪ੍ਰੈਪ ਕਲਾਸ ਵਿਚ ਦਾਖਲ ਹੋ ਸਕਦਾ ਹੈ, ਇਸ ਦਾ ਬੱਚਿਆ ਦੇ ਉਤੇ ਬੜਾ ਬੈਡ ਅਸਰ ਪਿਆ ਹੈ। ਇਸ ਲਈ ਪੰਜਾਬ ਸਰਕਾਰ ਨੂੰ ਫੈਸਲਾ ਕਰਨਾ ਪਵੇਗਾ ਕਿ ਆਇਆ ਇਨ੍ਹਾਂ ਹਾਇਰ ਸੈਕੰਡਰੀ ਸਕੂਲ ਰੱਖਣੇ ਹਨ ਜਾਂ ਕਿ ਹਾਈ ਸਕੂਲ ਰੱਖਣੇ ਹਨ। ਇਹ ਫੈਸਲਾ ਜਲਦੀ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਮਦਰ ਟੰਗ ਹੈ, Medium of Instruction ਹੈ, ਇਹ ਬੜੀ ਅੱਛੀ ਗੱਲ ਹੈ। ਪਰ ਐਗਜ਼ਾਮੀਨੇਸ਼ਨ ਦਾ ਸਿਸਟਮ ਚੇਂਜ ਕਰਨਾ ਚਾਹੀਦਾ ਹੈ। ਬੱਚੇ ਘੋਟਾ ਲਗਾ ਕੇ ਐਗਜ਼ਾਮੀਨੇਸ਼ਨ ਪਾਸ ਕਰਦੇ ਹਨ। ਤੁਹਾਨੂੰ ਪਤਾ ਹੋਵੇਗਾ ਸਪੀਕਰ ਸਾਹਿਬ, ਕਿ ਮੁੰਡੇ 10–12 ਸਵਾਲ ਰੱਟ ਲੈਂਦੇ ਹਨ ਜੇ ਤਾਂ ਉਨ੍ਹਾਂ ਦੇ ਵਿਚੋਂ ਸਵਾਲ ਆਉਂਦੇ ਹਨ ਤਾਂ ਉਹ ਚੰਗੇ ਨੰਬਰ ਲੈ ਜਾਂਦੇ ਹਨ ਨਹੀਂ ਤਾਂ ਉਹ ਫੇਲ੍ਹ ਹੋ ਜਾਂਦੇ ਹਨ! (ਘੰਟੀ) ਇਸ ਲਈ ਇਸ ਸਿਸਟਮ ਨੂੰ ਵੀ ਚੇਂਜ ਕਰਨਾ ਚਾਹੀਦਾ ਹੈ ਤਾ ਕਿ ਸਟੂਡੈਂਟ ਦੇ ਵਿਚ ਲਿਆਕਤ ਆ ਸਕੇ। ਪ੍ਰਾਇਮਰੀ ਅਤੇ ਸੈਕੰਡਰੀ ਐਜੂਕੇਸ਼ਨ ਨੂੰ ਮੋਰ-ਇਨਟੈਨਸਿਵ ਅਤੇ ਐਕਸਟੈਨਸਿਵ ਕੀਤਾ ਜਾਵੇ। ਐਜੂਕੇਸ਼ਨ ਜਾਬ ਰੀਓਰੀਇੰਟਿਡ ਹੋਣੀ ਚਾਹੀਦੀ ਹੈ। ਕਾਲਜ ਵਿਚ ਐਡਮਿਸ਼ਨ ਘੱਟ ਹੋਣੀ ਚਾਹੀਦੀ ਹੈ। ਯੂਨੀਵਰਸਿਟੀ ਵਿਚ ਰੀਸਰਚ ਐਂਡਵਾਂਸਡ ਲਰਨਿੰਗ ਹੋਣੀ ਚਾਹੀਦੀ ਹੈ ਇਕਨਾਮਿਕ ਅਤੇ ਕਲਚਰਲ ਦੀ ਡਿਵੈਲਪਮੈਂਟ ਵਾਸਤੇ ਬੜੀ ਜ਼ਰੂਰੀ ਗੱਲ ਹੈ। ਟੀਚਰ ਸੋਚਦਾ ਹੈ ਕਿ ਸਟੂਡੈਂਟਸ ਵਿਚ ਲਿਆਕਤ ਕਿਸ ਤਰ੍ਹਾਂ ਆ ਸਕਦੀ ਹੈ। ਟੀਚਰ ਸਟੂਡੈਂਟ ਦਾ ਕਰੈਕਟਰ ਬਣਾਉਂਦੇ ਹਨ। ਇਸੇ ਲਈ ਟੀਚਰਾਂ ਨੂੰ ਲੇਟੈਸਟ ਲਿਟਰੇਚਰ ਸਾਈਕਲੋਸਟਾਈਲ ਕਰਕੇ ਭੇਜਿਆ ਜਾਵੇ। ਪੜ੍ਹਾਈ ਦੇ ਨਾਲ ਨਾਲ ਬੱਚਿਆਂ ਨੂੰ ਕਰਾਫਟ ਦਾ ਕੰਮ ਸਿਖਾਉਣਾ ਬੜਾ ਜ਼ਰੂਰੀ ਹੈ। ਸਕੂਲ ਦੇ ਵਿਚ ਵਰਕਸ਼ਾਪ ਦਾ ਹੋਣਾ ਵੀ ਬੜਾ ਜ਼ਰੂਰੀ ਹੈ। ਮੈਂ ਵਿਦਿਆ ਮੰਤਰੀ ਨੂੰ ਰਿਕੁਐਸਟ ਕਰਾਂਗੀ ਕਿ ਇਹ ਜਿਹੜਾ ਬਿਲਡਿੰਗਾਂ ਵਾਸਤੇ ਪੈਸਾ ਰਖਿਆ ਹੈ ਵੱਡੀਆਂ ਵੱਡੀਆਂ ਬਿਲਡਿੰਗਾਂ ਬਣਾਉਣ ਦੀ ਜ਼ਰੂਰਤ ਨਹੀਂ ਹੈ ਬੇਸ਼ਿਕ ਛੋਟੀਆਂ ਛੋਟੀਆਂ ਹੱਟਸ ਬਣਾਓ ਪਰ ਸਕੂਲ ਦੇ ਵਿਚ ਵਰਕਸ਼ਾਪ ਜ਼ਰੂਰ ਰੱਖੋ ਤਾਂ ਕਿ ਉਥੇ ਬੱਚੇ ਕਰਾਫਟ ਦਾ ਕੰਮ ਸਿੱਖਣ। ਪਿੰਡਾਂ ਦੇ ਵਿਚ ਜਿਹੜੇ ਸਕੂਲ ਹਨ ਉਥੇ ਫਾਰਮਿੰਗ ਦਾ ਇੰਤਜ਼ਾਮ ਜ਼ਰੂਰ ਹੋਣਾ ਚਾਹੀਦਾ ਹੈ ਤਾ ਕਿ ਬੱਚੇ ਉਥੋਂ ਸਿਖਲਾਈ ਪ੍ਰਾਪਤ ਕਰ ਸਕਣ। ਜਿਹੜੇ ਛੋਟੇ ਬੱਚੇ ਹਨ ਉਨ੍ਹਾਂ ਨੂੰ ਮੈਥੇਮੈਟਿਕਸ ਅਤੇ ਸਾਇੰਸ ਤੇ ਸਬਜੈਕਟ ਕੰਪਲਸਰੀ ਹੋਣੇ ਚਾਹੀਦੇ ਹਨ। ਇਸੇ ਤਰ੍ਹਾਂ ਬਾਹਰ ਪਿਕਨਿਕ ਤੇ ਜਾਣ ਦਾ ਵੀ ਪ੍ਰੋਗਰਾਮ ਹੋਣਾ ਚਾਹੀਦਾ ਹੈ। ਤੁਸੀਂ ਸੁਣਿਆ ਹੋਵੇਗਾ ਕਿ ਨਿਊਟਨ ਜਦ ਦਰੱਖਤ ਥੱਲੇ ਬੈਠਾ ਸੀ ਤਾਂ ਉਤੋਂ ਇਕ ਐਪਲ ਡਿੱਗਿਆ। ਉਸ ਨੇ ਸੋਚਿਆ ਕਿ ਇਥੇ ਕੋਈ ਅਜਿਹੀ ਸ਼ਕਤੀ

[ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ]

ਹੈ ਜਿਸ ਨੇ ਕਿ ਐਪਲ ਨੂੰ ਆਪਣੇ ਵੱਲ ਖਿਚਿਆ ਹੈ। ਉਥੋਂ ਹੀ ਲਾਅ ਆਫ ਗਰੈਵਿਟੀ ਨਿਕਲਿਆ ਹੈ। ਇਸ ਲਈ ਬੱਚਿਆਂ ਨੂੰ ਬਾਹਰ ਪਿਕਨਿਕ ਤੇ ਲਿਜਾਇਆ ਜਾਵੇ ਤਾਂ ਕਿ ਉਨ੍ਹਾਂ ਵਿਚ ਦਿਲਚਸਪੀ ਪੈਦਾ ਕੀਤੀ ਜਾਵੇ।

ਸਪੀਕਰ ਸਾਹਿਬ, ਇਕ ਗੱਲ ਮੈਨੂੰ ਬੜੇ ਅਫ਼ਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਸਾਡੇ ਪ੍ਰਾਇਮਰੀ ਸਕੂਲਾਂ ਅਤੇ ਹਾਇਰ ਸਕੂਲਾਂ ਦੇ ਬਚਿਆਂ ਦੀ ਨਾਲਿਜ ਬੜੀ ਘੱਟ ਹੁੰਦੀ ਹੈ। ਇਸ ਲਈ ਮੈਂ ਵਿਦਿਆ ਮੰਤਰੀ ਨੂੰ ਬੇਨਤੀ ਕਰਾਂਗੀ ਕਿ ਸਾਰੇ ਵਰਲਡ ਦੇ ਮੁਲਕਾਂ ਦੇ ਨਕਸ਼ੇ ਸਕੂਲਾਂ ਵਿਚ ਰਖਣੇ ਚਾਹੀਦੇ ਹਨ । ਜੁਗਰਾਫੀਏ ਦਾ ਪੂਰਾ ਇੰਤਜ਼ਾਮ ਹੋਣਾ ਚਾਹੀਦਾ ਹੈ । Display of Photography of Flora and Fauna ਹੋਣੀ ਚਾਹੀਦੀ ਹੈ ਕਲਚਰਲ ਟਰੇਨਿੰਗ ਅਤੇ ਮਿਊਜ਼ੀਕਲ ਕੰਪਲਸਰੀ ਕਰਨੀ ਚਾਹੀਦੀ ਹੈ। ਵਿਦਿਆ ਮੰਤਰੀ ਜੀ ਨੂੰ ਖੇਡਾਂ ਦਾ ਬੜਾ ਉਤਸ਼ਾਹ ਹੈ। 15,93 ਲੱਖ ਰੁਪਿਆ 1973-74 ਵਿਚ ਇਸ ਪਾਸੇ ਰਖਿਆ ਹੈ। ਇਹ ਉਲੰਪਿਕ ਗੇਮਜ਼ ਵਿਚ ਗਏ ਸੀ। ਇਨ੍ਹਾਂ ਨੂੰ ਪਤਾ ਹੈ ਕਿ ਸਾਡਾ ਸਟੈਂਡਰਡ ਗੇਮਜ਼ ਵਿਚ ਕੋਈ ਨਹੀਂ ਹੈ।

**Mr. Speaker**: Please wind up now.

ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ : ਬੱਚਿਆਂ ਦੀਆਂ ਖੇਡਾਂ ਦਾ ਬੇਸ ਸਕੂਲਾਂ ਵਿਚ ਰਖਣਾ ਚਾਹੀਦਾ ਹੈ। ਤਾਂ ਕਿ ਉਹ ਅੱਗੇ ਕਾਲਜ ਵਿਚ ਜਾ ਕੇ ਕੰਪੀਟ ਕਰ ਸਕਣ ਅਤੇ ਵਰਲਡ ਵਿਚ ਪੰਜਾਬ ਦੇ ਬੱਚੇ ਨਾਮ ਪੈਦਾ ਕਰ ਸਕਣ।

ਲਾਰਜ ਨੰਬਰ ਆਫ ਟੈਕਨੀਕਲ ਸਕੂਲ ਖੋਲ੍ਹੇ ਜਾਣੇ ਚਾਹੀਦੇ ਹਨ । ਜਿਸ ਵੇਲੇ ਬੱਚਾ ਹਾਇਰ ਅਤੇ ਹਾਈ ਸਕੂਲ ਵਿਚ ਜਾਵੇ ਤਾਂ ਉਥੇ ਉਸ ਨੂੰ ਵੋਕੇਸ਼ਨ ਟਰੇਨਿੰਗ ਦਿੱਤੀ ਜਾਵੇ। ਅਤੇ ਜਿਸ ਜਾਬ ਵਿਚ ਉਸ ਨੇ ਜਾਣਾ ਹੈ ਉਸ ਨੂੰ ਉਸੇ ਕਿਸਮ ਦੀ ਟਰੇਨਿੰਗ ਸਕੂਲ ਵਿਚ ਦਿੱਤੀ ਜਾਵੇ । ਇਸ ਤਰ੍ਹਾਂ ਬੱਚੇ ਘੱਟ ਕਾਲਜਾਂ ਵਿਚ ਜਾਣਗੇ। ਸਾਇੰਸ ਅਤੇ ਹਿਊਮੈਨਿਟੀ ਦੇ ਸਬਜੈਕਟ ਲਾਏ ਜਾਣ। (ਘੰਟੀ) ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਇਥੇ ਬਹੁਤ ਸਾਰੀਆਂ ਲੈਜਿਸਲੇਟਰਜ਼ ਦੀਆਂ ਕਮੇਟੀਆਂ ਬਣਾਈਆਂ ਹਨ, ਇਸ ਤਰ੍ਹਾਂ ਤੁਸੀਂ ਇਕ ਐਜੂਕੇਸ਼ਨ ਦੇ ਉਤੇ ਵੀ ਕਮੇਟੀ ਬਣਾਓ। ਜਿਸ ਤਰ੍ਹਾਂ ਇਥੇ ਪੀ.ਏ.ਸੀ. ਦੀ ਕਮੇਟੀ ਹੈ, ਪਬਲਿਕ ਅੰਡਰਟੇਕਿੰਗਜ਼ ਦੀ ਕਮੇਟੀ ਹੈ, ਐਸਟੀਮੇਟਸ ਦੀ ਕਮੇਟੀ ਆਦਿ ਹਨ ਲੇਜਿਸਲੇਟਰਜ਼ ਦੀਆਂ ਕਮੇਟੀਜ਼ ਹਨ, ਇਸੇ ਤਰ੍ਹਾਂ ਐਜੂਕੇਸ਼ਨ ਦੇ ਉਤੇ ਵੀ ਇਕ ਲੈਜਿਸਲੇਟਰਜ਼ ਦੀ ਕਮੇਟੀ ਬਣਾਓ ਜਿਹੜੀ ਐਜੂਕੇਸ਼ਨ ਦੇ ਸਿਸਟਮ ਨੂੰ ਦੇਖੇ ਕਿ ਕਿਸ ਤਰ੍ਹਾਂ ਐਜੂਕੇਸ਼ਨ ਦੇ ਸਿਸਟਮ ਨੂੰ ਚੇਂਜ ਕਰਨਾ ਚਾਹੀਦਾ ਹੈ । ਸੋ ਇਹ ਸਪੀਕਰ ਸਾਹਿਬ, ਤੁਹਾਡੇ ਤੇ ਡੀਪੈਂਡ ਕਰਦਾ ਹੈ ਅਤੇ ਤੁਸੀਂ ਇਸ ਨੂੰ ਜ਼ਰੂਰ ਕਰੋ। ਇਕ ਦੋ ਗਲਾਂ ਮੈਂ ਸਪੀਕਰ ਸਾਹਿਬ, ਆਪਣੀ ਸਪੀਚ ਖਤਮ ਕਰਨ ਤੋਂ ਪਹਿਲਾਂ ਜ਼ਰੂਰ ਦਸਣਾ ਚਾਹੁੰਦੀ ਹਾਂ ਕਿ ਜਿਹੜੀਆਂ Spiritual and Moral values ਹਨ ਉਹ ਦੱਸਣ ਵਾਸਤੇ ਹਫਤੇ ਵਿਚ ਇਕ ਜਾਂ ਦੋ ਪੀਰੀਅਡ ਜ਼ਰੂਰ ਹੋਣੇ ਚਾਹਦੇ ਹਨ ਤਾਂ ਕਿ ਜਿਹੜੇ ਸਾਡੇ ਬੱਚੇ ਹਨ ਉਨ੍ਹਾਂ ਦੇ ਦਿਮਾਗਾਂ ਵਿਚ ਅੱਛੀਆਂ ਅੱਛੀਆਂ ਗਲਾਂ ਪਾਈਆਂ ਜਾ ਸਕਣ। ਦੂਸਰਾ ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਜਿਹੜੀਆਂ ਕਿਤਾਬਾਂ ਛੋਟੇ ਬਚਿਆਂ ਨੂੰ ਲਗਾਈਆਂ ਜਾਂਦੀਆਂ ਹਨ ਉਹ ਬੜੀਆਂ ਅਨ-ਅਟਰੈਕਟਿਵ ਹੁੰਦੀਆਂ ਹਨ ਅਤੇ ਬਚਿਆਂ ਨੂੰ ਉਸ ਦੇ ਪੜ੍ਹਨ ਵਿਚ ਕੋਈ ਦਿਲਚਸਪੀ ਨਹੀਂ ਹੁੰਦੀ। ਮੈਂ ਕਹਿਣਾ ਚਾਹੁੰਦੀ ਹਾਂ ਕਿ ਛੋਟੇ ਬਚਿਆਂ ਦੀਆਂ ਜਿਹੜੀਆਂ ਕਿਤਾਬਾਂ ਹੋਣ ਉਹ ਕੋਈ ਰੰਗ ਬਰੰਗੀਆਂ ਜਾਂ ਹੋਰ ਇਸ ਤਰ੍ਹਾਂ ਦੀਆਂ ਅਟਰੈਕਟਿਵ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਨ੍ਹਾਂ ਨੂੰ ਇਨਟਰੈਸਟ ਹੋ ਸਕੇ ਅਤੇ ਉਹ ਜ਼ਿਆਦਾ ਤੋਂ ਜ਼ਿਆਦਾਂ ਨਾਲਿਜ ਹਾਸਲ ਕਰ ਸਕਣ।

ਅੰਤ ਵਿਚ ਸਪੀਕਰ ਸਾਹਿਬ, ਮੈਂ ਤੁਹਾਡੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ, ਤੁਹਾਡੀ ਬੜੀ ਮਿਹਰਬਾਨੀ ਹੈ ਪਰ ਮੈਂ ਇਹ ਕਹਾਂਗੀ ਕਿ ਲੇਡੀਜ਼ ਮੈਂਬਰਾਂ ਨੂੰ ਥੋੜਾ ਜਿਹਾ ਜ਼ਿਆਦਾ ਟਾਈਮ ਦੇਣ ਦੀ ਕਿਰਪਾ ਕਰਿਆ ਕਰੋ ਤਾਂ ਮੈਂ ਤੁਹਾਡੀ ਬੜੀ ਮਸ਼ਕੂਰ ਹੋਵਾਂਗੀ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਮਾਨਯੋਗ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 16 ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ। ਪੰਜਾਬ ਸਰਕਾਰ ਅਤੇ ਸਿਖਿਆ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਸਿਖਿਆ ਦੇ ਵਾਸਤੇ 47 ਕਰੋੜ 8 ਲੱਖ 37 ਹਜ਼ਾਰ ਅਤੇ 9 ਸੌ ਰੁਪਿਆ ਰਖਿਆ ਹੈ ਜਦੋਂ ਕਿ 1969-70 ਵਿਚ ਇਹ 28 ਕਰੋੜ 10 ਲੱਖ ਅਤੇ 30 ਹਜ਼ਾਰ ਰੁਪਿਆ ਰਖਿਆ ਗਿਆ ਸੀ। ਇਹ ਵਡੀ ਰੋਸ਼ੋ ਐਤਕਾਂ ਇਸ ਕਰਕੇ ਰਖੀ ਗਈ ਹੈ ਕਿ ਵਿਦਿਆ ਜਿਹੜੀ ਕਿ ਇਕ ਇਨਸਾਨ ਦੀ ਬੇਸਿਕ ਨੀਡ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ ਜਿਤਨੀ ਦੇਰ ਤਕ ਇਕ ਇਨਸਾਨ ਨੂੰ ਵਿਦਿਆ ਨਹੀਂ ਮਿਲਦੀ ਉਸ ਤੋਂ ਬਗੈਰ ਇਹ ਗਲ ਹੁੰਦੀ ਹੈ ਜਿਸ ਤਰ੍ਹਾਂ ਦੁੱਬ ਤੋਂ ਬਗ਼ੈਰ ਕੋਈ ਪਸ਼ੂ ਹੁੰਦਾ ਹੈ। ਹਰ ਆਦਮੀ ਵਿਦਿਆ ਪੜ੍ਹਿਆ ਲਿਖਿਆ ਜ਼ਰੂਰ ਹੋਣਾ ਚਾਹੀਦਾ ਹੈ ਅਤੇ ਵਿਦਿਆ ਤੋਂ ਬਿਨਾਂ ਨਾ ਹੀ ਕੋਈ ਆਰਥਕ ਤੌਰ ਤੇ ਤਰੱਕੀ ਕਰ ਸਕਦਾ ਹੈ ਅਤੇ ਨਾ ਹੀ ਕੋਈ ਸਮਾਜਕ ਤੌਰ ਤੇ ਤਰੱਕੀ ਕਰ ਸਕਦਾ ਹੈ। ਪਿਛਲੇ ਇਕ ਸਾਲ ਵਿਚ 1,000 ਪ੍ਰਾਇਮਰੀ ਸਕੂਲ ਖੋਲ੍ਹੇ ਗਏ ਹਨ 200 ਪ੍ਰਾਇਮਰੀ ਸਕੂਲ ਦਾ ਦਰਜਾ ਵਧਾ ਕੇ ਮਿਡਲ ਸਕੂਲ ਬਣਾ ਦਿਤਾ ਗਿਆ ਹੈ ਅਤੇ 75 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਇਆ ਗਿਆ ਹੈ। ਇਸ ਪੜ੍ਹਾਈ ਦੇ ਪੱਧਰ ਨੂੰ ਹੋਰ ਉਚਾ ਕਰਨ ਲਈ ਕਈ ਨਵੇਂ ਸਕੂਲ ਖੋਲ੍ਹੇ ਗਏ ਹਨ ਅਤੇ ਕਈ ਅਪਗਰੇਡ ਕੀਤੇ ਗਏ ਹਨ ਅਤੇ ਇਸ ਦੇ ਨਾਲ ਹੀ ਇਨ੍ਹਾਂ ਸਕੂਲਾਂ ਵਿਚ ਪੜੇ ਲਿਖੇ ਬੇਰੁਜ਼ਗਾਰ ਟੀਚਰਾਂ ਨੂੰ ਰੁਜ਼ਗਾਰ ਵੀ ਮਿਲਿਆ ਹੈ । ਨਵੇਂ 1500 ਅਤੇ ਪੁਰਾਣੇ 3950 ਅਧਿਆਪਕ ਲਗਾਏ ਹਨ। ਇਸ ਸਾਲ 5,430 ਜੇ.ਬੀ.ਟੀ. ਟੀਚਰਜ ਐਡਜਸਟ ਹੋਏ ਹਨ ਅਤੇ 552 ਮਾਸਟਰ ਅਤੇ 726 ਕਲਾਸੀਕਲ ਅਤੇ ਵਰਨੈਕੂਲਰ ਟੀਚਰ ਨਿਯੁਕਤ ਕੀਤੇ ਗਏ ਹਨ। ਇਸ ਵਕਤ ਪੰਜਾਬ ਵਿਚ 7,933 ਗੌਰਮਿੰਟ ਪ੍ਰਾਇਮਰੀ ਸਕੂਲ ਅਤੇ 1,116 ਮਿਡਲ ਸਕੂਲਾਂ ਦੀ ਤਾਦਾਦ ਹੈ। ਇਨ੍ਹਾਂ ਸਾਰੇ ਯਤਨਾਂ ਤੋਂ ਪਤਾ ਲਗਦਾ ਹੈ ਕਿ ਪੰਜਾਬ ਵਿਦਿਆ ਦੇ ਖੇਤਰ ਵਿਚ ਬਹੁਤ ਤਰੱਕੀ ਕਰ ਰਿਹਾ ਹੈ। ਇਸੇ ਤਰ੍ਹਾਂ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ 1967 ਵਿਚ 6 ਸਾਲ ਤੋਂ ਲੈ ਕੇ 11 ਸਾਲ ਦੇ ਉਮਰ ਦੇ ਬਚਿਆਂ ਦੇ ਗਰੁਪ ਦੀ ਇਨਰੋਲਮੈਂਟ ਜਿਹੜੀ ਸੀ ਉਹ 67.9% ਸੀ ਅਤੇ ਅੱਜ ਉਹ 71% ਤੱਕ ਪਹੁੰਚ ਗਈ ਹੈ ਬੇਸ਼ਿਕ ਆਲ-ਇੰਡੀਆ ਦਾ ਜਿਹੜਾ ਐਨਰੋਲਮੈਂਟ ਲੈਵਲ ਹੈ ਉਹ 83 ਪ੍ਰਤੀਸ਼ਤ ਹੈ ਅਤੇ ਅਸੀਂ ਉਸ ਦੇ ਨਾਲੋਂ ਕਾਫੀ ਪਿਛੇ ਹਾਂ ਲੇਕਿਨ ਪਿਛਲੇ ਇਕ ਸਾਲ ਵਿਚ ਕਾਫੀ ਯਤਨ ਕਰਕੇ ਜਿਤਨੀ ਪਰਸੈਂਟੇਜ਼ ਵਧਾਈ ਗਈ ਉਹ ਇਕ ਸ਼ਲਾਘਾ ਯੋਗ ਕਦਮ ਹੈ। ਇਸੇ ਤਰ੍ਹਾਂ 11 ਤੋਂ 14 ਸਾਲ ਦੀ ਏਜ ਦੇ ਗਰੁਪ ਦੀ ਆਲ ਇੰਡੀਆ ਲੈਵਲ ਦੀ ਪਰਸੈਂਟੇਜ਼ 40 ਪ੍ਰਤੀਸ਼ਤ ਹੈ ਲੇਕਿਨ ਇਸ ਪੰਜਾਬ ਦੀ ਸਰਕਾਰ ਨੇ ਆਪਣੇ ਪੂਰੇ ਯਤਨ ਕਰਕੇ ਇਸ ਨੂੰ 48 ਪ੍ਰਤੀਸ਼ਤ ਕੀਤਾ ਹੈ ਅਤੇ ਇਹ ਆਲ ਇੰਡੀਆ ਦੀ ਪਰਸੈਂਟੇਜ਼ ਨਾਲੋਂ ਵੱਧ ਹੈ। ਇਸੇ ਤਰ੍ਹਾਂ 14 ਤੋਂ 17 ਸਾਲ ਦੇ ਗਰੁਪ ਦੀ ਐਨਰੋਲਮੈਂਟ ਜਿਹੜੀ ਕਿ ਪਹਿਲਾਂ 14.6 ਪ੍ਰਤੀਸ਼ਤ ਸੀ ਉਹ ਵੱਧ ਕੇ 20 ਪ੍ਰਤੀਸ਼ਤ ਹੋ ਗਈ ਅਤੇ ਆਲ ਇੰਡੀਆ ਐਨਰੋਲਮੈਂਟ ਵੀ 20 ਪ੍ਰਤੀਸ਼ਤ ਇਸ ਏਜ ਦੇ ਗਰੁੱਪ ਦੀ ਹੈ। ਇਸ ਦੇ ਨਾਲ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਪਜਾਬ ਵਿਦਿਆ ਵਲ ਬੜੀ ਜਲਦੀ ਤਰੱਕੀ ਕਰ ਰਿਹਾ ਹੈ ਅਤੇ ਇਸ ਦੇ ਨਾਲ ਹੀ ਜਿਹੜਾ ਸਾਡਾ ਟੀਚਾ ਹੈ ਕਿ ਹਰ ਇਕ ਵਿਅਕਤੀ ਪੜ੍ਹਿਆ ਲਿਖਿਆ ਹੋਵੇ ਉਹ ਟੀਚਾ ਜਲਦੀ ਹੀ ਪੂਰਾ ਹੋਵੇਗਾ।

ਇਸ ਦੇ ਨਾਲ ਹੀ ਮੈਂ ਇਹ ਵੀ ਸਪੀਕਰ ਸਾਹਿਬ, ਦਸਣਾ ਚਾਹੁੰਦਾ ਹਾਂ ਕਿ ਫਿਜ਼ੀਕਲ ਐਜੂਕੇਸ਼ਨ ਜਿਹੜੀ ਹੈ ਉਹ ਸਕੂਲਾਂ ਵਿਚ ਕੰਪਲਸਰੀ ਕੀਤੀ ਹੈ ਅਤੇ ਇਸ ਦੇ ਲਈ ਵਿਦਿਆ ਮੰਤਰੀ ਖਾਸ

[ਡਾਕਟਰ ਕੇਵਲ ਕ੍ਰਿਸ਼ਨ]
ਤੌਰ ਤੇ ਵਧਾਈ ਦੇ ਪਾਤਰ ਹਨ। ਮੈਂ ਸਮਝਦਾ ਹਾਂ ਕਿ ਜਦੋਂ ਉਹ ਮਿਊਨਕ ਗਏ ਤਾਂ ਉਥੇ ਜਾ ਕੇ ਦੇਖਿਆ ਕਿ ਇਨ੍ਹਾਂ ਗਲਾਂ ਵਿਚ ਹਿੰਦੁਸਤਾਨ ਹਾਲੀਂ ਕੁਝ ਪਿਛੇ ਹੈ....

**ਸ੍ਰੀ ਸਪੀਕਰ :** ਤੁਹਾਡਾ ਮਾਈਕ ਠੀਕ ਵਰਕ ਨਹੀਂ ਕਰ ਰਿਹਾ, ਇਸ ਲਈ ਤੁਸੀਂ ਨਾਲ ਦੀ ਸੀਟ ਤੋਂ ਬੋਲ ਲਓ। (Your mike is not working properly, you may please speak from the next seat.)

(ਇਸ ਵਕਤ ਆਨਰੇਬਲ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਆਪਣੀ ਸੀਟ ਦੇ ਨਾਲ ਦੀ ਸੀਟ ਤੇ ਜਾ ਕੇ ਬੋਲਣ ਲਗ ਪਏ)

**ਡਾਕਟਰ ਕੇਵਲ ਕ੍ਰਿਸ਼ਨ :** ਐਨ.ਸੀ.ਸੀ. ਲਈ 70 ਲੱਖ ਰੁਪਏ ਦੀ ਰਕਮ ਰੱਖੀ ਗਈ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਇਸ ਗਲ ਲਈ ਵਧਾਈ ਦੀ ਪਾਤਰ ਹੈ ਲੇਕਿਨ ਅੱਜ ਜਿਹੜੀ ਸਮੇਂ ਦੀ ਜ਼ਰੂਰਤ ਹੈ ਉਹ ਇਸ ਗਲ ਦੀ ਮੰਗ ਕਰਦੀ ਹੈ ਕਿ ਅੱਜ ਹਰ ਬੱਚਾ ਭਾਵੇਂ ਸਕੂਲ ਵਿਚ ਪੜ੍ਹਦਾ ਹੈ ਜਾਂ ਕਾਲਜ ਵਿਚ ਪੜ੍ਹਦਾ ਹੈ ਉਸ ਨੂੰ ਮਿਲਟਰੀ ਟਰੇਨਿੰਗ ਦਿਤੀ ਜਾਵੇ ਤਾਂ ਕਿ ਜਦੋਂ ਕਦੇ ਵੀ ਕੋਈ ਐਸ਼ੀ ਜ਼ਰੂਰਤ ਹੋਵੇ ਤਾਂ ਉਸ ਦੇ ਲਈ ਤਿਆਰ ਹੋਵੇ। ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਸਰਕਾਰ ਕੋਈ ਐਸੀ ਸਕੀਮ ਬਣਾਏ ਜਿਸ ਨਾਲ ਮਿਲਟਰੀ ਟਰੇਨਿੰਗ ਦਿਤੀ ਜਾਵੇ ਅਤੇ ਵੈਪਨ ਇਸਤੇਮਾਲ ਕਰਨ ਦੀ ਟਰੇਨਿੰਗ ਅਸੀਂ ਬੱਚਿਆਂ ਨੂੰ ਦੇ ਸਕੀਏ।

ਫਿਰ, ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀ ਬੜੀ ਦੇਰ ਦੀ ਮੰਗ ਸੀ ਕਿ ਉਨ੍ਹਾਂ ਨੂੰ ਵੀ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਬਰਾਬਰ ਵੇਤਨ ਮਿਲਣਾ ਚਾਹੀਦਾ ਹੈ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਕਾਫੀ ਦੇਰ ਤੋਂ ਬੜੀ ਭਾਰੀ ਬੇਇਨਸਾਫੀ ਹੋ ਰਹੀ ਸੀ, ਜਦੋਂ ਕਿ ਉਨ੍ਹਾਂ ਦੀਆਂ ਯੋਗਤਾਵਾਂ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੀਆਂ ਯੋਗਤਾਵਾਂ ਦੇ ਬਰਾਬਰ ਹੁੰਦੀਆਂ ਸਨ ਪਰ ਵੇਤਨ ਉਨ੍ਹਾਂ ਨੂੰ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਮੁਕਾਬਲੇ ਵਿਚ ਘੱਟ ਮਿਲਦਾ ਸੀ ਹਾਲਾਂ ਕਿ ਸਰਕਾਰ 95 ਪ੍ਰਤੀਸ਼ਤ ਗਰਾਂਟ ਵੀ ਪ੍ਰਾਈਵੇਟ ਸਕੂਲਾਂ ਨੂੰ ਦਿੰਦੀ ਸੀ। ਇਸ ਕੰਮ ਦੇ ਲਈ 3.11 ਕਰੋੜ ਰੁਪਇਆ 1972-73 ਵਿਚ ਅਤੇ ਇਤਨਾ ਹੀ ਅਗੇ ਨੂੰ ਰੱਖਿਆ ਹੈ। ਇਹ ਇਕ ਬਹੁਤ ਹੀ ਸ਼ਲਾਘਾ ਯੋਗ ਕਦਮ ਹੈ। ਇਸ ਦੇ ਨਾਲ ਜਿਹੜੀ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨਾਲ ਬੇ-ਇਨਸਾਫੀ ਹੁੰਦੀ ਸੀ ਉਸ ਨੂੰ ਪੂਰਾ ਕਰ ਸਕਾਂਗੇ।

ਫਿਰ ਸਪੀਕਰ ਸਾਹਿਬ, ਸਰਕਾਰ ਨੇ ਇਹ ਵੀ ਬਹੁਤ ਚੰਗਾ ਕਦਮ ਉਠਾਇਆ ਹੈ ਜਿਹੜਾ ਕਿਤਾਬਾਂ ਨੂੰ ਨੈਸ਼ਨੇਲਾਈਜ਼ ਕੀਤਾ ਹੈ। ਅੱਠਵੀਂ ਜਮਾਤ ਤੱਕ ਪਹਿਲਾਂ ਹੀ ਪੁਸਤਕਾਂ ਨੈਸ਼ਨੇਲਾਈਜ਼ਡ ਸਨ ਪਰ ਹੁਣ ਦਸਵੀਂ ਜਮਾਤ ਤੱਕ ਕਰ ਦਿਤੀਆਂ ਹਨ। ਲੇਕਿਨ ਮੈਂ ਇਹ ਗਲ ਬੜੇ ਦੁੱਖ ਨਾਲ ਕਹਾਂਗਾ ਕਿ ਪਿਛਲੇ ਸਾਲ ਵੀ ਬਹੁਤ ਦੇਰ ਤਕ ਜਿਹੜੀਆਂ ਪ੍ਰਾਇਮਰੀ ਦੇ ਬੱਚਿਆਂ ਦੀਆਂ ਸਲੇਬਸ ਦੀਆਂ ਪੁਸਤਕਾਂ ਸਨ ਉਹ ਨਹੀਂ ਮਿਲਦੀਆਂ ਰਹੀਆਂ ਅਤੇ ਪੰਜਾਬ ਵਿਚ ਇਸ ਗਲ ਦਾ ਬੜਾ ਰੌਲਾ ਪਿਆ। ਹੁਣ ਵੀ ਇਸ ਗਲ ਦਾ ਅਖਬਾਰਾਂ ਵਿਚ ਸ਼ਾਇਦ ਜ਼ਿਕਰ ਆਇਆ ਹੈ ਕਿ ਮੈਟਰਿਕ ਦੀਆਂ ਪੁਸਤਕਾਂ ਜਦੋਂ ਜ਼ਰੂਰਤ ਹੋਵੇ ਉਸ ਵੇਲੇ ਸ਼ਾਇਦ ਨਾ ਮਿਲ ਸਕਣ। ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਨੂੰ ਇਸ ਦੇ ਬਾਰੇ ਵਿਚ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਔਰ ਇਹ ਜਿੰਨੀਆਂ ਵੀ ਪੁਸਤਕਾਂ ਹਨ ਅਗਰ ਸਕੂਲਾਂ ਵਿਚ ਹੀ ਮਿਲ ਜਾਣ ਤਾਂ ਇਹ ਬਹੁਤ ਅੱਛਾ ਰਹੇਗਾ ਸਰਕਾਰ ਨੂੰ ਇਸ ਦੇ ਬਾਰੇ ਵਿਚ ਆਪ ਕੋਈ

ਪ੍ਰਬੰਧ ਕਰਨਾ ਚਾਹੀਦਾ ਹੈ ਨਹੀਂ ਤਾਂ ਫਿਰ ਬੁੱਕ ਸੈਲਰ ਇਸ ਦੇ ਵਿਚ ਬਲੈਕ ਮਾਰਕਿਟ ਕਰਨਗੇ । ਜਾਂ ਤਾਂ ਇਨ੍ਹਾਂ ਤੇ ਕੰਟਰੋਲ ਕਰਨਾ ਚਾਹੀਦਾ ਹੈ ਤਾਂ ਕਿ ਸਾਰੇ ਬੱਚਿਆਂ ਨੂੰ ਕਿਤਾਬਾਂ ਇਨ ਟਾਈਮ ਮਿਲ ਸਕਣ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਜਿਥੇ ਸਰਕਾਰ ਹੋਰ ਚੀਜ਼ਾਂ ਇਤਨੀਆਂ ਆਪ ਸਪਲਾਈ ਕਰਦੀ ਹੈ ਉਥੇ ਇਹ ਪੁਸਤਕਾਂ ਵੀ ਉਨਾਂ ਨੂੰ ਆਪ ਦੇਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਸਰਕਾਰ ਦਾ ਇਹ ਕਦਮ ਵੀ ਨਿਹਾਇਤ ਸ਼ਲਾਘਾ ਯੋਗ ਹੈ ਕਿ ਇਸ ਸਰਾਕਾਰ ਨੇ ਦੱਸਵੀਂ ਜਮਾਤ ਤੱਕ ਹਿੰਦੀ ਪੰਜਾਬੀ ਲਾਜਮੀ ਕਰ ਦਿਤੀ ਹੈ। ਇਸ ਤੋਂ ਪਹਿਲਾਂ ਸਿਰਫ ਅੱਠਵੀਂ ਜਮਾਤ ਤੱਕ ਪੰਜਾਬੀ ਅਤੇ ਹਿੰਦੀ ਅਤੇ ਅੰਗਰੇਜ਼ੀ ਲਾਜਮੀ ਹੁੰਦੀ ਸੀ ਲੇਕਿਨ ਹੁਣ ਮੈਟਰਿਕ ਤੱਕ ਇਸ ਸਰਕਾਰ ਨੇ ਕਰ ਦਿਤੀ ਹੈ ਕਿ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਸਬਜੈਕਟ ਲਾਜਮੀ ਰਹੇਗਾ । ਇਸ ਨਾਲ ਰਾਸ਼ਟਰ ਭਾਸ਼ਾ ਹਿੰਦੀ ਨੂੰ ਬਹੁਤ ਸਨਮਾਨਤ ਕੀਤਾ ਹੈ ਜਿਹੜਾ ਕਿ ਅਕਾਲੀ ਰਾਜ ਵਿਚ ਨਹੀਂ ਸੀ ਕੀਤਾ ਜਾ ਸਕਿਆ ਅਤੇ ਸ਼ਾਇਦ ਜਾਣ ਬੁਝ ਕੇ ਇਸ ਤਰ੍ਹਾਂ ਕੀਤਾ ਗਿਆ ਸੀ ਲੇਕਿਨ ਅੱਜ ਇਸ ਸਰਕਾਰ ਨੇ ਇਸ ਨੂੰ ਪੂਰਾ ਸਨਮਾਨ ਦਿਤਾ ਹੈ ਜਿਸਦੇ ਲਈ ਕਿ ਇਹ ਸਰਕਾਰ ਖਾਸ ਤੌਰ ਤੇ ਵਧਾਈ ਦੀ ਪਾਤਰ ਹੈ । (ਥੰਪਿੰਗ)

ਫਿਰ ਸਪੀਕਰ ਸਾਹਿਬ, ਕੁਝ ਮੀਲਜ਼ ਵਗੈਰਾ ਬੱਚਿਆਂ ਨੂੰ ਦੇਣ ਦਾ ਇਸ ਸਰਕਾਰ ਨੇ ਪ੍ਰਬੰਧ ਕੀਤਾ ਹੈ । 1972-73 ਵਿਚ ਇਸ ਦੇ ਲਈ ਇਕ ਲੱਖ ਰੁਪਿਆ ਸੀ ਪਰ ਇਸ ਦੀ ਜ਼ਰੂਰਤ ਨੂੰ ਜ਼ਿਆਦਾ ਮਹਿਸੂਸ ਕਰਦਿਆਂ ਹੋਇਆਂ ਅਤੇ ਖਾਸ ਤੌਰ ਤੇ ਹਰੀਜਨਾਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੱਚਿਆ ਨੂੰ ਜਿਨ੍ਹਾਂ ਨੂੰ ਕਿ ਘਰੋਂ ਪੂਰੀ ਮੀਲਜ਼ ਨਹੀਂ ਸੀ ਮਿਲਦੀ ਉਨ੍ਹਾਂ ਨੂੰ ਦੇਣ ਵਾਸਤੇ 4 ਲੱਖ ਰੁਪਿਆ ਇਸ ਸਰਕਾਰ ਨੇ ਹੁਣ ਰੱਖਿਆ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਕਦਮ ਇਸ ਸਰਕਾਰ ਨੇ ਚੁੱਕਿਆ ਹੈ ਉਸ ਨਾਲ ਇਹ ਆਪਣੇ ਫਰਜ਼ਾਂ ਨੂੰ ਪੂਰੀ ਤਰ੍ਹਾਂ ਨਿਭਾ ਰਹੀ ਹੈ ।

ਇਸੇ ਤਰ੍ਹਾਂ 3 ਲੱਖ ਰੁਪਿਆ ਯੂਨੀਵਰਸਿਟੀਆਂ ਨੂੰ ਦਿਤਾ ਗਿਆ ਹੈ। ਯੂਨੀਵਰਸਿਟੀਆਂ ਇਕ ਮੰਦਰ ਹੁੰਦੀਆਂ ਹਨ ਅਤੇ ਉਨ੍ਹਾਂ ਤੋਂ ਪ੍ਰਕਾਸ਼ ਵਿਦਿਆ ਦਾ ਮਿਲਦਾ ਹੈ। ਉਨ੍ਹਾਂ ਦੀ ਹਾਲਤ ਜਿੰਨੀ ਚੰਗੀ ਹੋਵੇ ਉਤਨੀ ਹੀ ਪੰਜਾਬ ਵਿਚ ਵਿਦਿਆ ਦੀ ਹਾਲਤ ਚੰਗੀ ਹੋਵੇਗੀ। ਇਸੇ ਤਰ੍ਹਾਂ 5 ਲੱਖ ਰੁਪਿਆ ਗਰੀਬ ਤਬਕੇ ਦੇ ਲੋਕਾਂ ਵਾਸਤੇ ਅਤੇ 75 ਲੱਖ ਰੁਪਿਆ ਹੋਰ ਇਸੇ ਤਰ੍ਹਾਂ ਦਾ ਰਖਿਆ ਗਿਆ ਹੈ ਇਸ ਨਾਲ ਕਿ ਮੈਂ ਸਮਝਦਾ ਹਾਂ ਕਿ ਗਰੀਬ ਸੈਕਸ਼ਨ ਦੀ ਪੰਜਾਬ ਦੇ ਵਿਚ ਬਹੁਤ ਵਡੀ ਮਦਦ ਕੀਤੀ ਗਈ ਹੈ ਤਾਂ ਕਿ ਉਹ ਵੀ ਵਿਦਿਆ ਪ੍ਰਾਪਤ ਕਰ ਸਕੇ ਅਤੇ ਆਪਣੇ ਬਚਿਆਂ ਨੂੰ ਬਾਕੀ ਬਚਿਆਂ ਦੇ ਮੁਕਾਬਲੇ ਵਿਚ ਚਲਾ ਸਕੇ ।

ਸਪੀਕਰ ਸਾਹਿਬ, ਰਾਮਚਰਿਤ ਮਾਨਸ, ਇਸ ਦੀ ਚਾਰ ਸੌ ਸਾਲਾ ਵਰੇ ਗੰਢ ਸਾਰੇ ਭਾਰਤ ਵਰਸ਼ ਵਿਚ ਮਨਾਈ ਜਾ ਰਹੀ ਹੈ ਅਤੇ ਉਸ ਦੇ ਵਾਸਤੇ ਪੰਜਾਬ ਸਰਕਾਰ ਨੇ 30 ਹਜ਼ਾਰ ਰੁਪਏ ਦੀ ਮਨਜ਼ੂਰੀ ਦਿਤੀ ਹੈ। ਇਹ ਵਕਤ ਦੀ ਜ਼ਰੂਰਤ ਹੈ। ਜਿਹੜੀਆ ਚੰਗੀਆਂ ਗਲਾਂ ਵਿਦਿਆ ਦੇ ਸਬੰਧ ਵਿਚ ਰਾਮ-ਚਰਿਤ ਮਾਨਸ ਵਿਚ ਲਿਖੀਆਂ ਗਈਆਂ ਹਨ ਉਹ ਸ਼ਲਾਘਾ ਯੋਗ ਅਤੇ ਪ੍ਰਸ਼ੰਸਨੀਯ ਹਨ। ਇਸ ਸਰਕਾਰ ਨੇ ਆਪਣਾ ਫਰਜ਼ ਪੂਰਾ ਕੀਤਾ ਹੈ ਅਤੇ ਇਸ ਲਈ ਸਰਕਾਰ ਵਧਾਈ ਦੀ ਪਾਤਰ ਹੈ।

ਹੁਣ ਮੈਂ ਸਪੀਕਰ ਸਾਹਿਬ, ਕੁਝ ਸੁਜੈਸ਼ਨਜ਼ ਦੇਣੀਆਂ ਚਾਹੁੰਦਾ ਹਾਂ ਅਤੇ ਜਿਹੜੀਆਂ ਕਮੀਆਂ ਹਨ ਉਹ ਪੂਰੀਆਂ ਹੋ ਸਕਦੀਆਂ ਹਨ। ਮੈਂ ਇਸ ਸਰਕਾਰ ਦਾ ਧਿਆਨ ਉਨ੍ਹਾਂ ਕਮੀਆਂ ਵਲ ਲਿਜਾਣਾ ਚਾਹੁੰਦਾ ਹਾਂ। 1968 ਤੋਂ ਪੰਜਾਬ ਵਿਚ ਸੋਸ਼ਲ ਐਜੂਕੇਸ਼ਨ ਦੇ ਨਾਮ ਤੇ ਇਕ ਸਕੀਮ ਅਨਪੜ੍ਹ ਬਾਲਗਾਂ ਨੂੰ ਪੜ੍ਹਾਉਣ ਦੇ ਸਬੰਧ ਵਿਚ ਚਲ ਰਹੀ ਹੈ । ਇਸ ਵਿਚ 6 ਸਕੁਐਡ ਕੰਮ ਕਰ ਰਹੇ ਹਨ।

[ਡਾਕਟਰ ਕੇਵਲ ਕ੍ਰਿਸ਼ਨ]

ਸਾਰੇ ਪੰਜਾਬ ਵਿਚ 180 ਐਜੂਕੇਸ਼ਨ ਸੈਂਟਰ ਹਨ। ਇਹ ਗਲ ਸ਼ਿਖਸ਼ਾ ਦੇਣ ਦੇ ਦਾਵੇ ਵਿਚ ਹੈ ਅਤੇ ਕਿਤਾਬਾਂ ਵਿਚ ਆਈ ਹੈ ਕਿ ਹੁਣ ਤੱਕ ਕੋਈ 50 ਹਜ਼ਾਰ ਆਦਮੀਆਂ ਨੂੰ ਸ਼ਿਖਸ਼ਾ ਦਿਤੀ ਜਾ ਚੁੱਕੀ ਹੈ। ਮੈਂ ਇਸ ਗਲ ਨਾਲ ਇਤਫ਼ਾਕ ਨਹੀਂ ਕਰਦਾ। ਹਰ ਸਾਲ 50 ਹਜ਼ਾਰ ਨੂੰ 6 ਸਕੁਐਡਾਂ ਅਤੇ 180 ਐਜੂਕੇਸ਼ਨ ਸੈਂਟਰਜ਼ ਰਾਹੀਂ ਵਿਦਿਆ ਦਿਤੀ ਗਈ ਹੋਵੇਗੀ ਇਹ ਕੁਝ ਠੀਕ ਨਜ਼ਰ ਨਹੀਂ ਆਉਂਦਾ। ਮੈਂ ਸਮਝਦਾ ਹਾਂ ਕਿ ਇਹ ਸਕੀਮ ਪੰਜਾਬ ਵਿਚ 1968 ਵਿਚ ਸ਼ੁਰੂ ਹੋਈ ਸੀ ਅਤੇ ਉਸ ਵਕਤ ਪੰਜਾਬ ਦੀ ਬਾਲਗ ਅਨਪੜ੍ਹ ਪਰਸੈਂਟੇਜ਼ 74 ਸੀ। ਇਹ ਇਕ ਬੜਾ ਗੰਭੀਰ ਮਸਲਾ ਹੈ। ਜੇ ਅਸੀਂ ਅਨਪੜ੍ਹਤਾ ਦੂਰ ਕਰਨਾ ਚਾਹੁੰਦੇ ਹਾਂ ਤਾਂ ਜਿਹੜੇ 74 ਪ੍ਰਤੀਸ਼ਤ ਅਨਪੜ੍ਹ ਬਾਲਗ ਹਨ ਉਨ੍ਹਾਂ ਨੂੰ ਜ਼ਰੂਰ ਪੜ੍ਹਾਉਣਾ ਚਾਹੀਦਾ ਹੈ। ਤਾਂ ਕਿ ਉਹ ਇਸ ਯੋਗ ਹੋ ਸਕਣ, ਲਿਖ ਪੜ੍ਹ ਸਕਣ ਅਤੇ ਪੜ੍ਹੇ ਲਿਖੇ ਲੋਕਾਂ ਦੇ ਸਮਾਨ ਆਦਰ ਪ੍ਰਾਪਤ ਕਰ ਸਕਣ। ਮੈਂ ਵਿਦਿਆ ਮੰਤਰੀ ਜੀ ਨੂੰ ਇਕ ਸਕੀਮ ਦੇਣਾ ਚਾਹੁੰਦਾ ਹਾਂ ਅਗਰ ਇਹ ਉਸ ਵਲ ਧਿਆਨ ਦੇਣ ਤਾਂ ਮੈਂ ਸਮਝਦਾ ਹਾਂ ਕਿ ਇਸ ਸਕੀਮ ਨਾਲ ਇਹ ਚਾਰ ਸਾਲਾਂ ਵਿਚ ਬਾਲਗ ਅਨਪੜ੍ਹਤਾ ਨੂੰ ਦੂਰ ਕਰ ਸਕਣਗੇ। ਇਸ ਵੇਲੇ ਪੰਜਾਬ ਦੇ ਵਿਚ ਪ੍ਰਾਇਮਰੀ ਟੀਚਰਜ਼ ਦੀ ਤਾਦਾਦ 27,824 ਹੈ, ਮਿਡਲ ਸਕੂਲਾਂ ਦੇ ਟੀਚਰਜ਼ ਦੀ ਤਾਦਾਦ, 9,439 ਹੈ ਅਤੇ ਹਾਈ ਅਤੇ ਹਾਇਰ ਸਕੈਂਡਰੀ ਸਕੂਲਾਂ ਦੇ ਟੀਚਰਜ਼ ਦੀ ਤਾਦਾਦ 25,648 ਹੈ ਅਤੇ ਕੁੱਲ 65,711 ਟੀਚਰਜ਼ ਹਨ। ਮੈਂ ਕਹਿੰਦਾ ਹਾਂ ਕਿ ਮਿਡਲ ਸਕੂਲਾਂ ਦੇ ਟੀਚਰਜ਼ ਤੋਂ ਸਕੂਲ ਟਾਈਮ ਤੋਂ ਬਾਦ ਕੰਮ ਲਿਆ ਜਾਵੇ ਤਾਂ ਠੀਕ ਹੈ ਪਰ ਪ੍ਰਾਇਮਰੀ ਟੀਚਰਜ਼ ਤੋਂ ਬਾਲਗਾਂ ਵਾਸਤੇ ਜ਼ਰੂਰ ਕੰਮ ਲਿਆ ਜਾਵੇ। ਇਨ੍ਹਾਂ ਸਕੂਲਾਂ ਦੇ ਟੀਚਰਜ਼ ਬਾਰੇ ਹੈਡਮਾਸਟਰਜ਼ ਦੀ ਡਿਊਟੀ ਲਗਾ ਦਿਤੀ ਜਾਵੇ। ਪ੍ਰਾਇਮਰੀ ਸਕੂਲ 7,933 ਮਿਡਲ 1,116 ਅਤੇ ਹਾਈ 9,049 ਸਕੂਲ ਹਨ। ਅਗਰ ਇਹ ਸਕੂਲ ਇਕ ਸਾਲ ਵਿਚ 100 ਬਾਲਗਾਂ ਨੂੰ ਸ਼ਿਖਸ਼ਾ ਦੇਣ ਤਾਂ ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਕੋਈ ਸਾਡੇ ਪੰਜਾਬ ਦੀ ਕੁੱਲ ਆਬਾਦੀ 1 ਕਰੋੜ 35 ਲੱਖ ਹੈ ਅਤੇ ਇਸ ਵਿਚ 34-35 ਲੱਖ ਦੇ ਕਰੀਬ ਬਾਲਗ ਅਨਪੜ੍ਹ ਹਨ, ਬਾ-ਆਸਾਨੀ ਇਹ ਕੰਮ ਪੂਰਾ ਹੋ ਸਕਦਾ ਹੈ। ਲੇਕਿਨ ਇਸ ਦੇ ਵਾਸਤੇ ਉਨ੍ਹਾਂ ਟੀਚਰਜ਼ ਨੂੰ ਇੰਸੈਂਟਿਵ ਦੇਣ ਉਨ੍ਹਾਂ ਨੂੰ ਕੁਝ ਪੈਸੇ ਦੇਣ। ਇਸ ਦੇ ਨਾਲ ਹੀ ਪੜ੍ਹਨ ਵਾਲਿਆਂ ਵਾਸਤੇ ਕੋਈ ਰਿਫ਼ਰਿਸ਼ਮੈਂਟ ਆਦਿ ਦਾ ਵੀ ਪ੍ਰਬੰਧ ਕੀਤਾ ਜਾਵੇ ਤਾਂ ਕਿ ਉਨ੍ਹਾਂ ਲਈ ਵੀ ਕੋਈ ਐਟਰੈਕਸ਼ਨ ਰਹੇ। ਇਸ ਤਰ੍ਹਾਂ ਨਾਲ ਇਹ ਪੰਜਾਬ ਦਾ ਕੰਮ ਚਾਰ ਸਾਲਾਂ ਵਿਚ ਪੂਰਾ ਹੋ ਜਾਵੇਗਾ।

ਸਪੀਕਰ ਸਾਹਿਬ, ਮੈਂ ਇਸ ਗਲ ਨੂੰ ਮਹਿਸੂਸ ਕਰਦਾ ਹਾਂ ਅਤੇ ਸਾਰੇ ਹਿੰਦੁਸਤਾਨ ਵਿਚ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਇਸ ਤਾਲੀਮ ਦੇ ਢਾਂਚੇ ਨੂੰ ਬਦਲਿਆ ਜਾਵੇ। (ਘੰਟੀ) ਸਪੀਕਰ ਸਾਹਿਬ, ਮੈਂ ਜਲਦੀ ਹੀ ਖ਼ਤਮ ਕਰਦਾ ਹਾਂ। ਸਾਡੀ ਪ੍ਰਾਈਮ ਮਨਿਸਟਰ ਜੀ ਨੇ ਵੀ ਕਿਹਾ ਹੈ ਕਿ ਇਸ ਮੌਜੂਦਾ ਢਾਂਚੇ ਵਿਚ ਇੰਨਕਲਾਬੀ ਸੁਧਾਰ ਹੋਣਾ ਚਾਹੀਦਾ ਹੈ। ਕਿਉਂਕਿ ਇਹ ਘਿਸਿਆ ਪਿਟਿਆ ਜਿਹੜਾ ਢਾਂਚਾ ਹੈ, ਇਹ ਕਲੱਰਕ ਪੈਦਾ ਕਰਦਾ ਹੈ, ਬੇਕਾਰ ਪੈਦਾ ਕਰਦਾ ਹੈ। ਹੁਣੇ ਹੁਣੇ ਕੁਐਸ਼ਚਨ ਆਵਰ ਵਿਚ ਵੀ ਇਹ ਗਲ ਸਾਹਮਣੇ ਆਈ ਕਿ ਮੈਟਰਿਕ ਔਰ ਹਾਇਰ ਸੈਕੰਡਰੀ ਬੇਕਾਰਾਂ ਦੀ ਗਿਣਤੀ ਕੋਈ 48,768 ਹੈ, ਗਰੈਜੂਏਟਸ 15,230 ਅਤੇ ਪੋਸਟਗਰੈਜੂਏਟਸ 3,675 ਹਨ। ਇਸ ਤਰ੍ਹਾਂ 67-68 ਹਜ਼ਾਰ ਦੇ ਕਰੀਬ ਬੇਕਾਰ ਹਨ। ਇੰਨੀ ਵਡੀ ਬੇਕਾਰਾਂ ਦੀ ਤਾਦਾਦ ਚੈਲੰਜ ਕਰਦੀ ਹੈ ਕੇਵਲ ਪੰਜਾਬ ਸਰਕਾਰ ਨੂੰ ਹੀ ਨਹੀਂ ਬਲਕਿ ਹਿੰਦੁਸਤਾਨ ਸਰਕਾਰ ਨੂੰ ਵੀ ਕਿ ਸਾਡਾ ਇਸ ਸਬੰਧ ਵਿਚ ਪ੍ਰਬੰਧ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਸਾਡੀ ਤਾਲੀਮ ਦੇ ਢਾਂਚੇ ਵਿਚ ਸੁਧਾਰ ਕੀਤਾ ਜਾਵੇ। ਸਕੂਲਾਂ ਵਿਚ ਪੜ੍ਹਨ ਵਾਲੇ ਮੈਟਰਿਕ ਤੱਕ ਬੱਚੇ ਫੋਟੋਗਰਾਫੀ, ਘੜੀਸਾਜ਼ੀ ਅਤੇ ਹੋਰ ਅਜਿਹੇ ਛੋਟੇ ਛੋਟੇ ਕੰਮ ਸਿਖ ਸਕਦੇ ਹਨ ਜਿਸ ਦੇ ਨਾਲ ਆਪਣੇ ਰੋਜ਼ਗਾਰ ਦਾ ਸਿਲਸਿਲਾ ਕਰ ਸਕਦੇ ਹਨ। ਉਹ ਸਮਾਜ ਵਿਚ ਆਪਣਾ ਅੱਛਾ ਸਥਾਨ ਪ੍ਰਾਪਤ ਕਰ ਸਕਦੇ ਹਨ। ਸੈਂਟਰ ਵਲੋਂ ਨੈਸ਼ਨਲ ਸਰਵਿਸ ਕਾਲਜ, ਨਹਿਰੂ ਯੂਵਕ ਕੇਂਦਰ ਖੋਲ੍ਹੇ ਹੋਏ ਹਨ। ਡਿਸਟ੍ਰਿਕਟ ਲੈਵਲ ਤੇ ਸਰਕਾਰ ਨੂੰ ਇਸ ਤਰਫ ਧਿਆਨ ਦੇਣ ਦੀ ਲੋੜ ਹੈ। ਇਹ ਸਕੀਮ ਲਾਗੂ ਕਰਨੀ ਚਾਹੀਦੀ ਹੈ।

ਅਧਿਆਪਕਾਂ ਦੀ ਯੂਨੀਅਨ ਹੈ, ਠੀਕ ਹੈ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ ਮੁਤਾਲਬੇ ਵਾਸਤੇ ਯਤਨ ਕਰਨੇ ਚਾਹੀਦੇ ਹਨ। ਲੇਕਿਨ ਮੈਂ ਸਮਝਦਾ ਹਾਂ ਕਿ ਜਿਹੜੇ ਅਧਿਆਪਕ ਹਨ ਉਨ੍ਹਾਂ ਦੀ ਇਜ਼ਤ ਹੋਣੀ ਚਾਹੀਦੀ ਹੈ। ਮੈਨੂੰ ਇਸ ਗਲ ਦਾ ਅਫਸੋਸ ਹੈ ਕਿ ਅਕਾਲੀ ਰਾਜ ਵਿਚ ਇਕ ਐਸਾ ਸਮਾਂ ਆਇਆ, ਖਾਸ ਤੌਰ ਤੇ ਜਿਹੜੀਆਂ ਮੇਰੀਆਂ ਭੈਣਾਂ ਅਧਿਆਪਕ ਹਨ ਉਨ੍ਹਾਂ ਦੇ ਬਾਰੇ ਸਾਡੇ ਇਕ ਵਜ਼ੀਰ ਸਾਹਿਬ ਨੇ ਬੜੇ ਬੁਰੇ ਸ਼ਬਦ ਕਹੇ ਸੀ, ਗੁੱਸੇ ਵਿਚ ਕਹੇ ਸੀ ਕਿ ਇਕ ਕੂੰਪ ਵਿਚ ਇਨ੍ਹਾਂ ਮਾਸਟਰਾਣੀਆਂ ਨੂੰ ਵਾੜ ਕੇ, ਮਿੱਟੀ ਦਾ ਤੇਲ ਛਿੜਕ ਕੇ ਇਨ੍ਹਾਂ ਨੂੰ ਅੱਗ ਲਾ ਦੇਣੀ ਚਾਹੀਦੀ ਹੈ। (ਸਰਦਾਰ ਸੁਰਜੀਤ ਸਿੰਘ (ਬਰਨਾਲਾ) ਵਲੋਂ ਵਿਘਨ) ਉਨ੍ਹਾਂ ਨੇ ਇਹ ਸ਼ਬਦ ਕਹੇ ਸੀ ਕਿ ਇਹ ਢਾਈ-ਢਾਈ ਫੁਟ ਦੀਆਂ ਮਾਸਟਰਾਣੀਆਂ ਹਨ, ਢਾਈ ਸੌ ਰੁਪਏ ਤਨਖਾਹ ਲੈਂਦੀਆਂ ਹਨ, ਅਤੇ ਜਿੰਨੇ ਪੈਸੇ ਦਿਤੇ ਜਾਂਦੇ ਹਨ ਅਗਰ ਪੈਸਿਆਂ ਨਾਲ ਤੋਲੀਏ ਤਾਂ ਪੈਸਿਆਂ ਦਾ ਭਾਰ ਜ਼ਿਆਦਾ ਹੋਵੇਗਾ। ਮੈਂ ਕਿਹਾ ਕਿ ਇਹ ਮਾੜੇ ਸ਼ਬਦ ਕਹੇ ਹਨ ਇਨ੍ਹਾਂ ਦਾ ਨਤੀਜਾ ਵੀ ਮਾੜਾ ਹੋਵੇਗਾ। (ਵਿਘਨ)

---

## PERSONAL EXPLANATION BY SARDAR SURJIT SINGH BARNALA

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ ਐਕਸਪਲਾਨੇਸ਼ਨ। (ਵਿਘਨ) ਸਪੀਕਰ ਸਾਹਿਬ, ਮੈਂ ਕਦੇ ਐਸੀ ਗਲ ਨਹੀਂ ਕਹੀ ਔਰ ਨਾ ਹੀ ਮੇਰੀ ਜ਼ਬਾਨ ਕਹਿ ਸਕਦੀ ਹੈ। (ਵਿਘਨ)

---

## DEMANDS FOR GRANTS (RESUMPTION OF DISCUSSION)

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਬਾਰੇ ਨਹੀਂ ਕਿਹਾ ਮੈਂ ਤਾਂ ਕਿਹਾ ਹੈ ਕਿ ਉਸ ਸਮੇਂ ਦੇ ਕਿਸੇ ਵਜ਼ੀਰ ਸਾਹਿਬ ਨੇ ਕਿਹਾ ਸੀ। (ਵਿਘਨ) ਇਸ ਗਲ ਦਾ ਬੜਾ ਰਿਐਕਸ਼ਨ ਹੋਇਆ। ਇਹ ਚੀਜ਼ ਟੀਚਰਜ਼ ਨੇ ਮਹਿਸੂਸ ਕੀਤੀ ਕਿ ਇਹ ਠੀਕ ਨਹੀਂ ਕੀਤਾ। ਉਨ੍ਹਾਂ ਟੀਚਰਜ਼ ਨੂੰ ਗਲਤ ਸਜ਼ਾਵਾਂ ਦਿਤੀਆਂ ਗਈਆਂ। ਪੰਜਾਬ ਦੇ ਕੋਈ 50 ਹਜ਼ਾਰ ਟੀਚਰਜ਼ ਤੇ ਤਬਦੀਲੀਆਂ ਦਾ ਕੁਹਾੜਾ ਚਲਾਇਆ ਗਿਆ। ਕੋਈ ਟੀਚਰ ਲਾਇਕ ਸੀ, ਮਿਹਨਤੀ ਸੀ ਉਸ ਦੀ ਕੋਈ ਪਰਵਾਹ ਨਹੀਂ ਕੀਤੀ ਗਈ ਅਤੇ ਉਸ ਨੂੰ 20-20, 50-50 ਮੀਲ ਤੇ ਸੁੱਟ ਦਿਤਾ। ਉਹ ਗੁਰੂ ਜਿਨ੍ਹਾਂ ਦੀ ਇੱਜ਼ਤ ਹੋਣੀ ਚਾਹੀਦੀ ਸੀ ਉਨ੍ਹਾਂ ਦਾ ਬੁਰਾ ਹਾਲ ਕੀਤਾ ਗਿਆ ਅਤੇ ਉਸ ਦਾ ਪੰਜਾਬ ਵਿਚ ਰੀਐਕਸ਼ਨ ਹੋਇਆ। ਜਿਹੜੀ ਸਰਕਾਰ ਗੁਰੂਆਂ ਦੀ ਇੱਜ਼ਤ ਨਹੀਂ ਕਰਦੀ ਉਸ ਦੇ ਨਤੀਜੇ ਭੁਗਤਣੇ ਪੈਂਦੇ ਹਨ।

ਸਪੀਕਰ ਸਾਹਿਬ, ਮੈਂ ਇਕ ਅਰਜ਼ ਹੋਰ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਿਸਟਮ ਆਫ ਅਗ-ਜ਼ਾਮੀਨੇਸ਼ਨ ਹੈ ਇਹ ਵੀ ਬਦਲਣਾ ਚਾਹੀਦਾ ਹੈ। ਇਹ ਜਿਹੜਾ ਘੋਟਾ ਲਾ ਕੇ ਪਾਸ ਹੋਣਾ ਹੈ ਇਸ ਦੇ ਨਾਲ ਸਭ ਕੁਝ ਨਹੀਂ ਆ ਜਾਂਦਾ। ਇਸ ਦੇ ਨਾਲ ਲਿਆਕਤ ਨਹੀਂ ਬਣਦੀ ਕਿ ਕੁਝ ਸੁਆਲ ਰਟ ਲਏ ਅਤੇ ਪਾਸ ਹੋ ਗਿਆ। ਇਸ ਤਰ੍ਹਾਂ ਨਾਲ ਯੋਗਤਾ ਨਹੀਂ ਬਣਦੀ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪ੍ਰਾਇਮਰੀ ਸਕੂਲ ਦੇ ਬੱਚਿਆਂ ਦਾ ਇਮਤਿਹਾਨ ਜ਼ਰੂਰ ਲਿਆ ਜਾਵੇ ਪਰ ਸੈਂਟ ਪਰਸੈਂਟ ਪਾਸ ਕਰ ਦੇਣੇ ਚਾਹੀਦੇ ਹਨ। ਨਤੀਜਾ ਕੀ ਹੋਇਆ ਕਿ ਉਹ 28 ਹਜ਼ਾਰ ਟੀਚਰਜ਼ ਮਨ ਮਾਨੀਆਂ ਕਰਨ ਲਗ ਪਏ ਹਨ ਅਤੇ ਉਹ ਮਹਿਸੂਸ ਕਰਨ ਲਗ ਪਏ ਹਨ ਕਿ ਸਾਡੇ ਤੇ ਕੋਈ ਚੈਕ ਨਹੀਂ। ਸਪੀਕਰ ਸਾਹਿਬ, ਉਹ ਟੀਚਰ ਕਹਿੰਦੇ ਹਨ ਕਿਉਂਕਿ ਸਾਰੇ ਬੱਚਿਆਂ ਨੇ ਪਾਸ ਹੋ ਜਾਣਾ ਹੈ ਇਸ ਲਈ ਉਨ੍ਹਾਂ ਨੂੰ ਪੜ੍ਹਾਉਣ ਦੀ ਕੋਈ ਲੋੜ ਨਹੀਂ। ਇਸ ਲਈ

[ਡਾਕਟਰ ਕੇਵਲ ਕ੍ਰਿਸ਼ਨ]

ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਟੀਚਰਜ਼ ਤੇ ਚੈਕਿੰਗ ਹੋਣੀ ਚਾਹੀਦੀ ਹੈ। ਇਹ ਮੈਂ ਮਹਿਸੂਸ ਕਰਦਾ ਹਾਂ ਕਿ ਜੇ ਬੱਚੇ ਨੂੰ ਛੋਟੀ ਕਲਾਸ ਵਿਚ ਹੀ ਫੇਲ੍ਹ ਕਰ ਦਿੱਤਾ ਜਾਵੇ ਤਾਂ ਉਸ ਦਾ ਦਿਲ ਟੁੱਟ ਜਾਂਦਾ ਹੈ ਅਤੇ ਉਹ ਨਿਰਾਸ਼ ਹੋ ਜਾਂਦਾ ਹੈ। ਲੇਕਿਨ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਜਿਸ ਨਾਲ ਕਿ ਟੀਚਰਾਂ ਦੀ ਚੈਕਿੰਗ ਹੋਵੇ। ਚਾਹੇ 9, 10 ਮਹੀਨਿਆਂ ਬਾਅਦ ਕੋਈ ਇਮਤਿਹਾਨ ਬੱਚਿਆਂ ਦਾ ਰਖ ਦੇਣ ਜਿਸ ਨਾਲ ਟੀਚਰਾਂ ਦਾ ਵਰਕ ਚੈੱਕ ਹੋ ਸਕੇ। ਸਪੀਕਰ ਸਾਹਿਬ, ਸਕੂਲ ਵੀ ਬੜੇ ਹਨ ਅਤੇ ਅਧਿਆਪਕ ਵੀ ਬੜੇ ਹਨ ਲੇਕਿਨ ਜਿਹੜਾ ਚੈਕਿੰਗ ਸਟਾਫ ਹੈ ਉਹ ਉਹੀ ਹੈ ਜਿਤਨਾ ਕਿ 10 ਸਾਲ ਪਹਿਲਾਂ ਸੀ। ਬੀ. ਈ. ਓ ਅਤੇ ਡੀ. ਈ. ਓ ਦੇ ਆਫ਼ਿਸ ਵਿਚ ਚੈਕਿੰਗ ਸਟਾਫ ਦੀ ਬੜੀ ਜ਼ਿਆਦਾ ਕਮੀ ਹੈ। ਇਸ ਕੰਟਰੋਲ ਨੂੰ ਠੀਕ ਕਰਨ ਵਾਸਤੇ ਸਰਕਾਰ ਨੂੰ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਸਰਕਾਰ ਨੇ ਸਕੂਲਾਂ ਦੇ ਫਰਨੀਚਰ ਵਾਸਤੇ 3.85 ਲੱਖ ਰੁਪਿਆ ਰੱਖਿਆ ਹੈ ਅਤੇ ਬਿਲਡਿੰਗਾਂ ਵਾਸਤੇ ਵੀ ਕਾਫੀ ਪੈਸਾ ਰੱਖਿਆ ਹੈ। ਇਹ ਇਕ ਸ਼ਲਾਘਾਯੋਗ ਕਦਮ ਹੈ। ਲੇਕਿਨ ਜਿਹੜੀ ਕਮੀ ਕੁਝ ਸਾਲ ਪਹਿਲਾਂ ਸੀ ਉਸ ਨੂੰ ਅਜੇ ਵੀ ਪੂਰਾ ਨਹੀਂ ਕਰ ਸਕੇ। ਜਿਹੜੇ ਪਹਾੜੀ ਇਲਾਕੇ ਦੇ ਅਤੇ ਬਾਰਡਰ ਏਰੀਆ ਦੇ ਸਕੂਲ ਹਨ, ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ, ਉਨ੍ਹਾਂ ਦੇ ਲਈ ਜਿਹੜੀ ਮੈਚਿੰਗ ਗਰਾਂਟ ਦੀ ਸ਼ਰਤ ਹੈ ਇਹ ਹਟਾ ਦੇਣੀ ਚਾਹੀਦੀ ਹੈ ਕਿਉਂਕਿ ਉਥੇ ਦੀਆਂ ਪੰਚਾਇਤਾਂ ਇਤਨੀਆ ਗਰੀਬ ਹਨ ਕਿ ਉਹ ਇਤਨਾ ਰੁਪਿਆ ਨਹੀਂ ਦੇ ਸਕਦੇ ਅਤੇ ਇਹ ਫਾਇਦਾ ਉਨ੍ਹਾਂ ਨੂੰ ਨਹੀਂ ਪਹੁੰਚਦਾ। ਉਹ ਗਰਾਂਟਾਂ ਧਰੀਆਂ ਦੀਆਂ ਧਰੀਆਂ ਰਹਿ ਜਾਦੀਆਂ ਹਨ ਅਤੇ ਡਿਵੈਲਪਡ ਏਰੀਅਜ਼ ਨੂੰ ਉਹ ਗਰਾਟਾਂ ਮਿਲ ਜਾਂਦੀਆਂ ਹਨ। ਸਪੀਕਰ ਸਾਹਿਬ, ਸਾਇੰਸ ਦੀ ਐਜੂਕੇਸ਼ਨ ਵਿਚ ਵੀ ਪੰਜਾਬ ਬੜਾ ਪਿੱਛੇ ਹੈ। 17 ਪ੍ਰਤੀਸ਼ਤ ਸਕੂਲਾਂ ਵਿਚ ਲੈਬਾਰਟਰੀਆਂ ਨਹੀਂ ਹਨ ਅਤੇ 43 ਪ੍ਰਤੀਸ਼ਤ ਸਕੂਲਾਂ ਵਿਚ ਲੈਬਾਰਟਰੀ ਦਾ ਸਮਾਨ ਨਹੀਂ ਹੈ। ਸਪੀਕਰ ਸਾਹਿਬ, ਕੋ-ਐਜੂਕੇਸ਼ਨ ਦੇ ਬਾਰੇ ਵਿਚ ਮੈਂ ਕੁਝ ਲਫਜ਼ ਕਹਾਂਗਾ। ਠੀਕ ਹੈ ਜੇ ਇਹ ਐਜੂਕੇਸ਼ਨ ਅੱਡ ਅੱਡ ਹੋ ਜਾਏ ਤਾਂ, ਸਰਕਾਰ ਦਾ ਬਹੁਤ ਖਰਚਾ ਹੋਵੇਗਾ। ਪਰ ਇਸ ਗਲ ਦਾ ਖਿਆਲ ਰਖਿਆ ਜਾਵੇ ਕਿ ਜੇ ਕਿਸੇ ਪ੍ਰਾਇਮਰੀ ਸਕੂਲ ਵਿਚ ਟੀਚਰਜ਼ ਲਾਣੇ ਹੋਣ ਉਹ ਇਕ ਹੀ ਤਰ੍ਹਾਂ ਦੇ ਹੋਣ, ਜਾਂ ਤਾਂ ਅਧਿਆਪਕ ਹੋਣ ਜਾ ਅਧਿਆਪਕਾਵਾਂ ਹੋਣ।

ਸਪੀਕਰ ਸਾਹਿਬ, ਦਿੱਲੀ ਪੈਟਰਨ ਤੇ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਦੀ 90 ਪ੍ਰਤੀਸ਼ਤ ਤਨਖਾਹ ਸਰਕਾਰ ਗਰਾਂਟ ਵਜੋਂ ਦਿੰਦੀ ਹੈ। ਮੈਂ ਬੇਨਤੀ ਕਰਾਂਗਾ ਕਿ ਉਸ ਤੋਂ ਬਾਅਦ ਨਾਂ ਤਾਂ ਪ੍ਰਾਈਵੇਟ ਸਕੂਲਾਂ ਨੂੰ ਸਟਾਫ਼ ਵਧਾਉਣ ਦੀ ਇਜ਼ਾਜ਼ਤ ਮਿਲੀ ਹੈ ਅਤੇ ਨਾ ਹੀ ਜਿਹੜੇ ਨਵੇਂ ਪ੍ਰਾਈਵੇਟ ਸਕੂਲ ਖੁਲ੍ਹੇ ਹਨ ਉਨ੍ਹਾਂ ਨੂੰ ਚਾਹੇ ਟੈਂਪਰੇਰੀ ਰਿਕਗਨੀਸ਼ਨ ਮਿਲੀ ਹੈ ਪਰ ਉਨ੍ਹਾਂ ਨੂੰ ਦਿੱਲੀ ਪੈਟਰਨ ਦੇ ਮੁਤਾਬਿਕ ਗਰਾਂਟ ਨਹੀਂ ਮਿਲਦੀ। ਜਿਹੜਾ ਪ੍ਰਾਈਵੇਟ ਕਾਲਜ਼ਾਂ ਦੇ ਟੀਚਰਾਂ ਲਈ 18 ਲੱਖ ਰੁਪਿਆ ਦਿੱਤਾ ਹੈ ਇਹ ਬੜਾ ਸ਼ਲਾਘਾਯੋਗ ਕਦਮ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦਸਵੀਂ ਤੱਕ ਹਿੰਦੀ ਲਾਜ਼ਮੀ ਕਰਨ ਨਾਲ ਸਰਕਾਰ ਨੇ ਇਕ ਬਹੁਤ ਚੰਗਾ ਕਦਮ ਉਠਾਇਆ ਹੈ। ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਅਕਾਲੀਆਂ ਦੀ ਸਰਕਾਰ ਦੇ ਵਕਤ ਤੋਂ ਇਕ ਗਲ ਅੱਜ ਤੱਕ ਚਲੀ ਆ ਰਹੀ ਹੈ ਕਿ ਸਰਕਾਰੀ ਸਕੂਲਾਂ ਵਿਚ ਮੀਡੀਅਮ ਆਫ ਇਨਸਟਰੱਕਸ਼ਨਜ਼ ਦੀ ਕੋਈ ਅਜ਼ਾਦੀ ਨਹੀਂ ਅਤੇ ਬੱਚਿਆਂ ਨੂੰ ਪੰਜਾਬੀ ਵਿਚ ਪੜ੍ਹਨਾ ਪੈਂਦਾ ਹੈ ਪਰ ਕਾਲਜ਼ਾਂ ਵਿਚ ਇਹੋ ਜਿਹੀ ਕੋਈ ਰਿਸਟ੍ਰਿਕਸ਼ਨ ਨਹੀਂ। ਇਹ ਰਿਸਟ੍ਰਿਕਸ਼ਨ ਨਾਂ ਪੰਜਾਬੀ ਯੂਨੀਵਰਸਿਟੀ ਵਿਚ ਹੈ, ਨਾ ਹੀ ਗੁਰੂਨਾਨਕ ਯੂਨੀਵਰਸਿਟੀ ਵਿਚ ਹੈ ਅਤੇ ਨਾ ਹੀ ਪੰਜਾਬ ਯੂਨੀਵਰਸਿਟੀ ਵਿਚ ਹੈ। ਸਰਕਾਰੀ ਸਕੂਲਾਂ ਵਿਚ ਮੀਡੀਅਮ ਆਫ਼ ਇਨਸੀਟ੍ਰਕਸ਼ਨ ਦੀ ਆਜ਼ਾਦੀ ਹੋਣੀ ਚਾਹੀਦੀ ਹੈ ਕਿਉਂਕਿ ਅਗਰ ਕੋਈ ਬੱਚਾ ਅੰਗਰੇਜ਼ੀ ਜਾਂ ਹਿੰਦੀ ਮੀਡੀਅਮ ਲੈਣਾ ਚਾਹੁੰਦਾ ਹੈ ਤਾਂ ਇਸ ਨਾਲ ਉਸ ਦੀ ਅੰਗਰੇਜ਼ੀ ਅਤੇ ਹਿੰਦੀ ਡਿਵੈਲਪ ਹੋ ਜਾਂਦੀ ਹੈ। ਕਈ ਬੱਚੇ ਅੱਠਵੀਂ ਨੌਵੀਂ ਕਲਾਸ ਵਿਚ ਬੜੇ ਲਾਇਕ ਹੁੰਦੇ ਹਨ ਅਤੇ ਇਹ ਆਜ਼ਾਦੀ ਨਾ ਹੋਣ ਕਾਰਨ

ਉਹ ਕਮਜ਼ੋਰ ਰਹਿ ਜਾਂਦੇ ਹਨ ਅਤੇ ਸੈਂਟਰ ਦੇ ਜਿਤਨੇ ਇਮਤਿਹਾਨ ਹੁੰਦੇ ਹਨ ਉਨ੍ਹਾਂ ਵਿਚ ਪੰਜਾਬ ਦਿਨ ਬ ਦਿਨ ਪਿੱਛੇ ਰਹਿ ਰਿਹਾ ਹੈ। ਜੇ ਇਹ ਰਿਸਟ੍ਰਿਕਸ਼ਨ ਹਟ ਜਾਵੇ ਤਾਂ ਪੰਜਾਬ ਦੀ ਬਹੁਤ ਭਾਰੀ ਸੇਵਾ ਹੋਵੇਗੀ। ਇਸ ਬਾਰੇ ਪੰਜਾਬ ਸਰਕਾਰ ਨੂੰ ਕੁਝ ਨਾ ਕੁਝ ਫੈਸਲਾ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਇਸ ਡਿਮਾਂਡ ਦਾ ਸਮੱਰਥਨ ਕਰਦਾ ਹਾਂ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਮਾਨਯੋਗ ਸਪੀਕਰ ਸਾਹਿਬ, ਡਿਪਟੀ ਸਪੀਕਰ ਸਾਹਿਬ ਇਸ ਹਾਊਸ ਦੇ ਬੜੇ ਮਾਨਯੋਗ ਮੈਂਬਰ ਹਨ। ਕੁਝ ਅੱਛਾ ਬੋਲਦੇ ਬੋਲਦੇ ਉਹ ਗਲਤ ਬਿਆਨੀ ਵੀ ਕਰ ਗਏ ਹਨ ਜਿਸ ਦੀ ਕਿ ਸਾਨੂੰ ਆਸ ਨਹੀਂ ਸੀ। ਇਨ੍ਹਾਂ ਨੇ ਕਿਹਾ ਹੈ ਕਿ ਟੀਚਰਜ਼ ਨਾਲ ਬੜਾ ਮਾੜਾ ਸਲੂਕ ਕੀਤਾ ਹੈ। ਇਹ ਤਾਂ ਬੜੇ ਨਿਰਪੱਖ ਸਮਝੇ ਜਾਂਦੇ ਹਨ। ਪਿੱਛੇ ਜਦੋਂ ਲੇਡੀ ਟੀਚਰਜ਼ ਦੀਆਂ ਲੱਤਾਂ ਤੋੜੀਆਂ ਸਨ, ਉਦੋਂ ਇਹ ਇਥੇ ਹੀ ਬੈਠੇ ਸਨ। ਪਹਿਲੀ ਵਾਰ ਇਹ ਵਾਕਿਆ ਹੋਇਆ ਕਿ 1,100 ਦੇ ਕਰੀਬ ਕਾਲਜ ਦੇ ਪ੍ਰੋਫੈਸਰਾਂ ਨੂੰ ਜੇਲ੍ਹਾਂ ਵਿਚ ਸੁੱਟ ਦਿੱਤਾ। ਮੈਂ ਸਮਝਦਾ ਹਾਂ ਕਿ ਇਹ ਗੱਲਾਂ ਕਹਿਣੀਆਂ ਡਿਪਟੀ ਸਪੀਕਰ ਸਾਹਿਬ ਨੂੰ ਸੋਭਾ ਨਹੀਂ ਸਨ ਦਿੰਦੀਆਂ। (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ) ਜਿਥੋਂ ਤੱਕ ਬਜਟ ਦੀ ਐਲੋਕੇਸ਼ਨ ਦਾ ਸਬੰਧ ਹੈ ਉਸ ਦੀ ਖਾਤਰ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੀ ਸ਼ਲਾਘਾ ਕਰਦਾ ਹਾਂ ਕਿ ਕਾਫ਼ੀ ਰਕਮ ਐਜੂਕੇਸ਼ਨ ਵਾਸਤੇ ਰਖੀ ਗਈ ਹੈ। ਇਹ ਪਲਾਨ ਦਾ ਅਖੀਰਲਾ ਸਾਲ ਹੈ। ਸਾਨੂੰ ਵੀ ਦੋ ਢਾਈ ਕਰੋੜ ਰੁਪਿਆ ਉਦੋਂ ਮਿਲਿਆ ਸੀ। ਹੁਣ ਇਨ੍ਹਾਂ ਨੂੰ 11 ਕਰੋੜ ਰੁਪਿਆ ਮਿਲਿਆ ਹੈ। ਜੇ ਇਸ ਰਕਮ ਨੂੰ ਮੁਨਾਸਿਬ ਤਰੀਕੇ ਨਾਲ ਇਸਤੇਮਾਲ ਕਰਨਗੇ ਤਾਂ ਕਾਫੀ ਕੰਮ ਹੋ ਸਕੇਗਾ। ਜਿਥੋਂ ਤੱਕ ਪ੍ਰਾਇਮਰੀ ਐਜੂਕੇਸ਼ਨ ਦਾ ਤੁਅੱਲਕ ਹੈ, ਉਸ ਦੇ ਵਿਚ ਕੁਝ ਪਲਾਂਘਾਂ ਚੰਗੀਆਂ ਪੁੱਟੀਅ ਗਈਆਂ ਹਨ। ਜਿਥੋਂ ਮੈਂ ਵਿਦਿਆ ਮੰਤਰੀ ਦੀ ਸ਼ਲਾਘਾ ਕਰਦਾ ਹਾਂ ਉਥੇ ਮੈਨੂੰ ਪਰਸਨਲ ਨਾਲਜ ਹੈ ਕਿ ਐਜੂਕੇਸ਼ਨ ਸੈਕਟਰੀ ਨੇ ਵੀ ਕਾਫੀ ਇਨਟੱਰਸਟ ਲਿਆ ਹੈ ਅਤੇ ਇਨ੍ਹਾਂ ਦੋਨਾਂ ਦੀਆਂ ਐਫਰਟਸ ਨਾਲ ਇਸ ਪਾਸੇ ਕਾਫ਼ੀ ਤਰੱਕੀ ਹੋਈ ਹੈ। ਮੇਰੇ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਮਿਸਿਜ਼ ਬਰਾੜ ਅਤੇ ਤੁਸੀਂ ਵੀ ਇਸ ਗਲ ਦਾ ਇਜ਼ਹਾਰ ਕੀਤਾ ਕਿ ਜਾਬ ਓਰਿਐਂਟਡ ਐਜੂਕੇਸ਼ਨ ਨਹੀਂ ਹੈ ਅਤੇ ਐਜੂਕੇਸ਼ਨ ਨੂੰ ਕੋਈ ਨਵਾਂ ਮੋੜ ਨਹੀਂ ਦਿੱਤਾ ਜਾ ਸਕਿਆ। ਇਸ ਪਾਸੇ ਤਵੱਜੋ ਦੇਣ ਦੀ ਲੋੜ ਹੈ। ਇਹ ਠੀਕ ਹੈ ਕਿ ਨਵੀਂ ਪਾਲਸੀ ਬਣਨ ਨੂੰ ਸਮਾਂ ਲਗਦਾ ਹੈ। ਇਹ ਕੋਈ ਬਹੁਤ ਸ਼ਲਾਘਾ ਵਾਲੀ ਗਲ ਨਹੀਂ ਕਿ 6,000 ਟੀਚਰਾਂ ਨੂੰ ਸਕੂਲਾਂ ਵਿਚ ਨੌਕਰੀ ਦਿੱਤੀ ਹੈ। 1970-71 ਵਿਚ ਅਸੀਂ 5,400 ਅਧਿਆਪਕ ਨਵੇਂ ਲਾਏ ਸਨ। ਜਿਉਂ ਜਿਉਂ ਸਕੂਲਾਂ ਦੀ ਤਦਾਦ ਵੱਧਦੀ ਹੈ ਤਿਉਂ ਤਿਉਂ ਟੀਚਰਜ਼ ਦੀ ਤਦਾਦ ਵੀ ਵਧੇਗੀ। ਲੇਕਿਨ ਅਨਇਮਪਲਾਇਮੈਂਟ ਦਾ ਇਨ੍ਹਾਂ ਮਸਲਿਆਂ ਨਾਲ ਕੋਈ ਹੱਲ ਨਹੀਂ ਹੋਣਾ। ਮੈਂ ਬਾਹਰਲੇ ਦੇਸ਼ਾਂ ਦੀ ਐਜੂਕੇਸ਼ਨ ਪਾਲਸੀ ਨੂੰ ਸਟੱਡੀ ਕੀਤਾ ਹੈ। ਹਾਇਰ ਸੈਕੰਡਰੀ ਐਜੂਕੇਸ਼ਨ ਦਾ ਇਥੇ ਇੱਕ ਐਕਸਪੈਰੀਮੈਂਟ ਕੀਤਾ ਗਿਆ ਅਤੇ ਬਹੁਤ ਤਦਾਦ ਵਿਚ ਪੈਸਾ ਖਰਚ ਕੀਤਾ ਗਿਆ ਇਹ ਸਕੀਮ ਬੜੀ ਅੱਛੀ ਸੀ ਲੇਕਿਨ ਅਸੀਂ ਐਲੋਕੇਸ਼ਨ ਆਫ ਫੰਡਜ਼ ਨਹੀਂ ਕਰ ਸਕੇ। ਸਾਡਾ ਦੇਸ਼ ਸਮੁਚੇ ਤੌਰ ਤੇ ਇਤਨਾ ਪੈਸਾ ਨਹੀਂ ਸੀ ਖਰਚ ਕਰ ਸਕਦਾ ਜਿਸ ਨਾਲ ਇਹ ਕਾਮਯਾਬ ਹੋ ਜਾਂਦੀ ਇੰਗਲੈਂਡ ਵਿਚ ਦੋ ਕਿਸਮ ਦੇ ਸਕੂਲ ਹਨ, ਕੰਪਰੀਹੈਂਸਿਵ ਅਤੇ ਗਰਾਮਰ। ਉਨ੍ਹਾਂ ਨੇ ਦਸਿਆ ਕਿ ਜਦੋਂ ਟੋਰੀਜ਼ ਆ ਜਾਂਦੇ ਹਨ ਤਾਂ ਉਨ੍ਹਾਂ ਦਾ ਖਿਆਲ ਹੈ ਕਿ ਗਰਾਮਰ ਸਕੂਲ ਚੰਗੇ ਹਨ ਅਤੇ ਜਦੋਂ ਲੇਬਰ ਪਾਰਟੀ ਪਾਵਰ ਵਿਚ ਆ ਜਾਂਦੀ ਹੈ ਤਾਂ ਉਹ ਕੰਪਰੀਹੈਂਸਿਵ ਸਕੂਲਾਂ ਨੂੰ ਚੰਗਾ ਸਮਝ ਦੇ ਹਨ। ਫਰਾਂਸ ਵਿਚ ਵੀ ਇਸੇ ਤਰ੍ਹਾਂ 15 ਸਾਲ ਹੋ ਗਏ ਹਨ ਐਕਸਪੈਰੀਮੈਂਟ ਕਰਦਿਆਂ ਪਰ ਉਹ ਕਿਸੇ ਨਤੀਜੇ ਤੇ ਨਹੀਂ ਪਹੁੰਚ ਸਕੇ। ਇਹ ਸਮੱਸਿਆ ਸਾਰੇ ਮੁਲਕਾਂ ਦੀ ਹੈ। ਸਾਨੂੰ ਇਸ ਪਾਸੇ ਖਾਸ ਧਿਆਨ ਦੇ ਕੇ ਕੋਈ ਨਵਾਂ ਮੋੜ ਐਜੂਕੇਸ਼ਨ ਨੂੰ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਰੂਰਲ ਏਰੀਆਜ਼ ਵਲ ਜ਼ਿਆਦਾ ਤਵੱਜੋ ਦੇਣੀ ਚਾਹੀਦੀ ਹੈ। ਭਾਵੇਂ ਪਿਛਲੇ 4, 5 ਸਾਲਾਂ ਵਿਚ ਵਿਦਿਆ ਦੇ ਵਿਕਾਸ ਦੀ ਕੋਸ਼ਿਸ਼ ਹੁੰਦੀ ਰਹੀ ਹੈ ਪਰ ਅਜੇ ਵੀ ਉਥੇ ਪੂਰਾ ਵਿਕਾਸ

[ਸਰਦਾਰ ਸੁਰਜੀਤ ਸਿੰਘ ਬਰਨਾਲਾ]
ਨਹੀਂ ਹੋਇਆ। ਇਸੇ ਹਾਊਸ ਵਿਚ ਕਈ ਮੈਂਬਰ ਇਤਰਾਜ਼ ਕਰਦੇ ਹਨ ਕਿ ਮੇਰੇ ਇਲਾਕੇ ਵਿਚ ਸਕੂਲ ਨਹੀਂ ਖੁਲ੍ਹੇ ਹਨ। ਸ਼ਹਿਰਾਂ ਵਾਲਿਆਂ ਵਲੋਂ ਇਸ ਬਾਰੇ ਕੋਈ ਇਤਰਾਜ਼ ਨਹੀਂ ਆਇਆ ਕਿਉਂਕਿ ਸ਼ਹਿਰਾਂ ਵਿਚ ਤਾਂ ਮੁਹੱਲੇ ਮੁਹੱਲੇ ਵਿਚ ਸਕੂਲ ਖੁਲ੍ਹ ਸਕਦੇ ਹਨ। ਜਿਥੇ ਪ੍ਰਾਇਮਰੀ ਸਕੂਲ ਖੋਲ੍ਹੇ ਜਾ ਰਹੇ ਹਨ ਤਾਂ ਨਾਲ ਹੀ ਅਪਗਰੇਡਿੰਗ ਦਾ ਖਿਆਲ ਵੀ ਰਖਣਾ ਚਾਹੀਦਾ ਹੈ। ਇਹ ਕਹਿ ਕੇ 75 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾ ਦਿੱਤਾ ਹੈ, ਇਨ੍ਹਾਂ ਨੇ ਕਰੈਡਿਟ ਲੈਣ ਦੀ ਕੋਸ਼ਿਸ਼ ਕੀਤੀ ਹੈ। ਇਕ ਵਾਰੀ ਮੈਨੂੰ ਮੌਕਾ ਮਿਲਿਆ ਸੀ ਉਦੋਂ ਇਕ ਸਾਲ ਅੰਦਰ 146 ਸਕੂਲ ਮਿਡਲ ਤੋਂ ਹਾਈ ਅਪਗਰੇਡ ਕੀਤੇ ਸਨ। ਉਸ ਤੇ ਮੇਰੇ ਦੋਸਤ ਐਜੂਕੇਸ਼ਨ ਮਨਿਸਟਰ ਨੇ ਇਤਰਾਜ਼ ਕੀਤਾ ਸੀ ਕਿ ਪੰਜ ਸਾਲ ਦਾ ਕੰਮ ਇਕ ਸਾਲ ਵਿਚ ਮੁਕਾ ਦਿੱਤਾ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਜਿਥੋਂ ਜਿਥੋਂ ਡਿਮਾਂਡ ਆਵੇ ਉਥੇ ਸਕੂਲ ਅਪਗਰੇਡ ਕਰ ਦੇਣ। ਮੈਂ ਬੇਨਤੀ ਕਰਾਂਗਾ ਕਿ ਇਸ ਗੱਲ ਨੂੰ ਬਿਲਕੁਲ ਮਨ ਵਿਚ ਨਹੀਂ ਲੈਣਾ ਚਾਹੀਦਾ ਕਿ ਇਸ ਇਲਾਕੇ ਵਿਚੋਂ ਅਕਾਲੀ ਜਿੱਤ ਕੇ ਆਇਆ ਹੈ ਜਾਂ ਕਮਿਊਨਿਸਟ ਜਿੱਤ ਕੇ ਆਇਆ ਹੈ ਜਾਂ ਕਾਂਗਰਸੀ ਜਿੱਤ ਕੇ ਆਇਆ ਹੈ। ਜਦੋਂ ਮੈਨੂੰ ਸੇਵਾ ਦਾ ਮੌਕਾ ਮਿਲਿਆ ਸੀ ਤਾਂ ਇਸ ਗਲ ਨੂੰ ਤਵੱਜੋ ਵਿਚ ਨਹੀਂ ਸੀ ਲਿਆ ਗਿਆ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਹਲਕੇ ਵਿਚ ਜਾ ਕੇ ਇਨ੍ਹਾਂ ਦੀ ਮੌਜੂਦਗੀ ਵਿਚ ਦੋ ਸਕੂਲ ਅਪਗਰੇਡ ਕੀਤੇ ਸਨ। ਇਸ ਲਈ ਮੈਂ ਫਿਰ ਬੇਨਤੀ ਕਰਾਂਗਾ ਕਿ ਜੇ ਨਵੇਂ ਸਕੂਲ ਨਹੀਂ ਦੇਣੇ ਤਾ ਕਮ-ਸੇ-ਕਮ ਸਾਡਾ ਉਧਾਰ ਹੀ ਲਾਹ ਦੇਣ।

ਇਸ ਗੱਲ ਨੂੰ ਮੈਂ ਫਿਰ ਇਮਫੈਸਾਈਜ਼ ਕਰਾਂਗਾ ਕਿ ਵਿਦਿਆ ਦੇ ਵਿਕਾਸ ਕਰਨ ਲਗਿਆਂ ਇਸ ਗੱਲ ਉਤੇ ਤਵੱਜੋ ਨਹੀਂ ਦੇਣੀਂ ਚਾਹੀਦੀ ਕਿ ਇਹ ਹਾਰਿਆ ਹੋਇਆ ਕਾਂਗਰਸੀ ਹੈ ਜਾਂ ਇਹ ਅਕਾਲੀ ਐਮ. ਐਲ. ਏ. ਦਾ ਇਲਾਕਾ ਹੈ। ਜੇਕਰ ਸਕੂਲ ਬਣਾਉਣ ਵਿਚ ਕਾਂਗਰਸੀਆਂ ਦੀ ਰਾਏ ਲੈਣੀ ਹੈ ਤਾਂ ਦੂਸਰੀਆਂ ਪਾਰਟੀਆਂ ਦੀ ਰਾਏ ਵੀ ਲੈਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਸਾਡੇ ਸਮੇਂ ਕਾਫੀ ਪ੍ਰਾਗਰੈਸਿਵ ਸਟੈਪਸ ਲਏ ਗਏ। ਵਿਦਿਆ ਵਿਭਾਗ ਦੇ ਵਿਚ ਇਕ ਸਕੂਲ ਐਜੂਕੇਸ਼ਨ ਬੋਰਡ ਸਥਾਪਤ ਕੀਤਾ ਗਿਆ ਜਿਸ ਦੀ ਬਹੁਤ ਦੇਰ ਤੋਂ ਮੰਗ ਚਲ ਰਹੀ ਸੀ। ਇਸ ਤਰ੍ਹਾਂ ਹੀ ਸੈਕਿਉਰਿਟੀ ਆਫ ਸਰਵਿਸ ਫਾਰ ਟੀਚਰਜ਼ ਲਈ ਬੜੀ ਦੇਰ ਤੋਂ ਮੰਗ ਚਲ ਰਹੀ ਸੀ। ਉਸ ਨੂੰ ਵੀ ਮੰਨਿਆ ਗਿਆ। ਉਸ ਸਮੇਂ ਵਿਚ ਗੁਰੂ ਨਾਨਕ ਯੂਨੀਵਰਸਿਟੀ ਦੀ ਸਥਾਪਨਾ ਵੀ ਕੀਤੀ ਗਈ ਔਰ ਕੋਠਾਰੀ ਕਮਿਸ਼ਨ ਦੀਆਂ ਰਿਪੋਰਟਸ ਵੀ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਗਈ। ਲੇਕਿਨ ਮੈਨੂੰ ਅਫਸੋਸ ਹੈ ਕਿ ਜਿਸ ਖਿਆਲ ਨਾਲ ਇਹ ਪ੍ਰਾਗਰੈਸਿਵ ਸਟੈਪਸ ਲਏ ਗਏ ਸਨ ਉਨ੍ਹਾਂ ਦੇ ਨਤੀਜੇ ਠੀਕ ਤਰ੍ਹਾਂ ਨਾਲ ਨਹੀਂ ਨਿਕਲ ਰਹੇ। ਮੈਂ ਪਹਿਲਾਂ ਸਕੂਲ ਐਜੂਕੇਸ਼ਨ ਬੋਰਡ ਵਲ ਆਵਾਂਗਾ। ਜਿਸ ਤਰ੍ਹਾਂ ਕਿ ਬਿਜਲੀ ਬੋਰਡ ਦੇ ਬਾਰੇ ਚਰਚਾ ਚਲਦੀ ਰਹੀ ਹੈ। ਬਿਜਲੀ ਬੋਰਡ ਉਤੇ ਹਰ ਪਾਸਿਉਂ ਕਰਿਟਿਸਿਜ਼ਮ ਹੁੰਦਾ ਰਿਹਾ ਹੈ। ਉਸ ਤਰ੍ਹਾਂ ਹੀ ਸਕੂਲ ਬੋਰਡ ਬਾਰੇ ਚਰਚਾ ਹੋ ਰਹੀ ਹੈ। ਅੱਜ ਹਰ ਪੱਖ ਤੋਂ ਕਰਿਟਿਸਿਜ਼ਮ ਹੋ ਰਿਹਾ ਹੈ। ਜਿਸ ਵੇਲੇ ਸਕੂਲ ਬੋਰਡ ਸਥਾਪਤ ਕੀਤਾ ਗਿਆ ਸੀ ਉਸ ਸਮੇਂ ਇਹ ਕੋਸ਼ਿਸ਼ ਕੀਤੀ ਗਈ ਸੀ ਕਿ ਇਸ ਵਿਚ ਕਿਸੇ ਕਿਸਮ ਦਾ ਸਿਆਸੀ ਦਖਲ ਨਾ ਆਵੇ। ਲੇਕਿਨ ਮੈਨੂੰ ਅਫਸੋਸ ਹੈ ਕਿ ਪਿਛਲੇ ਸਾਲ ਉਥੇ ਇਕ ਆਸਾਮੀ ਖਾਲੀ ਹੋਈ, ਵਾਈਸ ਚੇਅਰਮੈਨ, ਸਕੂਲ ਬੋਰਡ ਦੀ ਕਿਉਂਕਿ ਸੈਨ ਸਾਹਿਬ ਚਲੇ ਗਏ ਸਨ। ਉਸ ਲਈ ਉਥੇ ਸਿਆਸੀ ਦਖਲ ਸ਼ੁਰੂ ਹੋ ਗਿਆ। ਜਿਸ ਆਦਮੀ ਨੂੰ ਸੀ.ਐਮ. ਸਾਹਿਬ ਰਖਣਾ ਚਾਹੁੰਦੇ ਸਨ ਉਹ ਯੂਨੀਵਰਸਿਟੀ ਵਿਚ 400—800 ਦੇ ਸਕੇਲ ਵਿਚ ਲਗਿਆ ਹੋਇਆ ਸੀ। ਮਹਿਕਮੇਂ ਵਲੋਂ ਅਤੇ ਹੋਰ ਸਾਈਡਾਂ ਤੋਂ ਇਹ ਆਵਾਜ਼ ਉਠਾਈ ਗਈ ਕਿ ਉਸ ਆਦਮੀ ਨੂੰ ਨਾ ਲਗਾਇਆ ਜਾਵੇ ਕਿਉਂਕਿ ਉਹ ਸੀਨੀਅਰ ਪੋਸਟ ਨਹੀਂ ਹੈ। ਚੀਫ ਮਨਿਸਟਰ ਸਾਹਿਬ ਨੇ ਵੀ ਸੋਚਿਆ ਕਿ ਕਿਧਰੇ ਰਿੱਟ ਨਾ ਹੋ ਜਾਵੇ। ਇਸ ਲਈ ਉਨ੍ਹਾਂ ਨੇ ਹੋਰ ਹੀ ਰਸਤਾ ਅਪਣਾ ਲਿਆ। ਉਸ ਆਦਮੀ ਤੋਂ ਅਸਤੀਫਾ ਦਵਾ ਦਿੱਤਾ ਔਰ ਇਧਰ ਰਖ ਲਿਆ। (ਵਿਘਨ)

**Acharya Prithvi Singh Azad :** While the Secretary was the senier-most.

**Sardar Surjit Singh Barnala :** There were so many other senior persons to that man. That is besides the question.

ਸੋ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਿਥੇ ਇਸ ਤਰ੍ਹਾਂ ਆਦਮੀ ਭਰਤੀ ਕੀਤੇ ਜਾਣ ਤਾਂ ਉਥੇ ਸਿਆਸੀ ਦਖਲ ਦਾ ਕੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ? ਅੱਜ ਹਰ ਪੱਖ ਤੋਂ ਇਸ ਗੱਲ ਤੇ ਕ੍ਰਿਟੀਸਿਜ਼ਮ ਕੀਤਾ ਜਾ ਰਿਹਾ ਹੈ ਕਿ ਵਾਈਸ ਚੇਅਰਮੈਨ ਕਿਵੇਂ ਲਗਾਇਆ ਗਿਆ ਹੈ ? ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਨਹੀਂ ਕਹਿਣਾ ਚਾਹੁੰਦਾ ਕਿ ਇਕ ਪੇਪਰ ਹੈ "ਸਰਪੰਚ" ਉਸ ਵਿਚ ਇਸ ਬਾਰੇ ਕੀ ਲਿਖਿਆ ਸੀ। ਮੈਂ ਇਸ ਪਾਸੇ ਨਹੀਂ ਜਾਂਦਾ ਕਿ ਉਸ ਨੇ ਕੀ ਲਿਖਿਆ ਲੇਕਿਨ ਮੈਂ ਇਕ ਗੱਲ ਵਾਜ਼ੇਹ ਕਰਨਾ ਚਾਹੁੰਦਾ ਹਾਂ ਕਿ ਉਸ ਪੇਪਰ ਦੇ ਖਿਲਾਫ ਬਰੀਚ ਆਫ ਪਰ-ਵਿਲੇਜ ਹੋਇਆ ਲੇਕਿਨ ਉਸ ਦਾ ਕੁਝ ਨਹੀਂ ਬਣਿਆ। ਇਸ ਲਈ ਇਹ ਸ਼ੱਕ ਜ਼ਰੂਰ ਹੈ ਕਿ ਉਹ ਖਬਰ ਜਿਹੜੀ ਕਿ ਉਸ ਪੇਪਰ ਨੇ ਛਾਪੀ ਸੀ ਜ਼ਰੂਰ ਹੀ ਠੀਕ ਹੋਵੇਗੀ। ਮੈਨੂੰ ਪਹਿਲਾਂ ਇਹ ਖਿਆਲ ਸੀ ਕਿ ਇਹ ਗਲਤ ਬਿਆਨੀ ਹੋਵੇਗੀ ਲੇਕਿਨ ਜਦੋਂ ਉਸ ਦੀ ਕੋਈ ਤਰਦੀਦ ਹੀ ਨਹੀਂ ਕੀਤੀ ਗਈ। ਉਸ ਅਖ਼ਬਾਰ ਉਪਰ ਐਕਸ਼ਨ ਨਹੀਂ ਲਿਆ ਗਿਆ ਤਾਂ ਸ਼ਾਇਦ ਉਹ ਠੀਕ ਹੀ ਹੋਵੇਗੀ । ਜੇਕਰ ਇਸ ਤਰ੍ਹਾਂ ਦੀਆ ਗੱਲਾਂ ਹੋਣਗੀਆਂ ਤਾਂ ਮੈਂ ਸਮਝਦਾ ਹਾਂ ਕਿ ਇਹ ਬੜੀਆਂ ਹੀ ਸ਼ਰਮਨਾਕ ਗੱਲਾਂ ਹਨ ਖਾਸ ਤੌਰ ਤੇ ਉਨ੍ਹਾਂ ਬੰਦਿਆਂ ਲਈ ਜਿਨ੍ਹਾਂ ਨੇ ਇਸ ਨੂੰ ਲਗਾਇਆ ਹੈ। ਫਿਰ ਬਹੁਤ ਹੀ ਖਬਰਾਂ ਨਿਕਲਦੀਆਂ ਹਨ ਇਸ ਗਲ ਦੀਆਂ ਕਿ ਜਿਹੜੇ ਪਰਚੇ ਛਪਦੇ ਹਨ ਉਨ੍ਹਾਂ ਦਾ ਇਕ ਲੱਖ ਰੁਪਏ ਦਾ ਠੇਕਾ ਹੁੰਦਾ ਹੈ। ਖੈਰ ਚਲੋ ਜਿਥੇ ਵੀ ਕੋਈ ਪੁਲੀਟੀਕਲ ਆਦਮੀ ਬੈਠ ਜਾਂਦਾ ਹੈ ਤਾਂ ਉਹ ਪੁਲੀਟੀ-ਕਲ ਇਨਫਲੂਐਂਸ ਦੀ ਗਲਤ ਵਰਤੋਂ ਵੀ ਕਰਦਾ ਹੀ ਹੈ। ਡਿਪਟੀ ਸਪੀਕਰ ਸਾਹਿਬ, ਆਪ ਜੀ ਨੇ ਹੁਣੇ ਹੀ ਕਿਹਾ ਹੈ ਕਿ ਟੈਕਸਟ ਬੁਕਸ ਨਹੀਂ ਮਿਲਦੀਆਂ। ਅੱਜ ਸਕੂਲ ਬੋਰਡ ਨੇ ਬੁਕਸ ਨੂੰ ਨੈਸ਼ਨੇ-ਲਾਈਜ਼ ਕਰਨ ਦਾ ਫ਼ੈਸਲਾ ਕਰ ਲਿਆ ਹੈ। ਅਸੀਂ ਨੈਸ਼ਨੇਲਾਈਜ਼ੇਸ਼ਨ ਦੇ ਖਿਲਾਫ ਨਹੀਂ ਹਾਂ। ਅਸੀਂ ਇਸ ਦੇ ਹੱਕ ਵਿਚ ਹਾਂ। ਲੇਕਿਨ ਜੇਕਰ ਨੈਸ਼ਨੇਲਾਈਜ਼ੇਸ਼ਨ ਤੋਂ ਕੋਈ ਫਾਇਦਾ ਨਹੀਂ ਹੋਣਾ ਤਾਂ ਤਾਲੀਮ ਦੇ ਢਾਂਚੇ ਨੂੰ ਵਿਗਾੜਨਾ ਨਹੀਂ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਕਿਤਾਬਾਂ ਲੈ ਕੇ ਆਇਆ ਹਾਂ। ਇਹ ਕਿਤਾਬ ਹੈ 'A book of short stories' ਇਸ ਦੀ ਕੀਮਤ ਡੇਢ ਰੁਪਿਆ ਹੈ। ਔਰ ਜੇਕਰ ਇਹ ਬਾਹਰ ਤੋਂ ਛਪਵਾਈ ਜਾਂਦੀ ਤਾਂ ਇਸ ਦੀ ਕੀਮਤ ਇਕ ਰੁਪਿਆ 15 ਪੈਸੇ ਹੋਣੀ ਸੀ। ਇਸ ਤਰ੍ਹਾਂ ਹੀ 'Modern Mathematics' ਸਕੂਲ ਬੋਰਡ ਨੇ ਛਪਵਾਈ ਹੈ। ਇਸ ਦੀ ਕੀਮਤ ਢਾਈ ਰੁਪਏ ਲਗਾਈ ਹੈ ਜਿਥੇ ਕਿ ਇਸ ਦੀ ਕੀਮਤ ਇਨ੍ਹਾਂ ਦੇ ਆਪਣੇ ਹੀ ਹਿਸਾਬ ਦੇ ਨਾਲ ਇਕ ਰੁਪਿਆ 35 ਪੈਸੇ ਬਣਦੀ ਸੀ। ਇਕ ਰੁਪਿਆ 15 ਪੈਸੇ ਬੱਚਿਆਂ ਤੋਂ ਵੱਧ ਲਏ ਜਾ ਰਹੇ ਹਨ।

ਇਸ ਤਰ੍ਹਾਂ ਹੀ ਬੁੱਕ ਆਫ ਪੋਇਮਜ਼ ਹੈ। ਇਹ ਇਕ ਰੁਪਏ ਨੂੰ ਦੇ ਰਹੇ ਹਨ ਜਿਹੜੀ ਕਿ 70 ਪੈਸੇ ਨੂੰ ਮਿਲਣੀ ਚਾਹੀਦੀ ਸੀ। ਇਨ੍ਹਾਂ ਨੇ ਹਰ ਕਿਤਾਬ ਵਿਚ ਨਫ਼ਾ ਲੈਣ ਦੀ ਗੱਲ ਕੀਤੀ ਹੈ। ਲੇਕਿਨ ਮੇਰੀ ਬੇਨਤੀ ਇਹ ਹੈ ਕਿ ਸਕੂਲ ਬੋਰਡ ਨਫ਼ਾ ਲੈਣ ਲਈ ਨਹੀਂ ਬਣਾਇਆ ਗਿਆ। ਇਹ ਪ੍ਰਾਈਸਾਂ ਜਿਹੜੀਆਂ ਕਿ ਮੈਂ ਦੱਸੀਆਂ ਹਨ ਕਿ ਇਤਨੀਆਂ ਹੋਣੀਆਂ ਚਾਹੀਦੀਆਂ ਸਨ ਇਹ ਇਨ੍ਹਾਂ ਦੇ ਆਪਣੇ ਫਾਰਮੂਲੇ ਦੇ ਹਿਸਾਬ ਨਾਲ ਹੀ ਹਨ। ਜੇਕਰ ਪ੍ਰਾਈਸ ਹੀ ਵੱਧ ਹੁੰਦੀ ਤਾਂ ਵੀ ਸ਼ਾਇਦ ਬਰਦਾਸ਼ਤ ਹੋ ਸਕਦੀ ਸੀ ਔਰ ਅਸੀਂ ਸੋਚ ਸਕਦੇ ਸੀ ਕਿ ਇਹ ਪ੍ਰਾਈਵੇਟ ਪ੍ਰੈਸ ਵਾਲਿਆਂ ਦਾ ਕੰਮ ਹੈ। ਪਰ ਇਹ ਤਾਂ ਕਿਤਾਬਾਂ ਨੈਸ਼ਨੇਲਾਈਜ਼ ਕਰ ਦਿਤੀਆਂ ਹਨ ਔਰ ਜਿਸ ਦਾ ਨਤੀਜਾ ਇਹ ਹੋਇਆ ਕਿ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਕੀਮਤਾਂ ਵੱਧ ਗਈਆਂ ਹਨ। ਇਸ ਤਰ੍ਹਾਂ ਕੋਲ ਮਾਈਨਜ਼ ਨੂੰ ਸਰਕਾਰ ਨੇ ਨੈਸ਼ਨੇਲਾਈਜ਼ ਜਦੋਂ ਕੀਤਾ ਤਾਂ ਕੋਇਲੇ ਦੀਆਂ ਕੀਮਤਾਂ ਵਿਚ ਵਾਧਾ ਇਕ ਦਮ ਹੋ ਗਿਆ। ਅਸੀਂ ਵੀ ਇਸੇ ਤਰ੍ਹਾਂ ਹੀ ਸੋਚਦੇ ਸੀ ਕਿ ਚਲੋ ਇਹ ਵਾਧਾ ਥੋੜਾ ਜਿਹਾ ਚਿਰ ਹੀ ਰਹੇਗਾ ਪਰ ਹੈਰਾਨਗੀ ਦੀ ਤਾਂ ਇਹ ਗੱਲ ਹੈ ਕਿ ਕਿਤਾਬਾਂ ਤਾਂ ਮਾਰਕਿਟ ਵਿਚ ਮਿਲਦੀਆਂ ਹੀ ਨਹੀਂ ਹਨ। ਆਪ ਵੀ ਇਸ ਦੇ ਬਾਰੇ ਕਹਿ ਕੇ ਗਏ ਹੋ ਕਿ ਕਿਤਾਬਾਂ ਨਹੀਂ ਮਿਲਦੀਆਂ। ਕਿਤਾਬਾਂ ਵਿਚ ਬਲੈਕ ਹੁੰਦੀ ਹੈ। (ਵਿਘਨ)

**ਸਿਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਿਸ ਸਾਲ ਦੀ ਗੱਲ ਕਰਦੇ ਹਨ ਇਹ ਇਨ੍ਹਾਂ ਦਾ ਆਪਣਾ ਵੇਲਾ ਹੀ ਸੀ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਇਕ ਹੋਰ ਕਿਤਾਬ ਹੈ, ਇੰਗਲਿਸ਼ ਰੀਡਰ'। ਇਸ ਵਿਚ ਅਨੇਕਾਂ ਹੀ ਗਲਤੀਆਂ ਹਨ। ਇਹ ਸਟੈਂਡਰਡ ਹੈ ਇਨ੍ਹਾਂ ਕਿਤਾਬਾਂ ਨੂੰ ਛਪਵਾਉਣ ਦਾ। ਇਸ ਕਿਤਾਬ ਵਿਚ 300 ਦੇ ਕਰੀਬ ਗਲਤੀਆਂ ਹਨ। ਇਸ ਤਰ੍ਹਾਂ ਹੀ ਬੱਚਿਆਂ ਨੂੰ ਇਹ ਗਲਤੀਆਂ ਵਾਲੀਆਂ ਕਿਤਾਬਾਂ ਪੜ੍ਹਾਈਆਂ ਜਾਣਗੀਆਂ। ਇਥੇ ਹੀ ਬਸ ਨਹੀਂ, ਇਹ ਕਿਤਾਬਾਂ ਛਪਵਾਈਆਂ ਵੀ ਕਿਥੋਂ ਜਾਂਦੀਆਂ ਹਨ? ਸਾਡੇ ਆਪਣੇ ਸੂਬੇ ਦੇ ਪ੍ਰੈਸਾਂ ਪਾਸੋਂ ਨਹੀਂ ਸਗੋਂ ਫਰੀਦਾ-ਬਾਦ ਦੀ ਪ੍ਰੈਸ ਤੋਂ ਕਿਤਾਬਾਂ ਛਪਵਾਈਆਂ ਜਾਂਦੀਆਂ ਹਨ। (ਵਿਘਨ)

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਾਂਗਾ ਕਿ ਇਸ ਤਰ੍ਹਾਂ ਹੀ ਇਹ ਮੈਕਮੀਲੈਨ ਪਾਸੋਂ ਮਹਿੰਗੇ ਮੁੱਲ ਉਪਰ ਹੀ ਇਨ੍ਹਾਂ ਨੇ ਗਰਾਮਰ ਆਦਿ ਛਪਵਾਈਆਂ ਹਨ। ਇਸ ਲਈ ਮੇਰੀ ਅਰਜ਼ ਹੈ ਕਿ ਇਹ ਬੋਰਡ ਦਾ ਸਾਰਾ ਢਾਂਚਾ ਠੀਕ ਹੋਣਾ ਚਾਹੀਦਾ ਹੈ। ਪਰ ਇਹ ਠੀਕ ਹੋਣ ਦੀ ਬਜਾਏ ਪਹਿਲਾਂ ਤੋਂ ਵੀ ਖਰਾਬ ਹੁੰਦਾ ਜਾ ਰਿਹਾ ਹੈ।

ਹੁਣ ਮੈਂ ਸਕੂਲਾਂ ਦੇ ਬਾਰੇ ਜ਼ਿਕਰ ਕਰਾਂਗਾ। ਪ੍ਰਾਈਵੇਟ ਸਕੂਲ ਟੀਚਰਾਂ ਦੀ ਖਾਤਰ ਅਸੀਂ ਸਿਕਿਉਰਿਟੀ ਆਫ ਸਰਵਿਸ ਐਕਟ ਬਣਾਇਆ ਸੀ। ਕੁਝ ਇਤਰਾਜ਼ ਆਏ ਕਿ ਤਨਖਾਹਾਂ ਵੇਲੇ ਸਿਰ ਨਹੀਂ ਮਿਲਦੀਆਂ। ਅਸੀਂ ਉਸ ਦਾ ਪ੍ਰਬੰਧ ਕਰ ਦਿੱਤਾ। ਪਰ ਅੱਜ ਦੋ ਹਜ਼ਾਰ ਦੇ ਕਰੀਬ ਟੀਚਰ ਐਸੇ ਹਨ ਜਿਨ੍ਹਾਂ ਨੂੰ ਕਈ ਕਈ ਮਹੀਨਿਆਂ ਦੀ ਤਨਖਾਹ ਨਹੀਂ ਮਿਲੀ। ਮੇਰੇ ਹਲਕੇ ਦਾ ਇਕ ਟੀਚਰ ਦਵਿੰਦਰ ਸਿੰਘ ਹੈ। ਉਸ ਨੇ ਮੈਨੂੰ ਚਿੱਠੀ ਲਿਖੀ ਹੈ ਕਿ ਉਸ ਨੂੰ ਇਕ ਸਾਲ ਦੀ ਤਨਖਾਹ ਨਹੀਂ ਮਿਲੀ। (ਵਿਘਨ) ਇਸ ਤਰ੍ਹਾਂ ਦੇ ਕੇਸ ਅਨੇਕਾਂ ਹਨ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜੇਕਰ ਸਿਕਉਰਿਟੀ ਆਫ ਸਰਵਿਸ ਐਕਟ ਦਾ ਆਸ਼ਾ ਉਸ ਨਾਲ ਪੂਰਾ ਨਹੀਂ ਸੀ ਹੁੰਦਾ ਤਾਂ ਉਸ ਵਿਚ ਤਰਮੀਮ ਲਿਆਉਣੀ ਚਾਹੀਦੀ ਸੀ, ਰੂਲਜ਼ ਵਿਚ ਤਰਮੀਮ ਕੀਤੀ ਜਾ ਸਕਦੀ ਸੀ, ਨਹੀਂ ਤਾਂ ਤੁਸੀਂ ਵੇਖਦੇ ਹੀ ਹੋ ਕਿ ਅਦਾਲਤਾਂ ਵਿਚ ਟੀਚਰਾਂ ਨੂੰ ਛੇ ਛੇ ਮਹੀਨੇ ਅੱਠ ਅੱਠ ਮਹੀਨੇ ਘੁੰਮਣਾ ਪੈਂਦਾ ਹੈ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਸਕੂਲ ਦੇ ਟੀਚਰਾਂ ਵਲ ਧਿਆਨ ਕਰਨ ਦੀ ਲੋੜ ਹੈ ਇਸੇ ਤਰ੍ਹਾਂ ਵਿਦਿਆਰਥੀਆਂ ਵਲ ਧਿਆਨ ਕਰਨ ਦੀ ਲੋੜ ਹੈ।

ਸਕੂਲ ਅਤੇ ਕਾਲਜਾਂ ਦੇ ਵਿਦਿਆਰਥੀਆਂ ਨਾਲ ਜਿਹੜਾ ਭੈੜਾ ਸਲੂਕ ਇਸ ਸਰਕਾਰ ਨੇ ਕੀਤਾ ਹੈ ਕਦੇ ਵੀ ਇਸ ਤੋਂ ਪਹਿਲਾਂ ਪੰਜਾਬ ਸਰਕਾਰ ਵਲੋਂ ਨਹੀਂ ਕੀਤਾ ਗਿਆ। ਇਸ ਸਬੰਧ ਵਿਚ ਮੇਰੀ ਬੇਨਤੀ ਇਹ ਹੈ ਕਿ ਇਸ ਤਰ੍ਹਾਂ ਸਲੂਕ ਕਰਨ ਨਾਲ ਬੇਚੈਨੀ ਫੈਲਦੀ ਹੈ ਅਤੇ ਵਿਦਿਆਰਥੀਆਂ ਦਾ ਰੁਝਾਨ ਪੜ੍ਹਾਈ ਤੋਂ ਦੂਰ ਚਲਾ ਜਾਂਦਾ ਹੈ। ਸਰਕਾਰ ਕਹਿੰਦੀ ਤਾਂ ਇਹ ਹੈ ਕਿ ਅਸੀਂ ਇਨ੍ਹਾਂ ਵਿਦਿਆਰਥੀਆਂ ਨੂੰ ਆਪਣੇ ਬੱਚੇ ਸਮਝਦੇ ਹਾਂ ਅਤੇ ਇਸ ਤਰ੍ਹਾਂ ਹੀ ਆਪਣੇ ਬੱਚਿਆਂ ਵਰਗਾ ਸਲੂਕ

ਕਰਦੇ ਹਾਂ ਪਰ ਲੋਕੀ ਅਜੇ ਤੱਕ ਭੁੱਲੇ ਨਹੀਂ ਮੋਗਾ ਕਾਂਡ ਨੂੰ ਅਤੇ ਇਸ ਗੱਲ ਨੂੰ ਕਿ ਕਿਸ ਤਰ੍ਹਾਂ ਦਾ ਸਲੂਕ ਇਹ ਸਰਕਾਰ ਉਨ੍ਹਾਂ ਨਾਲ ਕਰਦੀ ਹੈ। ਗੋਲੀਆਂ ਸਿੱਧੇ ਉਨ੍ਹਾਂ ਦੀਆਂ ਛਾਤੀਆਂ ਵਿਚ ਮਾਰੀਆਂ ਜਾਂਦੀਆਂ ਹਨ। ਜੇਲ੍ਹਾਂ ਵਿਚ ਡੱਕ ਦਿੱਤਾ ਜਾਂਦਾ ਹੈ ਅਤੇ ਡਾਂਗਾਂ ਉਨ੍ਹਾਂ ਦੇ ਸਿਰਾਂ ਤੇ ਵਰ੍ਹਾਹੀਆਂ ਜਾਂਦੀਆਂ ਹਨ ਅਤੇ ਜਦ ਇਸ ਗੱਲ ਦੀ ਚਰਚਾ ਕੀਤੀ ਜਾਂਦੀ ਹੈ ਜਿਹੜਾ ਕਿ ਲਾਜ਼ਮੀ ਤੌਰ ਤੇ ਹੁੰਦਾ ਹੈ ਤਾਂ ਸਿੱਧੀਆਂ ਗੱਲਾਂ ਨੂੰ ਟਵਿਸਟ ਕਰਕੇ ਪੇਸ਼ ਕੀਤਾ ਜਾਂਦਾ ਹੈ। ਇਸ ਨਾਲ ਸਗੋਂ ਹੋਰ ਫਰੱਸ-ਟ੍ਰੇਸ਼ਨ ਵਿਦਿਆਰਥੀਆਂ ਵਿਚ ਪੈਦਾ ਹੁੰਦੀ ਹੈ। ਮੋਗਾ ਵਿਚ ਜੋ ਕੁਝ ਹੋਇਆ ਉਸ ਦੀ ਇਨ-ਕੁਆਇਰੀ ਹੋ ਗਈ ਅਤੇ ਗੁਜਰਾਲ ਰਿਪੋਰਟ ਇਨ੍ਹਾਂ ਦੇ ਪਾਸ ਆ ਗਈ ਪਰ ਅਜੇ ਤੱਕ ਦੋਸ਼ੀ ਪਾਏ ਗਏ ਅਫਸਰਾਂ ਦੇ ਵਿਰੁੱਧ ਕੋਈ ਐਕਸ਼ਨ ਨਹੀਂ ਲਿਆ ਗਿਆ। ਐਕਸ਼ਨ ਲੈਣ ਵਿਚ ਦੇਰ ਕਰਨ ਨਾਲ ਸਟੂਡੈਂਟਸ ਵਿਚ ਹੋਰ ਭੜਕਾਹਟ ਪੈਦਾ ਹੁੰਦੀ ਜਾ ਰਹੀ ਹੈ। ਅਤੇ ਇਨ੍ਹਾਂ ਵਲੋਂ ਆਵਾਜ਼ ਉਠਣੀ ਸ਼ੁਰੂ ਵੀ ਹੋ ਗਈ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਸਬੰਧ ਵਿਚ ਸਰਕਾਰ ਵਲੋਂ ਐਕਸ਼ਨ ਛੇਤੀ ਲੈਣਾ ਚਾਹੀਦਾ ਹੈ ਤਾ ਕਿ ਹਾਲਾਤ ਖਰਾਬ ਨਾ ਹੋ ਜਾਣ। ਜਿਨ੍ਹਾਂ ਦੇ ਖਿਲਾਫ ਸਰਕਾਰ ਜੋ ਮੁਨਾਸਿਬ ਸਮਝਦੀ ਹੈ ਐਕਸ਼ਨ ਲੈ ਲੈਣਾ ਚਾਹੀਦਾ ਹੈ।

ਇਕ ਗੱਲ ਮੈਂ ਡਿਪਟੀ ਸਪੀਕਰ ਸਾਹਿਬ ਯੂਨੀਵਰਸਿਟੀ ਐਜੂਕੇਸ਼ਨ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ। ਇਸ ਦੇ ਬਾਰੇ ਵਿਚ ਬੜਾ ਕੁਝ ਕਿਹਾ ਗਿਆ ਹੈ ਪਰ ਅਜ ਇਸ ਗੱਲ ਦੀ ਲੋੜ ਹੈ ਕਿ ਯੂਨੀਵਰਸਿਟੀ ਐਜੂਕੇਸ਼ਨ ਵਿਚ ਨਿਊਕਲੀਅਰ ਫਿਜ਼ਿਕਸ ਦਾ ਸਬਜੈਕਟ ਹੋਵੇ। ਅਜ ਇਥੇ ਲੋੜ ਹੈ ਸਪੇਸ ਰੀਸਰਚ ਦੀ, ਅੱਜ ਇਥੇ ਲੋੜ ਹੈ ਮਿਲਟਰੀ ਸਾਇੰਸ ਦੀ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਤਾ ਕਿ ਤਿੰਨਾਂ ਯੂਨੀਵਰਸਿਟੀਆਂ ਵਿਚ ਜਿਹੜੀਆਂ ਕਿ ਸਾਡੇ ਪੰਜਾਬ ਵਿਚ ਹਨ ਇਹ ਸਬਜੈਕਟ ਪੜ੍ਹਾਏ ਜਾਣ। ਪੰਜਾਬ ਹਰ ਕੰਮ ਵਿਚ ਅਗੇ ਰਿਹਾ ਅਤੇ ਪਹਿਲ ਕਰਦਾ ਆਇਆ ਹੈ ਇਸ ਲਈ ਜੇਕਰ ਸਪੇਸ ਰੀਸਰਚ ਵਿਚ ਰਾਕਟ ਉਡਾਏ ਜਾਣ ਤਾਂ ਪੰਜਾਬ ਵਿਚੋਂ ਉਡਣ, ਸਪੇਸ ਰੀਸਰਚ ਇਥੇ ਹੋਵੇ। ਮਿਲਟਰੀ ਦੇ ਪੱਖ ਤੋਂ ਇਹ ਸੂਬਾ ਹਮੇਸ਼ਾ ਮੂਹਰੇ ਰਿਹਾ ਹੈ। ਇਸ ਲਈ ਇਸ ਪੱਖ ਵਿਚ ਤਰੱਕੀ ਹੋਣੀ ਚਾਹੀਦੀ ਹੈ ਅਤੇ ਇਥੇ ਮਿਲਟਰੀ ਸਾਇੰਸ ਸਬਜੈਕਟ ਹੋਣਾ ਚਾਹੀਦਾ ਹੈ ਤਾ ਕਿ ਪੰਜਾਬ ਅਗੇ ਵਧ ਸਕੇ।

ਇਕ ਜ਼ਿਕਰ ਮੈਂ ਡਿਪਟੀ ਸਪੀਕਰ ਸਾਹਿਬ, ਕਾਲਜਾਂ ਵਿਚ ਐਡਮਿਸ਼ਨ ਦੇ ਬਾਰੇ ਵਿਚ ਕਰਨਾ ਚਾਹੁੰਦਾ ਹਾਂ। ਬੜਾ ਦੁਖ ਹੋਇਆ ਇਹ ਗਲ ਵੇਖ ਕੇ ਕਿ ਐਡਮਿਸ਼ਨਾਂ ਵੇਲੇ ਕੀ ਕੁਝ ਕੀਤਾ ਜਾਂਦਾ ਹੈ। ਮੋਗਾ ਵਿਚ ਇਕ ਕਾਲਜ ਹੈ, ਡੀ. ਐਮ. ਕਾਲਜ ਆਫ ਐਜੂਕੇਸ਼ਨ। ਇਸ ਵਿਚ ਬੀ. ਐਡ. ਦਾ ਦਾਖਲਾ ਕੀਤਾ ਗਿਆ ਅਤੇ ਇਹ ਕਿਹਾ ਗਿਆ ਕਿ ਗ੍ਰੈਜੂਏਟ ਸੈਕੰਡ ਕਲਾਸ ਅਤੇ ਥਰਡ ਕਲਾਸ ਨੂੰ ਵੀ ਲੈ ਲਿਆ ਜਾਵੇਗਾ ਅਤੇ ਐਡਮਿਸ਼ਨਜ਼ ਵਿਚ ਇਸ ਤੋਂ ਚੰਗੀ ਯੋਗਤਾ ਵਾਲਿਆਂ ਨੂੰ ਪਰੈਫਰੈਂਸ ਦਿਤੀ ਜਾਵੇਗੀ। ਇਥੇ ਦਾਖਲੇ ਲਈ ਬੀ.ਐਸ.ਸੀ. ਫਸਟ ਕਲਾਸ ਅਤੇ ਬੀ.ਏ. ਫਸਟ ਕਲਾਸ ਗਏ ਅਤੇ ਹਾਈ ਸੈਕੰਡ ਕਲਾਸ ਗਏ ਪਰ ਦੁੱਖ ਦੀ ਗਲ ਹੈ ਕਿ ਟਾਪ ਦੇ 16 ਵਿਦਿਆਰਥੀ ਜਿਹੜੇ ਕਿ ਫਸਟ ਡਵੀਜ਼ਨ ਦੇ ਸਨ ਅਤੇ 65% ਤੋਂ ਉੱਪਰ ਮਾਰਕਸ ਲੈਣ ਵਾਲੇ ਸਨ, ਨੂੰ ਇਗਨੋਰ ਕਰਕੇ ਥਰਡ ਕਲਾਸ ਵਾਲਿਆਂ ਨੂੰ ਲੈ ਲਿਆ ਗਿਆ ਅਤੇ ਇਨ੍ਹਾਂ ਟਾਪ ਦੇ 16 ਵਿਦਿਆਰਥੀਆਂ ਦਾ ਇਕ ਸਾਲ ਜ਼ਾਇਆ ਕਰਵਾ ਦਿਤਾ ਅਤੇ ਉਨ੍ਹਾਂ ਦਾ ਸਾਰਾ ਕੈਰੀਅਰ ਖਰਾਬ ਕਰ ਦਿਤਾ ਗਿਆ। ਇਹ ਹੋਰ ਪਾਸੇ ਵੀ ਜਾਣ ਜੋਗੇ ਨਹੀਂ ਸਨ ਕਿਉਂਕਿ ਇਨ੍ਹਾਂ ਨੂੰ ਇਹ ਖਿਆਲ ਸੀ ਕਿ ਅਸੀਂ ਟਾਪ ਤੇ ਆਏ ਹਾਂ ਅਤੇ ਮੈਰਿਟ ਨਾਲ ਦਾਖਲਾ ਹੁੰਦਾ ਹੈ ਇਸ ਲਈ ਸਾਨੂੰ ਲੈ ਲਿਆ ਜਾਵੇਗਾ। ਇਨ੍ਹਾਂ ਹੋਰ ਕਿਤੇ ਅਪਲਾਈ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਵੀ ਨਹੀਂ ਸੀ ਇਸ ਖਿਆਲ ਨਾਲ ਕੀਤਾ। ਮੈਂ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਕਾਰਨਾਂ ਵਿਚ ਨਹੀਂ ਜਾਣਾ ਚਾਹੁੰਦਾ ਜਿਨ੍ਹਾਂ ਕਰਕੇ ਇਨ੍ਹਾਂ 16 ਵਿਦਿਆਰਥੀਆਂ ਨੂੰ ਇਗਨੋਰ ਕੀਤਾ ਗਿਆ ਪਰ ਪ੍ਰਿੰਸੀਪਲ ਤੋਂ ਜਦ ਪੁੱਛਿਆ ਗਿਆ ਤਾਂ ਉਸ ਨੇ ਉਹ ਖਾਸ ਕਾਰਨ ਵੀ ਦਸੇ ਸਨ ਜਿਨ੍ਹਾਂ ਦਾ ਟੇਪ ਰੀਕਾਰਡ ਸਾਡੇ ਪਾਸ ਮੌਜੂਦ ਹੈ। ਫਿਰ ਯੂਨੀਵਰਸਿਟੀ ਨੂੰ ਕਿਹਾ ਗਿਆ ਕਿ ਇਸ ਵਿਚ ਐਕਸ਼ਨ ਲਿਆ ਜਾਵੇ ਕਿ ਕਿਨ੍ਹਾਂ ਕਾਰਨਾਂ ਕਰਕੇ ਨਹੀਂ ਲਿਆ ਗਿਆ ਅਤੇ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਉਨ੍ਹਾਂ ਕੁਝ ਐਕਸ਼ਨ ਵੀ ਲਿਆ ਕਿ ਅਗਲੇ ਸਾਲ ਕਰੜਾਈ ਕਰ ਦਿੱਤੀ ਜਾਵੇਗੀ। ਇਹ ਮੈਂ ਸਮਝਦਾ ਹਾਂ ਕਿ ਉਸ ਕੇਸ ਵਿਚ ਕਾਫੀ ਐਕਸ਼ਨ ਨਹੀਂ ਸਨ ਜਦ ਕਿ ਇਕ ਸਾਲ ਅਤੇ ਵਿਦਿਆਰਥੀਆਂ ਦਾ ਕੈਰੀਅਰ ਹੀ ਖਰਾਬ ਕਰ ਦਿਤਾ ਗਿਆ ਹੋਵੇ। ਉਨ੍ਹਾਂ ਵਿਦਿਆਰਥੀਆਂ ਨੂੰ ਇਸ ਨੁਕਸਾਨ ਲਈ ਕੋਈ ਕੰਪੈਨਸੇਸ਼ਨ ਨਹੀਂ ਮਿਲਿਆ।

ਜਿਥੋਂ ਤੱਕ ਪਰਾਈਵੇਟ ਕਾਲਜ ਟੀਚਰਾਂ ਦਾ ਸਬੰਧ ਹੈ ਇਹ ਕਾਲਜ ਡੇਢ ਮਹੀਨਾ ਬੰਦ ਰਹੇ ਅਤੇ ਟੀਚਰ ਸਟਰਾਈਕ ਤੇ ਰਹੇ। ਇਸ ਸਬੰਧ ਵਿਚ ਇਕ ਪਾਸਿੰਗ ਰੈਫਰੈਂਸ ਆ ਗਈ ਅਤੇ ਡਾਂਗ ਸਾਹਿਬ ਨੇ ਜਦ ਇਸ਼ਾਰਾ ਕੀਤਾ ਤਾਂ ਕਿਹਾ ਗਿਆ ਕਿ ਅਸੀਂ ਕੋਈ ਐਗਰੀਮੈਂਟ ਨਹੀਂ ਕੀਤਾ ਜਦ ਕਿ ਇਨ੍ਹਾਂ ਨੇ ਵਾਹਦਾ ਕੀਤਾ ਕਿ 18 ਲੱਖ ਦਿਆਂਗੇ। (ਵਿਘਨ)

**ਸਿਖਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਕਿਹਾ ਸੀ ਕਿ ਐਗਰੀਮੈਂਟ ਨਹੀਂ ਕੀਤਾ ਪਰ ਹਾਊਸ ਵਿਚ 18 ਲੱਖ ਇਨ੍ਹਾਂ ਟੀਚਰਾਂ ਨੂੰ ਦੇਣ ਦਾ ਵਾਹਦਾ ਕੀਤਾ ਸੀ (ਵਿਘਨ)।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਾਅਦਾ ਹਾਊਸ ਵਿਚ ਕੀਤਾ ਸੀ ਕੀ ਉਹ ਐਗਰੀਮੈਂਟ ਨਹੀਂ ਸੀ ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਜੇਕਰ ਇਨ੍ਹਾਂ ਵਾਅਦਾ ਕੀਤਾ ਸੀ ਤਾਂ ਉਸ ਵਾਅਦੇ ਨੂੰ ਸਿਰੇ ਕਿਉਂ ਨਹੀਂ ਚੜ੍ਹਾਇਆ ਗਿਆ ? ਐਜੂਕੇਸ਼ਨ ਮਨਿਸਟਰ ਸਾਹਿਬ ਤੋਂ ਕਿੰਨੀਆਂ ਹੀ ਆਸਾਂ ਸਨ ਪਰ ਉਹ ਪੂਰੀਆਂ ਹੁੰਦੀਆਂ ਨਹੀਂ ਦਿਸਦੀਆਂ। ਇਨ੍ਹਾਂ ਇਹ ਵੀ ਵਾਅਦਾ ਕੀਤਾ ਸੀ ਕਿ ਸਿਕਿਉਰਟੀ ਆਫ ਸਰਵਿਸ ਸਬੰਧੀ ਬਿਲ ਲਿਆਂਦਾ ਜਾਵੇਗਾ ਅਤੇ ਇਸੇ ਲਈ ਡਾਂਗ ਸਾਹਿਬ ਵਲੋਂ ਪੇਸ਼ ਕੀਤਾ ਗਿਆ ਬਿਲ ਇਹ ਕਹਿ ਕੇ ਵਾਪਸ ਕਰਵਾ ਲਿਆ ਗਿਆ ਕਿ ਸਰਕਾਰ ਬਿਲ ਲਿਆ ਰਹੀ ਹੈ ਪਰ ਅਜ ਤੱਕ ਨਹੀਂ ਲਿਆਂਦਾ ਗਿਆ, ਹੋਰ ਦੋ ਤਿੰਨ ਦਿਨ ਸੈਸ਼ਨ ਹੈ ਸ਼ਾਇਦ ਲੈ ਆਉਣ। ਇਹ ਬਿਲ ਲਿਆਉਣਾ ਚਾਹੀਦਾ ਹੈ ਤਾਂ ਕਿ ਜਿਥੇ ਸਕੂਲ ਟੀਚਰਾਂ ਦੀ ਸਰਵਿਸ ਦੀ ਸਿਕਿਉਰਟੀ ਦਾ ਪਰਬੰਧ ਕੀਤਾ ਜਾਵੇ ਉਥੇ ਕਾਲਜ ਟੀਚਰਾਂ ਦੀ ਸਰਵਿਸ ਦੇ ਬਾਰੇ ਵਿਚ ਵੀ ਹੋਣਾ ਚਾਹੀਦਾ ਹੈ।

ਫਿਰ ਇਥੇ ਜ਼ਿਕਰ ਕਰਾਂ ਸਪੈਨ ਆਫ ਸਰਵਿਸ ਵਿਚ ਫਰਕ ਪਾਉਣ ਦੇ ਬਾਰੇ ਵਿਚ ਕੋਠਾਰੀ ਕਮਿਸ਼ਨ ਦੀ ਇਹ ਸਿਫਾਰਸ਼ ਸੀ ਅਤੇ ਇਸ ਸਬੰਧ ਵਿਚ ਫੈਸਲਾ ਕੀਤਾ ਗਿਆ ਸੀ 1 ਨਵੰਬਰ, 1970 ਨੂੰ ਅਤੇ ਇਹ ਚੀਜ਼ ਇਨ੍ਹਾਂ ਪਾਸ ਮੌਜੂਦ ਹੈ। ਸਾਰੀ ਗੱਲ ਹੋ ਚੁੱਕੀ ਹੈ ਅਤੇ ਡੀਟੇਲਾਂ ਵੀ ਵਰਕ ਆਊਟ ਕੀਤੀਆਂ ਹੋਈਆਂ ਹਨ। ਇਸ ਲਈ ਇਹ ਜਿਹੜੀ ਮੰਗ ਟੀਚਰਾਂ ਦੀ ਹੈ ਇਸ ਨੂੰ ਮੰਨ ਕੇ ਸਪੈਨ ਘਟਾ ਦੇਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਵਿਚ ਵਧ ਰਹੀ ਬੇਚੈਨੀ ਦੂਰ ਹੋਵੇ। ਇਹ ਇਕ ਜਾਇਜ਼ ਮੰਗ ਹੈ ਇਸ ਨੂੰ ਕਨਸੀਡ ਕਰਨਾ ਚਾਹੀਦਾ ਹੈ।

ਇਥੇ ਕੁਝ ਕਨਟ੍ਰੋਵਰਸੀ ਛੇੜੀ ਗਈ ਅਤੇ ਡਿਪਟੀ ਸਪੀਕਰ ਸਾਹਿਬ, ਆਪ ਨੇ ਵੀ ਆਪਣੀ ਤਕਰੀਰ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਕਿ ਹਿੰਦੀ ਨੂੰ ਮੈਟ੍ਰਿਕ ਤਕ ਕੰਪਲਸਰੀ ਕਰ ਦਿੱਤਾ ਹੈ, ਜਿਥੇ ਤਕ ਹਿੰਦੀ ਭਾਸ਼ਾ ਦਾ ਸਬੰਧ ਹੈ ਅਕਾਲੀ ਸਰਕਾਰ ਵੇਲੇ ਵੀ ਇਸ ਦਾ ਵਿਰੋਧ ਨਹੀਂ ਸੀ ਕੀਤਾ ਗਿਆ ਅਤੇ ਇਸ ਨੂੰ ਨੈਸ਼ਨਲ ਲੈਂਗੂਏਜ ਮੰਨਿਆ ਗਿਆ ਸੀ। ਇਹ ਨੈਸ਼ਨਲ ਭਾਸ਼ਾ ਹੈ ਅਤੇ ਸਟੇਟ ਦੀ ਭਾਸ਼ਾ ਪੰਜਾਬੀ ਨੂੰ ਮੰਨਿਆ ਗਿਆ ਸੀ, ਉਸ ਤੋਂ ਹੁਣ ਡੀਵੀਏਟ ਨਹੀਂ ਕਰਨਾ ਚਾਹੀਦਾ। ਇਸ ਤਰ੍ਹਾਂ ਦਾ ਫੈਸਲਾ ਕਰਕੇ ਪੰਜਾਬੀ ਨੂੰ ਕਮਜ਼ੋਰ ਕਰ ਦਿੱਤਾ ਜਾਵੇ ਅਤੇ ਹਿੰਦੀ ਨੂੰ ਬੜਾਵਾ ਦਿੱਤਾ ਜਾਵੇ, ਇਹ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਆਪ ਜਾਣਦੇ ਹਨ ਕਿ ਹਿੰਦੁਸਤਾਨ ਵਿਚ ਕਿੰਨੇ ਹੀ ਅਜਿਹੇ ਸੂਬੇ ਦੱਖਣ ਵਿਚ, ਮਸ਼ਰਕ ਵਿਚ ਹਨ ਜਿਹੜੇ ਕਿ ਨਾਲ ਹਿੰਦੀ-ਸਪੀਕਿੰਗ ਹਨ ਅਤੇ ਹਿੰਦੀ ਨੂੰ ਨੈਸ਼ਨਲ ਜ਼ਬਾਨ ਵੀ ਮੰਨਣ ਨੂੰ ਤਿਆਰ ਨਹੀਂ ਉਨ੍ਹਾਂ ਸੂਬਿਆਂ ਵਿਚ ਇਸ ਨੂੰ ਲਾਗੂ ਨਹੀਂ ਕੀਤਾ ਗਿਆ। (ਵਿਘਨ) ਅਤੇ ਉਨ੍ਹਾਂ ਨੇ ਕਿਹਾ ਹੈ ਕਿ ਹਿੰਦੀ ਕੇਵਲ 17 ਕਰੋੜ ਲੋਕਾਂ ਦੀ ਬੋਲੀ ਨੂੰ ਸਾਡੇ ਤੇ ਨਹੀਂ ਠੋਸਿਆ ਜਾਣਾ ਚਾਹੀਦਾ। ਜੇਕਰ ਇਹ ਗਲ ਕਿਤੇ ਸਾਡੇ ਮੂੰਹੋਂ ਨਿਕਲੀ ਹੁੰਦੀ ਤਾਂ ਅਜ ਇਨ੍ਹਾਂ ਵਲੋਂ ਕੁਹਰਾਮ ਮਚ ਗਿਆ ਹੁੰਦਾ ਅਤੇ ਕਿਹਾ ਜਾਂਦਾ ਕਿ ਇਹ ਗੱਦਾਰ ਹਨ (ਵਿਘਨ) ਅਤੇ ਸਾਡੇ ਵਿਰੁਧ ਭੰਡੀ ਪਰਚਾਰ ਕੀਤਾ ਜਾਂਦਾ ਅਤੇ ਕਿਹਾ ਜਾਂਦਾ ਕਿ ਇਨ੍ਹਾਂ ਨੂੰ ਤਾਂ ਕਿਸੇ ਬਾਹਰਲੇ ਮੁਲਕ ਦੇ ਅੰਬੈਸੀ ਵਲੋਂ ਡੋਰਾਂ ਖਿੱਚੀਆਂ ਜਾਂਦੀਆਂ ਹਨ। ਇਸ ਤਰ੍ਹਾਂ ਦਾ ਮੈਂ ਕਹਾਂਗਾ ਕਿ ਇਨ੍ਹਾਂ ਨੂੰ ਆਪਣਾ ਰੁਝਾਨ ਛੱਡ ਦੇਣਾ ਚਾਹੀਦਾ ਹੈ। ਇਹ ਰੁਝਾਨ ਮਾੜਾ ਹੈ ਅਤੇ ਇਸ ਦਾ ਅਸਰ ਭੈੜਾ ਪੈ ਸਕਦਾ ਹੈ। (ਵਿਘਨ)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਕੀ ਮੈਂ ਪੁਛ ਸਕਦਾ ਹਾਂ ਕਿ ਤੁਹਾਡੇ ਆਪਣੇ ਬੱਚੇ ਅੰਗਰੇਜ਼ੀ ਸਕੂਲਾਂ ਦੇ ਵਿਚ ਕਿਉਂ ਪੜ੍ਹਦੇ ਹਨ ?

**ਸਰਦਾਰ ਸੁਰਜੀਤ ਸਿੰਘ ਬਰਨਾਲਾ:** ਇਹ ਵੀ ਮੈਂ ਦਸ ਦੇਵਾਂਗਾ। ਮੈਂ ਹੁਣ ਜੋ ਲੈਂਗੂਏਜ ਦਾ ਪ੍ਰੈਕਟੀਕਲ ਆਸਪੈਕਟ ਹੈ ਉਹ ਹੀ ਅਰਜ਼ ਕਰਾਂਗਾ। ਇਕ ਗਵਰਨਮੈਂਟ ਵਲੋਂ ਲੈਂਗੂਏਜ ਕਮਿਸ਼ਨ ਬਣਿਆ। ਉਸ ਦੇ ਮੁਤਾਬਿਕ ਇਕ ਥ੍ਰੀ ਲੈਂਗੂਏਜਿਜ਼ ਦਾ ਫਾਰਮੂਲਾ ਅਡਾਪਟ ਹੋਇਆ ਜਿਹੜਾ ਕਿ ਬੜੇ ਹੀ ਠੀਕ ਤਰੀਕੇ ਨਾਲ ਚਲ ਰਿਹਾ ਹੈ। ਇਸ ਦੇ ਮੁਤਾਬਿਕ ਇਕ ਲੈਂਗੂਏਜ ਕੰਪਲਸਰੀ ਰਹਿ ਜਾਂਦੀ ਹੈ। ਪਰ ਇਹ ਹੁਣ ਦੋ ਲੈਂਗੂਏਜਿਜ਼ ਕੰਪਲਸਰੀ ਕਰਨ ਜਾ ਰਹੇ ਹਨ। ਅਸੀਂ ਇਨ੍ਹਾਂ ਨੂੰ ਕਹਾਂਗੇ ਕਿ ਇਹ ਹੋਰ ਵਾਧੂ ਬੋਝ ਨਾ ਪਾਉਣ। ਜੇ ਅਸੀਂ ਵਿਕਾਸ ਕਰਨਾ ਹੈ ਤਾਂ ਅਸੀਂ ਸਾਇੰਸ ਸਬਜੈਕਟਸ, ਮੈਥੇਮੈਟਿਕਸ ਜਾਂ ਸੋਸ਼ਲ ਸਟੱਡੀਜ਼ ਦੇ ਸਬਜੈਕਟਸ ਦੇ ਰਾਹੀਂ ਕਰਨਾ ਹੈ, ਸਰਕਾਰ ਹੁਣ ਇਸ ਤੇ ਵਿਚਾਰ ਕਰੇ। ਲੈਂਗੂਏਜਿਜ਼ ਨੂੰ ਕੰਪਲਸਰੀ ਕਰਾਰ ਦੇ ਕੇ ਸਰਕਾਰ ਨੂੰ ਹੋਰ ਵਾਧੂ ਬੋਝ ਪਾਉਣਾ ਨਹੀਂ ਚਾਹੀਦਾ। ਅਗੇ ਹੀ ਬੱਚਿਆਂ ਤੇ ਕਈ ਕਈ ਸਬਜੈਕਟਸ ਦਾ ਬੋਝ ਹੈ, ਉਹ ਬੜੀ ਮੁਸ਼ਕਲ ਨਾਲ ਆਪਣੇ ਸਬਜੈਕਟਸ ਕਲੀਅਰ ਕਰਦੇ ਹਨ। ਅਸੀਂ ਹੁਣ ਵੀ ਕਹਿੰਦੇ ਹਾਂ ਕਿ ਬੱਚੇ ਭਾਵੇਂ ਪੰਜਾਬੀ ਪੜ੍ਹਨ, ਭਾਵੇਂ ਉਹ ਹਿੰਦੀ ਪੜ੍ਹਨ, ਇਕ ਮਾਤਰੀ ਭਾਸ਼ਾ ਹੈ ਇਕ ਨੈਸ਼ਨਲ ਭਾਸ਼ਾ ਹੈ। ਦੋਵੇਂ ਪੜ੍ਹੀਆਂ ਜਾਣ ਪਰ ਇਹ ਨਹੀਂ ਹੋਣਾ ਚਾਹੀਦਾ ਇਕ ਨੂੰ ਪਿੱਛੇ ਸੁੱਟਿਆ ਜਾਵੇ ਅਤੇ ਦੂਸਰੀ ਨੂੰ ਉਪਰ ਲੱਦਿਆ ਜਾਵੇ। ਇਸ ਕਿਸਮ ਦਾ ਜਿਹੜਾ ਰੁਝਾਨ ਹੈ ਇਹ ਬਹੁਤ ਹੀ ਮਾੜਾ ਹੈ। ਇਹ ਵੀ ਇਕ ਬੁਰੀ ਟੈਂਡੈਂਸੀ ਹੈ ਜਿਥੇ ਕੋਈ ਹਿੰਦੀ ਬੋਲਣ ਵਾਲਾ ਨਹੀਂ, ਉਥੇ ਵੀ ਜ਼ਬਰੀ ਇਹ ਕਿਹਾ ਜਾਵੇ ਕਿ ਹਿੰਦੀ ਬੋਲੋ ਜਾਂ ਹਿੰਦੀ ਲਿਖੋ, ਇਸ ਕਿਸਮ ਦਾ ਰੁਝਾਨ ਮਾੜਾ ਹੈ। ਇਹ ਗੱਲਾਂ ਆਮ ਸਾਡੇ ਨੋਟਿਸ ਵਿਚ ਆਉਂਦੀਆਂ ਹਨ। ਦਫ਼ਤਰਾਂ ਵਿਚ ਇਹ ਚੋਰੀ ਛਪੇ ਤਹਿਰੀਕ ਜਾਰੀ ਹੈ ਕਿ ਕੁਝ ਫਾਰਮ ਹਿੰਦੀ ਵਿਚ ਛਾਪੇ ਜਾਣ। ਇਸ ਹਾਊਸ ਦੇ ਵਿਚ ਵੀ ਇਹ ਮੰਗ ਆਈ ਸੀ ਕਿ ਕਿਉਂਕਿ ਹਿੰਦੀ ਦੇ ਵਿਚ ਬਜਟ ਛਾਪਿਆ ਨਹੀਂ ਗਿਆ ਅਸੀਂ ਪੜ੍ਹਨ ਦੇ ਵਾਸਤੇ ਤਿਆਰ ਨਹੀਂ ਹਾਂ। ਇਹ ਵੀ ਕਿਤੇ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਡੀਮਾਂਡ ਕੀਤੀ ਜਾ ਰਹੀ ਹੈ ਕਿ ਵੋਟਰ ਸੂਚੀਆਂ ਹਿੰਦੀ ਦੇ ਵਿਚ ਹੀ ਬਣਨੀਆਂ ਚਾਹੀਦੀਆਂ ਹਨ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਸ ਪੁਆਇੰਟ ਤੇ ਇਹੋ ਕਹਾਂਗਾ ਕਿ ਕੁਝ ਐਸੇ ਸਾਹਿਬਾਨ ਪੰਜਾਬੀ ਹਨ ਜਿਹੜੇ ਆਪਣੀ ਮਾਤਰੀ ਭਾਸ਼ਾ ਨੂੰ ਓਨ ਹੀ ਨਹੀਂ ਕਰਦੇ। ਉਹ ਆਪਣੇ ਆਪ ਨੂੰ ਪੰਜਾਬੀ ਕਹਾਉਂਦੇ ਹਨ, ਬਾਪ ਦਾਦਾ, ਮਾਂ ਅਤੇ ਬੱਚੇ ਸਭ ਪੰਜਾਬੀ ਬੋਲਦੇ ਹਨ ਪਰ ਪੰਜਾਬੀ ਜ਼ਬਾਨ ਨੂੰ ਓਨ ਨਹੀਂ ਕਰਨਾ ਚਾਹੁੰਦੇ। ਇਸ ਤਰ੍ਹਾਂ ਦੀ ਉਨ੍ਹਾਂ ਦੀ ਟੈਂਡੈਂਸੀ ਹੈ। (ਵਿਘਨ) ਮੈਂ ਕੋਈ ਹਿੰਦੀ ਦਾ ਵਿਰੋਧੀ ਨਹੀਂ ਪਰ ਇਸ ਤਰ੍ਹਾਂ ਦੀ ਟੈਂਡੈਂਸੀ ਤੋਂ ਜ਼ਾਹਰ ਇਹ ਹੁੰਦਾ ਹੈ ਕਿ ਉਹ ਸੱਜਨ ਇਸ ਸੂਬੇ ਨੂੰ ਦੋ ਭਾਸ਼ੀ ਸੂਬਾ ਬਣਾਉਣ ਦੇ ਫੇਰ ਚਾਹਵਾਨ ਹਨ। ਪਰ ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਉਨ੍ਹਾਂ ਦੇ ਇਹ ਖੁਆਬ ਕਦੇ ਵੀ ਪੂਰੇ ਨਹੀਂ ਹੋਣ ਦਿੱਤੇ ਜਾਣਗੇ। ਮੈਂ ਕਹਿੰਦਾ ਹਾਂ ਜੇ ਬੋਰਡਾਂ ਤੇ ਹਿੰਦੀ ਵਿਚ ਲਿਖਿਆ ਜਾਵੇ ਕੋਈ ਬੁਰੀ ਗੱਲ ਨਹੀਂ। ਪਰ ਜਿਹੜਾ ਉਨ੍ਹਾਂ ਦੋਸਤਾਂ ਦੇ ਦਿਮਾਗ ਦੇ ਵਿਚ ਇਹ ਆਇਆ ਹੋਇਆ ਹੈ ਕਿ ਕਿਸੇ ਤਰ੍ਹਾਂ ਇਹ ਦੋ-ਭਾਸ਼ੀ ਸੂਬਾ ਬਣ ਜਾਵੇ ਇਸ ਤਰ੍ਹਾਂ ਦੀਆਂ ਗੱਲਾਂ ਦੇ ਨਾਲ ਨਹੀਂ ਬਣਨਾ। (ਵਿਘਨ) ਇਸ ਤਰ੍ਹਾਂ ਦੀ ਆਵਾਜ਼ ਜਿਹੜੀ ਉਠਦੀ ਹੈ, ਇਹ ਲੱਖ ਯਤਨ ਕਰਨ ਕਾਮਯਾਬ ਨਹੀਂ ਹੋਣ ਦਿਤੀ ਜਾਵੇਗੀ। ਪਿਛੇ ਜਿਹੇ ਸੁਪਰੀਮ ਕੋਰਟ ਦਾ ਇਕ ਫੈਸਲਾ ਹੋਇਆ ਸੀ, ਪਰ ਅਫਸੋਸ ਦੀ ਗੱਲ ਹੈ ਕਿ ਉਸ ਫੈਸਲੇ ਨੂੰ ਟਵਿਸਟ ਕਰਕੇ ਇਹ ਲਾਗੂ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । ਆਰਟੀਕਲ 29-30 ਦੇ ਵਿਚ ਇਹ ਪ੍ਰੋਵੀਜ਼ਨ ਹੈ ਕਿ ਕਿਸੇ ਪ੍ਰਾਈਵੇਟ ਇਨਸਟੀਚਿਊਸ਼ਨ ਦੇ ਵਿਚ ਕਿਸੇ ਕਿਸਮ ਦਾ ਦਖਲ ਨਹੀਂ ਦਿੱਤਾ ਜਾ ਸਕਦਾ। ਪਰ ਇਹ ਉਸ ਦੇ ਨਾਲ ਹੀ ਆਪਣੀ ਰਾਏ ਇਹ ਵੀ ਦਿਤੀ ਕਿ ਸਰਕਾਰੀ ਕਾਲਜਾਂ ਤੇ ਲਾਗੂ ਨਹੀਂ ਹੋਵੇਗੀ ਪਰ ਹੁਣ ਇਹ ਸਰਕਾਰੀ ਕਾਲਜਾਂ ਤੇ ਵੀ ਲਾਗੂ ਕਰਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ। ਇਸ ਤਰ੍ਹਾਂ ਦੀ ਜਿਹੜੀ ਗਲਤ ਪਾਲਸੀ ਹੈ ਇਹ ਸੂਬੇ ਨੂੰ ਨੁਕਸਾਨ ਪਹੁੰਚਾ ਸਕਦੀ ਹੈ। ਫੇਰ ਇਥੇ ਹਿੰਦੀ ਤੇ ਜ਼ੋਰ ਦੇਣ ਵਾਲਿਆਂ ਨੇ ਇਹ ਵੀ ਕਿਹਾ ਕਿ ਜੇ ਲੋਕ ਹਿੰਦੀ ਨਹੀਂ ਪੜ੍ਹਨਗੇ ਉਹ ਸੈਂਟਰ ਦੀਆਂ ਸਰਵਿਸਿਜ਼ ਦੇ ਵਿਚ ਨਹੀਂ ਜਾ ਸਕਣਗੇ । ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਜਦੋਂ ਇਸ ਤਰ੍ਹਾਂ ਦਾ ਮਸਲਾ ਲੈਂਗੂਏਜ ਕਮਿਸ਼ਨ ਦੇ ਸਾਹਮਣੇ ਆਇਆ ਸੀ ਤਾਂ ਉਨ੍ਹਾਂ ਨੇ ਇਹ ਕਿਹਾ ਸੀ ਕਿ ਜਿਤਨੀਆਂ ਵੀ ਕਿਤਾਬਾਂ ਛਾਪੀਆਂ ਜਾਣ ਉਹ ਰੀਜਨਲ ਲੈਂਗੂਏਜ ਦੇ ਵਿਚ ਹੀ ਛਾਪਣੀਆਂ ਚਾਹੀਦੀਆਂ ਹਨ, ਪਰ ਇਹ ਸੈਂਟਰ ਵਾਲਿਆਂ ਦੀਆਂ ਗੱਲਾਂ ਫੇਰ ਮੰਨਦੇ ਕਿਉਂ ਨਹੀਂ। ਅਜ ਕਰੋੜਾਂ ਰੁਪਏ ਦੀ ਲਾਗਤ ਦੀਆਂ ਕਿਤਾਬਾਂ ਇਨ੍ਹਾਂ ਵਲੋਂ ਛਪਾਈਆਂ ਜਾ ਰਹੀਆਂ ਹਨ ਜਿਹੜੀਆਂ ਸੈਂਟਰ ਦੇ ਆਸ਼ਿਆਂ ਦੇ ਅਨੁਕੂਲ ਨਹੀਂ ਹਨ। ਇਸ ਲਈ ਕਿ ਇਨ੍ਹਾਂ ਦੇ ਮਨ ਵਿਚ ਕੁਝ ਹੋਰ ਹੈ। ਇਥੇ ਹੀ ਬਸ ਨਹੀਂ। ਪੰਜਾਬ ਸਰਕਾਰ ਨੇ ਮਿਤੀ 12 ਜਨਵਰੀ, 1973 ਨੂੰ ਇਕ ਆਰਡਰ ਇਸ਼ੂ ਕੀਤਾ । ਇਹ ਆਰਡਰ ਡਿਪਟੀ ਸੈਕਟਰੀ ਪੰਜਾਬ ਗਵਰਨਮੈਂਟ ਦੇ ਵਲੋਂ ਹੈ। (ਵਿਘਨ)

There is a letter, dated the 12th January, 1973 from the Deputy Secretary to Government, Punjab, Revenue Department to all the Collectors (Deputy Commissioners) in the State. A part of it reads as under :—

> "That the Stamp Vendor shall at the time of sale in Punjab insert with his own hand, in delible ink in English or Urdu on the blank space left for this purpose on each Court Fee stamp the name and residence of the purchaser"

These instructions have been issued by the Revenue Department. This may be looked into.

ਇਸ ਵਿਚ ਲਿਖਿਆ ਹੈ ਕਿ ਨਾਉਂ ਉਰਦੂ ਜਾਂ ਅੰਗਰੇਜ਼ੀ ਦੇ ਵਿਚ ਹੀ ਲਿਖੇ ਜਾਣ। ਇਨਾਂ ਨੇ ਤਾਂ ਹਿੰਦੀ ਅਤੇ ਪੰਜਾਬੀ ਦਾ ਉੱਕਾ ਹੀ ਸਵਾਲ ਖਤਮ ਕਰ ਦਿੱਤਾ। ਸਰਕਾਰ ਦੇ ਆਰਡਰ ਆ

ਰਹੇ ਹਨ ਕਿ ਉਰਦੂ ਤੇ ਅੰਗਰੇਜ਼ੀ ਜ਼ਬਾਨ ਹੀ ਜ਼ਰੂਰੀ ਹੈ ਹੋਰ ਕੋਈ ਨਹੀਂ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੀ ਇਸ ਪਾਸੇ ਖਾਸ ਤਵੱਜੋ ਦੇਣ ਦੀ ਲੋੜ ਹੈ (ਘੰਟੀ) ਮੈਂ ਵਾਂਈਡ ਅਪ ਹੀ ਕਰਨ ਲਗਾ ਹਾਂ (ਵਿਘਨ) ਇਹ ਇਕ ਇਸ਼ਤਿਹਾਰ ਹੈ ਇਸ ਦੇ ਵਿਚ ਲਿਖਿਆ ਹੈ:

"Heartiest Congratulations on the First Anniversary of the Congress Socialist Government led by illustrious champion of democracy Giani Zail Singh".

ਇਹ ਇਸ਼ਤਿਹਾਰ ਛਪਾਇਆ ਗਿਆ ਹੈ, ਗਿਆਨੀ ਜ਼ੈਲ ਸਿੰਘ ਦੀ ਬਰਥਡੇ ਐਨੀਵਰਸਰੀ ਦੇ ਸਿਲਸਿਲੇ ਵਿਚ। ਇਹ ਵੀ ਦੋ ਭਾਸ਼ਾਵਾਂ ਦੇ ਵਿਚ ਹੀ ਹੈ, ਹਿੰਦੀ ਵਿਚ ਅਤੇ ਅੰਗਰੇਜ਼ੀ ਦੇ ਵਿਚ। ਹੋਰ ਕਿਸੇ ਭਾਸ਼ਾ ਦੇ ਵਿਚ ਇਨ੍ਹਾਂ ਨੇ ਛਪਾਉਣ ਦੀ ਖੇਚਲ ਨਹੀਂ ਕੀਤੀ। ਇਸ ਤਰ੍ਹਾਂ ਦੀਆਂ ਜਿਹੜੀਆਂ ਗਲਾਂ ਹਨ ਉਨ੍ਹਾਂ ਤੋਂ ਇਨ੍ਹਾਂ ਦਾ ਝੁਕਾ ਜ਼ਾਹਿਰ ਹੁੰਦਾ ਹੈ। ਹਿੰਦੀ ਬੋਲਣ ਵਾਲੇ, ਜਿਹੜੇ 40 ਫੀ ਸਦੀ ਹਨ, ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਤੋਂ ਡਰ ਲਗਦਾ ਹੈ.... (ਵਿਘਨ)

**ਸ੍ਰੀ ਡਿਪਟੀ ਸਪੀਕਰ**: ਕੀ ਇਹ ਇਸ਼ਤਿਹਾਰ ਸਰਕਾਰ ਨੇ ਛਪਾਇਆ ਹੋਇਆ ਹੈ? (Has this poster been published by the Government ?)

**ਸਿਖਿਆ ਮੰਤਰੀ**: ਉਨ੍ਹਾਂ ਨੂੰ ਹਿੰਦੀ ਪੜ੍ਹਨੀ ਨਹੀਂ ਆਉਂਦੀ ਉਹ ਦਸਣ ਕਿਥੋਂ?

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਮੈਂ ਸਰਦਾਰ ਉਮਰਾਓ ਸਿੰਘ ਦੀ ਗਿਆਤ ਵਾਸਤੇ ਦਸ ਦੇਵਾਂ ਕਿ I am a linguist myself, I know five languages ਮੈਂ ਹਿੰਦੀ ਵੀ ਜਾਣਦਾ ਹਾਂ, ਬੰਗਾਲੀ ਵੀ। ਇਹ ਇਸ਼ਤਿਹਾਰ ਛਪਾਇਆ ਹੈ ਿ ਪ੍ਰਕਾਸ਼ ਗੁਪਤਾ, ਪ੍ਰੈਜ਼ੀਡੈਂਟ, ਡਿਸਟ੍ਰਿਕਟ ਕਾਂਗਰਸ ਕਮੇਟੀ, ਲੁਧਿਆਣਾ ਨੇ ਅਤੇ ਇਹ ਉਥੇ ਵੰਡਿਆ ਰਿਹਾ ਹੈ ਜਿਥੇ ਕਿ ਮਾਤ ਭਾਸ਼ਾ ਪੰਜਾਬੀ ਹੈ।

**ਸ੍ਰੀ ਡਿਪਟੀ ਸਪੀਕਰ**: ਇਸ਼ਤਿਹਾਰ ਤਾਂ ਕੋਈ ਵੀ ਕਿਸੇ ਜ਼ਬਾਨ ਵਿਚ ਛਪਾ ਦ ਪਾਬੰਦੀ ਨਹੀਂ। (There is no restriction to print a poster language.)

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਮੈਂ ਤਾਂ ਉਸ ਟੈਂਡੈਂਸੀ ਦਾ ਜ਼ਿਕਰ ਕਰ ਰਿ ਅਨੁਸਾਰ ਆਪਣੀ ਮਾਤ ਭਾਸ਼ਾ ਨੂੰ ਇਗਨੋਰ ਕਰਨ ਲਈ ਕੁਝ ਲੋਕ ਪੈਂਤਰੇ ਬਦਣ

**ਮਾਨਯੋਗ ਮੈਂਬਰ**: ਪੰਜਾਬੀ ਔਰ ਇੰਗਲਿਸ਼ ਦੇ ਵਿਚ ਵੀ ਛਪਾਏ ਹਨ।) ਮੈਂ ਤਾਂ ਜ਼ਿਕਰ ਕਰ ਰਿਹਾ ਹਾਂ ਜਿਹੜੀ ਮੁੜ ਪੰਜਾਬ ਦੇ ਵਿਚ ਆਉਂਦੀ ਜਾ ਰਹੀ ਹੈ। ਅਜ ਕਾਂਗਰਸ ਪਾਰਟੀ ਦੇ ਵਿਚ ਮੌਜੂਦ ਹਨ ਅਤੇ ਕਦੇ ਵੀ ਪੈਂਤਰਾ ਬਦਲ ਨੂੰ ਦਸਦਾ ਹਾਂ ਕਿ ਹਰਿਆਣੇ ਦੇ ਵਿਚ ਅਜ 20 ਲੱਖ ਪੰਜਾਬੀ ਵਸਦਾ ਹੈ।

**ਸਿਖਿਆ ਮੰਤਰੀ**: ਸਿੱਖ ਹੋਮ ਲੈਂਡ ਵਾਲਿਆਂ ਦਾ ਕੀ ਵਿਚਾਰ ਹੈ, ਿ (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਆਨ ਦੇ ਪੁਆਇੰਟ ਾ ਸਾਹਿਬ, ਮੈਂ ਆਪਦੇ ਦੁਆਰਾ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਜਿਹੜੇ ਜਾਂ ਜਿਨ੍ਹਾਂ ਲੋਕਾਂ ਨੇ ਪੰਜਾਬ ਦੀ ਡਵੀਜ਼ਨ ਕੀਤੀ ਅਜ ਵੀ ਉਹੋ ਵਾਈਆਂ ਕਰ ਰਹੇ ਹਨ। ਜੇ ਕਿਤੇ ਸਿੱਖ ਹੋਮ ਲੈਂਡ ਬਣਾਉਣ ਲੋਕਾਂ ਦੀ ਹੀ ਜ਼ਿੰਮੇਵਾਰੀ ਹੋਵੇਗੀ।

**ਇਕ ਮਾਨਯੋਗ ਮੈਂਬਰ**: ਹੁਣ ਤਾਂ ਤੁਹਾਡਾ ਪੰਜਾਬੀ ਸੂਬਾ ਬਣ ਗਿਆ ਹੈ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਹਰ ਵਕਤ ਇਨ੍ਹਾਂ ਦੇ ਦਿਮਾਗ ਵਿਚ ਇਸ ਸੂਬੇ ਦੇ ਹਿੱਤ ਦੇ ਉਲਟ ਹੀ ਗਲਾਂ ਆਉਂਦੀਆਂ ਹਨ। ਮੈਂ ਮਿਸਾਲ ਦੇਵਾਂ ਕਿ ਤੁਹਾਡੇ ਨਾਲ ਲਗਦਾ ਹਰਿਆਣੇ ਦਾ ਸੂਬਾ ਹੈ, ਉਥੇ ਵੀ ਕਾਂਗਰਸ ਸਰਕਾਰ ਦਾ ਹੀ ਰਾਜ ਹੈ ਉਥੇ ਦੇ 20% ਲੋਕ ਯਾਨੀ 20 ਲੱਖ ਲੋਕ ਪੰਜਾਬੀ ਹਨ (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਹੁਣ ਵਾਈਂਡ ਅਪ ਕਰੋ। (Please wind up now.)

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਬਸ ਜੀ, ਮੈਂ ਵਾਈਂਡ ਅਪ ਕਰ ਦਿੰਦਾ ਹਾਂ। ਸਿਰਫ਼ ਇਤਨਾ ਹੀ ਐਡਵੈਂਨਟੇਜ ਲਵਾਂਗਾ ਜਿਤਨਾ ਕਿ ਤੁਸੀਂ ਲਿਆ ਸੀ, ਵੱਧ ਨਹੀਂ ਲਵਾਂਗਾ। (ਹਾਸਾ) ਸੋ ਮੈਂ ਕਹਿ ਰਿਹਾ ਸੀ ਕਿ ਹਰਿਆਣੇ ਵਿਚ 20 ਲੱਖ ਪੰਜਾਬੀ ਰਹਿੰਦੇ ਹਨ ਅਤੇ ਉਥੇ ਪੰਜਾਬੀ ਨੂੰ ਲਾਗੂ ਨਹੀਂ ਕੀਤਾ ਜਾ ਰਿਹਾ। ਉਥੇ ਦੇ ਡੈਪੂਟੇਸ਼ਨ ਇਥੇ ਆਕੇ ਚੀਫ਼ ਮਨਿਸਟਰ ਸਾਹਿਬ ਨੂੰ ਵੀ ਮਿਲਦੇ ਹਨ ਕਿ ਉਥੇ ਸਕੂਲਾਂ ਵਿਚ ਵੀ ਪੰਜਾਬੀ ਨਹੀਂ ਪੜ੍ਹਾਈ ਜਾਂਦੀ। ਉਥੇ ਉਨ੍ਹਾਂ ਨੇ ਉਰਦੂ ਲਾਗੂ ਕਰ ਦਿਤੀ ਹੈ। ਕਹਿੰਦੇ ਹਨ ਕਿ ਤੇਲਗੂ ਅਤੇ ਤਾਮਲ ਆਦਿ ਬੋਲੀਆਂ ਲਿਆ ਕੇ ਪੜ੍ਹਾਵਾਂਗੇ ਪਰ ਪੰਜਾਬੀ ਨਹੀਂ ਪੜ੍ਹਾਵਾਂਗੇ। ਫਿਰ ਡਿਪਟੀ ਸਪੀਕਰ ਸਾਹਿਬ, ਦਿਲੀ ਵਿਚ 7 ਲੱਖ ਪੰਜਾਬੀ ਰਹਿੰਦੇ ਹਨ। ਸਗੋਂ 7 ਲੱਖ ਤਾਂ ਸਿਰਫ ਸਿਖ ਹੀ ਰਹਿੰਦੇ ਹਨ। ਅਧੀ ਦਿੱਲੀ ਪੰਜਾਬੀਆਂ ਦੀ ਹੈ ਪਰ ਉਥੇ ਵੀ ਸੈਕੰਡ ਲੈਂਗੂਏਜ ਪੰਜਾਬੀ ਨਹੀਂ ਬਣਾਈ ਜਾ ਰਹੀ। ਫਿਰ ਤੁਸੀਂ ਹਿਮਾਚਲ ਦੀ ਗਲ ਲੈ ਲਉ ਪਰ ਉਥੇ ਵੀ ਪੰਜਾਬੀ ਵਸਣ ਦੇ ਬਾਵਜੂਦ ਪੰਜਾਬੀ ਨੂੰ ਸੈਕੰਡ ਲੈਂਗੂਏਜ ਨਹੀਂ ਬਣਾਇਆ ਜਾ ਰਿਹਾ। ਪਰ ਸਾਨੂੰ ਕਿਹਾ ਜਾਂਦਾ ਹੈ ਕਿ ਅਸੀਂ ਪੰਜਾਬੀ ਦਾ ਰੌਲਾ ਪਾਉਂਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਇਕ ਸੋਚ ਹੈ। ਇਸੀ ਸੋਚ ਦੇ ਅਸਰ ਨਾਲ ਪਾਕਿਸਤਾਨ ਬਣਿਆ ਸੀ, ਹੁਣ ਵੀ ਇਹ ਸੋਚ ਇਸੇ ਤਰ੍ਹਾਂ ਹੀ ਚਲ ਰਹੀ ਹੈ। ਇਹ ਹੋਰ ਟੋਟੇ ਕਰਵਾਏਗੀ। ਅਜ ਇਹ ਸੋਚ ਕਾਂਗਰਸ ਪਾਰਟੀ ਵਿਚ ਵੜ ਗਈ ਹੈ। ਹਰਿਆਣੇ ਵਿਚ, ਦਿਲੀ ਅਤੇ ਹਿਮਾਚਲ ਵਿਚ ਪੰਜਾਬੀ ਨੂੰ ਸੈਕੰਡ ਲੈਂਗੂਏਜ ਨਹੀਂ ਬਣਾਇਆ ਜਾ ਰਿਹਾ। ਫਿਰ ਡਿਪਟੀ ਸਪੀਕਰ ਸਾਹਿਬ, ਇਥੇ ਸੈਂਸਿਜ਼ ਹੁੰਦੀਆਂ ਹਨ। ਜਿਸ ਤਰ੍ਹਾਂ 1971 ਵਿਚ ਹੋਈਆਂ ਸਨ ਤਾਂ ਉਥੇ ਦੇ ਪੰਜਾਬੀ ਪੁੱਤਰ ਕਹਿ ਦਿੰਦੇ ਹਨ ਕਿ ਸਾਡੀ ਜ਼ਬਾਨ ਪੰਜਾਬੀ ਨਹੀਂ ਹੈ। ਸੋਚ ਉਨ੍ਹਾਂ ਦੀ ਇਹ ਹੈ ਕਿ ਸ਼ਾਇਦ ਕਿਸੇ ਸਮੇਂ ਫਿਰ ਪੰਜਾਬ ਵਿਚ ਹਿੰਦੀ ਭਾਸ਼ਾ ਦਾ ਝਗੜਾ ਪੈ ਜਾਵੇ ਅਤੇ ਸ਼ਾਇਦ ਕੋਈ ਅਜਿਹਾ ਸਮਾਂ ਆ ਜਾਵੇ ਕਿ ਪੰਜਾਬ ਨੂੰ ਦੋ-ਭਾਸ਼ੀ ਸੂਬਾ ਬਣਾਉਣ ਲਈ ਰੌਲਾ ਪਾਇਆ ਜਾ ਸਕੇ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਅਰਜ ਕਰਦਾ ਹਾਂ ਕਿ ਪੰਜਾਬੀ ਸੂਬਾ ਜਿਹੜਾ ਕਿ ਭਾਸ਼ਾ ਦੇ ਤੌਰ ਤੇ ਬਣਿਆ ਹੈ ਉਸਨੂੰ ਠੀਕ ਤਰ੍ਹਾਂ ਚਲਣ ਦਿਉ। ਡਿਪਟੀ ਸਪੀਕਰ ਸਾਹਿਬ ਮੈਂ ਹੋਰ ਸਮਾਂ ਨਾ ਲੈਂਦਾ ਹੋਇਆ ਇਹ ਕਹਿ ਕੇ ਬੈਠ ਜਾਂਦਾ ਹਾਂ ਕਿ ਜੋ ਚੰਗੀਆਂ ਗੱਲਾਂ ਕਹਿਣੀਆਂ ਸੀ ਉਹ ਵੀ ਕਹਿ ਦਿਤੀਆਂ ਹਨ ਅਤੇ ਜੋ ਕ੍ਰਿਟੀਸਿਜ਼ਮ ਕਰਨਾ ਸੀ ਉਹ ਵੀ ਕਰ ਦਿਤਾ ਹੈ। ਇਹ ਇਸ ਪਾਸੇ ਧਿਆਨ ਦੇਣ।

**श्री बृषभान (लहरा)**: डिप्टी स्पीकर साहिब, मैं थोड़े लफज़ों में कुछ बातें कहना चाहता हूं। पहली बात तो यह है कि जो हमारी प्रैज़ैन्ट ऐजुकेशन की पालिसी है वह मैकाले के वक्त की बनी हुई है। यानि 140 साल पहले की बनी हुई है, उस में कोई तबदीली नहीं की गई है। आज हमारे सामने कुछ सोशल ओबजैक्टिव हैं, कुछ पोलिटीकल ओबजैक्टिव हैं। मैं कहूंगा के इन ओबजैक्टिव्ज़ को पूरा करने के लिए ऐजुकेशन के बजट में कोई बात की गई है, ऐसा ज़ाहिर नहीं होता। एक बात मैं यहां कहना चाहता हूं कि ऐक्सपैनशन

ग्राफ ऐजुकशन, ट्रांसफारमेशन ग्राफ सोसायटी नहीं कर सकती । हम ऐक्सपैनशन ग्राफ ऐजुकेशन के लिए कमिटिड नहीं हैं। ट्रांसफारमेशन ग्राफ सोसायटी के लिए कमिटिड हैं।

दूसरी बात इस सिलसिले में मैं यह कहना चाहता हूं कि किसी से बात करो, वाइस चान्सलर हो या हमारा ऐजुकेशन मिनिस्टर, सैंट्रल गवर्नमेंट का ऐजुकेशन मिनिस्टर हो या सरदार सुरजीत सिंह, या किसी कालज का प्रिंसिपल हो, सब यहीं कहेंगे कि ऐजुकेशन का सिस्टम ठीक नहीं है । लेकिन ठीक कोई नहीं करता है। ग्रगर वाइस चांसलर, ऐजुकेशन मिनिस्टर या सैन्टर का ऐजुकेशन मिनिस्टर इस सिस्टम को तबदील नहीं कर सकते तो फिर कौन कर सकता है। क्या ऊपर से ग्राकर खुदा उस को तबदील करेगा ? ग्रसल में डिप्टी स्पीकर साहिब, यह सिस्टम इस लिए तबदील नहीं किया जाता क्योंकि इस में वैस्टिड इन्ट्रैस्टस इनवाल्वड हैं। यह वैस्टिड इन्ट्रैस्ट इस ऐजुकेशन की पालीसी को तबदील नहीं होने देता । इसी लिए यह कोई तबदीली करना नहीं चाहते सिर्फ जनता को बेवकूफ बनाने के लिए यह कहते हैं कि प्रैजैन्ट सिस्टम ठीक नहीं है, इसे बदला जाना चाहिए। ग्रगर यह सिस्टम बदल गया तो वैस्टिड इन्ट्रैस्ट ग्रफैक्ट होंगे । वह कैसे ग्रफैक्ट होंगे यह मैं बताता हूं । डिप्टी स्पीकर साहिब, जो ग्राई. ए. ऐस. या पी. सी. ऐस की पोस्टें हैं इन पर 60 प्रतिशत से ज़्यादा वैस्टिड इन्ट्रैस्टस वालों के बच्चे लगते हैं । 10 प्रतिशत बड़े बड़े कैपिटलिस्टस के बच्चे उन पोस्टों पर जाते हैं। केवल 4 प्रतिशत या 5 प्रतिशत ग्राम ग्रादमी के बच्चे इन पोस्टों पर लगते हैं। सो इस लिए यह वैस्टिड इन्ट्रैस्टस इस सिस्टम में तबदीली नहीं चाहते ताकि उन के हाथों से पावर चली न जाए । इस लिए ही यह कुछ नहीं करना चाहते । इस लिए मैं यह कहना चाहता हूं कि जैसा कि हमारे कंस्टीच्यूशन के प्रीएम्बल में लिखा हुग्रा है, सब को सोशल तथा पुलिटीकल जस्टिस देने के लिए इस ऐजुकेशन के सिस्टम में तबदीली लानी चाहिए । इस के बारे में मैं एक मिसाल देना चाहता हूं । 1970 में एक ग्राल इंडिया स्कीम बनी थी कि इनटैनसिव ऐजुकेशन लागू की जाए । इस स्कीम में संगरूर का ज़िला भी ग्राता था । इस के लिए बहुत बड़े बड़े ग्रफसर भी लगाए गए । एक डिप्टी डायरैक्टर भी लगाया गया परन्तु ऐजुकेशन की ऐक्स्टेंशन तो हो गई, ऐजुकेशन इनटैनसिव न हुई । हालत यह रही कि हमारी पंजाब सरकार के कर्ता धर्ता ग्रौर गवर्नमैंट ग्राफ इंडिया के कर्ता धर्ता 2 साल इसी में उलझे रहे कि इनटैनसिव ऐजुकेशन क्या है ।

मैं ग्राप की मार्फत सरदार उमराग्रो सिंह जी से ग्रर्ज करूंगा कि वह सोशल चेंज लाने के लिए, पुलिटीकल चेंज लाने के लिए इस प्रैजैंट सिस्टम को तबदील करें ग्रौर जो ग्रादमी इस काम में रुकावट है, जो करप्ट है उसे निकाल दें तथा नये ग्रादमी लायें । वर्ना प्राइमरी स्कूलों को खोलने से, मिडिल स्कूलों को खोलने से ग्रौर हाई स्कूलों को ग्रपग्रेड करने से कोई मसला हल न होगा, ग्रन-इम्पलायमेंट दूर न होगी । सोशिलज़म का जो ग्राबजैक्टिव है वह पूरा न होगा ।

फिर एक ग्रोर तो हमने ग्रपने सामने सोशलिस्ट ग्राबजैक्टिव रखा है ग्रौर दूसरी ग्रोर इस बजट में 8 लाख रुपया पब्लिक स्कूलों के लिए रखा गया है। मैं समझता हूं कि यह

[श्री बृष भान]

रुपया भी वैस्टिड इन्ट्रैस्टस को फायदा पहुंचाने के लिए प्रोवाईड किया गया है क्योंकि पब्लिक स्कूलों में गरीबों के बच्चे नहीं पढ़ते। मैं तो हाऊस से दरखास्त करूंगा कि इस रकम को पास न करें। (विरोधी पक्ष की ओर से तालियां)

दूसरी बात मैं कहना चाहता हूं communal and sectional institutions के बारे में जो हमारे national integration के रास्ते में दखल देने वाले institutions हैं उन को ग्रांटस नहीं देनी चाहिए। (विघ्न) इस के साथ ही साथ जो ऐसे स्कूल हैं जिन को हम denominational institutions कहते हैं चाहे वह पंजाबी के नाम पर हों और चाहे वह हिन्दी के नाम पर बने हुए हों उन सब को ग्रांटस बन्द करनी चाहिए और अपना नैशनल बेस पक्का करना चाहिए। (विघ्न) जब यहां पर हिन्दी ऐजीटेशन होती है तो हिन्दी के नाम पर चलने वाले स्कूलों के बच्चे क्लासों से बाहर आ जाते हैं और जब पंजाबी के लिए ऐजीटेशन होती है तो खालसा स्कूलों के बच्चे इस में हिस्सा लेते हैं। इन सब स्कूलों को बन्द कर देना चाहिए। इन की ग्रांटस बन्द कर देनी चाहिए। पटियाला में यादविन्द्रा स्कूल खुला हुआ है और भी कई पब्लिक स्कूल खुले हुए हैं। जो privileged classes हैं, जो धनी क्लासिज हैं, जो अमीर आदमी हैं उन्होंने अपने बच्चों के इन्ट्रैस्ट के लिए ऐसे स्कूल खोले हुए हैं। क्या इस तरह से socialism आ सकेगा। हमें सब को यहां opportunity देनी चाहिए। यादविन्द्रा स्कूल में पढ़ने वाले और दूसरे आम स्कूलों में पढ़ने वाले बच्चे कैसे एक जैसी तालीम हासिल कर सकते हैं। (विघ्न)

**इक आवाज़ :** सटेडीअम पॱका इिह अलाट कर गए।

**श्री बृष भान :** अगर इन्होंने कोई गलती की है तो हमें नहीं करनी चाहिए। (विघ्न)। डिप्टी स्पीकर साहिब, मैं आखिरी बात कहना चाहूंगा। बजाए इस के कि हम अकालियों को accuse करें और अकाली हम को accuse करें, हम को इस चीज़ से ऊपर उठकर बात करनी चाहिए और इस रोज रोज के झगड़े को मिटा देना चाहिए। इन्होंने और हम ने बहुत गुनाह किए होंगे। इस लिए मैं अपील करूंगा कि ऐसी बातों का कोई फायदा नहीं होगा। (विघ्न) एक हमारे ज़िले की ही बात है (विघ्न) वहां पर एक नया स्कूल है और इस की नई बिलडिंग है। पर यह देख कर हैरानी हुई और अफसोस भी हुआ कि इस के लिए $3\frac{1}{2}$ लाख रुपया फरनीचर के लिए रखा हुआ है और $8\frac{1}{2}$ लाख रुपया special schools के लिए रखा हुआ है। इस के हाथ ही जहां 1,000 स्कूल खोलने हैं और 18 लाख बच्चों ने प्राइमरी स्कूलों में पढ़ना है उन के लिये सिर्फ $3\frac{1}{2}$ लाख रुपए रखे हुए हैं (विघ्न) अगर चन्डीगढ़ में स्कूलों के लिए बिलडिंगज़ बनानी हों जहां कि अफसरों के बच्चे पढ़ते हों, या और अमीर आदमियों के बच्चे पढ़ते हों, तो वहां पर अच्छी किस्म की बिल्डिगज़ बनाई जाती हैं। (विघ्न) मैं अर्ज़ करना चाहता हूं कि पब्लिक स्कूल सिस्टम को scrap करना चाहिए। Socialism का वावेला करने का कोई फायदा नहीं जब तक कि present education system को change नहीं किया जाता मैं अर्ज़ करूंगा कि यह स्कूल बन्द करके काफी रुपया बचाया जा सकता है। जितना

चण्डीगढ़, अमृतसर पटियाला और अरबन एरियाज में spread of education पर हमारा खर्च होता है उसको rural area में खर्च करना चाहिए (*thumping*)

इस समय जो टीचर्ज़ अफसरों के साथ या एम. एल. एज़. के साथ connected हैं उनको तो शहरों में लगाया जाता है और जिनका कोई असर रसूख नहीं है उन को rural area में लगाया जाता है । लेकिन इस तरीके से यह काम नहीं होना चाहिए (विघ्न) rural areas में इन के रहने के लिए मकानों का इन्तजाम होना चाहिए ताकि अच्छे टीचर्ज वहां पर जा सकें । Rural area में स्कूलों की buildings अच्छी बनानी चाहिएं । 3½ करोड़ रुपया University के लिए रखा हुआ है लेकिन यह तो सोचना चाहिए कि University में कितने लड़के पढ़ते हैं । यहां पर दस बीस हजार लड़के ही पढ़ते होंगे । इन के लिए तो इतनी ज़्यादा रकम रखी हुई है और जो 18 लाख बच्चे प्राईमरी स्कूलों में पढ़ते हैं उन के लिए कुछ भी नहीं रखा गया है । यह Education system faulty है । अगर University की तालीम देनी है तो मेरी राए है कि present system of education बन्द होना चाहिए । वहां पर selective education होनी चाहिए । जो गरीब इस के काबिल हों उन को पार्ट टाइम appointments दें और scholarships दें । Present system of education से काम नहीं चलेगा । इस से एक ही फायदा होगा कि अगर unemployment में इस साल 70,000 की बढ़ौतरी होगी तो अगले साल यह नम्बर दो लाख तक पहुंच जायेगा । और जितनी unemployment बढ़ेगी उतने ही यह लोग nearer to either individual terrorism या organised terrorism होंगे । और जितना मर्जी ज़ोर लगाया जाए इस को रोका नहीं जा सकेगा । इस system of education को reverse करना पड़ेगा । अपर कलासिज़ के बच्चों के जो स्कूल हैं उनकी तरफ ज़्यादा ध्यान देने की जरूरत नहीं । यह जो 50 लाख रुपया बच्चों को किताबें देने के लिए रखा गया है यह शहरों में ही न खर्च किया जाए । इस को rural area में खर्च करना चाहिए । Rural area में better education देने की जरूरत है । (विघ्न) मैं तो कहता हूं कि एक पैसा भी urban area में खर्च न किया जाए । (विघ्न)

ਸ੍ਰੀ ਪ੍ਰੇਮ ਗੁਪਤਾ : * * * *

**Mr Deputy Speaker** : This is no point of order.

**श्री बृष भान** : डिप्टी स्पीकर साहिब, मैं किसी controversy में नहीं पड़ना चाहता । अमृतसर में University है, वहां medical college है, और भी बड़े बड़े दस पन्द्रह कालेज हैं, वहां गरीब लोग भी रहते होंगे ? (विघ्न) एक छोटी सी कहानी है उस वक्त की जब कि मेरे पास education का महकमा था । मैं अपने दफ्तर में बैठा हुआ था

*Expunged as ordered by the Chair.

[श्री वृषभान]

कि तीन चार highly placed officials की बीवियां आईं और मुझ से कहने लगीं कि हम तो आप से शिकायत करने आई हैं। उन्होंने ने कहा कि Modern School में lunch table का इन्तज़ाम होना चाहिए। मैंने कहा कि आपको किसी को तीन हज़ार रुपया मिलता है और किसी को शायद इस से भी ज्यादा मिलता हो। तो आप इसके लिए contribution कर दें हम इस का इन्तज़ाम कर देंगे। मैंने कहा कि lunch table का इन्तजाम और किसी स्कूल में नहीं है पहले वहां इसका इन्तज़ाम किया जाए फिर आपके स्कूल में इसका इन्तजाम किया जा सकता है। इस पर उन्होंने मुझे कहा कि आप तो खतरनाक आदमी हैं। I said politely "you please get out from my room". मेरा कहने का मतलब यह है कि हमारे सोचने का जो ढंग है, जब तक यह सोचने का ढंग नहीं बदलेगा तब तक काम ठीक नहीं चलेगा। Socialism के झूठे नारे लगा कर काम नहीं बनेगा। मैं कहता हूं there is a lct cf noise abcut socialism and social consciousness but no body cares for it.

(*interruption*)

ਸ੍ਰੀ ਡਿਪਟੀ ਸਪੀਕਰ : ਇੰਟਰੱਪਟ ਨਾ ਕਰੋ। (No interruption please.)

**श्री वृष भान :** अब मैं अपने जिले के बारे में दो बातें कहना चाहता हूं। वहां ऐजूकेशन की हालत खराब है। टीचर्ज़ नहीं हैं। कोई टीचर वहां लगता नहीं। यह चाहे कितने ही फिगर्ज़ दे दें, इन फिगर्ज़ से हमारी तसल्ली नहीं होगी। मैं आप को बताता हूं कि वहां दो तीन दरजन ऐसे स्कूल हैं यहां कोई मास्टर नहीं है, Physics के टीचर नहीं हैं। यह जो स्टेटमैंट दे देते हैं उनसे हमारी तसल्ली नहीं होती। इस को किसी अच्छे ढंग से organise करके ठीक करना चाहिए।

यहां पर सरदार सुरजीत सिंह जी ने स्कूल ऐजूकेशन बोर्ड के बारे में कहा। मैं भी इस के बारे में unhappy हूं। मैं इस की डिटेल में नहीं जाना चाहता। (विघ्न) मैं तो कहना चाहता हू कि that depends on inefficiency and something else. मैं तो चाहता हूं के हमारे ऐजूकेशन मिनिस्टर इतने पाक हों कि वहां पर जो गला सड़ा माल (स्टाफ) है उसको निकाल दें (प्रशंसा)।

एक बात मैं और कहना चाहता हूं। रुरल एरियाज़ की बात करते हैं। मैं कहता हू कि ट्रांस्पोर्ट वाले आर्डर जारी करें कि जितने स्कूल दिहातों में हैं, वहां के स्कूलों में और कालेजों में टीचर हैं या जो भी देहाती Institutions ऐजूकेशन से सम्बन्धित हैं उन सब को और बच्चों को फ्री लिफ्ट मिलनी चाहिए। उनको पास जारी करें। (प्रशंसा) मगर अब जो हमें तज़रबा है वह यह है कि सरकारी बस खड़ी नहीं करते। इस लिए यह उस ओर ध्यान करें ताकि इस तरफ कुछ काम हो सके। (विघ्न) मैंने यूनिवर्सिटी की बात भी कही है।

दूसरी unhappy बात यह है कि रूरल एरियाज़ यानी देहातों में जो टीचर हैं उन पर हमारी इन्सपैक्शन कमज़ोर है। पोज़ीशन यह है कि बहुत सारी जगह पर जो टीचर हैं उनको तनखाहें अच्छी मिलती हैं। वे लोग किसी Matriculate को 50 रुपए दे कर पढ़ाई करवाते हैं मगर वे आप नहीं जाते। इस लिए ऐजूकेशन के ढांचे में ज़िला लैवल पर इन्सपैक्शन की बड़ी ज़रूरत है। बैटर इन्वाल्वमैंट, बैटर विजीलैन्स की ज़रूरत है। Social objective की ज़रूरत है। इंगलैन्ड बड़ा रिच है, अमरीका बड़ा रिच है क्योंकि वहां Social तबदीली आई। (घंटी) जापान बड़ा रिच है क्योंकि जापान में बड़ी social तबदीली आई। इस लिए जब तक social तबदीली हमारे देश में नहीं आती, काम ठीक नहीं चलेगा।

हमारी ऐजूकेशन उस सोशल आबजैक्टिव की तरफ, जिसमें सोशल इक्वालिटी हो, इक्नामिक इक्वालिटी हो, पुलिटीकल इक्वालिटी हो, ले जाने वाली बनाई जानी चाहिये। और इस के रास्ते में जो रुकावटें हैं, उनको ऐजूकेशन के ज़रिए लोगों को ऐजूकेट करके attain करें। अगर नहीं करेंगे then we will be criminal and irresponsible people.

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਨੂੰ ਬੋਲਣ ਲਈ ਕਿਹਾ।)

**ਸਰਦਾਰ ਹਰਚੰਦ ਸਿੰਘ**: ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਦੀ ਡਿਮਾਂਡ ਹੈ, ਇਸ ਦੇ ਉਤੇ ਬੋਲਣਾ ਹੈ (ਵਿਘਨ)।

**ਸਰਦਾਰ ਕਰਨੈਲ ਸਿੰਘ ਮਰੜੀ**: ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹਰੀਜਨਾਂ ਦੇ ਬੱਚਿਆਂ ਨੂੰ ਪੜ੍ਹਾਈ ਵਿਚ ਤਕਲੀਫ ਹੈ ਪਰ ਇਹ ਜਿਹੜੇ ਐਜੂਕੇਸ਼ਨ ਤੇ ਬੋਲਦੇ ਹਨ ਇਨ੍ਹਾਂ ਨੂੰ ਕੋਈ ਤਕਲੀਫ ਨਹੀਂ ਹੈ। ਇਸ ਕਰਕੇ ਗਰੀਬਾਂ ਨੂੰ ਬੋਲਣ ਲਈ ਟਾਈਮ ਦੇਣਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਵੀ ਬੋਲਣਾ ਹੈ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬੈਠੋ ਜੀ। (Please resume your seat)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹਸ਼ੰਕਰ)**: ਡਿਪਟੀ ਸਪੀਕਰ ਸਾਹਿਬ, ਮੈਂ ਦੋ ਡਿਮਾਂਡਜ਼ ਤੇ ਬੋਲਣਾ ਹੈ—ਡਿਮਾਂਡ ਨੰ: 26 ਅਤੇ ਡੀਮਾਂਡ ਨੰ: 16 ਦੇ ਉਤੇ।

**ਸ੍ਰੀ ਡਿਪਟੀ ਸਪੀਕਰ**: ਤੁਸੀਂ 15 ਮਿੰਟ ਵਿਚ ਖਤਮ ਕਰੋ। (Please wind up within 15 minutes)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਡਿਪਟੀ ਸਪੀਕਰ ਸਾਹਿਬ, ਮੈਂ ਜ਼ਰੂਰੀ ਗੱਲਾਂ ਕਰਨੀਆਂ ਚਾਹੁੰਦਾ ਹਾਂ ਇਸ ਲਈ ਜ਼ਿਆਦਾ ਟਾਈਮ ਚਾਹੀਦਾ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਸਰਕਾਰ ਨੇ ਵਿਧਵਾਵਾਂ ਦੀ ਪੈਨਸ਼ਨ 25 ਰੁਪਏ ਤੋਂ ਵਧਾ ਕੇ 50 ਰੁਪਏ ਕੀਤੀ ਹੈ। ਇਹ ਬੜੀ ਚੰਗੀ ਗੱਲ ਹੈ। ਪਰ ਕੀ ਕਿਸੇ ਨੂੰ ਕੋਈ ਟਕਾ ਦੇਣਾ ਵੀ ਹੈ ਜਾਂ ਕਿ ਨਿਰਾ ਕਾਗਜ਼ਾਂ ਵਿਚ ਹੀ ਕੰਮ ਵਧਾਉਣਾ ਹੈ। (ਵਿਘਨ) ਪਿਛਲੇ ਸਾਲ 586 ਵਿਧਵਾਵਾਂ ਨੂੰ ਪੈਨਸ਼ਨ ਮਿਲੀ ਜਦ ਕਿ ਹਜ਼ਾਰਾਂ ਦੀ ਗਿਣਤੀ ਵਿਚ ਦਰਖ਼ਾਸਤਾਂ ਆਈਆਂ। ਇਸੇ ਤਰ੍ਹਾਂ ਓਲਡ ਏਜ਼ ਪੈਨਸ਼ਨ ਦੀ ਗੱਲ ਹੈ। (ਵਿਘਨ) ਧਰਮਸ਼ਾਲਾਂ ਦੀ ਬਹੁਤ ਅੱਛੀ ਗਲ ਹੈ ਕਿ ਬਣਾਉਣੀਆਂ ਚਾਹੀਦੀਆਂ ਹਨ। ਪਰ ਇਸ ਦੇ ਵਿਚ ਜੋ ਵਿਤਕਰਾ ਹੋਇਆ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਹੈ ਉਹ ਮੈਂ ਤੁਹਾਨੂੰ ਦੱਸਦਾ ਹਾਂ। ਇਥੇ ਮੇਰੇ ਸਾਥੀ ਬੈਠੇ ਹਨ ਕਾਮਰੇਡ ਮਹਿਤਾਬ ਸਿੰਘ ਅਤੇ ਮਸਤਾਨਾ ਜੀ, ਉਨ੍ਹਾਂ ਦੇ ਹਲਕੇ ਵਿਚ ਕੋਈ ਨਹੀਂ ਬਣੀ। 12 ਦੀ ਥੱਲਿਉਂ ਮਨਜ਼ੂਰੀ ਆਈ ਸੀ। ਕਾਮਰੇਡ ਦਾਨਾ ਰਾਮ ਦੇ ਹਲਕੇ ਵਿਚ ਦੋ ਬਣੀਆਂ ਹਨ। ਕਾਮਰੇਡ ਰਾਜ ਕੁਮਾਰ ਦੇ ਹਲਕੇ ਵਿਚ ਕੋਈ ਨਹੀਂ ਬਣੀ। ਉਥੇ ਵੀ ਹਰੀਜਨ ਰਹਿੰਦੇ ਹਨ। ਫਿਰ ਇਸ ਕਿਸਮ ਦਾ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ। ਇਸ ਕਿਸਮ ਦਾ ਵਿਤਕਰਾ ਨਹੀਂ ਕਰਨਾ ਚਾਹੀਦਾ।

ਮੈਂ ਤਾਲੀਮ ਦੇ ਬਾਰੇ ਕੁਝ ਗੱਲਾਂ ਹਾਊਸ ਸਾਹਮਣੇ ਲਿਆਉਣੀਆਂ ਚਾਹੁੰਦਾ ਹਾਂ। ਉਨ੍ਹਾਂ ਵਿਚ ਕੁਝ ਐਸੀਆਂ ਗੱਲਾਂ ਹਨ, ਜਿਸ ਤਰ੍ਹਾਂ ਸਭ ਤੋਂ ਪਹਿਲਾਂ ਮੈਂ ਦੱਸਦਾ ਹਾਂ ਕਿ ਮਿਸਾਲ ਵਜੋਂ ਨਵੇਂ ਸਕੂਲ ਹੋਰ ਖੋਲ੍ਹੇ ਹਨ, ਇਹ ਬੜੀ ਅੱਛੀ ਗੱਲ ਹੈ। ਇਸ ਨਾਲ ਇਨਰੋਲਮੈਂਟ ਵਧੀ ਹੈ। ਸਕਾਲਰ-ਸ਼ਿਪ ਵਿਚ ਵਾਧਾ ਹੋਇਆ ਹੈ। ਸਕੂਲ ਅੱਪਗ੍ਰੇਡ ਹੋਏ ਹਨ। ਇਨ੍ਹਾਂ ਗੱਲਾਂ ਨਾਲ ਕਿਸੇ ਨੂੰ ਕੋਈ ਅਸਹਿ-ਮਤੀ ਨਹੀਂ ਹੈ। ਪਰ ਸਵਾਲ ਹੈ ਕਿ ਹੁਣ ਐਜੂਕੇਸ਼ਨ ਸਿਸਟਮ ਕਿਧਰ ਨੂੰ ਜਾ ਰਿਹਾ ਹੈ। ਇਸ ਦੀ ਕੀ ਪ੍ਰਾਪਤੀ ਹੈ ? 1950 ਵਿਚ ਮੁਲਕ ਵਿਚ ਵਿਧਾਨ ਬਣਿਆ। ਉਦੋਂ ਇਹ ਵਾਅਦਾ ਦਿੱਤਾ ਸੀ ਕਿ 1960 ਵਿਚ 6 ਸਾਲ ਤੋਂ ਲੈ ਕੇ 11 ਸਾਲ ਤੱਕ ਦੇ ਬੱਚੇ ਪੜ੍ਹਾ ਦਿੱਤੇ ਜਾਣਗੇ। ਪਰ ਉਹ ਆਸ਼ਾ ਪੂਰਾ ਨਹੀਂ ਹੋਇਆ। ਹੁਣ ਕਿਹਾ ਜਾਂਦਾ ਹੈ ਕਿ ਇਹ ਆਸ਼ਾ 1980 ਵਿਚ ਜਾ ਕੇ ਪੂਰਾ ਹੋਵੇਗਾ। ਜਿਸ ਤਰ੍ਹਾਂ ਮੁਲਕ ਵਿਚ ਡਿਵੈਲਪਮੈਂਟ ਹੋਈ ਹੈ ਪਰ ਜਿਹੜਾ ਗਰੀਬ ਹੈ ਉਹ ਹੋਰ ਵੀ ਗਰੀਬ ਹੋਇਆ ਹੈ। ਉਨ੍ਹਾਂ ਵਿਚ ਵਿਦਿਆ ਘਟੀ ਹੈ ਅਤੇ ਵਧੀ ਨਹੀਂ। ਕਿਤਨੀਆਂ ਯੂਨੀਵਰਸਿਟੀਆਂ ਬਣਾ ਲਓ, ਅਨੇਕਾਂ ਗੱਲਾਂ ਕਰ ਲਵੋ ਪਰ ਮੈਂ ਤੁਹਾਨੂੰ ਫਿੱਗਰਜ਼ ਦੱਸਦਾ ਹਾਂ ਕਿ 1961 ਵਿਚ 33 ਲੱਖ ਦੇ ਕਰੀਬ ਲੋਕ ਅਨਪੜ੍ਹ ਸਨ। ਅਤੇ ਹੁਣ 38 ਲੱਖ 60 ਹਜ਼ਾਰ ਲੋਕ ਅਨਪੜ੍ਹ ਹਨ। ਇਸ ਲਿਹਾਜ਼ ਨਾਲ ਐਜੂਕੇਸ਼ਨ ਮਿਲ ਰਹੀ ਹੈ। ਐਜੂਕੇਸ਼ਨ ਦੀ ਐਕਸਪੈਨਸ਼ਨ ਹੋ ਰਹੀ ਹੈ ਪਰ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ ਉਹ ਨਹੀਂ ਬਦਲਿਆ। ਇਹ ਐਜੂਕੇਸ਼ਨ ਦਾ ਸਿਸਟਮ ਅੰਗਰੇਜ਼ਾਂ ਨੇ ਬਣਾਇਆ ਸੀ ਪਰ ਅਸੀਂ ਹਾਲਾਂ ਉਹੀ ਢੰਗ ਅਪਣਾਈ ਜਾ ਰਹੇ ਹਾਂ, ਉਸ ਪੁਰਾਣੇ ਢੰਗ ਵਿਚੋਂ ਅਸੀਂ ਹਾਲਾਂ ਨਿਕਲੇ ਨਹੀਂ ਹਾਂ। ਉਸੇ ਅੰਗਰੇਜ਼ਾਂ ਦੇ ਦਿੱਤੇ ਹੋਏ ਢੰਗ ਦੀ ਨਕਲ ਕਰ ਰਹੇ ਹਾਂ। ਉਸੇ ਐਜੂਕੇਸ਼ਨ ਦੇ ਸਿਸਟਮ ਨੂੰ ਅਸੀਂ ਮੁਤਬੰਨਾ ਕਰ ਲਿਆ ਹੈ। (ਵਿਘਨ) ਉਸ ਦੇ ਵਿਚ ਭੀ ਮਾੜਾ ਮੋਟਾ ਪੈਂਚਰ ਸੀ ਤਾਂ ਉਸ ਦੇ ਉਤੇ ਸਲੂਸ਼ਨ ਲਾ ਕੇ ਉਸੀ ਸਿਸਟਮ ਨੂੰ ਉਸੇ ਤਰ੍ਹਾਂ ਹੀ ਚਲਾ ਰਹੇ ਹਾਂ। ਇਸ ਲਈ ਇਸ ਸਿਸਟਮ ਆਫ ਐਜੂਕੇਸ਼ਨ ਨੂੰ ਬਦਲਣਾ ਜ਼ਰੂਰੀ ਹੈ। ਮੈਂ ਆਪਣੇ ਉਨ੍ਹਾਂ ਸਾਥੀਆਂ ਨਾਲ ਸਹਿਮਤ ਹਾਂ ਜਿਹੜੇ ਦਲੀਲ ਦਿੰਦੇ ਹਨ ਕਿ ਲੱਖਾਂ ਕਰੋੜਾਂ ਲੋਕਾਂ ਨੂੰ ਵਿਦਿਆ ਦੇਣੀ ਹੈ। ਪਰ ਅਸੀਂ 25 ਸਾਲਾਂ ਦੀ ਆਜ਼ਾਦੀ ਦੇ ਬਾਅਦ ਵੀ ਲੋਕਾਂ ਨੂੰ ਪੂਰੀ ਵਿਦਿਆ ਨਹੀਂ ਦੇ ਸਕੇ। ਇਸ ਲਈ ਪਹਿਲਾਂ ਧਿਆਨ ਪ੍ਰਾਇਮਰੀ ਅਤੇ ਮਿਡਲ ਦੀ ਵਿਦਿਆ ਵਲ ਦੇਣਾ ਜ਼ਰੂਰੀ ਹੈ ਅਤੇ ਫਿਰ ਉਪਰ ਦੀ ਪੜ੍ਹਾਈ ਵਲ ਸੋਚਣਾ ਚਾਹੀਦਾ ਹੈ। ਪਰ ਹੁਣ ਹਕੀਕਤ ਇਹ ਹੈ ਕਿ ਇਸ ਸਾਲ 83 ਹਜ਼ਾਰ ਬੱਚੇ ਦਾਖਲ ਹੋਏ। ਪਿਛਲਾ ਤਜਰਬਾ ਹੈ ਕਿ ਜਿਸ ਵੇਲੇ ਪ੍ਰਾਇਮਰੀ ਦੇ ਵਿਚ ਦਾਖਲ ਹੁੰਦੇ ਹਨ ਉਨ੍ਹਾਂ ਦੇ ਵਿਚੋਂ 40 ਉਡ ਜਾਂਦੇ ਹਨ 80 ਫਿਰ ਉਡ ਜਾਂਦੇ ਹਨ। ਗਰੀਬਾਂ ਦੇ ਮੁੰਡੇ ਉਡ ਜਾਂਦੇ ਹਨ। ਪਰ ਉਹ ਪੜ੍ਹਾ ਵੀ ਕਿਸ ਤਰ੍ਹਾਂ ਸਕਦੇ ਹਨ ਕਿਉਂਕਿ ਉਹ ਬੱਚਿਆਂ ਨੂੰ ਕੱਪੜੇ ਨਹੀਂ ਦੇ ਸਕਦੇ ਉਨ੍ਹਾਂ ਨੂੰ ਕਿਤਾਬਾਂ ਵਾਸਤੇ ਬਸਤੇ ਨਹੀਂ ਦੇ ਸਕਦੇ ਅਤੇ ਕਿਤਾਬਾਂ ਨਹੀਂ ਲੈ ਕੇ ਦੇ ਸਕਦੇ। ਉਨ੍ਹਾਂ ਦੇ ਘਰ ਦੇ ਆਪਣੇ ਬੱਚਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਡੰਗਰ ਹੀ ਚਾਰੋ। ਇਸ ਤਰ੍ਹਾਂ 40 ਤਾਂ ਪ੍ਰਾਇਮਰੀ ਤੋਂ ਅੱਠਵੀਂ ਵਿਚ ਹੀ ਹੱਟ ਜਾਂਦੇ ਹਨ। ਫਿਰ ਉਸ ਦੇ ਬਾਅਦ ਜਦ ਬੱਚਾ 17 ਸਾਲ ਦਾ ਹੁੰਦਾ ਹੈ ਭਾਵ ਕਿ ਉਹ ਨੌਵੀਂ ਵਿਚ ਜਾਂਦਾ ਹੈ ਤਾਂ ਉਸ ਵੇਲੇ ਉਨ੍ਹਾਂ ਵਿਚੋਂ 25 ਰਹਿ ਜਾਂਦੇ ਹਨ। ਜਿਸ ਵੇਲੇ ਬੱਚੇ ਦੀ ਉਮਰ 21 ਸਾਲ ਦੀ ਹੁੰਦੀ ਹੈ ਅਤੇ ਉਹ

ਕਾਲਜ ਵਿਚ ਜਾਂਦੇ ਹਨ ਤਾਂ ਉਨ੍ਹਾਂ ਵਿਚੋਂ ਫਿਰ 2 ਰਹਿ ਜਾਂਦੇ ਹਨ। ਉਹ ਜਿਹੜੇ 2 ਰਹਿ ਜਾਂਦੇ ਹਨ ਉਨ੍ਹਾਂ ਦੇ ਵਿਚ ਟਾਵੇਂ ਟਾਵੇਂ ਗਰੀਬਾਂ ਦੇ ਬੱਚੇ ਹੁੰਦੇ ਹਨ। ਪਰ ਅਮੀਰਾਂ ਦੇ ਬੱਚੇ ਉਪਰ ਚਲੇ ਜਾਂਦੇ ਹਨ। ਹੁਣ ਅਸੀਂ ਕਿਸ ਢੰਗ ਨਾਲ ਐਜੂਕੇਸ਼ਨ ਤੇ ਖਰਚ ਕਰ ਰਹੇ ਹਾਂ। ਇਸ ਬਾਰੇ ਮੈਂ ਦੱਸਦਾ ਹਾਂ। ਪਹਿਲੀ ਗੱਲ ਇਹ ਹੈ ਕਿ ਸਭ ਤੋਂ ਵੱਧ ਪ੍ਰਾਇਮਰੀ ਵਿਦਿਆ ਵਲ ਬੇਧਿਆਨੀ ਹੈ, ਉਥੇ ਬੜੀ ਮੰਦੀ ਹਾਲਤ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਅਮੀਰ ਹੁੰਦੇ ਹਨ ਉਨ੍ਹਾਂ ਦੇ ਬੱਚੇ ਉਪਰ ਜਾ ਕੇ ਕੋਈ ਆਈ.ਏ.ਐਸ. ਜਾਂ ਪੀ.ਸੀ.ਐਸ. ਬਣ ਜਾਣਗੇ, ਫਿਰ ਉਹੋ ਹੀ ਮੁਲਕ ਦੀ ਖੱਲ ਲਾਹੁਣਗੇ। ਲੋੜ੍ਹ ਵਿਚ ਥੋੜ੍ਹੀ ਜਿਹੀ ਕੰਟਰੀਬਿਊਸ਼ਨ ਗਰੀਬਾਂ ਦੀ ਹੋਣੀ ਚਾਹੀਦੀ ਹੈ। ਤੁਸੀਂ ਅਮੀਰ-ਜ਼ਾਦਿਆਂ ਦੀ ਕਲਾਸ ਪੈਦਾ ਕਰੀ ਜਾਂਦੇ ਹੋ ਜਿਹੜੀ ਕਿ ਗਰੀਬਾਂ ਦੇ ਸਿਰ ਤੇ ਚੜ੍ਹਕੇ ਰਹਿੰਦੀ ਹੈ।

ਹੁਣ ਮੈਂ ਹੋਰ ਦਸਣ ਲਗਿਆ ਹਾਂ ਸਕੂਲ ਦੀ ਹਾਲਤ ਬਾਰੇ। ਇਸ ਸਰਕਾਰ ਨੇ ਇਕ ਕਮਿਸ਼ਨ ਬਣਾਇਆ ਸੀ। ਸਰਕਾਰ ਦੀ ਇਕ ਕਮੇਟੀ ਬਣੀ ਸੀ ਸ਼ਾਇਦ ਉਸ ਦਾ ਨਾਮ ਇਕਨਾਮਿਕ ਐਂਡ ਸਟੈਟਿਸਟੀ-ਕਲ ਆਰਗੇਨਾਈਜ਼ੇਸ਼ਨ ਹੈ. ਇਹ 1972 ਦੀ ਗਲ ਹੈ। ਇਹ ਮੇਰੀ ਆਪਣੀ ਗਲ ਨਹੀਂ ਇਹ ਕਮੇਟੀ ਦੀ ਗਲ ਹੈ ਉਸ ਨੇ ਕਿਹਾ ਸੀ ਕਿ 222 ਸਕੂਲ ਪਿੰਡਾਂ ਅਤੇ ਸ਼ਹਿਰਾਂ ਵਿਚ ਦੇਖੇ ਅਤੇ ਜਿਸ ਨਤੀਜੇ ਤੇ ਉਹ ਪੁਜੀ ਉਸ ਨੇ ਦਸਿਆ ਕਿ 66 ਫੀ ਸਦੀ ਸਕੂਲਾਂ ਵਿਚ ਬੈਠਣ ਲਈ ਥਾਂ ਪੂਰੀ ਨਹੀਂ ਹੈ ਅਤੇ 11.3 ਫੀ ਸਦੀ ਐਸੇ ਸਕੂਲ ਹਨ ਜਿਥੇ ਉਕਾ ਹੀ ਥਾਂ ਨਹੀਂ ਹੈ। ਨਾ ਬਚਿਆਂ ਪਾਸ ਟਾਟ ਨਾ ਬੋਰੀ ਨਾ ਤਪੜ ਤੇ ਉਹ ਭੁੰਜੇ ਬੈਠੇ ਹਨ ਟੀਚਰ ਕੋਲ ਭਾਵੇਂ ਕੋਈ ਸਟੂਲ ਹੈ ਬੈਠਣ ਨੂੰ। (ਵਿਘਨ) ਫਿਰ 84 ਫੀ ਸਦੀ ਸਕੂਲਾਂ ਕੋਲ ਲਾਇਬਰੇਰੀ ਲਈ ਥਾਂ ਨਹੀਂ ਅਤੇ 92 ਫੀ ਸਦੀ ਸਕੂਲਾਂ ਕੋਲ ਲਬਾਰਟੀ ਲਈ ਥਾਂ ਕੋਈ ਨਹੀਂ। 44 ਫੀ ਸਦੀ ਸਕੂਲਾਂ ਕੋਲ ਬਲੈਕ ਬੋਰਡ ਹੀ ਹੈ ਨਹੀਂ ਅਤੇ ਬਹੁਤਿਆਂ ਕੋਲ ਚਾਕ ਹੀ ਪੂਰੇ ਨਹੀਂ ਹਨ। ਇਸੇ ਤਰ੍ਹਾਂ 57 ਫੀ ਸਦੀ ਸਕੂਲਾਂ ਕੋਲ ਫਰਨੀਚਰ ਪੂਰਾ ਹੈ ਨਹੀਂ ਅਤੇ 40 ਫੀ ਸਦੀ ਐਸੇ ਸਕੂਲ ਹਨ ਜਿਨ੍ਹਾਂ ਵਿਚ ਕਦੇ ਕਿਸੇ ਨੇ ਰਿਪੇਅਰ ਨਹੀਂ ਕੀਤੀ। ਮੇਰੇ ਆਪਣੇ ਹਲਕੇ ਵਿਚ ਇਕ ਹਾਈ ਸਕੂਲ ਹੈ ਉਹ ਸਕੂਲ ਜਨਤਾ ਨੇ ਬਣਾ ਕੇ ਸਰਕਾਰ ਨੂੰ ਦਿਤਾ ਪਰ ਇਤਨਾ ਚਿਰ ਹੋ ਗਿਆ ਹੈ ਉਸ ਮਾਲਪੁਰ ਦੇ ਹਾਈ ਸਕੂਲ ਨੂੰ ਕੋਈ ਦੇਖਣ ਹੀ ਨਹੀਂ ਆਇਆ ਉਸ ਸਕੂਲ ਦੀ ਇਤਨੀ ਬੁਰੀ ਹਾਲਤ ਹੈ ਕਿ ਉਥੇ ਬਾਲੇ ਲਟਕ ਰਹੇ ਹਨ ਅਤੇ ਕਮਰਿਆਂ ਦੀ ਇਹ ਹਾਲਤ ਹੈ ਕਿ ਸਾਰੇ ਦੇ ਸਾਰੇ ਕਮਰੇ ਚੋ ਰਹੇ ਹਨ। ਫਿਰ ਡਿਪਟੀ ਸਪੀਕਰ ਸਾਹਿਬ, ਕਹਿੰਦੇ ਹਨ ਕਿ ਸਰਦਾਰ ਉਮਰਾਓ ਸਿੰਘ ਸਪੋਰਟ ਵਿਚ ਬੜੀ ਤਰੱਕੀ ਕਰਨਾ ਚਾਹੁੰਦੇ ਹਨ, ਇਹ ਮਿਊਨਕ ਗਏ ਹਨ ਅਤੇ ਇਨ੍ਹਾਂ ਨੂੰ ਸਪੋਰਟਸ ਦਾ ਬੜਾ ਤਜਰਬਾ ਹੈ। ਸੁਣ ਲਓ ਇਸ ਦੇ ਬਾਰੇ ਵੀ ਕਿ 35-35 ਲੱਖ ਰੁਪਿਆ ਸਪੋਰਟਸ ਦੇ ਲਈ ਉਥੇ ਜਾ ਕੇ ਖਰਚ ਕੀਤਾ ਗਿਆ ਹੈ। ਪਰ ਇਥੇ ਹਾਲਤ ਇਹ ਹੈ ਕਿ 73 ਫੀ ਸਦੀ ਸਕੂਲਾਂ ਵਿਚ ਗਰਾਊਂਡ ਹੀ ਹੈ ਨਹੀਂ। 13 ਫੀ ਸਦੀ ਸਕੂਲਾਂ ਵਿਚ ਪੀਣ ਦਾ ਪਾਣੀ ਹੈ ਨਹੀਂ।

(ਇਸ ਵਕਤ ਸਭਾਪਤੀ ਨਾਮਾਵਲੀ ਦੇ ਮੈਂਬਰ ਕਾਮਰੇਡ ਰਾਜਕੁਮਾਰ ਜੀ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਲਿਹਾਜ਼ ਨਾਲ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਤਾਂ ਸਾਡੇ ਹੇਠਲੇ ਪੱਧਰ ਦੇ ਸਕੂਲਾਂ ਅਤੇ ਹਾਈ ਸਕੂਲਾਂ ਦੀ ਵਿਥਿਆ ਹੈ। ਦੂਸਰੇ ਪਾਸੇ ਸਕੂਲਾਂ ਦੇ ਵਲ ਜ਼ਰਾ ਧਿਆਨ ਹੁਣ ਮਾਰ ਲਓ। ਸਾਢੇ ਤਿੰਨ ਕਰੋੜ ਰੁਪਿਆ ਯੂਨੀਵਰਸਟੀਆਂ ਲਈ ਦਿਤਾ ਹੈ ਜਿਥੇ 2 ਫੀ ਸਦੀ ਲੋਕ ਰਹਿੰਦੇ ਹਨ। ਕੀ ਕਦੇ ਦੇਖਿਆ ਹੈ ਕਿ ਯੂਨੀਵਰਸਟੀਆਂ ਵਿਚ ਜੋ ਪੈਸੇ ਦਿਤੇ ਜਾਂਦੇ ਹਨ ਉਹ ਵਾਜ਼ਬ ਢੰਗ ਨਾਲ ਵਰਤੇ ਜਾਂਦੇ ਹਨ ? ਚਾਰ ਹਜ਼ਾਰ ਪੋਸਟ ਗਰੈਜੂਏਟ ਇਥੇ ਵੇਹਲਾ ਫਿਰਦਾ ਹੈ ਉਸ ਦੇ ਲਈ ਕੰਮ ਕਰਨ ਨੂੰ ਥਾਂ ਕੋਈ ਨਹੀਂ ਪਰ ਅੱਜ ਮੈਨੂੰ ਕਿਸੀ ਸੱਜਣ ਨੇ ਆ ਕੇ ਦਸਿਆ ਹੈ ਕਿ ਇਕ 65 ਸਾਲਾਂ ਦੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵਿਅਕਤੀ ਨੂੰ 5 ਸਾਲ ਹੋਰ ਕੰਮ ਕਰਨ ਦੀ ਐਕਸਟੈਨਸ਼ਨ ਦਿਤੀ ਗਈ ਹੈ ਕਿ ਭਈ ਤੂੰ 70 ਸਾਲ ਦੀ ਉਮਰ ਤਕ ਕੰਮ ਕਰੀ ਜਾ ਪਰ ਜਿਹੜੇ ਬਾਕੀ ਦੇ ਨੌਜਵਾਨ ਹਨ, ਜਿਹੜੇ ਬੇਕਾਰ ਹਨ ਉਨ੍ਹਾਂ ਨੂੰ ਕੰਮ ਕਰਨ ਦਾ ਕੋਈ ਮੌਕਾ ਨਾ ਮਿਲੇ । ਚੇਅਰਮੈਨ ਸਾਹਿਬ, ਸਾਡੇ ਸਕੂਲਾਂ ਦੇ ਬਚਿਆਂ ਵਾਸਤੇ ਤਾਂ ਸਕੂਲਾਂ ਵਿਚ ਪੀਣ ਲਈ ਪਾਣੀ ਨਹੀਂ ਪਰ 30 ਲੱਖ ਰੁਪਿਆ ਗੁਰੂ ਨਾਨਕ ਯੂਨੀਵਰਸਿਟੀ ਦੇ ਨਕਸ਼ੇ ਤਿਆਰ ਕਰਨ ਲਈ ਆਰਚੀਟੈਕਟ ਨੂੰ ਦਿਤੇ ਗਏ ਅਤੇ ਇਸੇ ਤਰ੍ਹਾਂ 12 ਲੱਖ ਰੁਪਿਆ ਅਫ਼ਸਰਾਂ ਦੇ ਆਰਾਮ ਲਈ ਰੈਸਟ ਹਾਊਸ ਵਾਸਤੇ ਦਿਤੇ ਗਏ। ਇਕ ਪਾਸੇ ਤਾਂ ਸਾਡੇ ਸਕੂਲਾਂ ਦੇ ਬਚਿਆਂ ਨੂੰ ਸਕੂਲਾਂ ਵਿਚ ਪੀਣ ਲਈ ਪਾਣੀ ਨਹੀਂ ਮਿਲਦਾ, ਬੈਠਣ ਲਈ ਤਪੜ ਜਾਂ ਬੋਰੀ ਵਗੈਰਾ ਨਹੀਂ ਮਿਲਦੀ ਅਤੇ ਬਾਹਰ ਮਿਟੀਆਂ ਵਿਚ ਬੈਠਦੇ ਹਨ ਅਤੇ ਦੂਸਰੇ ਪਾਸੇ ਯੂਨੀਵਰਸਟੀਆਂ ਨੂੰ ਇਤਨਾ ਪੈਸਾ ਫਜ਼ੂਲ ਦੇ ਰਹੇ ਹਨ। ਇਸੇ ਕਰਕੇ ਮੈਂ ਇਸ ਐਜੂਕੇਸ਼ਨ ਸਿਸਟਮ ਨੂੰ ਬੋਸੀਦਾ, ਅਕਾਰਥ, ਨਿਕੰਮਾ ਅਤੇ ਪੁਰਾਣਾ ਕਿਹਾ ਹੈ। ਜਿਸ ਤਰ੍ਹਾਂ ਪੁਰਾਣੇ ਢੰਗ ਨਾਲ ਚਲ ਰਿਹਾ ਸੀ ਉਸੇ ਤਰ੍ਹਾ ਚਲ ਰਿਹਾ ਹੈ ਅਤੇ ਉਸੇ ਤਰ੍ਹਾਂ ਸਰਮਾਏਦਾਰੀ ਲੁਟ ਖਸੁੱਟ ਨੂੰ ਕਾਇਮ ਰਖਿਆ ਹੋਇਆ ਹੈ। ਸਰਦਾਰ ਉਮਰਾਓ ਸਿੰਘ ਜੀ ਇਥੇ ਬੈਠੇ ਨਹੀਂ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸੋਸ਼ਲਿਜ਼ਮ ਦਾ ਹਰ ਵਕਤ ਨਾਹਰਾ ਦਿੰਦੇ ਹਨ, ਸੋਸ਼ਲਿਜ਼ਮ ਦਾ ਇਨ੍ਹਾਂ ਨਾਲ ਦੂਰ ਦਾ ਵੀ ਵਾਸਤਾ ਨਹੀਂ। ਬਾਬੂ ਜੀ ਨੇ ਕਾਫੀ ਕੁਝ ਕਿਹਾ ਹੈ ਮੈਂ ਇਸ ਦੇ ਬਾਰੇ ਜ਼ਿਆਦਾ ਕੁਝ ਨਹੀਂ ਕਹਿੰਦਾ। ਫਿਰ ਜਿਹੜੇ ਸੈਨਿਕ ਸਕੂਲ ਹਨ, ਨਾਭੇ ਵਿਚ ਅਤੇ ਕਪੂਰਥਲੇ ਵਿਚ ਇਹ ਸਕੂਲ ਹਨ। ਕੁਝ ਇਸ ਤਰ੍ਹਾਂ ਦੇ ਸਕੂਲਾਂ ਦਾ ਨਾਮ ਬਦਲ ਕੇ ਪਬਲਿਕ ਸਕੂਲ ਰਖਿਆ ਗਿਆ ਹੈ । ਜੇ ਦੇਖਿਆ ਜਾਵੇ ਤਾਂ ਇਨ੍ਹਾਂ ਸਕੂਲਾਂ ਵਿਚ ਬੱਚੇ ਕਿੰਨੇ ਪੜ੍ਹਦੇ ਹਨ ਤਾਂ ਤੁਸੀਂ ਦੇਖੋ ਕਿ 500 ਬੱਚੇ ਪੜ੍ਹਦੇ ਹਨ ਅਤੇ ਹਰ ਬਚੇ ਦਾ 300 ਰੁਪਏ ਮਹੀਨਾ ਖਰਚ ਹੈ। ਸਰਦਾਰ ਸਾਹਿਬ ਕਹਿੰਦੇ ਹਨ ਕਿ 10 ਲੱਖ ਰੁਪਿਆ ਵਜ਼ੀਫਿਆਂ ਦਾ ਦੇਣਾ ਹੈ ਕਪੂਰਥਲਾ ਅਤੇ ਨਾਭੇ ਦੇ ਸੈਨਿਕ ਸਕੂਲ ਨੂੰ ਪਰ ਇਥੇ ਮਿਡਲ ਸਕੂਲਾਂ ਨੂੰ ਕਿੰਨਾ ਦੇਣਾ ਹੈ ਉਹ ਤੁਸੀਂ ਦੇਖੋ ਕਿ ਇਕ ਲੱਖ 20 ਹਜ਼ਾਰ ਰੁਪਿਆ ਦੇਣਾ ਹੈ। ਜਿਥੇ ਤਾਂ ਥੋੜ੍ਹੀ ਤਾਦਾਦ ਵਿਚ ਬਚੇ ਪੜ੍ਹਦੇ ਹਨ ਅਤੇ ਉਹ ਵੀ ਅਮੀਰਾਂ ਦੇ ਬੱਚੇ ਪੜ੍ਹਦੇ ਹਨ ਉਨ੍ਹਾਂ ਵਾਸਤੇ ਤਾਂ 10 ਲੱਖ ਰੁਪਿਆ ਦੇਣਾ ਹੈ। ਪਰ ਜਿਥੇ ਗਰੀਬ ਜਨਤਾ ਦੇ ਹਜ਼ਾਰਾਂ ਦੀ ਤਾਦਾਦ ਵਿਚ ਬੱਚੇ ਪੜ੍ਹਦੇ ਹਨ ਉਨ੍ਹਾਂ ਵਾਸਤੇ ਸਿਰਫ 1 ਲੱਖ 20 ਹਜ਼ਾਰ ਰੁਪਿਆ ਦਿਤਾ ਜਾਣਾ ਹੈ । ਹੁਣ ਤੁਸੀਂ ਆਪ ਅੰਦਾਜ਼ਾ ਲਗਾਉ ਕਿ ਜਿਹੜੇ ਤਾਂ ਮੁਲਕ ਨੂੰ ਖਾ ਗਏ ਅਤੇ ਜਿਨ੍ਹਾਂ ਨੇ ਅੰਗਰੇਜ਼ਾਂ ਨਾਲ ਮਿਲ ਕੇ ਰਾਜ ਕੀਤੇ, ਐਸ਼ਾਂ ਕੀਤੀਆਂ ਉਨ੍ਹਾਂ ਨੂੰ ਤਾਂ ਹੁਣ ਵੀ ਆਰਾਮ ਮਿਲ ਰਿਹਾ ਹੈ ਪਰ ਗਰੀਬ ਆਦਮੀ ਜਿਹੜਾ ਸ਼ੁਰੂ ਤੋਂ ਪਿਸਦਾ ਚਲਾ ਆ ਰਿਹਾ ਹੈ ਉਹ ਹੁਣ ਵੀ ਪਿਸਦਾ ਚਲਾ ਜਾ ਰਿਹਾ ਹੈ ਉਸ ਨੂੰ ਕੋਈ ਆਰਾਮ ਨਹੀਂ ਦੇ ਰਹੇ ਅਤੇ ਉਹ ਵਿਦਿਆ ਵਿਚ ਪਛੜ ਰਿਹਾ ਹੈ। (ਵਿਘਨ) (ਘੰਟੀ)

ਇਕ ਦੋ ਗੱਲਾਂ ਚੇਅਰਮੈਨ ਸਾਹਿਬ, ਮੈਂ ਕੋਰਸ ਦੇ ਬਾਰੇ ਵਿਚ ਕਹਿ ਕੇ ਆਪਣੀ ਸਪੀਚ ਨੂੰ ਖਤਮ ਕਰ ਦਿੰਦਾ ਹਾਂ। ਇਹ ਇਕ ਮੇਰੇ ਪਾਸ ਕਿਤਾਬ ਹੈ 'ਹਿਸਟਰੀ ਆਫ ਇੰਡੀਆ' । ਬ੍ਰਿਟਿਸ਼ ਬਾਰੇ ਇਸ ਦੇ ਵਿਚ ਦਸਿਆ ਹੈ ਇਸ ਦਾ ਲੇਖਕ ਗੁਰਬਖ਼ਸ਼ ਸਿੰਘ ਹੈ ਇਸ ਦੇ ਵਿਚ 9 ਸਫੇ ਕਲਾਈਵ ਮਹਾਰਾਜ ਨੂੰ ਹੀ ਦਿਤੇ ਗਏ ਹਨ। ਮੈਂ ਇਸ ਦੇ ਵਿਚੋਂ ਹੀ ਪੜ੍ਹ ਕੇ ਸੁਣਾ ਦਿੰਦਾ ਹਾਂ :

> He was great warrior, great administrator and a great statesman. He left stamp of grandeur, headlong valour on the battlefield, splendid daring and audacity in political crisis..................(Lord Clive).

ਸੁਪਰਲੇਟਿਵ ਹੀ ਕੋਈ ਨਹੀਂ ਛਡਿਆ, ਡਿਕਸ਼ਨਰੀ ਮੁਕ ਗਈ। ਇਸੇ ਤਰ੍ਹਾਂ ਇਕ ਹੋਰ ਕਿਤਾਬ ਹੈ ! ਇਸ ਇਹ ਨਹੀਂ ਦਸਿਆ ਕਿ ਕਾਂਗਰਸ ਨੇ ਆਜ਼ਾਦੀ ਲਈ ਲੜਾਈ ਸ਼ੁਰੂ ਕੀਤੀ। ਇਸ ਦੇ ਵਿਚ ਇਹੋ ਜਿਹੀਆਂ ਗਲਾਂ ਦਾ ਕੋਈ ਜ਼ਿਕਰ ਨਹੀਂ ਪਰ ਇਸ ਦੇ ਵਿਚ ਹੈਦਰਅਲੀ ਬਾਰੇ ਕਹਿੰਦਾ ਹੈ....

> Although a Muslim, he was not a bigot..........(Hyderali).

ਇਹੋ ਜਿਹੀ ਪੜ੍ਹਾਈ ਸਾਨੂੰ ਦਿਤੀ ਜਾ ਰਹੀ ਹੈ। (ਘੰਟੀ) ਇਸ ਤਰ੍ਹਾਂ ਇਕ ਇਹ ਸੁਤੰਤਰਤਾ ਦਾ ਇਤਿਹਾਸ ਹੈ। ਇਸ ਦੇ ਵਿਚ 1931 ਵਿਚ ਕਾਂਗਰਸ ਨੇ ਆਜ਼ਾਦੀ ਦਾ ਜੋ ਮਤਾ ਪਾਸ ਕੀਤਾ ਉਸ ਦਾ ਕੋਈ ਜ਼ਿਕਰ ਨਹੀਂ, ਨੇਵੀ ਨੇ 1947 ਵਿਚ ਬਗਾਵਤ ਕੀਤੀ ਸੀ, ਉਸ ਦਾ ਕੋਈ ਜ਼ਿਕਰ ਨਹੀਂ, ਮੁਲਕ ਕਿਸ ਤਰ੍ਹਾਂ ਤਕਸੀਮ ਹੋਇਆ ਇਸ ਦੇ ਵਿਚ ਇਸ ਦਾ ਕੋਈ ਜ਼ਿਕਰ ਨਹੀਂ, ਕਾਂਗਰਸ ਦੇ ਕਰਾਚੀ ਦੇ ਇਤਿਹਾਸਕ ਰੈਜ਼ੋਲਿਯੂਸ਼ਨ ਦਾ ਇਸ ਦੇ ਵਿਚ ਕੋਈ ਜਿਕਰ ਨਹੀਂ। ਕਈ ਭਰਾ ਜੋ ਇਥੇ ਬੈਠੇ ਹਨ ਉਨ੍ਹਾਂ ਨੂੰ ਵੀ ਇਸ ਇਤਿਹਾਸ ਦਾ ਨਹੀਂ ਪਤਾ ਹੋਣਾ। ਜੇ ਇਹੋ ਜਿਹਾ ਇਤਿਹਾਸ ਸਾਡੇ ਬਚਿਆਂ ਨੂੰ ਪੜ੍ਹਾਇਆ ਜਾਵੇ ਤਾਂ ਤਰ ਜਾਣਗੇ। (ਵਿਘਨ)

**ਸਿਖਿਆ ਮੰਤਰੀ**: ਇਹ ਕਿਤਾਬਾਂ ਕਿਹੜੀ ਕਲਾਸ ਦੀਆਂ ਹਨ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਇਹ ਪ੍ਰੈਪ ਦੀਆਂ ਹਨ ਮੈਂ ਤੁਹਾਨੂੰ ਇਹ ਦੇ ਦਿਆਂਗਾ ਰਾਤ ਨੂੰ ਬੈਠ ਕੇ ਇਨ੍ਹਾਂ ਦਾ ਅਧਿਐਨ ਕਰ ਲੈਣਾ। (ਵਿਘਨ)

**ਸਿਖਿਆ ਮੰਤਰੀ** : ਇਹ ਕਿਤਾਬਾਂ ਤਾਂ ਯੂਨੀਵਰਸਿਟੀ ਲਾਉਂਦੀ ਹੈ(ਵਿਘਨ)।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਤੁਹਾਡਾ ਵੀ ਤਾਂ ਹੱਕ ਬਣਦਾ ਹੈ, ਤੁਹਾਡੇ ਅਧੀਨ ਹਨ, ਤੁਸੀਂ ਉਨ੍ਹਾਂ ਨੂੰ ਪੈਸੇ ਦਿੰਦੇ ਹੋ, ਇਹੋ ਜਿਹੀਆਂ ਗਲਾਂ ਉਨ੍ਹਾਂ ਨੂੰ ਕਹਿ ਸਕਦੇ ਹੋ। (ਵਿਘਨ)

ਤਾਲੀਮ ਦਾ ਜੋ ਪ੍ਰਬੰਧ ਹੈ ਉਸ ਦੇ ਵਿਚ ਤੁਸੀਂ ਦੇਖ ਲਓ ਕਿ ਬੱਚਾ ਘੋਟੇ ਤੇ ਘੋਟੇ ਲਾਉਂਦਾ ਹੈ ਅਤੇ ਇਮਿਤਹਾਨ ਦੇ ਕੇ ਪਾਸ ਹੋ ਜਾਂਦਾ ਹੈ, ਇਮਤਿਹਾਨ ਵਿਚ ਨਕਲਾਂ ਚਲਦੀਆਂ ਹਨ ਅਤੇ ਇਨ੍ਹਾਂ ਨਕਲਾਂ ਵਾਸਤੇ ਛੁਰੇ ਚਲਦੇ ਹਨ। ਇਹੋ ਜਿਹਾ ਸਾਡਾ ਐਜੂਕੇਸ਼ਨ ਦਾ ਪ੍ਰਬੰਧ ਹੈ। ਬੱਚੇ ਇਸ ਤਰ੍ਹਾਂ ਕਰਕੇ ਨੰਬਰ ਲੈ ਜਾਂਦੇ ਹਨ ਅਤੇ ਬਾਦ ਵਿਚ ਜਦੋਂ ਪਾਸ ਹੋ ਕੇ ਅੱਗੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਕੁਝ ਨਹੀਂ ਪਤਾ ਹੁੰਦਾ। ਉਸ ਨੂੰ ਇਸ ਕਿਸਮ ਦੀ ਪੜ੍ਹਾਈ ਦਿਤੀ ਜਾਂਦੀ ਹੈ ਕਿ ਬਸ ਉਹ ਬਾਬੂ ਬਣੇ ਅਤੇ ਉਸ ਨੂੰ ਇਹ ਸਿਖਿਆ ਮਿਲ ਜਾਂਦੀ ਹੈ ਕਿ ਤੂੰ ਹੁਣ ਮਿਟੀ ਨੂੰ ਹੱਥ ਨਾ ਲਾਈਂ, ਕਿਸੀ ਹੋਰ ਕੰਮ ਨੂੰ ਹੱਥ ਨਾ ਲਾਈਂ ਹੁਣ ਤੂੰ ਇਕ ਨਵੀਂ ਕਿਸਮ ਦਾ ਕਬੂਤਰ ਬਣ ਗਿਆ ਹੈ। ਉਸ ਨੂੰ ਫਿਰ ਇਸ ਸਮਾਜ ਨਾਲ ਘਿਰਣਾ ਹੋ ਜਾਂਦੀ ਹੈ ਅਤੇ ਉਹ ਫਿਰ ਕੋਈ ਪਰੋਗ੍ਰੈਸਿਵ ਕੰਮ ਨਹੀ ਕਰ ਸਕਦਾ। (ਵਿਘਨ)। ਫਿਰ ਜਿਹੜੇ ਇਨ੍ਹਾਂ ਨੂੰ ਵਿਦਿਆ ਦਿਤੀ ਜਾਂਦੀ ਹੈ ਉਸ ਦੇ ਵਿਚ ਪਰੈਕਟੀਕਲ ਬਹੁਤ ਘੱਟ ਹੈ ਅਤੇ ਥਿਊਰੀ ਬਹੁਤ ਜ਼ਿਆਦਾ ਹੈ। ਕੋਈ ਫਿਟਰ ਬਣ ਜਾਂਦਾ ਹੈ ਅਤੇ ਕੋਈ ਟਰਨਰ ਬਣ ਜਾਂਦਾ ਹੈ.... (ਵਿਘਨ)

ਚੇਅਰਮੈਨ ਸਾਹਿਬ, ਫਿਰ ਦੌੜ ਸ਼ੁਰੂ ਹੁੰਦੀ ਹੈ ਸਰਟੀਫੀਕੇਟਾਂ ਵਾਸਤੇ। ਭਾਵੇਂ ਝੂਠੇ ਬਣਾ ਲਵੋ, ਭਾਵੇਂ ਨਕਲ ਮਾਰ ਕੇ ਲੈ ਲਵੋ ਜਾਂ ਕੋਈ ਹੋਰ ਢੰਗ ਅਪਨਾ ਲਵੋ। ਮੈਂ ਕਹਿੰਦਾ ਹਾਂ ਕਿ ਜਿਹੜੀ ਨਵੀਂ ਪੌਦ ਹੈ ਉਸ ਨੂੰ ਇਸ ਗੱਲ ਦੇ ਯੋਗ ਬਣਾਓ ਕਿ ਉਹ ਆਪਣੇ ਪੈਰਾਂ ਤੇ ਆਪ ਖੜੀ ਹੋ ਸਕੇ ਅਤੇ ਹਰ ਗੱਲ ਦਾ ਇਹਸਾਸ ਕਰੇ। ਇਸ ਦੇ ਲਈ ਇਕ ਸੁਚੱਜਾ ਆਰਥਿਕ ਅਤੇ ਪੁਲੀਟੀਕਲ ਪ੍ਰਬੰਧ ਚਾਹੀਦਾ ਹੈ ਤਾਂ ਕਿ ਇਨ੍ਹਾਂ ਬੱਚਿਆਂ ਨੂੰ ਕਿਤੇ ਕੋਈ ਕੰਮ ਮਿਲ ਸਕੇ ਉਨ੍ਹਾਂ ਨੂੰ ਆਪਣਾ ਰੁਜ਼ਗਾਰ ਮਿਲ ਸਕੇ। ਮੇਰੇ ਕੋਲ ਗੱਲਾਂ ਬਹੁਤ ਸਾਰੀਆਂ ਹਨ ਪਰ ਸਮਾਂ ਥੋੜਾ ਹੋਣ ਕਰਕੇ ਮੈਂ ਸਿਰਫ ਨੁਕਤੇ ਹੀ ਦੱਸਾਂਗਾ।

ਟੈਕਸਟ ਬੁਕਸ ਬਾਰੇ ਸਰਦਾਰ ਸੁਰਜੀਤ ਸਿੰਘ ਨੇ ਕਿਹਾ ਹੈ ਕਿ ਨੈਸ਼ਨਾਲਾਈਜ਼ ਹੋਣੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ ਕਿ ਤੁਹਾਡੇ ਰੂਲਜ਼ ਦੇ ਮੁਤਾਬਕ ਤੁਹਾਡੀਆਂ ਕਿਤਾਬਾਂ ਬਹੁਤ ਮਹਿੰਗੀਆਂ ਹਨ। ਜੇਕਰ ਕਿਤਾਬਾਂ ਨੈਸ਼ਨਲਾਈਜ਼ ਕਰਨੀਆਂ ਹਨ ਤਾਂ ਪ੍ਰਿੰਟਿੰਗ ਦਾ ਕੰਮ ਪੰਜਾਬ ਦੇ ਪਰਿੰਟਰਜ਼ ਨੂੰ ਦਿਓ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਫਰੀਦਾਬਾਦ ਜਾਂ ਕਿਤੇ ਹੋਰ ਨਾ ਭੇਜੋ । ਇਨ੍ਹਾਂ ਪੰਜਾਬ ਦੇ ਪ੍ਰਿੰਟਰਜ਼ ਨੂੰ ਕਹੋ ਕਿ ਇਹੋ ਜਿਹੀ ਪ੍ਰਿੰਟਿੰਗ ਕਰੋ, ਉਨ੍ਹਾਂ ਨੂੰ ਸਪੈਸੀਮਨ ਦੇ ਕੇ ਤੇ ਕੰਮ ਉਨ੍ਹਾਂ ਨੂੰ ਦਿਓ । ਇਸ ਦੇ ਨਾਲ ਉਨ੍ਹਾਂ ਨੂੰ ਰੁਜ਼ਗਾਰ ਮਿਲੇਗਾ ਅਤੇ ਕਈ ਪ੍ਰਾਬਲਮਜ਼ ਹੱਲ ਹੋਣਗੀਆਂ ।

ਇਕ ਗਲ ਬੀਬੀ ਜੀ ਨੇ ਐਜੂਕੇਸ਼ਨ ਨੂੰ ਨੈਸ਼ਨਾਲਾਈਜ਼ ਕਰਨ ਬਾਰੇ ਕਹੀ ਹੈ । ਇਹ ਦਰੁਸਤ ਹੈ, ਇਸ ਪਾਸੇ ਤੁਰਨਾਂ ਚਾਹੀਦਾ ਹੈ । ਇਹ ਜਿਹੜੀ ਗੱਲੀਂ ਬਾਤੀਂ ਦੇ ਸਕੂਲ ਹਨ ਇਨ੍ਹਾਂ ਨੂੰ ਖਤਮ ਕਰਨਾ ਚਾਹੀਦਾ ਹੈ ।

ਇਕ ਗੱਲ ਮੈਂ ਟੀਚਰਜ਼ ਦੀਆਂ ਮੰਗਾਂ ਬਾਰੇ ਕਹਿਣੀ ਚਾਹੁੰਦਾ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਇਕ ਆਦਤ ਪਈ ਹੋਈ ਹੈ ਕਿ ਅਸੀਂ ਉਦੋਂ ਕੰਮ ਕਰਨਾ ਸ਼ੁਰੂ ਕਰਦੇ ਹਾਂ ਜਦੋਂ ਸਾਰਾ ਮਾਵਾ ਫਟਣ ਤੇ ਆ ਜਾਵੇ । ਇਨ੍ਹਾਂ ਨੇ ਆਪਣੀਆਂ ਮੰਗਾਂ ਲਈ ਪਿਛਲੇ ਸਾਲ ਵੀ ਹੜਤਾਲ ਕੀਤੀ ਸੀ ਅਤੇ ਸਿਕਿਉਰਿਟੀ ਆਫ ਸਰਵਿਸ ਬਾਰੇ ਵੀ ਕਿਹਾ ਸੀ । ਉਸ ਦੇ ਵਾਸਤੇ ਇਨ੍ਹਾਂ ਨੇ ਜਿਹੜਾ ਬਜਟ ਪ੍ਰੋਵੀਜ਼ਨ ਕੀਤਾ ਉਸ ਦੇ ਵਿਚੋਂ ਪਤਾ ਨਹੀਂ 3-4 ਲੱਖ ਰੁਪਏ ਖਰਚ ਹੋਏ ਜਾਂ ਨਹੀਂ, ਕਹਿੰਦੇ ਹਨ ਕਿ 18 ਲੱਖ ਰੁਪਏ ਪਏ ਹਨ । ਅਗੇ ਗੱਲੀਂ ਬਾਤੀਂ ਸਮਾਂ ਕੁਝ ਲੰਘ ਗਿਆ ਅਤੇ ਇਸੇ ਤਰ੍ਹਾਂ ਹੋਰ 6 ਮਹੀਨੇ ਲੰਘ ਜਾਣਗੇ ਅਤੇ ਇਨ੍ਹਾਂ ਕੋਲੋਂ ਉਨ੍ਹਾਂ ਵਾਸਤੇ ਕੁਝ ਨਹੀਂ ਹੋਣਾ । ਫਿਰ ਉਹ ਹੜਤਾਲ ਨਹੀਂ ਕਰਨਗੇ ਤਾਂ ਦੱਸ ਕੀ ਕਰਨਗੇ। (ਵਿਘਨ)

ਮੈਂ ਕਹਿੰਦਾ ਹਾਂ ਕਿ ਇਹ 2 ਭਾਅ ਨਹੀਂ ਚੱਲਣੇ । ਰੋਡਵੇਜ਼ ਵਾਸਤੇ ਹੋਰ ਅਤੇ ਪ੍ਰਾਈਵੇਟ ਵਾਸਤੇ ਹੋਰ । ਇਸ ਤਰ੍ਹਾਂ ਪ੍ਰਾਈਵੇਟ ਟੀਚਰਜ਼ ਵਾਸਤੇ ਹੋਰ ਗਰੇਡ ਅਤੇ ਗੌਰਮਿੰਟ ਟੀਚਰਜ਼ ਵਾਸਤੇ ਹੋਰ । ਇਹ ਜਿਹੜੇ 2-2, 3-3 ਭਾਅ ਹਨ ਇਹ ਨਹੀਂ ਚੱਲ ਸਕਣਗੇ । ਜਿਹੜੀ ਲਾਜ਼ਮੀ ਐਜੂਕੇਸ਼ਨ ਹੈ ਉਸ ਦੀ ਡਾਇਰੈਕਸ਼ਨ ਤੇ ਚੱਲੋ ਅਤੇ ਟੀਚਰਜ਼ ਨਾਲ ਇਸ ਤਰ੍ਹਾਂ ਨਾ ਕਰੋ । ਇਥੇ ਟੀਚਰਜ਼ ਦੀ ਹੜਤਾਲ ਹੋਈ ਸੀ ਅਤੇ ਉਨ੍ਹਾਂ ਨਾਲ ਬੜਾ ਬੁਰਾ ਸਲੂਕ ਕੀਤਾ ਗਿਆ । ਇਥੇ ਬੈਠ ਕੇ ਕਹਿ ਦਿੰਦੇ ਹਨ ਕਿ ਅਸੀਂ ਇਹ ਕਰ ਦਿਆਂਗੇ ਉਹ ਕਰ ਦਿਆਂਗੇ ਅਤੇ ਲਾਅ ਐਂਡ ਆਰਡਰ ਦਾ ਨਾਅਰਾ ਲਾ ਦਿਤਾ । ਮੈਂ ਕਿਹਾ ਕਿ ਇਹ ਬੁਧੀਮਾਨ ਤਬਕਾ ਹੈ ਇਨ੍ਹਾਂ ਨਾਲ ਗੱਲ ਕਰਕੇ ਹੀ ਮਸਲਾ ਹੱਲ ਹੋਵੇਗਾ, ਜੁੱਤੀ ਨਾਲ ਹੱਲ ਨਹੀਂ ਹੋਣਾ । ਇਨ੍ਹਾਂ ਕਹਿ ਦਿਤਾ ਕਿ ਅਸੀਂ ਪੁਲਿਸ ਤਕੜੀ ਕਰ ਦਿਤੀ ਹੈ, ਸਾਡੇ ਅਫਸਰ ਤਕੜੇ ਹਨ । ਮੈਂ ਕਹਿੰਦਾ ਹਾਂ ਕਿ ਇਹ ਗੱਲਾਂ ਠੀਕ ਨਹੀਂ । ਤੁਸੀ ਪੁਲੀਸ ਤੋਂ ਗੁੰਡੇ ਕੁਟਾ ਲਵੋ ਲੇਕਿਨ ਇਹ ਉਧਰ ਨਹੀਂ ਖਿਆਲ ਕਰਦੇ (ਵਿਘਨ) ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਮੈਂ ਐਸਟੀਮੇਟ ਕਮੇਟੀ ਦੀ ਰਿਪੋਰਟ ਤੋਂ ਦੱਸਦਾ ਹਾਂ ਇਸ ਵਿਚ ਇਹ ਹੈ ਕਿ ਇਸ ਐਜੂਕੇਸ਼ਨ ਦੇ ਮਹਿਕਮੇ ਵਿਚ ਕੋਈ 8 ਅਸਿਸਟੈਂਟ ਡਾਇਰੈਕਟਰ ਫਾਲਤੂ ਹਨ । ਇਹ ਕੀ ਕਰਦੇ ਹਨ । ਇਸ ਤੋਂ ਇਲਾਵਾ ਡਿਸਟਰਿਕਟ ਵਿਚ ਡੀ. ਈ. ਓ. ਬੈਠਾ ਹੈ, ਉਤੇ ਡਾਇਰੈਕਟਰ ਬੈਠਾ ਹੈ। ਫਿਰ ਇਹ ਵਿਚਾਲੇ ਸੀ. ਈ. ਓ. ਕਾਹਦੇ ਲਈ। ਇਹ ਇਕ ਗਧੀ ਗੇੜ ਪਾਇਆ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਸੀ. ਈ. ਓ. ਦਾ ਕੀ ਕੰਮ । ਹੋਰ ਵੀ ਐਸਟੀਮੇਟ ਕਮੇਟੀ ਦੀ ਰਿਪੋਰਟ ਵਿਚ ਸੁਜੈਸ਼ਨਜ਼ ਹਨ ਪਰ ਮੇਰੇ ਕੋਲ ਸਮਾਂ ਥੋੜਾ ਹੈ (ਵਿਘਨ) ਇਸ ਮਹਿਕਮੇ ਵਿਚ ਬੜੇ ਕਿੱਸੇ ਕਹਾਣੀਆਂ ਹਨ ਕੁਰਪਸ਼ਨ ਦੀਆਂ । (ਵਿਘਨ) ਇਕ ਲੜਕੀ ਦੀ ਮੇਰੇ ਕੋਲ ਚਿੱਠੀ ਆਈ ਹੈ । ਉਸ ਦਾ ਘਰ ਵਾਲਾ ਪ੍ਰੋਫੈਸਰ ਹੈ । ਉਹ ਬੀਬੀ ਫਸਟ ਕਲਾਸ ਹੈ ।

(ਵਿਘਨ) ਮਹਿੰਦਰਵੰਤ ਕੌਰ ਕਮੇਟੀ ਹੈ। (ਵਿਘਨ) ਪਰ ਉਸ ਨੂੰ ਨਹੀਂ ਲਾਇਆ। ਇਨ੍ਹਾਂ ਦੀਆਂ ਕਹਾਣੀਆਂ ਚਲਦੀਆਂ ਹਨ ਅਤੇ ਫਿਰ ਪੰਜ ਪੰਜ ਸੌ ਰੁਪਏ ਲੈ ਕੇ ਅਤੇ ਹਜ਼ਾਰ ਹਜ਼ਾਰ ਰੁਪਏ ਲੈ ਕੇ ਭਰਤੀ ਹੁੰਦੀ ਹੈ ।

**(ਇਸ ਵਕਤ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ ।)**

**ਸ੍ਰੀ ਸਪੀਕਰ** : ਕਨੇਡੀਅਨ ਸਾਹਿਬ, ਕਿੰਨਾਂ ਸਮਾਂ ਹੋਰ ਲਵੋਂਗੇ ? (Canadian Sahib, how much more time will you take?)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਬਸ ਜੀ ਮੈਂ ਸਿਰਫ ਦੋ ਤਿੰਨ ਮਿੰਟ ਹੀ ਲਵਾਂਗਾ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਸੀ. ਈ. ਓ. ਬਾਰੇ ਗਧੀ ਗੇੜ ਕਿਹਾ ਹੈ । ਉਹ ਦੋਨੋਂ ਬੀਬੀਆਂ ਹਨ ਅਤੇ ਇਸ ਲਈ ਇਹ ਲਫਜ਼ ਕਾਰਵਾਈ ਵਿਚੋਂ ਕੱਢ ਦੇਣੇ ਚਾਹੀਦੇ ਹਨ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਸਪੀਕਰ ਸਾਹਿਬ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਬਾਅਦ ਵਿਚ ਉਥੇ ਚੈਕਿੰਗ ਲਈ ਕਿਹਾ ਗਿਆ ਕਿ ਇਹ ਜਿਹੜੀਆਂ ਮੈਰਿਟ ਲਿਸਟਾਂ ਬਣੀਆਂ ਹਨ ਕੀ ਉਹ ਠੀਕ ਹਨ ਜਾਂ ਨਹੀਂ ? ਪਰ ਕਮੇਟੀ ਨੇ ਉਹ ਲਿਸਟਾਂ ਹੀ ਸਾੜ ਦਿਤੀਆਂ । ਕੀ ਇਹ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ? ਇਸ ਤਰ੍ਹਾਂ ਐਜੂਕੇਸ਼ਨ ਵਿਚ ਕੁਰਪਸ਼ਨ ਹੁੰਦੀ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨਾਲ ਇਨਸਾਫਾਨਾ ਤੌਰ ਤੇ ਗੱਲ ਬਾਤ ਕਰੋ । ਜੇ ਇਸ ਤਰ੍ਹਾਂ ਦਾ ਅਨਿਆਂ ਹੁੰਦਾ ਰਿਹਾ ਤਾਂ ਲੋਕ ਨਕਸਲਬਾੜੀ ਨਹੀਂ ਬਣਨਗੇ ਤਾਂ ਹੋਰ ਕੀ ਬਣਨਗੇ ? ਤੁਸੀਂ ਜਿੰਨੀ ਮਰਜ਼ੀ ਆਏ ਪੁਲੀਸ ਲਾਈ ਜਾਣਾ । ਜੇ ਤੁਸੀਂ ਉਨ੍ਹਾਂ ਨੂੰ ਸਾਂਭੋਗੇ ਤਾਂ ਹੀ ਕੋਈ ਗਲ ਬਣੇਗੀ । (ਵਿਘਨ) ਮੇਰੇ ਕੋਲ ਹੁਣ ਬੱਸ ਨਿਕੇ ਨਿਕੇ ਦੋ ਤਿੰਨ ਮਸਲੇ ਹਨ । ਮੈਂ ਅਰਜ਼ ਕਰਾਂ ਕਿ ਕਈ ਸਕੂਲਾਂ ਵਿਚ ਟੀਚਰਜ਼ ਨੂੰ ਕੰਮ ਕਰਦੇ 6-6, 8-8 ਸਾਲ ਹੋ ਗਏ ਹਨ ਉਹ ਕਹਿੰਦੇ ਹਨ ਕਿ ਸਾਨੂੰ ਰੈਗੂਲਰ ਕਰੋ ਪਰ ਉਹ ਰੈਗੂਲਰ ਨਹੀਂ ਕੀਤੇ ਜਾਂਦੇ । ਇਹ ਕਹਿੰਦੇ ਹਨ ਕਿ ਸਾਰੇ ਕੇਸ ਜਦੋਂ ਇਕੱਠੇ ਆਉਣਗੇ ਤਾਂ ਕਰਾਂਗੇ । ਮੈਂ ਅਰਜ਼ ਕਰਾਂ ਕਿ ਉਨ੍ਹਾਂ ਵਿਚੋਂ ਕਈ ਮਰ ਗਏ ਅਤੇ ਕਈ ਛੱਡ ਗਏ । ਨਤੀਜਾ ਕੀ ਨਿਕਲਿਆ ਕਿ ਨਾ ਸਾਰੇ ਕੇਸ ਆਉਣਗੇ ਅਤੇ ਨਾ ਉਨ੍ਹਾਂ ਨੂੰ ਇਹ ਰੈਗੂਲਰਾਈਜ਼ ਕਰਨਗੇ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਸਰਵਿਸਾਂ ਰੈਗੂਲਰਾਈਜ਼ ਕਰੋ ।

ਕਾਲਜਾਂ ਦੀ ਗੱਲ ਲੈ ਲਵੋ । ਇਹ ਕਹਿੰਦੇ ਹਨ ਕਿ ਜਿਹੜਾ ਕਾਲਜ ਮਤਾ ਕਰਕੇ ਭੇਜੇਗਾ ਕਿ ਅਸੀਂ ਤਿਆਰ ਹਾਂ ਸਾਨੂੰ ਕੌਮੀ ਕਰ ਲਵੋ ਤਾਂ ਸਰਕਾਰ ਉਧਰ ਧਿਆਨ ਦੇਵੇਗੀ । ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ 12 ਕਾਲਜਾਂ ਦੇ ਰੈਜ਼ੋਲਿਊਸ਼ਨ ਪਾਸ ਕੀਤੇ ਹੋਏ ਤੁਹਾਡੇ ਕੋਲ ਪਏ ਹਨ ਅਤੇ ਸਰਦਾਰ ਉਮਰਾਓ ਸਿੰਘ ਹੋਰਾਂ ਦਾ ਇਸ ਬਾਰੇ ਬਿਆਨ ਹੈ ਕਿ ਇਸ ਬਾਰੇ ਸਾਨੂੰ ਦੱਸੋ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਕਾਲਜਾਂ ਨੂੰ ਲਵੋ ਅਤੇ ਲੈ ਕੇ ਸੰਭਾਲੋ । ਜਿਥੋਂ ਤੱਕ ਸਕੂਲਾਂ ਦੇ ਅਪਗਰੇਡੇਸ਼ਨ ਦਾ ਸਵਾਲ ਹੈ ਮੈਂ ਕਹਿੰਦਾ ਹਾਂ ਕਿ ਸਾਡਾ ਕੰਢੀ ਦਾ ਇਲਾਕਾ ਹੈ। ਉਥੇ ਦੇ ਪਿੰਡਾਂ ਵਿਚ ਪੀਣ ਦਾ ਪਾਣੀ ਤੱਕ ਨਹੀਂ ਮਿਲਦਾ। ਅਗਰ ਇਸ ਵਿਦਿਆ ਦੇ ਮਾਮਲੇ ਵਿਚ ਉਸ ਏਰੀਆ ਵਾਸਤੇ ਕੋਈ ਇਕ ਅੱਧੀ ਸ਼ਰਤ ਘਟਾ ਦੇਵੋਗੇ ਤਾਂ ਕੋਈ ਐਸੀ ਗੱਲ ਨਹੀਂ । ਉਥੇ ਦੇ ਸਕੂਲਾਂ ਨੂੰ ਅਪਗਰੇਡ ਕਰੋ । ਇਥੇ ਬੈਕਵਰਡ ਏਰੀਆ ਦੇ ਬਾਰੇ ਗੱਲ ਕੀਤੀ ਗਈ । ਮੈਂ ਕਹਿੰਦਾ ਹਾਂ ਕਿ ਜੇ ਕਰ ਬੈਕਵਰਡਨੈਸ ਦੇਖਣੀ ਹੈ ਤਾਂ ਸਾਡੇ ਵੇਖ ਲਵੋ, । ਜਿਥੇ ਨਾ ਖਾਣ ਨੂੰ ਰੋਟੀ ਮਿਲਦੀ ਹੈ ਅਤੇ ਨਾ ਪੀਣ ਨੂੰ ਪਾਣੀ । ਸਾਗ ਤੱਕ ਨਹੀਂ ਮਿਲਦਾ ਖਾਣ ਨੂੰ । ਮੈਂ ਕਹਿੰਦਾ ਹਾਂ ਕਿ ਸਾਡੇ ਵੱਲ ਥੋੜਾ ਜਿਹਾ ਧਿਆਨ ਦਿਉ ਅਤੇ ਕੰਡੀਸ਼ਨਾਂ ਘਟਾ ਕੇ ਵਿਦਿਆ ਦਾ ਪ੍ਰਚਾਰ ਕਰੋ ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਇਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਲੁਧਿਆਣੇ ਦੇ ਢੋਕਨ ਪਿੰਡ ਦੇ ਲੋਕਾਂ ਦਾ ਇਕ ਡੈਪੂਟੇਸ਼ਨ ਇਨ੍ਹਾਂ ਨੂੰ ਮਿਲਿਆ । ਉਥੇ ਦਾ ਹੈਡਮਾਸਟਰ ਮਾੜਾ ਹੈ । ਉਹ ਬੰਦੂਕ ਨਾਲ ਪੜ੍ਹਾਉਂਦਾ ਹੈ । ਉਸ ਦੇ ਖਿਲਾਫ ਸਾਰਾ ਪਿੰਡ ਹੈ ਇਥੋਂ ਤੱਕ ਕਿ ਉਸ ਪਿੰਡ ਦੇ ਪੰਚ ਵੀ ਉਸ ਦੇ ਖਿਲਾਫ ਹਨ । ਉਸ ਦੀ ਸਰਪੰਚ ਨਾਲ ਗੱਲ ਬਾਤ ਹੈ । ਉਥੋਂ ਦੇ ਲੋਕ ਕਹਿੰਦੇ ਹਨ ਕਿ ਇਸ ਨੂੰ ਇਮਤਿਹਾਨਾਂ ਤੋਂ ਪਹਿਲੇ ਪਹਿਲੇ ਤੋਰ ਦਿਉ ਅਤੇ ਕੇਸ ਸਰਦਾਰ ਉਮਰਾਓ ਸਿੰਘ ਕੋਲ ਪਿਆ ਹੈ, ਮੈਂ ਕਹਿੰਦਾ ਹਾਂ ਕਿ ਉਸ ਨੂੰ ਐਕਪੀਡਾਈਟ ਕਰੋ। (ਵਿਘਨ)

ਦੂਸਰੇ ਮਹਿਤਾਬਪੁਰ ਪਿੰਡ ਹੈ ਉਥੇ ਕੋਈ ਸਕੂਲ ਨਹੀਂ । ਉਹ ਬੜਾ ਬੈਕਵਰਡ ਇਲਾਕਾ ਹੈ। ਵੈਸੇ ਉਥੇ ਰੌਲਾ ਪਾਉਣ ਲਈ ਗੁਰਮੇਲ ਸਿੰਘ ਹੈ, ਮਹਿਤਾਬ ਸਿੰਘ ਵੀ ਹੈ ਮਾੜਾ ਮੋਟਾ, ਮੈਂ ਰੌਲਾ ਪਾ ਦਿੰਦਾ ਹਾਂ, ਗਿਆਨੀ ਜੀ ਹੋਰੀਂ ਵੀ ਬੈਕਵਰਡ ਏਰੀਆ ਵਿਚੋਂ ਆਏ ਹਨ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦਾ ਖਿਆਲ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਇਕ ਸਕੂਲ ਤਕ ਨਹੀਂ ਦਿਤਾ ਉਨ੍ਹਾਂ ਦਾ ਖਿਆਲ ਰੱਖਿਆ ਜਾਵੇ।

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਪੌਣਾ ਘੰਟਾ ਲਵਾਂਗਾ ।

## EXTENSION OF TIME OF THE SITTING

**ਸ੍ਰੀ ਸਪੀਕਰ :** ਜਦ ਤੱਕ ਡੀਮਾਂਡਜ਼ ਪਾਸ ਨਾ ਹੋਣ ਹਾਊਸ ਦਾ ਸਮਾਂ ਤਦ ਤੱਕ ਵਧਾ ਦਿਤਾ ਜਾਂਦਾ ਹੈ । (The time of the sitting of the House is extended till the demands before the House are passed.)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਅਜ ਡਿਮਾਂਡਜ਼ ਵਿਚ ਸ਼ਡਿਊਲਡ ਕਾਸਟ ਦੀਆਂ ਡਿਮਾਂਡਜ਼ ਵੀ ਆਉਣੀਆਂ ਹਨ ਜਿਸ ਨੂੰ ਅਜੇ ਤੱਕ ਕਿਸੇ ਨੇ ਟੱਚ ਨਹੀਂ ਕੀਤਾ । ਇਸ ਵਾਸਤੇ ਮੇਰੀ ਦਰਖ਼ਾਸਤ ਹੈ ਕਿ ਹਾਊਸ ਦਾ ਸਮਾਂ ਵਧਾ ਦਿਤਾ ਜਾਵੇ ।

**ਸ੍ਰੀ ਸਪੀਕਰ :** ਮੈਂ ਤਾਂ ਹਾਊਸ ਦਾ ਸਮਾਂ ਉਦੋਂ ਤੱਕ ਵਧਾ ਦਿਤਾ ਹੈ ਜਦ ਤੱਕ ਡਿਮਾਂਡਜ਼ ਪਾਸ ਨਾ ਹੋਣ । (I have extended the time of the House till the demands before the House are passed.)

## DEMANDS FOR GRANTS (*RESUMPTION OF DISCUSSION*)

**ਮਾਸਟਰ ਚੰਦ ਸਿੰਘ :** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਟਾਈਮ ਮੰਗਿਆ ਸੀ ਬੋਲਣ ਲਈ, ਪਰ ਮੈਨੂੰ ਟਾਈਮ ਨਹੀਂ ਦਿਤਾ ਗਿਆ ਸੀ । (ਵਿਘਨ)

**ਸ੍ਰੀ ਸਪੀਕਰ :** ਅੱਜ ਉਚੇਚੇ ਤੌਰ ਤੇ ਦਿਤਾ ਹੈ । (You have been given time to-day as a special case.)

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਕਲ ਮੈਂ ਪੁਲਿਸ ਬਾਰੇ ਬੋਲਣਾ ਸੀ ਕਿ ਕਿਸ ਤਰ੍ਹਾਂ ਸਾਡੇ ਵਰਕਰਾਂ ਤੇ ਲਾਠੀ ਚਾਰਜ ਕਰ ਰਹੀ ਹੈ । ਸਾਡੇ ਕਾਮਰੇਡ ਰੰਧਾਵਾ ਸਾਹਿਬ 500 ਸਤਿਆ-ਗ੍ਰਹਿਆਂ ਦਾ ਜੱਥਾ ਲੈ ਕੇ ਚੰਡੀਗੜ੍ਹ ਆਏ ਸੀ ਅਤੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ (ਵਿਘਨ)

ਸ੍ਰੀ ਸਪੀਕਰ : ਇਥੇ ਪੰਜਾਬ ਦੀ ਸਰਕਾਰ ਨਹੀਂ। ਯੂਨੀਅਨ ਟੈਰੀਟਰੀ ਦੀ ਸਰਕਾਰ ਹੈ, ਉਹ ਫੜਦੇ ਹਨ। (Chandigarh is a Union Territory and the arrests are being made by the Union Territory Government.)

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਪੀ. ਏ. ਪੀ. ਅਤੇ ਸੀ. ਪੀ ਨੇ ਫੜਿਆ ਹੈ।

ਸ੍ਰੀ ਸਪੀਕਰ : ਉਹ ਪੰਜਾਬ ਦੀ ਨਹੀਂ। (Those do not belong to Punjab.)

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, 144 ਇਨ੍ਹਾਂ ਦੇ ਕਹਿਣ ਤੇ ਨਹੀਂ ਲੱਗੀ ? ਸੈਂਟਰ ਦੀ ਸਰਕਾਰ ਕਿਸ ਦੀ ਹੈ ?

ਸ੍ਰੀ ਸਪੀਕਰ : ਡਾਂਗ ਸਾਹਿਬ, ਜਿੰਨੀ ਇਨਫਰਮੇਸ਼ਨ ਤੁਹਾਡੇ ਕੋਲ ਹੈ ਉਨੀ ਤਾਂ ਸਰਕਾਰ ਕੋਲ ਨਹੀਂ। ਚੋਪੜਾ ਜੀ, ਤੁਹਾਡੇ ਸਤਿਆਗ੍ਰਹੀਆਂ ਨੂੰ ਸ਼ਿਕਾਇਤ ਸੀ ਕਿ ਪੰਜਾਬ ਸਰਕਾਰ ਫੜਦੀ ਨਹੀਂ। (ਵਿਘਨ) (Dang Sahib, you have more information than the Govt have. (*interruption*) Chopra ji, your satyagrahis complained that the Punjab Govt. did not arrest them) (*interruption*)

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਜਿਥੇ ਫੜਿਆ ਉਥੇ ਲੱਤਾਂ ਵੀ ਤੋੜੀਆਂ, ਕਈ ਬੰਦੇ ਮਰਨ ਵਾਲੇ ਪਏ ਹਨ। (ਵਿਘਨ)

ਸਪੀਕਰ ਸਾਹਿਬ, ਜਿਹੜਾ ਐਜੂਕੇਸ਼ਨ ਦਾ ਸਿਸਟਮ ਚਲ ਰਿਹਾ ਹੈ ਇਹ ਬੜਾ ਪੁਰਾਣਾ ਹੈ ਇਹ ਅੰਗਰੇਜ਼-ਸ਼ਾਹੀ ਦੇ ਵੇਲੇ ਦਾ ਹੈ ਅਤੇ ਇਸ ਵਿਚ ਕੋਈ ਅਹਿਮ ਸੁਧਾਰ ਨਹੀਂ ਕੀਤਾ ਗਿਆ। ਜਿਹੜੀਆਂ ਪਹਿਲੀਆਂ ਸਰਕਾਰਾਂ ਦੇ ਫੈਸਲੇ ਸਨ ਉਨ੍ਹਾਂ ਨੂੰ ਵੀ ਲਾਗੂ ਕਰਨ ਵਿਚ ਇਹ ਸਰਕਾਰ ਫੇਲ੍ਹ ਰਹੀ ਹੈ। 1970 ਵਿਚ ਟੀਚਰਜ਼ ਯੂਨੀਅਨ ਦਾ ਸਰਕਾਰ ਨਾਲ ਸਮਝੌਤਾ ਹੋਇਆ ਸੀ ਅਤੇ ਅਨਾਮਲੀਜ਼ ਨੂੰ ਦੂਰ ਕਰਨ ਵਾਸਤੇ 3 ਕਰੋੜ ਰੁਪਿਆ ਰਖਣਾ ਸੀ। ਪਾਰਲੀਮੈਂਟ ਨੇ ਤਾਂ ਉਹ ਤਿੰਨ ਕਰੋੜ ਰੁਪਿਆ ਆਪਣੇ ਪੰਜਾਬ ਦੇ ਬਜਟ ਵਿਚ ਪਾਸ ਕਰ ਦਿੱਤਾ ਪਰ ਇਨ੍ਹਾਂ ਨੇ ਅਜੇ ਤਕ ਦਿੱਤਾ ਨਹੀਂ ਜਿਹੜੀ ਇਮਾਨਦਾਰ ਸਰਕਾਰ ਹੁੰਦੀ ਹੈ ਉਹ ਪਹਿਲੀਆਂ ਸਰਕਾਰਾਂ ਦੇ ਫੈਸਲੇ ਜ਼ਰੂਰ ਲਾਗੂ ਕਰਦੀ ਹੈ। ਪਰ ਇਸ ਸਰਕਾਰ ਨੇ ਅਜੇ ਤਕ ਉਹ ਫੈਸਲੇ ਲਾਗੂ ਨਹੀਂ ਕੀਤੇ। ਜੇ ਸਰਦਾਰ ਉਮਰਾਓ ਸਿੰਘ ਨੂੰ ਪਤਾ ਨਹੀਂ ਤਾਂ ਪਾਰਲੀਮੈਂਟ ਦਾ ਪੰਜਾਬ ਦਾ ਪਾਸ ਕੀਤਾ ਬੱਜਟ ਵੇਖ ਲੈਣ।

ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਪਹਿਲੇ ਸਾਲ ਵਿਚ 1,000 ਪ੍ਰਾਇਮਰੀ ਸਕੂਲ ਖੋਲ੍ਹੇ, 200 ਪ੍ਰਾਇਮਰੀ ਸਕੂਲਾਂ ਨੂੰ ਅਪਗਰੇਡ ਕਰਕੇ ਮਿਡਲ ਬਣਾ ਦਿੱਤਾ ਅਤੇ 75 ਮਿਡਲ ਸਕੂਲਾਂ ਨੂੰ ਅਪਗਰੇਡ ਕਰਕੇ ਹਾਈ ਸਕੂਲ ਬਣਾ ਦਿੱਤਾ। ਪਰ ਜਿਹੜੇ ਸਕੂਲ ਅਪਗਰੇਡ ਕੀਤੇ ਹਨ ਉਹ ਉਨ੍ਹਾਂ ਹਲਕਿਆਂ ਵਿਚ ਕੀਤੇ ਹਨ ਜਿਥੋਂ ਕਿ ਕਾਂਗਰਸੀ ਜਿੱਤ ਕੇ ਆਏ ਹਨ ਅਤੇ ਆਪੋਜ਼ੀਸ਼ਨ ਦੇ ਵੀ ਉਨ੍ਹਾਂ ਹਲਕਿਆਂ ਵਿਚ ਸਕੂਲ ਅਪਗਰੇਡ ਕੀਤੇ ਹਨ ਜਿਥੇ ਇਨ੍ਹਾਂ ਦੇ ਕਾਂਗਰਸੀ ਵਰਕਰ ਸਨ ਅਤੇ ਉਨ੍ਹਾਂ ਨੇ ਜ਼ੋਰ ਪਾਇਆ। ਆਪੋਜ਼ੀਸ਼ਨ ਦੇ ਹਲਕਿਆਂ ਨੂੰ ਇਗਨੋਰ ਕੀਤਾ ਗਿਆ ਹੈ ਅਤੇ ਇਹ ਉਨ੍ਹਾਂ ਨਾਲ ਬਹੁਤ ਭਾਰੀ ਬੇਇਨਸਾਫੀ ਹੈ। ਮੈਂ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ 15 ਵਾਰ ਮਿਲ ਚੁੱਕਾ ਹਾਂ ਅਤੇ ਕਿਹਾ ਹੈ ਕਿ ਮੇਰੇ ਹਲਕੇ ਦੇ ਪਿੰਡ ਮੁਲੋਵਾਲ ਦੇ ਸਕੂਲ ਨੂੰ ਅਪਗਰੇਡ ਕੀਤਾ ਜਾਵੇ। ਇਹ ਪਿੰਡ ਪੰਜਾਹ ਪਿੰਡਾਂ ਦੇ ਵਿਚਾਲੇ ਹੈ

[ਮਾਸਟਰ ਚੰਦ ਸਿੰਘ]

ਅਤੇ ਬੱਚਿਆਂ ਦੀ ਗਿਣਤੀ ਵੀ ਕਾਫੀ ਹੈ ਪਰ ਇਹ ਸਕੂਲ ਅਪਗਰੇਡ ਨਹੀਂ ਕੀਤਾ ਗਿਆ। ਪਰ ਹਲਕਾ ਮਲੇਰਕੋਟਲਾ ਦੇ ਵਿਚ ਪਿੰਡ ਹਥੋਆ ਦੇ ਸਕੂਲ ਨੂੰ ਜਿਸ ਦੇ ਵਿਚ ਕਿ ਬਚਿਆਂ ਦੀ ਗਿਣਤੀ ਵੀ ਪੂਰੀ ਨਹੀਂ, ਇਸ ਕਰਕੇ ਅਪਗਰੇਡ ਕੀਤਾ ਗਿਆ ਹੈ ਕਿਉਂਕਿ ਉਹ ਇਕ ਕਾਂਗਰਸੀ ਦਾ ਹਲਕਾ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਜਿਹੜਾ ਮਤਰੇਈ ਮਾਂ ਦਾ ਸਲੂਕ ਹੈ ਇਹ ਨਾ ਕਰਿਆ ਕਰਨ। ਇਸ ਤਰ੍ਹਾਂ ਨਾਲ ਜਨਤਾ ਇਨ੍ਹਾਂ ਦੇ ਖਿਲਾਫ ਹੋ ਜਾਵੇਗੀ।

ਅੱਜ ਸਪੀਕਰ ਸਾਹਿਬ, ਹੋਰ ਹੋਰ ਪ੍ਰਾਬਲਮਜ਼ ਉਠਦੀਆਂ ਹਨ। ਪਿਛੇ ਜਿਹੇ ਮੋਗੇ ਦੀ ਘਟਨਾ ਹੋਈ। ਵਿਦਿਆਰਥੀਆਂ ਦੀਆਂ ਕੁਝ ਜਾਇਜ਼ ਮੰਗਾਂ ਸਨ ਪਰ ਉਨ੍ਹਾਂ ਦੀਆਂ ਮੰਗਾਂ ਨੂੰ ਨਹੀਂ ਮੰਨਿਆ ਗਿਆ। ਉਥੇ ਕੀ ਕਾਂਡ ਬਣਿਆ, ਉਥੇ ਗੋਲੀ ਚਲਾਈ ਗਈ ਤੇ ਹੁਣ ਰਿਪੋਰਟ ਆਉਣ ਤੇ ਦੋਸ਼ੀਆਂ ਤੇ ਕੋਈ ਕੇਸ ਨਹੀਂ ਚਲਾ ਰਹੀ ਹੈ। ਇਸੇ ਤਰ੍ਹਾਂ ਪਿਛਲੇ ਸਾਲ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੇ ਪੁਰਅਮਨ ਸਤਿਆ-ਗ੍ਰਿਹ ਕੀਤਾ ਪਰ ਇਨ੍ਹਾਂ ਦੀ ਸਰਕਾਰ ਨੇ ਉਨ੍ਹਾਂ ਤੇ ਲਾਠੀ ਚਾਰਜ ਕਰਵਾਇਆ, ਉਨ੍ਹਾਂ ਨੂੰ ਜ਼ਖਮੀ ਕੀਤਾ ਅਤੇ ਬਹੁਤ ਮਾਰਿਆ ਕੁਟਿਆ। ਬਾਅਦ ਵਿਚ ਇਹ ਗਲ ਮੰਨ ਲਈ ਕਿ ਅਸੀਂ ਟੀਚਰਾਂ ਦੀ ਸਿਕਿਉਰਟੀ ਆਫ ਸਰਵਿਸ ਲਈ ਬਿਲ ਲਿਆਵਾਂਗੇ। ਡਾਂਗ ਸਾਹਿਬ ਨੇ ਵੀ ਉਦੋਂ ਪ੍ਰਾਈਵੇਟ ਬਿਲ ਲਿਆਂਦਾ ਸੀ। ਪਰ ਇਨ੍ਹਾਂ ਨੇ ਯਕੀਨ ਦਿਵਾਇਆ ਸੀ ਕਿ ਅਸੀਂ ਕਾਲਜ ਦੇ ਟੀਚਰਾਂ ਦੀ ਸਰਵਿਸ ਦੀ ਸੁਰਖਿਆ ਵਾਸਤੇ ਬਿਲ ਲਿਆਵਾਂਗੇ ਪਰ ਉਹ ਨਹੀਂ ਲਿਆਂਦਾ। ਮੈਂ ਕਹਾਂਗਾ ਕਿ ਸਰਕਾਰ ਇਹ ਬਿਲ ਛੇਤੀ ਤੋਂ ਛੇਤੀ ਲਿਆਵੇ। ਪ੍ਰਾਈਵੇਟ ਸਕੂਲ ਕਿਸੇ ਧਰਮ ਦੇ ਨਾਂ ਤੇ ਹੀ ਚਲਦੇ ਹਨ ਅਤੇ ਉਹ ਫਿਰਕੂ ਰੰਗਤ ਉਨ੍ਹਾਂ ਸਕੂਲਾਂ ਨੂੰ ਦੇਈ ਬੈਠੇ ਹਨ। ਕਿੰਨਾ ਚੰਗਾ ਹੋਵੇ ਜੇ ਪ੍ਰਾਈਵੇਟ ਸਕੂਲਾਂ ਨੂੰ ਸਰਕਾਰ ਆਪਣੇ ਕਬਜ਼ੇ ਵਿਚ ਲੈ ਲਵੇ ਤੇ ਵਿਦਿਆ ਨੂੰ ਨੈਸ਼ਨੇਲਾਈਜ਼ ਕਰ ਲਵੇ ਤਾਂ ਕਿ ਜਿਹੜੀ ਫਿਰਕੂ ਰੰਗਤ ਉਹ ਦੇ ਰਹੇ ਹਨ ਉਹ ਨਾ ਦੇ ਸਕਣ ਅਤੇ ਸਹੀ ਲੀਹਾਂ ਤੇ ਚਲ ਸਕਣ।

ਸ਼ਪੀਕਰ ਸਾਹਿਬ, ਅਨਐਡਜਸਟਿਡ ਬੀ.ਟੀਜ਼. ਦਾ ਅੱਜ ਕੱਲ ਮਸਲਾ ਚਲ ਰਿਹਾ ਹੈ। ਹਾਈਕੋਰਟ ਨੇ ਇਨ੍ਹਾਂ ਦੇ ਹੱਕ ਵਿਚ ਫੈਸਲਾ ਦਿੱਤਾ ਅਤੇ ਕਿਹਾ ਕਿ ਇਨ੍ਹਾਂ ਨੂੰ ਡੇਟ ਆਫ ਪਾਸਿੰਗ ਤੋਂ 220-500 ਦਾ ਗਰੇਡ ਦਿੱਤਾ ਜਾਵੇ ਪਰ ਸਰਕਾਰ ਨੇ ਉਨ੍ਹਾਂ ਨੂੰ 110-250 ਵਾਲਾ ਗਰੇਡ ਦਿੱਤਾ ਹੈ ਜਿਹੜਾ ਕਿ 1962 ਤੋਂ ਚਲਿਆ ਆਉਂਦਾ ਸੀ। ਹਾਈਕੋਰਟ ਦੇ ਆਨਰੇਬਲ ਜਸਟਿਸ ਪੱਤੜ ਸਾਹਿਬ ਨੇ ਦੁਬਾਰਾ ਫੈਸਲਾ ਦਿੱਤਾ ਹੈ ਕਿ ਉਨ੍ਹਾਂ ਨੂੰ 220—500 ਦਾ ਗਰੇਡ ਦਿੱਤਾ ਜਾਵੇ। ਮੈਂ ਮੰਗ ਕਰਦਾ ਹਾਂ ਕਿ ਘੱਟੋ ਘੱਟ ਹਾਈ ਕੋਰਟ ਦਾ ਹੀ ਫੈਸਲਾ ਲਾਗੂ ਕਰ ਦੇਣ।

ਸਪੀਕਰ ਸਾਹਿਬ, ਅਨਅਡਜਸਟਿਡ ਬੀ.ਟੀ. ਟੀਚਰਜ਼ ਦੀਆਂ ਪੋਸਟਾਂ ਵਾਸਤੇ 25 ਪ੍ਰਤੀਸ਼ਤ ਕੋਟਾ ਰਖਿਆ ਹੈ। ਡੀ. ਪੀ. ਆਈ. ਸਾਹਿਬ ਨੂੰ ਇਹ ਕੋਟਾ ਦਿੱਤਾ ਗਿਆ ਹੈ ਕਿ ਇਹ ਕੋਟਾ ਸੋਸ਼ਲ ਸਟੱਡੀ ਦੇ ਟੀਚਰਾਂ ਨੂੰ ਦਿੱਤਾ ਜਾਵੇ ਪਰ ਡੀ.ਪੀ. ਆਈ. ਸਾਹਿਬ, ਨੇ ਸਾਇੰਸ ਅਤੇ ਮੈਥੇਮੈਟਿਕਸ ਦੇ ਮਾਸਟਰਾਂ ਦਾ ਕੋਟਾ ਕੱਢ ਦਿੱਤਾ ਅਤੇ ਇਸ ਤਰ੍ਹਾਂ ਕੋਟਾ ਘੱਟ ਗਿਆ ਹੈ। ਅਨਐਡਜਸਟਿਡ ਬੀ.ਟੀ. ਟੀਚਰਜ਼ ਸਾਰੇ ਸੋਸ਼ਲ ਸਟੱਡੀ ਦੇ ਹੁੰਦੇ ਹਨ ਇਸ ਲਈ ਇਹ ਸਾਰਾ 25 ਪ੍ਰਤੀਸ਼ਤ ਕੋਟਾ ਸੋਸ਼ਲ ਸਟੱਡੀ ਟੀਚਰਾਂ ਨੂੰ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਜਦੋਂ ਗਰੇਡ ਰਿਵਾਈਜ਼ ਕੀਤੇ ਸਨ ਉਸ ਤੋਂ ਪਹਿਲਾਂ ਜਿਹੜੇ ਐਮ.ਏ.ਬੀ.ਟੀ., ਐਮ.ਐਡ. ਅਤੇ ਬੀ. ਐਡ ਟੀਚਰ ਸਨ ਉਨ੍ਹਾਂ ਨੂੰ ਦੋ ਅਡਵਾਂਸ ਤਰੱਕੀਆਂ ਦਿੱਤੀਆਂ ਜਾਂਦੀਆਂ ਸਨ। ਇਸੇ ਤਰ੍ਹਾਂ ਕੋਠਾਰੀ ਕਮਿਸ਼ਨ ਨੇ ਕਿਹਾ ਕਿ ਐਮ.ਏ.ਬੀ.ਟੀ., ਐਮ.ਐਡ. ਅਤੇ ਬੀ. ਐਡ. ਟੀਚਰਾਂ ਨੂੰ ਲੈਕਚਰਾਰ ਦੀ ਪੋਸਟ ਤੇ ਲਾਇਆ ਜਾਵੇ ਅਤੇ ਉਨ੍ਹਾਂ ਨੂੰ ਦੋ ਤਰੱਕੀਆਂ ਵੀ ਦਿੱਤੀਆਂ ਜਾਣ। ਮੈਂ ਮੰਗ ਕਰਦਾ ਹਾਂ ਕਿ ਉਨ੍ਹਾਂ

ਨੂੰ ਦੋ ਤਰੱਕੀਆਂ ਦਿੱਤੀਆਂ ਜਾਣ। ਸਪੀਕਰ ਸਾਹਿਬ, ਸਰਕਾਰ ਫੁਟ ਪਾਊ ਨੀਤੀ ਤੇ ਚਲ ਰਹੀ ਹੈ। ਜਿਸ ਤਰ੍ਹਾਂ 1972 ਵਿਚ ਗੌਰਮਿੰਟ ਟੀਚਰਜ਼ ਯੂਨੀਅਨ ਦੀਆਂ ਚੋਣਾਂ ਹੋਈਆਂ। ਉਦੋਂ ਇਕੋ ਧੜੇ ਨੂੰ ਨਿਰੋਲ ਜਿੱਤ ਪ੍ਰਾਪਤ ਹੋਈ। ਉਨ੍ਹਾਂ ਦੀ ਯੂਨੀਅਨ ਨੇ ਪਿਛਲੀ ਜਨਵਰੀ ਵਿਚ ਹੜਤਾਲ ਕੀਤੀ। ਪਰ ਸਰਕਾਰ ਨੇ ਆਪਣੇ ਦੋ ਚਾਰ ਚਮਚਿਆਂ ਨੂੰ ਲੈ ਕੇ ਤੇ ਸੁਪਰੀਮ ਫਰੰਟ ਬਣਾ ਕੇ ਡਾਇਰੈਕਟੋਰੇਟ ਦੇ ਸਾਹਮਣੇ ਭੁਖ ਹੜਤਾਲ ਕਰਾ ਦਿੱਤੀ ਅਤੇ ਫਿਰ ਅੰਦਰ ਖਾਤੇ ਸਮਝੌਤਾ ਕਰਵਾ ਕੇ ਹੜਤਾਲ ਬੰਦ ਕਰ ਦਿੱਤੀ। ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਇਹ ਆਪਣੀਆਂ ਫੁਟ ਪਾਊ ਨੀਤੀਆਂ ਤੇ ਨਾਂ ਚਲੇ ਅਤੇ ਮੁਲਾਜ਼ਮਾਂ ਵਿਚ ਫੁਟ ਨਾ ਪਾਏ।

**ਸਰਦਾਰ ਗੁਰਬਚਨ ਸਿੰਘ** : ਸਪੀਕਰ ਸਾਹਿਬ, ਜਿਹੜੇ ਵਾਕ ਆਊਟ ਕਰਦੇ ਹਨ ਉਨ੍ਹਾਂ ਨੂੰ ਹੀ ਸਮਾਂ ਦਿਆ ਕਰੋਗੇ।

**ਸ੍ਰੀ ਸਪੀਕਰ** : ਚੋਪੜਾ ਜੀ ਨੂੰ ਅੱਜ ਖੁਲ੍ਹਾ ਸਮਾਂ ਦੇਣਾ ਹੈ। ਇਹ ਰੋਜ਼ ਗਿਲਾ ਕਰਦੇ ਹਨ। ਡਾਂਗ ਸਾਹਿਬ ਨੇ ਇਨ੍ਹਾਂ ਦੀ ਸਿਫਾਰਸ਼ ਕੀਤੀ ਹੈ। (Master Chand Singh Chopra is to be given maximum time to-day. He often complains of lack of time to speak. Comrade Dang has also recommended his case.)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਕਈ ਟੀਚਰ ਮਨਮਾਨੀਆਂ ਕਰਦੇ ਹਨ ਅਤੇ ਸ਼ਰਾਬ ਪੀਂਦੇ ਹਨ ਅਤੇ ਪੜ੍ਹਾਈ ਵਲ ਕੋਈ ਧਿਆਨ ਨਹੀਂ ਦਿੰਦੇ। ਪਰ ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਹੜੇ ਟੀਚਰ ਮਨਮਾਨੀ ਕਰਦੇ ਹਨ ਉਹ ਸਾਰੇ ਕਾਂਗਰਸ ਦੇ ਚਮਚੇ ਤੇ ਥਰਡ ਕਲਾਸ ਹਨ ਅਤੇ ਇਨ੍ਹਾਂ ਦੇ ਭਰਤੀ ਕੀਤੇ ਹੋਏ ਹਨ। ਉਨ੍ਹਾਂ ਨੂੰ ਪਤਾ ਹੈ ਕਿ ਸਾਡਾ ਕਿੱਲਾ ਹੈ ਅਤੇ ਸਾਡਾ ਕੋਈ ਕੁਝ ਵੀ ਨਹੀਂ ਵਿਗਾੜ ਸਕਦਾ। ਪਰ ਜਿਹੜਾ ਆਮ ਟੀਚਰ ਹੈ ਉਹ ਬੜਾ ਸਿਨਸੀਅਰ ਹੈ ਅਤੇ ਬੱਚਿਆਂ ਦੀ ਪੜ੍ਹਾਈ ਵਲ ਧਿਆਨ ਦਿੰਦਾ ਹੈ।

ਸਪੀਕਰ ਸਾਹਿਬ, ਕਈ ਸਕੂਲਾਂ ਵਿਚ ਪੀਅਨ-ਕੱਮ-ਚੌਕੀਦਾਰਾਂ ਦੀਆਂ ਪੋਸਟਾਂ ਹਨ। ਇਨ੍ਹਾਂ ਤੋਂ ਦਿਨ ਰਾਤ ਕੰਮ ਲਿਆ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਪੀਅਨ ਅਤੇ ਚੌਕੀਦਾਰ ਦੀ ਪੋਸਟ ਅੱਡ ਅੱਡ ਕੀਤੀ ਜਾਵੇ ਅਤੇ ਪੀਅਨ ਦਾ ਕੰਮ ਪੀਅਨ ਹੀ ਕਰੇ ਅਤੇ ਚੌਕੀਦਾਰ ਦਾ ਕੰਮ ਚੌਕੀਦਾਰ ਕਰੇ। ਮੈਂ ਵਿਦਿਆ ਦੇ ਢਾਂਚੇ ਨੂੰ ਸੁਧਾਰਣ ਵਾਸਤੇ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ। ਉਹ ਕਿਹੜੇ ਹਨ ? ਸਪੀਕਰ ਸਾਹਿਬ, ਪਹਿਲਾਂ ਟੀਚਰਾਂ ਦੀ ਬੇਕਾਰੀ ਬਾਰੇ ਕਹਿੰਦਾ ਹਾਂ। ਇਸ ਨੂੰ ਹੱਲ ਕਰਨ ਵਾਸਤੇ ਵਜ਼ੀਰ ਸਾਹਿਬ ਨੂੰ ਚਾਹੀਦਾ ਹੈ ਕਿ ਹਰ ਸਕੂਲ ਵਿਚ 20 ਬੱਚਿਆਂ ਦੇ ਪਿੱਛੇ ਇਕ ਟੀਚਰ ਲਗਾਊ। ਇਸ ਨਾਲ ਇਕ ਤਾ ਬੇਕਾਰੀ ਦਾ ਮਸਲਾ ਕੁਝ ਹੱਲ ਹੋ ਜਾਵੇਗਾ ਔਰ ਦੂਜੇ ਬੱਚਿਆਂ ਦੀ ਵਿਦਿਆ ਠੀਕ ਢੰਗ ਨਾਲ ਪੜ੍ਹਾਈ ਜਾ ਸਕੇਗੀ। ਦੂਜਾ ਇਸ ਐਲੀਮੈਂਟਰੀ ਸਿਸਟਮ ਪ੍ਰੋਫੈਸ਼ਨਲ ਓਰੀਐਂਟ ਬਣਾਉਣਾ ਚਾਹੀਦਾ ਹੈ ਤਾ ਕਿ ਬੱਚੇ ਸਕੂਲਾਂ ਕਾਲਜਾਂ ਵਿਚ ਹੀ ਕੋਈ ਨਾ ਕੋਈ ਕਿੱਤਾ ਸਿੱਖ ਸਕਣ। ਅੱਜ ਦੇ ਸਕੂਲਾਂ ਵਿਚ ਕੀ ਹੈ ? ਬੱਚੇ 10ਵੀਂ ਜਮਾਤ ਤਕ ਕਿਤਾਬਾਂ ਤੋਂ ਰੱਟੇ ਲਗਾ ਕੇ ਪੜ੍ਹਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਕਿਸੇ ਕਿੱਤੇ ਦੀ ਸਿਖਲਾਈ ਦਿਤੀ ਜਾਵੇ ਤਾ ਕਿ ਐਜੂਕੇਸ਼ਨ ਪ੍ਰਾਪਤ ਕਰਨ ਤੋਂ ਬਾਅਦ ਉਹ ਆਪਣੇ ਮਾਰਗ ਦੇ ਵਿਚ ਮਾਂ ਬਾਪ ਦੇ ਕੰਮ ਵਿਚ ਹੱਥ ਵਟਾ ਸਕਣ।

ਸਪੀਕਰ ਸਾਹਿਬ, ਮੇਰਾ ਅਗਲਾ ਸੁਝਾਓ ਹੈ ਕਿ 8ਵੀਂ ਕਲਾਸ ਤਕ ਜਿਹੜਾ ਸਲੇਬਸ ਹੈ ਉਹ ਬੜਾ ਹੀ ਟਾਪ ਹੈਵੀ ਹੈ। ਇਸ ਗਲ ਨੂੰ ਡੀ.ਪੀ. ਆਈ. ਸਾਹਿਬ ਨੇ ਵੀ ਮੰਨਿਆ ਹੈ। ਇਸ ਲਈ ਇਸ ਨੂੰ

[ਮਾਸਟਰ ਚੰਦ ਸਿੰਘ ]

ਘੱਟ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਬੱਚਿਆਂ ਨੂੰ ਪੂਰੀਆਂ ਖੁਰਾਕਾਂ ਨਹੀਂ ਮਿਲਦੀਆਂ ਇਸ ਲਈ ਉਨ੍ਹਾਂ ਨੂੰ ਇਸ ਤਰ੍ਹਾਂ ਲੱਦ ਦੇਣਾ ਠੀਕ ਨਹੀਂ ਹੈ। ਇਸ ਲਈ ਉਨ੍ਹਾਂ ਦਾ ਸਲੇਬਸ ਘੱਟ ਹੋਣਾ ਚਾਹੀਦਾ ਹੈ।

ਇਸ ਤੋਂ ਅਗੇ ਮੇਰੀ ਮੰਗ ਹੈ ਕਿ ਕਿਤਾਬਾਂ ਦੇ ਵਿਚ ਜਿਸ ਤਰ੍ਹਾਂ ਕਿ ਸਤਵੀਂ ਜਮਾਤ ਦੀ ਕਿਤਾਬ ਹੈ, ਕਾਂਗਰਸ ਦੀ ਵਡਿਆਈ ਕੀਤੀ ਗਈ ਹੈ ਇਹ ਨਹੀਂ ਚਾਹੀਦੀ। ਇਸ ਕਿਤਾਬ ਦੇ ਵਿਚ ਕਲੀਅਰ ਕੱਟ ਕਾਂਗਰਸ ਦੀ ਸਰਕਾਰ ਦੀ ਬੜੀ ਵਡਿਆਈ ਕੀਤੀ ਹੋਈ ਹੈ। ਇਸ ਲਈ ਇਸ ਤਰ੍ਹਾਂ ਦੀਆਂ ਗੱਲਾਂ ਐਜੂਕੇਸ਼ਨ ਸਿਸਟਮ ਵਿਚ ਨਹੀਂ ਹੋਣੀਆਂ ਚਾਹੀਦੀਆਂ। ਇਸ ਤਰ੍ਹਾਂ ਇਨ੍ਹਾਂ ਨੂੰ ਆਪਣੇ ਮੂਹੋਂ ਮੀਆਂ ਮਿੱਠੂ ਨਹੀਂ ਬਣਨਾ ਚਾਹੀਦਾ। ਇਸ ਤਰ੍ਹਾਂ ਦੇ ਪਰਚਾਰ ਨੂੰ ਬੰਦ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

**चौधरी बलराम** : ग्रान ए प्वांयट ग्राफ ग्रार्डर सर । स्पीकर साहिब, मेरा प्वायंट ग्राफ ग्रार्डर यह है कि जो भी मास्टर जी कह रहे हैं इस के बारे में इन का ग्रपना तजरुबा क्या है?

**ਸ੍ਰੀ ਸਪੀਕਰ** : ਹਾਲੇ ਤਾਂ ਉਹ ਤੁਹਾਡੇ ਇਸ ਬੱਜਟ ਦੇ ਬਾਰੇ ਬੋਲਦੇ ਹਨ। ਜਦੋਂ ਉਨ੍ਹਾਂ ਦਾ ਆਪਣਾ ਬੱਜਟ ਹੋਵੇਗਾ ਤਾਂ ਉਹ ਇਸ ਤਰ੍ਹਾਂ ਦੀਆਂ ਗਲਾਂ ਦੱਸਣਗੇ। (The hon'ble Member Master Chand Singh is speaking on this Budget presented by your Government. When his party is in a position to present the Budget, he will let you know such things.)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਵਾਲਿਆਂ ਨੇ ਇਕ ਆਰਟੀਕਲ ਲਿਖਿਆ ਜਿਸ ਵਿਚ ਕਿ ਸਾਡੀ ਪਾਰਟੀ ਉਪਰ ਹਮਲਾ ਕੀਤਾ ਗਿਆ ਹੈ। ਇਸ ਤਰ੍ਹਾਂ ਦੀਆ ਕਾਰ-ਵਾਈਆਂ ਨੂੰ ਬੰਦ ਕਰਨਾ ਚਾਹੀਦਾ ਹੈ। ਜਿਹੜੇ ਇਸ ਤਰ੍ਹਾਂ ਦਾ ਪਰਚਾਰ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਕ ਗਲ ਇਨ੍ਹਾਂ ਨੇ ਦੱਸੀ ਕਿ ਕੋਈ ਵੀ ਕਰਮਚਾਰੀ ਜਿਸ ਦੀ ਸਰਵਿਸ ਇਕ ਸਾਲ ਦੀ ਹੋਵੇ ਉਸ ਨੂੰ ਪੱਕਿਆਂ ਕੀਤਾ ਗਿਆ ਹੈ। ਲੇਕਿਨ ਟੀਚਰਾਂ ਨੂੰ ਪੱਕਿਆਂ ਨਹੀਂ ਕੀਤਾ ਗਿਆ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਜਿਨ੍ਹਾਂ ਦੀ ਅਪੁਆਇੰਟਮੈਂਟ ਐਡਹਾਕ ਬੇਸਿਜ਼ ਉਪਰ ਹੈ ਅਗਰ ਉਸ ਨੂੰ ਇਕ ਸਾਲ ਕੰਮ ਕਰਦੇ ਨੂੰ ਹੋ ਗਿਆ ਹੈ ਤਾਂ ਉਸ ਨੂੰ ਪੱਕਿਆਂ ਕੀਤਾ ਜਾਵੇ।

ਸਪੀਕਰ ਸਾਹਿਬ, ਜਿਹੜੇ ਪਬਲਿਕ ਸਕੂਲ ਹਨ ਜਿਨ੍ਹਾਂ ਵਿਚ ਕਿ ਸਰਦਾਰ ਉਮਰਾਓ ਸਿਘ ਵਰਗਿਆਂ ਅਮੀਰਾਂ ਦੇ ਬੱਚੇ ਪੜ੍ਹਦੇ ਹਨ ਉਨ੍ਹਾਂ ਨੂੰ ਬੰਦ ਕੀਤਾ ਜਾਵੇ। ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 26 ਤੇ ਬੋਲਣਾ ਚਾਹੁੰਦਾ ਹਾਂ। (ਹਾਸਾ) ਜਿਸ ਵਿਚ ਕਿ ਹਰੀਜਨਾਂ ਵਾਸਤੇ ਔਰ ਬੁਢਾਪਾ ਪੈਨਸ਼ਨ ਵਾਸਤੇ ਰਕਮ ਰਖੀ ਗਈ ਹੈ। ਮੈਂ ਕਈ ਕੇਸ ਭਿਜਵਾਏ ਸਨ ਬੁਢਾਪਾ ਪੈਨਸ਼ਨ ਵਾਸਤੇ। ਇਨ੍ਹਾਂ ਨੇ ਪੈਨਸ਼ਨ ਭਾਵੇਂ 25 ਰੁਪਏ ਤੋਂ 50 ਰੁਪਏ ਹੀ ਕਰ ਦਿੱਤੀ ਹੈ ਪਰ ਹਾਲ ਇਹ ਹੈ ਕਿ ਪੰਜ ਛੇ ਸਾਲ ਦੀਆਂ ਮੇਰੀਆਂ ਅਰਜ਼ੀਆਂ ਭੇਜੀਆਂ ਹੋਈਆਂ ਹਨ ਔਰ ਉਨ੍ਹਾਂ ਉਪਰ ਕੋਈ ਵੀ ਐਕਸ਼ਨ ਨਹੀਂ ਲਿਆ ਗਿਆ। ਮੈਂ ਚੋਹਾਨ-ਕੇ-ਕਲਾਂ ਦੀ ਮਿਸਾਲ ਦਸਦਾ ਹਾਂ। ਉਥੇ ਇਕ ਬਜ਼ੁਰਗ ਦੀ ਪੈਨਸ਼ਨ ਭੇਜੀ ਪਰ ਉਹ ਕਿਧਰੇ ਗਿਆ ਹੋਇਆ ਸੀ ਤਾਂ ਇਨ੍ਹਾਂ ਨੇ ਉਹ ਵਾਪਸ ਭੇਜ ਦਿਤੀ। ਥਾਈਆਂ ਦੇ ਕਈ ਕੇਸ ਭੇਜੇ ਸਨ ਜਿਥੇ ਕੋਈ ਵੀ ਧਰਮਸ਼ਾਲਾ ਨਹੀਂ ਦਿਤੀ ਗਈ ਕਿਉਂਕਿ ਇਹ ਸਮਝਦੇ ਹਨ ਕਿ ਉਹ ਆਪੋਜ਼ੀਸ਼ਨ ਦਾ ਹਲਕਾ ਹੈ। ਇਸ ਤਰ੍ਹਾਂ ਹੀ ਖੁਰਦ ਮਾਣਕੀ ਦੀ, ਸੰਦੌੜ ਦੀ ਧਰਮਸ਼ਾਲਾ ਵਾਸਤੇ ਮੰਗ ਕੀਤੀ ਗਈ ਲੇਕਿਨ

ਧਰਮਸ਼ਾਲਾਵਾਂ ਨਹੀਂ ਦਿਤੀਆਂ ਗਈਆਂ। ਮੇਰੇ ਹਲਕੇ ਵਿਚ ਜਿਹਾ ਕਿ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਹਰੀਜਨਾਂ ਦੀ ਬਹੁ ਗਿਣਤੀ ਹੈ ਇਸ ਲਈ ਉਨ੍ਹਾਂ ਦੀ ਬੇਹਤਰੀ ਲਈ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਨਿਰੀ ਬਿਆਨਬਾਜ਼ੀ ਨਾਲ ਕੰਮ ਨਹੀਂ ਚਲਦਾ। ਧਰਮਸ਼ਾਲਾਵਾਂ ਲਈ ਪੈਸੇ ਦੇਣੇ ਚਾਹੀਦੇ ਹਨ ਤਾ ਕਿ ਉਨ੍ਹਾਂ ਲੋਕਾਂ ਦੀ ਮੰਗ ਪੂਰੀ ਹੋ ਸਕੇ। ਇਤਨਾ ਹੀ ਕਹਿ ਕੇ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਟਾਈਮ ਦਿਤਾ ਹੈ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਸ਼ਿਖਸ਼ਾ ਦੇ ਬਾਰੇ ਆਪਣੇ ਵਿਚਾਰ ਤੁਹਾਡੀ ਮਾਰਫਤ ਹਾਊਸ ਦੇ ਸਾਮ੍ਹਣੇ ਰੱਖਾਂਗਾ। ਜਿਥੋਂ ਤੱਕ ਸ਼ਡਿਊਲਡ ਕਾਸਟ ਦੀ ਵਿਦਿਆ ਦਾ ਸਵਾਲ ਹੈ ......

**ਸ਼੍ਰੀ ਸਪੀਕਰ** : ਅਚਾਰਿਆ ਜੀ ਤੁਸੀਂ ਬੜੇ ਸਿਆਣੇ ਮੈਂਬਰ ਹੋ, ਇਸ ਲਈ ਜ਼ਰਾ ਸਕੋਚ ਨਾਲ ਬੋਲਿਓ ਤਾ ਕਿ ਹੋਰ ਮੈਂਬਰ ਸਾਹਿਬਾਨ ਨੂੰ ਵੀ ਸਮਾਂ ਮਿਲ ਸਕੇ। ਤੁਸੀਂ ਘੱਟ ਸਮਾਂ ਲਿਆ ਜੇ। (Acharya ji, you are an experienced Member; you may please be brief in what you have to say so that other Members can also get time to speak. You should take less time.)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਕਹੋ ਤਾਂ ਮੈਂ ਢਾਈ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਠੀਕ ਹੈ ਜੀ ਮੈਂ ਬੜੇ ਸੰਕੋਚ ਨਾਲ ਬੋਲਾਂਗਾ। ਸਪੀਕਰ ਸਾਹਿਬ, ਪੰਜਾਬ ਵਿਚ ਹੋਰ ਖੇਤਰ ਵਿਚ ਵਿਕਾਸ ਹੋਇਆ ਹੈ। ਪਰ ਜਿਤਨਾ ਵਿਕਾਸ ਵਿਦਿਆ ਦੇ ਖੇਤਰ ਵਿਚ ਹੋਇਆ ਹੈ, ਜਿਸ ਤਰ੍ਹਾਂ ਇਸ ਖੇਤਰ ਵਿਚ ਪ੍ਰਗਤੀ ਹੋਈ ਹੈ ਹੋਰ ਕਿਸੇ ਖੇਤਰ ਵਿਚ ਨਹੀਂ ਹੋਈ। (ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫਤ ਹਾਊਸ ਨੂੰ 1948 ਵੱਲ ਲੈ ਜਾਣਾ ਚਾਹੁੰਦਾ ਹਾਂ। 1948 ਵਿਚ ਪ੍ਰਾਇਮਰੀ ਸਕੂਲ 3,819 ਸਨ ਔਰ ਅੱਜ 7,937 ਹਨ। ਮਿਡਲ ਸਕੂਲ, 1,145 ਸਨ ਔਰ ਅੱਜ 1,116 ਹਨ। ਸਪੀਕਰ ਸਾਹਿਬ, ਜਿਹੜੇ ਮੈਂ ਫਿਗਰਜ਼ 1948 ਦੇ ਦੱਸ ਰਿਹਾ ਹਾਂ ਉਹ ਉਸ ਸਮੇਂ ਦੇ ਹਨ ਜਦੋਂ ਕਿ ਪੰਜਾਬ ਗਿਆਰਾਂ ਜ਼ਿਲ੍ਹਿਆਂ ਦਾ ਨਹੀਂ ਸੀ ਬਲਕਿ ਵੱਡਾ ਪੰਜਾਬ ਸੀ। ਉਸ ਸਮੇਂ ਹਰਿਆਣਾ ਅਤੇ ਹਿਮਾਚਲ ਦਾ ਵੱਡਾ ਹਿੱਸਾ ਇਸ ਵਿਚ ਸੀ। ਉਸ ਸਮੇਂ ਹਾਈ ਸਕੂਲ 309 ਸਨ ਅਤੇ ਅੱਜ 930 ਸਰਕਾਰੀ ਸਕੂਲ ਹਨ ਅਤੇ 465 ਪ੍ਰਾਈਵੇਟ ਹਨ। ਇਸ ਤਰ੍ਹਾਂ ਟੋਟਲ 1,395 ਸਕੂਲ ਪੰਜਾਬ ਵਿਚ ਹਨ। ਇਹ ਇਸ ਗੱਲ ਦਾ ਸਬੂਤ ਹੈ ਕਿ ਪੰਜਾਬ ਨੇ ਸ਼ਿਖਸ਼ਾ ਦੇ ਖੇਤਰ ਵਿਚ ਬਹੁਤ ਹੀ ਤਰੱਕੀ ਕੀਤੀ ਹੈ। ਸਪੀਕਰ ਸਾਹਿਬ, 1948 ਵਿਚ ਪੰਜਾਬ ਵਿਚ ਜਿਹੜੇ ਹਰੀਜਨ ਕਾਲਜਾਂ ਵਿਚ ਪੜ੍ਹਦੇ ਸਨ ਉਨ੍ਹਾਂ ਦੀ ਗਿਣਤੀ ਸੀ 115 ਅਤੇ ਜਿਹੜੇ ਵਜ਼ੀਫੇ ਲੈਂਦੇ ਸਨ ਉਨ੍ਹਾਂ ਦੀ ਤਾਦਾਦ ਸੀ 225 ਲੇਕਿਨ ਅੱਜ ਮੈਂ ਆਪ ਦੇ ਸਾਹਮਣੇ ਫਿਗਰਜ਼ ਰੱਖਾਂਗਾ। ਮੇਰੇ ਪਾਸ 1967-68 ਦੇ ਫਿਗਰਜ਼ ਹਨ ਜਿਹੜੇ ਕਿ 264,441 ਹੈ। ਲੇਕਿਨ ਮੈਂ ਆਪ ਜੀ ਦਾ ਇਕ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਕੁਝ ਦੋਸਤਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਸਕੂਲਾਂ ਨੂੰ ਫੌਰਨ ਨੈਸ਼ਨਲਾਈਜ਼ ਕਰੋ। ਮੈਂ ਇਸ ਸਬੰਧ ਵਿਚ ਇਨ੍ਹਾਂ ਨੂੰ ਦੱਸਦਾ ਹਾਂ ਅਤੇ ਮੇਰਾ ਵਿਚਾਰ ਹੈ ਕਿ ਜੋ ਜਾਗਰਿਤੀ ਵਿਦਿਆ ਦੇ ਖੇਤਰ ਵਿਚ ਆਈ ਹੈ ਉਸ ਵਿਚ ਵੱਡਾ ਹਿੱਸਾ ਪ੍ਰਾਈਵੇਟ ਸਕੂਲਾਂ ਦਾ ਹੈ।

(ਇਸ ਸਮੇਂ ਸਿਖਿਆ ਮੰਤਰੀ ਜੀ ਦੇ ਕੋਲ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਬੈਠੇ ਗਲਾਂ ਕਰ ਰਹੇ ਸਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇਹ ਤੁਹਾਡੀ ਡੀਮਾਂਡ ਤੇ ਬੋਲ ਰਹੇ ਹਨ, ਇਸ ਲਈ ਤੁਸੀਂ ਆਨਰੇਬਲ ਮੈਂਬਰ ਨੂੰ ਸੁਣੋ । (Sardar Umrao Singh, the hon'ble Member is speaking on the demand connected with you. You may, therefore, listen to what he has to say.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰੀ ਕਾਲਜ 26 ਹਨ ਅਤੇ ਪ੍ਰਾਈਵੇਟ 125 ਹਨ । ਸਰਕਾਰ ਨੇ ਆਪਣੇ ਕਾਲਜਾਂ ਵਾਸਤੇ ਤਾਂ 1,26,64,250 ਰੁਪਏ ਰੱਖ ਹਨ ਪਰ ਪ੍ਰਾਈਵੇਟ ਕਾਲਜਾਂ ਦੀ ਸਹੂਲਤ ਲਈ 40,77,320 ਰੁਪਏ ਰੱਖੇ ਹਨ । ਇਸ ਤਰ੍ਹਾਂ ਹੀ ਸਰਕਾਰੀ ਸਕੂਲਾਂ ਲਈ 15,07,89,180 ਰੁਪਏ ਰੱਖੇ ਹਨ । ਪਰ ਪ੍ਰਾਈਵੇਟ ਸਕੂਲਾਂ ਲਈ ਜਿਹੜੇ ਕਿ ਇਨ੍ਹਾਂ ਸਕੂਲਾਂ ਦੇ 1/3 ਹਿੱਸਾ ਨੇ 3 ਕਰੋੜ 56 ਲੱਖ 95,280 ਰੁਪਏ ਰੱਖੇ ਗਏ ਹਨ । ਇਸ ਲਈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਕੂਲ ਭਾਵੇਂ ਪ੍ਰਾਈਵੇਟ ਹੋਣ ਜਾਂ ਸਰਕਾਰੀ ਹੋਣ ਇਨ੍ਹਾਂ ਨੂੰ ਇਕ ਪੱਧਰ ਤੇ ਰੱਖਣਾ ਚਾਹੀਦਾ ਹੈ ਅਤੇ ਉਸੇ ਪੱਧਰ ਤੇ ਰੱਖਣਾ ਚਾਹੀਦਾ ਹੈ ਜਿਸ ਪੱਧਰ ਤੇ ਸਰਕਾਰ ਦੇ ਆਪਣੇ ਸਕੂਲ ਹਨ । ਇਨ੍ਹਾਂ ਸਕੂਲਾਂ ਵਿਚ ਕੰਮ ਕਰਨ ਵਾਲੇ ਪਰੋਫੈਸਰ ਅਤੇ ਅਧਿਆਪਕਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਹ ਵਿਦਿਆ ਵੱਲ ਧਿਆਨ ਦੇ ਕੇ ਵਿਦਿਆ ਦੇ ਖੇਤਰ ਨੂੰ ਉੱਚਾ ਕਰ ਸਕਣ । (ਵਿਘਨ)

ਸਪੀਕਰ ਸਾਹਿਬ, ਜਿਥੇ ਤੱਕ ਸ਼ਡਿਊਲਡ ਕਾਸਟਾਂ ਦਾ ਸਬੰਧ ਹੈ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ 1948 ਤੋਂ ਲੈ ਕੇ 1956 ਤੱਕ ਜਿੰਨੀਆਂ ਛਾਤ੍ਰਵਰਿਤੀਆਂ ਦਿਤੀਆਂ ਜਾਂਦੀਆਂ ਸਨ ਉਨ੍ਹਾਂ ਲਈ 19 ਲੱਖ ਰੁਪਿਆ ਰੱਖਿਆ ਗਿਆ ਸੀ ਅਤੇ 1971-72 ਵਿਚ ਜਿਵੇਂ ਕਿ ਮੈਂ ਸ਼ੁਰੂ ਵਿਚ ਹੀ ਅਰਜ਼ ਕੀਤੀ ਸੀ ਵਿਦਿਆਰਥੀਆਂ ਦੀ ਗਿਣਤੀ 57 ਹਜ਼ਾਰ 836 ਹੋ ਗਈ, ਇਨ੍ਹਾਂ ਵਾਸਤੇ 22 ਲੱਖ ਰੁਪਿਆ ਰੱਖਿਆ ਗਿਆ । ਮੈਂ ਇਹ ਸਮਝਦਾ ਹਾਂ ਕਿ ਆਬਾਦੀ ਦੀ ਵੱਧ ਰਹੀ ਤਾਦਾਦ ਅਤੇ ਹੋਰ ਗੱਲਾਂ ਨੂੰ ਸਾਹਮਣੇ ਰੱਖ ਕੇ ਵਜ਼ੀਫਿਆਂ ਦੀ ਰਕਮ ਨੂੰ ਵਧਾਇਆ ਜਾਣਾ ਚਾਹੀਦਾ ਹੈ ਅਤੇ ਹੁਣ 40 ਲੱਖ ਰੁਪਿਆ ਰੱਖਿਆ ਹੈ (ਵਿਘਨ) ਇਨ੍ਹਾਂ ਨੇ ਇਹ ਕਿਹਾ ਹੈ ਕਿ 75 ਲੱਖ ਰੁਪਿਆ ਹੁਣ ਰੱਖਿਆ ਗਿਆ ਹੈ ਜੇਕਰ ਇਹ ਠੀਕ ਹੈ ਤਾਂ ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ ਅਤੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਜਿਹੜੀ ਇਹ 75 ਲੱਖ ਰੁਪਏ ਦੀ ਰਕਮ ਹੈ ਇਹ 5 ਲੱਖ ਸ਼ਡਿਊਲਡ ਕਾਸਟ ਤਾਲਬਇਲਮਾਂ ਲਈ ਕਾਫੀ ਨਹੀਂ ਇਸ ਲਈ ਛਾਤ੍ਰਵਰਿਤੀਆਂ ਦੀ ਰਕਮ ਨੂੰ ਬਦਲਣ ਦੀ ਲੋੜ ਹੈ । ਕਿਉਂਕਿ ਇਹ ਬਹੁਤ ਚਿਰ ਤੋਂ ਉਸੇ ਤਰ੍ਹਾਂ ਹੀ ਮੁਕਰਰ ਕੀਤੀ ਹੋਈ ਹੈ । ਛਾਤ੍ਰਵਰਿਤੀਆਂ ਲਈ ਜਿਹੜੀ ਰਕਮ ਪੌਣੇ ਦੋ ਕਰੋੜ ਦੀ ਰੱਖੀ ਗਈ ਹੈ ਇਹ ਨਾਕਾਫੀ ਹੈ ਅਤੇ ਇਸ ਨੂੰ ਵਧਾ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਕ ਅਰਜ਼ ਮੈਂ ਇਹ ਕਰਾਂਗਾ ਕਿ ਜਿਥੇ 53-54 ਵਿਚ ਸਾਰੇ ਪੰਜਾਬ ਦੀ ਐਜੂਕੇਸ਼ਨ ਤੇ ਜਿਸ ਵਿਚ ਹਿਮਾਚਲ ਅਤੇ ਹਰਿਆਣਾ ਵੀ ਸ਼ਾਮਲ ਸੀ ਕੇਵਲ ਤਿੰਨ ਕਰੋੜ ਖਰਚ ਕੀਤਾ ਜਾਂਦਾ ਸੀ ਜਦ ਕਿ ਹੁਣ 47.76 ਕਰੋੜ ਕਰ ਦਿਤਾ ਗਿਆ ਹੈ । ਇਹ ਸਰਕਾਰ ਦਾ ਉਦਮ ਸ਼ਲਾਘਾਯੋਗ ਹੈ ਕਿ ਉਨ੍ਹਾਂ ਨੇ ਆਪਣਾ ਧਿਆਨ ਪੰਜਾਬ ਵਿਚ ਸਿਖਿਆ ਦੀ ਪ੍ਰਗਤੀ ਵੱਲ ਦਿਤਾ ਹੈ ।

ਇਸ ਦੇ ਨਾਲ ਹੀ ਮੈਂ ਇਹ ਸਮਝਦਾ ਹਾਂ ਕਿ ਇਨ੍ਹਾਂ ਨੇ ਇਕ ਹੋਰ ਸ਼ਲਾਘਾਯੋਗ ਕਦਮ ਚੁਕਿਆ ਹੈ ਕਿ ਪਹਿਲੀ ਵੇਰ ਇਸ ਬਜਟ ਵਿਚ 50 ਲੱਖ ਰੁਪਏ ਦੀ ਰਕਮ ਰੱਖੀ ਹੈ ਗਰੀਬ ਬੱਚਿਆਂ ਨੂੰ ਪੁਸਤਕਾਂ ਦੇਣ, ਸਟੇਸ਼ਨਰੀ ਦੇਣ ਅਤੇ ਦੁਪਹਿਰ ਦਾ ਭੋਜਨ ਦੇਣ ਲਈ । ਇਹ ਰਕਮ 15 ਲੱਖ ਰੁਪਏ ਦੀ ਜਿਹੜੀ ਕਿ ਇਨ੍ਹਾਂ ਨੂੰ ਵਜ਼ੀਫਿਆਂ ਦੇ ਦਿਤੇ ਜਾਣ ਲਈ ਰੱਖੀ ਗਈ ਹੈ, ਤੋਂ ਅਲੱਗ ਹੈ ।

ਇਸ ਸਬੰਧ ਵਿਚ ਇਕ ਇਹ ਸੁਝਾਵ ਆਇਆ ਹੈ ਕਿ ਇਸ ਰਕਮ ਨੂੰ ਪਿੰਡਾਂ ਵਿਚ ਲੈ ਜਾਣਾ ਚਾਹੀਦਾ ਹੈ ਅਤੇ ਸ਼ਹਿਰਾਂ ਵਿਚ ਨਾ ਰਹੇ ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਵਿਤਕਰਾ ਪੈਦਾ ਹੋ ਜਾਵੇਗਾ ਜਿਸ ਨੂੰ ਇਹ ਸਰਕਾਰ ਨਹੀਂ ਕਰ ਸਕਦੀ । ਇਸ ਲਈ ਮੈਂ ਇਹ ਤਜਵੀਜ਼ ਰੱਖਾਂਗਾ ਕਿ ਇਸ ਦਾ 90 ਫ਼ੀ ਸਦੀ ਪਿੰਡਾਂ ਵਿਚ ਭੇਜ ਦੇਣਾ ਚਾਹੀਦਾ ਹੈ ਅਤੇ 10 ਫ਼ੀ ਸਦੀ ਸ਼ਹਿਰਾਂ ਵਿਚ ਵਸ ਰਹੇ ਗਰੀਬ ਬੱਚਿਆਂ ਲਈ ਰੱਖਣਾ ਚਾਹੀਦਾ ਹੈ। ਇਸ ਨਾਲ ਵਿਤਕਰਾ ਵੀ ਨਹੀਂ ਰਹੇਗਾ । ਅਤੇ ਜਿਹੜੇ ਪੰਜਾਬ ਦੇ 105 ਬਲਾਕ ਹਨ ਜਿਨ੍ਹਾਂ ਵਿਚ 3.7 ਲੱਖ ਬੱਚੇ ਪੜ੍ਹਦੇ ਹਨ ਉਨ੍ਹਾਂ ਨੂੰ ਉਨਤੀ ਦੇ ਰਾਹ ਤੇ ਲਿਜਾਣ ਲਈ ਇਕ ਨਵੀਂ ਕੋਸ਼ਿਸ਼ ਹੋ ਸਕੇਗੀ ।

ਸਪੀਕਰ ਸਾਹਿਬ, ਇਸ ਤੋਂ ਬਾਦ ਮੈਂ ਕੁਝ ਸੁਝਾਵ ਆਪਣੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ। ਸਰਕਾਰ ਦੀ ਵਰਤਮਾਨ ਸਿਖਿਆ ਨੀਤੀ ਮੈਕਾਲੇ ਦੀ ਨੀਤੀ ਤੋਂ ਜਿਹੜੀ ਅੱਜ ਤੱਕ ਨਹੀਂ ਬਦਲੀ। ਮੈਕਾਲੇ ਦੀ ਨੀਤੀ ਸੀ ਗੁਲਾਮ ਬੱਚੇ ਤਿਆਰ ਕਰਨੇ। ਇਸੇ ਤਰ੍ਹਾਂ ਅੱਜ ਦੀ ਸਿਖਿਆ ਪਧਤੀ ਬੱਚਿਆਂ ਨੂੰ ਬੇਕਾਰਾਂ ਦੀ ਫੌਜ ਤਿਆਰ ਕਰਨ ਵੱਲ ਲੱਗੀ ਹੋਈ ਹੈ । ਪਰ ਲੋੜ ਇਸ ਗੱਲ ਦੀ ਹੈ ਕਿ ਬੱਚਿਆਂ ਨੂੰ ਸੱਚੇ ਅਰਥਾਂ ਵਿਚ ਇਨਸਾਨ ਬਣਾਇਆ ਜਾਵੇ ਅਤੇ ਭਾਰਤੀ ਬਣਾਇਆ ਜਾਵੇ ਜਿਨ੍ਹਾਂ ਤੇ ਸਾਰਿਆਂ ਨੂੰ ਮਾਣ ਅਤੇ ਫ਼ਖਰ ਹੋਵੇ । ਅੱਜ ਜ਼ਰੂਰਤ ਇਸ ਗੱਲ ਦੀ ਹੈ ਕਿ ਆਉਣ ਵਾਲੀ ਨਸਲ ਇਨਸਾਨ ਦੇ ਵਜੂਦ ਵਿਚ ਸਾਹਮਣੇ ਆਵੇ । ਅੱਜ ਸੱਚੇ ਇਨਸਾਨ ਬਹੁਤ ਘੱਟ ਹਨ ਤਦੇ ਕਿਸੇ ਨੇ ਆਖਿਆ ਹੈ :—

"ਕਰੋੜੋਂ ਸਾਲੋਂ ਸੇ ਹੈ ਯੂੰ ਤੋਂ ਆਦਮੀ ਕਾ ਵਜੂਦ,
ਮਗਰ ਨਿਗਾਹ ਤਰਸਤੀ ਹੈ ਆਦਮੀ ਕੇ ਲੀਏ ।"

ਇਥੇ ਮੇਰੇ ਮਾਨਯੋਗ ਮਿੱਤਰ ਨੇ ਦੱਸਿਆ ਸੀ ਕਿ ਅੱਜ ਦੀਆਂ ਕਿਤਾਬਾਂ ਭਰੀਆਂ ਪਈਆਂ ਹਨ, ਉਨ੍ਹਾਂ ਗੱਲਾਂ ਨਾਲ ਜਿਹੜੀਆਂ ਕਿ ਬੱਚਿਆਂ ਨੂੰ ਗੁਲਾਮਾਨਾ ਜ਼ਹਿਨੀਅਤ ਵੱਲ ਲਿਜਾਂਦੀਆਂ ਹਨ ਅਤੇ ਸਮਾਜਵਾਦ ਦੇ ਸਿਧਾਂਤ ਤੋਂ ਦੂਰ ਲਿਜਾਣ ਵਾਲੀਆਂ ਹਨ । ਇਨਸਾਨ ਨੂੰ ਇਨਸਾਨ ਤੋਂ ਵੱਖ ਕਰਨ ਵਾਲੀਆਂ ਹਨ । ਇਥੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੇ ਕਿਹਾ ਹੈ ਕਿ ਲੱਖਾਂ ਕਰੋੜਾਂ ਰੁਪਿਆ ਲਗਾ ਕੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਜਾ ਰਿਹਾ ਹੈ ਮੈਂ ਇਨ੍ਹਾਂ ਪਾਸ ਇਹ ਅਰਜ਼ ਕਰਾਂਗਾ ਕਿ ਗੁਰੂ ਗੋਬਿੰਦ ਸਿੰਘ ਮਾਰਗ ਰੋੜੇ, ਪੱਥਰ ਅਤੇ ਸੀਮਿੰਟ ਦਾ ਨਹੀਂ। ਗੁਰੂ ਗੋਬਿੰਦ ਸਿੰਘ ਮਾਰਗ ਉਹ ਹੈ ਕਿ ਸਕੂਲਾਂ ਅਤੇ ਕਾਲਜਾਂ ਵਿਚ ਅਜਿਹੀ ਪੜ੍ਹਾਈ ਕਰਾਈ ਜਾਵੇ ਜੋ ਉਚ ਕੋਟੀ ਦੀ ਹੋਵੇ ਅਤੇ ਸੱਚਾ ਮਾਰਗ ਜਿਸ ਤੋਂ ਪਤਾ ਲੱਗ ਸਕੇ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਅੱਜ ਜਿਹੜੀਆਂ ਕਿਤਾਬਾਂ ਪੜ੍ਹਾਈਆਂ ਜਾਂਦੀਆਂ ਹਨ ਇਨ੍ਹਾਂ ਨੂੰ ਅਰੰਭ ਤੋਂ ਆਖ਼ਰ ਤਕ ਤਬਦੀਲ ਕਰਨਾ ਚਾਹੀਦਾ ਹੈ ਅਤੇ ਇਸ ਲਈ ਇਕ ਬੋਰਡ ਕਾਇਮ ਕੀਤਾ ਜਾਣਾ ਚਾਹੀਦਾ ਹੈ, ਜਿਸ ਵਿਚ ਉਹ ਸੱਜਣ ਨਾ ਲਏ ਜਾਣ ਜਿਹੜੇ ਕਿ ਘਿਸੀ ਪਿੱਟੀ ਪਰਣਾਲੀ ਨਾਲ ਚਿਮਟੇ ਬੈਠੇ ਹਨ ਸਗੋਂ ਇਸ ਵਿਚ ਉਹ ਲੋਕ ਹੋਣ ਜਿਨ੍ਹਾਂ ਨੇ ਸਮਾਜ ਦੇ ਸੁਧਾਰ ਲਈ ਕੰਮ ਕੀਤਾ ਹੋਵੇ, ਕੌਮ ਤੇ ਦੇਸ਼ ਲਈ ਕੰਮ ਕੀਤਾ ਹੋਵੇ ਤਾਂ ਕਿ ਇਨ੍ਹਾਂ ਕਿਤਾਬਾਂ ਨੂੰ ਬਦਲ ਕੇ ਬੱਚਿਆਂ ਦੇ ਦ੍ਰਿਸ਼ਟੀਕੋਣ ਨੂੰ ਬਦਲ ਦੇਣ ਅਤੇ ਚੰਗਾ ਸਬਕ ਲੈ ਸਕਣ । ਇਸ ਗੱਲ ਵੱਲ ਕੈਨੇਡੀਅਨ ਸਾਹਿਬ ਨੇ ਵੀ ਧਿਆਨ ਦਿਵਾਇਆ ਹੈ । ਅੱਜ ਲੋੜ ਹੈ ਇਸ ਗੱਲ ਦੀ ਕਿ ਕਿਤਾਬਾਂ ਵਿਚ ਉਚੇ ਆਦਰਸ਼ ਨੂੰ ਥਾਂ ਦਿਤੀ ਜਾਵੇ । ਅੱਜ ਲੋੜ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਦੀ "ਮਾਨਸ ਕੀ ਜਾਤ ਸਭ ਏਕੇ ਪਹਿਚਾਨਬੋ।" ਜਦ ਤਕ ਤਾਲੀਮ ਨੂੰ ਮਾਨਵਤਾ ਦਾ ਦਰਜਾ ਉਚਾ ਕਰਨ ਵਾਲੀ ਅਤੇ ਸਮਾਨਤਾ ਦੀ ਭਾਵਨਾ ਵਧਾਉਣ ਵਾਲੀ ਨਹੀਂ ਬਣਾਇਆ ਜਾਂਦਾ ਅਤੇ ਸੱਚੇ ਅਰਥਾਂ ਵਿਚ ਬਾਲਕਾਂ ਨੂੰ ਕੌਮੀਅਤ ਦੇ ਰਾਹ ਤੇ ਚੱਲਣ ਵਾਲੇ ਨਹੀਂ ਬਣਾਇਆ ਜਾਂਦਾ ਤਦ ਤੱਕ ਗੁਰੂ ਗੋਬਿੰਦ ਸਿੰਘ ਮਾਰਗ ਨਹੀਂ ਬਣ ਸਕੇਗਾ । ਇਸ ਲਈ ਇਸ ਪੱਖ ਵੱਲ ਧਿਆਨ ਦੇਣ ਦੀ ਲੋੜ ਹੈ ।

[ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ]

ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਜਿਹੜਾ ਸਿਖਿਆ ਵਿਭਾਗ ਹੈ ਉਹ ਪ੍ਰਯਤਨ ਕਰ ਰਿਹਾ ਹੈ ਕਿ ਸਿਖਿਆ ਪੱਧਤੀ ਵਿਚ ਸੁਧਾਰ ਕੀਤਾ ਜਾਵੇ । ਇਸ ਵਿਭਾਗ ਦੇ ਵਰਤਮਾਨ ਡੀ. ਪੀ. ਆਈ. ਬਖਸ਼ੀ ਸਾਹਿਬ ਉੱਚ ਕੋਟੀ ਦੇ ਸਿਖਿਆ ਸ਼ਾਸਤ੍ਰੀ ਹਨ ਅਤੇ ਇਨ੍ਹਾਂ ਨੇ ਇਕ ਇਵੈਲਿਊਏਸ਼ਨ ਸੈਲ ਕਾਇਮ ਕੀਤਾ ਹੈ ਤਾਂ ਕਿ ਸਿਖਿਆ ਪੱਧਤੀ ਵਿਚ ਸੁਧਾਰ ਕੀਤਾ ਜਾ ਸਕੇ । ਇਹ ਇਕ ਸ਼ਲਾਘਾਯੋਗ ਕੰਮ ਹੈ ਜਿਹੜਾ ਕਿ ਅਰੰਭਿਆ ਗਿਆ ਹੈ । ਇਸ ਦੇ ਨਾਲ ਹੀ ਇਨ੍ਹਾਂ ਨੇ ਬੱਚਿਆਂ ਨੂੰ ਵਰਕ ਐਕਸ-ਪੀਰੀਐਂਸ ਦੇਣ ਲਈ ਆਰਟ ਟ੍ਰੇਨਿੰਗ ਇਨਸਟੀਚਿਊਟ ਮਾਹਿਲਪੁਰ ਵਿਚ ਕਾਇਮ ਕੀਤਾ ਹੈ। ਇਸ ਬਾਰੇ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੇ ਸਕੂਲ ਇਕ ਨਹੀਂ ਕਈ ਹੋਣੇ ਚਾਹੀਦੇ ਹਨ ਤਾਂ ਕਿ ਇਸ ਤਰ੍ਹਾਂ ਦੀ ਸਿਖਲਈ ਪਰਾਪਤ ਨੌਜਵਾਨ ਤਿਆਰ ਕੀਤੇ ਜਾ ਸਕਣ ।

ਇਕ ਗੱਲ ਮੈਂ , ਚੀਫ ਮਨਿਸਟਰ ਸਾਹਿਬ ਬੈਠੇ ਹਨ, ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਨੈਸ਼ਨਲ ਡਿਸਿਪਲਨ ਸਕੀਮ ਸਕੂਲਾਂ ਵਿਚ ਜਿਹੜੀ ਚੱਲ ਰਹੀ ਹੈ ਇਹ ਕੋਈ ਠੀਕ ਢੰਗ ਦੀ ਨਹੀਂ । ਜਿਹੜੀ ਫਿਜ਼ੀਕਲ ਐਜੂਕੇਸ਼ਨ ਦਿਤੀ ਜਾਂਦੀ ਹੈ ਉਹ ਠੀਕ ਨਹੀਂ ਅਤੇ ਮੈਂ ਸਮਝਦਾ ਹਾਂ ਕਿ ਇਹ ਸਕੀਮ ਨਾਕਸ ਹੈ ਇਸ ਨੂੰ ਇਸ ਤਰ੍ਹਾਂ ਦੀ ਬਣਾਇਆ ਜਾਣਾ ਚਾਹੀਦਾ ਹੈ ਕਿ ਜਿਸ ਦਾ ਅਸਰ ਬੱਚਿਆਂ ਤੇ ਪਏ। ਸੀ. ਐਮ. ਸਾਹਿਬ ਪਿਛੇ ਫਿਲੌਰ ਪੁਲਿਸ ਟ੍ਰੇਨਿੰਗ ਸਕੂਲ ਵੇਖ ਕੇ ਆਏ ਹਨ ਉਨ੍ਹਾਂ ਨੇ ਉਥੇ ਦੀ ਪਰੇਡ ਵੀ ਵੇਖੀ ਹੈ ਅਤੇ ਫਿਜ਼ੀਕਲ ਐਕਸਰਸਾਈਜ਼ਿਜ਼ ਵੀ ਵੇਖੀਆਂ ਹਨ, ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਫਿਜ਼ੀਕਲ ਇਨਸਟ੍ਰਕਟਰਾਂ ਨੂੰ ਜਿਹੜੇ ਕਿ ਸਕੂਲਾਂ ਵਿਚ ਕੰਮ ਕਰਦੇ ਹਨ ਫਿਲੌਰ ਸੈਂਟਰ ਤੇ ਭੇਜ ਕੇ ਇਕ ਰਿਫਰੈਸ਼ਰ ਕੋਰਸ ਦਿਵਾਉਣਾ ਚਾਹੀਦਾ ਹੈ ਤਾਂ ਕਿ ਇਸ ਦੇ ਫਲਸਰੂਪ ਬੱਚਿਆਂ ਦੀ ਅਤੇ ਕੌਮ ਦੀ ਸਿਹਤ ਬਣੇ । ਸਰਦਾਰ ਉਮਰਾਓ ਸਿੰਘ ਆਪ ਸਪੋਰਟਸਮੈਨ ਹਨ ਇਨ੍ਹਾਂ ਨੂੰ ਇਸ ਪਾਸੇ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਬੱਚਿਆਂ ਵਿਚੋਂ ਸਪੋਰਟਸਮੈਨ ਪੈਦਾ ਹੋ ਸਕਣ । ਮੇਰੇ ਕੁਝ ਦੋਸਤਾਂ ਨੇ ਸਕੂਲ ਐਜੂਕੇਸ਼ਨ ਬੋਰਡ ਦੇ ਵੱਲ ਤਵੱਜੋ ਦਿਵਾਈ ਹੈ । ਸਰਕਾਰ ਦਾ ਸ਼ਾਇਦ ਇਹ ਖਿਆਲ ਹੈ ਕਿ ਭਾਵੇਂ ਕੋਈ ਵੀ ਕਾਰਪੋਰੇਸ਼ਨ ਬਣੇ ਜਾਂ ਕੋਈ ਕਮੇਟੀ ਬਣੇ ਜਦੋਂ ਤੱਕ ਉਸ ਦਾ ਚੇਅਰਮੈਨ ਆਈ. ਏ. ਐਸ. ਅਫਸਰ ਨਹੀਂ ਹੁੰਦਾ ਉਹ ਨਾਮੁਕੰਮਲ ਹੁੰਦੀ ਹੈ । ਹੋਰ ਕੋਈ ਐਡਮਨਿਸਟ੍ਰੇਸ਼ਨ ਰਨ ਕਰ ਹੀ ਨਹੀਂ ਸਕਦਾ । ਪੰਜਾਬ ਵਿਚ ਐਜੂਕੇਸ਼ਨ ਬੋਰਡ ਕਾਇਮ ਕੀਤਾ, ਇਹ ਇਕ ਬੜੀ ਅੱਛੀ ਗੱਲ ਹੈ ਪਰ ਇਸ ਦਾ ਚੇਅਰਮੈਨ ਇਕ ਆਈ. ਏ. ਐਸ. ਅਫਸਰ ਹੈ । ਫੇਰ ਇਸ ਦਾ ਜਿਹੜਾ ਸੈਕਟਰੀ ਹੈ ਉਹ ਵੀ ਇਕ ਆਈ. ਏ. ਐਸ. ਜਾਂ ਪੀ. ਸੀ. ਐਸ. ਅਫਸਰ ਹੈ। ਪਰ ਮੈਨੂੰ ਇਹ ਕਹਿਣ ਦੇ ਵਿਚ ਕੋਈ ਦਰੇਗ ਨਹੀਂ ਕਿ ਮੌਜੂਦਾ ਸ਼ਿਖਸ਼ਾ ਬੋਰਡ ਦੇ ਵਿਚ ਬਿਲਕੁਲ ਨਾਅਹਿਲ ਆਦਮੀ ਭਰੇ ਹੋਏ ਹਨ । ਜੇ ਤੁਸੀਂ ਸਮਾਂ ਦਿਉ ਮੈਂ ਉਹ ਵੀ ਦੱਸ ਸਕਦਾ ਹਾਂ ਕਿ ਇਹ ਬੋਰਡ ਨੇ ਹੁਣ ਤੱਕ ਕੀ ਕੀਤਾ ਹੈ । ਇਸ ਬੋਰਡ ਨੇ ਹਰੀਜਨਾਂ ਦੇ ਨਾਲ ਘੋਰ ਅਨਿਆਏ ਕੀਤਾ, ਉਨ੍ਹਾਂ ਨਾਲ ਵਿਤਕਰਾ ਕੀਤਾ । ਪਹਿਲਾਂ ਇਨ੍ਹਾਂ ਨੇ ਫੈਸਲਾ ਕੀਤਾ ਕਿ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇਣੀ ਹੈ, ਪਰ ਫੇਰ ਰਿਜ਼ਰਵੇਸ਼ਨ ਤੋਂ ਨਾਂਹ ਕਰ ਦਿਤੀ । ਮੈਂ ਇਸ ਬਾਰੇ ਇਕ ਸਵਾਲ ਹਾਊਸ ਵਿਚ ਦਿਤਾ ਪਰ ਵਜ਼ੀਰ ਸਾਹਿਬ ਨੇ ਇਹ ਗੱਲ ਕਹਿ ਕੇ ਟਾਲ ਦਿਤਾ ਕਿ ਅਸੀਂ ਉਨ੍ਹਾਂ ਦਾ ਮੁਆਮਲਾ ਏਥੇ ਛੇੜ ਹੀ ਨਹੀਂ ਸਕਦੇ । ਇਹ ਅਨਟੱਚਏਬਲ ਅਦਾਰਾ ਹੈ । ਪਰ ਮੈਂ ਉਨ੍ਹਾਂ ਨੂੰ ਫੇਰ ਅਰਜ਼ ਕਰ ਦੇਵਾਂ ਕਿ ਜਦੋਂ ਤੱਕ ਉਥੇ ਹਰੀਜਨਾਂ ਨੂੰ ਰਿਜ਼ਰਵੇਸ਼ਨ ਨਹੀਂ ਮਿਲਦੀ ਅਤੇ ਜਦੋਂ ਤੱਕ ਅਸੀਂ ਇਸ ਐਡਮਨਿਸਟ੍ਰੇਸ਼ਨ ਦੇ ਢਾਂਚੇ ਨੂੰ ਬਦਲ ਕੇ ਨਵੇਂ ਬੰਦੇ ਨਹੀਂ ਲਾਉਂਦੇ ਹਾਈ ਸਕੂਲਾਂ ਦੀ ਤਾਲੀਮ ਦੇ ਵਿਚ ਕੋਈ ਸੁਧਾਰ ਹੋ ਨਹੀਂ ਸਕਦਾ । ਜਿਸ ਤਰ੍ਹਾਂ ਡੀ. ਪੀ. ਆਈ. ਦੇ ਮਹਿਕਮੇ ਵਿਚ ਪਹਿਲਾਂ ਕੁਝ ਪ੍ਰੀਵਰਤਨ ਕੀਤਾ ਸੀ ਤਾਂ ਠੀਕ ਹੋਇਆ ਸੀ, ਇਸ ਦੇ ਵਿਚ ਵੀ ਕੋਈ ਪ੍ਰੀਵਰਤਨ ਹੋਣਾ ਚਾਹੀਦਾ ਹੈ ।

ਇਥੇ ਬਹੁਤ ਸਾਰੀਆਂ ਖਰਾਬੀਆਂ ਹਨ, ਬਹੁਤ ਸਾਰੇ ਕੇਸਿਜ਼ ਚੱਲਦੇ ਹਨ, ਇਨਕੁਆਰੀਆਂ ਹੋ ਰਹੀਆਂ ਹਨ । ਇਨ੍ਹਾਂ ਸਾਰਿਆਂ ਮੁਆਮਲਿਆਂ ਦਾ ਇਲਾਜ ਇਹੋ ਹੈ ਕਿ ਇਕ ਜੁਆਇੰਟ ਡਾਇਰੈਕਟੋਰੇਟ ਕਾਇਮ ਕੀਤਾ ਜਾਵੇ । ਇਨ੍ਹਾਂ ਦੇ ਅੰਡਰ ਬੋਰਡ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾਵੇ ਜਿਵੇਂ ਪ੍ਰਾਇਮਰੀ ਐਜੂਕੇਸ਼ਨ ਵੱਖਰਾ ਵਿੰਗ ਹੋਵੇ, ਮਿਡਲ ਸ਼ਿਖਸ਼ਾ ਵੱਖਰਾ ਅਤੇ ਇੰਟਰ ਤੱਕ ਦਾ ਵੱਖਰਾ ਹੋਵੇ ਤਾਂ ਇਸ ਪਾਸੇ ਕਾਫੀ ਸੁਧਾਰ ਹੋ ਸਕਦਾ ਹੈ । ਇਕ ਮਾਨਯੋਗ ਅਫਸਰ ਜਿਸ ਦੇ ਖਿਲਾਫ ਜਾਂਚ ਚੱਲ ਰਹੀ ਹੈ, ਮੈਂ ਨਾਉਂ ਨਹੀਂ ਲੈਂਦਾ, ਨਹੀਂ ਤਾਂ ਇਸ ਦੇ ਲਈ ਹੋਰ ਸਮਾਂ ਚਾਹੀਦਾ ਹੋਵੇਗਾ, ਇਹ ਗੱਲ ਇਥੇ ਹੀ ਛੱਡਦਾ ਹੋਇਆ ਹੁਣ ਮੈਂ ਕਿਤਾਬਾਂ ਦੇ ਮੁਤਾਲਿਕ ਅਰਜ਼ ਕਰਨੀ ਚਾਹੁੰਦਾ ਹਾਂ । ਜਿਤਨੀਆਂ ਵੀ ਕਿਤਾਬਾਂ ਅੱਜ ਛਪਦੀਆਂ ਹਨ ਉਨ੍ਹਾਂ ਵਿਚ ਵੱਡੇ ਵੱਡੇ ਸ਼ਹੀਦਾਂ ਅਤੇ ਆਗੂਆਂ ਦਾ ਨਾਉਂ ਨਹੀਂ ਆਉਂਦਾ ਜਿਹੜੇ ਇਸ ਪੰਜਾਬ ਦੀ ਧਰਤੀ ਤੇ ਹੋਏ । ਇਨ੍ਹਾਂ ਦਾ ਜ਼ਿਕਰ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਲਾਲਾ ਲਾਜਪੱਤ ਰਾਏ, ਸ਼ਹੀਦੇ ਆਜ਼ਮ ਭਗਤ ਸਿੰਘ, ਸਰਦਾਰ ਕਰਤਾਰ ਸਿੰਘ ਸਰਾਭਾ, ਸੁਆਮੀ ਸ਼ਰਧਾ ਨੰਦ, ਸ੍ਰੀ ਹਰਦਿਆਲ, ਮਹਾਤਮਾ ਹੰਸ ਰਾਜ, ਗੋਸੁਆਮੀ ਗਨੇਸ਼ ਦੱਤ, ਊਧਮ ਸਿੰਘ ਸੁਨਾਮ, ਭਾਈ ਪਰਮਾਨੰਦ, ਬਾਬਾ ਖੜਕ ਸਿੰਘ, ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਸਰਦਾਰ ਸੇਵਾ ਸਿੰਘ ਠੀਕਰੀਵਾਲਾ, ਮਾਸਟਰ ਤਾਰਾ ਸਿੰਘ ਆਦਿ, ਇਹ ਸਾਰੇ ਇਹੋ ਜਿਹੇ ਸੱਜਣ ਹਨ, ਜਿਨ੍ਹਾਂ ਪੰਜਾਬ ਦੀ ਜ਼ਮੀਨ ਤੇ ਜਾਗਰਤੀ ਲਿਆਂਦੀ ਅਤੇ ਇਕ ਜਾਗਰਤੀ ਦੀ ਨੀਂਹ ਕਾਇਮ ਕੀਤੀ । ਜਿਨ੍ਹਾਂ ਨੇ ਇਨਕਲਾਬ ਲਿਆਉਣ ਲਈ ਸ਼ਹਾਦਤਾਂ ਦਿਤੀਆਂ, ਪੰਜਾਬ ਅੰਦਰ ਆਜ਼ਾਦੀ ਦਾਂ ਪਰਚਾਰ ਕੀਤਾ, ਪਰ ਉਨ੍ਹਾਂ ਦਾ ਅੱਜ ਜਿਹੜੀਆਂ ਸ਼ਿਖਸ਼ਾ ਸਤਰ ਦੀਆਂ ਕਿਤਾਬਾਂ ਹਨ ਉਨ੍ਹਾਂ ਦੇ ਵਿਚ ਕਿਤੇ ਨਾਉਂ ਹੀ ਨਹੀਂ ਆਉਂਦਾ । ਇਹ ਹੁਣ ਤਕ ਆਉਣਾ ਚਾਹੀਦਾ ਸੀ ਤਾਂ ਜੋ ਸਾਡੀਆਂ ਆਉਣ ਵਾਲੀਆਂ ਨਸਲਾਂ ਇਨ੍ਹਾਂ ਨੂੰ ਯਾਦ ਕਰਦੀਆਂ ਰਹਿਣ । (ਘੰਟੀ) ਮੈਂ ਤਾਂ ਆਲਰੇਡੀ ਵਾਈਂਡ ਅੱਪ ਹੀ ਕਰ ਰਿਹਾ ਹਾਂ ।

ਜਿਹੜੀਆਂ ਸਾਡੀਆਂ ਯੂਨੀਵਰਸਿਟੀਜ਼ ਹਨ ਇਨ੍ਹਾਂ ਬਾਰੇ ਬਹੁਤ ਸਾਰੀਆਂ ਗਲਾਂ ਕਹਿਣ ਵਾਲੀਆਂ ਹਨ ਪਰ ਜਿਹੜੀਆਂ ਬਹੁਤ ਹੀ ਜ਼ਰੂਰੀ ਹਨ, ਮੈਂ ਉਹ ਹੀ ਅਰਜ਼ ਕਰਾਂਗਾ। ਸਾਡਾ ਪੰਜਾਬ ਇਕ ਛੋਟਾ ਜਿਹਾ ਸੂਬਾ ਹੈ ਪਰ ਇਸ ਦੇ ਵਿਚ ਵੀ ਦੋ ਯੂਨੀਵਰਸਿਟੀਆਂ ਹਨ। ਪਰ ਫੇਰ ਵੀ ਹਾਲਤ ਇਹ ਕਿ ਲੜਕੇ ਲੜਕੀਆਂ ਨੂੰ ਦਾਖਲੇ ਨਹੀਂ ਮਿਲ ਰਹੇ। ਮੈਨੂੰ ਇਹ ਗਲ ਬੜੇ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਇਨ੍ਹਾਂ ਯੂਨੀਵਰਸਿਟੀਜ਼ ਦੇ ਖੇਤ੍ਰਾਂ ਵਿਚੋਂ ਬਦਲ ਕੇ ਜਾਣ ਵਾਲਿਆਂ ਅਫਸਰਾਂ ਦੇ ਬਚਿਆਂ ਨੂੰ ਦਾਖਲੇ ਨਹੀਂ ਮਿਲੇ ਉਨ੍ਹਾਂ ਦਾ ਡੇਢ ਡੇਢ ਸਾਲ ਜ਼ਾਇਆ ਗਿਆ, ਦਾਖਲੇ ਦੀਆਂ ਰੁਕਾਵਟਾਂ ਜਦੋਂ ਕੋਈ ਇਕ ਸੂਬੇ ਦੀ ਯੂਨੀਵਰਸਿਟੀ ਵਿਚੋਂ ਉਸੇ ਸੂਬੇ ਦੀ ਦੂਜੀ ਯੂਨੀਵਰਸਿਟੀ ਵਿਚ ਜਾਵੇ ਤਾਂ ਦਾਖਲਾ ਤਾਂ ਮਿਲਣਾ ਚਾਹੀਦਾ ਹੈ ਅਤੇ ਪਾਬੰਦੀਆਂ ਟੁਟਣੀਆਂ ਚਾਹੀਦੀਆਂ ਹਨ।

ਸਪੀਕਰ ਸਾਹਿਬ, ਜਿਸ ਤਰ੍ਹਾਂ ਪੰਜਾਬ ਦੇ ਚੀਫ਼ ਮਨਿਸਟਰ ਨੇ ਤਿੰਨ ਭਾਸ਼ਾਵਾਂ ਨੂੰ ਲਾਜ਼ਮੀ ਕਰਾਰ ਦਿਤਾ ਹੈ, ਇਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਅਜ ਵੀ ਇਸ ਗਲ ਦੀ ਸਖਤ ਜ਼ਰੂਰਤ ਹੈ ਕਿ ਸਿਖਸ਼ਾ ਦੇ ਖੇਤਰ ਵਿਚ ਪੂਰੀ ਜਾਗਰਤੀ, ਆਜ਼ਾਦੀ ਲਿਆਂਦੀ ਜਾਵੇ। ਸਰਕਾਰ ਨੂੰ ਇਕ ਅਜਿਹੀ ਡਿਕਸ਼ਨਰੀ ਤਿਆਰ ਕਰਨੀ ਚਾਹੀਦੀ ਹੈ ਜਿਹੜੀ ਸੰਸਕ੍ਰਿਤ, ਹਿੰਦੀ ਅਤੇ ਪੰਜਾਬੀ ਤਿੰਨਾਂ ਜ਼ਬਾਨਾਂ ਦੀ ਹੋਵੇ। ਮੈਂ ਅਰਜ਼ ਕਰਾਂਗਾ ਕਿ ਸੰਸਕ੍ਰਿਤ ਅਤੇ ਪੰਜਾਬੀ ਦੇ ਬਹੁਤ ਸਾਰੇ ਸ਼ਬਦ ਆਪਸ ਵਿਚ ਮਿਲਦੇ ਜੁਲਦੇ ਹਨ। ਜਿਸ ਤਰ੍ਹਾਂ

| ਪੰਜਾਬੀ | ਸੰਸਕ੍ਰਿਤ | ਹਿੰਦੀ |
|---|---|---|
| ਜਦੋਂ | ਯਦਾ | ਜਬ |
| ਤਦੋਂ | ਤਦਾ | ਤਬ |

[ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ]

| ਪੰਜਾਬੀ | ਸੰਸਕ੍ਰਿਤ | ਹਿੰਦੀ |
|---|---|---|
| ਕਦੋਂ | ਕਦਾ | ਕਬ |
| ਇਉਂ | ਏਵਮ | ਏਵਮ |
| ਰੁਖ | ਵਰਿਕਸ਼ | ਵਰਿਕਸ਼ |
| ਮੁੱਢ | ਮੂਲ | ਮੂਲ |
| ਇਥੇ | ਇਤਾ | ਯਹਾਂ |
| ਕਿਥੇ | ਕੁਤਾ | ਕਹਾਂ |
| ਕੀ | ਕਿਮ | ਕਯਾ |
| ਭਰਾ | ਭਰਾਤਾ | ਭਰਾਤਾ |

ਸਾਨੂੰ ਇਨ੍ਹਾਂ ਭਾਸ਼ਾਵਾਂ ਦਾ ਅਛੀ ਤਰ੍ਹਾਂ ਗਿਆਨ ਨਾ ਹੋਣ ਦੇ ਕਾਰਨ ਆਪਸ ਦੇ ਵਿਚ ਬੜੀ ਖਿਚੋਤਾਣੀ ਦਾ ਖਾਹ-ਮਖਾਹ ਸ਼ਿਕਾਰ ਹੋਣਾ ਪੈਂਦਾ ਹੈ । ਮੇਰੇ ਫਾਜ਼ਲ ਦੋਸਤ ਸਰਦਾਰ ਸੁਰਜੀਤ ਸਿੰਘ ਨੇ ਭਾਸ਼ਾਵਾਂ ਦਾ ਗਿਆਨ ਦਿੰਦੇ ਹੋਏ ਜ਼ਿਕਰ ਕੀਤਾ ਸੀ ਕਿ ਭਾਸ਼ਾਵਾਂ ਦਾ ਸਤਰ ਕਿਉਂ ਬਣਾਉਂਦੇ ਹੋ ਮੈਂ ਉਨ੍ਹਾਂ ਨੂੰ ਆਪਣੀ ਮਨਿਸਟਰੀ ਵੇਲੇ ਦੀ ਗਲ ਯਾਦ ਕਰਾ ਦੇਵਾਂ ਕਿ ਉਨ੍ਹਾਂ ਦੇ ਵੇਲੇ ਕਿਸੇ ਅਕਾਲੀ ਵਜ਼ੀਰ ਦੇ ਲੜਕੇ ਨੂੰ ਦਾਖਲਾ ਇਸ ਕਰਕੇ ਨਹੀਂ ਮਿਲ ਰਿਹਾ ਸੀ ਕਿਉਂਕਿ ਉਸ ਦੇ ਸਤਰ ਤੋਂ ਨੰਬਰ ਘਟ ਸਨ। ਮੈਂ ਉਸ ਦਾ ਨਾਉਂ ਨਹੀਂ ਲੈਂਦਾ। ਉਸ ਨੇ ਯੂਨੀਵਰਸਿਟੀ ਦੇ ਵਿਚ ਦਰਖਾਸਤ ਦੇਕੇ ਬੜੀ ਹੇਰਾ ਫੇਰੀ ਦੇ ਨਾਲ ਦਾਖਲੇ ਵਾਸਤੇ ਇਜਾਜ਼ਤ ਮੰਗੀ ਸੀ ਪਰ ਮਿਲੀ ਨਹੀਂ, ਮੈਂ ਇਸ ਚੀਜ਼ ਦੇ ਹੱਕ ਵਿਚ ਨਹੀਂ। ਇਸ ਤਰ੍ਹਾਂ ਦੀਆਂ ਗਲਾਂ ਨੂੰ ਰੋਕਣਾ ਚਾਹੀਦਾ ਹੈ । ਸਿਖਿਆ ਦੇ ਸਤਰ ਨੂੰ ਉਚਾ ਕਰਨਾ ਚਾਹੀਦਾ ਹੈ । ਹਰ ਇਨਸਟੀਚਿਊਸ਼ਨ ਦੇ ਵਿਚ ਸਮਾਜਵਾਦ ਦੀ ਸ਼ਕਲ ਦੇ ਵਿਚ ਸ਼ਿਖਸ਼ਾ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਇਥੇ ਬਾਬੂ ਬ੍ਰਿਸ਼ ਭਾਨ ਜੀ ਨੇ ਜ਼ਿਕਰ ਕੀਤਾ ਸੀ, ਤਦ ਹੀ ਅਸੀਂ ਆਪਣੇ ਆਸ਼ੇ ਵਿਚ ਸਫਲ ਹੋ ਸਕਦੇ ਹਾਂ, ਇਨ੍ਹਾਂ ਸ਼ਬਦਾਂ ਨਾਲ ਸਪੀਕਰ ਸਾਹਿਬ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਇਸ ਦੇ ਨਾਲ ਹੀ ਪੰਜਾਬ ਸਰਕਾਰ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬੀ, ਹਿੰਦੀ ਅਤੇ ਇੰਗਲਿਸ਼ ਨੂੰ ਇਸ ਸਟੇਟ ਵਿਚ ਲਾਜ਼ਮੀ ਬਣਾਕੇ ਭਾਸ਼ਾਵਾਂ ਦੇ ਵਿਕਾਸ ਲਈ ਸਹੀ ਕਦਮ ਪੁਟਿਆ ਹੈ ਅਤੇ ਵਿਗੜੀ ਹੋਈ ਹਾਲਤ ਨੂੰ ਜਿਹੜੀ ਝਗੜੇ ਦਾ ਕਾਰਨ ਸੀ ਸੁਧਾਰ ਦਿਤਾ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ ਐਸ. ਸੀ.) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਮੰਗ ਨੰ : 26 ਦੇ ਬਾਰੇ ਕੁਝ ਗਲਾਂ ਕਰਨੀਆਂ ਹਨ। ਇਹ ਉਹ ਮੰਗ ਹੈ ਜਿਨ੍ਹਾਂ ਦੇ ਵਿਚ ਧਰਮਸ਼ਾਲਾ ਆਉਂਦੀਆਂ ਹਨ । ਇਹ ਰੁਪਿਆ ਧਰਮਸ਼ਾਲਾਵਾਂ ਦੇ ਨਾਉਂ ਹੇਠ ਗਰੀਬਾਂ ਦੀ ਦਸ਼ਾ ਦੇ ਸੁਧਾਰ ਲਈ ਰਖਿਆ ਗਿਆ ਹੈ (ਇਕ ਮਾਨਯੋਗ ਮੈਂਬਰ : ਇਹ ਤਾਂ ਸੋਸ਼ਲ ਵੈਲਫੇਅਰ ਵਿਚ ਆਉਂਦੀਆਂ ਹਨ ) ਮੈਂ ਅਰਜ਼ ਕਰਾਂ ਕਿ ਮਿਸਲੇਨੀਅਸ ਦੇ ਵਿਚ ਇਹ ਸਾਰੇ ਹੀ ਆ ਜਾਂਦੇ ਹਨ। ਜਦੋਂ ਇਨ੍ਹਾਂ ਵਿਚ ਸੋਸ਼ਲ ਫੰਕਸ਼ਨ ਹੁੰਦੇ ਹਨ ਤੇ ਅਸੀਂ ਇਨ੍ਹਾਂ ਧਰਮਸ਼ਾਲਾਂ ਵਿਚ ਵੀ ਬੈਠ ਕੇ ਤਾਂ ਸੋਸ਼ਲ ਸੁਧਾਰ ਦੀਆਂ ਹੀ ਗਲਾਂ ਕਰਦੇ ਹਾਂ, ਅਸੀਂ ਉਥੇ ਬੈਠ ਕੇ ਆਪਸ ਵਿਚ ਗੁਰਮਤੇ ਕਰਦੇ ਹਾਂ । ਧਰਮਸ਼ਾਲਾ ਵੀ ਤਾਂ ਇਸੇ ਲਈ ਹੁੰਦੀ ਹੈ ਕਿ ਅਸੀਂ ਉਥੇ ਇਕਠੇ ਬੈਠਦੇ ਹਾਂ ਤੇ ਸਾਡੀਆਂ ਬਰਾਤਾਂ ਵਗੈਰਾ ਉਥੇ ਉਤਰਦੀਆਂ ਹਨ ।

**ਸ੍ਰੀ ਸਪੀਕਰ** : ਖਾਲਸਾ ਜੀ ਤੁਸੀਂ ਵਜ਼ੀਰ ਰਹੇ ਹੋ, ਜਿਹੜੀ ਡੀਮਾਂਡ ਹੈ ਉਸ ਤੇ ਹੀ ਬੋਲੋ ।
(Khalsa ji, you had been a Minister, you should speak on the demand under discussion.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਇਹ ਵਜ਼ੀਰ ਤਾਂ ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਦੇ ਰਹੇ ਹਨ (ਹਾਸਾ)।

**ਸਰਦਾਰ ਬਸੰਤ ਸਿੰਘ ਖਾਲਸਾ** : ਮਿਸਲੇਨੀਅਸ ਦੇ ਵਿਚ ਇਹ ਸਾਰੀ ਹੀ ਚੀਜ਼ ਆ ਜਾਂਦੀ ਹੈ। ਅਜ ਗਰੀਬ ਹਰੀਜਨ ਨਹੀਂ ਚਾਹੁੰਦੇ ਕਿ ਉਨ੍ਹਾਂ ਨਾਲ ਕਿਸੇ ਚੀਜ਼ ਦੇ ਵਿਚ ਵਿਤਕਰਾ ਕੀਤਾ ਜਾਵੇ। ਸਾਡੀ ਅਕਾਲੀ ਪਾਰਟੀ ਨੂੰ ਇਸ ਗਲ ਦਾ ਬੜਾ ਭਾਰੀ ਗਿਲਾ ਹੈ। ਅਸੀਂ ਇਕ ਸਵਾਲ ਪੁੱਛਿਆ ਸੀ ਕਿ ਧਰਮਸ਼ਾਲਾਵਾਂ ਕਿਸ ਤਰੀਕੇ ਦੇ ਨਾਲ ਦਿਤੀਆਂ ਜਾਂਦੀਆਂ ਹਨ ਵਿਤਕਰਾ ਕਿਉਂ ਕੀਤਾ ਜਾਂਦਾ ਹੈ ? ਇਹ ਵੀ ਸਵਾਲ ਕੀਤਾ ਸੀ ਕਿ ਧਰਮਸ਼ਾਲਾ ਜਦੋਂ ਕਿਸੇ ਨੂੰ ਦਿੰਦੇ ਹੋ ਤਾਂ ਕਿਸ ਤਰੀਕੇ ਨਾਲ ਤਕਸੀਮ ਕਰਦੇ ਹੋ ? ਪਰ ਦੋਨਾਂ ਦਾ ਜਵਾਬ ਨਾਂਹ ਦੇ ਵਿਚ ਆਇਆ ਹੈ। ਇਨ੍ਹਾਂ ਧਰਮਸ਼ਾਲਾਵਾਂ ਵਿਚ ਗਰੀਬ ਹਰੀਜਨ ਹੀ ਰਹਿੰਦੇ ਹਨ। ਕਿਸੇ ਹੋਰ ਲਈ ਇਹ ਧਰਮਸ਼ਾਲਾਵਾਂ ਨਹੀਂ ਬਣਨੀਆਂ, ਹਰੀਜਨਾਂ ਲਈ ਹੀ ਬਣਨੀਆਂ ਹਨ। ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਵਿਚ ਵਿਤਕਰਾ ਨਹੀਂ ਹੋਣਾ ਚਾਹੀਦਾ। ਫਿਰ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਜਿਹੜੇ ਸ਼ੈਡੂਲਡਕਾਸਟਸ ਡਿਸਟ੍ਰਿਕਟ ਵੈਲਫੇਅਰ ਅਫ਼ਸਰ ਲਾਏ ਹਨ ਜਿਨ੍ਹਾਂ ਨੇ ਕਿ ਧਰਮਸ਼ਾਲਾਵਾਂ ਬਣਾਉਣੀਆਂ ਹਨ, ਉਨ੍ਹਾਂ ਨੇ ਹੋਰ ਤਾਂ ਕੁਰਪਸ਼ਨ ਕਰਨੀ ਸੀ ਪਰ ਉਹ ਧਰਮਸ਼ਾਲਾਵਾਂ ਦੇ ਨਾਂ ਤੇ ਹਰੀਜਨਾਂ ਤੋਂ ਵੀ ਪੈਸੇ ਇਕੱਠੇ ਕਰ ਲੈਂਦੇ ਹਨ। ਸਪੀਕਰ ਸਾਹਿਬ, ਅਸੀਂ ਵਜ਼ੀਰ ਸਾਹਿਬ ਤੋਂ ਇਕ ਸਵਾਲ ਪੁੱਛਿਆ ਸੀ। 8 ਮੈਂਬਰਾਂ ਨੇ ਲਿਖ ਕੇ ਦਿਤਾ ਵੀ ਹੈ ਕਿ ਡਿਸਟਰਿਕਟ ਵੈਲਫੇਅਰ ਅਫਸਰ, ਲੁਧਿਆਣਾ, ਗਰੀਬਾਂ ਤੋਂ, ਹਰੀਜਨਾਂ ਤੋਂ ਪੈਸੇ ਇਕੱਠੇ ਕਰਦਾ ਹੈ। ਵਜ਼ੀਰ ਸਾਹਿਬ ਨੂੰ ਮੈਂ ਦਸ ਦਿਆਂ ਕਿ ਉਥੇ ਡਿਪਟੀ ਡਾਇਰੈਕਟਰ ਇਨਕੁਆਇਰੀ ਕਰਨ ਗਿਆ ਤਾਂ ਜਿਹੜਾ ਕਾਗਜ਼ ਅਸੀਂ ਲਿਖ ਕੇ ਵਜ਼ੀਰ ਸਾਹਿਬ ਨੂੰ ਦਿਤਾ ਸੀ ਉਹ ਹੀ ਉਸ ਕੋਲ ਸੀ ਅਤੇ ਉਸ ਤੇ ਇਨਕੁਆਇਰੀ ਕਰ ਰਿਹਾ ਸੀ। ਇਹ ਗਲਤ ਤਰੀਕਾ ਹੈ ਹਾਊਸ ਵਿਚ ਜਵਾਬ ਦੇਣ ਦਾ। ਫਿਰ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਇਨ੍ਹਾਂ ਦੇ ਡਾਇਰੈਕਟੋਰੇਟ ਵਿਚ ਇਕ ਰਜਿਸਟਰ ਰਖਿਆ ਹੋਇਆ ਹੈ, ਜਿਹੜੀਆਂ ਧਰਮਸ਼ਾਲਾਵਾਂ ਦਿੰਦੇ ਹਨ ਉਸ ਦੇ ਸਾਹਮਣੇ ਉਹ ਉਸ ਐਮ. ਐਲ. ਏ. ਦਾ ਨਾਂ ਲਿਖ ਦੇਂਦੇ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਗਰੀਬਾਂ ਦਾ ਅਤੇ ਹਰੀਜਨਾਂ ਦਾ ਧਿਆਨ ਰਖਿਆ ਜਾਵੇ। ਫਿਰ ਸਪੀਕਰ ਸਾਹਿਬ, ਮੈਂ ਕੁਝ ਗਲਾਂ ਐਜੂਕੇਸ਼ਨ ਦੇ ਬਾਰੇ ਕਰਨਾ ਚਾਹੁੰਦਾ ਹਾਂ। (ਘੰਟੀ) ਐਜੂਕੇਸ਼ਨ ਦੇ ਮੁਤੱਲਕ 2 ਜਾਂ 3 ਗਲਾਂ ਕਰਕੇ ਮੈਂ ਬੈਠ ਜਾਵਾਂਗਾ। ਐਜੂਕੇਸ਼ਨ ਦੇ ਬਾਰੇ ਵਿਚ ਇਥੇ ਬਹੁਤ ਸਾਰੀਆਂ ਗਲਾਂ ਕਹੀਆਂ ਗਈਆਂ ਹਨ। ਮੈਂ ਅਰਜ਼ ਕਰਦਾ ਹਾਂ ਕਿ ਜਿਹੜੀ ਪ੍ਰਾਇਮਰੀ ਐਜੂਕੇਸ਼ਨ ਹੈ ਇਸ ਵਾਸਤੇ ਇਕ ਵਖਰਾ ਡਾਇਰੈਕਟਰ ਹੋਣਾ ਚਾਹੀਦਾ ਹੈ। ਕਿਉਂਕਿ ਡੀ. ਪੀ. ਆਈ. ਸਾਹਿਬ ਨੂੰ ਹੋਰ ਬਹੁਤ ਸਾਰੇ ਕੰਮ ਹੁੰਦੇ ਹਨ, ਉਹ ਹਾਈ ਸਕੂਲਾਂ ਅਤੇ ਕਾਲਜਾਂ ਨੂੰ ਡੀਲ ਕਰਦੇ ਰਹਿੰਦੇ ਹਨ ਅਤੇ ਪ੍ਰਾਇਮਰੀ ਸਕੂਲਾਂ ਵਲ ਪੂਰੀ ਤਰ੍ਹਾਂ ਧਿਆਨ ਨਹੀਂ ਦੇ ਸਕਦੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਇਮਰੀ ਐਜੂ-ਕੇਸ਼ਨ ਵਾਸਤੇ ਇਕ ਵਖਰਾ ਡਾਇਰੈਕਟੋਰੇਟ ਹੋਣਾ ਚਾਹੀਦਾ ਹੈ। ਕਿਉਂਕਿ ਪ੍ਰਾਇਮਰੀ ਸਕੂਲ ਵਿਚ ਹੀ ਜ਼ਿਆਦਾ ਬੱਚੇ ਵਿਦਿਆ ਪ੍ਰਾਪਤ ਕਰਦੇ ਹਨ ਅਤੇ ਇਸ ਵਾਸਤੇ ਸੈਂਟਰਲ ਸਰਕਾਰ ਵੀ ਬਹੁਤ ਸਾਰੀ ਗ੍ਰਾਂਟ ਦਿੰਦੀ ਹੈ ਜਿਹੜੀ ਕਿ ਪੂਰਾ ਧਿਆਨ ਨਾ ਦਿਤੇ ਜਾਣ ਕਰਕੇ ਪੂਰੀ ਤਰ੍ਹਾਂ ਯੂਟੇਲਾਈਜ਼ ਨਹੀਂ ਹੋ ਸਕਦੀ। ਇਸ ਲਈ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਫਿਰ ਸਪੀਕਰ ਸਾਹਿਬ, ਦੂਜੀ ਗਲ ਮੈਂ ਟਰਾਂਸਫਰਜ਼ ਬਾਰੇ ਕਹਾਂਗਾ। ਇਸ ਵਿਚ ਵੀ ਬੜਾ ਭਾਰਾ ਵਿਤਕਰਾ ਕੀਤਾ ਜਾਂਦਾ ਹੈ। ਇਹ ਮੈਨੂੰ ਇਕ ਚਿੱਠੀ ਆਈ ਹੈ, ਮੈਂ ਇਸ ਵਿਚੋਂ 2-3 ਸ਼ਿਅਰ ਪੜ੍ਹ ਦਿੰਦਾ ਹਾਂ। (ਵਿਘਨ) ਇਹ ਇਕ ਗਰੀਬ ਆਦਮੀ ਦੀ ਚਿਠੀ ਹੈ ਜਿਸ ਵਿਚ ਉਸ ਨੇ ਲਿਖਿਆ ਹੈ ਕਿ ਕਿਸ ਤਰ੍ਹਾਂ ਇਹ ਆਪਣੇ ਬੰਦਿਆਂ ਨੂੰ ਨੇੜੇ ਲਾ ਲੈਂਦੇ ਹਨ ਅਤੇ ਗਰੀਬਾਂ ਨੂੰ ਦੂਰ।

**ਸ੍ਰੀ ਸਪੀਕਰ** : ਖਾਲਸਾ ਜੀ ਲਗਦਾ ਹੈ ਕਿ ਇਹ ਚਿਠੀ ਕਾਫੀ ਦੇਰ ਨਾਲ ਪੁੱਜੀ ਹੈ। (ਹਾਸਾ) (Khalsa ji, it seems that the letter has been received very late.)

**ਸਰਦਾਰ ਬਸੰਤ ਸਿੰਘ ਖਾਲਸਾ** : ਇਹ ਚਿਠੀ ਅੱਜ ਹੀ ਪ੍ਰੁੱਜੀ ਹੈ ਜੀ। ਮੈਂ ਸ਼ਿਅਰ ਪੜ੍ਹ ਦਿੰਦਾ ਹਾਂ:-

"ਆਪਣੀ ਮਿਟੀ ਆਪੇ ਫੋਲਣ, ਹੁਕਮ ਨੂੰ ਨਾਲ ਸਿਫਾਰਸ਼ ਤੋਲਣ।
ਆਪ ਦੇ ਸਕੇ ਤਾਂ ਦੋ ਦੋ ਮੀਲੀਂ, ਦੂਜੇ ਸੌ ਸੌ ਮੀਲ ਤੇ ਰੋਲਣ।
ਵਢੀਆਂ ਹਥੋਂ ਅਦਲ ਦਾ ਦਾਮਨ, ਹੋਇਆ ਲੀਰੋ ਲੀਰ ਵਿਖਾਵਾਂ,
ਦੇਸ਼ ਮੇਰੇ ਦੇ ਰਾਮ ਰਾਜ ਦੀ, ਆਂ ਤੈਨੂੰ ਤਸਵੀਰ ਵਿਖਾਵਾਂ।"

ਸੋ ਇਹ ਹਾਲ ਹੈ ਬਦਲੀਆਂ ਵਿਚ ਵਿਤਕਰੇ ਦਾ। ਇਹ ਗਲ ਆਖ ਕੇ ਮੈਂ ਬੈਠ ਜਾਂਦਾ ਹਾਂ।

**ਸ੍ਰੀਮਤੀ ਸਾਜ਼ਿਦਾ ਬੇਗਮ** : (ਮਾਲੇਰਕੋਟਲਾ): ਸਪੀਕਰ ਸਾਹਿਬ, ਪਿਛਲੇ ਸਾਲ ਵਿਚ ਤਾਲੀਮ ਦੇ ਕੰਮ ਵਿਚ ਬਹੁਤ ਤਰੱਕੀ ਹੋਈ ਹੈ। ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹੇ ਗਏ ਹਨ। 200 ਸਕੂਲ ਮਿਡਲ ਕੀਤੇ ਗਏ ਹਨ ਅਤੇ 75 ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਵਿਚ ਅੱਪ ਗਰੇਡ ਕੀਤਾ ਗਿਆ। (ਥੰਪਿੰਗ) ਪ੍ਰਾਇਮਰੀ ਸਕੂਲਾਂ ਵਿਚ ਇਸ ਦਫ਼ਾ 3 ਲੱਖ ਬੱਚੇ ਦਾਖਲ ਕੀਤੇ ਗਏ ਜਦੋਂ ਕਿ ਪਿਛਲੇ ਸਾਲਾਂ ਵਿਚ ਇਨ੍ਹਾਂ ਦੀ ਤਾਦਾਦ ਸਿਰਫ 20 ਹਜ਼ਾਰ ਸੀ। ਹੁਣ ਤੁਸੀਂ ਖੁਦ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇਹ ਬੱਚਿਆਂ ਵਾਸਤੇ ਕਿੰਨੀ ਖੁਸ਼ੀ ਦੀ ਗਲ ਹੈ ਅਤੇ ਬੱਚਿਆ ਦੇ ਮਾਂ ਬਾਪ ਕਿਤਨੇ ਖੁਸ਼ ਹੋਏ ਹੋਣਗੇ। ਇਸੇ ਤਰ੍ਹਾਂ ਹੀ ਅਗਲੇ ਸਾਲ ਵੀ ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹੇ ਜਾਣਗੇ ਫਿਰ ਪਹਿਲੀ ਦਫ਼ਾ ਹਿੰਦੁਸਤਾਨ ਵਿਚ ਖੇਲਾਂ ਦਾ ਲਾਜ਼ਮੀ ਮਜ਼ਮੂਨ ਲਗਾਇਆ ਗਿਆ ਹੈ। ਇਸ ਨਾਲ ਬੱਚਿਆਂ ਦੀ ਸਿਹਤ ਚੰਗੀ ਹੋਵੇਗੀ ਅਤੇ ਦੇਸ਼ ਵਿਚ ਅੱਛੇ ਖਿਲਾੜੀ ਪੈਦਾ ਹੋਣਗੇ ਔਰ ਦੇਸ਼ ਦੇ ਅੱਛੇ ਸ਼ਹਿਰੀ ਬਣਨਗੇ (ਥੰਪਿੰਗ) ਉਰਦੂ ਦੀ ਤਰੱਕੀ ਲਈ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਉਰਦੂ ਇਕ ਅੱਛੀ ਜਬਾਨ ਹੈ। (ਅਵਾਜ਼ਾਂ: ਬਹੁਤ ਅੱਛੀ ਜ਼ਬਾਨ ਹੈ।) ਪਿਛਲੇ ਸਾਲ ਤਕਰੀਬਨ 8 ਹਜ਼ਾਰ ਟੀਚਰ ਲਗਾਏ ਗਏ ਇਸ ਸਾਲ ਇਤਨੇ ਹੋਰ ਲਗਾਏ ਜਾਣਗੇ। ਇਸ ਤਰ੍ਹਾਂ ਬੜੇ ਲੋਕਾਂ ਨੂੰ ਨੌਕਰੀਆਂ ਮਿਲੀਆਂ ਹਨ ਅਤੇ ਬੇਰੁਜ਼ਗਾਰੀ ਦੂਰ ਹੋਈ ਹੈ। ਗੌਰਮਿੰਟ ਕਾਲਜ, ਮਲੇਰਕੋਟਲੇ, ਵਿਚ ਐਮ. ਏ. ਦੀਆਂ ਕਲਾਸਾਂ ਅਗਲੇ ਸਾਲ ਤੋਂ ਸੁਰੂ ਹੋਣੀਆਂ ਚਾਹੀਦੀਆਂ ਹਨ। ਪਿਛੇ ਜਿਹੇ ਚੀਫ਼ ਮਨਿਸਟਰ ਸਾਹਿਬ ਵੀ ਉਥੇ ਅਨਾਊਂਸ ਕਰਕੇ ਆਏ ਸੀ। (ਸਰਦਾਰ ਹਰਚੰਦ ਸਿੰਘ ਵਲੋਂ ਵਿਘਨ) ਉਥੇ ਪ੍ਰਿੰਸੀਪਲ ਦੇ ਰਹਿਣ ਲਈ ਮਕਾਨ ਬਣਨਾ ਚਾਹੀਦਾ ਹੈ। ਦੂਜੀ ਗਲ ਹੈ ਕਿ ਇਸੇ ਚੌਪੜਾ ਸਾਹਿਬ ਹਮੇਸ਼ਾਂ ਹੀ ਮਲੇਰਕੋਟਲੇ ਦਾ ਜ਼ਿਕਰ ਕਰਦੇ ਰਹਿੰਦੇ ਹਨ। (ਵਿਘਨ) ਸ਼ਾਇਦ ਗਵਾਂਢੀ ਹੋਣ ਕਰਕੇ। 25 ਸਾਲਾਂ ਵਿਚ ਮੇਰੇ ਹਲਕੇ ਵਿਚ ਕੋਈ ਕੰਮ ਨਹੀਂ ਹੋਇਆ ਉਹ ਇਲਾਕਾ ਬੜਾ ਪਿਛੜਿਆ ਹੋਇਆ ਹੈ। ਲੋਕ ਕਹਿੰਦੇ ਹਨ ਕਿ ਸਾਡੇ ਨਾਲ ਸੁਤੇਲੀ ਮਾਂ ਵਾਲਾ ਸਲੂਕ ਕੀਤਾ ਜਾਂਦਾ ਹੈ। ਪਰ ਮੈਂ ਕਹੂੰਗੀ ਕਿ ਸਾਨੂੰ ਸੁਤੇਲੇ ਪੁੱਤ ਧੀਆਂ ਵਾਲਾ ਸਲੂਕ ਨਹੀਂ ਕਰਨਾ ਚਾਹੀਦਾ। (ਥੰਪਿੰਗ) ਇਸ ਵਿਚ ਸਾਡੀ ਭਲਾਈ ਨਹੀਂ, ਲੋਕਾਂ ਦੀ ਭਲਾਈ ਨਹੀਂ, ਪੰਜਾਬ ਦੀ ਭਲਾਈ ਨਹੀਂ, ਸਾਨੂੰ ਸਕੇ ਪੁੱਤ ਧੀਆਂ ਵਰਗਾ ਸਲੂਕ ਕਰਨਾ ਚਾਹੀਦਾ ਹੈ। (ਵਿਘਨ) ਪਿਛਲੇ 25 ਸਾਲਾਂ ਵਿਚ ਉਥੇ ਇਤਨਾ ਕੰਮ ਨਹੀਂ ਹੋਇਆ ਜਿਤਨਾ ਪਿਛਲੇ ਇਕ ਸਾਲ ਵਿਚ ਹੋਇਆ ਹੈ। ਜੇ ਹੁਣ ਵੀ ਅਸੀਂ ਨਹਾ ਨਹਾ ਕੇ ਕੋਹੜ ਮੰਗੀ ਜਾਈਏ ਤਾਂ ਇਸ ਦਾ ਕੋਈ ਇਲਾਜ ਨਹੀਂ, ਸਰਕਾਰ ਕੋਲ ਵੀ ਕੋਈ ਇਲਾਜ ਨਹੀਂ, ਚੀਫ਼ ਮਨਿਸਟਰ ਸਾਹਿਬ ਕੋਲ ਕੋਈ ਵੀ ਇਲਾਜ ਨਹੀਂ (ਵਿਘਨ) ਇਹ ਉਨ੍ਹਾਂ ਲੋਕਾਂ ਨੂੰ ਪੁੱਛੋ ਜਿਨ੍ਹਾਂ ਕੋਲ ਸੜਕਾਂ ਨਹੀਂ, ਜਿਨ੍ਹਾਂ ਦੇ ਕੰਮ ਪਿਛਲੇ 25 ਸਾਲਾਂ ਵਿਚ ਨਹੀਂ ਹੋਏ। ਉਹ ਕਹਿੰਦੇ ਹਨ ਕਿ ਭਾਵੇਂ ਮੁਲਕ ਨੂੰ ਅਜ਼ਾਦ ਹੋਇਆਂ 25 ਸਾਲ ਹੋ ਗਏ ਹਨ ਪਰ ਸਾਨੂੰ ਅਜ਼ਾਦੀ ਹੁਣ ਮਿਲੀ ਹੈ। (ਥੰਪਿਗ) ਜਦੋਂ ਦੀ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਬਣੀ ਹੈ ਉਦੋਂ ਤੋਂ ਸਾਨੂੰ ਅਜ਼ਾਦੀ ਮਿਲੀ ਹੈ। (ਵਿਘਨ) ਪਿੰਡਾਂ ਦੇ ਲੋਕਾਂ ਨੇ ਮੈਨੂੰ ਆਪ ਕਿਹਾ ਹੈ। ਜੇ ਤੁਹਾਨੂੰ ਯਕੀਨ ਨਹੀਂ ਤਾਂ ਤੁਸੀਂ ਮੇਰੇ ਨਾਲ ਚਲੋ ਮੈਂ ਤੁਹਾਡੇ ਮੂੰਹ ਤੇ ਕਹਾਉਂਦੀ ਹਾਂ। ਉਹ ਲੋਕ ਕਹਿੰਦੇ ਹਨ ਕਿ ਅਜ਼ਾਦੀ ਮੁਲਕ ਨੂੰ ਮਿਲੇ

25 ਸਾਲ ਹੋਏ ਹਨ ਪਰ ਸਾਨੂੰ ਇਹ ਅਜ਼ਾਦੀ ਹੁਣ ਮਿਲੀ ਹੈ। ਇਸ ਦਾ ਸਿਹਰਾ ਮਿਸਿਜ਼ ਇੰਦਰਾ ਗਾਂਧੀ ਦੇ ਸਿਰ ਤੇ ਹੈ। ਇਸ ਦਾ ਸਿਹਰਾ ਗਿਆਨੀ ਜ਼ੈਲ ਸਿੰਘ ਤੇ ਹੈ। ਬਾਕੀ ਰੌਲਾ ਤਾਂ ਪੈਂਦਾ ਹੀ ਰਹਿੰਦਾ ਹੈ। ਇਹ ਡਿਮਾਂਡਜ਼ ਪੂਰੀਆਂ ਹੋ ਗਈਆਂ ਤਾਂ ਹੋਰ ਸ਼ੁਰੂ ਹੋ ਜਾਣਗੀਆਂ ਤੇ ਰੌਲਾ ਪੈਂਦਾ ਰਹੇਗਾ। ਫਿਰ ਆਪੋਜ਼ੀਸ਼ਨ ਦਾ ਤਾਂ ਕੰਮ ਹੈ ਹੀ ਰੌਲਾ ਪਾਉਣਾ। ਨਾਲੇ ਸਪੀਕਰ ਸਾਹਿਬ ਜੇ ਰੌਲਾ ਨਾ ਪਵੇ ਤਾਂ ਮੇਰਾ ਖਿਆਲ ਹੈ ਕਿ ਰੌਣਕ ਵੀ ਕੁੱਝ ਘੱਟ ਜਾਂਦੀ ਹੈ। (ਹਾਸਾ)

**ਸਰਦਾਰ ਰਣਧੀਰ ਸਿੰਘ ਚੀਮਾ** : ਰੇਪ ਦੇ ਕੇਸਿਜ਼ ਬਾਰੇ ਵੀ ਦਸ ਦਿਓ।

**ਸ੍ਰੀ ਸਪੀਕਰ** : ਤੁਹਾਡੀ ਤਾਰੀਫ਼ ਕਰ ਰਹੇ ਹਨ। (ਵਿਘਨ) (She is appreciating your role.)

**ਸ੍ਰੀਮਤੀ ਸਾਜਿਦਾ ਬੇਗਮ** : ਮੈਂ ਇਨ੍ਹਾਂ ਭਾਈਆਂ ਨੂੰ ਬੇਨਤੀ ਕਰਾਂਗੀ ਕਿ ਅੱਛੇ ਕੰਮਾਂ ਨੂੰ ਜ਼ਰੂਰ ਅੱਛਾ ਕਹਿਣਾ ਚਾਹੀਦਾ ਹੈ। ਬੁਰੇ ਕੰਮ ਤਾਂ ਹੁੰਦੇ ਰਹਿੰਦੇ ਹਨ ਪਰ ਇਹ ਅੱਛੇ ਕੰਮ ਤਾਂ 25 ਸਾਲ ਬਾਅਦ ਹੋਏ ਹਨ ਅਤੇ ਇਨ੍ਹਾਂ ਨੂੰ ਅੱਛੇ ਹੀ ਕਹਿਣਾ ਚਾਹੀਦਾ ਹੈ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਬਾਰੇ ਨਵਾਬ ਸਾਹਿਬ ਨੂੰ ਪੁੱਛੋ। (ਸ਼ੋਰ)

**ਸ੍ਰੀਮਤੀ ਸਾਜਿਦਾ ਬੇਗਮ** : ਨਵਾਬ ਸਾਹਿਬ ਨੇ ਤਾਂ ਜਿਹੜੀ ਐਡੀ ਵਡੀ ਗਲਤੀ ਕੀਤੀ ਸੀ ਉਹਦਾ ਇਨਾਮ ਲੈ ਲਿਆ ਸੀ (ਵਿਘਨ) ਕਿਸੇ ਪਾਰਟੀ ਦਾ ਅਸੂਲ ਹੋਣਾ ਚਾਹੀਦਾ ਹੈ। ਜੇ ਤੁਸੀਂ ਅਕਾਲੀ ਪਾਰਟੀ ਵਿਚ ਹੋ ਤਾਂ ਤੁਹਾਡਾ ਅਸੂਲ ਠੀਕ ਹੈ। (ਵਿਘਨ) ਮਗਰ ਉਨ੍ਹਾਂ ਨੇ ਅਸੂਲ ਨਹੀਂ ਵੇਖਿਆ। ਉਹ ਇਨਾਮ ਲੈ ਕੇ ਆਏ ਹਨ ਅਤੇ ਉਹ ਇਨਾਮ ਐਡਾ ਵੱਡਾ ਲੈ ਕੇ ਆਏ ਹਨ (ਵਿਘਨ)

**ਆਵਾਜ਼ਾਂ** : ਇੱਕ ਮਿੰਟ ਉਹ ਇਨਾਮ ਬਾਰੇ ਦਸ ਦਿਉ। (ਵਿਘਨ)

**ਸ੍ਰੀ ਸਪੀਕਰ** : ਆਰਡਰ ਪਲੀਜ਼। ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਅਪੀਲ ਕਰਾਂਗਾ ਕਿ ਜਦੋਂ ਕੋਈ ਲੇਡੀ ਮੈਂਬਰ ਬੋਲਦੀ ਹੋਵੇ ਤਾਂ ਉਸ ਨੂੰ ਇੰਟਰੱਪਟ ਨਾ ਕੀਤਾ ਜਾਵੇ। (Order please. I would appeal to all the hon. Members that whenever any lady Member is speaking, she may not be interrupted.)

**ਸ੍ਰੀਮਤੀ ਸਾਜਿਦਾ ਬੇਗਮ** : ਵੀਹ ਸਾਲ ਨਵਾਬ ਸਾਹਿਬ ਕਾਂਗਰਸ ਦੇ ਨਾਲ ਰਹੇ। ਜੇ ਕਿਸੇ ਦੇ ਕਹਿਣ ਤੇ ਇਨ੍ਹਾਂ ਨੇ ਪਾਰਟੀ ਬਦਲੀ ਤਾਂ ਇਨ੍ਹਾਂ ਨੇ ਬਹੁਤ ਬੜੀ ਗਲਤੀ ਕੀਤੀ। ਉਹ ਆਪਣੀ ਪਾਰਟੀ ਨੂੰ ਛੱਡਕੇ ਅਕਾਲੀ ਪਾਰਟੀ ਵਿਚ ਗਏ। ਉਹ ਤੁਹਾਡੀ ਪਾਰਟੀ ਵਿਚ ਗਏ। ਤੁਹਾਡੀ ਪਾਰਟੀ ਵਿਚ ਕੋਈ ਅਸੂਲ ਹੋਣੇ ਚਾਹੀਦੇ ਹਨ। ਪਰ ਉਥੋਂ ਉਹ ਇਨਾਮ ਲੈ ਕੇ ਆਏ। ਉਹ ਇਨਾਮ ਇਹ ਲੈ ਕੇ ਆਏ ਕਿ ਜਿਸ ਵਕਤ ਅਕਾਲੀ ਪਾਰਟੀ ਨੂੰ ਇਹ ਪਤਾ ਲਗਿਆ ਕਿ ਇਹ ਅਕਾਲੀ ਪਾਰਟੀ ਨੂੰ ਛੱਡ ਰਹੇ ਹਨ (ਵਿਘਨ) 20 ਸਾਲ ਕਾਂਗਰਸ ਪਾਰਟੀ ਵਿਚ ਰਹੇ ਅਤੇ ਜਦੋਂ ਉਹ ਪਾਰਟੀਨੂੰ ਛਡ ਕੇ ਆਏ ਤਾਂ ਉਸ ਪਾਰਟੀ ਨੇ ਕੁਝ ਨਹੀਂ ਕੀਤਾ ਪਰ ਜਦੋਂ ਇਹ ਅਕਾਲੀ ਪਾਰਟੀ ਨੂੰ ਛੱਡਣ ਲਗੇ ਤਾਂ ਉਨ੍ਹਾਂ ਦੇ ਮਹਿਲ ਵਿਚ ਆ ਕੇ ਇਕ ਜਥੇਦਾਰ ਨੇ ਕਿਹਾ ਕਿ ਅਗਰ ਤੁਸੀਂ ਪਾਰਟੀ ਸਾਡੀ ਛਡੋਗੇ ਤਾਂ ਅਸੀਂ ਤੁਹਾਨੂੰ ਸ਼ੂਟ ਕਰ ਦਿਆਂਗੇ (ਸ਼ੇਮ, ਸ਼ੇਮ) ਇਹ ਇਨਾਮ ਤੁਸਾਂ ਨੇ ਦਿਤਾ ਹੈ। ਇਹ ਇਨਾਮ ਕੋਈ ਹੋਰ ਪਾਰਟੀ ਨਹੀਂ ਦੇ ਸਕਦੀ (ਵਿਘਨ) ਫੇਰ ਇਸ ਤੋਂ ਬਾਅਦ ਨਵਾਬ ਸਾਹਿਬ ਨੇ ਹਾਊਸ ਵਿਚ ਲਿਖ ਕੇ ਭੇਜਿਆ ਪਰ ਬਾਦਲ ਸਾਹਿਬ ਨੇ ਕੋਈ ਐਕਸ਼ਨ ਨਹੀਂ ਲਿਆ (ਸ਼ੇਮ, ਸ਼ੇਮ)

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਤਸ਼ਰੀਫ ਰਖੋ। (Please take your seat.)

**ਸ੍ਰੀਮਤੀ ਸਾਜਿਦਾ ਬੇਗਮ**: ਫੇਰ ਨਵਾਬ ਸਾਹਿਬ ਨੇ ਇਸ ਬਾਰੇ ਲਿਖ ਕੇ ਭੇਜਿਆ (ਵਿਘਨ) ਜਥੇਦਾਰਾਂ ਨੂੰ ਸਾਰਿਆਂ ਨੂੰ ਪਤਾ ਹੈ, ਸੰਤਾਂ ਨੂੰ ਪਤਾ ਹੈ, ਬਾਦਲ ਸਾਹਿਬ ਦੀ ਮੇਰੇ ਨਾਲ ਗਲ ਕਰਾਉ, ਇਹ ਸਾਰਿਆਂ ਨੂੰ ਪਤਾ ਹੈ। ਸਰਦਾਰ ਸੁਰਜੀਤ ਸਿੰਘ ਨੂੰ ਪਤਾ ਹੈ। ਇਹ ਕੋਈ ਛੁਪੀ ਹੋਈ ਗਲ ਨਹੀਂ ਹੈ। ਨਵਾਬ ਸਾਹਿਬ ਨੇ ਹਾਊਸ ਵਿਚ ਲਿਖਕੇ ਭੇਜਿਆ ਸੀ ਪਰ ਉਸ ਤੇ ਬਾਦਲ ਸਾਹਿਬ ਵਲੋਂ ਕੋਈ ਐਕਸ਼ਨ ਨਹੀਂ ਲਿਆ ਗਿਆ। (ਵਿਘਨ) ਫੇਰ ਜਦ ਮਿਸਿਜ਼ ਇੰਦਰਾ ਗਾਂਧੀ ਜੀ ਦੀ ਚਿੱਠੀ ਆਈ ਤਾਂ ਨਵਾਬ ਸਾਹਿਬ ਦੀ ਇਨ੍ਹਾਂ ਨਾਲ ਸੁਲਾਹ ਹੋਈ ਹੈ। ਮੇਰੇ ਸਾਹਮਣੇ ਸੁਲਾਹ ਹੋਈ ਹੈ। ਕਿਸੇ ਨੂੰ ਪੁੱਛ ਲਵੋ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿਉਂ ਜੋ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ।

**ਸ੍ਰੀ ਸਪੀਕਰ** : ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਪੰਜ ਮਿਨਟ ਲਈ ਬੋਲੋ। (Sardar Prem Singh Prem may please speak for five minutes.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਇਪੁਰ) : ਸਪੀਕਰ ਸਾਹਿਬ, ਹੁਣ ਤਾਂ ਫੈਗ ਐਂਡ ਤੇ ਆ ਕੇ ਤੁਹਾਡੀ ਨਜ਼ਰ ਮੇਰੇ ਤੇ ਪਈ ਹੈ, ਇਸ ਲਈ ਮੈਂ ਪੁਆਇੰਟਸ ਨੂੰ ਟੱਚ ਹੀ ਕਰਾਂਗਾ ਅਤੇ ਜ਼ਿਆਦਾ ਕਹਿਣ ਦੀ ਗੁੰਜਾਇਸ਼ ਨਹੀਂ ਹੈ। ਸਪੀਕਰ ਸਾਹਿਬ, ਮੈਂ ਜਿਥੇ ਬਜਟ ਐਲੋਕੇਸ਼ਨ, ਸਪੋਰਟਸ ਕੰਪਲਸਰੀ ਸਬਜੈਕਟ ਅਤੇ ਅਪਗਰੇਡਿੰਗ ਜੋ ਪਿਛਲੇ ਸਾਲ ਹੋਈ ਜਾਂ ਹੁਣ ਇਸ ਸਾਲ ਹੋਣੀ ਹੈ, ਦੀ ਸ਼ਲਾਘਾ ਕਰਾਂਗਾ। ਉਸ ਦੇ ਨਾਲ ਮੈਂ ਵਿਸਥਾਰ ਨਾਲ ਤਾਂ ਕੁਝ ਕਹਿ ਨਹੀਂ ਸਕਦਾ ਲੇਕਿਨ ਦੋ ਤਿੰਨ ਪੁਆਇੰਟਸ ਜ਼ਰੂਰ ਦਸਣਾ ਚਾਹੁੰਦਾ ਹਾਂ ਜਿਹੜੇ ਕਿ ਬੜੇ ਜ਼ਰੂਰੀ ਹਨ।

ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਪਹਿਲਾਂ ਮੇਰੇ ਇਕ ਦੋ ਦੋਸਤਾਂ ਨੇ ਜ਼ਿਕਰ ਕੀਤਾ ਹੈ, ਐਜੂਕੇਸ਼ਨ, ਜਿਸ ਦਿਨ ਦੇ ਆਜ਼ਾਦ ਹੋਏ ਹਾਂ ਉਸ ਦਿਨ ਤੋਂ ਮੈਂ ਯਕੇਬਾ ਦੀਗਰੇ ਸੈਂਟਰਲ ਅਜੂਕੇਸ਼ਨ ਮਨਿਸਟਰਜ਼, ਵਾਈਸ ਚਾਂਸਲਰਜ਼ ਦੇ ਕਨਵੋਕੇਸ਼ਨ ਦੇ ਐਡਰੈਸ ਦੇਖੇ ਹਨ ਸਾਰੇ ਇਹੋ ਕਹਿੰਦੇ ਰਹੇ ਹਨ। ਕਿ ਅਜੂਕੇਸ਼ਨ ਦਾ ਮੌਜੂਦਾ ਜੋ ਸਿਸਟਮ ਹੈ ਇਹ ਬੜਾ ਡਿਫੈਕਟਿਵ ਹੈ ਲੇਕਿਨ ਬਾਵਜੂਦ ਸਾਰਿਆਂ ਦੇ ਕਹਿਣ ਦੇ ਅੱਜ ਦਿਨ ਤਕ ਉਸ ਪਾਸੇ ਕੋਈ ਬਹੁਤਾ ਧਿਆਨ ਨਹੀਂ ਦਿਤਾ ਗਿਆ। ਜਿਥੋਂ ਤੱਕ ਐਤਕੀ ਕਾਰਪੈਂਟਰੀ, ਸਮਿਥੀ, ਐਗਰੀਕਲਚਰਲ ਵਾਲੇ ਪੁਆਇੰਟਸ ਹਨ ਉਹ ਚੰਗੇ ਹਨ ਪਰ ਇਤਨੇ ਨਹੀਂ ਕਿ ਐਜੂਕੇਸ਼ਨ ਸਿਸਟਮ ਵਿਚ ਕੋਈ ਤਬਦੀਲੀ ਲਿਆ ਸਕਣ। ਇਸ ਉਤੇ ਕੁਝ ਮੈਂ ਵਿਸਥਾਰ ਨਾਲ ਕਹਿਣਾ ਸੀ ਉਹ ਨਾ ਕਹਿੰਦਾ ਹੋਇਆ ਸਿਰਫ ਤਜਵੀਜ਼ ਦੇਵਾਂਗਾ। ਉਹ ਸੁਜੈਸ਼ਨ ਇਹ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਤੇ ਗਿਆਨੀ ਜੀ ਦੀ ਸਰਕਾਰ ਵਿਦਿਆ ਮਹਿਕਮੇ ਵਿਚ ਇਕ ਵਖਰਾ ਸੈਲ ਖੋਲ੍ਹੇ ਇਸ ਪਰਪਜ਼ ਵਾਸਤੇ ਕਿ ਐਜੂਕੇਸ਼ਨ ਨੂੰ ਜਾਬ ਓਰੀਐਂਟਿਡ ਅਤੇ ਐਮਪਲਾਇਮੈਂਟ ਓਰੀਐਂਟਿਡ ਬਣਾਇਆ ਜਾਵੇ। ਇਸ ਕਮੇਟੀ ਵਾਸਤੇ ਜਿਥੇ ਅਜੂਕੇਸ਼ਨ ਦੇ ਐਕਸਪਰਟਸ ਹੋਣ ਉਥੇ ਉਨ੍ਹਾਂ ਦੇ ਨਾਲ ਇਸ ਹਾਊਸ ਦੇ ਰਿਪਰੇਜ਼ੈਂਟੇਟਿਵ ਵੀ ਲਏ ਜਾਣ। ਇਹ ਕਮੇਟੀ ਇਸ ਪਾਸੇ ਕੋਈ ਰਾਹ ਕਢੇ (ਵਿਘਨ)। ਇਕ ਵੇਰੀ ਦੀ ਗਲ ਹੈ ਕਿ ਇਕ ਪਿੰਡ ਦੇ ਨੇੜੇ ਇਕ ਮੁੰਡਾ ਡੰਗਰ ਚਰਾ ਰਿਹਾ ਸੀ ਅਤੇ ਉਹ ਗਾ ਰਿਹਾ ਸੀ 'ਹਾਏ ਕਲਰਕੀ ਰੱਬ ਦੀ ਮਾਰ ਬਾਬੂ ਫਿਰਦੇ ਬੇਰੁਜ਼ਗਾਰ। ਸੋ ਇਸ ਤਰ੍ਹਾਂ ਨਾਲ ਬੇਰੁਜ਼ਗਾਰੀ ਬਹੁਤ ਵਧ ਰਹੀ ਹੈ। ਇਕ ਗਲ ਹੋਰ ਜਿਸ ਵਲ ਕਿ ਕਾਫੀ ਦੇਰ ਤੋਂ ਅਣਗਹਿਲੀ ਰਹੀ ਹੈ, ਉਹ ਇਹ ਹੈ ਕਿ ਸਾਡੇ ਜਿਹੜੇ ਅਜ ਕਲ੍ਹ ਦੇ ਸਟੂਡੈਂਟਸ ਨੌਜਵਾਨ ਹਨ ਇਨ੍ਹਾਂ ਨੂੰ ਫਰੀਡਮ ਮੂਵਮੈਂਟ ਦਾ ਬਿਲਕੁਲ ਪਤਾ ਹੀ ਨਹੀਂ ਹੈ ਔਰ ਹੈਰਾਨਗੀ ਦੀ ਗਲ ਹੈ ਕਿ ਅੱਜ ਤੁਸੀਂ ਕਿਸੇ ਬੱਚੇ ਨੂੰ ਜਿਹੜਾ ਕਿ ਸਕੂਲ ਜਾਂ ਕਾਲਜ ਵਿਚ ਪੜ੍ਹਦਾ ਹੋਵੇ ਇਹ ਪੁੱਛ ਲਵੋ ਕਿ ਜਲਿਆਂ ਵਾਲਾ ਬਾਗ ਕੀ ਸੀ? ਕਾਮਾਗਾਟਾ ਮਾਰੂ ਕੀ ਸੀ ? 1914 ਦੇ ਬਾਬਿਆਂ ਦਾ ਇਤਹਾਸ ਕੀ ਸੀ ? ਤਾਂ ਤੁਹਾਨੂੰ ਪਤਾ ਲਗੇਗਾ ਕਿ ਉਨ੍ਹਾਂ ਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ ਹੈ। ਫਰੀਡਮ ਫਾਇਟਰਜ਼

ਦਾ ਬੁਰਾ ਹਾਲ ਹੈ। ਭਲਾ ਹੋਵੇ ਇੰਦਰਾਂ ਗਾਂਧੀ ਦਾ ਅਤੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਜਿਸਨੇ ਪੰਜਾਬ ਵਿਚ ਮੁੜਕੇ ਫਰੀਡਮ ਫਾਈਟਰਾਜ਼ ਵਲ ਕੁਝ ਤਵੱਜੋ ਕੀਤੀ ਹੈ। ਜਦ ਮੈਂ ਹਰੀ ਸਿੰਘ ਭੱਟ ਮਾਜਰਾ, ਰਾਮ ਸਿੰਘ ਦੱਤ, ਹੀਰਾ ਸਿੰਘ ਭੱਠਲ ਤੇ ਹੋਰ ਪੁਰਾਣੇ ਦੇਸ਼ ਭਗਤਾਂ ਦੀ ਹਾਲਤ ਵੇਖਦਾ ਹਾਂ ਤਾਂ ਬੇਇਖਤਿਆਰ ਉਸ ਸ਼ਾਇਰ ਦਾ ਸ਼ੇਅਰ ਯਾਦ ਆਉਂਦਾ ਹੈ। ਜਿਸ ਨੇ ਕਿਹਾ ਸੀ :

"ਉਨ੍ਹੀਂ ਸੇ ਆਂਖ ਚੁਰਾ ਕੇ ਨਿਕਲ ਗਈ ਬਹਾਰ,
ਕਿ ਜਿਨ ਕੇ ਖੂਨ ਸੇ ਫੂਲੋਂ ਪੇ ਰੰਗ ਆਇਆ ਥਾ"।

ਇਸ ਲਈ ਮੈਂ ਸੁਜੈਸਟ ਕਰਾਂਗਾ ਕਿ ਅਜੂਕੇਸ਼ਨ ਦਾ ਜੋ ਮੌਜੂਦਾ ਸਿਲੇਬਸ ਹੈ ਇਹਦੇ ਵਿਚ ਫਰੀਡਮ ਮੂਵਮੈਂਟ ਦੇ ਮੁਤਅੱਲਕ ਇਕ ਵਖਰਾ ਸਬਜੈਕਟ ਹੋਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੇ ਬੱਚਿਆਂ ਨੂੰ ਪਤਾ ਲਗੇ ਕਿ ਇਨ੍ਹਾਂ ਦੀ ਜੱਦੀ ਜਾਇਦਾਦ ਕੀ ਸੀ ਜਿਹੜੀ ਕਿ ਇਨ੍ਹਾਂ ਨੇ ਲੈਣੀ ਹੈ। ਮੈਂ ਹੋਰ ਕਹਿਣਾ ਚਾਹੁੰਦਾ ਸੀ ਪਰ ਇਥੇ ਹੀ ਖਤਮ ਕਰਦਾ ਹਾਂ ਕਿਉਂਕਿ ਟਾਈਮ ਮੇਰੇ ਕੋਲ ਥੋੜ੍ਹਾ ਹੈ ।

ਪੰਜਾਬੀ ਅਤੇ ਹਿੰਦੀ ਦੀ ਗੱਲ ਹੋਈ, ਠੀਕ ਹੈ। ਮੈਂ ਸਮਝਦਾ ਹਾਂ ਕਿ ਪੰਜਾਬੀ ਯੂਨੀਵਰਸਿਟੀ ਇਸ ਮਤਲਬ ਵਾਸਤੇ ਬਣੀ ਸੀ ਕਿ ਸਾਡੀ ਸਟੇਟ ਦੀ ਜੋ ਪੰਜਾਬੀ ਲੈਂਗੂਏਜ ਹੈ ਅਸੀਂ ਇਸ ਦਾ ਮੀਡੀਅਮ ਹਾਇਰ ਐਜੂਕੇਸ਼ਨ ਵਿਚ ਜਿਸ ਤਰ੍ਹਾਂ ਕਿ ਸਾਇੰਸ ਦੇ ਸਬਜੈਕਟ ਹਨ, ਵਿਚ ਵੀ ਜਾਰੀ ਕਰਾਂਗੇ ਪਰ ਉਸ ਉਤੇ ਕੋਈ ਕਾਮਯਾਬੀ ਨਹੀਂ ਹੋਈ। ਮੈਂ ਮੰਨਦਾ ਹਾਂ ਕਿ ਉਸ ਦੇ ਰਸਤੇ ਵਿਚ ਸੁਪਰੀਮ ਕੋਰਟ ਦਾ ਜੋ ਡਿਸੀਜ਼ਨ ਹੈ, ਉਹ ਵੀ ਆਉਂਦਾ ਹੋਵੇਗਾ। ਪਰ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤੱਕ ਮਦਰ ਟੰਗ ਦਾ ਸਵਾਲ ਹੈ, ਉਸ ਦੇ ਮੁਤੱਲਕ ਇਹ ਹੈ ਕਿ ਬੱਚੇ ਹਰ ਸਬਜੈਕਟ ਵਿਚ ਪੜ੍ਹਨਾ ਸਿੱਖਣ ਪਰ ਇਸ ਵਕਤ ਤੱਕ ਸਹੀ ਮਾਅਨਿਆਂ ਵਿਚ ਉਸ ਦੀ ਡਿਵੈਲਪਮੈਂਟ ਨਹੀਂ ਹੋ ਸਕੀ। ਮੈਂ ਸਮਝਦਾ ਹਾਂ ਕਿ ਨੈਸ਼ਨਲ ਲੈਵਲ ਤੇ ਇਸ ਚੀਜ਼ ਨੂੰ ਲੈਣਾ ਚਾਹੀਦਾ ਹੈ ਚਾਹੇ ਕੋਈ ਅਮੈਂਡਮੈਂਟ ਲਿਆਉਣੀ ਪਵੇ ਔਰ ਮੌਜੂਦਾ ਜੋ ਡਿਸੀਜ਼ਨ ਹੈ ਉਸ ਦੇ ਉਤੇ ਜੋ ਆਪਸ਼ਨ ਹਨ ਕਿ ਆਦਮੀ ਕਿਸੇ ਵੀ ਲੈਂਗੂਏਜ ਵਿਚ ਕਰ ਲਵੇ ਉਹ ਆਪਸ਼ਨ ਪੰਜਾਬ ਯੂਨੀਵਰਸਿਟੀ ਤੇ ਵੀ ਹੋਣੀ ਚਾਹੀਦੀ ਹੈ। ਚਾਹੇ ਕੋਈ ਹਿੰਦੀ ਜਾਂ ਪੰਜਾਬੀ ਵਿਚ ਪੜ੍ਹ ਲਵੇ। ਮੈਂ ਸਰਦਾਰ ਸੁਰਜੀਤ ਸਿੰਘ ਨਾਲ ਮੁਤਫਿਕ ਹਾਂ ਕਿ ਸੋਚ ਠੀਕ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਕਾਂਗਰਸ ਪਾਰਟੀ ਤੇ ਜਾਂ ਇਧਰ ਬੈਠੇ ਕਿਸੇ ਸ਼ਖਸ਼ੀਅਤ ਤੇ ਚੋਟ ਕੀਤੀ ਹੈ, ਕਿ ਸਾਡੇ ਵਿਚੋਂ ਕੋਈ ਪੰਜਾਬੀ ਨੂੰ ਘਟਾਉਣ ਦੀ ਸੋਚ ਰਖਦੇ ਹਨ। ਐਸੀ ਕੋਈ ਗਲ ਨਹੀਂ ਜੇ ਹੋਵੇ ਤਾਂ ਮਾੜੀ ਹੈ ਮੈਂ ਇਹ ਵੀ ਬੜੇ ਸਤਿਕਾਰ ਨਾਲ ਕਹਿੰਦਾ ਹਾਂ, ਕਿ ਸ੍ਰੀ ਬਰਨਾਲਾ ਜੀ ਦੀ ਇਹ ਸੋਚ ਕਿ ਪੰਜਾਬ ਗੌਰਮਿੰਟ ਨੇ ਹਿੰਦੀ ਨੂੰ ਕੰਪਲਸਰੀ ਕਿਉਂ ਕੀਤਾ ਹੈ, ਬਹੁਤ ਮਾੜੀ ਹੈ। ਜੇ ਇਹ ਕਹਿੰਦੇ ਹਨ ਕਿ ਹਿੰਦੀ ਕੰਪਲਸਰੀ ਨਹੀਂ ਹੋਣੀ ਚਾਹੀਦੀ ਤਾਂ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਬੱਚੇ ਆਲ ਇੰਡੀਆ ਦੇ ਕੰਪੀਟੀਸ਼ਨ ਵਿਚ ਜਾ ਕੇ ਮੁਕਾਬਲਾ ਕਰਨ ਵਿਚ ਪਿੱਛੇ ਰਹਿ ਜਾਣਗੇ। ਜੇ ਕੋਈ ਅਜਿਹੀ ਸੋਚ ਹੈ ਤਾਂ ਉਹ ਵੀ ਮਾੜੀ ਹੈ। ਇਹ ਅਜਿਹੀ ਸੋਚ ਹੈ ਜਿਸ ਨੇ ਅੱਗੇ ਖਰਾਬ ਕੀਤਾ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਨੂੰ ਹੁਣ ਸੋਚ ਦਾ ਖਿਆਲ ਆਇਆ ਹੈ। ਮੈਂ ਇਕ ਵਾਰੀ ਅਲਵਰ ਗਿਆ ਸੀ ਜਦ ਗੁੜਗਾਵਾਂ ਦੀ ਹੱਦ ਦੇ ਕੋਲ ਗਿਆ ਤਾਂ ਉਥੇ ਮੀਲ ਪੱਥਰ ਤੇ ਪੰਜਾਬੀ ਵਿਚ ਲਿਖਿਆ ਹੋਇਆ ਸੀ। ਇਸੇ ਤਰ੍ਹਾਂ ਕੁਲੂ ਤੇ ਮਨਾਲੀ ਤੱਕ ਪੰਜਾਬੀ ਪੜ੍ਹੀ ਜਾਂਦੀ ਸੀ। ਪਰ ਅੱਜ ਇਹ ਕਹਿੰਦੇ ਹਨ ਕਿ ਹਰਿਆਣਾ ਵਿਚ ਪੰਜਾਬੀ ਨੂੰ ਸੈਕੰਡ ਲੈਂਗੂਏਜ ਨਹੀਂ ਕੀਤਾ ਗਿਆ। ਇਸ ਦੀ ਜ਼ਿੰਮੇਵਾਰੀ ਕਿਸ ਦੀ ਹੈ? ਇਸ ਦੀ ਜ਼ਿੰਮੇਵਾਰੀ ਮੇਰੇ ਅਕਾਲੀ ਭਾਈਆਂ ਤੇ ਹੈ। ਇਨ੍ਹਾਂ ਨੇ ਪੰਜਾਬੀ ਦੀ ਜਿੰਨੀ ਡਿਸਸਰਵਿਸ ਕੀਤੀ ਹੈ, ਇਤਿਹਾਸ ਸਦਾ ਗਵਾਹ ਰਹੇਗਾ। ਪਹਿਲੇ ਪੰਜਾਬੀ, ਲਾਹੌਲ ਸਪਿਤੀ ਤੱਕ ਸੀ, ਗੁੜਗਾਵਾਂ ਤੱਕ ਪੰਜਾਬੀ ਚਲਦੀ ਸੀ ਉਹ ਅੱਜ ਰਾਜਪੁਰਾ ਦੀ ਹੱਦ ਨਹੀਂ ਟੱਪ

[ਸਰਦਾਰ ਪ੍ਰੇਮ ਸਿਘ ਪ੍ਰੇਮ]
ਸਕਦੀ। ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਰਾਜ ਹਾਸਲ ਕਰਨ ਵਾਸਤੇ ਇਸ ਤਰ੍ਹਾਂ ਕੀਤਾ। (ਵਿਘਨ) (ਘੰਟੀ)।

**Mr. Speaker**: Please wind up now.

**ਸਰਦਾਰ ਪ੍ਰੇਮ ਸਿੰਘ ਪ੍ਰੇਮ**: ਕਿਉਂਕਿ ਇਨ੍ਹਾਂ ਨੇ ਆਪਣੇ ਰਾਜ ਦੀ ਖ਼ਾਤਰ ਇਸ ਤਰ੍ਹਾਂ ਕੀਤਾ। ਸੋ ਇਹ ਇਨ੍ਹਾਂ ਦੀ ਸੋਚ ਮਾੜੀ ਸੀ। ਇਕ ਗੱਲ ਇਨ੍ਹਾਂ ਨੇ ਕਹੀ ਹੈ, ਮੈਂ ਇਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ। ਉਹ ਸੋਚ ਠੀਕ ਨਹੀਂ ਸੀ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੋਈ ਗੱਲ ਜਦ ਇਥੇ ਹੁੰਦੀ ਹੈ ਜੇ ਅਕਾਲੀ ਪਾਰਟੀ ਦਾ ਜਾਇਜ਼ ਤੌਰ ਤੇ ਕਰਿਟਿਸਿਜ਼ਮ ਕੀਤਾ ਜਾਵੇ ਤਾਂ ਇਹ ਉਸ ਨੂੰ ਸਿੱਖਾਂ ਨਾਲ ਮਿਲਾਉਂਦੇ ਹਨ। (ਵਿਘਨ) ਇਹ ਗੱਲ ਠੀਕ ਨਹੀਂ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਦੇ ਵਿਚ ਚੰਗੇ ਆਦਮੀ ਨਹੀਂ, ਚੰਗੇ ਆਦਮੀ ਹਨ, ਉਚੇ ਕਰੈਕਟਰ ਵਾਲੇ ਹੋਣਗੇ ਪਰ ਜਿਹੜੇ ਇਧਰ ਸਿਖ ਹਨ ਉਹ ਵੀ ਅੱਛੇ ਉੱਚੇ ਮਾਰੇਲ ਵਾਲੇ ਹਨ। ਉਹ ਵੀ ਧਾਰਮਿਕ ਹਨ ਇਸ ਵਾਸਤੇ ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ , ਕਹਿਣਾ ਚਾਹੀਦਾ। (ਵਿਘਨ)।

ਜਿਥੋਂ ਤੱਕ ਸਕੂਲਾਂ ਦੀ ਅਪਗ੍ਰੇਡੇਸ਼ਨ ਦਾ ਸਵਾਲ ਹੈ, ਇਹ ਗੱਲ ਵੀ ਇਨ੍ਹਾਂ ਦੀ ਠੀਕ ਹੈ। ਕਿਸੇ ਲਿਹਾਜ਼ ਨਾਲ ਸਕੂਲਾਂ ਦੀ ਅੱਪਗ੍ਰੇਡੇਸ਼ਨ ਨਹੀਂ ਹੋਣੀ ਚਾਹੀਦੀ। ਜਿਥੇ ਲੋੜ ਹੋਵੇ ਉਥੇ ਅੱਪਗ੍ਰੇਡ ਹੋਣੇ ਚਾਹੀਦੇ ਹਨ। ਜਿਵੇਂ ਐਜੂਕੇਸ਼ਨ ਮਨਿਸਟਰ ਨੇ ਪਿਛਲੇ ਸਾਲ ਕੋਈ ਵਿਤਕਰਾ ਨਹੀਂ ਕੀਤਾ ਮੈਂ ਸਮਝਦਾ ਹਾਂ ਕਿ ਇਸ ਵਾਰੀ ਵੀ ਇਸ ਤਰ੍ਹਾਂ ਦਾ ਕੋਈ ਵਿਤਕਰਾ ਨਹੀਂ ਵਿਖਾਉਣਗੇ। ਐਜੂਕੇਸ਼ਨ, ਮਨਿਸਟਰ ਐਫ. ਐਮ. ਕੋਲੋਂ ਅੱਪਗ੍ਰੇਡਿੰਗ ਲਈ ਹੋਰ ਫੰਡਜ਼ ਲੈਣਗੇ। ਮੇਰੀ ਰਾਏ ਦੇ ਵਿਚ ਇਹ ਫੰਡ ਥੋੜ੍ਹੇ ਹਨ। (ਘੰਟੀ)

ਹੁਣ ਮੈਂ ਐਗਜ਼ਾਮੀਨੇਸ਼ਨ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੇਰੇ ਨਾਲ ਸਾਰੇ ਮੁਤਫਿਕ ਹੋਣਗੇ ਕਿ ਅੱਜ ਐਗਜ਼ਾਮੀਨੇਸ਼ਨਾਂ ਦੀ ਹਾਲਤ ਬੁਰੀ ਹੈ । ਆਰਗੇਨਾਈਜ਼ਡ ਤਰੀਕੇ ਨਾਲ ਅੰਦਰ ਨਕਲ ਹੁੰਦੀ ਹੈ। ਜੇ ਕੋਈ ਆਦਮੀ ਨਕਲ ਕਰਦਿਆਂ ਨੂੰ ਫੜਦਾ ਹੈ ਤਾਂ ਉਸ ਨੂੰ ਡੰਡਿਆਂ ਨਾਲ ਮਾਰਦੇ ਹਨ। ਕਈ ਸੁਪਰਡੰਟ ਜਾਣ ਕੇ ਨਕਲਾਂ ਕਰਾਉਂਦੇ ਹਨ। ਇਹ ਵੀ ਮਾੜੀ ਗੱਲ ਹੈ। ਇਸ ਲਈ ਪੰਜਾਬ ਸਰਕਾਰ ਨੂੰ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ ਤਾਂਕਿ ਇਹ ਨਕਲ ਦੀ ਬੀਮਾਰੀ ਦੂਰ ਹੋ ਸਕੇ। (ਘੰਟੀ) ਬੱਸ ਜੀ ਮੈਂ ਇਕ ਗੱਲ ਕਹਿਣ ਦੀ ਤੁਹਾਡੇ ਕੋਲੋਂ ਆਗਿਆ ਚਾਹੁੰਦਾ ਹਾਂ। ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੇ ਇਕ ਫ਼ੈਸਲਾ ਕੀਤਾ ਹੈ ਕਿ ਯੂਨੀਵਰਸਿਟੀਆਂ ਵਿਚ ਸਟੂਡੈਂਟ ਦੀ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ। ਮੈਨੇਜਮੈਂਟਸ ਵਿਚ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ, ਸੈਨੇਟ ਵਿਚ ਅਤੇ ਫੈਕਲਟੀਜ਼ ਵਿਚ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ। ਪੰਜਾਬੀ ਯੂਨੀਵਰਸਿਟੀ , ਪੰਜਾਬ ਯੂਨੀਵਰਸਿਟੀ ਅਤੇ ਗੁਰੂ ਨਾਨਕ ਯੂਨੀਵਰਸਿਟੀ ਨੇ ਇਸ ਨੂੰ ਵਿਚਾਰ ਲਿਆ ਹੈ। ਉਨ੍ਹਾਂ ਨੇ ਇਸ ਗੱਲ ਉਤੇ ਮੋਹਰ ਲਗਾਈ ਕਿ ਸਟੂਡੈਂਟਸ ਦੀ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ। ਫਿਰ ਇਸ ਸਬੰਧੀ ਬਿਲ ਪੰਜਾਬ ਗੌਰਮਿੰਟ ਨੇ ਲਿਆਉਣਾ ਸੀ। ਚਾਹੀਦਾ ਤਾਂ ਇਹ ਸੀ ਕਿ ਉਹ ਇਸ ਸੈਸ਼ਨ ਵਿਚ ਲਿਆਉਂਦੀ। ਹੁਣ ਐਜੂਕੇਸ਼ਨ ਮਨਿਸਟਰ ਦੱਸਣਗੇ ਕਿ ਉਹ ਕਦੋਂ ਲਿਆਉਣਗੇ। ਇਸ ਲਈ ਸਟੂਡੈਂਟਸ ਨੂੰ ਉਨ੍ਹਾਂ ਦੇ ਵਿਚ ਹਿੱਸਾ ਮਿਲਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਵੀ ਵਿਚ ਜ਼ਿਮੇਵਾਰੀ ਆਵੇ। ਉਨ੍ਹਾਂ ਦੀ ਵਿਚ ਪਾਰਟੀਸੀਪੇਸ਼ਨ ਨਾਲ ਯੂਨੀਵਰਸਿਟੀਆਂ ਵਿਚ ਜਿਹੜੀ ਇਨਡਿਸਿਪ-ਲਿਨ ਹੁੰਦੀ ਹੈ, ਉਹ ਵੀ ਦੂਰ ਹੋ ਸਕੇਗੀ। (ਘੰਟੀ) ਸਪੀਕਰ ਸਾਹਿਬ, ਆਪ ਦੀ ਬੜੀ ਮਿਹਰਬਾਨੀ ਹੈ। ਬਹੁਤ ਸਾਰੇ ਪੁਆਇੰਟ ਰਹਿ ਗਏ ਹਨ ਉਹ ਫਿਰ ਕਿਸੇ ਵੇਲੇ ਅਰਜ਼ ਕਰਾਂਗਾ। ਕਾਫ਼ੀ ਦੇਰ ਬਾਅਦ ਅੱਜ ਪਹਿਲੇ ਦਿਨ ਮੈਂ ਟਾਈਮ ਮੰਗਿਆ ਹੈ ਪਹਿਲੇ ਤਾਂ ਡਾਕਟਰ ਨੇ ਮੈਨੂੰ ਬੋਲਣ ਤੋਂ ਮਨਾਹ ਕੀਤਾ ਸੀ। (ਵਿਘਨ) ਬਹੁਤ ਸਾਰੇ ਪੁਆਇੰਟ ਰਹਿ ਗਏ ਹਨ। ਮੈਂ ਆਪ ਦਾ ਸਤਿਕਾਰ ਕਰਦਾ ਹੋਇਆ ਇਹ ਉਮੀਦ ਕਰਦਾ ਹਾਂ

ਸੋ ਹਾਊਸ ਕੱਲ ਅਪੀਲ ਕਰਾਂਗਾ।

**ਸ੍ਰੀ ਸਪੀਕਰ**: ਜਗਤ ਰਾਮ ਜੀ, ਤੁਸੀਂ 5 ਮਿੰਟਾਂ ਵਿਚ ਖਤਮ ਕਰੋ। (Chaudhri Jagat Ram may now speak for five minutes)

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਸਪੀਕਰ ਸਾਹਿਬ, ਹੋਰ ਤਾਂ ਕੁਝ ਕਹਿਣ ਵਾਲੀ ਗੱਲ ਨਹੀਂ ਤੁਸੀਂ ਟਾਈਮ ਹੀ ਇਸ ਹਿਸਾਬ ਨਾਲ ਦਿੱਤਾ ਹੈ। ਐਜੂਕੇਸ਼ਨ ਇਕ ਐਸੀ ਚੀਜ਼ ਹੈ ਜਿਸ ਤੇ ਬਹੁਤ ਕੁਝ ਕਿਹਾ ਜਾ ਸਕਦਾ ਹੈ। (ਵਿਘਨ) ਬਾਲਮੀਕ ਨੇ ਇਕ ਗੱਲ ਕਹਿ ਦਿੱਤੀ। ਉਸ ਨੇ 10 ਹਜ਼ਾਰ ਸਾਲ ਪਹਿਲਾਂ ਰਮਾਇਣ ਲਿਖ ਦਿਤੀ। (ਵਿਘਨ) ਮੈਂ ਕਹਿੰਦਾ ਹਾਂ ਕਿ ਜਿਸ ਕੌਮ ਨੂੰ ਖਤਮ ਕਰਨਾ ਹੋਵੇ ਉਸ ਦੇ ਕਲਚਰ ਉਤੇ ਬੈਨ ਲਾ ਦਿਉ ਪਾਬੰਦੀ ਲਾ ਦਿਉ। ਤੁਸੀਂ ਸਾਡੇ ਤੇ ਪਾਬੰਦੀ ਲਗਾ ਦਿੱਤੀ ਹੈ। (ਵਿਘਨ) ਤਾਂਕਿ ਅਸੀਂ ਖੁਦ ਖਤਮ ਹੋ ਜਾਈਏ।

**ਵਿਕਾਸ ਮੰਤਰੀ** : ਤੁਹਾਡੀ ਔਲਾਦ ਨਲਾਇਕ ਸੀ।

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਇਕ ਬੜੇ ਸੀਨੀਅਰ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਤੁਹਾਡੀ ਔਲਾਦ ਨਲਾਇਕ ਹੋ ਗਈ ਹੈ। ਤੁਹਾਡੀ ਅਤੇ ਦੇਸ਼ ਦੀ ਹਰ ਤਰ੍ਹਾਂ ਅਸੀਂ ਸੇਵਾ ਕੀਤੀ। ਇਸੀ ਦਾ ਨਤੀਜਾ ਹੈ ਕਿ ਤੁਸੀਂ ਅੱਜ ਇਧਰ ਬੈਠੇ ਹੋ। ਇਹ ਸਾਰਾ ਕਰੈਡਿਟ ਸਾਨੂੰ ਜਾਂਦਾ ਹੈ ਜਿਨ੍ਹਾਂ ਦੀ ਕਿਰਪਾ ਨਾਲ ਤੁਸੀਂ ਅੱਜ ਇਧਰ ਬੈਠੇ ਹੋ। ਇਹ ਕਹਿੰਦੇ ਹਨ ਕਿ ਸ਼ਹਿਰਾਂ ਵਿਚ 90% ਲੋਕ ਪਿੰਡਾਂ ਵਿਚੋਂ ਆਉਂਦੇ ਹਨ। ਮੈਂ ਕਹਿੰਦਾ ਹਾਂ ਕਿ ਫਰਜ਼ ਕਰੋ ਕੋਈ ਇਮਤਿਹਾਨ ਹੋਵੇ ਅਤੇ ਪਿੰਡ ਦਾ ਮੁੰਡਾ ਭਾਵੇਂ ਮੈਟਰਿਕ ਪਾਸ ਹੋਵੇ ਅਤੇ ਦੂਸਰੇ ਪਾਸੇ ਜਿਹੜਾ ਸ਼ਹਿਰ ਦਾ ਮੁੰਡਾ ਹੈ ਉਹ ਭਾਵੇਂ ਅਨਪੜ੍ਹ ਹੀ ਹੋਵੇ ਪਰ ਜਿਹੜਾ ਮੁੰਡਾ ਸ਼ਹਿਰ ਦਾ ਹੋਵੇਗਾ ਉਹ ਫਸਟ ਹੋਵੇਗਾ। ਤੁਸੀਂ ਦੇਸ਼ ਵਿਚ ਸੋਸ਼ਲਿਜ਼ਮ ਲਿਆਉਣਾ ਹੈ। ਤੁਸੀਂ ਦੇਸ਼ ਨੂੰ ਅੱਗੇ ਲੈ ਜਾਣਾ ਹੈ। ਜੇ ਇਹ ਗੱਲਾਂ ਕਰਨੀਆਂ ਹਨ ਤਾਂ ਕੈਪਟਨ ਸਾਹਿਬ ਦੇ ਮਨ ਦੀ ਸੋਚ ਬਦਲੀ ਜਾਣੀ ਚਾਹੀਦੀ ਹੈ। (ਵਿਘਨ)

**ਵਿਕਾਸ ਮੰਤਰੀ** : ਪੁਆਇੰਟ ਆਫ ਆਰਡਰ ਸਰ। * * * *

Comrade Satya Pal Dang: This is no point of order, Sir.

**ਸ੍ਰੀ ਸਪੀਕਰ**: ਮੈਂ ਡਾਂਗ ਸਾਹਿਬ ਨਾਲ ਐਗਰੀ ਕਰਦਾ ਹਾਂ ਕਿ ਉਨ੍ਹਾਂ ਦਾ ਇਹ ਪੁਆਇੰਟ ਆਫ ਆਰਡਰ ਨਹੀਂ ਹੈ। (I agree with Comrade Satya Pal Dang)

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਇਹ ਕਿਸ ਢੰਗ ਨਾਲ ਅੱਜ ਕਹਿੰਦੇ ਹਨ ਕਿ ਸਾਇੰਸ ਦਾ ਯੁਗ ਹੈ। ਜਦ ਭਗਤ ਰਵੀਦਾਸ ਨੇ ਡੁਬਦੇ ਪੱਥਰ ਤਾਰੇ, ਰੂੰ ਦੇ ਗੋੜ੍ਹੇ ਤਾਰੇ ਤਾਂ ਉਦੋਂ ਹੋਰ ਕੌਣ ਸਾਇੰਸ ਜਾਣਦਾ ਸੀ ? ਅਸੀਂ ਉਦੋਂ ਸਾਇੰਸ ਜਾਣਦੇ ਸਾਂ। ਅੱਜ ਇਹ ਕਹਿੰਦੇ ਹਨ ਕਿ ਇਹ ਔਲਾਦ ਨਾਲਾਇਕ ਹੈ। (ਵਿਘਨ) ਇਹ ਤਦ ਹੋਇਆ ਜਦ ਸਾਡੇ ਤੇ ਬੈਨ ਲੱਗਾ। (ਵਿਘਨ) ਅਗਰ ਐਜੂਕੇਸ਼ਨ ਨੂੰ ਸੋਹਣੇ ਢੰਗ ਦੇ ਨਾਲ ਲਾਗੂ ਕਰਨਾ ਹੈ, ਦੇਸ਼ ਵਿਚ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਐਜੂਕੇਸ਼ਨ /ਤਾਲੀਮ

[ਚੌਧਰੀ ਜਗਤ ਰਾਮ]

ਵਿਚ ਨਾ ਪੜ੍ਹਦਾ ਹੁੰਦਾ ਤਾਂ ਮੇਰਾ ਖਿਆਲ ਹੈ ਕਿ ਉਹ ਕਾਲਜ ਵਿਚੋਂ ਵੇਸਟ ਨਾ ਆਉਂਦਾ। ਜਿਹੋ ਜਿਹਾ ਮਾਹੌਲ ਹੁੰਦਾ ਹੈ ਉਹੋ ਜਿਹਾ ਬੱਚਾ ਬਣ ਜਾਂਦਾ ਹੈ। ਜੱਟਾਂ ਦੇ ਮੁੰਡੇ ਸ਼ਰਾਬ ਕਿਉਂ ਪੀਂਦੇ ਹਨ ਅਤੇ ਬਾਣੀਆਂ ਦੇ ਮੁੰਡੇ ਹਿਸਾਬ ਵਿਚ ਹੁਸ਼ਿਆਰ ਕਿਉਂ ਹੁੰਦੇ ਹਨ, ਕਿਉਂਕਿ ਉਨ੍ਹਾਂ ਨੂੰ ਮਾਹੌਲ ਇਹੋ ਜਿਹਾ ਮਿਲਦਾ ਹੈ। (ਵਿਘਨ) ਮੇਰਾ ਐਜੂਕੇਸ਼ਨ ਵੱਲ ਧਿਆਨ ਦਿਵਾਇਆ ਗਿਆ ਹੈ ਮੈਂ ਆਪਣੀ ਸਰਕਾਰ ਨੂੰ, ਗਿਆਨੀ ਜੀ ਦੀ ਸਰਕਾਰ ਨੂੰ ਕਹਾਂਗਾ ਕਿ ਜਿਹੜੀ ਸਾਡੀ ਸੋਚ ਹੈ ਜੇ ਉਸ ਨੂੰ ਕਾਮਯਾਬ ਕਰਨਾ ਹੈ ਤਾਂ ਤੁਸੀਂ ਪਿੰਡਾਂ ਤੋਂ ਅਤੇ ਬੈਕਵਰਡ ਏਰੀਏ ਤੋਂ ਸ਼ੁਰੂ ਕਰੋ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਠੀਕ ਹੈ ਕਿ ਪਿਛਲੇ ਸਾਲ ਬੜੇ ਸੋਹਣੇ ਢੰਗ ਨਾਲ ਜਿੰਨੇ ਵੀ ਸਕੂਲ ਇਨ੍ਹਾਂ ਨੇ ਅਪਗਰੇਡ ਕੀਤੇ ਹਨ ਉਹ ਸੱਚੀ ਮੁਚੀ ਸਹੀ ਢੰਗ ਨਾਲ ਕੀਤੇ ਹਨ ਪਰ ਮੇਰੇ ਹਲਕੇ ਨਾਲ ਥੋੜ੍ਹਾ ਜਿਹਾ ਵਿਤਕਰਾ ਕੀਤਾ ਗਿਆ ਹੈ। ਮੇਰੇ ਹਲਕੇ ਵਿਚ ਦੋ ਪਿੰਡ ਹਨ ਸਡਿਆਲਾ ਅਤੇ ਚੱਕ ਬਿਗਲਾਂ ਇਸ ਦੇ ਬਾਰੇ ਮੈਂ ਕਿਹਾ ਸੀ ਕਿ ਅੱਪਗਰੇਡ ਕੀਤੇ ਜਾਣ ਉਸ ਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਮੇਰੇ ਤੇ ਮਿਹਰਬਾਨੀ ਕਰ ਵੀ ਦਿਤੀ ਅਤੇ ਉਥੇ ਮਾਸਟਰ ਭੀ ਭੇਜ ਦਿਤੇ ਅਤੇ ਸਾਰਾ ਸਟਾਫ ਵਗੈਰਾ ਵੀ ਭੇਜ ਦਿਤਾ ਪਰ 10--15 ਦਿਨਾਂ ਦੇ ਬਾਦ ਉਥੋਂ ਦੇ ਮਾਸਟਰ ਵਾਪਸ ਆ ਗਏ, ਹੁਣ ਇਸ ਵੇਲੇ ਉਹ ਮਿਡਲ ਦਾ ਮਿਡਲ ਸਕੂਲ ਹੀ ਰਹਿ ਗਿਆ ਅਤੇ ਸਟਾਫ ਵਗੈਰਾ ਚਲਾ ਗਿਆ। ਇਸ ਲਈ ਮੇਰੀ ਐਜੂਕੇਸ਼ਨ ਮਨਿਸਟਰ ਸਾਹਿਬ ਅਗੇ ਬੇਨਤੀ ਹੈ ਕਿ ਉਹ ਇਸ ਪਾਸੇ ਵਲ ਧਿਆਨ ਦੇਣ। ਸਪੀਕਰ ਸਾਹਿਬ, ਇਹ ਮੇਰੇ ਅਕਾਲੀ ਭਰਾ ਸਾਹਮਣੇ ਬੈਠੇ ਹਨ ਇਨ੍ਹਾਂ ਨੇ ਬਿਲਕੁਲ ਸੱਚੀ ਦਲੀਲ ਦਿੱਤੀ ਹੈ ਅਤੇ ਮੈਂ ਉਨ੍ਹਾਂ ਦੀ ਦਲੀਲ ਨਾਲ ਬਿਲਕੁਲ ਸਹਿਮਤ ਹਾਂ ਕਿ ਕਿਸੇ ਨਾਲ ਵੀ ਵਿਤਕਰਾ ਨਹੀਂ ਹੋਣਾ ਚਾਹੀਦਾ। ਇਕ ਕਵੀ ਨੇ ਕਿਹਾ ਹੈ, ਉਸ ਕਵੀ ਦਾ ਨਾਮ ਮੈਨੂੰ ਇਸ ਵੇਲੇ ਯਾਦ ਨਹੀਂ। ਉਸ ਨੇ ਕਿਹਾ ਹੈ—

** ** ** ** **

ਮੈਂ ਕਹਿੰਦਾ ਹਾਂ ਕਿ ਅਪੋਜ਼ੀਸ਼ਨ ਖਰੀ ਹੋਣੀ ਚਾਹੀਦੀ ਹੈ ਪਰ ਇਹ ਅਪੋਜ਼ੀਸ਼ਨ ਹੀ ਨਿਕੰਮੀ ਹੈ, ਮੇਰੇ ਵਸ ਦੀ ਗਲ ਨਹੀਂ। (ਵਿਘਨ)

**ਸ੍ਰੀ ਸਪੀਕਰ**: ਅਕਾਲੀਆਂ ਬਾਰੇ ਜੋ ਸ਼ਬਦ ਕਹੇ ਗਏ ਹਨ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ ਭਾਵੇਂ ਉਨ੍ਹਾਂ ਨੇ ਕੋਈ ਇਤਰਾਜ਼ ਨਹੀਂ ਕੀਤਾ। (ਵਿਘਨ) (The words used for the Akalis, should not form part of the proceedings though they have not objected.) (*Interruption*)

**ਇਕ ਆਵਾਜ਼** : ਇਹ ਕੋਈ ਅਨਪਾਰਲੀਮੈਂਟਰੀ ਤਾਂ ਨਹੀਂ ਸਪੀਕਰ ਸਾਹਿਬ। (ਵਿਘਨ)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੈਂ ਤਾਂ ਠੇਠ ਪੰਜਾਬੀ ਵਰਤੀ ਹੈ। ਤੁਸੀਂ ਵਾਰਸ ਸ਼ਾਹ ਦੀ ਹੀਰ ਪੜ੍ਹੀ ਹੋਣੀ ਹੈ, ਮੈਂ ਤਾਂ ਉਸ ਦੇ ਵਿਚੋਂ ਠੇਠ ਪੰਜਾਬੀ ਦੇ ਲਫਜ਼ ਕੱਢੇ ਹਨ। (ਵਿਘਨ) ਸੋ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤਾਂ ਅਪੋਜ਼ੀਸ਼ਨ ਸੋਹਣੀ ਹੋਵੇ ਤਾਂ ਦੇਸ਼ ਬਣ ਸਕਦਾ ਹੈ ਪਰ ਜਿਸ ਦੇਸ਼ ਵਿਚ ਅਪੋਜ਼ੀਸ਼ਨ ਇਸ ਤਰ੍ਹਾਂ ਦੀ ਨਿਕੰਮੀ ਆ ਜਾਵੇ ਤਾਂ ਬੁਰਾ ਹਾਲ ਹੋ ਜਾਂਦਾ ਹੈ। (ਸਰਦਾਰ ਰਣਧੀਰ ਸਿੰਘ ਚੀਮਾ ਵਲੋਂ ਵਿਘਨ) ਸਪੀਕਰ ਸਾਹਿਬ, ਹਾਊਸ ਦੇ ਵਲੋਂ ਇਨ੍ਹਾਂ ਨੂੰ ਚੀਕਾਂ ਸਾਹਿਬ ਦਾ***(ਵਿਘਨ) (ਹਾਸਾ)

**Mr. Speaker**: Please withdraw these words (*Interruption*).

*Expunged as ordered by the Chair

**ਚੌਧਰੀ ਜਗਤ ਰਾਮ:** ਮੈਂ ਇਹ ਲਫਜ਼ ਵਾਪਸ ਲੈ ਲੈਂਦਾ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਤਰ੍ਹਾਂ ਬੋਲਦੇ ਹਨ ਜਿਸ ਤਰ੍ਹਾਂ ਚੀਕ ਮਾਰੀਦੀ ਹੈ । (ਹਾਸਾ) (ਵਿਘਨ)

ਸੋ ਅੰਤ ਵਿਚ ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਐਜੂਕੇਸ਼ਨ ਹੈ ਇਸ ਨੂੰ ਠੀਕ ਢੰਗ ਨਾਲ ਚਲਾਉਣਾ ਚਾਹੀਦਾ ਹੈ ਅਤੇ ਜਿਹੜਾ ਬੈਕਵਰਡ ਏਰੀਆ ਹੈ ਉਥੋਂ ਇਹ ਸ਼ੁਰੂ ਕਰਨੀ ਚਾਹੀਦੀ ਹੈ ।

**ਸ਼੍ਰੀ ਪ੍ਰੇਮ ਗੁਪਤਾ** (ਪਟਿਆਲਾ): ਸਪੀਕਰ ਸਾਹਿਬ, ਮੈਂ ਇਸ ਗਲ ਦੀ ਫਾਈਨੈਂਸ ਮਨਿਸਟਰ ਸਾਹਿਬ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਐਜੂਕੇਸ਼ਨ ਵਿਚ ਪਿਛਲੇ ਸਾਲ ਨਾਲੋਂ ਵੱਧ ਐਲੋਕੇਸ਼ਨ ਹੋਈ ਹੈ। ਕਈ ਨਵੇਂ ਸਕੂਲ ਪਿਛਲੇ ਸਾਲ ਖੋਲ੍ਹੇ ਗਏ ਅਤੇ ਬਹੁਤ ਸਾਰੇ ਅਪਗਰੇਡ ਵੀ ਕੀਤੇ ਗਏ ਅਤੇ ਕਈ ਨਵੇਂ ਟੀਚਰ ਵੀ ਰਖੇ ਗਏ, ਇਸ ਸਾਲ ਵੀ ਉਸੇ ਢੰਗ ਨਾਲ ਬਜਟ ਵਿਚ ਜੋ ਪ੍ਰੋਵੀਜ਼ਨ ਹੈ ਉਸ ਦੇ ਨਾਲ ਸਹੀ ਕੰਮ ਕੀਤਾ ਜਾਵੇਗਾ। ਟਾਈਮ ਥੋੜ੍ਹਾ ਹੋਣ ਕਰਕੇ ਮੈਂ ਕੁਝ ਸੁਜੈਸ਼ਨਜ਼ ਹੀ ਤੁਹਾਡੇ ਸਾਹਮਣੇ ਰਖਾਂਗਾ। ਐਗਜ਼ਾਮੀਨੇਸ਼ਨ ਸਿਸਟਮ ਦੇ ਬਾਰੇ ਵਿਚ ਅਰਜ਼ ਕਰਾਂਗਾ ਕਿ ਇਸ ਦੇ ਬਾਰੇ ਸਰਦਾਰ ਉਮਰਾਓ ਸਿੰਘ ਜੀ ਕਹਿਣਗੇ ਕਿ ਇਹ ਯੂਨੀਵਰਸਿਟੀਆਂ ਨਾਲ ਤੁਅੱਲਕ ਹੈ ਲੇਕਿਨ ਇਕ ਤੁਅੱਲਕ ਇਨ੍ਹਾਂ ਦਾ ਜ਼ਰੂਰ ਪੈਂਦਾ ਹੈ ਕਿ ਜਿਹੜਾ ਅੱਠਵੀਂ ਜਮਾਤ ਦਾ ਇਮਤਿਹਾਨ ਹੈ ਮੈਂ ਸਮਝਦਾ ਹਾਂ ਕਿ ਇਸ ਦੀ ਕੋਈ ਲੋੜ ਨਹੀਂ। ਅੱਠਵੀਂ ਕਲਾਸ ਇਕ ਟਰਮੀਨਲ, ਕਲਾਸ ਹੁੰਦੀ ਹੈ ਔਰ ਇਸ ਕਰਕੇ ਇਹ ਟਰਮੀਨਲ ਕਲਾਸ ਦਾ ਇਮਤਿਹਾਨ ਬੰਦ ਕਰ ਦੇਣਾ ਚਾਹੀਦਾ ਹੈ ਤਾਂ ਕਿ ਸਟੂਡੈਂਟਸ ਤੇ ਅਤੇ ਜਨਤਾ ਤੇ ਜਿਹੜਾ ਫਜ਼ੂਲ ਦਾ ਬੋਝ ਹੈ ਉਹ ਖ਼ਤਮ ਕੀਤਾ ਜਾਵੇ ।

ਦੂਸਰੀ ਗਲ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਕ ਪਰੋਪੋਜ਼ਲ ਚਲ ਰਹੀ ਹੈ ਕਿ ਯੂਨੀਵਰਸਿਟੀਆਂ ਨੂੰ ਡੈਮੋਕਰਾਟਾਈਜੇਸ਼ਨ ਕੀਤਾ ਜਾਵੇ। 1969 ਵਿਚ ਪੰਜਾਬ ਯੂਨੀਵਰਸਟੀ ਅਮੈਂਡ-ਮੈਂਟ ਐਕਟ ਪਾਸ ਹੋਇਆ, ਇਸ ਦੇ ਨਾਲ ਹੀ ਗੁਰੂ ਨਾਨਕ ਯੂਨੀਵਰਸਿਟੀ ਐਕਟ ਬਣਿਆ, ਪੰਜਾਬ ਐਜੂ-ਕੇਸ਼ਨ ਬੋਰਡ ਐਕਟ ਬਣਿਆ। (ਵਿਘਨ) ਯੂਨੀਵਰਸਟੀਆਂ ਆਦਿ ਵਿਚ ਰਿਪਰੈਜ਼ਨਟੇਸ਼ਨ ਟੀਚਰਜ਼ ਅਤੇ ਹੋਰ ਸੈਕਸ਼ਨ ਦੀ ਇਨਟਰੋਡਿਊਸ ਕੀਤੀ ਜਾਵੇ। ਸਪੀਕਰ ਸਾਹਿਬ, ਇਨ੍ਹਾਂ ਐਕਟਾਂ ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਨੌਮੀਨੇਟ ਕਰਨ ਦਾ ਪ੍ਰੋਵੀਜ਼ਨ ਰਖਿਆ ਹੈ ਅਤੇ ਇਹ ਵਿਧਾਨ ਸਭਾ ਇਲੈਕਸ਼ਨ ਕਰਕੇ ਮੈਂਬਰ ਭੇਜਦੇ ਰਹੇ ਹਨ। (ਵਿਘਨ)

ਫਿਰ ਸਪੀਕਰ ਸਾਹਿਬ, ਟੀਚਰਜ਼ ਦੀ ਸਰਵਿਸ ਦੀ ਸਿਕਿਉਰਟੀ ਦਾ ਐਕਟ ਬਣਿਆ ਸੀ ਅਤੇ ਤਿਨ ਸਾਲ ਤੋਂ ਕੁਝ ਰੂਲਜ਼ ਵਗੈਰਾ ਬਣਾਏ ਜਾ ਰਹੇ ਸਨ ਉਨ੍ਹਾਂ ਤੇ ਅਮਲ ਕਰਾਉਣਾ ਚਾਹੀਦਾ ਹੈ ਤਾਂ ਕਿ ਟੀਚਰਜ਼ ਜਿਹੜੇ ਹਨ ਉਹ ਚੰਗੀ ਤਰ੍ਹਾਂ ਕੰਮ ਕਰ ਸਕਣ। ਇਸ ਦੇ ਨਾਲ ਹੀ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਪਿਛਲੇ ਸਾਲ ਸਾਰਾ ਸਮਾਂ ਟੀਚਰਜ਼ ਨੂੰ ਇਕ ਸੈਟਿਸਫੈਕਸ਼ਨ ਰਹੀ ਕਿ ਉਨ੍ਹਾਂ ਦੀ ਬਦਲੀ ਉਨ੍ਹਾਂ ਦੀ ਆਪਣੀ ਮਰਜ਼ੀ ਦੇ ਵਿਰੁੱਧ ਨਹੀਂ ਸੀ ਹੋਈ । ਕਿਸੀ ਨੂੰ ਕੋਈ ਬਦਲੀ ਦਾ ਡਰ ਨਹੀਂ ਸੀ ਰਿਹਾ ਨਹੀਂ ਤਾਂ ਇਸ ਤੋਂ ਪਹਿਲਾਂ ਜੋ ਹਾਲਤ ਹੋਈ ਹੈ ਉਹ ਤੁਹਾਨੂੰ ਪਤਾ ਹੀ ਹੈ ਕਿ ਪਰਮਾਨੈਂਟ ਟੀਚਰਾਂ ਨੂੰ ਬਦਲ ਕੇ ਉਨ੍ਹਾਂ ਦੀ ਥਾਂ ਐਮਪਲਾਇਮੈਂਟ ਐਕਸਚੇਂਜ ਦੇ ਥਰੂ ਸਿਕਸ ਮੰਥ ਬੇਸਿਜ਼ ਤੇ ਬੰਦੇ ਰਿਕਰੂਟ ਕੀਤੇ ਗਏ ਸਨ। ਐਜੂਕੇਸ਼ਨ ਦੇ ਮਹਿਕਮੇ ਵਿਚ ਇਨ੍ਹਾਂ ਗਲਾਂ ਦਾ ਰਿਕਾਰਡ ਮੌਜੂਦ ਹੈ। ਹੁਣ ਇਹ ਜਿਹੜਾ ਸਿਸਟਮ ਇਨ੍ਹਾਂ ਤੋਂ ਪਹਿਲਾਂ ਚਲ ਪਿਆ ਸੀ ਉਸ ਨੂੰ ਬੰਦ ਕਰਕੇ ਇਕ ਬਹੁਤ ਚੰਗਾ ਕੰਮ ਕੀਤਾ ਹੈ ।

ਇਕ ਗਲ ਜਿਹੜੀ ਸਪੀਕਰ ਸਾਹਿਬ, ਐਡਮਿਨਿਸਟਰੇਸ਼ਨ ਦੇ ਬਾਰੇ ਵਿਚ ਚਲ ਰਹੀ ਹੈ, ਇਕ ਪਰੋਪੋਜ਼ਲ ਜਿਹੜੀ ਫਿਰ ਚਲ ਰਹੀ ਹੈ ਕਿ ਐਜੂਕੇਸ਼ਨ ਡੀਪਾਰਟਮੈਂਟ ਦੇ ਦੋ ਡਾਇਰੈਕਟਰ ਲਾਉਣੇ ਹਨ।

[ਸ਼੍ਰੀ ਪ੍ਰੇਮ ਗੁਪਤਾ]

ਮੈਂ ਇਸ ਪ੍ਰੋਪੋਜ਼ਲ ਦੇ ਖਿਲਾਫ ਨਹੀਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਦੋ ਡਾਇਰੈਕਟਰ ਲਾਉਣੇ ਹਨ ਤਾਂ ਸਾਰਾ ਮਹਿਕਮਾ ਵੰਡਣਾ ਪਵੇਗਾ। ਸਕੂਲ ਵੀ ਵੰਡਣੇ ਪੈਣਗੇ ਅਤੇ ਐਡਮਿਨਿਸਟਰੇਸ਼ਨ ਵੀ ਵੰਡਣੀ ਪਵੇਗੀ। ਅਕਾਲੀਆਂ ਦੇ ਰਾਜ ਵਿਚ ਦੋ ਡਾਇਰੈਕਟਰ ਬਿਠਾ ਦਿਤੇ ਸੀ, ਇਕ ਡਾਇਰੈਕਟਰ ਕੋਲ ਤਾਂ 6 ਮਹੀਨੇ ਕੋਈ ਫਾਈਲ ਹੀ ਨਹੀਂ ਸੀ ਗਈ। (ਵਿਘਨ) ਮੇਰੀ ਅਰਜ਼ ਹੈ ਕਿ ਹੌਰੀਜ਼ੌਨਟਲ ਅਤੇ ਵਰਟੀਕਲ ਸਿਸਟਮ ਇਕ ਮਹਿਕਮੇ ਵਿਚ ਨਹੀਂ ਚਲ ਸਕਦਾ। (ਵਿਘਨ) ਮੈਨੂੰ ਇਸ ਪ੍ਰੋਪੋਜ਼ਲ ਦਾ ਕਿਧਰੋਂ ਪਤਾ ਲਗਿਆ ਸੀ ਤਾਂ ਮੈਂ ਗਲ ਕੀਤੀ ਹੈ।(ਵਿਘਨ) ਇਕ, ਆਵਾਜ਼: ਬਜਟ ਦੇ ਵਿਚ ਜੋ ਗਲ ਹੈ ਉਸ ਦੇ ਬਾਰੇ ਕਹਿਣ ਜੋ ਗਲ ਕਿਸੇ ਦੇ ਮਨ ਵਿਚ ਹੈ ਉਸ ਦੇ ਮੁਤੱਲਕ ਕਿਉਂ ਕਿਹਾ ਜਾ ਰਿਹਾ ਹੈ) (ਵਿਘਨ)

ਸਪੀਕਰ ਸਾਹਿਬ, 1969-70 ਵਿਚ ਇਥੇ ਜਿਹੜੀ ਡਵੀਜ਼ਨ ਹੋਈ ਉਸ ਦੇ ਨਾਲ ਮਹਿਕਮੇ ਦਾ ਜੋ ਭੱਠਾ ਬੈਠਿਆ ਹੈ ਉਹ ਤੁਹਾਡੇ ਸਾਹਮਣੇ ਹੀ ਹੈ।

(ਘੰਟੀ) ਸਪੀਕਰ ਸਾਹਿਬ, ਬਸ ਮੈਂ 5-4 ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਹੁਣ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਐਡਮਨਿਸਟਰੇਸ਼ਨ ਦੇ ਬਾਰੇ ਅਰਜ਼ ਕਰਦਾ ਹਾਂ ਕਿ ਅਸੀਂ ਹਿਊਮਨ ਬੀਇੰਗ ਨੂੰ ਡੀਲ ਕਰਨਾ ਹੈ ਅਤੇ ਇਸ ਲਈ ਇਹ ਕਲੀਨ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇਥੇ ਟੀਚਰਜ਼ ਦੀਆਂ ਡਿਮਾਂਡਜ਼ ਦੀਆਂ ਗਲਾਂ ਚਲਦੀਆਂ ਰਹੀਆਂ। ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਵੀ ਬਿਆਨ ਦਿਤੇ। ਸਪੈਨ ਬਾਰੇ ਜਿਹੜੀ ਮੰਗ ਹੈ ਸਰਦਾਰ ਸੁਰਜੀਤ ਸਿੰਘ ਨੇ ਵੀ ਕਿਹਾ ਕਿ ਇਹ ਮੰਗ ਮੰਨੀ ਗਈ ਸੀ ਪਰ ਮੈਨੂੰ ਪਤਾ ਨਹੀਂ ਕਿ ਇਹ ਕਦੋਂ ਮੰਨੀ ਗਈ ਸੀ। ਮੇਰੀ ਅਰਜ਼ ਇਹ ਹੈ ਕਿ ਕੁਠਾਰੀ ਕਮਿਸ਼ਨ ਜਿਸ ਦਿਨ ਤੋਂ ਲਾਗੂ ਹੋਇਆ ਉਸ ਦੀ ਸਪੈਨ ਲਾਗੂ ਹੋਣੀ ਚਾਹੀਦੀ ਹੈ ਤਾਂ ਕਿ ਟੀਚਰਜ਼ ਸੈਨਸ ਆਫ਼ ਸੈਟਿਸਫੈਕਸ਼ਨ ਫੀਲ ਕਰ ਸਕਣ। (ਘੰਟੀ) ਬਸ ਸਪੀਕਰ ਸਾਹਿਬ, ਮੈਂ 2-3 ਗਲਾਂ ਹੋਰ ਕਹਿਣੀਆਂ ਹਨ ਬਹੁਤੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ। ਇਥੇ ਕਿਹਾ ਗਿਆ ਕਿ ਲੋਕਾਂ ਤੇ ਯੂਨੀਅਨ ਟੈਰੀਟਰੀ ਵਿਚ ਲਾਠੀ ਚਾਰਜ ਕੀਤੀ ਗਈ (ਵਿਘਨ) ਟੀਚਰਜ਼ ਵਾਸਤੇ ਇਕ ਕਰੋੜ ਰੁਪਏ ਰੱਖੇ ਹਨ ਅਤੇ ਕਾਲਜ ਅਧਿਆਪਕਾਂ ਵਾਸਤੇ 18 ਲੱਖ ਰੁਪਏ ਤਨਖਾਹਾਂ ਵਧਾਉਣ ਦੇ ਵਾਸਤੇ ਰੱਖੇ ਹਨ ਇਹ ਬੜੀ ਚੰਗੀ ਗਲ ਹੋਈ ਹੈ। ਇਹ ਕਹਿੰਦੇ ਹਨ ਕਿ ਉਨ੍ਹਾਂ ਦੀ ਇਥੇ ਬੜੀ ਬੇਇਜ਼ਤੀ ਹੋਈ ਹੈ। ਮੈਂ ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਇਕ ਇੰਸੀਡੈਂਟ ਇਥੇ ਦਸਣਾ ਚਾਹੁੰਦਾ ਹਾਂ। 1970 ਵਿਚ ਜਦੋਂ ਬਾਦਲ ਸਾਹਿਬ ਦੀ ਸਰਕਾਰ ਸੀ ਤਾਂ ਉਦੋਂ ਇਕ ਬੁੱਢੀ ਆਪਣੀ ਲੜਕੀ ਦੇ ਨਾਲ ਇਕ ਉਸ ਵੇਲੇ ਦੇ ਵਜ਼ੀਰ ਸਾਹਿਬ ਦੇ ਰਿਸ਼ਤੇਦਾਰ ਦੇ ਨਾਲ ਸੈਕਟਰੀਏਟ ਵਿਚ ਆਈ। ਉਸ ਦੀ ਜੋ ਬੇਇਜ਼ਤੀ ਕੀਤੀ ਗਈ ਉਹ ਅਖਬਾਰਾਂ ਵਿਚ ਛਪੀ ਅਤੇ ਸਾਰਿਆਂ ਨੇ ਪੜ੍ਹੀ। ਜਿਥੇ ਸਰਕਾਰ ਦੀ ਸੀਟ ਹੋਵੇ ਉਥੇ ਇੰਨੇ ਸ਼ਰਮਨਾਕ ਵਾਕਿਆਤ ਹੋਣ ਇਸ ਤੋਂ ਵੱਧ ਹੋਰ ਕੀ ਹੋ ਸਕਦਾ ਹੈ। (ਵਿਘਨ) ਇਥੇ ਸੰਧੂ ਸਾਹਿਬ ਬੈਠ ਕੇ ਕਹਿੰਦੇ ਹਨ ਕਿ ਕੋਈ ਸਕੂਲ ਨਹੀਂ, ਬਿਲਡਿੰਗ ਨਹੀਂ। (ਵਿਘਨ) ਸੰਧੂ ਸਾਹਿਬ ਨੂੰ ਇਥੇ ਲਾਅ ਐਂਡ ਆਰਡਰ ਦੀ ਗਲ ਯਾਦ ਆਉਂਦੀ ਹੈ। ਮੈਂ ਇਹ ਗਲ ਦਵੇ ਕਮਿਸ਼ਨ ਕੋਲ ਲੈ ਕੇ ਜਾਵਾਂਗਾ। (ਵਿਘਨ)

ਮੈਂ ਸਰਦਾਰ ਉਮਰਾਓ ਸਿੰਘ ਨੂੰ ਅਰਜ਼ ਕਰਦਾ ਹਾਂ ਕਿ ਚੀਮਾਂ ਸਾਹਿਬ ਜਦੋਂ ਵਜ਼ੀਰ ਸਨ ਇਹ ਸੜਕਾਂ ਖਾ ਗਏ ਅਤੇ ਉਨ੍ਹਾਂ ਸੜਕਾਂ ਦੀ ਪੱਥਰੀ ਇਨ੍ਹਾਂ ਦੇ ਢਿਡ ਵਿਚ ਹੈ, ਉਨ੍ਹਾਂ ਦਾ ਕੁਝ ਪ੍ਰਬੰਧ ਕਰੋ। (ਵਿਘਨ) ਬਸ ਮੈਂ ਇਸ ਤੋਂ ਵੱਧ ਹੋਰ ਕੋਈ ਗਲ ਨਹੀਂ ਕਹਿਣੀ।

ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਟੀਚਰਜ਼ ਬਾਰੇ ਜੋ ਸਰਕਾਰ ਨੇ ਫੈਸਲੇ ਕੀਤੇ ਹਨ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਲਾਗੂ ਕਰਨਾ ਚਾਹੀਦਾ ਹੈ। (ਘੰਟੀ)

ਬਸ ਜੀ ਮੈਂ ਇਕ ਗਲ ਸ਼ਹਿਰਾਂ ਦੇ ਬਾਰੇ ਕਰਕੇ ਬੈਠ ਜਾਵਾਂਗਾ। ਸਪੀਕਰ ਸਾਹਿਬ, ਸ਼ਹਿਰਾਂ ਵਿਚ ਓਵਰ ਕਰਾਊਡਿੰਗ ਹੈ ਅਤੇ ਉਥੇ ਸਕੂਲਾਂ ਦੀਆਂ ਬਿਲਡਿੰਗਾਂ ਦਾ ਪ੍ਰੋਵੀਜ਼ਨ ਘੱਟ ਹੈ। ਉਥੇ ਨਵੀਆਂ ਬਸਤੀਆਂ ਬਣਾਈਆਂ ਗਈਆਂ ਹਨ ਉਥੇ ਹੋਰ ਸਕੂਲ ਖੋਲ੍ਹਣ ਦੀ ਲੋੜ ਹੈ। ਮੈਂ ਇਸ ਗਲ ਦੇ ਬਿਲਕੁਲ ਖਿਲਾਫ਼ ਨਹੀਂ ਕਿ ਪਿੰਡਾਂ ਵਿਚ ਸਕੂਲ ਨਾ ਖੋਲ੍ਹੇ ਜਾਣ ਮੈਂ ਕਹਿੰਦਾ ਹਾਂ ਕਿ ਪਿੰਡਾਂ ਵਿਚ ਹੋਰ ਸਕੂਲ ਖੋਲ੍ਹੇ ਜਾਣ, ਪਰ ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਜਿਥੇ ਬੱਚੇ ਅਵੇਲੇਬਲ ਹਨ ਉਥੇ ਜ਼ਰੂਰਤ ਦੇ ਮੁਤਾਬਕ ਨਵੇਂ ਸਕੂਲ ਖੋਲ੍ਹੇ ਜਾਣ ਅਤੇ ਬਿਲਡਿੰਗਾਂ ਦਾ ਪ੍ਰਬੰਧ ਕੀਤਾ ਜਾਵੇ। ਬੈਲੈਂਸ ਡਾਇਰੈਕਸ਼ਨ ਦਾ ਸਿਲਸਲਾ ਜਿਹੜਾ ਪਿਛਲੇ ਸਾਲ ਚਲਾਇਆ ਸੀ ਉਹ ਇਸ ਸਾਲ ਵੀ ਚਲਦਾ ਰਹੇ। ਮੈਂ ਐਜੂਕੇਸ਼ਨ ਮਨਿਸ-ਟਰ ਸਾਹਿਬ ਨੂੰ ਦਰਖ਼ਾਸਤ ਕਰਾਂਗਾ ਕਿ ਟੀਚਰਜ਼ ਦੀ ਟਰਾਂਸਫ਼ਰਜ਼ ਬਾਰੇ ਜੋ ਪਿਛਲੇ ਸਾਲ ਸਿਲਸਿਲਾ ਚਲਾ-ਇਆ ਸੀ ਉਸ ਨੂੰ ਇਸ ਸਾਲ ਕੰਟੀਨਿਊ ਕਰਕੇ ਉਨ੍ਹਾਂ ਵਿਚ ਸੈਨਸ ਆਫ਼ ਸੈਟਿਸਫੈਕਸ਼ਨ ਕਰੀਏਟ ਕੀਤੀ ਜਾਵੇ ਇਤਨਾਂ ਕਹਿੰਦਾ ਹੋਇਆ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਕੇ ਆਪਣੀ ਸੀਟ ਲੈਂਦਾਂ ਹੈ।

**श्री यश पाल** (जालन्धर दक्षिण) : अध्यक्ष महोदय, मैं आपका बड़ा धन्यवाद करता हूं कि आपने मुझे बोलने का थोड़ा सा वक्त दिया है। वैसे मैं ने तो इरादा तर्क कर दिया था। मैं केवल दो ही बातें करना चाहता हूं।

जब से हिन्दुस्तान आज़ाद हुआ है, तब से इस बात की चर्चा है कि हमारा ऐजुकेशन का सिस्टम तबदील होना चाहिए। मेरा ख्याल है कि कोई ही ऐसा शख्स रह गया होगा जिसने कहा होगा कि यह ठीक है, इसमें तबदीली लाने की गुंजाइश नहीं। लेकिन आज तक किसी ने ठोस रूप से नहीं बताया कि हमारा system of Education क्या होना चाहिए। यह तो कुछ ऐसी बात हुई कि हम जिस किश्ती में सवार हैं उसमें सभी सवारों से यह कह दिया जाए कि इस किश्ती में छेद हो गये हैं, किश्ती में पानी भरता जा रहा है, न जाने हम कब डूब जायें: किसी ने यह नहीं बताया कि यह छेद कैसे बन्द किये जा सकते हैं और छेद कहां हैं। आप अन्दाज़ा लगा सकते हैं कि ऐसी किश्ती के सवारों के मन की क्या दशा होती होगी। इसमें कोई शक नहीं कि इस system of Education में तबदीली की जरूरत है क्योंकि यह हमारी जरूरत के मुताबिक पूरा नहीं उतरा। आज कल के सिस्टम के मुताबिक जितने भी पढ़े लिखे स्कूलों या कालिजों से निकलते हैं वे सब के सब बेकार होते हैं, वे किसी काम के नहीं होते। System of Education के बारे में क्रिटिसिज़म हुआ है, सिस्टम आफ ऐगज़ामीनेशन के बारे में भी सभी लोगों ने शिकायत की है। स्पीकर साहिब, इतनी शिकायतें हैं, नकल मारने की, कि उनकी गिनती नहीं की जा सकती। अब तो ऐसा कोई सैंटर ही नहीं रहा जिसमें नकल मारने की गुंजाइश न हो। जो इनविजिलेटर्ज़ हैं, प्रोफैसर्ज़ हैं, या चैकिंग करने वाले हैं वे लड़कों के साथ मिल कर नकल करा देते हैं। इमतेहान के दिनों में लड़के पढ़ाई की तैयारी करने की बजाये प्रोफैसरों के घरों के एड्रैस का पता करते हैं। कुछ दिन हुए डाक्टर जोशी, अब तो उनका देहांत हो गया है, मुझे मिलने के लिये आये। वे कहने लगे कि नकल मारने की हद ही हो गई है, छोटी से छोटी जमात से लेकर ऊपर तक नकल चलती है और अब तक इस का कोई इलाज नहीं मिल पाया। मैं अर्ज़ करूं कि मासको यूनिवर्सिटी में एक तरजुबा शुरू हुआ है। वहां रिटन ऐगज़ामीनेशन नहीं होते। वहां एक बोर्ड है वे विद्यार्थी को सामने बिठा कर उनसे जबानी स्वाल पूछते

[श्री यश पाल]

हैं। मैंने सुझाव दिया कि यह ढंग ठीक है, ऐसा ही यहां भी कर दिया जाये क्योंकि तब नकल की कोई गुंजायश नहीं रहेगी और बच्चे मेहनत के साथ तैयारी करेंगे क्योंकि वहां ऐक्सटैंपोर जवाब देना पड़ेगा, यह तरीका मास्को में सफलता से चल रहा है। पर यहां जब प्रैक्टीकल के ऐगज़ामिनेशन होते हैं तो प्रोफैसर वहीं विद्यार्थी के नम्बर नहीं लगाता, वह विद्यार्थी के घर का पता पूछ लेता है और जायज़ा लेता रहता कि कौन सा विद्यार्थी कितने पैसे दे सकता है। शाम को उसके घर जाकर बात करता है; जितने कोई पैसे देता है उसके हिसाब से वह नम्बर लगाता है। इस तरह का एक सिलसिला चल रहा है। कोई लियाकत नहीं देखता। यहां जो इतना क्रिटिसिज़म हुआ है सिस्टम आफ एजुकेशन के बारे में मैं समझता हूं कि यह कुछ हद तक ठीक ही है। मैं समझता हूं कि इस सिस्टम में बड़े आप्रेशन की ज़रूरत है। अब तक इसके बारे में जितनी बातें होती रही हैं वे इस बीमारी को खत्म करने के लिये दवाइयां देते रहे हैं उनसे इसका कोई इलाज नहीं हो पाया। मैं ऐजुकेशन मिनिस्टर साहिब से कहूंगा कि इसकी पूरी छान बीन की जाये। इस बीमारी का कोई ठीक इलाज ढूंडा जाये यह देखा जाये कि गलती है कहां सिलेबस में गलती है, पढ़ाने के तरीके में गलती है, ऐगज़ामिनेशन सिस्टम में कहीं नुक्स है, कौन सी बुनियादी गलती है। छानबीन के बाद जहां भी कोई गलती मिले उसे फौरी तौर पर ठीक करना चाहिए ताकि हमारी शिक्षा हमारी ज़रूरतों की कसौटी पर पूरी उतर सके। इस सिलसिले में एक हाई पावर्ड कमेटी बनाई जाये जो इस बात की छानबीन करके जल्दी से जल्दी एक रिपोर्ट हमारे सामने पेश करे और उसके बाद सारे ढांचे में संशोधन करना चाहिए। यह मेरा एक सुझाव है।

दूसरे मैं यह समझता हूं कि पंजाब सरकार ने भाषा के मसले में एक ठोस कदम उठाया है जिससे भाषा के नाम पर जो झगड़े पैदा होते थे उनको रोकने की कोशिश की है। वैसे न तो कोई पंजाबी का झगड़ा होता है न ही हिन्दी का और न ही किसी भाषा का किसी धर्म के साथ सम्बन्ध होता है और जो लोग ऐसा समझते हैं वह गलत हैं। बाईबल की बात लें। वह न तो हिन्दी में है न पंजाबी में और न वह अंग्रेजी में है, लेकिन यह भाषाएं बोलने वाले इसाई हैं। इसके अलावा मैं बताना चाहता हूं कि हिन्दुओं के जितने भी ग्रन्थ हैं वे सारे के सारे संस्कृत में हैं और हिन्दुओं की आज बड़ी भारी तादाद संस्कृत नहीं जानती। मेरे कहने का मतलब है कि किसी भाषा का किसी धर्म के साथ कोई सम्बन्ध नहीं होता। हम ने भाषा और राजनीति को इकट्ठा करके भी बड़ी भारी गलती की है। इसीलिये हमारी कोई भाषा तरक्की नहीं कर सकी। न प्रादेशिक भाषा और न राष्ट्रीय भाषा, अभी तक अंग्रेजी ही छाई हुई है। हम किसी भी देशी भाषा का समुचित तौर पर प्रबन्ध नहीं कर सके। पंजाब गवर्नमैंट ने तीन भाषाई फारमूला लैटर और स्पिरिट में मान कर बहुत अच्छा कदम उठाया है, मैं उसका शुक्रिया अदा करता हूं। मेरी यह राय है कि अभी तक हम पंजाबी को उसका मुनासिब स्थान नहीं दे सके। पंजाबी के साहित्य के विकास के लिए जितने कदम उठाने चाहिए थे उतने नहीं उठाये जा सके। पंजाबी का कोई भी लेखक हो उसकी किताब की 1100 से अधिक बिक्री नहीं होती।

हम पंजाबी की readership पैदा नहीं कर सके। 4 करोड़ आदमी पंजाबी बोलने वाले हैं लेकिन पढ़ने वाले सिर्फ 1100 आदमी। हमें ऐसा माहौल पैदा करना चाहिए ताकि हमारे साहित्यकारों की ज्यदा से ज्यादा मार्किट बनें। पंजाबी और हिन्दी भाषा के झगड़े को लेकर हमने दोनों भाषाओं का भविष्य धूमिल कर दिया। तीन भाषाई फार्मूला अपनाकर पंजाब सरकार ने बहुत अच्छा कदम उठाया है। जैसे मेरे साथी आज़ाद साहिब ने कहा था, मैं भी आपकी मार्फत सरकार का ध्यान इस तरफ दिलाता हूं कि हमारी पुस्तकें ठीक ढंग से नहीं लिखी गईं। आज़ादी मिलने के बाद 25 साल तक हम यह काम नहीं कर सके। इसके लिए हम सभी जिम्मेवार हैं। हमारे लेखकों ने देश के बदले हुए हालात के मुताबिक पुस्तकें लिखने की कोशिश नहीं की। कैनेडियन साहिब ने कहा था कि इतिहास को ठीक ढंग से नहीं लिखा गया। 1857 की लड़ाई जो कि आज़ादी की पहली लड़ाई थी उसको ग़दर ही लिखते रहे हैं। इसके बाद जितने वाकयात थे उनको सही ढंग से पेश करने की कोशिश नहीं की: लेखकों की कमेटी में ऐसे व्यक्तियों को लिया जाए जिन्होंने आज़ादी के संग्राम में भाग लिया हो। बहुत से लोग तो उनमें से मर गए हैं। जितने रह गए हैं उनके तजरूबों का फायदा उठाकर ऐसी पुस्तकें तैयार करनी चाहिएं जिनको पढ़ कर देश के विद्यार्थियों को पूरा ज्ञान हो और वह सही ढंग से देशभकत बन सकें। विद्यार्थियों को गांधीवाद का पता चले और क्रांतिकारी इतिहास का ज्ञान हो, नेता जी सुभाष के विचारों का ज्ञान हो। इस प्रकार क्षेत्रीय संकीर्णता को हम खत्म करने की कोशिश करें। मेरे इतने ही सुझाव हैं।

**ਕਾਮਰੇਡ ਸਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਦੋ ਸੈਨਟੈਂਸ ਕਹਿਣੇ ਹਨ। ਰਾਜਪੁਰੇ ਵਿਚ ਜਿਹੜਾ ਕਸਤੂਰਬਾ ਇੰਸਟੀਚਿਊਟ ਹੈ, ਇਸਦਾ ਇਸ਼ੂ ਕਿਸੇ ਨੇ ਰੇਜ਼ ਨਹੀਂ ਕੀਤਾ। ਮਨਿਸਟਰ ਸਾਹਿਬ ਨੇ ਅਸ਼ੋਰੈਂਸ ਦਿੱਤੀ ਸੀ ਕਿ ਕੋਈ ਵੀ ਟੀਚਰ ਵਿਕਟੇਮਾਈਜ਼ ਨਹੀਂ ਕੀਤਾ ਜਾਵੇਗਾ। ਇਸ ਇੰਸਟੀਚਿਊਟ ਵਿਚ 21 ਟੀਚਰਜ਼ ਨੂੰ ਹੁਣ ਤੱਕ ਵਿਕਟੇਮਾਈਜ਼ ਕੀਤਾ ਗਿਆ ਹੈ। ਉਨ੍ਹਾਂ ਨੂੰ ਰੀਇਨਸਟੇਟ ਨਹੀਂ ਕੀਤਾ। ਉਥੇ ਲੱਖਾਂ ਰੁਪਏ ਦਾ ਗਬਨ ਹੋਇਆ ਹੈ। ਮਨਿਸਟਰ ਸਾਹਿਬ ਦਸਣ ਕਿ ਉਸ ਦੇ ਬਾਰੇ ਕੀ ਕੀਤਾ ਹੈ ?

ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਬੜਾ ਕਲੀਅਰ ਸਟੈਂਡ ਹੈ ਅਤੇ ਲੈਂਗੁਏਜ ਦੇ ਮਾਮਲੇ ਵਿਚ ਕੋਈ ਝਗੜਾ ਨਹੀਂ। ਇਹ ਯੂਨੀਲਿੰਗੁਅਲ ਸਟੇਟ ਹੈ। ਪੰਜਾਬੀ ਸਾਡੀ ਸਟੇਟ ਲੈਂਗੁਏਜ ਹੈ ਅਤੇ ਹਿੰਦੀ ਸਾਡੀ ਨੈਸ਼ਨਲ ਲੈਂਗੁਏਜ ਹੈ। ਸਪੀਕਰ ਸਾਹਿਬ, ਉੱਤਰ ਪ੍ਰਦੇਸ਼ ਦੇ ਕੁਝ ਕੈਦੀ ਸਾਡੀ ਜੇਲ੍ਹ ਵਿਚ ਸਨ। 15 ਅਗਸਤ ਨੂੰ 25 ਸਾਲਾ ਐਨੀਵਰਸਰੀ ਮਨਾਈ ਗਈ ਅਤੇ ਉਨ੍ਹਾਂ ਨੂੰ ਰਿਹਾ ਕਰਨ ਦੇ ਆਰਡਰ ਹਿੰਦੀ ਵਿਚ ਭੇਜ ਦਿੱਤੇ। ਉਨ੍ਹਾਂ ਦੀ ਰਿਹਾਈ ਤਿੰਨ ਮਹੀਨੇ ਲੇਟ ਹੋਈ। ਉਸ ਆਰਡਰ ਨੂੰ ਤਿੰਨ ਮਹੀਨਿਆਂ ਤੋਂ ਪਹਿਲਾਂ ਸਾਡਾ ਕੋਈ ਮਹਿਕਮਾ ਟਰਾਂਸਲੇਟ ਨਹੀਂ ਕਰ ਸਕਿਆ।

**ਸਰਦਾਰ ਹਰਚਰਨ ਸਿੰਘ** (ਅਜਨਾਲਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਅਤੇ ਗਿਆਨੀ ਜੀ ਇਸ ਧੰਨਵਾਦ ਦੇ ਮੁਸ਼ਤਹਿਕ ਹਨ ਜਿਨ੍ਹਾਂ ਨੇ ਐਜੂਕੇਸ਼ਨ ਲਈ ਇਤਨਾ ਜ਼ਿਆਦਾ ਪ੍ਰੋਵੀਜ਼ਨ ਇਸ ਬਜਟ ਵਿਚ ਕੀਤਾ ਹੈ ਜਿਹੜਾ ਕਿ ਇੱਕ ਰਿਕਾਰਡ ਬਣ ਕੇ ਸਾਡੇ ਸਾਹਮਣੇ ਪੇਸ਼ ਹੋਇਆ ਹੈ। 47 ਕਰੋੜ ਰੁਪਿਆ ਐਜੂਕੇਸ਼ਨ ਲਈ ਪ੍ਰੋਵਾਈਡ ਕਰਨਾ ਬੜੀ ਵੱਡੀ

[ਸਰਦਾਰ ਹਰਚਰਨ ਸਿੰਘ]

ਗਲ ਹੈ। ਮੈਂ ਸਮਝਦਾ ਹਾਂ ਕਿ ਕਿਸੇ ਕੌਮ ਦੀ ਕੌਮੀਅਤ ਉਨਾਂ ਚਿਰ ਤੱਕ ਨਹੀਂ ਬਣ ਸਕਦੀ ਜਿੰਨਾਂ ਚਿਰ ਐਜੂਕੇਸ਼ਨ ਨੂੰ ਮਹੱਤਤਾ ਨਾ ਦਿੱਤੀ ਜਾਵੇ। ਕਿਸੇ ਤਰੀਕੇ ਨਾਲ ਇਤਨਾ ਰੁਪਿਆ ਬਚਾ ਕੇ ਇਸ ਮਦ ਦੇ ਵਿਚ ਪਾਇਆ ਹੈ। ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਬੋਲਦਿਆਂ ਹੋਇਆਂ ਚੰਗੇ ਕੰਮ ਨੂੰ ਚੰਗਾ ਕਿਹਾ ਹੈ।ਉਨ੍ਹਾਂ ਨੇ ਕਿਹਾ ਹੈ ਕਿ ਐਜੂਕੇਸ਼ਨ ਹੈਡ ਵਿਚ ਜੋ ਪ੍ਰੋਵੀਜ਼ਨ ਕੀਤਾ ਹੈ, ਇਹ ਬੜਾ ਸ਼ਲਾਘਾ-ਯੋਗ ਕੰਮ ਹੈ। ਮੈਂ ਸਮਝਦਾ ਹਾਂ ਕਿ ਚੰਗੇ ਕੰਮ ਨੂੰ ਚੰਗਾ ਹੀ ਕਹਿਣਾ ਚਾਹੀਦਾ ਹੈ। ਜੇ ਸਾਡੇ ਸਾਹਮਣੇ ਬੈਠੇ ਸਾਥੀ ਚੰਗੀ ਗਲ ਨੂੰ ਚੰਗਾ ਕਹਿੰਦੇ ਰਹਿਣਗੇ ਤਾਂ ਮੈਨੂੰ ਆਸ ਹੈ ਕਿ ਪੰਜਾਬ ਦੀ ਉੱਨਤੀ ਮਿਲਵਰਤਨ ਨਾਲ ਇਸ ਤੋਂ ਵੀ ਜ਼ਿਆਦਾ ਹੋ ਸਕੇਗੀ। ਪਿਛਲੇ ਸਾਲ 1,000 ਪ੍ਰਾਇਮਰੀ ਸਕੂਲ ਖੋਲ੍ਹੇ ਗਏ, 200 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਇਆ ਗਿਆ ਅਤੇ 75 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਇਆ ਗਿਆ। ਇਸ ਸਾਲ ਵੀ 1,000 ਨਵੇਂ ਪ੍ਰਾਇਮਰੀ ਸਕੂਲ ਖੋਲ੍ਹਣ ਦਾ, 100 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਉਣ ਦਾ ਅਤੇ 50 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਉਣ ਦਾ ਟੀਚਾ ਹੈ। ਇਹ ਬੜਾ ਚੰਗਾ ਕਦਮ ਹੈ ਅਤੇ ਇਸ ਨਾਲ ਐਜੂਕੇਸ਼ਨ ਬੜੀ ਪ੍ਰਫੁਲਤ ਹੋਵੇਗੀ। ਜਿਹੜਾ ਟੀਚਾ ਅਸੀਂ ਪਿਛਲੇ ਸਾਲ ਰਖਿਆ ਸੀ, ਮੈਂ ਵਿੱਤ ਮੰਤਰੀ ਅਤੇ ਸਿਖਿਆ ਮੰਤਰੀ ਨੂੰ ਬੇਨਤੀ ਕਰਾਂਗਾ ਉਤਨਾ ਹੀ ਇਸ ਸਾਲ ਰਖਿਆ ਜਾਵੇ ਕਾਂਵੇਂ ਕਿਸੇ ਮਦ ਤੋਂ ਪੈਸੇ ਲੈ ਕੇ ਐਜੂਕੇਸ਼ਨ ਦੇ ਮਦ ਵਿਚ ਪੈਸੇ ਪਾਏ ਜਾਣ।

ਸਪੀਕਰ ਸਾਹਿਬ, ਸਪੋਰਟਸ ਦੇ ਸਬਜੈਕਟ ਨੂੰ ਕਮਪਲਸਰੀ ਬਣਾ ਕੇ ਇਨ੍ਹਾਂ ਨੇ ਬੜਾ ਚੰਗਾ ਕੰਮ ਕੀਤਾ ਹੈ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਸਪੋਰਟਸ ਦੇ ਸਬਜੈਕਟ ਨੂੰ ਕਮਪਲਸਰੀ ਬਣਾਇਆ ਹੈ ਅਤੇ ਹਰ ਬੱਚੇ ਲਈ ਇਸ ਸਬਜੈਕਟ ਵਿਚ ਪਾਸ ਹੋਣਾ ਜ਼ਰੂਰੀ ਹੈ, ਇਸ ਦੇ ਨਾਲ ਹੀ ਇਹ ਵੀ ਕਰ ਦੇਣ ਕਿ ਇਸ ਸਬਜੈਕਟ ਦੇ ਨੰਬਰ ਡਵੀਜ਼ਨ ਵਿਚ ਕਾਊਂਟ ਹੋਣਗੇ ਤਾਂ ਕਿ ਇਸ ਨਾਲ ਸ਼ਹਿਰੀ ਅਤੇ ਪੇਂਡੂ ਬੱਚਿਆਂ ਦੀ ਜਿਹੜੀ ਡਿਸਪੈਰਿਟੀ ਹੈ ਉਹ ਖ਼ਤਮ ਹੋ ਜਾਵੇ। ਪਿੰਡਾਂ ਅਤੇ ਸ਼ਹਿਰਾਂ ਦੇ ਸਟੈਂਡਰਡ ਆਫ਼ ਐਜੂਕੇਸ਼ਨ ਵਿਚ ਬੜਾ ਫਰਕ ਹੈ। ਜਿਹੜਾ ਚੰਗਾ ਸਟਾਫ਼ ਹੈ ਉਹ ਪਿੰਡਾਂ ਵਿਚ ਜਾਣ ਨੂੰ ਖੁਸ਼ ਨਹੀਂ। ਸ਼ਹਿਰਾਂ ਵਿਚ ਵਾਤਾਵਰਣ ਅੱਛਾ ਮਿਲਦਾ ਹੈ ਅਤੇ ਅਕਾਮੋਡੇਸ਼ਨ ਵੀ ਚੰਗੀ ਮਿਲ ਜਾਂਦੀ ਹੈ ਲੇਕਿਨ ਪਿੰਡਾਂ ਵਿਚ ਸਟਾਫ਼ ਜਾਣ ਤੋਂ ਗੁਰੇਜ਼ ਕਰਦਾ ਹੈ। ਮੈਂ ਉਸ ਇਲਾਕੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਥੇ ਕਿ ਪਿਛਲੀਆਂ ਤਿੰਨ ਜੰਗਾਂ ਦਾ ਬੋਝ ਪਿਆ। ਉਥੇ ਕੋਈ ਵੀ ਟੀਚਰ ਜਾਣ ਨੂੰ ਤਿਆਰ ਨਹੀਂ। ਮੇਰਾ ਇਲਾਕਾ ਬਾਰਡਰ ਦਾ ਇਲਾਕਾ ਹੈ। ਬਾਰਡਰ ਏਰੀਏ ਦਾ ਅਲਾਊਂਸ ਵਧਾਉਣਾ ਚਾਹੀਦਾ ਹੈ ਅਤੇ ਸਟਾਫ ਕੁਆਰਟਰ ਬਣਾ ਕੇ ਐਸਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਤਾਂ ਕਿ ਪਿੰਡਾਂ ਵਿਚ ਟੀਚਰ ਜਾ ਸਕਣ ਅਤੇ ਇਸ ਦਾ ਫਾਇਦਾ ਸਾਡੀਆਂ ਆਉਣ ਵਾਲੀਆਂ ਨਸਲਾਂ ਨੂੰ ਹੋਵੇ।

ਸੀਪਕਰ ਸਾਹਿਬ, ਮੈਂ ਦੋ ਤਿੰਨ ਸੁਜੈਸ਼ਨਜ਼ ਦੇਣੀਆਂ ਹਨ। ਜਿਤਨੀ ਦੇਰ ਤੱਕ ਅਸੀਂ ਐਜੂਕੇਸ਼ਨ ਨੂੰ ਜਾਬ ਓਰਿਐਂਟਡ ਨਹੀਂ ਕਰਦੇ, ਸਟੂਡੈਂਟਸ ਨੂੰ ਦੋ ਹਿਸਿਆਂ ਵਿਚ ਨਹੀਂ ਵੰਡਦੇ, ਸਾਡੀ ਅਨਇਮਪਲਾਇਮੈਂਟ ਦੀ ਪ੍ਰਾਬਲਮ ਹੋਰ ਬਦਤਰ ਹੋ ਜਾਵੇਗੀ। ਇਸ ਵੇਲੇ ਇਹ ਪੋਜ਼ੀਸ਼ਨ ਹੈ ਕਿ ਗਰੈਜੂਏਟਸ ਕਲੈਰੀਕਲ ਪੋਸਟਾਂ ਨੂੰ ਫਿਲ ਅੱਪ ਕਰਨ ਵਾਸਤੇ ਬਣਦੇ ਹਨ। ਇੰਗਲੈਂਡ ਵਿਚ ਬਾਈਫਰਕੇਸ਼ਨ ਹੋਈ ਹੈ ਕਿ ਕੁਝ ਬੱਚੇ ਗਰਾਮਰ ਸਕੂਲ ਵਿਚ ਪੜ੍ਹਨ ਅਤੇ ਕੁਝ ਵੋਕੇਸ਼ਨਲ ਸਕੂਲਾਂ ਵਿਚ ਪੜ੍ਹਨ। ਵੋਕੇਸ਼ਨਲ ਸਕੂਲਾਂ ਵਿਚ ਪੜ੍ਹਨ ਤੋਂ ਬਾਅਦ ਉਸ ਨੂੰ ਜਾਬ ਮਿਲ ਜਾਂਦੀ ਹੈ। ਗਰਾਮਰ ਸਕੂਲਾਂ ਦੇ ਬੱਚੇ ਯੂਨੀਵਰਸਿਟੀ ਵਿਚ ਪੜ੍ਹਨ ਜਾਂਦੇ ਹਨ ਅਤੇ ਬਾਅਦ ਵਿਚ ਸਿਵਿਲ ਸਰਵਿਸ ਨੂੰ ਮੈਨ ਕਰਦੇ

ਹਨ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕੋਈ ਐਸਾ ਢੰਗ ਕੱਢਣ ਤਾਂ ਕਿ ਸੈਕੰਡਰੀ ਐਜੂਕੇਸ਼ਨ ਦੀ ਸਟੇਜ ਤੇ ਬੱਚਿਆਂ ਦਾ ਇਮਤਿਹਾਨ ਲਿਆ ਜਾਵੇ ਅਤੇ ਜਿਹੜੇ ਬੱਚੇ ਯੋਗ ਹਨ ਉਨ੍ਹਾਂ ਨੂੰ ਹਾਇਰ ਐਜੂਕੇਸ਼ਨ ਲਈ ਭੇਜਿਆ ਜਾਵੇ ਅਤੇ ਦੂਜਿਆਂ ਨੂੰ ਟਰੇਨਿੰਗ ਦਿੱਤੀ ਜਾਵੇ। ਇਸ ਤਰ੍ਹਾਂ ਕਰਨ ਨਾਲ ਸਾਡੀ ਅਨਇਮਪਲਾਇਮੈਂਟ ਦੀ ਪਰਾਬਲਮ ਘੱਟਦੀ ਜਾਵੇਗੀ।

ਸਪੀਕਰ ਸਾਹਿਬ, ਸਿਆਸੀ ਪੀੜਤਾਂ ਜਿਨ੍ਹਾਂ ਨੇ ਆਜ਼ਾਦੀ ਦੀ ਲੜਾਈ ਲੜੀ ਸੀ ਅਤੇ ਜਿਨ੍ਹਾਂ ਦੀ ਕਮਾਈ ਅੱਜ ਅਸੀਂ ਖਾ ਰਹੇ ਹਾਂ, ਨੂੰ ਇਸ ਸਰਕਾਰ ਨੇ, ਸਨਮਾਨਿਆਂ ਹੈ ਅਤੇ ਸਤਿਕਾਰਿਆ ਹੈ। ਇਹ ਬੜਾ ਚੰਗਾ ਕੰਮ ਕੀਤਾ ਹੈ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜਾ ਇਸ ਵਕਤ ਸਲੇਬਸ ਹੈ ਇਸ ਵਿਚ ਹਿਸਟਰੀ ਆਫ਼ ਫਰੀਡਮ ਹੋਣੀ ਚਾਹੀਦੀ ਹੈ। ਤਾਕਿ ਸਾਡੇ ਬੱਚਿਆਂ ਨੂੰ ਪਤਾ ਲਗ ਸਕੇ ਕਿ ਆਜ਼ਾਦੀ ਦੀ ਖ਼ਾਤਰ ਕਿਸ ਤਰ੍ਹਾਂ ਲੜਾਈਆਂ ਲੜੀਆਂ ਗਈਆਂ। ਇਹ ਸਬਜੈਕਟ ਕਮਪਲਸਰੀ ਹੋਣਾ ਚਾਹੀਦਾ ਹੈ। (ਥੰਪਿੰਗ) ਇਸ ਤਰ੍ਹਾਂ ਹੀ ਨਹੀਂ ਹੋਣਾ ਚਾਹੀਦਾ ਕਿ ਥੋੜਾ ਜਿਹਾ ਜ਼ਿਕਰ ਇਸ ਦੇ ਬਾਰੇ ਕਰ ਦਿਤਾ ਜਾਵੇ। ਇਸ ਤਰ੍ਹਾਂ ਹਿਸਟਰੀ ਆਫ ਫਰੀਡਮ ਜਦੋਂ ਸਾਡੇ ਬੱਚੇ ਪੜ੍ਹਨਗੇ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਵਿਚ ਹੁਗਲਵਤਨੀ ਦਾ ਜਜ਼ਬਾ ਪੈਦਾ ਹੋਵੇਗਾ। ਇਸ ਲਈ ਮੈਂ ਫਿਰ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਕੂਲਾਂ ਔਰ ਕਾਲਜਾਂ ਵਿਚ ਇਹ ਸਬਜੈਕਟ ਕਮਪਲਸਰੀ ਸਬਜੈਕਟ ਦੇ ਤੌਰ ਤੇ ਪੜ੍ਹਾਇਆ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਸਾਡੇ ਮਿਡਲ ਸਕੂਲਾਂ ਦੇ ਜਿਹੜੇ ਇਮਤਿਹਾਨ ਹਨ ਉਹ ਸਵਾਏ ਨਕਲ ਦੇ ਅਖਾੜੇ ਦੇ ਹੋਰ ਕੁਝ ਨਹੀਂ ਹਨ। ਅਸੀਂ ਮਿਡਲ ਸਕੂਲ ਦੇ ਇਮਤਿਹਾਨਾਂ ਨੂੰ ਆਸਾਨੀ ਨਾਲ ਹੀ ਅਵਾਇਡ ਕਰ ਸਕਦੇ ਹਾਂ। ਇਸ ਲਈ ਮੈਂ ਇਨ੍ਹਾਂ ਨੂੰ ਸੁਜੈਸ਼ਨ ਲਿਖ ਕੇ ਵੀ ਭੇਜੀ ਸੀ ਔਰ ਹੁਣ ਵੀ ਬੇਨਤੀ ਕਰਦਾ ਹਾਂ ਕਿ ਇਹ ਜਿਹੜੇ ਮਿਡਲ ਦੇ ਇਮਤਿਹਾਨ ਹਨ ਇਹ ਬੰਦ ਹੋਣੇ ਚਾਹੀਦੇ ਹਨ ਕਿਉਂਕਿ ਇਨ੍ਹਾਂ ਵਿਚ ਬੱਚੇ ਨਕਲ ਉਪਰ ਹੀ ਡੀਪੈਂਡ ਕਰਦੇ ਹਨ। ਇਸ ਤੋਂ ਉਪਰ ਹਾਈ ਸਕੂਲ ਦੇ ਹੀ ਇਮਤਿਹਾਨ ਹੋਣੇ ਚਾਹੀਦੇ ਹਨ।

ਸਪੀਕਰ ਸਾਹਿਬ, ਸਾਡੇ ਆਈ.ਏ.ਐਸ. ਅਫਸਰ ਜਿਹੜੇ ਹਨ ਉਹ ਬੜੇ ਹੀ ਸਿਆਣੇ ਹਨ ਲੇਕਿਨ ਇਸ ਦਾ ਇਹ ਮਤਲਬ ਨਹੀਂ ਹੈ ਕਿ ਉਨ੍ਹਾਂ ਨੂੰ ਕਿਸੇ ਖੇਤਰ ਵਿਚ ਵੀ ਲਗਾ ਦਿਉ ਭਾਵੇਂ ਹਸਪਤਾਲਾਂ ਵਿਚ, ਭਾਵੇਂ ਵਿਦਿਆ ਦੇ ਖੇਤਰ ਵਿਚ ਜਾਂ ਇੰਜੀਨੀਰਿੰਗ ਦੇ ਖੇਤਰ ਵਿਚ ਲਗਾ ਦਿਉ ਤਾਂ ਉਹ ਹਰ ਕੰਮ ਕਰ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਹ ਗਲਤ ਬਾਤ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਵਿਦਿਆ ਦੇ ਖੇਤਰ ਵਿਚ ਜਾਂ ਹੋਰ ਖੇਤਰਾਂ ਵਿਚ ਉਸ ਖੇਤਰ ਦੇ ਮਾਹਰ ਅਫ਼ਸਰ ਨੂੰ ਲਗਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਨੂੰ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਅਜਨਾਲੇ ਵਿਚ ਇਕ ਗੌਰਮਿੰਟ ਕਾਲਜ ਮਨਜ਼ੂਰ ਕਰ ਦਿਤਾ ਹੈ, ਮੈਂ ਇਸ ਗਲ ਲਈ ਇਨ੍ਹਾਂ ਦਾ ਬੜਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਜਿਥੇ ਕਿ ਸਬ-ਡਵੀਜ਼ਨ ਹੋਵੇ, ਤਹਿਸੀਲ ਹੈਡਕੁਆਟਰ ਹੋਵੇ ਔਰ ਜਿਥੇ ਹਰ ਜੰਗ ਦਾ ਅਸਰ ਪੈਂਦਾ ਹੋਵੇ ਉਥੇ ਕਿਸੇ ਕਾਲਜ ਦਾ ਨਾ ਹੋਣਾ ਮਾੜੀ ਗਲ ਹੈ। ਇਸ ਲਈ ਮੈਂ ਗਿਆਨੀ ਜੀ ਦਾ, ਐਜੂਕੇਸ਼ਨ ਮਨਿਸਟਰ ਸਾਹਿਬ ਦਾ ਔਰ ਫਾਈਨੈਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਅਜਨਾਲੇ ਵਿਚ ਗੌਰਮਿੰਟ ਕਾਲਜ ਬਣਾ ਦਿਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ।

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : (ਥੰਪਿੰਗ) : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅੱਜ ਵਿਦਿਆ ਦੇ ਮਹਿਕਮੇਂ ਦੀਆਂ ਮੰਗਾਂ ਤੇ ਵਿਚਾਰ ਕਰਦੇ ਹੋਏ ਹਾਊਸ ਵਿਚ ਸਾਰੇ ਪੱਖਾਂ ਦੇ ਮੈਂਬਰਾਂ ਨੇ ਇਸ ਦੀ ਸ਼ਲਾਘਾ ਕੀਤੀ ਹੈ। ਜੋ ਪਿਛਲੇ ਸਾਲ ਵਿਚ ਵਿਦਿਆ ਦੇ ਖੇਤਰ ਵਿਚ ਕੰਮ ਹੋਇਆ ਹੈ ਉਸ ਦੀ ਚੰਗੇ ਢੰਗ ਨਾਲ ਸ਼ਲਾਘਾ ਕੀਤੀ ਗਈ ਹੈ। ਇਸ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ,ਇਸ ਤੋਂ ਪਹਿਲਾਂ ਕਿ ਮੈਂ ਦੱਸਾਂ ਕਿ ਅਗਲੇ ਸਾਲ ਸਰਕਾਰ ਨੇ ਕੀ ਕਰਨਾ ਹੈ ਮੈਂ ਥੋੜ੍ਹਾ ਜਿਹਾ ਪਿਛਲੇ ਪੰਜਾਂ ਸਾਲਾਂ ਦਾ ਵੇਰਵਾਂ ਦਸਣਾ ਚਾਹੁੰਦਾ ਹਾਂ। ਮੈਂ ਨਾਨ-ਪਲਾਨ ਸਕੀਮਾਂ ਦੇ ਬਾਰੇ ਨਹੀਂ ਦੱਸਦਾ ਕਿਉਂਕਿ ਉਹ ਤਾਂ ਕਨਟੀਨਿਊ ਹੀ ਕਰਦੀਆਂ ਰਹਿੰਦੀਆਂ ਹਨ। ਮੈਂ ਸਿਰਫ ਪਲਾਨ ਸਕੀਮਾਂ ਦਾ ਹੀ ਜ਼ਿਕਰ ਕਰਦਾ ਹਾਂ । ਪੰਜ ਸਾਲਾ ਪਲਾਨ ਹੇਠ 21 ਕਰੋੜ ਰੁਪਏ ਰਖੇ ਗਏ ਸਨ । 1969-70 ਵਿਚ ਪਹਿਲੇ ਸਾਲ ਇਕ ਲੱਖ 24 ਹਜ਼ਾਰ ਰੁਪਏ ਖਰਚ ਕੀਤੇ ਗਏ, 1970-71 ਵਿਚ ਦੋ ਕਰੋੜ 24 ਲੱਖ ਰੁਪਏ ਖਰਚ ਹੋਏ। 1971-72 ਵਿਚ 2 ਕਰੋੜ 71 ਲੱਖ ਖਰਚ ਹੋਏ ਸਨ। ਇਹ ਤਿੰਨ ਸਾਲ ਉਹ ਸਨ ਜਿਸ ਵੇਲੇ ਕਿ ਗਿਆਨੀ ਜੀ ਦੀ ਸਰਕਾਰ ਨੇ ਸ਼ਪਥ ਨਹੀਂ ਸੀ ਲਈ। ਜਦੋਂ ਸ਼ਪਥ ਲੈ ਲਈ ਤਾਂ 1972-73 ਵਿਚ ਦੋ ਕਰੋੜ 71 ਲੱਖ ਤੋਂ ਵੱਧ ਕੇ 8 ਕਰੋੜ ਰੁਪਏ ਖਰਚ ਕੀਤੇ ਗਏ ਔਰ ਜਿਹੜਾ ਸਾਲ ਆਉਣ ਵਾਲਾ ਹੈ ਇਸ ਲਈ 12 ਕਰੋੜ ਰੁਪਏ ਰਖੇ ਹਨ। (ਥੰਪਿੰਗ) 12 ਕਰੋੜ ਰੁਪਏ ਤਕ ਲੈ ਜਾਣ ਨਾਲ six hundred per cent and for the next year nine or ten hundred per cent ਖਰਚ ਵਿਚ ਵਾਧਾ ਹੋਇਆ ਹੈ। ਇਸ ਦੇ ਨਾਲ ਹੀ ਨਵੀਆਂ ਸਕੀਮਾਂ ਹਨ। ਨਵੇਂ ਸਕੂਲ ਖੋਲ੍ਹੇ ਗਏ ਹਨ। ਸਪੀਕਰ ਸਾਹਿਬ, ਜਦੋਂ ਗਿਆਨੀ ਜੀ ਦੀ ਸਰਕਾਰ ਨੇ ਸ਼ਪਥ ਲਈ ਸੀ ਤਾਂ ਸਾਰਿਆਂ ਤੋਂ ਪਹਿਲਾਂ ਕੰਮ ਅਸੀਂ ਇਹ ਕੀਤਾ ਕਿ ਇਹ ਵੇਖਿਆ ਜਾਵੇ ਕਿ ਪੰਜਾਬ ਦੇ ਪ੍ਰਾਇਮਰੀ ਸਕੂਲ ਪਿੰਡਾਂ ਵਿਚ ਕਿਤਨੇ ਹਨ ਔਰ ਕਿਤਨੇ ਬੱਚੇ ਉਨ੍ਹਾਂ ਪ੍ਰਾਇਮਰੀ ਸਕੂਲਾਂ ਤੋਂ ਵਿਦਿਆ ਪ੍ਰਾਪਤ ਕਰ ਰਹੇ ਹਨ। ਸਪੀਕਰ ਸਾਹਿਬ, ਮੇਰੇ ਸਾਥੀ ਹੈਰਾਨ ਹੋਣਗੇ ਕਿ 6-11 ਸਾਲ ਦੀ ਉਮਰ ਦੇ ਬੱਚੇ, ਸਾਢੇ ਚਾਰ ਹਜ਼ਾਰ ਪਿੰਡਾਂ ਵਿਚ, 100 ਵਿਚੋਂ ਪ੍ਰਾਇਮਰੀ ਵਿਦਿਆ ਕਿਤਨੇ ਪ੍ਰਾਪਤ ਕਰਦੇ ਸਨ? ਸਪੀਕਰ ਸਾਹਿਬ, 100 ਵਿਚੋਂ 71 ਬੱਚੇ ਪ੍ਰਾਇਮਰੀ ਵਿਦਿਆ ਪ੍ਰਾਪਤ ਕਰਦੇ ਸਨ ਔਰ 29% ਬੱਚੇ ਅਨਪੜ੍ਹ ਸਨ। ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ 25 ਸਾਲ ਹੋ ਗਏ ਹਨ। ਪਰ ਅਜੇ ਵੀ ਸਾਡੇ ਬੱਚੇ ਇਤਨੀਂ ਭਾਰੀ ਤਾਦਾਦ ਵਿਚ ਅਨਪੜ੍ਹ ਹਨ। ਸਪੀਕਰ ਸਾਹਿਬ, ਇਸ ਦਾ ਵੱਡਾ ਕਾਰਨ ਇਹ ਸੀ ਕਿ ਪੰਜ ਛੇ ਸਾਲ ਦੇ ਬੱਚੇ ਨੂੰ ਸਖਤ ਸਰਦੀ ਵਿਚ ਦੂਜੇ ਪਿੰਡ ਦੋ ਤਿੰਨ ਮੀਲ ਤੁਰ ਕੇ ਐਜੂਕੇਸ਼ਨ ਲਈ ਜਾਣਾ ਪੈਂਦਾ ਹੈ। ਉਸ ਬੱਚੇ ਦਾ ਕੀ ਹਾਲ ਹੋਵੇਗਾ ਜਿਸ ਨੂੰ ਸਖ਼ਤ ਸਰਦੀ ਵਿਚ ਜਾਂ ਗਰਮੀ ਵਿਚ ਹਰ ਰੋਜ਼ ਇਤਨਾ ਤੁਰ ਕੇ ਦੂਜੇ ਪਿੰਡ ਪੜ੍ਹਨ ਜਾਣਾ ਪੈਂਦਾ ਹੋਵੇ। ਇਸ ਤਰ੍ਹਾਂ ਸਾਡੀ ਪਾਪੂਲੇਸ਼ਨ ਦੇ ਚੌਥੇ ਹਿੱਸੇ ਤੋਂ ਜ਼ਿਆਦਾ ਜਨਤਾ ਅਨਪੜ੍ਹ ਰਹਿ ਰਹੀ ਹੈ। ਇਸ ਲਈ ਅਸੀਂ ਇਸ ਪਾਸੇ ਵਲ ਟਾਪ ਪ੍ਰਾਇਰਟੀ ਦਿਤੀ ਜਾਣ ਦਾ ਫੈਸਲਾ ਕੀਤਾ ਹੈ। ਇਕ ਹਜ਼ਾਰ ਨਵੇਂ ਪ੍ਰਾਇਮਰੀ ਸਕੂਲ ਖੋਲ੍ਹੇ ਹਨ। ਅਸੀਂ ਪਿਛਲੇ ਸਾਲਾਂ ਦੇ ਅੰਕੜੇ ਇਕੱਠੇ ਕੀਤੇ ਇਹ ਵੇਖਣ ਲਈ ਕਿ ਨਵੀਂ ਇਨਟੇਕ ਕਿਤਨੀ ਹੁੰਦੀ ਹੈ। ਪਿਛਲੇ ਸਾਲਾਂ ਵਿਚ ਕਿਤੇ 19 ਹਜ਼ਾਰ ਹੋਈ, ਕਿਤੇ 22 ਹਜ਼ਾਰ, ਕਿਤੇ 13 ਹਜ਼ਾਰ ਤੇ ਕਿਤੇ 16 ਹਜ਼ਾਰ। ਪਿਛਲੇ ਸਾਲ ਸਾਰੇ ਸਕੂਲਾਂ ਵਿਚ 18—20 ਹਜ਼ਾਰ ਅਸੀਂ ਕੀਤੀ ਹੈ। ਇਸ ਸਾਲ ਇਸ ਲਈ ਜ਼ਿਆਦਾ ਹੋਈ ਹੈ ਕਿਉਂਕਿ ਇਸ ਸਾਲ ਅਸੀਂ ਸਪੈਸ਼ਲ ਡਰਾਈਵ ਕੀਤੀ ਸੀ। ਸਪੀਕਰ ਸਾਹਿਬ, ਇਸ ਤਰ੍ਹਾਂ ਪਿਛਲੇ ਸਾਲ ਅਸੀਂ 6-11 ਸਾਲ ਦੀ ਉਮਰ ਦੇ ਤਿੰਨ ਲੱਖ ਬੱਚਿਆਂ ਨੂੰ ਸਕੂਲਾਂ ਵਿਚ ਦਾਖਲ ਕੀਤਾ। ਗਿਆਨੀ ਜੀ ਦੀ ਸਰਕਾਰ ਤੋਂ ਪਹਿਲਾਂ ਇਸ ਉਮਰ ਦੇ ਬੱਚੇ 71 ਫੀ ਸਦੀ ਸਕੂਲਾਂ ਵਿਚ ਪੜ੍ਹਦੇ ਸਨ।

ਸਪੀਕਰ ਸਾਹਿਬ, ਜੇਕਰ ਅੱਜ ਵੀ ਜਦੋਂ ਕਿ ਸਾਡੇ ਭਾਰਤ ਨੂੰ ਆਜ਼ਾਦ ਹੋਇਆਂ 25 ਸਾਲ ਹੋ ਗਏ ਹਨ, 1/4 ਹਿੱਸਾ ਪਾਪੂਲੇਸ਼ਨ ਅਨਪੜ੍ਹ ਰਹਿ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਗੱਲ

ਨਹੀਂ ਹੈ। ਇਸ ਲਈ ਅਸੀਂ ਇਸ ਨੂੰ ਟਾਪ ਪ੍ਰਾਇਰਟੀ ਦਿਤੀ ਹੈ। ਇਕ ਹਜ਼ਾਰ ਸਕੂਲ ਨਵੇਂ ਖੋਲ੍ਹੇ ਹਨ। ਅਸੀਂ ਪਿਛਲੇ ਅੰਕੜੇ ਇਕੱਠੇ ਕੀਤੇ ਹਨ ਕਿ ਹਰ ਸਾਲ ਨਵਾਂ ਇਨਟੇਕ ਕਿਤਨਾ ਹੁੰਦਾ ਹੈ। ਪਿਛਲੇ ਸਾਲ ਵਿਚ ਜਿਹੜੀ ਅਸੀਂ ਡਰਾਈਵ ਕੀਤੀ ਸੀ ਉਸ ਨਾਲ 71% ਤੋਂ ਵਧ ਕੇ 83% ਹੋ ਗਿਆ ਹੈ। ਸਰਦਾਰ ਸੁਰਜੀਤ ਸਿੰਘ ਜੀ ਨੇ ਇਕੱਲੇ ਸੰਗਰੂਰ ਦੇ ਜ਼ਿਲ੍ਹੇ ਨੂੰ ਹੀ ਬੈਕਵਰਡ ਰਖਿਆ ਸੀ ਪਰ ਅਸੀਂ ਹਰ ਜ਼ਿਲ੍ਹੇ ਵਲ ਧਿਆਨ ਦਿਤਾ ਹੈ ਔਰ ਦੇ ਰਹੇ ਹਾਂ। ਸਪੀਕਰ ਸਾਹਿਬ, ਜੇਕਰ ਸਾਰੇ ਸੰਸਾਰ ਦੀ ਪਰਸੈਂਟੇਜ ਵੇਖ ਲਈ ਜਾਵੇ ਤਾਂ ਉਹ 80% ਹੈ। ਔਰ ਪਹਿਲਾਂ ਕਿਤਨੀ ਸੀ, 71% ਸਾਡੇ ਸਾਰੇ ਦੇਸ਼ ਵਿਚ ਉੜੀਸਾ ਜਿਹੇ ਸੂਬੇ ਵੀ ਆ ਜਾਂਦੇ ਹਨ ਪਰ ਫਿਰ ਵੀ ਸਾਰੀ ਮਿਲਾ ਕੇ ਪਰਸੈਂਟੇਜ 80 ਸੀ ਔਰ ਜਿਹੜਾ ਸਾਡਾ ਵੱਧ ਆਮਦਨ ਵਾਲਾ ਸੂਬਾ ਹੈ ਇਸ ਵਿਚ 71% ਸੀ। ਅਸੀਂ ਸਪੀਕਰ ਸਾਹਿਬ, ਇਕ ਸਾਲ ਵਿਚ ਹੀ 71% ਤੋਂ ਵਧਾ ਕੇ 83% ਲੈ ਗਏ ਹਾਂ। ਕਿਸੇ ਮੇਰੇ ਸਾਥੀ ਨੇ ਕਿਹਾ ਸੀ ਕਿ ਉਹ ਇਹ 1980 ਦੇ ਵਿਚ 6-11 ਸਾਲ ਤਕ ਇਨਰੋਲਮੈਂਟ ਸੌ ਟ ਪਰਸੈਂਟ ਹੋਵੇਗੀ ਪਰ ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਅੱਜ ਦੀ ਸਰਕਾਰ ਨੇ ਪ੍ਰਗਤੀ ਕੀਤੀ ਹੈ ਉਸੀ ਹਿਸਾਬ ਨਾਲ ਸੰਨ 1975-76 ਵਿਚ ਹੀ ਸੈਂਟਪਰਸੈਂਟ ਹੋਵੇਗੀ। (ਥੰਪਿਗ) ਅਸੀਂ ਇਸ ਸੂਬੇ ਨੂੰ ਸਕੂਲਾਂ ਦੇ ਮਾਮਲੇ ਵਿਚ, ਵਿਦਿਆ ਦੇ ਖੇਤਰ ਵਿਚ ਪਿੱਛੇ ਨਹੀਂ ਰਹਿਣ ਦੇਣਾ। 1,000 ਸਕੂਲ ਹੋਰ ਨਵੇਂ ਖੁਲ੍ਹ ਰਹੇ ਹਨ। ਇਸ ਤਰ੍ਹਾਂ ਪ੍ਰਾਇਮਰੀ ਵਿਦਿਆ ਵਲ ਉਚੇਚਾ ਧਿਆਨ ਦਿਤਾ ਗਿਆ ਹੈ। ਅਸੀਂ 200 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ ਮਿਡਲ ਸਕੂਲ ਬਣਾ ਦਿੱਤਾ ਹੈ। 75 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਇਆ ਗਿਆ ਹੈ। ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਜੀ ਨੇ ਕਿਹਾ ਕਿ ਸਕੂਲ ਅੱਪਗਰੇਡ ਕਰਨ ਲਈ ਵਿਤਕਰਾ ਹੋਇਆ ਹੈ। ਮੈਂ ਇਹ ਵੇਖਣ ਦੀ ਕੋਸ਼ਿਸ਼ ਕੀਤੀ ਹੈ ਕਿ ਬੈਲੈਂਸ ਨੂੰ ਠੀਕ ਰਖਿਆ ਜਾਵੇ। ਕਿਉਂਕਿ ਜਿਹੜੇ ਸਕੂਲ ਪਹਿਲੇ ਸਾਲਾਂ ਵਿਚ ਰਹਿ ਗਏ ਸਨ, ਉਨ੍ਹਾਂ ਵਲ ਧਿਆਨ ਨਹੀਂ ਸੀ ਕੀਤਾ ਗਿਆ, ਉਹ ਇਗਨੋਰ ਕੀਤੇ ਗਏ ਸਨ, ਉਨ੍ਹਾਂ ਨੂੰ ਬੈਲੈਂਸ ਕਰਨਾ ਜ਼ਰੂਰੀ ਸੀ। ਮੇਰੇ ਪਾਸ ਫਿਗਰਜ਼ ਹਨ। 1970-71 ਵਿਚ ਸੰਗਰੂਰ ਦੇ ਜ਼ਿਲ੍ਹੇ ਵਿਚ 37 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਇਆ ਗਿਆ ਔਰ 24 ਮਿਡਲ ਤੋਂ ਹਾਈ ਬਣਾਏ ਗਏ। ਜ਼ਿਲ੍ਹਾ ਹੁਸ਼ਿਆਰਪੁਰ ਨੂੰ ਵੀ ਇਨ੍ਹਾਂ ਦੀ ਉਤਨੀ ਹੀ ਲੋੜ ਸੀ ਪਰ ਉਥੇ ਅੱਠ ਜਾਂ ਦਸ ਦਸ ਸਕੂਲ ਅਪਗਰੇਡ ਕੀਤੇ ਗਏ। ਇਸ ਤਰ੍ਹਾਂ ਹੋਰ ਏਰੀਆ ਜਿਸ ਤਰ੍ਹਾਂ ਕਿ ਫਿਰੋਜ਼ਪੁਰ ਹੈ, ਬਠਿੰਡਾ ਹੈ ਉਥੇ ਵਿਤਕਰੇ ਦੀ ਭਾਵਨਾ ਤੋਂ ਪਿੱਛਲੇ ਸਾਲਾਂ ਵਿਚ ਕੰਮ ਲਿਆ ਗਿਆ ਹੈ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਤੁਸੀਂ ਬਾਬੂ ਬ੍ਰਿਸ਼ਭਾਨ ਜੀ ਨੂੰ ਬੋਲਦਿਆਂ ਸੁਣਿਆ ਸੀ। ਉਨ੍ਹਾਂ ਨੇ ਕਿਹਾ ਹੈ ਕਿ ਸੰਗਰੂਰ ਬੜੀ ਦੇਰ ਤੋਂ ਪਛੜਿਆ ਆ ਰਿਹਾ ਹੈ ਜੇਕਰ ਇਸ ਪਛੜਾਪਨ ਨੂੰ ਕੱਢਿਆ ਸੀ ਤਾਂ ਇਹ ਵਿਤਕਰਾ ਕਹਿੰਦੇ ਹਨ। (ਵਿਘਨ)

**ਸਿਖਿਆ ਮੰਤਰੀ**: ਨਾ ਸਿਰਫ, ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਦਾ ਜ਼ਿਕਰ ਹੈ ਜਿਥੇ ਕਿ ਪਛੜਾਪਨ ਕਢੱਣ ਦਾ ਜ਼ਿਕਰ ਕੀਤਾ ਗਿਆ ਹਾਈ ਸਕੂਲ ਨਹੀਂ ਸੀ ਮਿਡਲ ਸਕੂਲ ਨਹੀਂ ਸੀ ਅਤੇ ਪ੍ਰਾਇਮਰੀ ਸਕੂਲ ਤੱਕ ਨਹੀਂ ਸੀ। ਇਸ ਵਿਚ ਸਾਰਿਆਂ ਜ਼ਿਲ੍ਹਿਆਂ ਦਾ ਜ਼ਿਕਰ ਹੈ ਅਤੇ ਸੰਗਰੂਰ ਵੀ ਇਸ ਵਿਚ ਸ਼ਾਮਿਲ ਹੈ। ਮੈਂ ਅਰਜ਼ ਕਰ ਰਿਹਾ ਸਾਂ ਕਿ ਸੰਗਰੂਰ ਵਿਚ 79 ਪਰਾਇਮਰੀ ਸਕੂਲ ਖੋਲ੍ਹੇ ਗਏ, ਇਸੇ ਤਰ੍ਹਾਂ ਫਿਰੋਜ਼ਪੁਰ ਵਿਚ 122 ਲੁਧਿਆਣੇ ਵਿਚ 73 ਅਤੇ ਬਾਕੀ ਜ਼ਿਲ੍ਹਿਆਂ ਵਿਚ ਵੀ ਜਿਸ ਤਰ੍ਹਾਂ ਲੋੜ ਪਈ ਸਕੂਲ ਖੋਲ੍ਹੇ ਗਏ ਅਤੇ ਇਹ ਸਕੂਲ ਇਸ ਲਈ ਖੋਲ੍ਹ ਰਹੇ ਹਾਂ ਕਿ ਪਿੰਡਾਂ ਵਿਚ ਵਿਦਿਆ ਦਿਤੀ ਜਾਵੇ। ਪਹਿਲਾਂ ਇਨ੍ਹਾਂ ਨੇ ਇਹ ਅਸੂਲ ਬਣਾਇਆ ਸੀ ਕਿ ਪ੍ਰਾਇਮਰੀ ਸਕੂਲ ਇਕ ਮੀਲ ਦੇ ਫਾਸਲੇ ਤੇ ਮਿਡਲ ਸਕੂਲ ਤਿੰਨ ਮੀਲ ਦੇ ਫਾਸਲੇ ਤੇ ਅਤੇ ਹਾਈ ਸਕੂਲ 5 ਮੀਲ ਦੇ ਫਾਸਲੇ ਤੇ ਕਾਇਮ ਕੀਤਾ ਜਾਵੇ। ਇਸ ਵਿੱਥ ਨੂੰ ਵੀ ਦੂਰ ਜਾਣਿਆ ਗਿਆ, ਇਸ ਲਈ ਇਸ

[ਸਿਖਿਆ ਮੰਤਰੀ]

ਸਰਕਾਰ ਨੇ ਮੀਲ ਦੀ ਥਾਂ ਫਾਸਲਾ ਕਿਲੋਮੀਟਰ ਵਿਚ ਕਰ ਦਿਤਾ ਹੈ ਇਸ ਨਾਲ ਫਾਸਲਾ ਹੋਰ ਘੱਟ ਗਿਆ ਹੈ ਅਤੇ ਇਹ ਫੈਸਲਾ ਕੀਤਾ ਗਿਆ ਹੈ ਕਿ ਪ੍ਰਾਇਮਰੀ ਸਕੂਲ ਇਕ ਕਿਲੋ ਮੀਟਰ ਤੇ, ਮਿਡਲ ਸਕੂਲ 3 ਕਿਲੋਮੀਟਰ ਤੇ ਅਤੇ ਹਾਈ ਸਕੂਲ 5 ਕਿਲੋਮੀਟਰ ਤੇ ਖੋਲ੍ਹਿਆ ਜਾਵੇ ਤਾਂ ਕਿ ਵਿਦਿਆ ਦਾ ਪਰਸਾਰ ਹੋ ਸਕੇ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ ਸਰ, ਇਹ ਪੈਮਾਨਾ ਤੇ ਹਿਸਾਬ ਕਿਸ ਤਰ੍ਹਾਂ ਕਿਲੋ ਮੀਟਰਾਂ ਵਿਚ ਰਖਣਗੇ। (ਵਿਘਨ) ਮੇਰੀ ਬੇਨਤੀ ਇਹ ਹੈ ਕਿ ਮੇਰੇ ਹਲਕੇ ਵਿਚ ਇਨ੍ਹਾਂ ਕੋਈ ਸਕੂਲ ਅਪਗਰੇਡ ਨਹੀਂ ਕੀਤਾ। (ਵਿਘਨ) ਜਾਣ ਕੇ ਨਹੀਂ ਕੀਤਾ। ਮਹਿਕਮੇ ਨੇ ਰਿਕੁਮੈਂਡ ਵੀ ਕੀਤਾ ਸੀ।

**ਸਿਖਿਆ ਮੰਤਰੀ** : ਮੇਰੀ ਗੁਜ਼ਾਰਿਸ਼ ਇਹ ਹੈ ਕਿ ਮੇਰੇ ਪਾਸ ਸਾਰੇ ਆਂਕੜੇ ਹਨ। ਇਨ੍ਹਾਂ ਦੇ ਨਾਲ ਕਮਿਊਨਿਸਟ ਭਰਾਵਾਂ ਨੇ ਵੀ ਇਸ ਸਬੰਧ ਵਿਚ ਜ਼ਿਕਰ ਕੀਤਾ ਸੀ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਕੂਲ ਸਾਰਿਆਂ ਹਲਕਿਆਂ ਵਿਚ ਖੋਲ੍ਹੇ ਗਏ ਹਨ। ਹੋ ਸਕਦਾ ਹੈ ਮੈਂਬਰ ਸਾਹਿਬ ਨੇ ਇਸ ਹਲਕੇ ਬਾਰੇ ਆਪ ਭੀ ਨਾ ਦਸਿਆ ਹੋਵੇ ਜਾਂ ਉਹ ਸਕੂਲ ਸਰਤਾਂ ਪੂਰੀਆਂ ਨਾ ਕਰਦੇ ਹੋਣ ਜਿਨ੍ਹਾਂ ਨੂੰ ਕਿ ਅਪਗਰੇਡ ਕੀਤਾ ਜਾਣਾ ਸੀ। (ਵਿਘਨ) ਇਹ ਤਾਂ ਉਤਾਵਲੇ ਹੋ ਰਹੇ ਹਨ ਮੇਰਾ ਤਾਂ ਚੀਮਾ ਸਾਹਿਬ ਨਾਲ ਬਹੁਤ ਪਿਆਰ ਹੈ। (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਆਨ ਏ ਪੁਆਇੰਟ ਆਫ ਆਰਡਰ , ਸਰ। ਸਰਕਾਰ ਵਲੋਂ ਸਪੀਕਰ ਸਾਹਿਬ, ਇਕ ਸਰਕੂਲਰ ਸਾਰੇ ਮੈਂਬਰ ਸਾਹਿਬਾਨ ਵਲ ਜਾਰੀ ਕੀਤਾ ਗਿਆ ਕਿ ਦਸੋ ਕਿ ਆਪਣੇ ਹਲਕਿਆਂ ਵਿਚ ਕਿਥੇ ਪਰਾਇਮਰੀ ਜਾਂ ਮਿਡਲ ਸਕੂਲ ਚਾਹੁੰਦੇ ਹੋ ਅਤੇ ਕਿਥੇ ਸਕੂਲ ਅਪ-ਗਰੇਡ ਕਰਨਾ ਚਾਹੁੰਦੇ ਹੋ। ਉਸ ਆਧਾਰ ਤੇ ਅਰਜ਼ੀਆਂ ਦਿਤੀਆਂ ਗਈਆਂ। ਫਿਰ ਐਜੂਕੇਸ਼ਨ ਮਨਿਸਟਰ ਸਾਹਿਬ ਬਠਿੰਡੇ ਗਏ ਤਾਂ ਇਨ੍ਹਾਂ ਨੂੰ ਇਕ ਅਜਿਹੇ ਸਕੂਲ ਨੂੰ ਅਪਗਰੇਡ ਕਰਨ ਲਈ ਕਿਹਾ ਗਿਆ ਜਿਹੜਾ ਕਿ ਉਸ ਪਿੰਡ ਵਿਚ ਹੈ ਜਿਥੇ ਦਾ ਇਕ ਨਾਮੀ ਫੌਜੀ ਅਫ਼ਸਰ ਸ਼ਹੀਦ ਹੋਇਆ ਸੀ। ਪਰ ਕਿੰਨੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਨੇ ਜਦ ਇਹ ਪੁੱਛਿਆ ਕਿ ਵੋਟਾਂ ਕਿਸ ਨੂੰ ਪਾਈਆਂ ਸਨ ਤਾਂ ਉਨ੍ਹਾਂ ਉੱਤਰ ਦਿਤਾ ਕਿ ਧੰਨਾ ਸਿੰਘ ਗੁਲਸ਼ਨ ਨੂੰ ਪਾਈਆਂ ਹਨ ਤਾਂ ਉਸ ਸਕੂਲ ਨੂੰ ਅਪਗਰੇਡ ਨਹੀਂ ਕੀਤਾ ਗਿਆ (ਸ਼ੇਮ ਸ਼ੇਮ ) (ਵਿਘਨ) ਇਹ ਗੱਲ ਮੈਨੂੰ ਜ਼ਿਲ੍ਹਾ ਕਾਂਗਰਸ ਦੇ ਪਰਧਾਨ ਨੇ ਆਪ ਦਸੀ ਸੀ। (ਵਿਘਨ)

**ਸਿਖਿਆ ਮੰਤਰੀ** : ਮੈਂ ਜਿਥੇ ਜਿਥੇ ਵੀ ਬਠਿੰਡੇ ਜ਼ਿਲ੍ਹੇ ਵਿਚ ਗਿਆ ਹਾਂ ਵਾਹਦਾ ਕੀਤਾ ਹੈ ਅਤੇ ਪੂਰਾ ਕੀਤਾ ਹੈ ਅਤੇ ਡਿਸਕਰੀਸ਼ਨਰੀ ਗਰਾਂਟ ਦਿਤੀ ਹੈ। ਹਰ ਜਗ੍ਹਾ ਜਿਥੇ ਜਿਥੇ ਵੀ ਮੈਨੂੰ ਕਿਸੇ ਹਲਕੇ ਵਿਚ ਬੁਲਾਇਆ ਗਿਆ ਮੈਂ ਗਰਾਂਟ ਦਿਤੀ ਹੈ। ਇਨ੍ਹਾਂ ਨੇ ਬੁਲਾਇਆ ਨਹੀਂ ਹੋਣਾ। (ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਤੁਸੀਂ ਨਵਾਂ ਕਰਾਈਟੇਰੀਆ ਲੇ ਕਰ ਦਿਤਾ ਹੈ । (You have laid down a new criteria.)

ਸਿਖਿਆਂ ਮੰਤਰੀ : ਗੁਲਸ਼ਨ ਸਾਹਿਬ ਤਾਂ ਪਤਾ ਨਹੀਂ ਕਿਉਂ ਉਤਾਵਲੇ ਹੋ ਰਹੇ ਹਨ। ਮੈਂ ਇਹ ਅਰਜ਼ ਕੀਤੀ ਹੈ ਕਿ 1,000 ਨਵਾਂ ਪਰਾਇਮਰੀ ਸਕੂਲ ਖੋਲ੍ਹਿਆ ਜਾ ਰਿਹਾ ਹੈ ਅਤੇ ਕੋਈ ਪਿੰਡ ਅਜਿਹਾ ਨਹੀਂ ਰਹਿਣਾ ਜਿਥੇ ਕਿ ਸਕੂਲ ਨਾ ਖੋਲ੍ਹਿਆ ਜਾਵੇ। ਪੰਜਾਬ ਦੇ ਹਰ ਹਲਕੇ ਵਿਚ ਸਕੂਲ ਖੋਲ੍ਹਿਆ ਜਾਣਾ ਹੈ। ਜੇਕਰ ਇਨ੍ਹਾਂ ਦਾ ਹਲਕਾ ਪੰਜਾਬ ਤੋਂ ਬਾਹਰ ਹੈ ਤਾਂ ਵਖਰੀ ਗੱਲ ਹੈ ਨਹੀਂ ਤਾਂ ਪੰਜਾਬ

ਦੇ ਸਾਰੇ ਹਲਕਿਆਂ ਵਿਚ ਸਕੂਲ ਖੋਲ੍ਹੇ ਜਾਣੇ ਹਨ ਅਤੇ ਇਨ੍ਹਾਂ ਲਈ ਕਰਾਈਟੇਰੀਆ ਲੈ ਕਰ ਦਿਤਾ ਹੈ ਕਿ 1 ਕਿਲੋ ਮੀਟਰ, ਤਿੰਨ ਕਿਲੋ ਮੀਟਰ ਅਤੇ 5 ਕਿਲੋਮੀਟਰ। ਇਹ ਅਸੂਲ ਸਾਰੇ ਪੰਜਾਬ ਤੇ ਲਗੇਗਾ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਅਗਲੇ ਸਾਲ ਵਿਚ ਜਿਹੜੇ ਸਕੂਲ ਅੱਪਗਰੇਡ ਕਰਨੇ ਹਨ ਉਸ ਦੀ ਡੀਟੇਲ ਮੈਂ ਹਾਊਸ ਦੇ ਸਾਹਮਣੇ ਪੇਸ਼ ਕੀਤੀ ਹੈ ਅਤੇ ਆਸ਼ਾ ਹੈ ਕਿ ਜੇਕਰ ਇਸ ਕੰਮ ਲਈ ਹੋਰ ਲੋੜ ਪਈ ਤਾਂ ਸਾਡੇ ਫਿਨਾਂਸ ਮਨਿਸਟਰ ਸਾਹਿਬ ਜਿਨ੍ਹਾਂ ਅਗੇ ਕਦੇ ਸਾਨੂੰ ਸਿਖਿਆ ਦੇ ਮਾਮਲੇ ਵਿਚ ਨਾਂਹ ਨਹੀਂ ਕੀਤੀ ਉਹ ਹੋਰ ਪੈਸੇ ਦੀ ਮਨਜ਼ੂਰੀ ਦੇ ਦੇਣਗੇ। (ਪਰਸ਼ੰਸਾ)

ਜਿਥੇ ਤੱਕ ਨਵੀਆਂ ਸਕੀਮਾਂ ਦਾ ਸਬੰਧ ਹੈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਬਈ ਸਕੀਮਾਂ ਚਾਲੂ ਕੀਤੀਆਂ ਹਨ। ਇਕ ਇਹ ਚਾਰਜ ਲਗਾਇਆ ਜਾਂਦਾ ਸੀ ਕਿ ਟੀਚਰ ਵਕਤ ਸਿਰ ਨਹੀਂ ਆਉਂਦੇ, ਸ਼ਰਾਬ ਪੀ ਕੇ ਆਉਂਦੇ ਹਨ ਅਤੇ ਧੜ੍ਹੇਬਾਜ਼ੀ ਵਿਚ ਹਿੱਸਾ ਲੈਂਦੇ ਹਨ ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਆਉਂਦੀਆਂ ਰਹਿੰਦੀਆਂ ਸਨ। ਇਨ੍ਹਾਂ ਨੂੰ ਦੂਰ ਕਰਨ ਲਈ ਉਚੇਚਾ ਪਰਬੰਧ ਕੀਤਾ ਗਿਆ ਹੈ। (ਸਰਦਾਰ ਦਰਸ਼ਨ ਸਿੰਘ ਕੇ.ਪੀ. ਵਲੋਂ ਵਿਘਨ) ਇਥੇ ਢੋਲਣ ਦਾ ਜ਼ਿਕਰ ਕੀਤਾ ਗਿਆ, ਇਥੇ ਦੇ ਟੀਚਰਾਂ ਨੂੰ ਟਰਾਂਸਫਰ ਕਰ ਦਿਤਾ ਗਿਆ ਹੈ ਅਤੇ ਹੈਡ ਮਾਸਟਰ ਨੂੰ ਵੀ ਤਬਦੀਲ ਕਰਨ ਲਗੇ ਸਾਂ ਪਰ ਇਥੇ ਦੇ ਸਰਪੰਚ ਨੇ ਆ ਕੇ ਕਿਹਾ ਕਿ ਇਹ ਠੀਕ ਹੈ ਇਸ ਨੂੰ ਨਾ ਬਦਲਿਆ ਜਾਵੇ। (ਵਿਘਨ) ਇਸੇ ਤਰ੍ਹਾਂ ਡਾਂਗ ਸਾਹਿਬ ਇਕ ਡੈਪੂਟੇਸ਼ਨ ਨਾਲ ਆਏ ਸਨ ਉਸ ਦੇ ਲਈ ਮੈਂ ਇਹ ਹਦਾਇਤ ਕਰ ਦਿਤੀ ਹੈ ਕਿ ਅਪਰੈਲ ਵਿਚ ਇਸ ਨੂੰ ਬਦਲ ਦਿਤਾ ਜਾਵੇ। ਹੁਣ ਇਹ ਕਹਿੰਦੇ ਹਨ ਕਿ ਅਪਰੈਲ ਵਿਚ ਦੇਰ ਹੈ ਇਸ ਨੂੰ ਜਲਦੀ ਵੀ ਕਰ ਦੇਵਾਂਗੇ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ। ਜਿਥੇ ਤਕ ਟੀਚਰਾਂ ਦੇ ਕੰਡਕਟ ਦਾ ਤੁਅੱਲਕ ਹੈ ਮੇਰੇ ਪਾਸ ਫਿਗਰਜ਼ ਮੌਜੂਦ ਹਨ ਕਿ ਇਸ ਮਹਿਕਮੇ ਦੇ ਕਿੰਨੇ ਕਰਮਚਾਰੀਆਂ ਦੇ ਖਿਲਾਫ ਐਕਸ਼ਨ ਲਿਆ ਗਿਆ। 1967 ਵਿਚ ਕੇਵਲ ਦੋ ਕਰਮਚਾਰੀਆਂ ਵਿਰੁੱਧ ਐਕਸ਼ਨ ਲਿਆ ਗਿਆ 1968 ਵਿਚ 4, 1969 ਵਿਚ 4, 1970 ਵਿਚ 6, 1971 ਵਿਚ 9 ਅਤੇ ਸਪੀਕਰ ਸਾਹਿਬ 1972 ਵਿਚ 32 ਕਰਮਚਾਰੀਆਂ ਵਿਰੁੱਧ ਐਕਸ਼ਨ ਲਿਆ ਗਿਆ। ਮੈਂ ਸਮਝਦਾ ਹਾਂ ਕਿ ਇਹ ਕੋਈ ਘੱਟ ਗਿਣਤੀ ਨਹੀਂ। ਮੈਨੂੰ ਤਾਂ ਜਿਥੇ ਵੀ ਕਿਤੇ ਇਨ੍ਹਾਂ ਦੇ ਬਾਰੇ ਵਿਚ ਸ਼ਿਕਾਇਤ ਮਿਲੀ ਹੈ ਜੇਕਰ ਸ਼ਿਕਾਇਤ ਸੀਰੀਅਸ ਨੇਚਰ ਦੀ ਹੈ ਤਾਂ ਸਸਪੈਂਡ ਕਰ ਦਿਤਾ ਹੈ ਅਤੇ ਜੇਕਰ ਉਸ ਦੀ ਨੌਈਅਤ ਹੋਰ ਹੈ ਤਾਂ ਇਨਕੁਆਇਰੀ ਕਰਨ ਦਾ ਹੁਕਮ ਦਿਤਾ ਗਿਆ ਹੈ। ਮੈਂ ਸਪੀਕਰ ਸਾਹਿਬ, ਹਾਊਸ ਦੇ ਮੈਂਬਰ ਸਾਹਿਬਾਨ ਪਾਸ ਬੇਨਤੀ ਕਰਦਾ ਹਾਂ ਕਿ ਜੇਕਰ ਇਨ੍ਹਾਂ ਪਾਸ ਕੋਈ ਇਸ ਕਿਸਮ ਦੀ ਸ਼ਿਕਾਇਤ ਹੋਵੇ ਤਾਂ ਸਾਨੂੰ ਦੇਣ, ਫੌਰਨ ਕਾਰਵਾਈ ਕੀਤੀ ਜਾਵੇਗੀ। ਮੈਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਸਕੂਲ ਦੀ ਐਡਮਨਿਸਟਰੇਸ਼ਨ ਅਤੇ ਸਟਾਫ ਦੀ ਐਡਮਨਿਸਟਰੇਸ਼ਨ ਨੂੰ ਚੰਗਾ ਕਰਨਾ ਚਾਹੁੰਦੇ ਹਾਂ ਤਾਂ ਕਿ ਅਧਿਆਪਕ ਇਕ ਚੰਗੇ ਮਾਹੌਲ ਵਿਚ ਪੜ੍ਹਾ ਸਕਣ। ਇਸ ਸਬੰਧ ਵਿਚ ਮੈਨੂੰ ਖੁਸ਼ੀ ਹੈ ਕਿ ਕਿਸੇ ਵੀ ਮੈਂਬਰ ਨੇ ਅਜ ਦੀ ਬਹਿਸ ਵਿਚ ਇਸ ਤਰ੍ਹਾਂ ਦੀ ਸ਼ਿਕਾਇਤ ਨਹੀਂ ਕੀਤੀ ਕਿ ਕੋਈ ਟੀਚਰ ਸ਼ਰਾਬ ਪੀ ਕੇ ਆਉਂਦਾ ਹੈ ਜਾਂ ਧੜ੍ਹੇਬਾਜ਼ੀ ਕਰਦਾ ਹੈ। ਮੈਂ ਆਪ ਸਾਰਿਆਂ ਪਾਸ ਬੇਨਤੀ ਕਰਾਂਗਾ ਕਿ ਜਿਹੜੇ ਸੁਝਾਵ ਮੈਂਬਰ ਸਾਹਿਬਾਨ ਦੇਣਾ ਚਾਹੁਣ ਇਸ ਐਡਮਨਿਸਟਰੇਸ਼ਨ ਨੂੰ ਬੇਹਤਰ ਕਰਨ ਦੇ, ਸਾਨੂੰ ਦੇ ਦੇਣ ਉਨ੍ਹਾਂ ਤੇ ਵਿਚਾਰ ਕਰ ਲਿਆ ਜਾਵੇਗਾ। ਜਿਹੜੀ ਵੀ ਕੋਈ ਸ਼ਿਕਾਇਤ ਕਿਸੇ ਐਜੂਕੇਸ਼ਨ ਦੇ ਕਰਮਚਾਰੀ ਬਾਰੇ ਇਨ੍ਹਾਂ ਪਾਸੋਂ ਆਵੇਗੀ ਉਸ ਤੇ ਪਰਾਂਮਟ ਐਕਸ਼ਨ ਲਿਆ ਜਾਵੇਗਾ।

ਇਥੇ ਇਹ ਜ਼ਿਕਰ ਕੀਤਾ ਗਿਆ ਕਿ ਸਕੂਲਾਂ ਦੀਆਂ ਬਿਲਡਿੰਗਾਂ ਖਰਾਬ ਹਾਲਤ ਵਿਚ ਹਨ, ਮੈਂ ਇਹ ਗੱਲ ਨੂੰ ਮੰਨਦਾ ਹਾਂ। ਇਸ ਦਾ ਜ਼ਿਕਰ ਕਨੇਡੀਅਨ ਸਾਹਿਬ ਨੇ ਵੀ ਕੀਤਾ ਹੈ। ਸ਼ਾਇਦ

[ਸਿਖਿਆ ਮੰਤਰੀ]

ਇਨ੍ਹਾਂ ਨੇ ਬਜਟ ਦੇ ਅੰਕੜੇ ਨਹੀਂ ਵੇਖੇ ਕਿ ਕਿੰਨੀ ਭਾਰੀ ਰਕਮ ਇਸ ਕੰਮ ਲਈ ਰਖੀ ਗਈ ਹੈ ਕਿ ਸਕੂਲ ਦੀ ਮੁਰੰਮਤ ਕੀਤੀ ਜਾਵੇ, ਨਵੀਆਂ ਬਿਲਡਿੰਗਾਂ ਲਈ ਅੱਡ ਰਕਮ ਹੈ, ਹੋਸਟਲਾਂ ਲਈ ਪ੍ਰਾਇਮਰੀ ਸਕੂਲਾਂ ਲਈ, ਟਾਟਾਂ ਲਈ ਲੱਖਾਂ ਰੁਪਏ ਦੀ ਰਕਮ ਇਸ ਬਜਟ ਵਿਚ ਪ੍ਰਬੰਧ ਕੀਤੀ ਗਈ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਇਸ ਪਰੋਵੀਜ਼ਨ ਨਾਲ ਸਕੂਲਾਂ ਦੀ ਹਾਲਤ ਕੁਝ ਨਾ ਕੁਝ ਸੁਧਰੇਗੀ।

ਇਸ ਦੇ ਨਾਲ ਦੀ ਨਾਲ ਇਹ ਕਿਹਾ ਗਿਆ ਹੈ ਪੰਜ ਚਾਰ ਐਕਸ ਮਨਿਸਟਰ ਸਾਹਿਬਾਨ ਵਲੋਂ ਕਿਹਾ ਗਿਆ ਕਿ ਐਜੂਕੇਸ਼ਨ ਦੇ ਸਿਸਟਮ ਵਿਚ ਤਬਦੀਲੀ ਲਿਆਂਦੀ ਜਾਵੇ। ਯਸ਼ ਜੀ, ਬਾਬੂ ਬ੍ਰਿਸ਼ ਭਾਨ ਜੀ, ਸਰਦਾਰ ਬਸੰਤ ਸਿੰਘ ਖਾਲਸਾ ਜੋ ਇਸ ਮਹਿਕਮੇ ਦੇ ਪਾਰਲੀਮੈਂਟਰੀ ਸਕੱਤਰ ਰਹੇ ਹਨ ਅਤੇ ਆਜ਼ਾਦ ਸਾਹਿਬ ਵਲੋਂ ਇਸ ਦੇ ਬਾਰੇ ਕਿਹਾ ਗਿਆ। ਮੈਂ ਸੋਚਦਾ ਸਾਂ ਕਿ ਇਨ੍ਹਾਂ ਸਾਰਿਆਂ ਵਲੋਂ ਕੋਈ ਚੰਗਾ ਸੁਝਾਵ ਆਵੇਗਾ ਤਾਂ ਉਸ ਤੇ ਵਿਚਾਰ ਕਰਾਂਗੇ। ਜਿਥੇ ਤਕ ਸਿਸਟਮ ਨੂੰ ਬਦਲਣ ਦਾ ਤੁਅੱਲਕ ਹੈ ਇਨ੍ਹਾਂ ਨੂੰ ਪਤਾ ਹੈ ਕਿ ਚਲ ਰਹੇ ਸਿਸਟਮ ਨੂੰ ਆਸਾਨੀ ਨਾਲ ਨਹੀਂ ਬਦਲਿਆ ਜਾ ਸਕਦਾ। ਇਸ ਸਬੰਧ ਵਿਚ ਸਰਕਾਰ ਨੇ ਇਕ ਕਮੇਟੀ ਬਣਾਈ ਹੈ ਇਹ ਪਹਿਲੀ ਦਫ਼ਾ ਹੀ ਇਸ ਰਾਜ ਵਿਚ ਕੀਤਾ ਗਿਆ ਹੈ ਜਿਸ ਵਿਚ ਵਾਈਸ ਚਾਂਸਲਰ ਸ਼ਾਮਿਲ ਕੀਤੇ ਗਏ ਹਨ ਅਤੇ ਕਿਹਾ ਗਿਆ ਹੈ ਕਿ ਇਸ ਸਿਸਟਮ ਨੂੰ ਜਾਬ ਓਰੀਐਂਟਿਡ ਕਰਨ ਬਾਰੇ ਵਿਚ ਇਹ ਕਮੇਟੀ ਸੁਝਾਵ ਦੇਵੇ। ਜਿਸ ਵਕਤ ਇਹ ਸੁਝਾਵ ਆ ਜਾਣਗੇ ਤਾਂ ਸਰਕਾਰ ਉਨ੍ਹਾਂ ਨੂੰ ਤੁਰਤ ਲਾਗੂ ਕਰਨ ਦਾ ਯਤਨ ਕਰੇਗੀ। (ਪ੍ਰਸ਼ੰਸਾ) ਪੰਜਾਬ ਸਰਕਾਰ ਕਮਿਟਿਡ ਹੈ ਜਾਬ ਓਰੀਐਂਟਿਡ ਐਜੂਕੇਸ਼ਨ ਨੂੰ ਕਰਨ ਦੀ ਤਾਂ ਕਿ ਵਿਦਿਆਰਥੀਆਂ ਦਾ ਚੰਗਾ ਅਤੇ ਸੁਚੱਜਾ ਜੀਵਨ ਬਣ ਸਕੇ।

ਸਪੀਕਰ ਸਾਹਿਬ, ਵਰਕ ਐਕਸਪੀਰੀਐਂਸ ਅਤੇ ਜਾਬ ਓਰੀਐਂਟਿਡ ਕਰਨ ਦਾ ਯਤਨ ਸ਼ੁਰੂ ਕੀਤਾ ਗਿਆ ਹੈ, ਰੀਸਰਚ ਅਤੇ ਟ੍ਰੇਨਿੰਗ ਸੈਂਟਰ ਖੋਲ੍ਹਿਆ ਗਿਆ ਹੈ। ਰੀਫਰੈਸ਼ਰ ਕੋਰਸ ਵੀ ਸ਼ੁਰੂ ਕੀਤੇ ਜਾ ਰਹੇ ਹਨ ਤਾਂ ਕਿ ਚਾਲੀ ਚਾਲੀ ਸਾਲ ਤੋਂ ਪੁਰਾਣੇ ਪੜ੍ਹੇ ਹੋਏ ਟੀਚਰਾਂ ਨੂੰ, ਇਨ ਸਰਵਿਸ ਵਾਲਿਆਂ ਨੂੰ ਓਰੀਐਂਟ ਕੀਤਾ ਜਾ ਸਕੇ ਅਤੇ ਉਨ੍ਹਾਂ ਦਾ ਨਾਲਜ ਅਪ ਟੂ ਡੇਟ ਹੋ ਸਕੇ ਕਿਉਂਕਿ ਇਹ ਮਹਿਸੂਸ ਕੀਤਾ ਗਿਆ ਕਿ ਟੈਕਨਾਲੋਜੀ, ਸਾਇੰਸ, ਸੈਕਸ ਦੇ ਨਾਲਜ ਵਿਚ ਤਰੱਕੀ ਹੋ ਗਈ ਹੈ। ਇਸ ਲਈ ਇਸ ਬਜਟ ਵਿਚ ਪਰਬੰਧ ਕੀਤਾ ਗਿਆ ਹੈ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਇਕ ਨਵੀਂ ਚੀਜ਼ ਹੋਰ ਕੀਤੀ ਗਈ ਹੈ ਕਿ ਪਿਛਲੀ ਸਪਲੀ-ਮੈਂਟਰੀ ਦੇ ਵਿਚ ਇਕ ਲੱਖ ਰੁਪਿਆ ਰਖਿਆ ਗਿਆ ਸੀ ਪਰ ਐਤਕੀ ਅਸੀਂ 15 ਲੱਖ ਰੁਪਏ ਦੀ ਪਰੋਵੀਜ਼ਨ ਕੀਤੀ ਹੈ ਤਾਂ ਕਿ ਬੱਚਿਆਂ ਨੂੰ ਨਿਊਟਰੇਸ਼ਨਜ਼ ਲਾਈਟ ਰਿਫਰੈਸ਼ਮੈਂਟ ਦੀ ਸ਼ਕਲ ਦੇ ਵਿੱਚ ਦਿੱਤੀਆਂ ਜਾ ਸਕਣ। ਇਸ ਚੀਜ਼ ਦੀ ਸਾਰਿਆਂ ਨੂੰ ਤਾਰੀਫ ਕਰਨੀ ਚਾਹੀਦੀ ਸੀ। ਕਿਤਨੀ ਵੱਡੀ ਚੀਜ਼ ਅਸੀਂ ਬਚਿਆਂ ਲਈ ਕੀਤੀ ਹੈ ਜਿਸ ਬਾਰੇ ਅਜ ਤੱਕ ਕਿਸੇ ਨੂੰ ਖਿਆਲ ਤੱਕ ਨਹੀਂ ਸੀ ਆਇਆ, ਇਸ ਚੀਜ਼ ਦੀ ਤਾਰੀਫ ਹੋਣੀ ਚਾਹੀਦੀ ਸੀ ਪਰ ਕਿਸੇ ਵਲੋਂ ਨਹੀਂ ਕੀਤੀ ਗਈ। (ਵਿਘਨ)

ਇਸ ਦੇ ਨਾਲ ਨਾਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਬਾਬੂ ਜੀ ਨੇ ਸੋਸ਼ਲਿਜਮ ਦਾ ਜ਼ਿਕਰ ਕੀਤਾ ਸੀ, ਮੈਂ ਉਨ੍ਹਾਂ ਨੂੰ ਇਸ ਬਾਰੇ ਅਰਜ਼ ਕਰਾਂਗਾ ਕਿ ਅਸੀਂ ਇਸ ਟੀਚੇ ਤੇ ਪਹੁੰਚਣ ਲਈ ਕੁਝ ਯਤਨ ਕੀਤਾ ਹੈ। ਅਸੀਂ ਗਰੀਬ ਬਚਿਆਂ ਨੂੰ ਕਿਤਾਬਾਂ ਦੇਣ ਦਾ ਇਕ ਨਵਾਂ ਫੀਚਰ ਚਲਾਇਆ ਹੈ ਅਤੇ ਇਸ ਦੇ ਲਈ 50 ਲੱਖ ਰੁਪਏ ਦੀ ਪਰੋਵੀਜ਼ਨ ਕੀਤੀ ਹੈ। ਉਨ੍ਹਾਂ ਦੀਆਂ ਜਿਤਨੀਆਂ ਵੀ ਸਕੂਲ ਦੀਆਂ ਲੋੜਾਂ ਹਨ ਉਹ ਇਸ ਫੰਡ ਵਿਚੋਂ ਪੂਰੀਆਂ ਕੀਤੀਆਂ ਜਾਣਗੀਆਂ।

ਇਸ ਦੇ ਨਾਲ ਹੀ ਸਪੀਕਰ ਸਾਹਿਬ ਇਕ ਇਹ ਸੁਝਾਓ ਵੀ ਆਨਰੇਬਲ ਮੈਂਬਰਜ਼ ਵਲੋਂ ਆਇਆ ਸੀ ਕਿ ਫਰੀਡਮ ਫਾਈਟਰਜ਼ ਦੀ ਹਿਸਟਰੀ ਤਿਆਰ ਕੀਤੀ ਜਾਵੇ। ਇਹ ਇਕ ਬਹੁਤ ਹੀ ਅੱਛਾ ਸੁਝਾਅ ਸੀ। ਮੈਂ ਉਨ੍ਹਾਂ ਨੂੰ ਅਰਜ਼ ਕਰਾਂ ਕਿ ਜਿਸ ਤਰ੍ਹਾਂ ਸਾਡੇ ਚੀਫ ਮਨਿਸਟਰ ਸਾਹਿਬ, ਫਰੀਡਮ ਫਾਈਟਰਜ਼ ਦੇ ਕਾਜ਼ ਲਈ ਚੈਂਪੀਅਨ ਰਹੇ ਹਨ, ਉਨ੍ਹਾਂ ਦੀ ਸਰਕਾਰ ਇਹ ਕੰਮ ਪੂਰਾ ਕਰਨ ਵਿਚ ਕੋਈ ਢਿਲ ਨਹੀਂ ਵਰਤੇਗੀ। ਸਰਕਾਰ ਵਲੋਂ ਫਰੀਡਮ ਫਾਈਟਰਜ਼ ਦੀ ਹਿਸਟਰੀ ਤਿਆਰ ਕਰਕੇ ਉਨ੍ਹਾਂ ਨੂੰ ਯੋਗ ਕਲਾਸਾਂ ਦੇ ਵਿਚ ਲਿਆਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਫਰੀਡਮ ਫਾਈਟਰਜ਼ ਅਤੇ ਕੁਝ ਸ਼ਹੀਦ ਹਨ ਜਿਨ੍ਹਾਂ ਨੇ ਇਸ ਦੇਸ਼ ਦੀ ਆਜ਼ਾਦੀ ਦੀ ਲੋ ਨੂੰ ਕਾਇਮ ਰਖਣ ਲਈ ਕੁਰਬਾਨੀਆਂ ਦਿੱਤੀਆਂ ਸਨ। ਅਸੀਂ ਜਿਸ ਥਾਂ ਵੀ ਵੇਖਦੇ ਹਾਂ ਕਿ ਫਲਾਂ ਪਿੰਡ ਦਾ ਕੋਈ ਸ਼ਹੀਦ ਜਾਂ ਫਰੀਡਮ ਫਾਈਟਰ ਸੀ ਅਸੀਂ ਉਥੇ ਹੀ ਉਸ ਦੇ ਨਾਉਂ ਦਾ ਸਕੂਲ, ਸੜਕ ਜਾਂ ਕੋਈ ਪਬਲਿਕ ਪਲੇਸ ਬਨਾਉਣ ਦੀ ਕੋਸ਼ਿਸ਼ ਕਰਦੇ ਹਾਂ। ਇਥੋਂ ਤੱਕ ਕਿ ਅਸੀਂ ਬਹੁਤ ਸਾਰੇ ਸ਼ਹੀਦਾਂ ਦੇ ਨਾਉਂ ਤੇ ਕਈ ਥਾਵਾਂ ਦੇ ਨਾਉਂ ਬਦਲ ਕੇ ਰਖੇ ਹਨ।

**ਸਰਦਾਰ ਬਸੰਤ ਸਿੰਘ ਖਾਲਸਾ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ, ਕਿ ਮੇਰੇ ਹਲਕੇ ਵਿਚ ਨਿਰਮਲ ਜੀਤ ਸਿੰਘ ਸੇਖੋਂ ਦੇ ਪਿੰਡ ਈਸੇਵਾਲ ਵਿਚ ਸਕੂਲ, ਜਿਹੜਾ ਕਿ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ, ਅਪਗਰੇਡ ਨਹੀਂ ਕੀਤਾ ਗਿਆ। ਇਸ ਦਾ ਕੀ ਕਾਰਨ ਹੈ ?

**ਸਿਖਿਆ ਮੰਤਰੀ**: ਇਸ ਸਕੂਲ ਬਾਰੇ ਮੈਨੂੰ ਕਪਤਾਨ ਸਾਹਿਬ ਨੇ ਵੀ ਕਿਹਾ ਸੀ, ਜੇ ਅੱਪ-ਗਰੇਡਿੰਗ ਹੋ ਸਕਦੀ ਹੋਈ, ਮੈਂ ਇਸ ਗੱਲ ਤੇ ਜ਼ਰੂਰ ਵਿਚਾਰ ਕਰਾਂਗਾ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਜਨਾਬ ਮੇਰਾ ਵੀ ਇਹ ਪੁਆਇੰਟ ਆਫ ਆਰਡਰ ਹੈ। ਉਹ ਇਹ ਕਿ ਪਿੰਡ ਸਿਰੀਆਂ ਵਾਲੇ ਦੇ ਸਰਦਾਰ ਗੁਰਮੇਲ ਸਿੰਘ ਜੀ ਸ਼ਹੀਦ ਹੋਏ ਹਨ। ਉਥੇ 12 ਦਸੰਬਰ ਨੂੰ ਗਵਰਨਰ ਸਾਹਿਬ ਨੇ ਇਕ ਸਕੂਲ ਦਾ ਨੀਂਹ ਪੱਥਰ ਵੀ ਰਖਿਆ ਸੀ ਪਰ ਅਜੇ ਤੱਕ ਉਥੇ ਕੋਈ ਸਕੂਲ ਨਹੀਂ ਖੋਲ੍ਹਿਆ ਗਿਆ। ਕੀ ਵਜ਼ੀਰ ਸਾਹਿਬ ਇਥੇ ਸ਼ਹੀਦ ਦੇ ਨਾਉਂ ਤੇ ਸਕੂਲ ਖੋਲ੍ਹਣ ਲਈ ਯਕੀਨ ਦਿਲਾਉਣਗੇ ?

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਮੈਂ ਫਰੀਡਮ ਫਾਈਟਰਜ਼ ਦਾ ਜ਼ਿਕਰ ਕਰ ਰਿਹਾ ਸੀ, ਐਸੀਆਂ ਸ਼ਖਸੀਅਤਾਂ ਜਿਨ੍ਹਾਂ ਨੇ ਦੇਸ਼ ਲਈ ਕੁਰਬਾਨੀਆਂ ਦਿੱਤੀਆਂ ਹਨ, ਅਸੀਂ ਉਨ੍ਹਾਂ ਦੇ ਨਾਉਂ ਤੇ ਕੋਈ ਨਾ ਕੋਈ ਪਬਲਿਕ ਪਲੇਸ ਤੇ ਨੀਂਹ ਪੱਥਰ ਰੱਖਣ ਤੋਂ ਕਦੇ ਵੀ ਇਨਕਾਰ ਨਹੀਂ ਕਰਾਂਗੇ। ਜਿਥੇ ਕਿਤੇ ਵੀ ਸਾਡੇ ਨੋਟਿਸ ਦੇ ਵਿਚ ਕੋਈ ਗੱਲ ਆਉਂਦੀ ਹੈ ਅਸੀਂ ਆਪਣੇ ਆਪ ਹੀ ਐਸਾ ਪ੍ਰਬੰਧ ਕਰ ਦਿੰਦੇ ਹਾਂ। ਮਿਸਾਲ ਦੇ ਤੌਰ ਤੇ ਫੇਰੂਮਾਨ ਪਿੰਡ ਵਿਖੇ ਚੀਫ਼ ਮਨਿਸਟਰ ਸਾਹਿਬ ਕਿਸੇ ਕਾਰਨ ਜਾ ਨਹੀਂ ਸਕੇ ਇਨ੍ਹਾਂ ਨੇ ਮੈਨੂੰ ਜਾਣ ਦਾ ਹੁਕਮ ਦਿੱਤਾ। ਮੈਂ ਜਾਂਦਿਆਂ ਹੀ ਫੇਰੂਮਾਨ ਮਿਡਲ ਸਕੂਲ ਨੂੰ ਅੱਪਗਰੇਡ ਕਰਨ ਦਾ ਆਰਡਰ ਦਿੱਤਾ, ਬਿਨਾ ਕਿਸੇ ਮੰਗ ਦੇ ਕੀਤਾ। ਮੇਰੇ ਪਾਸ ਮਾਸਟਰ ਕਾਬਲ ਸਿੰਘ ਜੀ ਵੀ ਆਏ ਸੀ। ਇਕ ਵਾਰ ਮੇਰੇ ਪਾਸ ਜਥੇਦਾਰ ਸੋਹਨ ਸਿੰਘ ਜੀ ਜਲਾਲਉਸਮਾਂ, ਜੋ ਬੜੀ ਦੇਰ ਦੇ ਇਸ ਹਾਊਸ ਦੇ ਮੈਂਬਰ ਹਨ ਉਨ੍ਹਾਂ ਦੇ ਨਾਉਂ ਤੇ ਇਕ ਸਕੂਲ ਖੋਲ੍ਹਿਆ। ਕਿਉਂਕਿ ਅਸੀਂ ਇਹ ਫੈਸਲਾ ਕੀਤਾ ਹੈ ਐਸੀਆਂ ਸ਼ਖਸੀਅਤਾਂ ਦੇ ਨਾਉਂ ਤੇ ਸਕੂਲ ਪਿੰਡ ਪਿੰਡ ਖੋਲ੍ਹੇ ਜਾਣ ਜਿਥੋਂ ਦਾ ਕਿ ਕੋਈ ਸ਼ਹੀਦ ਹੋਇਆ ਜਿਸ ਨੇ ਇਸ ਮੁਲਕ ਦੀ ਆਜ਼ਾਦੀ ਲਈ ਆਪਣਾ ਖੂਨ ਦਿੱਤਾ। ਕੁਰਬਾਨੀ ਕੀਤੀ ਜਾਂ ਕੋਈ ਸੇਵਾ ਕੀਤੀ ਹੋਵੇ। ਇਸ ਦੇ ਨਾਲ ਹੀ ਅਸੀਂ ਟੀਚਰਜ਼ ਦੀ ਟਰੇਨਿੰਗ ਵਾਸਤੇ, ਬੈਟਰ ਐਡ-ਮਨਿਸਟਰੇਸ਼ਨ ਦੇ ਵਾਸਤੇ ਅਤੇ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਦਾ ਪ੍ਰਬੰਧ ਕੀਤਾ ਹੈ, ਜਿਸ ਦੇ ਨਾਲ ਲੋਕਾਂ ਨੂੰ ਕੰਮ ਕਰਨ ਦਾ ਇਨਸਟਿੰਕਟ ਬਣਿਆ ਰਹੇ ਅਤੇ ਉਹ ਖੁਸ਼ੀ ਖੁਸ਼ੀ ਕੰਮ ਕਰਨ। ਕੁਝ ਗੱਲਾਂ ਇਹੋ

[ਸਿਖਿਆ ਮੰਤਰੀ]

ਟੀਚਰਜ਼ ਦੇ ਮੁਤਾਲਿਕ ਵੀ ਕਹੀਆਂ ਗਈਆਂ ਜਿਨ੍ਹਾਂ ਨੇ ਕਿ ਸਟਰਾਈਕ ਕੀਤੀ ਸੀ। ਜਿਨ੍ਹਾਂ ਟੀਚਰਜ਼ ਨੇ ਸਟਰਾਈਕ ਕੀਤੀ ਸੀ ਅਸੀਂ ਐਲਾਨ ਕੀਤਾ ਹੈ ਕਿ ਅਸੀਂ ਉਨ੍ਹਾਂ ਨੂੰ ਰੀਲੀਫ ਦੇਣਾ ਹੈ । ਪਰ ਅਸੀਂ ਇਸ ਗੱਲ ਦੇ ਉਤੇ ਵੀ ਵਿਚਾਰ ਕਰ ਰਹੇ ਹਾਂ ਕਿ ਜੇ ਕਲ੍ਹ ਨੂੰ ਕੋਈ ਕਾਨੂੰਨੀ ਅੜਚਨ ਆਉਂਦੀ ਹੈ ਤਾਂ ਉਸ ਨੂੰ ਦੂਰ ਕਰਨ ਲਈ ਯਤਨ ਕੀਤਾ ਜਾਵੇ। ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਤੇ ਹੁਣ ਵਿਚਾਰ ਕਰ ਰਹੇ ਹਾਂ। ਇਸ ਬਾਰੇ ਅਸੀਂ ਕਈ ਮੀਟਿੰਗਜ਼ ਵੀ ਕੀਤੀਆਂ ਹਨ। ਭਾਵੇਂ ਇਸ ਪਾਸੇ ਟੀਚਰਜ਼ ਯੂਨੀਅਨ ਦੇ ਲੀਡਰਜ਼ ਨੇ ਕੋਈ ਧਿਆਨ ਨਹੀਂ ਦਿੱਤਾ, ਪਰ ਸਰਕਾਰ ਇਸ ਪਾਸੇ ਜ਼ਰੂਰ ਧਿਆਨ ਦੇ ਰਹੀ ਹੈ, ਅਸੀਂ ਉਨ੍ਹਾਂ ਦੀ ਇਮਦਾਦ ਕਰਨਾ ਚਾਹੁੰਦੇ ਹਾਂ, ਮੀਟਿੰਗਜ਼ ਚਲ ਰਹੀਆਂ ਹਨ ਅਸੀਂ ਉਨ੍ਹਾਂ ਨੂੰ ਆਪਣੇ ਕਾਨਫੀ- ਡੈਂਸ ਦੇ ਵਿਚ ਰਖਿਆ ਹੈ। ਇਕ ਦੋ ਗੱਲਾਂ ਹੋਰ ਮੈਂ ਐਜੂਕੇਸ਼ਨ ਦੇ ਮਹਿਕਮੇ ਮੁਤਾਲਿਕ ਅਰਜ਼ ਕਰਨੀ ਚਾਹੁੰਦਾ ਹਾਂ, ਉਹ ਇਹ ਕਿ ਅਸੀਂ ਡਿਸਟ੍ਰਿਕਟ ਐਜੂਕੇਸ਼ਨ ਅਤੇ ਸਰਕਲ ਐਜੂਕੇਸ਼ਨ ਦੇ ਦਫਤਰ ਵਿਚ ਕਾਫ਼ੀ ਟਰਾਂਸਫਰਾਂ ਕੀਤੀਆਂ ਹਨ। ਇਸ ਬਾਰੇ ਕਿਸੇ ਸੱਜਣ ਵਲੋਂ ਕੋਈ ਚਰਚਾ ਨਹੀਂ ਹੋਈ। ਇਨ੍ਹਾਂ ਦਫਤਰਾਂ ਵਿਚ ਜਿਤਨਾ ਵੀ ਕਲੈਰੀਕਲ ਸਟਾਫ ਹੈ ਜਾਂ ਆਫੀਸਰਜ਼ ਹਨ, ਉਹ 5 ਸਾਲ ਤੋਂ ਵੱਧ ਇਕ ਜਗ੍ਹਾ ਨਹੀਂ ਰਹਿ ਸਕਦੇ। ਇਸ ਸਾਲ ਇਹ ਫੈਸਲਾ ਐਪਲਾਈ ਕੀਤਾ ਹੈ, ਸਵਾਏ ਇਕ ਦੋ ਕੇਸਿਜ਼ ਦੇ ਜਿਹੜੇ ਕਿ ਇਸੇ ਸਾਲ ਵਿਚ ਟਰਾਂਸਫਰ ਕੀਤੇ ਜਾ ਰਹੇ ਹਨ। ਬੜੀਆਂ ਸਿਫਾਰਸ਼ਾਂ ਬਹੁਤ ਸਾਰੇ ਮੈਂਬਰ ਸਾਹਿਬਾਨ ਵਲੋਂ ਆਈਆਂ ਸੀ, ਪਰ ਉਹ ਮੰਨੀਆਂ ਨਹੀਂ ਗਈਆਂ ਅਸੀਂ ਇਸ ਫੈਸਲੇ ਤੇ ਸਟ੍ਰਿਕਟਲੀ ਅਮਲ ਕੀਤਾ ਹੈ। ਭਾਵੇਂ ਇਥੋਂ ਦੇ ਕੁਝ ਮੈਂਬਰਜ਼ ਸਰਦਾਰ ਦਲੀਪ ਸਿੰਘ ਅਤੇ ਸਰਦਾਰ ਸੋਹਨ ਸਿੰਘ ਜਲਾਲਉਸਮਾਂ ਮੇਰੇ ਨਾਲ ਨਾਰਾਜ਼ ਵੀ ਹੋਏ ਪਰ ਅਸੀਂ ਇਕ ਅਸੂਲ ਅਪਣਾਇਆ ਹੈ। ਹਰ ਹਾਲਤ ਵਿਚ ਅਸੀਂ ਉਸ ਤੇ ਅਮਲ ਕਰਨਾ ਹੈ। ਮੈਂ ਇਹ ਗੱਲ ਅੱਜ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਕੋਈ ਇਕ ਕੇਸ ਵੀ ਐਸਾ ਹੋਇਆ ਹੋਵੇ ਅਸੀਂ ਦੇਣਦਾਰ ਹਾਂ। ਇਸ ਚੀਜ਼ ਦੀ ਤੁਹਾਨੂੰ ਇਸ ਮਹਿਕਮੇ ਦੀ ਹਿਸਟਰੀ ਵਿਚ ਇਕ ਮਿਸਾਲ ਮਿਲੇਗੀ (ਤਾੜੀਆਂ) ਇਸ ਦੇ ਨਾਲ ਹੀ ਮੈਂ ਅਰਜ਼ ਕਰਾਂ ਕਿ ਮੇਰੀਆਂ ਕੁਝ ਮੁਸ਼ਕਲਾਤ ਹਨ, ਉਹ ਇਹ ਕਿ ਕੋਈ ਟੀਚਰ ਪਿੰਡ ਵਿਚ ਜਾਕੇ ਕੰਮ ਨਹੀਂ ਕਰਨਾ ਚਾਹੁੰਦਾ ਇਸੇ ਤਰ੍ਹਾਂ ਜਿਹੜੀਆਂ ਮੇਰੀਆਂ ਭੈਣਾ ਟੀਚਰਜ਼ ਹਨ ਉਨ੍ਹਾਂ ਨੂੰ ਵੀ ਬੜੀ ਦਿਕਤ ਹੈ। ਜਿਹੜੇ ਦਿਹਾਤਾਂ ਦੇ ਵਿਚ ਟੀਚਰਜ਼ ਹਨ, ਉਹ ਸ਼ਹਿਰਾਂ ਦੇ ਵਿਚ ਆਉਣਾ ਚਾਹੁੰਦੇ ਹਨ । ਪਰ ਸਾਨੂੰ ਸਾਰੇ ਮਾਹੌਲ ਨੂੰ ਠੀਕ ਰਖਣ ਲਈ ਕੰਮ ਕਰਨਾ ਪੈਂਦਾ ਹੈ। ਪਿੰਡਾਂ ਵਿਚ 80% ਟੀਚਰ ਕੰਮ ਕਰਦੇ ਹਨ, ਉਹ ਸਾਰੇ ਦੇ ਸਾਰੇ ਸ਼ਹਿਰਾਂ ਵਿਚ ਨਹੀਂ ਲਾਏ ਜਾ ਸਕਦੇ ।

ਅਗੇ ਲਈ ਇਹ ਫੈਸਲਾ ਕਰਨ ਲਈ ਵਿਚਾਰ ਕੀਤਾ ਜਾ ਰਿਹਾ ਹੈ ਕਿ ਜਿਹੜੇ ਨਵੇਂ ਟੀਚਰ ਨੌਕਰੀ ਵਿਚ ਭਰਤੀ ਕੀਤੇ ਜਾਣਗੇ ਉਨ੍ਹਾਂ ਨੂੰ 2 ਜਾਂ 3 ਸਾਲ ਲਾਜ਼ਮੀ ਤੌਰ ਤੇ ਪਿੰਡਾਂ ਵਿਚ ਨੌਕਰੀ ਕਰਨੀ ਪਏਗੀ। ਜਦੋਂ ਤਕ ਇਹ ਨਹੀਂ ਕਰਾਂਗੇ ਸ਼ਹਿਰਾਂ ਵਲ ਜਾਣ ਦਾ ਰੁਝਾਣ ਘਟ ਨਹੀਂ ਹੋਵੇਗਾ। ਇਸ ਦੇ ਨਾਲ ਇਹ ਵੀ ਖਿਆਲ ਰਖਿਆ ਜਾਵੇਗਾ ਕਿ ਜਦੋਂ ਤਕ ਟੀਚਰ ਰੂਰਲ ਏਰੀਏ ਦੇ ਭਰਤੀ ਨਹੀਂ ਕੀਤੇ ਜਾਣਗੇ ਇਹ ਮਸਲਾ ਹੱਲ ਨਹੀਂ ਹੋਵੇਗਾ।

ਫਿਰ ਸਪੀਕਰ ਸਾਹਿਬ ਟੀਚਰਾਂ ਦੀ ਸੀਲੈਕਸ਼ਨ ਦੇ ਬਾਰੇ ਵਿਚ ਕਈ ਸ਼ਿਕਾਇਤਾਂ ਕੀਤੀਆਂ ਜਾਂਦੀਆਂ ਹਨ। ਇਸ ਦੇ ਵਾਸਤੇ ਇਕ ਕਮੇਟੀ ਬਣੀ ਸੀ ਉਸ ਦੀ ਵਰਕਿੰਗ ਬਾਰੇ ਵੀ ਸ਼ਿਕਾਇਤਾਂ ਆਈਆਂ ਹਨ। ਅਸੀਂ ਇਸ ਦੀ ਜਾਂਚ ਪੜਤਾਲ ਕਰ ਰਹੇ ਹਾਂ। (ਵਿਘਨ)

**ਸਰਦਾਰ ਗੁਰਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੇ ਟੀਚਰ 15--15 ਔਰ 20--[illegible]

ਸ਼ਹਿਰਾਂ ਵਿਚ ਲਗੇ ਹੋਏ ਹਨ, ਕੀ ਉਨ੍ਹਾਂ ਨੂੰ ਬਦਲ ਕੇ ਪਿੰਡਾਂ ਵਲ ਭੇਜਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਿਲੈਕਸ਼ਨ ਬਾਰੇ ਸ਼ਿਕਾਇਤਾਂ ਦੂਰ ਕਰਨ ਲਈ ਅਸੀਂ ਇਕ ਪੱਕੀ ਕਮੇਟੀ ਬਣਾ ਦਿਤੀ ਹੈ. . . . ।

**ਸਰਦਾਰ ਗੁਰਬਚਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੀ ਗੱਲ ਦਾ ਜਵਾਬ ਨਹੀਂ ਦਿਤਾ।

**ਸਿਖਿਆ ਮੰਤਰੀ** : ਇਹ ਕੋਈ ਕੁਐਸਚਨ ਆਵਰ ਨਹੀਂ ਹੈ, ਸਪੀਕਰ ਸਾਹਿਬ । (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਸਿਲੈਕਸ਼ਨ ਲਈ ਇਕ ਪੱਕੀ ਕਮੇਟੀ ਬਣਾ ਦਿਤੀ ਹੈ। ਐਡਹਾਕ ਬੇਸਿਜ਼ ਤੇ ਜਿਹੜੀ ਭਰਤੀ ਹੁੰਦੀ ਹੈ ਉਹ ਬੰਦ ਕਰ ਦਿਤੀ ਜਾਵੇਗੀ। ਕਿਉਂਕਿ ਇਸ ਐਡਹਾਕ ਬੇਸਿਜ਼ ਦੀ ਸਿਲੈਕਸ਼ਨ ਨਾਲ ਕਈ ਕਿਸਮ ਦੇ ਨੁਕਸ ਪੈਂਦੇ ਹਨ। 5—5 ਸਾਲ ਤਕ ਟੀਚਰ ਪਹਿਲਾਂ ਸਿਲੈਕਟ ਨਹੀਂ ਸੀ ਹੁੰਦੇ ਅਤੇ ਉਦੋਂ ਤਕ ਉਹ ਓਵਰਏਜ਼ ਹੋ ਜਾਂਦੇ ਸੀ। ਹੁਣ ਅਸੀਂ ਹਾਊਸ ਨੂੰ ਯਕੀਨ ਦਿਵਾਉਂਦੇ ਹਾਂ ਕਿ ਕਿਸੇ ਵੀ ਸਿਲੈਕਸ਼ਨ ਵਿਚ ਕਿਸੇ ਪ੍ਰਕਾਰ ਦੀ ਕੋਈ ਰਿਆਇਤ ਨਹੀਂ ਕੀਤੀ ਜਾਵੇਗੀ।

ਜਿਥੋਂ ਤਕ ਸਪੀਕਰ ਸਾਹਿਬ, ਟੀਚਰਾਂ ਦੀ ਟਰਾਂਸਫਰ ਦਾ ਸਬੰਧ ਹੈ, ਇਹ ਪਹਿਲੀ ਵਾਰ ਹੈ ਕਿ ਸਰਕਾਰ ਨੇ ਇਸ ਬਾਰੇ ਇਕ ਪਾਲਿਸੀ ਤਹਿ ਕੀਤੀ ਹੈ ਔਰ ਮੈਂ ਹਾਊਸ ਵਿਚ ਇਹ ਯਕੀਨ ਦਿਵਾ-ਉਂਦਾ ਹਾਂ ਕਿ ਬਿਨਾ ਕਿਸੇ ਵਿਤਕਰੇ ਦੇ ਇਹ ਪਾਲਿਸੀ ਸਾਰਿਆਂ ਤੇ ਲਾਗੂ ਹੋਵੇਗੀ ਔਰ ਕਿਸੇ ਕਿਸਮ ਦਾ ਪੋਲੀਟੀਕਲ ਜਾਂ ਕੋਈ ਹੋਰ ਦਬਾ ਨਹੀਂ ਮੰਨਿਆ ਜਾਵੇਗਾ ਅਤੇ ਨਾ ਹੀ ਕਿਸੇ ਦਾ ਲਿਹਾਜ਼ ਹੀ ਕੀਤਾ ਜਾਵੇਗਾ। ਸੋਲਜਰਜ਼ ਦੀਆਂ ਬੀਵੀਆਂ ਦਾ, ਉਨ੍ਹਾਂ ਦੇ ਬੱਚਿਆਂ ਦਾ, ਫਰੀਡਮ ਫਾਈਟਰਜ਼ ਦੇ ਬੱਚਿਆਂ ਦਾ ਅਤੇ ਅਨਮੈਰਿਡ ਗਰਲਜ਼ ਦਾ ਖਿਆਲ ਰਖਿਆ ਜਾਵੇਗਾ। ਬਾਕੀ ਸਭ ਨਾਲ ਇਕੋ ਜਿਹਾ ਸਲੂਕ ਹੋਵੇਗਾ।

ਫਿਰ ਸਪੀਕਰ ਸਾਹਿਬ, ਪਹਿਲੀ ਵਾਰੀ ਨਾਨ-ਟੀਚਿੰਗ ਸਟਾਫ਼ ਵਾਸਤੇ ਕੁਝ ਰੁਪਿਆ ਰਖਿਆ ਗਿਆ ਹੈ । ਉਨ੍ਹਾਂ ਵਾਸਤੇ 7 ਲੱਖ ਰੁਪਿਆ ਰਖਿਆ ਗਿਆ ਹੈ। ਉਨ੍ਹਾਂ ਨੇ ਕੋਈ ਐਜੀਟੇਸ਼ਨ ਨਹੀਂ ਸੀ ਕੀਤੀ। ਸਿਰਫ ਉਹ ਦੋ ਕੁ ਵਾਰ ਮੈਨੂੰ ਮਿਲੇ ਤਾਂ ਮੈਂ ਮਹਿਸੂਸ ਕੀਤਾ ਕਿ ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ। ਇਸ ਲਈ ਮੈਂ ਐਫ. ਐਮ. ਸਾਹਿਬ ਨਾਲ ਗੱਲ ਕੀਤੀ ਤਾਂ ਉਹ ਵੀ ਮੇਰੇ ਨਾਲ ਸਹਿਮਤ ਹੋ ਗਏ। ਇਸ ਤਰ੍ਹਾਂ ਜਿਹੜਾ ਇਥੇ ਕਿਹਾ ਜਾਂਦਾ ਹੈ ਕਿ ਕੋਈ ਗੱਲ ਉਦੋਂ ਮੰਨੀ ਜਾਂਦੀ ਹੈ ਜਦੋਂ ਕਿ ਐਜੀ-ਟੇਸ਼ਨ ਹੋਵੇ, ਇਹ ਗੱਲ ਅਸੀਂ ਗਲਤ ਸਾਬਤ ਕਰ ਦਿਤੀ ਹੈ। ਅਸੀਂ ਜਦੋਂ ਵੀ ਕਿਸੇ ਗੱਲ ਤੇ ਕੰਨਵਿਨਸਡ ਹੋਵਾਂਗੇ, ਬਿਨਾਂ ਐਜੀਟੇਸ਼ਨ ਕੀਤਿਆਂ ਉਹ ਮੰਗ ਮੰਨ ਲਵਾਂਗੇ।

ਫਿਰ ਸਪੀਕਰ ਸਾਹਿਬ, ਲੋਕਲ ਬਾਡੀਜ਼ ਦੇ ਸਕੂਲਜ਼ ਜੋ ਪ੍ਰੋਵਿੰਸ਼ਲਾਈਜ਼ਡ ਕੀਤੇ ਗਏ ਸਨ ਉਨ੍ਹਾਂ ਦੇ ਟੀਚਰਾਂ ਨੂੰ ਪੈਨਸ਼ਨ ਨਹੀਂ ਸੀ ਮਿਲਦੀ। ਮੈਨੂੰ 70—70 ਔਰ 80—80 ਸਾਲ ਦੀ ਉਮਰ ਦੇ ਟੀਚਰ ਮਿਲੇ । ਮੈਂ ਐਫ. ਐਮ. ਸਾਹਿਬ ਨੂੰ ਕੇਸ ਭੇਜਿਆ ਔਰ ਉਹ ਵੀ ਇਸ ਗੱਲ ਨਾਲ ਐਗਰੀ ਕਰ ਗਏ ਅਤੇ ਬਜਟ ਵਿਚ ਉਨ੍ਹਾਂ ਟੀਚਰਾਂ ਨੂੰ ਪੈਨਸ਼ਨ ਦੇਣ ਲਈ 55 ਲੱਖ ਰੁਪਏ ਰਖੇ ਗਏ ਹਨ। ਇਹ ਰਕਮ ਵੀ ਪਹਿਲੀ ਵਾਰ ਬਜਟ ਵਿਚ ਰਖੀ ਗਈ ਹੈ। (ਥੰਪਿੰਗ) ਉਨ੍ਹਾਂ ਨੇ ਵੀ ਕੋਈ ਐਜੀਟੇਸ਼ਨ ਨਹੀਂ ਸੀ ਕੀਤੀ। ਉਹ ਕੋਈ ਮੁਜ਼ਾਹਰਾ ਨਹੀਂ ਸੀ ਕਰ ਸਕੇ, ਜ਼ਿੰਦਾਬਾਦ ਮੁਰਦਾਬਾਦ ਉਨ੍ਹਾਂ ਨੇ ਨਹੀਂ ਕੀਤਾ ਪਰ ਸਰਕਾਰ ਨੇ ਉਨ੍ਹਾਂ ਦੀ ਮੰਗ ਜਾਇਜ਼ ਸਮਝ ਕੇ ਮੰਨ ਲਈ।

[ਸਿਖਿਆ ਮੰਤਰੀ]

ਫਿਰ ਸਪੀਕਰ ਸਾਹਿਬ, ਮੈਂ ਸਪੋਰਟਸ ਬਾਰੇ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਅਜ ਪੰਜਾਬ ਦੀ ਅਤੇ ਦੇਸ਼ ਦੀ ਲੋੜ ਹੈ ਕਿ ਚੰਗੇ ਖਿਡਾਰੀ ਪੈਦਾ ਹੋਣ। ਇਸ ਬਾਰੇ ਬਹੁਤ ਸਾਰੇ ਮੈਂਬਰਾਂ ਨੇ ਐਂਗਜ਼ਾਇਟੀ ਸ਼ੋ ਕੀਤੀ ਹੈ। ਮੈਂ ਅਰਜ਼ ਕਰਾਂ ਕਿ ਇਹ ਸਾਰੇ ਹਿੰਦੁਸਤਾਨ ਵਿਚ ਪਹਿਲੀ ਵਾਰ ਹੈ ਕਿ ਕਿਸੇ ਸਟੇਟ ਵਿਚ ਖੇਡਾਂ ਲਾਜ਼ਮੀ ਮਜ਼ਮੂਨ ਦੇ ਤੌਰ ਤੇ ਲਾਗੂ ਕੀਤੀਆਂ ਗਈਆਂ ਹਨ (ਥੰਪਿੰਗ) ਇਹ ਇਕ ਬੜਾ ਚੰਗਾਂ ਔਰ ਹਿਸਟੋਰਿਕ ਸਟੈਪ ਹੈ। ਇਸ ਦੇ ਨਾਲ ਜਿਥੇ ਬਚਿਆਂ ਦੀਆਂ ਸਿਹਤਾਂ ਚੰਗੀਆਂ ਹੋਣਗੀਆਂ ਔਰ ਜਿਸ ਤਰ੍ਹਾਂ ਬੇਗਮ ਸਾਹਿਬਾ ਨੇ ਫੁਰਮਾਇਆ ਹੈ ਦੇਸ਼ ਦੇ ਚੰਗੇ ਨਾਗਰਿਕ ਬਣਨਗੇ ਉਥੇ ਉਨ੍ਹਾਂ ਬਚਿਆਂ ਨੂੰ ਐਕਸਪਲਾਇਟ ਹੋਣ ਤੋਂ ਰੋਕਿਆ ਜਾ ਸਕੇਗਾ ਕਿਉਂਕਿ ਜਦੋਂ ਵਿਦਿਆਰਥੀਆਂ ਦਾ ਰੁਝਾਨ ਖੇਡਾਂ ਵਲ ਹੋ ਜਾਵੇਗਾ ਤਾਂ ਪੁਲੀਟੀਕਲ ਪਾਰਟੀਆਂ ਜਿਹੜੀਆਂ ਉਨ੍ਹਾਂ ਨੂੰ ਐਕਸਪਲਾਇਟ ਕਰਦੀਆਂ ਹਨ, ਉਹ ਕਾਮਯਾਬ ਨਹੀਂ ਹੋ ਸਕਣਗੀਆਂ। ਇਸ ਦੇ ਨਾਲ ਹੀ ਮੁੰਡੇ ਜਿਹੜੇ ਗਲੀਆਂ ਵਿਚ ਖੜ੍ਹੇ ਹੋ ਕੇ, ਸੜਕਾਂ ਵਿਚ ਖੜ੍ਹੇ ਹੋ ਕੇ ਸ਼ਰਾਰਤਾਂ ਕਰਦੇ ਹਨ, ਉਹ ਸਾਰੀਆਂ ਆਪਣੇ ਆਪ ਦੂਰ ਹੋ ਜਾਣਗੀਆਂ। ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਬੱਚਿਆਂ ਦੇ ਵਾਲਦੈਨ ਸਰਕਾਰ ਦੇ ਮਸ਼ਕੂਰ ਹੋਣਗੇ ਕਿ ਉਨ੍ਹਾਂ ਦੇ ਬੱਚੇ ਚੰਗੇ ਪਾਸੇ ਵਲ ਲਗੇ ਹਨ ਅਤੇ ਬਜਾਏ ਗਲਤ ਪਾਸੇ ਜਾਣ ਦੇ ਸ਼ਾਮ ਨੂੰ ਸਿਹਤ ਬਣਾਉਣ ਵਲ ਜਾਇਆ ਕਰਨਗੇ। ਇਸ ਦੇ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਜਲੰਧਰ ਵਿਚ ਇਕ ਸਪੋਰਟਸ ਕਾਲਜ ਹੈ। ਉਥੇ ਫੀ ਵਿਦਿਆਰਥੀ ਢਾਈ ਰੁਪਏ ਖੁਰਾਕ ਵਾਸਤੇ ਮਿਲਦੇ ਹਨ। ਇਸ ਮਹਿੰਗਾਈ ਦੇ ਜ਼ਮਾਨੇ ਵਿਚ ਸਪੀਕਰ ਸਾਹਿਬ, ਤੁਸੀਂ ਆਪ ਸੋਚੋ ਕਿ ਕਿਹੋ ਜਿਹੀ ਖ਼ੁਰਾਕ ਮਿਲ ਸਕਦੀ ਹੈ। ਇਸ ਲਈ ਸਰਕਾਰ ਨੇ ਇਹ ਖੁਰਾਕ ਦੀ ਰਕਮ ਵਧਾ ਕੇ 6 ਰੁਪਏ ਪ੍ਰਤੀ ਵਿਦਿਆਰਥੀ ਕਰ ਦਿਤੀ ਹੈ (ਥੰਪਿੰਗ) ਇਸ ਦੇ ਨਾਲ ਹੀ ਦੋ ਸਪੋਰਟਸ ਵਿੰਗਜ਼ ਕਾਲਜਾਂ ਵਿਚ ਖੋਲ੍ਹ ਰਹੇ ਹਾਂ। ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ 2 ਸਪੋਰਟਸ ਕਾਲਜ ਬਣਾਏ ਸੀ। ਇਕ ਹਰਿਆਣੇ ਵਿਚ ਚਲਾ ਗਿਆ ਹੈ। ਫਿਰ 5 ਸਾਲ ਕਿਸੇ ਨੇ ਇਸ ਪਾਸੇ ਯਤਨ ਹੀ ਨਹੀਂ ਕੀਤਾ। ਹੁਣ ਸਰਕਾਰ ਨੇ ਗੌਰਮਿੰਟ ਕਾਲਜ ਲੁਧਿਆਣੇ ਅਤੇ ਗੌਰਮਿੰਟ ਕਾਲਜ ਪਟਿਆਲੇ ਵਿਚ ਸਪੋਰਟਸ ਵਿੰਗਜ਼ ਖੋਲ੍ਹੇ ਹਨ। ਇਸ ਦੇ ਨਾਲ ਹੀ ਲੜਕੀਆਂ ਲਈ ਵੀ 5 ਕਾਲਜਾਂ ਵਿਚ ਸਪੋਰਟਸ ਵਿੰਗਜ਼ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਸਪੀਕਰ ਸਾਹਿਬ, ਜਦੋਂ ਸਾਡੇ ਪੰਜਾਬ ਦੇ ਖਿਡਾਰੀ ਦੂਜਿਆਂ ਸੂਬਿਆਂ ਵਿਚ ਜਾਂ ਬਾਹਰਲੇ ਦੇਸ਼ਾਂ ਵਿਚ ਖੇਡਣ ਜਾਂਦੇ ਸਨ ਉਨ੍ਹਾਂ ਨੂੰ ਕੋਈ ਪੈਸਾ ਨਹੀਂ ਸੀ ਦਿਤਾ ਜਾਂਦਾ। ਇਸ ਵਾਰੀ ਪਹਿਲੀ ਵਾਰ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਪੰਜਾਬੀ ਖਿਡਾਰੀ ਦੂਜਿਆਂ ਸੂਬਿਆਂ ਵਿਚ ਜਾਣਗੇ, ਉਨ੍ਹਾਂ ਨੂੰ ਸਰਕਾਰ ਸਹਾਇਤਾ ਦੇਵੇਗੀ, ਜਿਹੜੇ ਦੂਜੇ ਦੇਸ਼ਾਂ ਵਿਚ ਜਾਂਦੇ ਹਨ ਔਰ ਜਿਨ੍ਹਾਂ ਦਾ ਖਰਚ ਸਪੋਰਟਸ ਕੌਂਸਿਲ ਦਿੰਦੀ ਹੈ, ਉਥੇ ਜਿਹੜੇ ਖਿਡਾਰੀ ਦੇਸ਼ ਲਈ ਸ਼ੋਭਾ ਖਟ ਕੇ ਲਿਆਉਣਗੇ ਉਨ੍ਹਾਂ ਨੂੰ ਇਥੇ ਸਨਮਾਨ ਦਿਤੇ ਜਾਣਗੇ। ਇਸ ਵਾਸਤੇ ਵੀ ਪੈਸੇ ਪਹਿਲੀ ਵਾਰ ਰਖੇ ਗਏ ਹਨ ਇਸ ਨਾਲ ਜਿਹੜੇ ਨੌਜਵਾਨ ਵਰਗਲਾਏ ਜਾਂਦੇ ਹਨ ਉਹ ਚੰਗੇ ਪਾਸੇ ਲਗ ਜਾਣਗੇ ਅਤੇ ਪੁਲੀਟੀਕਲ ਪਾਰਟੀਆਂ ਉਨ੍ਹਾਂ ਨੂੰ ਵਰਗਲਾ ਨਹੀਂ ਸਕਣਗੀਆਂ। ਪਹਿਲਾਂ ਖੇਡਾਂ ਲਈ 6 ਲੱਖ ਰੁਪਏ ਰਖੇ ਗਏ ਸੀ ਪਰ ਇਸ ਵਾਰੀ 16 ਲੱਖ ਰੁਪਏ ਰਖੇ ਗਏ ਹਨ। ਇਹ ਰਕਮ ਪਹਿਲਾਂ ਨਾਲੋਂ ਢਾਈ ਗੁਣਾ ਹੈ। ਫਿਰ ਸਪੀਕਰ ਸਾਹਿਬ, ਮੈਂ ਅਰਜ਼ ਕਰਦਿਆਂ ਕਿ ਇਹ ਸਪੋਰਟਸ ਕਾਲਜ ਨਹਿਰੂ ਯੋਗਾ ਕੇਂਦਰਾਂ ਤੋਂ ਵੱਖਰੇ ਹਨ।

ਫਿਰ ਸਪੀਕਰ ਸਾਹਿਬ, ਹਰ ਜ਼ਿਲ੍ਹੇ ਵਿਚ ਸਟੇਡੀਅਮ ਖੋਲ੍ਹਣ ਲਈ 30 ਲੱਖ ਰੁਪਏ ਰਖੇ ਗਏ ਹਨ। ਇਹ ਵੀ ਪਹਿਲੀ ਵਾਰ ਹੈ ਕਿ ਪੰਜਾਬ ਦੇ ਹਰ ਜ਼ਿਲ੍ਹੇ ਵਿਚ ਸਟੇਡੀਅਮ ਹੋਣਗੇ। (ਵਿਘਨ) ਤਾਂ ਕਿ ਉਨ੍ਹਾਂ ਨੂੰ ਟਰੇਨਿੰਗ ਦੀਆਂ ਸਾਰੀਆਂ ਸਹੂਲਤਾਂ ਦਿਤੀਆਂ ਜਾ ਸਕਣ। (ਵਿਘਨ)

ਇਸ ਦੇ ਨਾਲ ਹੀ ਸਪੀਕਰ ਸਾਹਿਬ, ਕੁਝ ਮਾਊਂਟੇਨੀਅਰਿੰਗ, ਪਹਾੜਾਂ ਤੇ ਚੜ੍ਹਣ ਵਾਸਤੇ ਤਾਂ ਕਿ ਨੌਜਵਾਨਾਂ ਵਿਚ ਜਵਾਂ ਮਰਦੀ ਆਵੇ, ਪਹਿਲੀ ਦਫਾ ਇਸ ਲਈ ਪੈਸੇ ਰਖੇ ਗਏ ਹਨ । (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਮਾਲੂਮ ਹੁੰਦਾ ਏ ਕਿ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਘਰੋਂ ਘਰੋਂ ਰੋਟੀ ਖਵਾਕੇ ਭੇਜਿਆ ਗਿਆ ਹੈ।

**ਸਿਖਿਆ ਮੰਤਰੀ :** ਹੁਣ ਕੁਝ ਚੰਦ ਮਿੰਟਾਂ ਵਿਚ ਹੀ ਇਹ ਜੋ ਮੇਰੇ ਦੋਸਤਾਂ ਨੇ ਕਿਹਾ ਹੈ ਉਸ ਦੇ ਬਾਰੇ ਵਿਚ ਦੱਸਣਾ ਚਾਹੁੰਦਾ ਹਾਂ। ਹਿੰਦੀ ਦੇ ਮੁਤਅੱਲਕ ਸਾਬਕ ਵਿਦਿਆ ਮੰਤਰੀ ਨੇ ਕਿਹਾ ਹੈ ਕਿ ਹਿੰਦੀ ਨੂੰ ਕੰਪਲਸਰੀ ਸਬਜੈਕਟ ਬਣਾ ਦਿਤਾ ਹੈ। ਇਸ ਤਰ੍ਹਾਂ ਹੋਣ ਨਾਲ ਹੁਣ ਪੰਜਾਬ ਦੇ ਬੱਚੇ ਇਥੇ ਦੇ ਵਿਦਿਆ-ਰਥੀ ਹਿੰਦੁਸਤਾਨ ਭਰ ਵਿਚ ਕਿਸੇ ਤੋਂ ਪਿਛੇ ਨਹੀਂ ਰਹਿਣਗੇ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਬੱਚਿਆਂ ਦੀ ਸਹੀ ਸੇਵਾ ਹੈ ਜਿਸ ਦੇ ਨਾਲ ਪੰਜਾਬ ਦੇ ਬੱਚਿਆਂ ਵਿਚ ਹਿੰਦੀ, ਅੰਗ੍ਰੇਜ਼ੀ ਔਰ ਪੰਜਾਬੀ ਵਿਚ ਪਰੋਫੀਸ਼ੰਸੀ ਆਏਗੀ ਔਰ ਇਹ ਇਥੇ ਦੇ ਬੱਚੇ ਇਸ ਨਾਲ ਹੋਰ ਕਿਸੇ ਸੂਬੇ ਦੇ ਬੱਚਿਆਂ ਨਾਲੋਂ ਕਿਸੇ ਗੱਲੋਂ ਪਿਛੇ ਨਹੀਂ ਰਹਿਣਗੇ। ਪਹਿਲੀ ਦਫਾ ਹਿੰਦੀ ਦੀ ਉਨਤੀ ਵਾਸਤੇ 1 ਲੱਖ 78 ਹਜ਼ਾਰ ਰੁਪਏ ਰਖੇ ਗਏ ਹਨ। ਗੌਰਮਿੰਟ ਆਫ਼ ਇੰਡੀਆ ਹਿੰਦੀ ਲਈ ਨਾਨ-ਹਿੰਦੀ ਸਪੀਕਿੰਗ ਸਟੇਟਸ ਲਈ ਕੋਈ ਗਰਾਂਟ ਨਹੀਂ ਦਿੰਦੀ ਲੇਕਿਨ ਬਾਵਜੂਦ ਇਸ ਗਲ ਦੇ, ਸਾਰਿਆਂ ਮੈਂਬਰਾਂ ਨੂੰ ਸੁਣ ਕੇ ਖੁਸ਼ੀ ਹੋਵੇਗੀ ਕਿ ਇਸ ਦਫਾ ਪਹਿਲੀ ਵਾਰੀ ਹਿੰਦੀ ਲਈ ਅਸੀਂ 1 ਲੱਖ 78 ਹਜ਼ਾਰ ਰੁਪਏ ਰਖੇ ਹਨ। ਇਸ ਦੇ ਨਾਲ ਹੀ ਪੰਜਾਬੀ ਦੀ ਉਨਤੀ ਲਈ, ਪਿਛਲੇ 25 ਸਾਲਾਂ ਤੋਂ ਜੋ ਇਸ ਪੰਜਾਬੀ ਬੋਲੀ ਦੀ ਉੱਨਤੀ ਲਈ ਜੋ ਯਤਨ ਕੀਤੇ ਜਾ ਰਹੇ ਸਨ, ਉਹ ਇਨਕੰਪਲੀਟ ਸਨ। ਜਿੰਨੀ ਦੇਰ ਤਕ ਐਨਸਾਈਕਲੋਪੀਡੀਆ ਨਹੀਂ ਬਣ ਜਾਂਦਾ ਉੱਨੀ ਦੇਰ ਤੱਕ ਉਸ ਲੈਂਗੂਏਜ਼ ਦੀ ਤਰੱਕੀ ਨਹੀਂ ਹੋ ਸਕਦੀ। ਪਿਛਲੇ 25 ਸਾਲਾਂ ਵਿਚ ਇਸ ਵਲ ਕੋਈ ਯਤਨ ਨਹੀਂ ਕੀਤਾ ਗਿਆ ਹੈ ਕਿਉਂਕਿ ਇੰਝ ਕਰਨ ਤੇ ਲੱਖਾਂ ਰੁਪਏ ਲਗਦੇ ਹਨ । ਇਸ ਲਈ ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਕਿ ਪੰਜਾਬੀ ਬੋਲੀ ਦੀ ਉੱਨੀ ਦੇਰ ਤੱਕ ਉਨਤੀ ਨਹੀਂ ਹੋ ਸਕਦੀ ਜਿੰਨੀ ਦੇਰ ਤੱਕ ਇਸ ਲਈ ਐਨਸਾਈਕਲੋਪੀਡੀਆ ਤਿਆਰ ਨਹੀਂ ਕੀਤਾ ਜਾਂਦਾ। ਗਿਆਨੀ ਜੀ ਨੇ ਵੀ ਕਿਹਾ ਕਿ ਐਨਸਾਈਕਲੋਪੀਡੀਆ ਤੁਰਤ ਬਣਾਇਆ ਜਾਣਾ ਚਾਹੀਦਾ ਹੈ। ਇਸ ਲਈ ਇਸ ਨਾਲ ਇਸ ਵਾਸਤੇ ਪੈਸੇ ਮਨਜ਼ੂਰ ਕਰ ਦਿਤੇ ਹਨ ਤਾਂ ਕਿ ਪੰਜਾਬੀ ਦਾ ਐਨਸਾਈਕਲੋਪੀਡੀਆ ਤਿਆਰ ਕੀਤਾ ਜਾ ਸਕੇ। ਪੰਜਾਬੀ ਦੀ ਉਨਤੀ ਵਾਸਤੇ ਹੋਰ ਵੀ ਕਈ ਕੰਮ ਕੀਤੇ ਜਾ ਰਹੇ ਹਨ। ਇਥੇ ਸਾਡੇ ਦੋਸਤਾਂ ਨੇ ਕਿਹਾ ਕਿ ਪੰਜਾਬੀ ਵਿਚ ਕੰਮ ਨਹੀਂ ਹੋ ਰਿਹਾ । (ਵਿਘਨ)

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੀਫ ਮਨਿਸਟਰ ਸਾਹਿਬ ਪਹਿਲਾਂ ਐਲਾਨ ਕਰ ਚੁਕੇ ਹਨ ਕਿ ਇਨ੍ਹਾਂ ਨੇ ਹਿੰਦੀ ਦੀ ਤਰੱਕੀ ਲਈ ਬੋਰਡ ਬਣਾਉਣਾ ਹੈ। ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਹਿੰਦੀ ਦੇ ਵਿਕਾਸ ਬੋਰਡ ਵਾਸਤੇ ਉਹ ਕਿੰਨਾ ਰੁਪਿਆ ਰਖਣਗੇ। ਜਿਹੜਾ 1.70 ਲੱਖ ਰੁਪਿਆ ਰਖਿਆ ਹੋਇਆ ਹੈ, ਇਹ ਨਾ ਰੱਖਣ ਦੇ ਬਰਾਬਰ ਹੈ। ਇਹ ਤਾਂ ਪਹਿਲਾਂ ਸਰਕਾਰ ਨੇ ਰਖਿਆ ਸੀ।

**ਸਿਖਿਆ ਮੰਤਰੀ :** ਜੋ ਚੀਫ ਮਨਿਸਟਰ ਸਾਹਿਬ ਨੇ ਅਨਾਊਂਸਮੈਂਟ ਕੀਤੀ ਹੈ, ਉਹ ਸਾਡੇ ਹੈਡ ਹਨ, ਹੋਰ ਇਸ ਸਬੰਧੀ ਤਸਦੀਕ ਕਰਨ ਦੀ ਲੋੜ ਨਹੀਂ । ਜੋ ਇਨ੍ਹਾਂ ਵਲੋਂ ਕਿਹਾ ਗਿਆ ਹੈ ਸਰਕਾਰ ਉਸ ਨੂੰ ਅਮਲ ਵਿਚ ਲਿਆਉਣ ਦਾ ਯਤਨ ਕਰੇਗੀ। (ਵਿਘਨ) ਸਪੀਕਰ ਸਾਹਿਬ, ਮੈਂ ਪੰਜਾਬੀ ਦੀ ਉੱਨਤੀ ਦੀ ਗੱਲ ਕਰ ਰਿਹਾ ਸੀ । ਇਕ ਕਰੋੜ ਰੁਪਿਆ ਪੰਜਾਬੀ ਦੀ ਉੱਨਤੀ ਲਈ ਪੰਜ ਸਾਲਾਂ ਵਾਸਤੇ ਮਿਲਿਆ ਸੀ। ਇਨ੍ਹਾਂ ਨੇ 1970-71 ਵਿਚ ਕੇਵਲ 10 ਲੱਖ ਰੁਪਏ ਖਰਚ ਕੀਤੇ ਅਤੇ ਫੇਰ 1971-72 ਵਿਚ ਇਨ੍ਹਾਂ ਨੇ 7 ਲੱਖ ਰੁਪਏ ਖਰਚ ਕੀਤੇ ਅਤੇ ਇਸ ਸਰਕਾਰ ਨੇ ਇਸ ਤੇ 1972-73 ਵਿਚ ਤਕਰੀਬਨ 21 ਲੱਖ ਰੁਪਏ ਖਰਚ ਕੀਤੇ ਹਨ। ਇਹ ਪੰਜਾਬੀ ਟੈਕਸਟਬੁਕਸ ਬਣਾਉਣ ਵਾਸਤੇ ਖਰਚ ਕੀਤਾ ਗਿਆ ਹੈ।

(ਸਿਖਿਆ ਮੰਤਰੀ)

ਜਿਹੜਾ ਪੈਸਾ ਗੌਰਮਿੰਟ ਆਫ ਇੰਡੀਆ ਵਲੋਂ ਮਿਲਿਆ ਹੈ ਉਹ ਚੰਗੇ ਢੰਗ ਨਾਲ ਖਰਚ ਕੀਤਾ ਗਿਆ ਹੈ। ਇਹ ਜਿਹੜਾ ਇਕ ਕਰੋੜ ਰੁਪਿਆ ਸੀ ਇਸ ਵਿਚੋਂ 50 ਲੱਖ ਰੁਪਿਆ ਵਾਪਸ ਕੀਤਾ ਜਾਣਾ ਸੀ। ਇਸ ਲਈ ਯਤਨ ਕੀਤਾ ਗਿਆ ਕਿ ਇਹ ਸਾਰੇ ਦਾ ਸਾਰਾ ਇਕ ਕਰੋੜ ਹੀ ਇਥੇ ਪੰਜਾਬੀ ਦੀ ਉੱਨਤੀ ਵਾਸਤੇ ਖਰਚ ਕੀਤਾ ਜਾਵੇ। ਇਸ ਦੀ ਤਾਂ ਇਹ ਸਰਦਾਰ ਸਾਹਿਬ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਪ੍ਰਸ਼ੰਸਾ ਕਰ ਦਿੰਦੇ। (ਵਿਘਨ)

ਇਥੇ ਸਕੂਲ ਐਜਕੇਸ਼ਨ ਬੋਰਡ ਦਾ ਜ਼ਿਕਰ ਆਇਆ ਹੈ ਅਤੇ ਕੁਝ ਕਿਤਾਬਾਂ ਦਾ ਜ਼ਿਕਰ ਆਇਆ। ਇਸ ਸਬੰਧੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਗੱਲ ਸਰਕਾਰ ਦੀ ਪ੍ਰਸ਼ੰਸਾ ਯੋਗ ਹੈ, ਭਾਵੇਂ ਇਸ ਤਰ੍ਹਾਂ ਕਰਨ ਵਿਚ ਲੇਟ ਹੋ ਗਏ ਹੋਵਾਂਗੇ, ਪਰ ਅਸੀਂ ਫੈਸਲਾ ਕਰ ਲਿਆ ਹੈ ਕਿ ਸਾਰੀਆਂ ਕਿਤਾਬਾਂ ਨੈਸ਼ਨੇਲਾਈਜ਼ ਕਰਨੀਆਂ ਹਨ। ਜਦੋਂ ਕੋਈ ਚੀਜ਼ ਨੈਸ਼ਨੇਲਾਈਜ਼ ਹੋਵੇ ਤਾਂ ਦਿੱਕਤਾਂ ਆਉਂਦੀਆਂ ਹਨ ਔਰ ਵੈਸਟਿਡ ਇੰਟ੍ਰਸਟਸ ਜਿਹੜੇ ਹਨ ਉਹ ਮੁਸ਼ਕਲਾਂ ਪੈਦਾ ਕਰਦੇ ਹਨ। ਇਨ੍ਹਾਂ ਦਿੱਕਤਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਗਿਆ ਹੈ। ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਬਾਰੇ ਵਿਚ ਸਾਡੀ ਮਦਦ ਕਰਨੀ ਚਾਹੀਦੀ ਹੈ ਤਾਂ ਕਿ ਸਾਨੂੰ ਪਤਾ ਲਗ ਸਕੇ ਕਿ ਇਹ ਵੀ ਨੈਸ਼ਨੇਲਾਈਜ਼ੇਸ਼ਨ ਦੇ ਹੱਕ ਵਿਚ ਹਨ ਅਤੇ ਜੋ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹਨ) ਇੰਝ ਨਹੀਂ ਕਰਨਗੇ ਤਾਂ ਇਹ ਸਮਝਿਆ ਜਾਵੇਗਾ ਕਿ ਇਹ ਨੈਸ਼ਨੇਲਾਈਜ਼ੇਸ਼ਨ ਕਰਨ ਦੇ ਹੱਕ ਵਿਚ ਨਹੀਂ ਹਨ। ਇਨ੍ਹਾਂ ਮਨਾਪਲਿਸਟਾਂ ਨੇ ਜਿੰਨੇ ਵੀ ਬੁਕਸੈਲਰਜ਼ ਹਨ ਇਨ੍ਹਾਂ ਨੇ, ਕਿਤਾਬਾਂ ਨੂੰ ਆਪਣੇ ਜੱਫੇ ਵਿਚ ਰਖਿਆ ਹੋਇਆ ਸੀ ਅਤੇ ਜਿਸ ਤਰ੍ਹਾਂ ਉਹ ਚਾਹੁੰਦੇ ਸਨ ਉਸੇ ਤਰ੍ਹਾਂ ਹੀ ਉਹ ਕਰਦੇ ਸਨ। ਉਹ ਕਿਤਾਬਾਂ ਅਸੀਂ ਪੰਜਾਬ ਵਿਚ ਨਹੀਂ ਲਗਣ ਦੇਣੀਆਂ ਅਤੇ ਹੁਣ ਉਹ ਕਿਤਾਬਾਂ ਇਥੇ ਪੰਜਾਬ ਵਿਚ ਲਗੀਆਂ ਜਿਹੜੀਆਂ ਕਿ ਵਿਦਿਆਰਥੀਆਂ ਦੇ ਹਿੱਤ ਵਿਚ ਹੋਣਗੀਆਂ। ਇਸ ਵਿਚ ਸਬਜੈਕਟਸ ਇਸ ਢੰਗ ਨਾਲ ਲਿਖੇ ਹੋਣਗੇ ਜਿਸ ਨਾਲ ਕਿ ਸੁਚੱਜੇ ਢੰਗ ਨਾਲ ਵਿਦਿਆ ਦਿਤੀ ਜਾ ਸਕੇ। ਕਿਸੇ ਦੀ ਸਿਫਾਰਸ਼ ਨਾਲ ਅਤੇ ਹੋਰ ਕਿਸੇ ਢੰਗ ਨਾਲ ਕਿਤਾਬਾਂ ਪੰਜਾਬ ਵਿਚ ਨਹੀਂ ਲਗਣਗੀਆਂ। ਇਸ ਦੇ ਮੁਤੱਅਲਕ ਕੋਈ ਕਿੰਨਾ ਵੀ ਪਰਾਪੇਗੰਡਾ ਕਰ ਲਵੇ, ਉਸ ਨੂੰ ਹੁਣ ਇਹ ਗੱਲ ਭੁੱਲ ਜਾਣੀ ਚਾਹੀਦੀ ਹੈ ਕਿ ਜੋ ਕਿਸੇ ਢੰਗ ਨਾਲ ਉਹ ਆਪਣੀਆਂ ਕਿਤਾਬਾਂ ਲਗਾਉਣੀਆਂ ਚਾਹੁੰਦਾ ਸੀ, ਉਹ ਲਗਵਾ ਸਕੇਗਾ।

ਜਿਥੋਂ ਤਕ ਕਿਤਾਬਾਂ ਦੀ ਪਰਿੰਟਿੰਗ ਦਾ ਤੁਅੱਲਕ ਹੈ, ਫਰੀਦਾਬਾਦ ਵਿਚ ਥਾਮਸਨ ਪ੍ਰੈਸ ਇਕ ਬੇਹਤਰੀਨ ਪਰੈਸ ਹੈ। ਪਰ ਅੱਗੇ ਵਾਸਤੇ ਯਤਨ ਕੀਤਾ ਜਾਏਗਾ ਕਿ ਸਾਰੀਆਂ ਦੀਆਂ ਸਾਰੀਆਂ ਕਿਤਾਬਾਂ ਪੰਜਾਬ ਦੇ ਪਰੈਸਾਂ ਵਿਚੋਂ ਹੀ ਛਪਾਈਆਂ ਜਾਣ। ਜਿਥੋਂ ਤਕ ਕਿਤਾਬਾਂ ਦੀਆਂ ਗਲਤੀਆਂ ਦਾ ਤੁਅੱਲਕ ਹੈ ਇਸ ਬਾਰੇ ਮੈਂ ਕਈ ਮੀਟਿੰਗਾਂ ਕਰ ਚੁੱਕਾ ਹਾਂ। ਕਿਤਾਬਾਂ ਦੇ ਬੱਚਿਆਂ ਨੂੰ ਮਿਲਣ ਬਾਰੇ ਵੀ ਮੈਂ ਅਫਸਰਾਂ ਨੂੰ ਹਿਦਾਇਤਾਂ ਕਰ ਚੁੱਕਾ ਹਾਂ ਕਿ ਜੇ ਵਕਤ ਸਿਰ ਬਚਿਆਂ ਨੂੰ ਕਿਤਾਬਾਂ ਨਾ ਮਿਲੀਆਂ ਤਾਂ ਉਨ੍ਹਾਂ ਤੇ ਸਖਤ ਐਕਸ਼ਨ ਲਿਆ ਜਾਵੇਗਾ। ਇਹ ਜਿਹੜੇ ਬੁਕਸੈਲਰਜ਼ ਨਾਵਾਜਿਬ ਤੌਰ ਤੇ ਕਿਤਾਬਾਂ ਦਾ ਸਟਾਕ ਕਰ ਲੈਂਦੇ ਹਨ, ਇਸ ਬਾਰੇ ਫੈਸਲਾ ਕੀਤਾ ਹੈ ਕਿ 100 ਜਾਂ 50 ਤੋਂ ਵੱਧ ਬੁਕਸ ਨਾ ਦਿਤੀਆਂ ਜਾਣ ਅਤੇ ਜਦੋਂ ਇਹ ਵਿਕ ਜਾਣ ਤਾਂ ਹੋਰ ਦਿਤੀਆਂ ਜਾਣ। ਕੋਈ ਬੁਕਸੈਲਰ ਕਿਤਾਬਾਂ ਨੂੰ ਹੋਰਡ ਨਹੀਂ ਕਰੇਗਾ ਤਾਂ ਕਿ ਉਹ ਬਲੈਕ ਦਾ ਪਰਬੰਧ ਨਾ ਕਰ ਲਵੇ। ਇਸ ਲਈ ਯਤਨ ਕੀਤਾ ਜਾਵੇਗਾ ਕਿ ਕਿਤਾਬਾਂ ਦੀ ਬਲੈਕ ਨਾ ਹੋਵੇ। ਇਹ ਬੁਕਸ ਦੀ ਪਰਿੰਟਿੰਗ ਦਾ ਕੰਮ ਬੋਰਡ ਦੀ ਐਡਮਨਿਸਟ੍ਰੇਸ਼ਨ ਦਾ ਹੁੰਦਾ ਹੈ। ਪੰਜਾਬ ਸਰਕਾਰ ਨੇ ਦੋ ਉਮਦਾ ਅਫਸਰ ਉਥੇ ਭੇਜੇ ਹਨ। ਇਕ ਮਿਸਜ਼ ਗਿੱਲ ਹੈ। ਸਰਦਾਰ ਸਰਵਨ ਸਿੰਘ ਨੂੰ ਉਥੇ ਤਿੰਨ ਸਾਲ ਹੋ ਗਏ ਸੀ ਔਰ ਉਨ੍ਹਾਂ ਦੇ ਚੰਗੇ ਕੰਮ ਨੂੰ ਦੇਖਦੇ ਹੋਏ ਮੈਂ ਉਨ੍ਹਾਂ ਨੂੰ ਇਕ ਸਾਲ ਹੋਰ ਉਥੇ ਲਈ ਦਿਤਾ ਸੀ। ਹੁਣ ਉਹ ਵਾਪਸ ਆਪਣੇ ਮਹਿਕਮੇ ਵਿਚ ਚਲੇ ਗਏ ਹਨ।

ਅਤੇ ਮਿਸਿਜ਼ ਗਿੱਲ ਨੂੰ ਉਨ੍ਹਾਂ ਦੀ ਥਾਂ ਤੇ ਲਗਾ ਦਿਤਾ ਗਿਆ ਹੈ। ਕਿਤਾਬਾਂ ਦੀ ਪਰਿੰਟਿੰਗ ਸਾਡੇ ਸਰਦਾਰ ਜੁਗਿੰਦਰ ਸਿੰਘ, ਕੰਟ੍ਰੋਲਰ, ਪਰਿੰਟਿੰਗ ਐਂਡ ਸਟੇਸ਼ਨਰੀ ਨੂੰ ਸੌਂਪਿਆਂ ਗਿਆ ਹੈ ਅਤੇ ਇਨ੍ਹਾਂ ਨੂੰ ਇਹ ਬੋਰਡ ਦਾ ਕੰਮ ਸੌਂਪਿਆ ਗਿਆ ਹੈ ਤਾਂ ਕਿ ਪਰਿੰਟਿੰਗ ਦਾ ਕੰਮ ਸੁਚੱਜੇ ਢੰਗ ਨਾਲ ਹੋ ਸਕੇ। ਇਸ ਨਾਲ ਭਾਵੇਂ ਪੰਜਾਬ ਸਰਕਾਰ ਦਾ ਥੋੜ੍ਹਾ ਬਹੁਤਾ ਆਪਣਾ ਨੁਕਸਾਨ ਹੋਵੇਗਾ ਪਰ ਫੇਰ ਵੀ ਇਨ੍ਹਾਂ ਨੂੰ ਇਸ ਕੰਮ ਲਈ ਨੀਯਤ ਕੀਤਾ ਗਿਆ ਹੈ। (ਵਿਘਨ) ਬੋਰਡ ਦੇ ਵਾਈਸ ਚੇਅਰਮੈਨ ਦੇ ਮੁਤਅੱਲਕ ਕਹਿਣਾ ਚਾਹੁੰਦਾ ਹਾਂ। ਇਥੇ ਕਿਹਾ ਗਿਆ ਹੈ ਕਿ ਇਹ ਜੂਨੀਅਰ ਅਫਸਰ ਹੈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਇਕ ਯੋਗ ਅਫ਼ਸਰ ਹੈ ਇਹ ਐਮ.ਏ., ਪੀ. ਐਚ. ਡੀ. ਹੈ ਅਤੇ ਇਸ ਨੇ ਦੋ ਦਰਜਨ ਕਿਤਾਬਾਂ ਪੰਜਾਬੀ ਵਿਚ ਲਿਖੀਆਂ ਹਨ। ਇਸ ਦੇ ਨਾਲ ਹੀ ਨਾਲ ਉਹਦਾ ਰੁਝਾਨ ਜਿਹੜਾ ਹੈ, ਇਹਦੀ ਜਿਹੜੀ ਪਿਛਲੀ ਜ਼ਿੰਦਗੀ ਹੈ ਇਹ ਦੀ ਨੈਸ਼ਨੇਲਿਸ਼ਟ ਲਾਈਫ ਹੈ। ਇਹ ਸਾਰੀਆਂ ਗੱਲਾਂ ਨੂੰ ਮੁੱਖ ਰਖਦੇ ਹੋਏ ਇਸ ਦੀ ਇਸ ਆਸਾਮੀ ਤੇ ਨਿਯੁਕਤੀ ਕੀਤੀ ਗਈ ਹੈ। ਜੇ ਐਡਮਨਿਸਟ੍ਰੇਸ਼ਨ ਵਿਚ ਕਿਸੇ ਕਿਸਮ ਦੀ ਡਿਫੀ-ਕਲਟੀ ਹੈ ਉਹ ਸਾਰੀ ਦੀ ਸਾਰੀ ਚੀਜ਼ ਮੇਰੇ ਨੋਟਿਸ ਵਿਚ ਹੈ ਅਤੇ ਮੈਂ ਸਾਥੀਆਂ ਨੂੰ ਯਕੀਨ ਦਿਵਾਉਂਦਾ ਹਾਂ (ਵਿਘਨ) ਕਿ ਇਸ ਕਿਸਮ ਦੀ ਭਾਵੇਂ ਐਜੂਕੇਸ਼ਨ ਬੋਰਡ ਹੈ ਜਾਂ ਕੋਈ ਸਾਡੇ ਮਹਿਕਮੇ ਨਾਲ ਸਬੰਧਤ ਹੋਰ ਬੋਰਡ ਹੈ, ਉਥੇ ਇਸ ਕਿਸਮ ਦੀ ਕੋਈ ਗੱਲ ਨਹੀਂ ਹੋਣ ਦਿਆਂਗੇ ਜਿਸ ਦੇ ਨਾਲ ਮਹਿਕਮੇ ਜਾਂ ਬੋਰਡ ਦੇ ਕੰਮ ਵਿਚ ਕੋਈ ਰੁਕਾਵਟ ਆਵੇ। (ਵਿਘਨ)

**ਸ਼੍ਰੀ ਸਪੀਕਰ** : ਐਜੂਕੇਸ਼ਨ ਮਨਿਸਟਰ ਸਾਹਿਬ, ਮੈਂਬਰਜ਼ ਦੀ ਤਸੱਲੀ ਹੋ ਗਈ ਹੈ। (*Addressing the Education Minister*: I think the hon. members are fully satisfied)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਕ ਗੱਲ ਮੈਂ ਯੂਨੀਵਰਸਿਟੀ ਦੇ ਕੋਰਸ ਬਾਰੇ ਕਹਿਣੀ ਚਾਹੁੰਦਾ ਹਾਂ। ਇਥੇ ਇਸ ਬਾਰੇ ਕਿਹਾ ਗਿਆ ਸੀ। ਮੈਂ ਅੱਠ ਮਹੀਨੇ ਤੋਂ ਸਾਰੇ ਵਾਈਸ ਚਾਂਸਲਰਾਂ ਦੀ ਮੀਟਿੰਗ ਬੁਲਾਕੇ ਉਨ੍ਹਾਂ ਨੂੰ ਕਿਹਾ ਹੈ ਕਿ ਉਹ ਆਪਣਾ ਕੋਰਸ ਇਕੱਠਾ ਕਰਨ ਅਤੇ ਉਨ੍ਹਾਂ ਨੇ ਮੇਰੀ ਇਹ ਗੱਲ ਪਰਵਾਨ ਕਰ ਲਈ ਹੈ। ਇਸ ਦੇ ਵਿਚ ਸਪੀਕਰ ਸਾਹਿਬ, ਕੁਝ ਗੱਲਾਂ ਕਨੇਡੀਅਨ ਸਾਹਿਬ ਨੇ ਅੰਮ੍ਰਿਤਸਰ ਯੂਨੀਵਰਸਿਟੀ ਦੀ ਵਰਕਿੰਗ ਦੇ ਬਾਰੇ ਕਹੀਆਂ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਗੁਰੂ ਨਾਨਕ ਯੂਨੀਵਰਸਿਟੀ ਦੇ ਕੰਮ ਨੂੰ ਚੰਗੇ ਸੁਚੱਜੇ ਢੰਗ ਨਾਲ ਚਲਾਉਣ ਵਾਸਤੇ ਇਨ੍ਹਾਂ ਦੇ ਸਾਥੀ ਸਰਦਾਰ ਜਗਜੀਤ ਸਿੰਘ ਆਨੰਦ ਨੂੰ ਵਾਈਸ ਚਾਂਸਲਰ ਨੇ ਯੂਨੀਵਰਸਿਟੀ ਵਿਚ ਨਾਮੀਨੇਟ ਕੀਤਾ ਹੈ। ਇਸੇ ਤਰ੍ਹਾਂ ਹੀ ਇਕ ਪਰੋਗਰੈਸਿਵ ਪੰਜਾਬੀ ਦੇ ਰਾਈਟਰ ਬਲਰਾਜ ਸਾਹਨੀ ਨੂੰ ਉਸ ਯੂਨੀਵਰਸਿਟੀ ਦੀ ਸੈਨੇਟ ਵਿਚ ਲਿਆ ਗਿਆ ਹੈ ਪਰ ਜੇ ਇਨ੍ਹਾਂ ਦੇ ਸਾਥੀ ਉਥੇ ਜਾ ਕੇ ਕੰਮ ਨਾ ਕਰ ਸਕਣ ਤਾਂ ਫਿਰ ਕੀ ਕੀਤਾ ਜਾ ਸਕਦਾ ਹੈ। (ਵਿਘਨ) ਪਰ ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਨਾ ਆਨੰਦ ਜੀ ਅਤੇ ਨਾ ਹੀ ਬਲਰਾਜ ਸਾਹਨੀ ਨੇ ਕੋਈ ਐਸੀ ਅਣਗਹਿਲੀ ਬਾਰੇ ਗੱਲ ਲਿਆਂਦੀ ਹੈ ਜਿਸ ਕਰਕੇ ਮੈਂ ਕੋਈ ਕਾਰਵਾਈ ਕਰਾਂ। ਜਿਹੜੇ ਇਨ੍ਹਾਂ ਦੇ ਸਾਥੀ ਹਨ ਉਨ੍ਹਾਂ ਨੂੰ ਵਿਜੀਲੈਂਟ ਕਰਨ ਤਾਂ ਮੈਨੂੰ ਆਸ ਹੈ ਕਿ ਸਾਡੀ ਯੂਨੀਵਰਸਿਟੀ ਦਾ ਕੰਮ ਹੋਰ ਸੁਚੱਜੇ ਢੰਗ ਨਾਲ ਚੱਲ ਸਕਦਾ ਹੈ। (ਵਿਘਨ)

**ਚੌਧਰੀ ਜਗਤ ਰਾਮ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਅੱਜ ਮਨਿਸਟਰ ਸਾਹਿਬ ਬੱਸ ਨਹੀਂ ਕਰਦੇ ਕੀ ਕੋਈ ਖਾਸ ਵਜ੍ਹਾ ਤਾਂ ਨਹੀਂ ਹੈ ? (ਹਾਸਾ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਥੇ ਕਸਤੂਰਬਾ ਇੰਸਟੀਚਿਊਟ, ਰਾਜਪੁਰਾ ਦੀ ਗੱਲ ਕੀਤੀ ਗਈ। ਅਗਰ ਡਾਂਗ ਸਾਹਿਬ ਹਕੀਕਤ ਬਿਆਨ ਕਰਦੇ ਤਾਂ ਠੀਕ ਗੱਲ ਸੀ। (ਵਿਘਨ) ਉਸ ਇੰਸਟੀਚਿਊਟ ਨੂੰ ਸਾਡੇ ਵੱਲੋਂ ਕੋਈ ਪੈਸਾ ਨਹੀਂ ਦਿਤਾ ਜਾਂਦਾ। ਇਸ ਲਈ ਜਿੰਨੀ ਦੇਰ ਕੋਈ

(ਸਿਖਿਆ ਮੰਤਰੀ)

ਐਜੂਕੇਸ਼ਨ ਇੰਸਟੀਚਿਊਸ਼ਨ ਪੰਜਾਬ ਸਰਕਾਰ ਦੇ ਕੋਲੋਂ ਗਰਾਂਟ ਨਹੀਂ ਲੈਂਦੀ, ਪੰਜਾਬ ਸਰਕਾਰ ਉਸ ਦੇ ਕੰਮਾਂ ਵਿਚ ਦਖਲ ਨਹੀਂ ਦੇ ਸਕਦੀ । (ਵਿਘਨ) ਉਹ ਸਾਰੀ ਗਰਾਂਟ ਗੌਰਮਿੰਟ ਆਫ ਇੰਡੀਆ ਕੋਲੋਂ ਲੈਂਦੇ ਹਨ । (ਵਿਘਨ)

ਕਾਮਰੇਡ **ਸੱਤ ਪਾਲ ਡਾਂਗ** : ਆਨ-ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਰਾਜਪੁਰਾ ਪੰਜਾਬ ਵਿਚ ਹੈ ਜਾਂ ਕਿ ਪੰਜਾਬ ਦੇ ਇਲਾਕੇ ਤੋਂ ਬਾਹਰ ਹੈ ? (ਵਿਘਨ) ਜੇ ਉਹ ਇਨ੍ਹਾਂ ਦੀ ਤਹਿਵੀਲ ਵਿਚ ਨਹੀਂ ਹੈ ਤਾਂ ਪੰਜਾਬ ਸਰਕਾਰ ਨਵਾਂ ਕਾਨੂੰਨ ਬਣਾ ਕੇ ਇਸ ਇੰਸਟੀਚਿਊਸ਼ਨ ਨੂੰ ਆਪਣੇ ਹੱਕ ਵਿਚ ਲਵੇ । (ਵਿਘਨ) 21 ਟੀਚਰ ਕੱਢ ਦਿਤੇ ਗਏ । ਪਰ ਇਹ ਕਹਿੰਦੇ ਹਨ ਕਿ ਅਸੀਂ ਹੈਲਪਲੈਸ ਹਾਂ । (ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੂੰ ਬੇਨਤੀ ਕੀਤੀ ਹੈ ਕਿ ਉਹ ਕੋਸ਼ਿਸ਼ ਕਰਕੇ ਹਮਦਰਦੀ ਨਾਲ ਗੌਰ ਕਰਨ । (ਵਿਘਨ) ਕਿਸੇ ਵੀ ਟੀਚਰ ਨੇ ਯੂਨੀਵਰਸਿਟੀ ਦੇ ਰੈਗੂਲੇਸ਼ਨ ਦੇ ਮੁਤਾਬਿਕ ਵਾਈਸ ਚਾਂਸਲਰ ਦੇ ਸਾਹਮਣੇ ਅਪੀਲ ਨਹੀਂ ਕੀਤੀ । ਕੋਈ ਉਨ੍ਹਾਂ ਦੇ ਸਾਹਮਣੇ ਦਰਖਾਸਤ ਨਹੀਂ ਦਿਤੀ । ਇਸ ਵਕਤ ਵੀ ਉਨ੍ਹਾਂ ਨੂੰ ਪਰੋਟੈਕਸ਼ਨ ਮਿਲੀ ਹੈ, ਉਨ੍ਹਾਂ ਨੇ ਉਸ ਨੂੰ ਅਵੇਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ । (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਡੇਢ ਸੌ ਕਾਲਜਾਂ ਵਿਚ ਸਟਰਾਈਕ ਹੋਈ ਸੀ ਅਤੇ ਉਥੇ ਕਈ ਮੈਨੇਜਮੈਂਟਾਂ ਵਿਚ ਝਗੜੇ ਹੋਏ ਸੀ । ਜਿਥੇ ਇਨ੍ਹਾਂ ਨੇ ਇਹ ਜ਼ਿਕਰ ਕੀਤਾ ਹੈ ਉਥੇ ਬਾਕੀ ਪੰਜਾਬ ਦਾ ਜ਼ਿਕਰ ਵੀ ਕਰਦੇ । ਪੰਜਾਬ ਸਰਕਾਰ ਨੇ ਜਿਹੜਾ ਕੰਮ ਕੀਤਾ ਉਸ ਦੀ ਸ਼ਲਾਘਾ ਕਰਦੇ ਕਿ ਬਾਕੀ ਕਿਸੇ ਕਾਲਜ ਵਿਚ ਡਿਸਕਰਿਮੀਨੇਸ਼ਨ ਨਹੀਂ ਹੋਣ ਦਿਤੀ । ਪੰਜਾਬ ਦੇ ਦੂਜੇ ਕਾਲਜਾਂ ਵਿਚ ਟੀਚਰਾਂ ਨੂੰ ਕੱਢਣ ਨਹੀਂ ਦਿਤਾ । ਇਸ ਕਿਸਮ ਦਾ ਪੰਜਾਬ ਦੇ ਵਿਚ ਹੋਰ ਕਿਤੇ ਮਾਹੌਲ ਨਹੀਂ ਹੋਣ ਦਿਤਾ । ਕੁਝ ਪੁਲਿਟੀਕਲ ਪਾਰਟੀਆਂ ਨੇ ਕੋਸ਼ਿਸ਼ ਜ਼ਰੂਰ ਕੀਤੀ ਕਿ ਪੰਜਾਬ ਦੇ ਵਿਚ ਸਟੂਡੈਂਟ ਦਾ ਮਾਹੌਲ ਵਿਗਾੜਿਆ ਜਾਵੇ, ਟੀਚਰਾਂ ਦੇ ਮਾਹੌਲ ਅਤੇ ਕਰਮਚਾਰੀਆਂ ਦੇ ਮਾਹੌਲ ਨੂੰ ਵਿਗਾੜਿਆ ਜਾਵੇ ਅਤੇ ਉਨ੍ਹਾਂ ਨੂੰ ਚੁਕਿਆ ਜਾਵੇ । (ਵਿਘਨ) ਪਰ ਪਰਮਾਤਮਾ ਦੀ ਕਿਰਪਾ ਨਾਲ ਉਨ੍ਹਾਂ ਦੀਆਂ ਇਹ ਕਾਰਵਾਈਆਂ ਅਮਲ ਵਿਚ ਨਹੀਂ ਆ ਸਕੀਆਂ । (ਵਿਘਨ) (ਘੰਟੀ) ਸਪੀਕਰ ਸਾਹਿਬ, ਇਕ ਗੱਲ ਮੈਂ ਅਖੀਰ ਵਿਚ ਕਰਨੀ ਚਾਹੁੰਦਾ ਹਾਂ । ਕਾਮਰੇਡ ਕਨੇਡੀਅਨ ਅਤੇ ਹੋਰ ਮੈਂਬਰਾਂ ਨੇ ਜ਼ਿਕਰ ਕੀਤਾ ਹੈ ਕਿ ਪੰਜਾਬ ਸਰਕਾਰ ਪਬਲਿਕ ਸਕੂਲਾਂ ਨੂੰ ਗਰਾਂਟ ਦਿੰਦੀ ਹੈ । ਉਨ੍ਹਾਂ ਨੇ ਪਬਲਿਕ ਸਕੂਲਾਂ ਦੇ ਖਿਲਾਫ ਗੱਲ ਕਹੀ ਹੈ । ਪਤਾ ਨਹੀਂ ਉਨ੍ਹਾਂ ਨੇ ਕਿਹੜੇ ਬੱਜਟ ਵਿਚੋਂ ਪੜ੍ਹਿਆ ਹੈ ਕਿ ਪੰਜਾਬ ਸਰਕਾਰ ਪਬਲਿਕ ਸਕੂਲਾਂ ਨੂੰ ਗਰਾਂਟ ਦਿੰਦੀ ਹੈ । ਮੈਂ ਕਨੇਡੀਅਨ ਸਾਹਿਬ ਨੂੰ ਕਿਹਾ ਸੀ ਕਿ ਤੁਸੀਂ ਦੱਸੋ ਕਿ ਇਹ ਚੀਜ਼ ਤੁਸੀਂ ਕਿਥੋਂ ਪੜ੍ਹੀ ਹੈ, ਉਹ ਕਹਿੰਦੇ ਸਨ ਕਿ ਮੈਂ ਦੱਸਾਂਗਾ ਪਰ ਉਹ ਹਾਲਾਂ ਤੀਕਰ ਦੱਸਣ ਨਹੀਂ ਆਏ । (ਵਿਘਨ) ਜੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਗਰਾਂਟ ਦਿੰਦੇ ਰਹੇ ਤਾਂ ਇਹ ਕੋਈ ਸਾਡਾ ਕਸੂਰ ਨਹੀਂ ਹੈ । ਕਿਸੇ ਵੀ ਪਬਲਿਕ ਸਕੂਲ ਨੂੰ ਗਰਾਂਟ ਨਹੀਂ ਦਿਤੀ ਜਾਂਦੀ । ਪਰ ਹਾਂ ਜੇ ਕੋਈ ਗਰੀਬ ਦਾ ਬੱਚਾ ਪਬਲਿਕ ਸਕੂਲ ਵਿਚ ਦਾਖਲ ਹੋਵੇ ਜਾਂ ਸੈਨਿਕ ਸਕੂਲ ਵਿਚ ਦਾਖਲ ਹੋਵੇ ਤਾਂ ਪੰਜਾਬ ਸਰਕਾਰ ਉਸ ਨੂੰ ਵਜ਼ੀਫਾ ਦਿੰਦੀ ਹੈ ਅਤੇ ਅੱਗੇ ਵੀ ਦੇਵੇਗੀ । (ਪ੍ਰਸ਼ੰਸਾ) ਕਈ ਜਿਹੜੇ ਮੈਰਿਟ ਦੀ ਬਿਨੈ ਤੇ ਦਾਖਲ ਹੁੰਦੇ ਹਨ ਉਨ੍ਹਾਂ ਦੇ ਵਾਲਦੇਨ ਦੀ ਪੋਜ਼ੀਸ਼ਨ ਅਜਿਹੀ ਹੁੰਦੀ ਹੈ ਕਿ ਉਹ ਦੇ ਨਹੀਂ ਸਕਦੇ । (ਵਿਘਨ)

